


# ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ

ਅਗਹ ਤੋਂ ਅੜੈ

ਦੂਜੀ ਜਿਲਦ

ਬਲਬੀਰ ਸਿੰਘ

ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਨਿਰੁਕਤ

# ਸ੍ਰੀ ਗੁਰੂ ਗ੍ਰੰਥ ਸਾਹਿਬ

## ਦੂਜੀ ਜਿਲਦ

### ਅਗਹ ਤੋਂ ਅੜੇ

ਪਰਚੀ ਨੰਬਰ ੧੭੯੭ ਤੋਂ ੩੩੨੫ ਤਕ

ਬਲਬੀਰ ਸਿੰਘ
ਮਹਿੰਦਰ ਕੌਰ
ਜੀ. ਐਸ. ਅਨੰਦ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

NIRUKAT
Shri Guru Granth Sahib (Punjabi)
by

Balbir Singh
Mohinder Kaur
G.S. Anand
Punjabi University, Patiala

*published by*
Punjabi University, Patiala

ISBN 81-7380-566-0

1999
ਦੂਜੀ ਵਾਰ : 1100 ਕਾਪੀਆਂ
ਮੁੱਲ : 300-00

---

ਡਾ. ਰਣਬੀਰ ਸਿੰਘ ਸਰਾਓ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਪਰਕਾਸ਼ਤ
ਕੀਤੀ ਅਤੇ ਮੈਸਰਜ਼ ਰਾਮ ਪ੍ਰਿੰਟੋਗਰਾਫ਼ ਨਵੀਂ ਦਿੱਲੀ ਵਿਖੇ ਛਪੀ।

# ਸਮਰਪਣ

ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਭਾਰਤ ਦੇ ਇਤਿਹਾਸ ਵਿਚ ਲਾਸਾਨੀ ਘਟਨਾ ਹੈ । ਧਰਮ ਦੀ ਰੱਖਿਆ ਲਈ ਗੁਰੂ ਜੀ ਨੇ ਕੁਰਬਾਨੀ ਦਿੱਤੀ । ਇਹ ਸਾਕਾ ਦਿੱਲੀ ਵਿਖੇ ਗੁਰਦੁਆਰਾ ਸੀਸਗੰਜ ਵਾਲੇ ਸਥਾਨ ਪੁਰ ਵਾਪਰਿਆ ਸੀ । ਇਸ ਘਟਨਾ ਦੀ ਤਿਥੀ ਹੈ, ਨਵੰਬਰ ੧੧, ੧੬੭੫ । ਇਸ ਸ਼ਹੀਦੀ ਸਾਕੇ ਨੂੰ ਅੱਜ ਤਿੰਨ ਸੌ ਸਾਲ ਬੀਤ ਚੁੱਕੇ ਹਨ । ਸੁਭਾਗ ਨਾਲ ਅੱਜ ਦੇਸ਼ ਆਜ਼ਾਦ ਹੈ । ਗੁਰੂ ਜੀ ਦੀ ਯਾਦ ਸਾਰੇ ਵਿਸ਼ਵ ਵਿਚ ਥਾਂ ਪਰ ਥਾਂ ਇਸ ਸਾਲ ਮਨਾਈ ਜਾ ਰਹੀ ਹੈ । ਐਸੇ ਅਦੁੱਤੀ ਸ਼ਹੀਦ ਦੀ ਪਵਿੱਤਰ ਪਾਵਨ ਯਾਦ ਨੂੰ ਇਹ ਜਿਲਦ ਸਮਰਪਣ ਕੀਤੀ ਜਾਂਦੀ ਹੈ —

**ਧਰਮ ਹੇਤ ਸਾਕਾ ਜਿਨਿ ਕੀਆ ॥**
**ਸੀਸੁ ਦੀਆ ਪਰੁ ਸਿਰਰੁ ਨ ਦੀਆ ॥ ...... ॥ ੧੪ ॥**

(**ਦਸਮ ਗ੍ਰੰਥ**, ਬਿਚਿਤ੍ਰ ਨਾਟਕ, V, 14)

# ਤਤਕਰਾ

# ਮੁਖਬੰਧ

ਮਾਨਵ ਜੀਵਨ ਦਾ ਲਕਸ਼ ਹੈ — ਆਤਮਿਕ ਉੱਨਤੀ । ਉਸ ਦੀ ਪ੍ਰਾਪਤੀ ਲਈ ਆਵੱਸ਼ਕ ਅਤੇ ਲਾਜ਼ਮੀ ਮਾਧਿਅਮ ਹਨ — ਗਿਆਨ-ਪ੍ਰਦੀਪਤ ਕਰਮਾਚਾਰ ਅਤੇ ਸਰਬਾਤਮਕ ਸਦ-ਭਾਵਨਾ । ਮਨੁੱਖੀ ਜੀਵਨ ਦੇ ਲਕਸ਼ ਦੀ ਸੋਝੀ ਅਤੇ ਸਪਸ਼ਟਤਾ ਲਈ ਸਮੇਂ ਸਮੇਂ ਧਰਮ ਗ੍ਰੰਥ ਰਚੇ ਗਏ । **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਜਿਹੜੀ ਪਾਵਨ ਪਵਿੱਤਰ ਇਲਾਹੀ ਬਾਣੀ ਦਰਜ ਹੈ ਉਹ ਨਿੱਜੀ ਅਤੇ ਸਮੂਹੀ ਜੀਵਨ ਦੇ ਉੱਚੇ ਤੋਂ ਉੱਚੇ ਅਤੇ ਸੁੱਚੇ ਤੋਂ ਸੁੱਚੇ ਆਦਰਸ਼ ਪ੍ਰਤਿ ਅਗਵਾਈ ਕਰਦੀ ਹੈ ਅਤੇ ਉਸ ਦੀ ਪ੍ਰਾਪਤੀ ਲਈ ਟੁੰਬਦੀ ਹੈ । ਧਰਮ-ਚੇਤਨਾ ਦੀ ਸਦੀਆਂ ਤੋਂ ਚਲੀ ਆ ਰਹੀ ਦੀਰਘ ਪਰੰਪਰਾ ਵਿਚ ਸਿਰਜਨਾਤਮਕ ਵਾਧਾ ਤੇ ਵਿਸਤਾਰ **ਸ੍ਰੀ ਗੁਰੂ ਗ੍ਰੰਥ ਸਾਹਿਬ** ਦੁਆਰਾ ਹੋਇਆ ਜਿਸ ਵਿਚ ਗਿਆਰ੍ਹਵੀਂ ਸਦੀ ਤੋਂ ਲੈ ਕੇ ਸਤਾਰ੍ਹਵੀਂ ਸਦੀ ਤਕ ਦੇ ਉਨ੍ਹਾਂ ਸੰਤਾਂ, ਭਗਤਾਂ ਅਤੇ ਗੁਰੂ ਸਾਹਿਬਾਨ ਦੀ ਆਧਿਆਤਮਕ ਅਨੁਭਵ ਨਾਲ ਓਤ ਪੋਤ ਬਾਣੀ ਦਰਜ ਹੈ, ਜਿਨ੍ਹਾਂ ਨੇ ਸਮੇਂ ਅਤੇ ਸਥਿਤੀ ਅਨੁਸਾਰ ਨਿੱਜੀ ਅਤੇ ਸਮੂਹੀ ਸ਼ਖ਼ਸੀਅਤ ਦੀਆਂ ਆਚਰਣਕ ਅਤੇ ਸਾਮਾਜਿਕ ਤਕਾਜ਼ਿਆਂ ਨੂੰ ਮੁੱਖ ਰੱਖ ਕੇ ਸਬਲ, ਸੰਤੁਲਿਤ ਅਤੇ ਸਵੈਮਾਨ-ਪੂਰਣ ਜੀਵਨ ਦੀ ਜਾਚ ਸਿਖਾਈ । ਵਖੋ ਵਖਰੇ ਸਥਾਨਾਂ ਨਾਲ ਸੰਬੰਧਤ ਭਗਤਾਂ ਅਤੇ ਵਖੋ ਵਖਰੀਆਂ ਸਥਾਨਕ ਭਾਸ਼ਾਵਾਂ ਦਾ ਪ੍ਰਯੋਗ ਕਰਨ ਵਾਲੇ ਮਹਾਂਪੁਰਖਾਂ ਦੀ ਬਾਣੀ ਦਾ ਸੰਗਠਿਤ ਸਰੂਪ **ਸ੍ਰੀ ਗੁਰੂ ਗ੍ਰੰਥ ਸਾਹਿਬ** ਸਮੁੱਚੇ ਭਾਰਤ ਦੀ ਬਹੁ-ਪੱਖੀ ਵਿਸ਼ਾਲਤਾ ਦਾ ਪ੍ਰਤਿਨਿਧ ਪ੍ਰਤੀਕ ਹੈ । ਇਹ ਕਹਿਣਾ ਅਤਿ ਕਥਨੀ ਨਹੀਂ ਕਿ **ਸ੍ਰੀ ਗੁਰੂ ਗ੍ਰੰਥ ਸਾਹਿਬ** ਇਕ ਅਜਿਹਾ ਅਦੁੱਤੀ ਗ੍ਰੰਥ-ਰਤਨ ਹੈ ਜੋ ਸਰਬਮਈ ਅਤੇ ਸਰਬਪੱਖੀ ਮਾਨਵਤਾ ਦੇ ਧਰਮ ਦੀ ਸਾਂਝੀ ਪੋਥੀ ਸਾਹਿਬ ਹੈ, ਅਜਿਹੀ ਪੋਥੀ ਜਿਸ ਨੂੰ "**ਪਰਮੇਸਰ ਕਾ ਥਾਨੁ**" ਕਿਹਾ ਗਿਆ ਹੈ ।

ਸਮੁੱਚੀ ਗੁਰਬਾਣੀ ਦੇ ਗੰਭੀਰ ਅਧਿਐਨ ਅਤੇ ਚਿੰਤਨ ਤੋਂ ਸਪਸ਼ਟ ਹੈ ਕਿ ਮਾਨਵ ਜੀਵਨ ਦਾ ਆਧਾਰ ਅਧਿਆਤਮਕਤਾ ਅਤੇ ਸਚਿਆਰਤਾ ਤੇ ਨਿਰਭਰ ਹੋਣਾ ਚਾਹੀਦਾ ਹੈ । ਅਧਿਆਤਮਕ ਪਦ ਤੋਂ ਮੁਰਾਦ ਹੈ ਉਸ ਇਕ ਪਰਮਾਤਮਾ ਦੇ ਵਜੂਦ ਵਿਚ ਦ੍ਰਿੜ੍ਹ ਵਿਸ਼ਵਾਸ ਰੱਖ ਕੇ ਹਰਦਮ ਉਸ ਦੀ ਯਾਦ ਵਿਚ ਸਰਸ਼ਾਰ ਰਹਿਣਾ । ਇਸ ਲਈ ਸਾਧਨ ਦਸਿਆ ਹੈ — ਨਾਮ ਸਿਮਰਨ ਜਿਸ ਨੂੰ ਪ੍ਰੇਮਾ-ਭਗਤੀ ਵੀ ਕਿਹਾ ਜਾਂਦਾ ਹੈ । ਅਜਿਹਾ ਜੀਵਨ ਜੀਣ ਵਾਲਾ ਵਿਅਕਤੀ ਆਪਣੇ ਆਪ ਨੂੰ ਪ੍ਰਭੂ ਦੀ ਸ਼ਰਣ ਵਿਚ ਸਮਝ ਕੇ ਸਾਰੇ ਜੀਵਾਂ ਨੂੰ ਇਕੋ ਭਾਈਚਾਰੇ ਵਿਚ ਪ੍ਰੋਤਾ ਵੇਖਦਾ ਹੈ । ਫਿਰ ਉਸ ਦੇ ਹਿਰਦੇ ਵਿਚ, ਈਰਖਾ ਅਤੇ ਹੰਕਾਰ ਦੀ ਥਾਂ ਦਇਆ, ਸੰਤੋਖ ਅਤੇ ਸਤਿ ਵਸਦੇ ਹਨ । ਉਹ ਸਰਬਤ ਦੇ ਭਲੇ ਲਈ ਸਦਾ ਤਤਪਰ ਰਹਿੰਦਾ ਹੈ । ਜਨ-ਸੇਵਾ ਹੀ ਉਸ ਦਾ ਧਰਮ ਬਣ ਜਾਂਦਾ ਹੈ । ਸਚਿਆਰਤਾ ਤੋਂ ਭਾਵ ਹੈ ਸੱਚ ਆਚਾਰ ਦਾ ਜੀਵਨ ਬਿਤਾਣਾ ਜਿਸ ਦਾ ਆਧਾਰ ਹੈ — "**ਘਾਲਿ ਖਾਇ ਕਿਛੁ ਹਥਹੁ ਦੇਇ ॥**" ਧਰਮ ਦੀ ਕਿਰਤ ਕਰਨੀ ਜਿਸ ਵਿਚ ਧੋਖਾ, ਫਰੇਬ, ਝੂਠ, ਅਤੇ ਮੱਕਾਰੀ ਨਾ ਹੋਵੇ । ਫਿਰ ਇਸ ਦਸਾਂ ਨਹੁੰਆਂ ਦੀ ਕਮਾਈ ਨੂੰ ਵੰਡ ਕੇ ਛਕਣਾ ਹੈ । ਇਹੋ ਹੀ ਨੇਕ ਜੀਵਨ ਹੈ ਜੋ ਸਰਬ ਕਲਿਆਣ ਲਈ ਤਤਪਰ ਹੈ — ਅਜਿਹਾ ਸਰਬ ਕਲਿਆਣ ਜਿਸ ਵਿਚ ਕੋਈ ਲੋੜਵੰਦ "**ਬਾਰਿ ਪਰਾਇਐ ਬੈਸਣਾ**" ਲਈ ਮਜਬੂਰ ਨਾ ਹੋਵੇ ਅਤੇ ਜਿਥੇ ਵਿਸ਼ਵਾਸ ਦੀ ਭਿੰਨਤਾ ਛੋਟੀਆਂ ਵੱਡੀਆਂ ਵੰਡਾਂ ਦਾ ਕਾਰਣ ਨਾ ਬਣ ਸਕੇ ।

ਗੁਰਬਾਣੀ ਜੀਵਨਦਾਇਕ ਵਚਨ-ਅੰਮ੍ਰਿਤ ਹੈ ਜਿਸ ਦੁਆਰਾ ਜੀਵਨ ਵਿਚ ਸਬਲਤਾ ਅਤੇ ਦ੍ਰਿੜ੍ਹਤਾ ਪੈਦਾ ਹੁੰਦੀ ਹੈ । ਇਹ ਦੁਖੀਆਂ, ਦਰਦਮੰਦਾਂ ਲਈ ਆਸਰਾ ਹੈ, ਨਿਤਾਣਿਆਂ, ਨਿਥਾਵਿਆ, ਨਿਆਸਰਿਆਂ ਅਤੇ ਨਿਓਟਿਆਂ ਲਈ ਕੀਮੀਆ ਹੈ । ਇਹ ਅਣਖੀ ਜੀਵਨ ਬਤੀਤ ਕਰਨ ਲਈ ਸੇਧ ਦਿੰਦੀ ਹੈ । ਇਸ ਵਿਚ ਪ੍ਰਗਟਾਏ ਵਿਚਾਰ ਨਵ-ਸਮਾਜ ਦੀ ਸਿਰਜਨਾ ਕਰਨ ਵਿਚ ਪ੍ਰੇਰਨਾ ਦਿੰਦੇ ਹਨ — ਐਸਾ ਸਮਾਜ ਜਿਸ ਵਿਚ ਊਚ ਨੀਚ ਜਾਂ ਭੇਦ ਭਾਵ ਨਾ ਹੋਵੇ ਅਤੇ ਜਿਸ ਵਿਚ ਜਾਤ ਅਤੇ ਜਨਮ ਦਾ ਅਹੰਕਾਰ ਦੂਜੇ ਇਨਸਾਨਾਂ ਨੂੰ ਲਘੂ ਨਾ ਸਮਝਦਾ ਹੋਵੇ, ਜਿਥੇ ਭ੍ਰਾਤਰੀ ਭਾਵਨਾ ਬਿਰਾਜਮਾਨ ਹੋਵੇ ਅਤੇ ਜਿਥੇ ਵੈਰੀ, ਓਪਰੇ ਅਤੇ ਬੇਗਾਨੇ ਦਾ ਖ਼ਿਆਲ ਦਿਲ ਵਿਚ ਪੈਦਾ ਤਕ ਨਾ ਹੋ ਸਕੇ । ਮਾਨਵ ਮਾਤ੍ਰ ਦੀਆਂ ਜਟਿਲ ਅਤੇ ਦੁਖਦਾਇਕ ਸਮੱਸਿਆਵਾਂ ਵਧੇਰੇ ਕਰਕੇ ਉਹੀ ਹਨ ਜੋ ਅਸਮਾਨਤਾ, ਵੰਡ ਅਤੇ ਸ਼ੋਸ਼ਣ ਦੇ ਕਾਰਣ ਪੈਦਾ ਹੋਈਆਂ ਹਨ । ਇਨ੍ਹਾਂ ਸਾਰੀਆਂ ਪੇਚੀਦਗੀਆਂ ਦਾ ਠੋਸ ਅਤੇ ਚਿਰਸਥਾਈ ਹਲ ਗੁਰਬਾਣੀ ਦੁਆਰਾ ਪ੍ਰਤਿਪਾਦਿਤ ਆਦਰਸ਼ ਦੀ ਪੈਰਵੀ ਵਿਚ ਹੈ । **ਸ੍ਰੀ ਗੁਰੂ ਗ੍ਰੰਥ ਸਾਹਿਬ** ਜੀ ਦੇ ਸੰਦੇਸ਼ ਨੂੰ ਸਰਲ ਅਤੇ ਰੋਚਕ ਭਾਸ਼ਾ ਰਾਹੀਂ ਜਨ-ਸਮੂਹ ਤਕ ਪਹੁੰਚਾਣ ਲਈ **ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ** ਜੀ ਦੀ ਦੂਜੀ ਜਿਲਦ ਤਿਆਰ ਕੀਤੀ ਗਈ ਹੈ । ਆਸ ਹੈ ਇਸ ਵਿਚ ਦਰਜ ਸਾਮੱਗਰੀ ਖੋਜੀਆਂ, ਗੁਰਮਤਿ-ਸਾਹਿਤ ਦੇ ਪ੍ਰੇਮੀਆਂ, ਗੁਰਬਾਣੀ ਦੇ ਰਸੀਆਂ ਅਤੇ ਜਨ-ਸਾਧਾਰਣ ਲਈ ਗੁਣਕਾਰੀ ਸਾਬਤ ਹੋਵੇਗੀ ।

'ਨਿਰੁਕਤ' ਦਾ ਕਾਰਜ ਪੰਜਾਬੀ ਦੇ ਪ੍ਰਸਿੱਧ, ਪ੍ਰਤਿਸ਼ਠਿਤ ਅਤੇ ਸਨਮਾਨਿਤ ਵਿਦਵਾਨ ਡਾਕਟਰ ਬਲਬੀਰ ਸਿੰਘ ਜੀ ਦੀ ਅਗਵਾਈ ਹੇਠ ਆਰੰਭ ਕੀਤਾ ਗਿਆ ਸੀ। ਪੰਜਾਬੀ ਯੂਨੀਵਰਸਿਟੀ ਨੇ ਉਨ੍ਹਾਂ ਨੂੰ ਹਰ ਪ੍ਰਕਾਰ ਦੀਆਂ ਸਹੂਲਤਾਂ ਦੇਣ ਲਈ ਡੇਹਰਾਦੂਨ ਵਿਖੇ, ਉਨ੍ਹਾਂ ਦੇ ਨਿਵਾਸ ਸਥਾਨ ਤੇ ਹੀ, ਇਕ ਸ਼ੋਅਬਾ ਕਾਇਮ ਕਰ ਦਿਤਾ ਜੋ ਯੂਨੀਵਰਸਿਟੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਦਾ ਅੰਗ ਰਿਹਾ।

ਡਾਕਟਰ ਸਾਹਿਬ ਦੀ ਅਗਵਾਈ ਵਿਚ "**ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ**" ਦੀਆਂ ਦੋ ਪੋਥੀਆਂ ਤਿਆਰ ਹੋਈਆਂ। ਪਰ ਦੂਜੀ ਪੋਥੀ ਪ੍ਰੈਸ ਵਿਚ ਛਪ ਹੀ ਰਹੀ ਸੀ ਕਿ ਆਪ ਗੁਰਪੁਰੀ ਸਿਧਾਰ ਗਏ । ਹੁਣ ਇਸ ਦੂਜੀ ਪੋਥੀ ਦੀ ਛਪਾਈ ਸੰਪੂਰਣ ਹੋ ਗਈ ਹੈ । ਆਸ ਹੈ ਕਿ ਇਸ ਨਾਲ ਸਿੱਖ ਸਾਹਿਤ ਤੇ ਦਰਸ਼ਨ ਅਤੇ ਪੰਜਾਬੀ ਬੋਲੀ ਦੇ ਅਧਿਐਨ ਲਈ ਵਿਦਵਾਨਾਂ ਨੂੰ ਇਕ ਨਵਾਂ ਤੇ ਸਾਰਥਕ ਸਾਧਨ ਉਪਲਬੱਧ ਹੋਇਆ ਹੈ। ਦੂਜੀ ਪੋਥੀ ਵਿਚ ਕਈ ਗੱਲਾਂ ਵਿਸ਼ੇਸ਼ ਧਿਆਨ ਦੀਆਂ ਪਾਤਰ ਹਨ, ਜਿਵੇਂ ਕਿ ਸ੍ਰੀ ਗੁਰੂ ਅਮਰਦਾਸ ਜੀ ਦੀ ਤੀਰਥ ਯਾਤਰਾ ਦੀ ਮਿਤੀ **ਸ੍ਰੀ ਗੁਰੂ ਗ੍ਰੰਥ ਸਾਹਿਬ** ਦੇ ਇਕ ਸ਼ਬਦ ਦੇ ਆਧਾਰ ਤੇ ਨਿਸ਼ਚਿਤ ਕਰਨਾ । ਇਸ ਨਾਲ ਇਤਿਹਾਸਿਕ ਖੋਜ ਨੂੰ ਇਕ ਨਵੀਂ ਸੇਧ ਪ੍ਰਾਪਤ ਹੋਈ ਹੈ।

ਪੰਜਾਬੀ ਯੂਨੀਵਰਸਿਟੀ "**ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ**" ਦੀ ਯੋਜਨਾ ਨੂੰ ਅਤਿ ਮਹੱਤਵਪੂਰਣ ਸਮਝਦੀ ਹੈ ਅਤੇ ਇਸ ਨੂੰ ਅੱਗੇ ਤੋਰਨ ਲਈ ਦ੍ਰਿੜ੍ਹ ਹੈ। ਇਸ ਦੇ ਮਿਥੇ ਵਿਧੀ-ਵਿਧਾਨ ਪੁਰ ਹੋਰ ਵਿਚਾਰ ਹੋ ਰਹੀ ਹੈ। ਪਾਠਕਾਂ ਪਾਸੋਂ ਪ੍ਰਤਿਕਰਮ ਵੀ ਪ੍ਰਾਪਤ ਹੋਏ ਹਨ। ਨਵੀਂ ਵਿਧੀ ਉਲੀਕਣ ਸਮੇਂ ਇਨ੍ਹਾਂ ਸਭ ਨੂੰ ਵਿਚਾਰ ਗੋਚਰੇ ਰਖਿਆ ਜਾਵੇਗਾ ।

ਪੰਜਾਬੀ ਯੂਨੀਵਰਸਿਟੀ,
ਪਟਿਆਲਾ
ਦਸੰਬਰ 7, 1975

**ਇੰਦਰਜੀਤ ਕੌਰ ਸੰਧੂ**
ਵਾਈਸ-ਚਾਂਸਲਰ

# ਭੂਮਿਕਾ

ਜਦੋਂ ਡਾਕਟਰ ਬਲਬੀਰ ਸਿੰਘ ਜੀ **ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ** ਦੀ ਹਥਲੀ (ਦੂਜੀ) ਪੋਥੀ ਦਾ ਖਰੜਾ ਪ੍ਰੈਸ ਕਾਪੀ ਦੇ ਰੂਪ ਵਿਚ ਤਿਆਰ ਕਰ ਕੇ ਪ੍ਰੈਸ ਨੂੰ ਦੇ ਚੁੱਕੇ ਸਨ ਤਦ ਅਚਣਚੇਤ ਮਿਤੀ ਅਕਤੂਬਰ ੧, ੧੯੭੪ ਨੂੰ ਦਿਲ ਦੀ ਥਾਪ ਬੰਦ ਹੋ ਜਾਣ ਕਾਰਨ ਆਪ ਅਕਾਲ ਚਲਾਣਾ ਕਰ ਗਏ। ਪੋਥੀ ਦੇ ਖਰੜੇ ਵਿਚ ਆਪ ਕਈ ਥਾਂਈ ਸੰਕੇਤ ਕਰ ਚੁਕੇ ਸਨ ਕਿ ਹੋਰ ਵਿਸਥਾਰ ਲਈ "ਭੂਮਿਕਾ" ਦੇਖੀ ਜਾਵੇ, ਵਿਸ਼ੇਸ਼ ਕਰਕੇ "ਅਨਹਤ, ਅਨਹਦ" ਆਦਿ ਦੀਆਂ ਪਰਚੀਆਂ ਦੇ ਵਿਚ । ਪਰ ਪਰਮਾਤਮਾ ਦਾ ਹੁਕਮ ਇਸੇ ਤਰ੍ਹਾਂ ਸੀ। ਆਪ "ਭੂਮਿਕਾ" ਨਹੀਂ ਸਨ ਲਿਖ ਸਕੇ। ਜੋ ਕੁਝ ਆਪ ਨੇ "ਭੂਮਿਕਾ" ਵਿਚ ਦੇਣਾ ਸੀ, ਉਸ ਦੀ ਰੂਪ-ਰੇਖਾ ਵੀ ਆਪ ਦੇ ਹੀ ਦਿਮਾਗ਼ ਵਿਚ ਸੀ, ਕਿਤੇ ਉਸ ਸੰਬੰਧੀ ਆਪਣੇ ਸੰਕੇਤ ਨਹੀਂ ਸਨ ਲਿਖੇ। ਇਸ ਲਈ ਇਨ੍ਹਾਂ ਹਾਲਾਤ ਦੀ ਮਜਬੂਰੀ ਕਾਰਨ ਇਹ "ਭੂਮਿਕਾ" ਕੇਵਲ ਰਸਮੀ ਤੌਰ ਤੇ ਇਥੇ ਦਿਤੀ ਜਾ ਰਹੀ ਹੈ। ਪਰ ਆਪ ਦਾ ਲਿਖਿਆ ਇਕ ਬਹੁਮੁੱਲਾ ਲੇਖ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਸ਼ੇਸ਼ਤਾ" ਇਸ ਪੋਥੀ ਵਿਚ ਸ਼ਾਮਿਲ ਕੀਤਾ ਜਾ ਰਿਹਾ ਹੈ। ਇਹ ਡਾਕਟਰ ਸਾਹਿਬ ਦੀ ਅੰਤਮ ਰਚਨਾ ਹੈ ਅਤੇ ਬੜੇ ਮਹਾਨਤਾ ਭਰਪੂਰ ਨਿਰਣੇ ਦ੍ਰਿੜ੍ਹ ਕਰਾਂਦੀ ਹੈ।

ਇਸ ਪੋਥੀ ਵਿਚ ਸ਼ਾਮਿਲ ਪਰਚੀਆਂ ਵਿਚੋਂ ਨਿਮਨ ਦਰਜ ਪਰਚੀਆਂ ਵਿਸ਼ੇਸ਼ ਕਰਕੇ ਧਿਆਨ-ਯੋਗ ਹਨ । ਇਨ੍ਹਾਂ ਵਿਚ ਭਾਰਤੀ ਸੰਸਕ੍ਰਿਤੀ ਅਤੇ ਖ਼ਾਸ ਕਰਕੇ ਗੁਰਮਤਿ ਦੇ ਦ੍ਰਿਸ਼ਟੀਕੋਣ ਤੋਂ ਬਹੁਤ ਕੁਝ ਐਸੀ ਸਾਮੱਗਰੀ ਹੈ ਜੋ ਪਹਿਲਾਂ ਗੁਰਮਤਿ ਤੇ **ਸ੍ਰੀ ਗੁਰੂ ਗ੍ਰੰਥ ਸਾਹਿਬ** ਸੰਬੰਧੀ ਰਚੀਆਂ ਪੁਸਤਕਾਂ ਤੇ ਟੀਕਿਆਂ ਆਦਿ ਵਿਚ ਨਹੀਂ ਮਿਲਦੀ । ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੀਵਨ ਤੇ ਸ਼ਹਾਦਤ ਦੇ ਕਈ ਨਵੇਂ ਵੇਰਵੇ ਦਿਤੇ ਗਏ ਹਨ ।

| **ਨਿਰੁਕਤ ਦਾ ਸ਼ਬਦ** | **ਪਰਚੀ ਨੰਬਰ** |
|---|---|
| ਅਜਪਾ ਜਾਪੁ | ੨੧੨੨ |
| ਅਜਾਮਲ | ੨੧੫੮ |
| ਅਠਸਠਿ ਤੀਰਥ | ੨੧੯੨ |
| ਅਠਤਰੈ | ੨੧੯੮ |
| ਅਠਾਰਹ ਭਾਰ ਬਨਾਸਪਤੀ | ੨੨੦੬ |
| ਅਥਰਬਣੁ (ਅਥਰਵ ਵੇਦ) | ੨੨੬੬ |
| ਅਬਿਚਲ ਨਗਰੁ | ੨੭੯੨ |
| ਅਮੋਘ ਦਰਸਨੰ | ੩੦੦੪ |

ਪਰ ਜੋ ਇਸ ਪੋਥੀ ਦੀ ਖ਼ਾਸ ਮਾਅਰਕੇ ਦੀ ਗੱਲ ਹੈ ਉਸ ਦਾ ਚਮਤਕਾਰ ਪਰਚੀ ਨੰਬਰ ੨੯੯੬ ਵਿਚ ਵਿਦਮਾਨ ਹੈ । ਇਥੇ ਅਸਲੋਂ ਇਤਿਹਾਸਕ ਥਿਤਿ ਨਿਰਣੇ ਲਈ ਐਸੀ ਵਿਧੀ ਅਪਣਾਈ ਗਈ ਹੈ ਜੋ ਅਜ ਤੀਕ ਸਿੱਖ ਇਤਿਹਾਸਕਾਰੀ ਵਿਚ ਨਹੀਂ ਅਪਣਾਈ ਗਈ। ਰਾਗੁ ਤੁਖਾਰੀ ਵਿਚ ਸ੍ਰੀ ਗੁਰੂ ਰਾਮਦਾਸ ਜੀ ਦਾ ਰਚਿਆ ਇਕ ਛੰਤ '**ਨਾਵਣੁ ਪੁਰਬੁ ਅਭੀਚੁ...**' ਹੈ, ਜਿਸ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੀ ਕੁਲਖੇਤਿ (ਕੁਰੁਕਸ਼ੇਤਰ) ਫੇਰੀ ਦਾ ਵਰਣਨ ਹੈ । 'ਅਭੀਚੁ' ਦੇ ਸੰਕੇਤ ਨੂੰ ਪਕੜ ਕੇ, ਜੋਤਿਸ਼ ਦੀ ਗਣਨਾ ਨਾਲ ਸ੍ਰੀ ਗੁਰੂ ਅਮਰਦਾਸ ਜੀ ਦੀ ਕੁਰੁਕਸ਼ੇਤਰ ਫੇਰੀ ਦੀ ਠੀਕ ਮਿਤੀ ਨਿਸਚਿਤ ਕੀਤੀ ਗਈ ਹੈ। ਇਹ ਕੁਛ ਉਸ ਤਰ੍ਹਾਂ ਦੀ ਵਿਧੀ ਹੈ ਜੋ ਸ੍ਰੀ ਲੋਕਮਾਨਯ ਬਾਲ ਗੰਗਾਧਰ ਤਿਲਕ ਜੀ ਨੇ ਭਾਰਤ ਵਿਚ ਆਰੀਆਂ ਦੇ ਪ੍ਰਵੇਸ਼ ਦੇ ਸਮੇਂ ਨੂੰ ਨਿਸ਼ਚਿਤ ਕਰਨ ਲਈ ਅਪਣਾਈ ਸੀ। ਡਾਕਟਰ ਸਾਹਿਬ ਇਕ ਨਵਾਂ ਰਾਹ ਦਿਖਾ ਗਏ ਹਨ। ਆਪ ਜ਼ਬਾਨੀ ਕਹਿੰਦੇ ਸਨ ਕਿ ਐਸੇ ਹੋਰ ਵੀ ਕੁਝ ਸੰਕੇਤ **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਹਨ ਜਿਨ੍ਹਾਂ ਤੋਂ ਭਾਰਤੀ ਇਤਿਹਾਸ ਅਤੇ ਸਿੱਖ ਇਤਿਹਾਸ ਦੀਆਂ ਕਈ ਥਿਤਾਂ ਨਿਸ਼ਚਿਤ ਰੂਪ ਵਿਚ ਨਛੱਤਰਾਂ ਆਦਿ ਦੀ ਜੋਤਿਸ਼ ਗਣਨਾ ਦੁਆਰਾ ਲਭੀਆਂ ਜਾ ਸਕਦੀਆਂ ਹਨ । ਆਪ ਦੀ ਦਿੱਤੀ ਸੇਧ ਅਨੁਸਾਰ ਕੰਮ ਕਰਨ ਦੀ ਲੋੜ ਹੈ।

ਯੋਗ-ਮਤਿ ਵਲੋਂ ਆਏ "ਅਨਹਦਨਾਦ" ਜਾਂ "ਅਨਹਦ ਸ਼ਬਦ" ਦੇ ਸਿਧਾਂਤਕ ਰੂਪ ਦੀ ਵਰਤੋਂ **ਸ੍ਰੀ ਗੁਰੂ ਗ੍ਰੰਥ ਸਾਹਿਬ** ਦੇ ਯੋਗ-ਦਾਨੀਆਂ ਤੇ ਗੁਰੂ ਸਾਹਿਬਾਨ ਨੇ ਇਕ ਕਾਵਿਮਈ ਰੂਪਕ ਦੇ ਤੌਰ ਤੇ ਪਰਮ ਸੱਚ ਵਿਚ ਲੀਨ ਹੋਣ ਦੇ ਅਨੰਦ ਨੂੰ ਦਰਸਾਣ ਵਜੋਂ ਕੀਤੀ ਹੈ।

''ਅਨਹਦ ਸ਼ਬਦ'' ਨੂੰ ਕੋਈ ਕਾਰਜ ਜਾਂ ਘਟਨਾ ਨਹੀਂ ਮੰਨਿਆ ਗਿਆ ਜੋ ਇੰਦ੍ਰਿਆਂ ਦਾ ਵਿਸ਼ਾ ਹੋ ਸਕੇ । ਸਗੋਂ ਇਸ ਨੂੰ ਨਿਰੰਤਰ ਨਾਮ ਸਿਮਰਨ ਦੁਆਰਾ, ਆਤਮਾ ਦੀ ਨਿਰਮਲ ਅਵਸਥਾ ਮਗਰੋਂ, ਸਥਿਰ ਤੌਰ ਤੇ ਆਤਮਾ ਤੇ ਪਰਮਾਤਮਾ ਨਾਲ ਇਕਮਿਕ ਹੋਈ ਦਸ਼ਾ ਦੇ ਅਕਥ ਰਸ ਤੇ ਸੁਖ ਦੀ ਅਵਸਥਾ ਨੂੰ ਸੁਝਾਉਣ ਲਈ ਪ੍ਰਤੀਕ ਦੇ ਤੌਰ ਤੇ ਵਰਤਿਆ । ਗੁਰਵਾਕ ਹੈ :—

**ਕਮਲੁ ਪ੍ਰਗਾਸਿ ਸਦਾ ਰੰਗਿ ਰਾਤਾ ਅਨਹਦ ਸਬਦੁ ਵਜਾਇਆ ॥**
**ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਚੇ ਸਚਿ ਸਮਾਇਆ ॥ ੩ ॥**

(ਸੋਰਠਿ ਮਹਲਾ ੩-੭, ਸਫ਼ਾ ੬੦੨)

ਇਹ ਦਸ਼ਾ ਅੰਦਰ ਦੇ ਆਤਮਕ ਸੁਖ ਦੀ ਹੀ ਹੈ, ਕੋਈ ਸੁਣਾਈ ਦੇਣ ਵਾਲੇ ਸੰਗੀਤ ਦੀ ਨਹੀਂ —

**ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥**
**ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ ॥ ... ॥ ੭ ॥**

(ਗਉੜੀ ਸੁਖਮਨੀ ਮਹਲਾ ੫–੧, ਸਫ਼ਾ ੨੬੩)

ਇਹ ਆਤਮਕ ਸੁਖ ਦੀ ਹਾਲਤ ਹੈ ਜੋ ਨਿਰੰਤਰ ਸਿਮਰਨ ਨਾਲ ਉਪਜਦੀ ਹੈ । ਲਗਾਤਾਰ ਨਾਮ ਸਿਮਰਨ ਨਾਲ ਗਿਆਨ ਦਾ ਝਿਲਿਮਿਲਕਾਰ ਪ੍ਰਕਾਸ਼ਮਾਨ ਹੁੰਦਾ ਹੈ । ਇਹੋ ਅਨਹਦ ਸ਼ਬਦ ਦਾ ਵਜਣਾ ਹੈ —

**ਜਹ ਝਿਲਿਮਿਲਿ ਕਾਰੁ ਦਿਸੰਤਾ ॥**
**ਤਹ ਅਨਹਦ ਸਬਦ ਬਜੰਤਾ ॥ ... ॥ ੨ ॥**

(ਸੋਰਠਿ ਨਾਮ ਦੇਵ ੧, ਸਫ਼ਾ ੬੫੭)

ਬਾਹਰਲੇ ਇੰਦ੍ਰਿਆਂ ਤੋਂ ਉੱਚੇ ਉਠਣ ਮਗਰੋਂ ਪ੍ਰਭੂ ਦੇ ਉਹ ਦਰਸ਼ਨ ਪ੍ਰਾਪਤ ਹੁੰਦੇ ਹਨ ਜੋ ਫਿਰ ਲੋਪ ਨਹੀਂ ਹੁੰਦੇ । ਇਹੋ ਅਨਹਦ ਸ਼ਬਦ ਦੇ ਪ੍ਰਤੀਕ ਵਿਚ ਸੁਝਾਈ ਆਤਮਾ ਦੀ ਅਵਸਥਾ ਹੈ —

**ਨਉ ਦਰ ਠਾਕੇ ਧਾਵਤੁ ਰਹਾਏ ॥**
**ਦਸਵੈ ਨਿਜ ਘਰਿ ਵਾਸਾ ਪਾਏ ॥**
**ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ ॥ ੬ ॥**

(ਮਾਝ ਮਹਲਾ ੩–੨੪, ਸਫ਼ਾ ੧੨੪)

ਹੋਰਾਂ ਸਾਧਨਾ ਦੇ ਮਾਰਗਾਂ ਵਿਚ ਇਹ ਮੰਨਿਆ ਹੈ ਕਿ ''ਅਨਹਦ ਸ਼ਬਦ'' ਦਾ ਸੁਣਾਈ ਦੇਣਾ ਆਤਮਿਕ ਉੱਨਤੀ ਵਿਚ ਇਕ ਪੜਾ ਹੈ ਅਤੇ ਇਸ ਤੋਂ ਅਗੇ ਹੋਰ ਕਈ ਪੜਾ ਆਉਂਦੇ ਹਨ । ਪਰ ਗੁਰਬਾਣੀ ਵਿਚ ਇਹ ਰੂਪਕ ਆਤਮਾ ਤੇ ਪਰਮਾਤਮਾ ਦੇ ਪੂਰਨ ਮਿਲਾਪ ਦੀ ਦਸ਼ਾ ਦੇ ਸੁਖ ਲਈ ਵਰਤਿਆ ਹੈ ਅਤੇ ਇਹ ਆਤਮਕ ਉੱਨਤੀ ਦੀ ਸਿਖਰ ਨੂੰ ਦਰਸਾਂਦਾ ਹੈ ।

**ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਜਿਥੇ ਇਹ ਰੂਪਕ ਆਇਆ ਹੈ ਉਥੇ ਭਾਵਨਾ ਇਹ ਦੱਸਣ ਦੀ ਹੈ ਕਿ ਨਾਮ ਸਿਮਰਨ ਦਾ ਮਾਰਗ ਹੋਰ ਸਾਰੇ ਸਾਧਨਾਂ ਤੋਂ ਸ੍ਰੇਸ਼ਟ ਹੈ । ਨਾਮ ਸਿਮਰਨ ਮਾਰਗ ਸਿੱਧਾ ਹੀ ਪ੍ਰਭੂ ਮਿਲਾਪ ਤੀਕ ਲੈ ਜਾਂਦਾ ਹੈ ਤੇ ਹੇਠਲੇ ਦਰਜੇ ਦੀਆਂ ਰਿਧੀਆਂ ਸਿੱਧੀਆਂ ਵਿਚ ਭਟਕਣ ਨਹੀਂ ਦਿੰਦਾ । ਗੁਰਬਾਣੀ ਵਿਚ 'ਅਨਹਦ ਸ਼ਬਦ' ਸ੍ਰੇਸ਼ਟਤਮ ਆਤਮਕ ਤਜਰਬੇ ਦੇ ਪ੍ਰਤੀਕ ਵਜੋਂ ਆਇਆ ਹੈ ।

**ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ** ਦੀ ਦੂਜੀ ਪੋਥੀ ਦੀ ਤਿਆਰੀ ਵਿਚ ਸ੍ਰੀਮਤੀ ਮਹਿੰਦਰ ਕੌਰ, ਡਾਕਟਰ ਜੀ. ਐਸ. ਅਨੰਦ ਅਤੇ ਬੀਬੀ ਗੁਰਦੇਵ ਕੌਰ ਦੀ ਸਹਾਇਤਾ ਪ੍ਰਾਪਤ ਰਹੀ ਹੈ । ਸਰਦਾਰ ਪ੍ਰੀਤਮ ਸਿੰਘ, ਨਵਯੁਗ ਪ੍ਰੈਸ ਦਿੱਲੀ ਦਾ ਵੀ ਧੰਨਵਾਦ ਕੀਤਾ ਜਾਂਦਾ ਹੈ ।

**ਤਾਰਨ ਸਿੰਘ**
ਪ੍ਰੋਫ਼ੈਸਰ ਅਤੇ ਮੁੱਖੀ,
ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ

ਪੰਜਾਬੀ ਯੂਨੀਵਰਸਿਟੀ,
ਪਟਿਆਲਾ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਸ਼ੇਸ਼ਤਾ

ਪੂਜਾ ਅਤੇ ਪ੍ਰਤਿਸ਼ਠਾ ਦੇ ਲਿਹਾਜ਼ ਨਾਲ **ਸ੍ਰੀ ਗੁਰੂ ਗ੍ਰੰਥ ਸਾਹਿਬ** ਇਕ ਅਦੁੱਤੀ ਧਰਮ ਗ੍ਰੰਥ ਹੈ । ਜਿਤਨਾ ਅਦਬ ਅਤੇ ਰਸਭਿੰਨਾ ਸਤਿਕਾਰ ਸਿਖ ਮਤ ਨੇ ਏਸ ਪ੍ਰਤੀ ਦਿਖਾਇਆ ਹੈ ਉਹ ਆਦਰ ਅਤੇ ਸਨਮਾਨ ਦਾ ਆਪਣੇ ਆਪ ਵਿਚ ਇਕ ਨਮੂਨਾ ਹੈ । ਗੁਰੂ ਨਾਨਕ ਸਾਹਿਬ ਦਾ ਬਚਨ ਹੈ :—

**ਨਾਨਕੁ ਵੇਚਾਰਾ ਕਿਆ ਕਹੈ ॥**
**ਸਭੁ ਲੋਕੁ ਸਲਾਹੇ ਏਕ ਸੈ ॥**
**ਸਿਰੁ ਨਾਨਕ ਲੋਕਾ ਪਾਵ ਹੈ ॥**
**ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ॥ ੪ ॥**

ਬਸੰਤੁ ਮਹਲਾ ੧–੨, ਸਫ਼ਾ ੧੧੬੮

ਇਹ ਤੁਕਾਂ ਅਰਥ ਭਰਪੂਰ ਹਨ । ਇਹ ਲਖਾਇਕ ਹਨ ਉਸ ਮਾਨਸਿਕ ਬਿਰਤੀ ਦੀਆਂ ਜਿਸ ਨੇ **ਸ੍ਰੀ ਗੁਰੂ ਗ੍ਰੰਥ ਸਾਹਿਬ** ਦੀ ਸੰਕਲਨਾ ਵਿਚ ਹਿਰਦੇ ਦੀ ਅਗਾਧ ਵਿਸ਼ਾਲਤਾ ਤੋਂ ਕੰਮ ਲਿਆ ਹੈ। ਉਪਰਲੀਆਂ ਤੁਕਾਂ ਵਿਚ ਕਿਹਾ ਹੈ ਉਨ੍ਹਾਂ ਲੋਕਾਂ ਦੇ ਚਰਨਾਂ ਉਪਰ ਨਾਨਕ ਦਾ ਸਿਰ ਹੈ । ਐਸਾ ਕਹਿਣ ਦੀ ਕੀ ਲੋੜ ਪਈ ? ਕੀ ਇਹ ਨਿਮਰਤਾ ਦਰਸਾਉਣ ਦੀ ਖ਼ਾਤਰ ਹੈ ? ਨਹੀਂ, ਐਸਾ ਨਹੀਂ । ਇਹ ਸੱਖਣੀ ਨਿਮਰਤਾ ਨਹੀਂ । ਇਸ ਕਥਨ ਦਾ ਪ੍ਰਯੋਜਨ ਇਹ ਹੈ ਕਿ ਚਾਹੇ ਆਪਸ ਵਿਚ ਕਈ ਧਾਰਮਿਕ ਅੰਗਾਂ ਦੇ ਵਿਚਾਰਾਂ ਬਾਬਤ ਮਤਭੇਦ ਹੋਵੇ, ਤਦ ਵੀ ਬਾਵਜੂਦ ਇਨ੍ਹਾਂ ਦੇ, ਜਿਥੇ ਉਪਾਸਨਾ ਦੇ ਆਦਰਸ਼ਾਂ ਦੀ ਏਕਤਾ ਹੈ ਉਥੇ ਸਭ ਲਈ ਇਕੋ ਜਿਹਾ ਆਦਰ ਅਤੇ ਸਤਿਕਾਰ ਚਾਹੀਦਾ ਹੈ । "**ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ॥**" ਇਸ ਕਥਨ ਵਿਚ ਡੂੰਘੀ ਝਲਕ ਹੈ। ਜਿਤਨੇ ਪਰਮਾਤਮਾ ਦੇ ਨਾਮ ਹਨ ਉਹ ਲਖਾਇਕ ਹਨ ਅਨੇਕ ਧਰਮਾਂ ਦੇ । ਹਰ ਇਕ ਮਤ ਨੇ ਜੈਸਾ ਈਸ਼ਵਰ ਨੂੰ ਸਮਝਿਆ ਹੈ ਵੈਸਾ ਹੀ ਉਸ ਦਾ ਵਰਣਨ ਕੀਤਾ ਹੈ । ਫਿਰ ਉਸ ਦੇ ਮੁਤਾਬਿਕ ਉਸ ਦਾ ਲੱਛਣ ਕੀਤਾ ਹੈ । ਇਸ ਤਰ੍ਹਾਂ ਲੱਛਣ ਇਕ ਪ੍ਰਕਾਰ ਦਾ ਨਿਚੋੜ ਹੁੰਦਾ ਹੈ ਵਰਣਨ ਵਿਸਤਾਰ ਦਾ । ਇਸ ਲੱਛਣ ਨਿਚੋੜ ਦੇ ਹੋਰ ਗਾੜ੍ਹੇ ਕੀਤੇ ਸੰਖੇਪ ਰੂਪ ਵਿਚੋਂ ਉਹ ਸੰਕੇਤ ਮਿਲਦਾ ਹੈ ਜੋ ਕੁਲ ਵਰਣਨ ਵਿਸਤਾਰ ਦਾ ਸਾਰ ਤੱਤ ਹੈ । ਉਹ ਨਾਮ ਹੈ। "**ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ॥**" ਇਸ ਵਾਕ ਅੰਸ਼ ਵਿਚੋਂ ਕੇਵਲ ਈਸ਼ਵਰ ਦੇ ਨਾਵਾਂ ਦੀ ਬਹੁਲਤਾ ਵਲ ਹੀ ਇਸ਼ਾਰਾ ਨਹੀਂ, ਪਰੰਤੂ ਅਨੇਕ ਧਰਮਾਂ ਦੀ ਵਿਭਿੰਨਤਾ ਦਾ ਸੰਕੇਤ ਹੈ ਅਤੇ ਨਾਲ ਹੀ ਉਨ੍ਹਾਂ ਧਰਮਾਂ ਵਲ ਪੂਰਨ ਸਤਿਕਾਰ ਭਾਵ ਦੀ ਚੇਸ਼ਟਾ ਹੈ । ਇਨ੍ਹਾਂ ਤੁਕਾਂ ਵਿਚੋਂ ਇਕ ਗੱਲ ਹੋਰ ਸਿੱਧ ਹੁੰਦੀ ਹੈ । ਸਪਸ਼ਟ ਤੌਰ ਤੇ ਕਿਹਾ ਹੈ ਕਿ "**ਸਭੁ ਲੋਕੁ ਸਲਾਹੇ ਏਕ ਸੈ**", ਮੁਰਾਦ ਹੈ ਕਿ ਸਾਰੀ ਦੁਨੀਆਂ ਜੋ ਆਸਤਿਕ ਹੈ, ਉਹ ਇਕੋ ਪਰਮਾਤਮਾ ਦੀ ਸਿਫ਼ਤ ਸਾਲਾਹ ਕਰ ਰਹੀ ਹੈ, ਚਾਹੇ ਤਰੀਕੇ ਵਖੋ ਵਖ ਹਨ । ਇਸ ਤੋਂ ਸਿੱਟਾ ਇਹ ਨਿਕਲਦਾ ਹੈ ਕਿ **ਸ੍ਰੀ ਗੁਰੂ ਗ੍ਰੰਥ ਸਾਹਿਬ** ਦੀ ਸਿਖਿਆ ਮੂਲਕ ਤੌਰ ਉਤੇ ਆਸਤਿਕ ਭਾਵ ਦੀ ਦ੍ਰਿੜ੍ਹਤਾ ਹੈ । ਇਹ ਬੁਨਿਆਦ ਹੈ । ਇਸ ਆਧਾਰਸ਼ਿਲਾ ਉਪਰ **ਸ੍ਰੀ ਗੁਰੂ ਗ੍ਰੰਥ ਸਾਹਿਬ** ਦੇ ਸਰੂਪ ਦੀ ਮਹਲ ਉਸਾਰੀ ਹੈ । ਇਸ ਵਿਚ ਉਨ੍ਹਾਂ ਸੰਤਾਂ ਨੂੰ, ਭਗਤਾਂ ਨੂੰ ਆਦਰ ਦਿਤਾ ਹੈ ਜੋ ਇਕ ਪਰਮਾਤਮਾ ਨੂੰ ਮੰਨਦੇ ਹਨ, ਉਸ ਦੀ ਭਗਤੀ ਕਰਦੇ ਹਨ, ਇਥੋਂ ਤਕ ਕਿ ਉਨ੍ਹਾਂ ਉਪਰ ਪ੍ਰਭੂ ਕਿਰਪਾਲ ਹੋ ਜਾਂਦਾ ਹੈ । ਜਿਨ੍ਹਾਂ ਉਪਰ ਪ੍ਰਭੂ ਦੀ ਮਿਹਰ ਹੈ, ਉਹੋ ਆਦਰਣੀਯ ਹਨ, ਉਨ੍ਹਾਂ ਦੀ ਹੀ ਬਾਣੀ ਜੋ ਉਪਲਬਧ ਸੀ ਗੁਰੂ ਘਰ ਵਿਚ ਪ੍ਰਵਾਨ ਹੋਈ ਤੇ ਉਹ **ਸ੍ਰੀ ਗੁਰੂ ਗ੍ਰੰਥ ਸਾਹਿਬ** ਦਾ ਅੰਗ ਬਣ ਜਾਂਦੀ ਹੈ । ਗੁਰੂ ਅਰਜਨ ਦੇਵ ਜੀ ਦਾ ਹੀ ਇਕ ਸ਼ਬਦ ਜੋ ਇਸ ਪ੍ਰਸੰਗ ਵਿਚ ਅਰਥ ਭਰਪੂਰ ਹੈ :

**ਧੰਨੈ ਸੇਵਿਆ ਬਾਲ ਬੁਧਿ ॥**
**ਤ੍ਰਿਲੋਚਨ ਗੁਰ ਮਿਲਿ ਭਈ ਸਿਧਿ ॥**
**ਬੇਣੀ ਕਉ ਗੁਰਿ ਕੀਓ ਪ੍ਰਗਾਸੁ ॥**
**ਰੇ ਮਨ ਤੂ ਭੀ ਹੋਹਿ ਦਾਸੁ ॥ ੫ ॥**
**ਜੈਦੇਵ ਤਿਆਗਿਓ ਅਹੰਮੇਵ ॥**
**ਨਾਈ ਉਧਰਿਓ ਸੈਨੁ ਸੇਵ ॥**
**ਮਨੁ ਡੀਗਿ ਨ ਡੋਲੈ ਕਹੂੰ ਜਾਇ ॥**
**ਮਨ ਤੂ ਭੀ ਤਰਸਹਿ ਸਰਣਿ ਪਾਇ ॥ ੬ ॥**
**ਜਿਹ ਅਨੁਗ੍ਰਹੁ ਠਾਕੁਰਿ ਕੀਓ ਆਪਿ ॥**
**ਸੇ ਤੈਂ ਲੀਨੇ ਭਗਤ ਰਾਖਿ ॥**
**ਤਿਨ ਕਾ ਗੁਣੁ ਅਵਗਣੁ ਨ ਬੀਚਾਰਿਓ ਕੋਇ ॥**
**ਇਹ ਬਿਧਿ ਦੇਖਿ ਮਨੁ ਲਗਾ ਸੇਵ ॥ ੭ ॥**

**ਕਬੀਰਿ ਧਿਆਇਓ ਏਕ ਰੰਗ ॥**
**ਨਾਮਦੇਵ ਹਰਿ ਜੀਉ ਬਸਹਿ ਸੰਗਿ ॥**
**ਰਵਿਦਾਸ ਧਿਆਏ ਪ੍ਰਭ ਅਨੂਪ ॥**
**ਗੁਰ ਨਾਨਕ ਦੇਵ ਗੋਵਿੰਦ ਰੂਪ ॥ ੮ ॥**

ਬਸੰਤੁ ਮਹਲਾ ੫–੧, ਸਫ਼ਾ ੧੧੯੨

ਉਪਰਲੀਆਂ ਤੁਕਾਂ ਵਿਚ ਬਹੁਤ ਸਾਰੇ ਨਾਮ ਉਨ੍ਹਾਂ ਭਗਤਾਂ ਦੇ ਹਨ ਜਿਨ੍ਹਾਂ ਦੀ ਬਾਣੀ **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਹੈ । ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਭਗਤਾਂ ਪ੍ਰਤੀ ਆਪਣਾ ਦ੍ਰਿਸ਼ਟੀਕੋਣ ਦਿਖਾਇਆ ਹੈ । ਉਨ੍ਹਾਂ ਦੀ ਨਿਗਾਹ ਉਸ ਨੁਕਤੇ ਉਪਰ ਹੈ, ਜੋ ਪਰਮਾਤਮਾ ਦੀ ਮਿਹਰ ਦਾ ਪਾਤਰ ਹੈ । ਇਸ ਪ੍ਰਯੋਜਨ ਲਈ ਗੁਰੂ ਜੀ ਲਫ਼ਜ਼ "**ਅਨੁਗ੍ਰਹੁ**" ਵਰਤ ਰਹੇ ਹਨ । ਇਸ ਦੇ ਅਰਥ ਹਨ, ਕਿਰਪਾ, ਦਇਆ : "**ਜਿਹ ਅਨੁਗ੍ਰਹੁ ਠਾਕੁਰਿ ਕੀਓ ਆਪਿ ॥ ਸੇ ਤੈਂ ਲੀਨੇ ਭਗਤ ਰਾਖਿ ॥**" ਗੁਰੂ ਜੀ ਨੇ ਬੜੇ ਸੰਖੇਪ ਇਸ਼ਾਰਿਆਂ ਵਿਚ ਇਨ੍ਹਾਂ ਭਗਤਾਂ ਦੀ ਵਖੋ ਵਖ ਪਹੁੰਚ ਦੀ ਵੰਨਗੀ ਵੀ ਦਰਸਾ ਦਿਤੀ ਹੈ ।

"**ਧੰਨੈ ਸੇਵਿਆ ਬਾਲ ਬੁਧਿ ॥**" ਬੜੀ ਸਾਰਥਕ ਤੁਕ ਹੈ । ਪਰਮਾਤਮਾ ਦੀ ਪ੍ਰਾਪਤੀ ਹਿਤ ਭਗਤਾਂ ਲਈ ਗਿਆਨੀ ਹੋਣ ਦੀ ਲੋੜ ਨਹੀਂ । ਭੋਲਾਪਨ ਵੀ ਪਰਵਾਨ ਹੈ । ਅਬੋਧਤਾ ਠਾਕੁਰ ਪ੍ਰਾਪਤੀ ਲਈ ਬਾਧਕ ਨਹੀਂ । ਮਾਸੂਮ ਬਚਪਨ ਦੀ ਸਰਲਤਾ ਵੀ ਆਪਣੇ ਤੀਬਰ ਵੇਗ ਵਿਚ ਧੁਰ ਦਰ ਦੇ ਬੂਹੇ ਉਤੇ ਜਾ ਠੋਕਰ ਦੇਂਦੀ ਹੈ ।

**ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਭਗਤ ਬਾਣੀਆਂ ਦਾ ਪ੍ਰਵੇਸ਼ ਧਰਮ ਗ੍ਰੰਥਾਂ ਦੇ ਇਤਿਹਾਸ ਵਿਚ ਇਕ ਬੜੀ ਮਹੱਤਾ ਦੀ ਘਟਨਾ ਹੈ । ਮਧ-ਯੁਗ ਦੀ ਧਾਰਮਿਕ ਸਥਿਤੀ ਵਿਚ ਇਤਨੇ ਵਡੇ ਪੈਮਾਨੇ ਉਤੇ ਇਹ ਗੱਲ ਸਿਰੇ ਚਾੜ੍ਹਨੀ ਆਪਣਾ ਮੁੱਲ ਆਪ ਰਖਦੀ ਹੈ । ਭਗਤ ਬਾਣੀਆਂ ਨੂੰ ਗੁਰਬਾਣੀ ਦਾ ਦਰਜਾ ਪ੍ਰਦਾਨ ਹੋ ਜਾਣਾ ਇਹ ਧਰਮ ਨਿਰਪੇਖਤਾ ਦੇ ਸਿਖਰ ਦੀ ਗੱਲ ਹੈ ।

**ਸ੍ਰੀ ਗੁਰੂ ਗ੍ਰੰਥ ਸਾਹਿਬ** ਜੀ ਦੀ ਮੌਜੂਦਾ ਪ੍ਰਚਲਿਤ ਬੀੜ ਵਿਚ ਪੰਜ ਸੌ ਸਾਲ ਦਾ ਇਤਿਹਾਸ ਛੁਪਿਆ ਹੋਇਆ ਹੈ । ਇਸ ਇਤਿਹਾਸ ਵਿਚ ਉਹ ਝਲਕਾਂ ਹਨ ਜੋ ਭਗਤ ਵਿਅਕਤੀਆਂ ਨੂੰ ਨਿਜੀ ਪੱਧਰ ਉਪਰ ਅਨੁਭਵ ਗੋਚਰ ਹੋਈਆਂ । ਇਹ ਸ਼ਖ਼ਸੀ ਅਨੁਭਵ ਬੜੇ ਮੁੱਲ ਵਾਲੇ ਹਨ । ਇਨ੍ਹਾਂ ਵਿਚ ਕਈ ਐਸੀਆਂ ਚੀਜ਼ਾਂ ਹਨ ਜਿਨ੍ਹਾਂ ਦੀਆਂ ਜੜ੍ਹਾਂ ਤਵਾਰੀਖ਼ੀ ਘਟਨਾਵਾਂ ਵਿਚ ਗੱਡੀਆਂ ਹੋਈਆਂ ਹਨ ਅਤੇ ਉਹ ਇਸ ਗੱਲ ਦਾ ਸਬੂਤ ਹਨ ਕਿ ਭਗਤ ਜਿਸ ਵੇਲੇ ਮਜ਼੍ਹਬੀ ਜ਼ੁਲਮ ਹੇਠ ਸਤਾਏ ਜਾ ਰਹੇ ਸਨ ਤਾਂ ਉਨ੍ਹਾਂ ਦੀ ਮਾਨਸਿਕ ਸਥਿਤੀ ਦਾ ਆਸਰਾ ਪਰਨਾ ਕਿਸ ਪ੍ਰਕਾਰ ਦੀ ਪਰਮਾਰਥਿਕਤਾ ਦੇ ਆਧਾਰ ਉਪਰ ਦ੍ਰਿੜ੍ਹ ਸੀ । ਭਗਤ ਨਾਮਦੇਵ ਜੀ ਦੀ ਬਾਣੀ ਵਿਚੋਂ ਦਰਸ਼ਨ ਪ੍ਰਤੱਖ ਹੋ ਜਾਂਦਾ ਹੈ :—

**ਬਾਦਿਸਾਹੁ ਚੜ੍ਹਿਓ ਅਹੰਕਾਰਿ ॥**
**ਗਜ ਹਸਤੀ ਦੀਨੋ ਚਮਕਾਰਿ ॥ ੫ ॥**

ਭੈਰਉ ਨਾਮਦੇਉ–੧੦, ਸਫ਼ਾ ੧੧੬੫

ਏਸੇ ਤਰ੍ਹਾਂ ਕਬੀਰ ਜੀ ਦੀ ਬਾਣੀ ਵਿਚੋਂ ਇਹ ਗੱਲਾਂ ਸਫੁਟ ਹੋ ਕੇ ਪ੍ਰਗਟ ਹੁੰਦੀਆਂ ਹਨ :—

**ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ ॥**
**ਮ੍ਰਿਗ ਛਾਲਾ ਪਰ ਬੈਠੇ ਕਬੀਰ ॥ ੨ ॥**

ਭੈਰਉ ਕਬੀਰ–੧੮, ਸਫ਼ਾ ੧੧੬੨

੨

ਅਸੀਂ ਇਹ ਦੇਖ ਆਏ ਹਾਂ ਕਿ **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਆਸਤਿਕ ਭਾਵ ਦੀ ਦ੍ਰਿੜ੍ਹਤਾ ਹੈ । ਐਸੇ ਧਰਮ ਜੋ ਈਸ਼ਵਰ ਦੀ ਹਸਤੀ ਨੂੰ ਨਹੀਂ ਮੰਨਦੇ ਉਨ੍ਹਾਂ ਲਈ **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਜਗ੍ਹਾ ਨਹੀਂ ਹੈ । ਪਰ ਉਨ੍ਹਾਂ ਦਾ ਜ਼ਿਕਰ ਜ਼ਰੂਰ ਹੈ । ਇਹ ਇਸ ਗੱਲ ਦਾ ਸਬੂਤ ਹੈ ਕਿ ਉਸ ਜ਼ਮਾਨੇ ਵਿਚ ਆਸਤਿਕ ਨਿਸ਼ਟਾ ਵਾਲੇ ਬੰਦੇ ਨਾਸਤਿਕਾਂ ਪ੍ਰਤੀ ਕੀ ਰਵੱਈਆ ਰਖਦੇ ਸਨ ? ਗੁਰੂ ਨਾਨਕ ਸਾਹਿਬ ਦੇ ਵੇਲੇ ਐਸੇ ਲੋਕ ਮੌਜੂਦ ਸਨ ਜਿਨ੍ਹਾਂ ਦਾ ਰਹਿਣ ਸਹਿਣ ਵਾਮਾਚਾਰ ਦੇ ਕਿਰਿਆ ਕਾਰਜ ਉਪਰ ਆਧਾਰਿਤ ਸੀ । ਇਹ ਲੋਕ ਵਜਰਯਾਨ ਦੇ ਅਨੁਯਾਈ ਸਨ, ਜੋ ਅਨੀਸ਼ੁਰਵਾਦੀ ਬੁਧ ਮਤ ਦੀ ਇਕ ਸ਼ਾਖਾ ਸੀ ਤੇ ਜਿਨ੍ਹਾਂ ਦਾ ਆਚਾਰ ਵਿਹਾਰ ਤਾਂਤ੍ਰਿਕ ਸਾਧਨਾ ਨਾਲ ਭਰਪੂਰ ਸੀ । ਗੁਰੂ ਜੀ ਨੇ ਇਨ੍ਹਾਂ ਪ੍ਰਤੀ ਕਿਹਾ ਹੈ :—

**ਮ: ੧ ॥**
**ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ॥**
**ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ ॥**
**ਸਰਮੁ ਗਇਆ ਘਰਿ ਆਪਣੈ**
**ਪਤਿ ਉਠਿ ਚਲੀ ਨਾਲਿ ॥**
**ਨਾਨਕ ਸਚਾ ਏਕੁ ਹੈ**
**ਅਉਰੁ ਨ ਸਚਾ ਭਾਲਿ ॥ ੨ ॥**

ਸਾਰੰਗ (ਵਾਰ) ਮਹਲਾ ੪–੧੪, ਸਫ਼ਾ ੧੨੪੨ ੪੩

ਗੁਰੂ ਜੀ ਦੇ ਕਹਿਣ ਦਾ ਇਹ ਭਾਵ ਸੀ ਕਿ ਮਹਾਤਮਾ ਬੁਧ ਨੇ ਸ਼ੁਰੂ ਵਿਚ ਜੋ ਪ੍ਰਚਾਰ ਕੀਤਾ ਸੀ ਉਹ ਸ਼ੀਲ ਸੰਜਮ ਦਾ ਸੀ, ਉਹ ਸੁਚ ਅਤੇ ਪਵਿੱਤ੍ਰਤਾ ਦਾ ਸੀ, ਉਹ ਅਹਿੰਸਾ ਦਾ ਸੀ । ਉਹ ਸਾਰਾ ਖ਼ਤਮ ਹੋ ਗਿਆ ਹੈ । ਇਹ ਸਾਰੇ ਉਨ੍ਹਾਂ ਦੇ ਆਪਣੇ ਸ਼ੁਧ ਵਿਹਾਰ ਦੇ ਸਾਧਨ ਖ਼ਤਮ ਹੋ ਗਏ ਹਨ । ਇਸ ਨਵੀਨ ਤਾਂਤ੍ਰਿਕ ਬੁਧ ਮਤ ਨੇ ਇਸਤ੍ਰੀਆਂ ਨੂੰ ਵਾਮ-ਮਾਰਗ ਦੀ ਕ੍ਰਿਆ ਕਲਾਪ ਦਾ ਸਾਧਨ ਬਣਾ ਦਿਤਾ ਹੈ, "**ਰੰਨਾ ਹੋਈਆ ਬੋਧੀਆ**" ਤੋਂ ਇਹੀ ਮੁਰਾਦ ਹੈ ।

ਇਹ ਗੱਲ ਸੁਾਮੀ ਵਿਵੇਕਾਨੰਦ ਜੀ ਦੁਆਰਾ ਕਥਿਤ ਹੇਠਲੀਆਂ ਸਤਰਾਂ ਤੋਂ ਜ਼ਿਆਦਾ ਸਪਸ਼ਟ ਰੂਪ ਵਿਚ ਨਿਖਰ ਆਵੇਗੀ । ਲਿਖਿਆ ਹੈ :—

Thus, inspite of the preaching of mercy to animals, inspite of the sublime ethical religion, inspite of the hair-splitting discussions about the existence or non-existence of a permanent soul, the whole building of Buddhism tumbled down piecemeal; and the ruin was simply hideous. I have neither the time nor the inclination to describe to you the hideousness that came in the wake of Buddhism. The most hideous ceremonies, the most horrible, the most obscene books that human hands ever wrote, or the human brain ever conceived, the most bestial forms that ever passed under the name of religion, have all been the creation of degraded Buddhism.

*The Complete Works of Swami Vivekananda*, Vol. III, Calcutta, 1960, pp. 264-65.

ੜ

ਅਸੀਂ ਜੋ ਗੱਲ ਕਹਿ ਰਹੇ ਸਾਂ ਉਹ ਇਹ ਸੀ ਕਿ **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਜਿਨ੍ਹਾਂ ਭਗਤਾਂ ਦੀ ਬਾਣੀ ਦਰਜ ਹੈ ਉਹ ਨਿਸ਼ਠਾਵਾਨ ਆਸਤਿਕ ਭਾਵ ਦੇ ਬੰਦੇ ਸਨ । ਉਨ੍ਹਾਂ ਦੇ ਵੀਚਾਰਾਂ ਵਿਚ, ਉਨ੍ਹਾਂ ਦੀ ਪੂਜਾ ਪਧਤੀ ਵਿਚ ਅਤੇ ਉਨ੍ਹਾਂ ਦੀਆਂ ਅਨੇਕ ਪ੍ਰਕਾਰ ਦੀਆਂ ਸਾਧਨਾਂ ਵਿਚ ਨਿਜੀ ਰੰਗ ਹੈ । ਇਸ ਰੰਗ-ਬਰੰਗੀ ਚਿੰਤਨ ਧਾਰਾ ਦੀ ਆਕਾਸ਼ੀ ਪੀਂਘ ਵਿਚ ਧਾਰਮਿਕ ਰੁਚੀਆਂ ਦੇ ਵਿਕਾਸ ਦਾ ਇਤਿਹਾਸ ਲੁਕਿਆ ਹੋਇਆ ਹੈ । **ਸ੍ਰੀ ਗੁਰੂ ਗ੍ਰੰਥ ਸਾਹਿਬ** ਜੀ ਦਾ ਮੁਤਾਲਿਆ ਏਸ ਨੁਕਤੇ ਤੋਂ ਖ਼ਾਸ ਦਿਲਚਸਪੀ ਰਖਦਾ ਹੈ ।

ਭਗਤਾਂ ਵਿਚ ਹਠਯੋਗ ਦਾ ਤੱਤ ਮੌਜੂਦ ਹੈ । ਕਿਸੇ ਵਿਚ ਵਧ ਕਿਸੇ ਵਿਚ ਘਟ, ਪਰ ਸਾਰਿਆਂ ਨੇ ਕਿਸੇ ਨਾ ਕਿਸੇ ਸ਼ਕਲ ਵਿਚ ਏਸ ਦੀ ਅੰਸ਼ ਨੂੰ ਗ੍ਰਹਿਣ ਕੀਤਾ ਹੈ । ਗੁਰੂਆਂ ਦੀ ਆਪਣੀ ਬਾਣੀ ਵੀ ਯੋਗ ਦੇ ਹਵਾਲਿਆਂ ਤੋਂ ਖ਼ਾਲੀ ਨਹੀਂ । ਪਰ ਜਿਸ ਵੇਲੇ ਸਾਰੇ ਵਿਸ਼ਯ ਨੂੰ ਸਾਹਮਣੇ ਰੱਖ ਕੇ ਇਕ ਟਾਕਰਵੀਂ ਨਜ਼ਰ ਫੇਰੀ ਜਾਵੇ ਤਾਂ ਮੁਕਾਬਲੇ ਦੇ ਫ਼ਰਕ ਉੱਘੜ ਪੈਂਦੇ ਹਨ ਅਤੇ ਮਜ਼ਮੂਨ ਵਿਚ ਆਪਣੀ ਰੋਚਕਤਾ ਭਰ ਜਾਂਦੀ ਹੈ । ਭਗਤ ਨਾਮਦੇਵ ਜੀ ਦੀ ਤੁਕ ਹੈ :—

**ਇੜਾ ਪਿੰਗੁਲਾ ਅਉਰੁ ਸੁਖਮਨਾ**
**ਪਉਨੈ ਬੰਧਿ ਰਹਾਉਗੋ ॥**
**ਚੰਦੁ ਸੂਰਜੁ ਦੁਇ ਸਮ ਕਰਿ ਰਾਖਉ**
**ਬ੍ਰਹਮ ਜੋਤਿ ਮਿਲਿ ਜਾਉਗੋ ॥ ੨ ॥**

ਰਾਮ. ਨਾਮਦੇਉ-੨, ਸਫ਼ਾ ੯੭੩

ਇਸ ਦਾ ਮਤਲਬ ਹੈ :— ਇੜਾ, ਪਿੰਗਲਾ, ਸੁਖਮਨਾ ਨਾੜੀਆਂ ਵਿਚ ਪਵਨ ਨੂੰ ਰੋਕਾਂਗਾ । ਪ੍ਰਾਣ ਵਾਯੂ ਅਤੇ ਅਪਾਨ ਵਾਯੂ ਨੂੰ ਇਕੋ ਜਿਹਾ ਸਥਿਰ ਰਖਾਂਗਾ । ਮੇਰੀ ਜੀਵਾਤਮਾ ਬ੍ਰਹਮ ਨਾਲ ਮਿਲ ਜਾਵੇਗੀ ।

**ਗੋਰਖ ਸ਼ੱਤਕ** ਵਿਚ ਲਿਖਿਆ ਹੈ :

ਜਿਸ ਤਰ੍ਹਾਂ ਗੇਂਦ ਇਕ ਪੱਟੀ ਦੀ ਚੋਟ ਨਾਲ ਉਪਰ ਨੂੰ ਉੱਛਲਦਾ ਹੈ ! ਇਸ ਤਰ੍ਹਾਂ ਜੀਵਾਤਮਾ, ਪ੍ਰਾਣ ਅਤੇ ਅਪਾਨ ਵਾਯੂ ਦੀਆਂ ਚੋਟਾਂ ਨਾਲ ਹੇਠਾਂ ਉਪਰ ਬੁੜ੍ਹਕਦਾ ਰਹਿੰਦਾ ਹੈ । ਉਸ ਨੂੰ ਸ਼ਾਂਤੀ ਨਹੀਂ ਮਿਲਦੀ । (गोरक्ष पद्धति, I, 83)

ਯੋਗੀ ਪ੍ਰਾਣ ਅਤੇ ਅਪਾਨ ਵਾਯੂ ਦੋਨਾਂ ਦਾ ਸੰਜੋਗ ਕਰਕੇ, ਇਨ੍ਹਾਂ ਨੂੰ ਇਕ ਸਥਿਤੀ ਵਿਚ ਕਰ ਦੇਂਦਾ ਹੈ । **ਗੋਰਖ ਸ਼ੱਤਕ** ਵਿਚ ਏਸ ਸੰਬੰਧ ਵਿਚ ਕਿਹਾ ਹੈ :—

ਅਪਾਨ ਵਾਯੂ ਪ੍ਰਾਣ ਨੂੰ ਖਿੱਚਦੀ ਹੈ ਅਤੇ ਪ੍ਰਾਣ ਵਾਯੂ ਅਪਾਨ ਨੂੰ ਖਿੱਚਦੀ ਹੈ । (ਇਹ ਵਾਰੋ ਵਾਰੀ ਪਰਸਪਰ ਖਿੱਚ ਜਾਰੀ ਰਹਿੰਦੀ ਹੈ) ਇਕ ਕੁਸ਼ਲ ਯੋਗੀ ਹੇਠਲੀ ਅਤੇ ਉਪਰਲੀ ਪਵਨ ਦਾ ਸੰਜੋਗ ਕਰਾ ਦੇਂਦਾ ਹੈ । (गोरक्ष पद्धति, I, 41)

ਪ੍ਰਾਣ ਵਾਯੂ ਅਤੇ ਅਪਾਨ ਵਾਯੂ ਦਾ ਸੰਬੰਧ ਦੋ ਨਾੜੀਆਂ ਨਾਲ ਹੈ, ਇੜਾ ਅਤੇ ਪਿੰਗਲਾ । ਇੜਾ ਪ੍ਰਾਣ ਵਾਯੂ ਨਾਲ ਜੁੜੀ ਹੈ ਅਤੇ ਪਿੰਗਲਾ ਅਪਾਨ ਨਾਲ । ਇੜਾ ਪਿੰਗਲਾ ਦੇ ਦੇਵਤਾ ਚੰਦ ਅਤੇ ਸੂਰਜ ਹਨ । ਇਸ ਕਰਕੇ ਜੋਗੀਆਂ ਦੀ ਪਰਿਭਾਸ਼ਾ ਵਿਚ ਚੰਦ ਸੂਰਜ ਦੇ ਅਰਥ ਇੜਾ ਪਿੰਗਲਾ ਦੇ ਵੀ ਹੋ ਜਾਂਦੇ ਹਨ । ਇੜਾ ਪਿੰਗਲਾ ਤੋਂ ਇਲਾਵਾ ਜੋਗੀ ਇਕ ਤੀਸਰੀ ਨਾੜੀ ਦਾ ਵੀ ਬਹੁਤ ਵੇਰ ਜ਼ਿਕਰ ਕਰਦੇ ਹਨ, ਇਹ ਹੈ ਸੁਖਮਨਾ । ਇੜਾ ਪਿੰਗਲਾ ਦਾ ਸੰਜੋਗ ਜਿਸ ਵੇਲੇ ਹਠਯੋਗ ਦੇ ਤਰੀਕੇ ਨਾਲ ਕੀਤਾ ਜਾਂਦਾ ਹੈ ਤਾਂ ਉਸ ਵੇਲੇ ਇਹ ਤਿੰਨੇ ਇਕੱਠੀਆਂ ਹੋ ਜਾਂਦੀਆਂ ਹਨ, ਇੜਾ ਪਿੰਗਲਾ ਅਤੇ ਸੁਖਮਨਾ । ਇਨ੍ਹਾਂ ਤਿੰਨਾਂ ਦਾ ਸੰਜੋਗ ਪ੍ਰਾਣਾਯਾਮ ਅਤੇ ਖ਼ਾਸ ਖ਼ਾਸ "ਬੰਧ" ਅਤੇ "ਮੁਦ੍ਰਾ" ਦੇ ਸਾਧਨਾਂ

ਦੁਆਰਾ ਕੀਤਾ ਜਾਂਦਾ ਹੈ । ਇਸ ਉਪਰ ਦਿਤੇ ਕਥਨ ਦੇ ਪਿਛੋਕੜ ਵਿਚ ਨਾਮਦੇਵ ਜੀ ਦੀਆਂ ਹੇਠਲੀਆਂ ਤੁਕਾਂ ਦੇ ਅਰਥ ਆਪਣੇ ਆਪ ਸਫੁਟ ਹੋ ਜਾਣਗੇ :—

**ਇੜਾ ਪਿੰਗੁਲਾ ਅਉਰੁ ਸੁਖਮਨਾ**
**ਪਉਨੈ ਬੰਧਿ ਰਹਾਉਗੋ ॥**
**ਚੰਦੁ ਸੂਰਜੁ ਦੁਇ ਸਮ ਕਰਿ ਰਾਖਉ**
**ਬ੍ਰਹਮ ਜੋਤਿ ਮਿਲਿ ਜਾਉਗੋ ॥ ੨ ॥**

ਰਾਮ. ਨਾਮਦੇਉ–੨, ਸਫਾ ੯੭੩

ਜੈਸਾ ਉਪਰ ਕਿਹਾ ਹੈ ਕਿ ਗੁਰੂਆਂ ਦੀ ਬਾਣੀ ਵਿਚ ਜੋਗ ਦੇ ਹਵਾਲੇ ਬਥੇਰੇ ਹਨ । ਪਰ ਕਿਤੇ ਕਿਤੇ ਐਸ ਤਰ੍ਹਾਂ ਮਲੂਮ ਹੁੰਦਾ ਹੈ ਕਿ ਉਨ੍ਹਾਂ ਦੇ ਖ਼ਾਸ ਖ਼ਾਸ ਬਚਨ ਕਿਸੇ ਵਿਸ਼ੇਸ਼ ਪ੍ਰਸੰਗ ਵਿਚ ਕਹੇ ਗਏ ਹਨ ।

ਗੁਰੂ ਨਾਨਕ ਸਾਹਿਬ ਜੀ ਨੇ ਵੀ ਇੜਾ ਪਿੰਗਲਾ ਦਾ ਜ਼ਿਕਰ ਕੀਤਾ ਹੈ । ਉਨ੍ਹਾਂ ਦੀਆਂ ਐਸੀਆਂ ਤੁਕਾਂ ਨੂੰ ਟਾਕਰੇ ਤੇ ਰੱਖ ਕੇ ਪੜ੍ਹਨਾ ਇਕ ਸਫਲ ਪ੍ਰਯਤਨ ਹੈ, ਉਨ੍ਹਾਂ ਸਿਧਾਂਤਾਂ ਉਪਰ ਅਪੜਨ ਦਾ, ਜੋ ਆਪਣੇ ਆਪ ਉਮਲ ਕੇ ਬਾਹਰ ਉਭਰ ਰਹੇ ਹਨ । ਗੁਰੂ ਜੀ ਦਾ ਬਚਨ ਹੈ :—

**ਸੁਖਮਨਾ ਇੜਾ ਪਿਗੁਲਾ ਬੂਝੈ**
**ਜਾ ਆਪੇ ਅਲਖੁ ਲਖਾਏ ॥**
**ਨਾਨਕ ਤਿਹੁ ਤੇ ਊਪਰਿ ਸਾਚਾ**
**ਸਤਿਗੁਰ ਸਬਦਿ ਸਮਾਏ ॥ ੬੦ ॥**

ਰਾਮ. (ਗੋਸਟਿ.) ਮਹਲਾ ੧, ਸਫਾ ੯੪੪

ਇਹ ਤੁਕਾਂ ਹੁਣ ਵਿਸ਼ੇਸ਼ ਵਿਆਖਿਆ ਦੀਆਂ ਮੁਥਾਜ ਨਹੀਂ । ਨਾਮਦੇਵ ਜੀ ਦੇ ਖ਼ਿਆਲਾਂ ਉਤੇ ਵਿਚਾਰ ਪ੍ਰਗਟਾਏ ਮਲੂਮ ਹੁੰਦੇ ਹਨ । ਸਪਸ਼ਟ ਹੈ ਕਿ ਗੁਰੂ ਜੀ ਨੇ ਆਪਣੇ 'ਸਚ'' ਦੇ ਸਿਧਾਂਤ ਦੀ ਛਾਇਆ ਸੁੱਟੀ ਹੈ । ਗੁਰੂ ਜੀ ਦਾ ਆਸ਼ਾ ਹੈ ਕਿ ਸ਼ਬਦ ਦੁਆਰਾ ਆਤਮ ਲੀਨਤਾ ਤੋਂ ਉਪਜਿਆ ''ਸਚ'' ਦਾ ਅਨੁਭਵ ਬਹੁਤ ਸ੍ਰੇਸ਼ਟ ਚੀਜ਼ ਹੈ । ਇਸ ਦਾ ਫਲ ਉਸ ਤੋਂ ਉੱਤਮ ਹੈ ਜੋ ਇੜਾ, ਪਿੰਗਲਾ, ਸੁਖਮਨਾ, ਇਨ੍ਹਾਂ ਤਿੰਨਾਂ ਦੀ ਸਾਧਨਾ ਦੇ ਪ੍ਰਭਾਵ ਤੋਂ ਪੈਦਾ ਹੁੰਦਾ ਹੈ । ਹਠਯੋਗ ਦੇ ਚੰਦ ਅਤੇ ਸੂਰਜ ਨੂੰ ਸਮ ਕਰਨ ਉਪਰ ਵੀ ਗੁਰੂ ਜੀ ਨੇ ਬੜੇ ਕੋਮਲ ਲਫ਼ਜ਼ਾਂ ਵਿਚ ਆਪਣਾ ਮਤ ਬਿਆਨ ਕੀਤਾ ਹੈ । ਯਥਾ :—

**ਪਸਰੀ ਕਿਰਣਿ ਰਸਿ ਕਮਲ ਬਿਗਾਸੇ**
**ਸਸਿ ਘਰਿ ਸੂਰੁ ਸਮਾਇਆ ॥ ... ॥ ੩ ॥**

ਪ੍ਰਭਾਤੀ ਮਹਲਾ ੧–੧੫, ਸਫਾ ੧੩੩੨

ਇਸ ਵਿਚ ਇਸ਼ਾਰਾ ਹਿਰਦੇ ਕਮਲ ਵਲ ਹੈ । ਇਹ ਖਿੜ ਪੈਂਦਾ ਹੈ । ਇਹ ਪਹਿਲੇ ਸਿੱਧਾ ਨਹੀਂ ਸੀ । ਇਸ ਵਿਚ ਮਾਇਆ ਜਲ ਭਰਿਆ ਸੀ । ਇਸ ਦੇ ਭਾਰ ਨਾਲ ਇਹ ਟੇਢਾ ਸੀ । ਜਦ ਸੂਰਜ ਕਿਰਨ ਇਸ ਕਮਲ ਉਪਰ ਪਈ, ਜਦ ਮਿਹਰ ਦੀ ਨਦਰ ਇਸ ਉਪਰ ਹੋਈ ਤਾਂ ਕੀ ਭਾਣਾ ਵਰਤਿਆ ?

**ਸਲੋਕ ਮ: ੧ ॥ ...**
**ਉਲਟਿ ਕਮਲੁ ਅੰਮ੍ਰਿਤਿ ਭਰਿਆ**
**ਇਹੁ ਮਨੁ ਕਤਹੁ ਨ ਜਾਇ ॥ ... ॥ ੧ ॥**

ਮਲਾਰ (ਵਾਰ) ਮਹਲਾ ੧–੨੭, ਸਫ਼ਾ ੧੨੯੧

ਕਮਲ ਵਿਚ ਅੰਮ੍ਰਿਤ ਭਰ ਜਾਂਦਾ ਹੈ । ''ਅੰਮ੍ਰਿਤਿ'' ਚੰਦ੍ਰਮਾ ਦਾ ਲਖਾਇਕ ਹੈ । ਚੰਦ੍ਰਮਾ ਦਾ ਇਕ ਨਾਮ ਹੀ ''ਅੰਮ੍ਰਿਤ ਕਰ'' ਹੈ । ਇਸ ਤਰ੍ਹਾਂ ਚੰਦ ਅਤੇ ਸੂਰਜ ਉਸ ਹਿਰਦੇ ਕਮਲ ਵਿਚ ਇਕ ਹੋ ਜਾਂਦੇ ਹਨ । ਇਸੇ ਲਈ ਇਹ ਬਚਨ ਕੀਤਾ ਹੈ :—

**ਪਸਰੀ ਕਿਰਣਿ ਰਸਿ ਕਮਲ ਬਿਗਾਸੇ**
**ਸਸਿ ਘਰਿ ਸੂਰੁ ਸਮਾਇਆ ॥ ... ॥ ੩ ॥**

ਪ੍ਰਭਾਤੀ ਮਹਲਾ ੧–੧੫, ਸਫ਼ਾ ੧੩੩੨

੪

**ਸ੍ਰੀ ਗੁਰੂ ਗ੍ਰੰਥ ਸਾਹਿਬ** ਜੀ ਦੀ ਬਾਣੀ ਵਿਚ ਅਨੇਕ ਪ੍ਰਕਾਰ ਦੇ ਚਿੰਤਨ ਦਾ ਵਿਵਰਣ ਹੁੰਦਿਆਂ ਹੋਇਆਂ ਵੀ ਇਕ ਨਾਲ ਨਾਲ ਗੁਰੂ ਆਸ਼ੇ ਦੀ ਸੰਸ਼ੋਧਕ ਧਾਰਾ ਲਗਾਤਾਰ ਚਲਦੀ ਹੈ ਜੋ ਆਪਣੇ ਆਪ ਦਾ ਦਿਖਾਵਾ ਨਹੀਂ ਕਰਦੀ, ਪਰ ਆਪਣੀ ਉੱਦੇਸ਼ ਪੂਰਤੀ ਦੀ ਗੰਭੀਰ ਚਾਲ ਵਿਚ ਗਤੀਮਾਨ ਰਹਿੰਦੀ ਹੈ ।

ਤੀਰਥ ਯਾਤਰਾ ਪੌਰਾਣਿਕ ਆਸ਼ਾ ਹੈ । ਜੋਗੀਆਂ ਨੇ ਇਸ ਗੱਲ ਉਪਰ ਜ਼ੋਰ ਲਗਾਇਆ ਕਿ ਤੀਰਥ ਅੰਦਰ ਹੀ ਹਨ । ਗੰਗਾ ਜਮਨਾ ਅੰਦਰ ਹੀ ਹੈ, ਸਰਸ੍ਵਤੀ ਵੀ ਅੰਦਰ ਹੈ । ਪ੍ਰਯਾਗਰਾਜ ਦਾ ਤ੍ਰਿਬੇਣੀ ਸੰਗਮ ਵੀ ਅੰਦਰ ਹੀ ਹੈ । ਇਸ ਵਿਚਾਰਧਾਰਾ ਦੇ ਅਨੁਕੂਲ ਹੀ ਭਗਤ ਬੇਣੀ ਦੀਆਂ ਤੁਕਾਂ ਹਨ :—

**ਇੜਾ ਪਿੰਗੁਲਾ ਅਉਰ ਸੁਖਮਨਾ**
**ਤੀਨਿ ਬਸਹਿ ਇਕ ਠਾਈ ॥**
**ਬੇਣੀ ਸੰਗਮੁ ਤਹ ਪਿਰਾਗੁ**
**ਮਨੁ ਮਜਨੁ ਕਰੇ ਤਿਥਾਈ ॥ ੧ ॥**

ਰਾਮ. ਬੇਣੀ–੧, ਸਫ਼ਾ ੯੭੪

ਇਹ ਠੀਕ ਹੈ ਕਿ ਅੰਦਰਲੇ ਤੀਰਥ ਬਾਹਰਲੇ ਤੀਰਥਾਂ ਕੋਲੋਂ ਸੂਖਮ ਹਨ । ਇਨ੍ਹਾਂ ਅੰਦਰਲੇ ਦਰਿਆਵਾਂ ਵਿਚ ਉਹ ਸਥੂਲਤਾ ਨਹੀਂ ਜੋ ਬਾਹਰ ਦੇ ਨਦੀ ਨਾਲਿਆਂ ਵਿਚ ਹੈ । ਪਰ ਕੀ ਅਸੀਂ ਇਸ ਅੰਦਰਲੀ ਸੂਖਮਤਾ ਨੂੰ ਹੋਰ ਕੋਮਲ ਕਰ ਸਕਦੇ ਹਾਂ ? ਕੀ ਅਸੀਂ ਇਨ੍ਹਾਂ

ਮਾਨਸਿਕ ਤੀਰਥਾਂ ਦੇ ਤੱਤ ਨੂੰ ਹੋਰ ਮੁਲਾਇਮ ਕਰ ਸਕਦੇ ਹਾਂ ? ਇਤਨਾ ਪਤਲਾ ਕਿ ਇਸ ਦੀ ਨਰਮੀ ਵਿਚ ਰੂਹ ਦਾ ਕੂਲਾਪਨ ਮਹਿਸੂਸ ਹੋਣ ਲਗ ਪਵੇ । ਬੇਣੀ ਭਗਤ ਦੀ ਉਪਰ ਦਿਤੀ ਤੁਕ ਨੂੰ ਇਕ ਵੇਰ ਫੇਰ ਪੜ੍ਹ ਕੇ ਹੁਣ ਇਹ ਹੇਠ ਲਿਖੀ ਤੁਕ ਵਾਚੋ :—

**ਸਾਲਾਹਿ ਸਾਚੇ ਮੰਨਿ ਸਤਿਗੁਰੁ**
**ਪੁੰਨ ਦਾਨ ਦਇਆ ਮਤੇ ॥**
**ਪਿਰ ਸੰਗਿ ਭਾਵੇ ਸਹਜਿ ਨਾਵੈ**
**ਬੇਣੀ ਤ ਸੰਗਮੁ ਸਤ ਸਤੇ ॥ ... ॥ ੩ ॥**

ਧਨਾਸ. (ਛੰਤ) ਮਹਲਾ ੧–੧, ਸਫ਼ਾ ੬੮੮

ਇਸ ਦੇ ਅਰਥ ਹਨ :—

ਸਤਿਗੁਰੂ ਨੂੰ ਮੰਨ ਕੇ ਸਚੇ (ਪ੍ਰਭੂ ਦੀ) ਸਿਫ਼ਤ ਸਾਲਾਹ ਕਰਨੀ (ਇਹੋ) ਪੁੰਨ (ਹੈ), ਦਾਨ (ਹੈ) ਅਤੇ ਦਇਆਵਾਨ ਹੋਣਾ ਹੈ । ਸਤਿਸੰਗ ਵਿਚ ਵਿਚਰ ਕੇ ਪਤੀ (ਪ੍ਰਭੂ) ਨੂੰ ਭਾ ਜਾਣਾ ਬੇਣੀ ਸੰਗਮ ਦਾ ਸਹਿਜ ਇਸ਼ਨਾਨ ਹੈ ।

ਪਿਛੇ ਅਸੀਂ ਬੇਣੀ ਭਗਤ ਦੀ ਤੁਕ ਦੇ ਆਏ ਹਾਂ, ਉਸ ਵਿਚ ਸਰੀਰ ਦੇ ਅੰਦਰ ਵਰਤ ਰਹੇ ਤ੍ਰਿਬੇਣੀ ਸੰਗਮ ਦੀ ਗੱਲ ਹੈ, ਜੋ ਇਕ ਮਾਨਸਿਕ ਅਵਸਥਾ ਹੈ । ਉਸੇ ਸੰਗਮ ਨੂੰ ਹੁਣ ਮਾਨਸਿਕ ਪੱਧਰ ਤੋਂ ਚੁੱਕ ਕੇ ਰੂਹਾਨੀ ਮਿਲਾਪ ਦੀ ਪਿਆਰ ਜੱਫੀ ਦਾ ਅਨੁਭਵ ਕਰਾਇਆ ਹੈ । ਜੇ ਪ੍ਰੀਤਮ ਦੀ ਸੰਗਤ ਭਾ ਜਾਵੇ, ਜੇ ਪ੍ਰੀਤਮ ਦੇ ਪਿਆਰ ਦੀ ਸਿਕ ਜਾਗ ਉਠੇ ਤਾਂ ਇਹ ਸਹਜ ਇਸ਼ਨਾਨ ਹੈ, ਤਾਂ ਇਹ ਸਹਜ ਦੇ ਇਸ਼ਨਾਨ ਦੀ ਪਵਿੱਤ੍ਰਤਾ ਹੈ । ਸਹਜ ਤੋਂ ਮੁਰਾਦ ਹੈ ਸੁਭਾਵ ਦੀ । ਸੁਭਾਵ ਹੀ ਪਵਿੱਤਰ ਹੋ ਜਾਂਦਾ ਹੈ । ਪ੍ਰੀਤਮ ਦੇ ਮਿਲਾਪ ਦਾ ਇਹ ਫਲ ਹੁੰਦਾ ਹੈ ।

ਇਸ ਤਰ੍ਹਾਂ **ਸ੍ਰੀ ਗੁਰੂ ਗ੍ਰੰਥ ਸਾਹਿਬ** ਦੇ ਵਿਚੋਂ ਹੀ ਵਿਕਾਸਸ਼ੀਲ ਮੁਤਾਲਿਆ ਦੀ ਸਾਮੱਗਰੀ ਮਿਲ ਜਾਂਦੀ ਹੈ । ਬਾਹਰਲੇ ਤੀਰਥ ਜੋ ਹਨ, ਉਹ ਭੂਗੋਲਕ ਹਨ ਉਨ੍ਹਾਂ ਦੇ ਇਸ਼ਨਾਨ ਦਾ ਮਹਾਤਮ ਪੁਰਾਣਾਂ ਦਾ ਵਿਸ਼ਯ ਹੈ । ਉਹੋ ਤੀਰਥ ਜੋਗ ਸਾਧਨਾ ਵਾਲਿਆਂ ਲਈ ਸੂਖਮ ਹੋ ਕੇ ਮਾਨਸਿਕ ਬਣ ਜਾਂਦੇ ਹਨ । ਗੁਰੂ ਜੀ ਦੇ ਹੱਥੀਂ ਇਕ ਹੋਰ ਪਰੀਵਰਤਨ ਹੁੰਦਾ ਹੈ । ਉਹੀ ਤੀਰਥ ਪ੍ਰੇਮ-ਪਟੋਲੇ ਦੀ ਕੋਮਲਤਾ ਗ੍ਰਹਿਣ ਕਰਦੇ ਹੋਏ ਪ੍ਰੀਤਮ ਦੇ ਸੰਗ ਤੋਂ ਉਪਜੇ ਸਹਜ ਇਸ਼ਨਾਨ ਦੇ ਅਧਿਆਤਮਕ ਅਨੁਭਵ ਬਣ ਜਾਂਦੇ ਹਨ ।

ਇਤਨੇ ਵਿਵਰਣ ਦੇ ਬਾਵਜੂਦ ਗੁਰੂਆਂ ਦੀ ਬਾਣੀ ਵਿਚ ਜੋਗ ਦੇ ਪਦ ਪਦਾਰਥ ਪੂਰੀ ਵਰਤੋਂ ਵਿਚ ਆਏ ਹਨ । ਜੋਗ ਦੀ ਸ਼ੈਲੀ, ਜੋਗ ਦੀ ਬੋਲੀ, ਜੋਗ ਦੀ ਪਰਿਭਾਸ਼ਾ ਪੂਰੇ ਠਾਠ ਵਿਚ ਹੈ । ਪਰ ਇਸ ਦੇ ਨਾਲ ਨਾਲ ਸਾਧਨਾ ਦੀ ਸੁਧਾਈ ਦਾ ਕਾਰਜ ਗੰਭੀਰ ਚਾਲ ਵਿਚ ਚਲ ਰਿਹਾ ਹੈ । ਭਗਤ ਕਬੀਰ ਜੀ ਨੇ ਕਿਹਾ ਸੀ :—

**ਉਲਟੀ ਲੇ ਸਕਤਿ ਸਹਾਰੰ ॥**
**ਪੈਸੀਲੇ ਗਗਨ ਮਝਾਰੰ ॥**
**ਬੇਧੀਅਲੇ ਚਕ੍ਰ ਭੁਅੰਗਾ ॥**
**ਭੇਟੀਅਲੇ ਰਾਇ ਨਿਸੰਗਾ ॥ ੨ ॥**

ਰਾਮ. ਕਬੀਰ–੧, ਸਫ਼ਾ ੬੭੨

ਇਸ ਦੇ ਅਰਥ ਭਾਈ ਜੋਧ ਸਿੰਘ ਜੀ ਨੇ ਇਹ ਕੀਤੇ ਹਨ :—

"ਪ੍ਰਾਨਾਂ ਨੂੰ ਉਲਟਾ ਕੁੰਡਲਨੀ ਵਿਚ ਸਹਾਰਿਆ (ਰੋਕਿਆ), ਫਿਰ ਦਸਮ ਦਵਾਰ ਵਿਚ ਜਾ ਵੜੇ, ਭੁਅੰਗਮ ਨਾੜੀ ਵਾਲੇ ਚੱਕ੍ਰ ਨੂੰ ਵਿੰਨ੍ਹਿਆ, ਨਿਸ਼ੰਗ ਹੋ ਕੇ ਪ੍ਰਕਾਸ਼ ਰੂਪ ਨੂੰ ਮਿਲੇ ।"

ਭਾਈ ਜੋਧ ਸਿੰਘ ਜੀ ਦੇ ਕੀਤੇ ਹੋਏ "ਸਕਤਿ" ਪਦ ਦੇ ਅਰਥ ਇਸ ਤਰ੍ਹਾਂ ਹਨ :—

**ਸਕਤਿ** = ਸ਼ਕਤੀ, ਕੁੰਡਲਿਨੀ ਦਾ ਨਾਮ ਹੈ ।

ਕੁੰਡਲਿਨੀ ਦੇ ਅਰਥ **ਮਹਾਨ ਕੋਸ਼** ਮੁਤਾਬਿਕ ਇਹ ਹਨ :— ਤੰਤ੍ਰ ਸ਼ਾਸਤ੍ਰ ਅਤੇ ਯੋਗਮਤ ਅਨੁਸਾਰ ਇਕ ਨਾੜੀ, ਜੋ ਸੁਖਮਨਾ ਨਾੜੀ ਦੀ ਜੜ ਵਿਚ ਕਿਵਾੜ ਰੂਪ ਹੋ ਕੇ ਰਹਿੰਦੀ ਹੈ । ਸਾਢੇ ਤਿੰਨ ਕੁੰਡਲ (ਚੱਕਰ) ਮਾਰ ਕੇ ਸੱਪ ਦੀ ਤਰ੍ਹਾਂ ਸੌਣ ਕਾਰਣ ਇਸ ਦਾ ਨਾਉਂ "ਕੁੰਡਲਿਨੀ" ਹੈ । ਯੋਗਾਭ੍ਯਾਸ ਨਾਲ ਕੁੰਡਲਿਨੀ ਜਾਗਦੀ **ਹੈ ਅਤੇ** ਸੁਖਮਨਾ ਦੇ ਰਸਤੇ ਦਸ਼ਮ ਦ੍ਵਾਰ ਨੂੰ ਜਾਂਦੀ ਹੈ । ਜਿਉਂ ਜਿਉਂ ਇਹ ਉੱਪਰ ਨੂੰ ਚੜ੍ਹਦੀ ਹੈ, ਤਿਉਂ ਤਿਉਂ ਯੋਗੀ ਨੂੰ **ਆਨੰਦ ਆਉਂਦਾ ਹੈ । ਕੁੰਡਲਿਨੀ ਨੂੰ ਦਸ਼ਮ ਦ੍ਵਾਰ ਵਿਚ** ਠਹਿਰਾਉਣਾ ਅਤੇ ਉਸ ਨੂੰ ਫੇਰ ਹੇਠਾਂ ਨਾ ਉਤਰਨ ਦੇਣਾ ਇਹ ਯੋਗੀ ਦੀ ਪੂਰਨ ਸਿੱਧੀ ਹੈ, ਇਸ ਦਾ ਨਾਉਂ ਭੁਜੰਗਮਾ ਭੀ ਹੈ । (**ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼**, ਭਾਈ ਕਾਨ੍ਹ ਸਿੰਘ) ।

ਕਬੀਰ ਜੀ ਦੇ ਉਪਰ ਦਿਤੇ ਬਚਨ ਨਿਸਚੇ ਹੀ ਹਠਯੋਗ ਦੀ ਪ੍ਰਕ੍ਰਿਆ ਹੈ । ਪਰ ਭਗਤਾਂ ਵਿਚ ਹੀ ਇਸ ਦੀ ਮਾਤ੍ਰਾ ਘਟ ਹੁੰਦੀ ਜਾਂਦੀ ਹੈ । ਇਹ ਸ਼ਾਇਦ ਕਿਸੇ ਵਿਕਾਸ ਕ੍ਰਮ ਦਾ ਨਤੀਜਾ ਸੀ । ਹਠਯੋਗ ਵਾਲੇ ਸਾਧਨ "ਹਠ" ਦੇ ਅਮਲ ਨੂੰ ਛੱਡ ਕੇ ਸਹਜ ਵਲ ਝੁਕਦੇ ਜਾਂਦੇ ਹਨ । ਦਸਮ ਦੁਆਰ ਤਕ ਵੀ ਪਹੁੰਚਣ ਲਈ ਪ੍ਰਾਣਾਂ ਦੀ ਉਲਟਬਾਜ਼ੀ ਦੀ ਲੋੜ ਨਹੀਂ ਰਹਿੰਦੀ, ਨਾ ਕੁੰਡਲਿਨੀ ਸ਼ਕਤੀ ਨੂੰ ਜਗਾਉਣ ਲਈ ਕਿਸੇ ਤਰੱਦਦ ਦੀ ਜ਼ਰੂਰਤ ਰਹਿੰਦੀ ਹੈ, ਖਟ ਚਕ੍ਰ ਭੇਦਨ ਦਾ ਸਿਲਸਲਾ ਵੀ ਸਿਥਲ ਹੋ ਜਾਂਦਾ ਹੈ । ਦਸਮ ਦੁਆਰ ਸੁਲਭ ਹੋ ਜਾਂਦਾ ਹੈ, ਕਿਸੇ ਅੰਦਰ ਦੀ ਸਹਜ ਦੇ ਆਸਰੇ । ਗੁਰੂ ਅਮਰਦਾਸ ਜੀ ਦਾ ਬਚਨ ਹੈ :—

**ਗੁਰਮੁਖਿ ਅੰਤਰਿ ਸਹਜੁ ਹੈ**
**ਮਨੁ ਚੜਿਆ ਦਸਵੈ ਆਕਾਸਿ ॥**
**ਤਿਥੈ ਊਂਘ ਨ ਭੁਖ ਹੈ**
**ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥ ... ॥ ੧੬ ॥**

ਸਲੋਕ ਮਹਲਾ ੩, ਸਫ਼ਾ ੧੪੧੪

"ਦਸਵੈ ਆਕਾਸਿ" ਦਾ ਮਤਲਬ 'ਦਸਮ ਦੁਆਰ' ਹੀ ਹੈ। ਦਸਵੈ ਆਕਾਸਿ, ਗਗਨ ਅਤੇ ਦਸਮ ਦੁਆਰ ਇਕੋ ਅਰਥ ਰਖਦੇ ਹਨ। ਇਹ ਗੱਲ ਹੇਠ ਦਿਤੀ ਤੁਕ ਤੋਂ ਸਪਸ਼ਟ ਹੋ ਜਾਂਦੀ ਹੈ :—

**ਉਲਟਿਓ ਕਮਲੁ ਬ੍ਰਹਮੁ ਬੀਚਾਰਿ ॥**
**ਅੰਮ੍ਰਿਤਧਾਰ ਗਗਨਿ ਦਸ ਦੁਆਰਿ ॥**
**ਤ੍ਰਿਭਵਣੁ ਬੇਧਿਆ ਆਪਿ ਮੁਰਾਰਿ ॥ ੧ ॥**

ਗਉੜੀ ਮਹਲਾ ੧-੮, ਸਫ਼ਾ ੧੫੩

ਇਸ ਦੇ ਅਰਥ ਸੰਥਜਾ ਪੋਥੀ ਮੁਤਾਬਿਕ ਇਹ ਹਨ :—

"ਬ੍ਰਹਮ ਬੀਚਾਰ ਦੁਆਰਾ ਮੂਧਾ ਪਿਆ (ਹਿਰਦੇ ਦਾ) ਕਮਲ (ਉਲਟ ਗਿਆ ਹੈ, ਭਾਵ ਸਿੱਧਾ ਹੋ ਗਿਆ ਹੈ ਤਦ ਕੀਹ ਡਿੱਠਾ ਕਿ) ਦਸਮ ਦੁਆਰ ਰੂਪੀ ਆਕਾਸ਼ ਵਿਚ ਅੰਮ੍ਰਿਤਧਾਰਾ (ਦੀ ਵਰਖਾ ਹੋ ਰਹੀ ਹੈ ਤੇ) ਸਾਰੇ ਸੰਸਾਰ ਨੂੰ ਮੁਰਾਰੀ ਆਪ (ਆਪਣੀ ਹਜ਼ੂਰੀ ਨਾਲ) ਵਿੰਨ੍ਹ ਰਿਹਾ ਹੈ (ਭਾਵ ਪਰੀਪੂਰਣ ਹੈ)।"

(**ਸੰਥਜਾ**, ਸਫ਼ਾ ੧੦੪੯)

ਇੰਨ੍ਹਾਂ ਤੁਕਾਂ ਵਿਚ ਇਕ ਗੱਲ ਹੈ ਜੋ ਖ਼ਾਸ ਧਿਆਨ ਦੀ ਮੁਥਾਜ ਹੈ। ਏਥੇ 'ਸਕਤੀ' ਚੱਕਰਾਂ ਨੂੰ ਨਹੀਂ ਵਿੰਨ੍ਹ ਰਹੀ। ਸ਼ਕਤੀ ਦੀ ਬਜਾਏ ਹਰੀ ਆਪ ਵਿੰਨ੍ਹ ਰਿਹਾ ਹੈ। ਹਰੀ ਕੇਵਲ ਇਕ ਸਰੀਰਧਾਰੀ ਦੇ ਪਿੰਡ ਵਿਚ ਪਏ ਚੱਕਰਾਂ ਨੂੰ ਨਹੀਂ ਵਿੰਨ੍ਹ ਰਿਹਾ, ਉਹ ਸਾਰੇ ਬ੍ਰਹਿਮੰਡ ਦੇ ਚੱਕਰਾਂ ਨੂੰ ਵਿੰਨ੍ਹ ਰਿਹਾ ਹੈ। ਇਹ ਇਕ ਛੋਟੀ ਜਿਹੀ ਮਿਸਾਲ ਹੈ **ਸ੍ਰੀ ਗੁਰੂ ਗ੍ਰੰਥ ਸਾਹਿਬ** ਦੀ ਤਕਨੀਕ ਦੀ। ਇਸ ਵਿਚ ਬੜੀ ਨਜ਼ਾਕਤ ਵਰਤੀ ਹੈ। ਸ਼ਕਤੀ ਦੇ ਸਿਧਾਂਤ ਉਪਰ ਇਕ ਕਾਰੀਗਰੀ ਦੀ ਸੰਕੋਚਵੀਂ ਚੋਟ ਹੈ। ਐਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਯੋਗ ਦੇ ਹੋਰ ਪਦ ਪਦਾਰਥ ਲੈਂਦਿਆਂ ਹੋਇਆਂ ਗੁਰੂਆਂ ਨੇ ਆਪਣੀ ਬਾਣੀ ਵਿਚ ਕੁੰਡਲਿਨੀ ਨੂੰ ਪ੍ਰਮੁਖਤਾ ਨਹੀਂ ਦਿਤੀ। ਬਹੁਤੀ ਜਗ੍ਹਾ ਜੋ ਕੰਮ ਕੁੰਡਲਿਨੀ ਨੇ ਸਾਰਨਾ ਸੀ, ਉਸ ਲਈ ਗੁਰੂਆਂ ਦੀ ਬਾਣੀ ਵਿਚ ਲਫ਼ਜ਼ ਹੋਰ ਹੈ। ਉਹ ਲਫਜ਼ "ਸ਼ਬਦ" ਜਾਂ 'ਗੁਰ ਸ਼ਬਦ" ਹੈ। ਹਠਯੋਗ ਵਾਲੇ ਇਹ ਮੰਨਦੇ ਹਨ ਕਿ ਦਸਮ ਦੁਆਰ ਬੰਦ ਹੈ। ਇਸ ਦੇ ਕਿਵਾੜ ਬੜੇ ਕਰੜੇ ਹਨ। ਇਸ ਦੇ ਜੰਦਰੇ ਨੂੰ ਖੋਲ੍ਹਣ ਲਈ ਖ਼ਾਸ ਚਾਬੀ ਦੀ ਲੋੜ ਹੈ। ਬਗੈਰ ਏਸ ਚਾਬੀ ਦੇ ਦਸਮ ਦੁਆਰ ਖੁਲ੍ਹਦਾ ਨਹੀਂ। ਏਸ ਪਰਥਾਇ ਕਬੀਰ ਜੀ ਦੀ ਤੁਕ ਹੈ :—

**ਦਸਵੈ ਦੁਆਰਿ ਕੁੰਚੀ ਜਬ ਦੀਜੈ ॥**
**ਤਉ ਦਇਆਲ ਕੋ ਦਰਸਨੁ ਕੀਜੈ ॥ ੨੪ ॥**

ਗਉੜੀ (ਬਾਵਨ.) ਕਬੀਰ, ਸਫ਼ਾ ੩੪੧

**ਹਠਯੋਗ ਪ੍ਰਦੀਪਿਕਾ** ਵਿਚ ਇਸ ਚਾਬੀ ਦਾ ਜ਼ਿਕਰ ਹੈ :—

उद्‌घाटयेत्कपाट तु यथा कुंचिकया हठात् ॥
कुंडलिन्या तथा योगी मोक्षद्वार विभेदयेत् ॥ १०५ ॥

(हठयोग प्रदीपिका, III, 105)

**ਗੋਰਖ ਪਧੱਤਿ**, ਵਿਚ ਵੀ ਕਿਹਾ ਹੈ :—

ਜਿਸ ਤਰ੍ਹਾਂ ਕੋਈ ਜ਼ੋਰ ਨਾਲ ਚਾਬੀ ਦੇ ਜ਼ਰੀਏ ਕਿਵਾੜ ਖੋਲ੍ਹ ਲੈਂਦਾ ਹੈ, ਇਸ ਤਰ੍ਹਾਂ ਯੋਗੀ ਕੁੰਡਲਿਨੀ ਦੁਆਰਾ ਜ਼ੋਰ ਨਾਲ ਮੋਖ ਦੁਆਰ ਖੋਲ੍ਹ ਲੈਂਦਾ ਹੈ। (I, 51)

ਗੁਰੂਆਂ ਦੀ ਬਾਣੀ ਵਿਚ ਇਹ ਦਰਵਾਜ਼ੇ ਖੁਲ੍ਹਣ ਦਾ ਤਰੀਕਾ ਜ਼ੋਰ ਵਾਲਾ (ਹਠਾਤ੍) ਨਹੀਂ। ਕੁੰਡਲਿਨੀ ਦੀ ਬਜਾਏ ਗੁਰ ਸ਼ਬਦ ਦੀ ਸਹਾਇਤਾ ਨਾਲ ਦਰਵਾਜ਼ੇ ਖੁਲ੍ਹ ਜਾਂਦੇ ਹਨ। ਗੁਰੂ ਅਮਰਦਾਸ ਜੀ ਦੇ ਬਚਨ ਹਨ :—

**ਪਉੜੀ ॥**
**ਨਉ ਦਰਵਾਜੇ ਕਾਇਆ ਕੋਟੁ ਹੈ**
**ਦਸਵੈ ਗੁਪਤੁ ਰਖੀਜੈ ॥**
**ਬਜਰ ਕਪਾਟ ਨ ਖੁਲਨੀ**
**ਗੁਰ ਸਬਦਿ ਖੁਲੀਜੈ ॥ ... ॥ ੧੫ ॥**

ਰਾਮ. (ਵਾਰ) ਮਹਲਾ ੩, ਸਫ਼ਾ ੯੫੪

ਤੀਸਰੀ ਪਾਤਸ਼ਾਹੀ ਦੇ ਇਹ ਬਚਨ ਗੁਰੂ ਨਾਨਕ ਸਾਹਿਬ ਦੇ ਕਹੇ ਕਥਨ ਦੀ ਪੁਸ਼ਟੀ ਕਰਦੇ ਹਨ ਜੋ ਇਸ ਪ੍ਰਕਾਰ ਹੈ :—

**ਬਜਰ ਕਪਾਟ ਜੜੇ ਜੜਿ ਜਾਣੈ**
**ਗੁਰ ਸਬਦੀ ਖੋਲਾਇਦਾ ॥ ੨ ॥**
**ਭੀਤਰਿ ਕੋਟ ਗੁਫਾ ਘਰ ਜਾਈ ॥**
**ਨਉਘਰ ਥਾਪੇ ਹੁਕਮਿ ਰਜਾਈ ॥**
**ਦਸਵੈ ਪੁਰਖੁ ਅਲੇਖੁ ਅਪਾਰੀ**
**ਆਪੇ ਅਲਖੁ ਲਖਾਇਦਾ ॥ ੩ ॥**

ਮਾਰੂ ਮਹਲਾ ੧-੧੩, ਸਫ਼ਾ ੧੦੩੩

ਇਨ੍ਹਾਂ ਸ਼ਬਦਾਂ ਦੀ ਸੁਰ ਵਿਚ ਨਿਮਰਤਾ ਹੈ, ਜ਼ੋਰ ਜਬਰ ਦਾ ਇਸ਼ਾਰਾ ਨਹੀਂ। "ਗੁਰ ਸ਼ਬਦ" ਦੇ ਨਾਲ ਬਜਰ ਕਪਾਟਾਂ ਦੇ ਖੋਲ੍ਹਣ ਦੀ ਪ੍ਰੇਰਨਾ ਦਾ ਸੰਕੇਤ ਹੈ। ਇਹ ਗੱਲ ਹੋਰ ਸਪਸ਼ਟ ਹੋ ਜਾਏਗੀ ਜੇ ਮੁੜ ਕੇ ਮੈਂ ਕਬੀਰ ਜੀ ਦੀ ਤੁਕ ਦਾ ਹਵਾਲਾ ਦਿਆਂ ਜਿਸ ਵਿਚ ਕਿਹਾ ਹੈ :—

**ਬੇਧੀਅਲੇ ਚਕ੍ਰ ਭੁਅੰਗਾ ॥**
**ਭੇਟੀਅਲੇ ਰਾਇ ਨਿਸੰਗਾ ॥ ੨ ॥**

ਰਾਮ. ਕਬੀਰ–੧੦, ਸਫ਼ਾ ੯੭੨

ਕਬੀਰ ਜੀ ਦੀ ਮਨੋ-ਬਿਰਤੀ ਵਿਚ ਆਤਮ-ਵਿਸ਼ਵਾਸ ਹੈ, ਗੋਯਾ ਆਪਣੇ ਆਪੇ ਤੇ ਭਰੋਸਾ ਹੈ, ਏਲਾਨੀਆ ਕਹਿ ਰਹੇ ਹਨ ਕਿ ਉਹ ਨਿਸੰਗ ਹੋ ਕੇ ਪਰਮਾਤਮਾ ਨੂੰ ਮਿਲੇ, ਕੁੰਡਲਿਨੀ ਚੱਕਰ ਦੇ ਭੇਦਨ ਦੇ ਪਰਿਣਾਮ ਵਜੋਂ। ਗੁਰੂਆਂ ਦੀ ਬਾਣੀ ਦੀ ਸੁਰ ਮੱਧਮ ਹੈ, 'ਨਿਸੰਗ' ਵਾਲੀ ਧੁਨੀ ਨਹੀਂ। ਲਹਜਾ ਪ੍ਰੇਰਣਾ ਵਾਲਾ ਹੈ। ਸਾਧਨ ਵਿਚ ਨਿਸਲਪੁਣਾ ਹੈ ਅਤੇ ਟੇਕ ਇਸ ਆਸ਼ੇ ਉਪਰ ਹੈ ਕਿ **'ਆਪੇ ਅਲਖੁ ਲਖਾਇਦਾ'**। ਪਰ ਮੱਧਮ ਸੁਰ ਕਾਇਮ ਨਹੀਂ ਰਹਿੰਦੀ। ਜਿਸ ਮਧੁਰਤਾ ਨਾਲ ਹਠਯੋਗ ਦੀ ਸੋਧ ਹੋ ਰਹੀ ਸੀ ਉਹ ਰਵੱਈਆ ਬਦਲ ਜਾਂਦਾ ਹੈ, ਇਹ ਉਤਨੀ ਦੇਰ ਹੀ ਰਹਿੰਦਾ ਹੈ ਜਿਤਨਾ ਚਿਰ ਭਗਤਾਂ ਦੀਆਂ ਗੱਲਾਂ ਸਨ, ਜਾਂ ਉਨ੍ਹਾਂ ਸੰਤਾਂ ਦੀਆਂ ਜੋ ਭਗਤੀ ਮਾਰਗ ਉਪਰ ਚਲਦੇ ਹੋਏ ਹਠਯੋਗ ਦੇ ਕਿਸੇ ਅੰਸ਼ ਨੂੰ ਆਪਣੀ ਸਾਧਨਾ ਦਾ ਅੰਗ ਬਣਾ ਲੈਂਦੇ ਸਨ। ਪਰ ਜਿਸ ਵੇਲੇ ਨਿਰੇ ਯੋਗੀਆਂ ਦਾ ਸੁਆਲ ਆਉਂਦਾ ਹੈ ਜਿਨ੍ਹਾਂ ਨੇ ਹਠਯੋਗ ਦੇ ਦਿਖਾਵੇ ਨੂੰ ਆਪਣੀ ਪ੍ਰਤਿਸ਼ਠਾ ਦਾ ਜ਼ਰੀਆ ਬਣਾ ਲਿਆ ਹੈ ਤਾਂ ਗੁਰੂਆਂ ਦੀ ਬਾਣੀ ਵਿਚ ਜੋ ਖੰਡਨ ਹੈ ਉਹ ਜ਼ੋਰਦਾਰ ਲਫ਼ਜ਼ਾਂ ਵਿਚ ਹੈ। ਮਿਸਾਲ ਦੇ ਤੌਰ ਤੇ :—

**ਨਿਉਲੀ ਕਰਮ ਭੁਇਅੰਗਮ ਭਾਠੀ ॥**
**ਰੇਚਕ ਕੁੰਭਕ ਪੂਰਕ ਮਨ ਹਾਠੀ ॥**
**ਪਾਖੰਡ ਧਰਮੁ ਪ੍ਰੀਤਿ ਨਹੀ ਹਰਿ ਸਉ**
**ਗੁਰ ਸਬਦ ਮਹਾ ਰਸੁ ਪਾਇਆ ॥ ੧੪ ॥**
**ਕੁਦਰਤਿ ਦੇਖਿ ਰਹੇ ਮਨੁ ਮਾਨਿਆ ॥**
**ਗੁਰ ਸਬਦੀ ਸਭੁ ਬ੍ਰਹਮੁ ਪਛਾਨਿਆ ॥**
**ਨਾਨਕ ਆਤਮ ਰਾਮੁ ਸਬਾਇਆ**
**ਗੁਰ ਸਤਿਗੁਰ ਅਲਖੁ ਲਖਾਇਆ ॥ ੧੫ ॥**

ਮਾਰੂ (ਸੋਲਹੇ) ਮਹਲਾ ੧–੨੨, ਸਫ਼ਾ ੧੦੪੩

ਇਨ੍ਹਾਂ ਤੁਕਾਂ ਵਿਚ ਆਏ ਲਫ਼ਜ਼ਾਂ ਦੇ ਅਰਥ ਇਹ ਹਨ :—

**ਨਿਉਲੀ** = ਨੌਲਿ, ਇਕ ਯੋਗ ਕ੍ਰਿਆ।
**ਭੁਇਅੰਗਮ** = ਕੁੰਡਲਿਨੀ।
**ਭਾਠੀ** = ਦਸਮ ਦੁਆਰ ਰੂਪੀ ਭੱਠੀ।
**ਰੇਚਕ** = ਸੁਆਸਾਂ ਨੂੰ ਬਾਹਰ ਕੱਢਣਾ।
**ਕੁੰਭਕ** = ਸੁਆਸਾਂ ਨੂੰ ਰੋਕ ਰੱਖਣਾ।
**ਪੂਰਕ** = ਸੁਆਸਾਂ ਨੂੰ ਅੰਦਰ ਖਿੱਚਣਾ।
**ਹਾਠੀ** = ਹਠ ਕਰ ਕੇ।

ਇਹ ਗੱਲ ਸਪਸ਼ਟ ਹੈ ਕਿ ਗੁਰੂ ਜੀ ਪਾਖੰਡ ਦੀ ਨਿੰਦਾ ਖੁਲ੍ਹੇ ਲਫ਼ਜ਼ਾਂ ਵਿਚ ਕਰਦੇ ਸਨ। ਇਕ ਥਾਵੇਂ ਕਿਹਾ ਹੈ :—

**ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ ॥**
**ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ ॥ ੧ ॥**
**ਕਲ ਮਹਿ ਰਾਮ ਨਾਮੁ ਸਾਰੁ ॥**
**ਅਖੀ ਤ ਮੀਟਹਿ ਨਾਕ ਪਕੜਹਿ**
**ਠਗਣ ਕਉ ਸੰਸਾਰੁ ॥ ੧ ॥** ਰਹਾਉ ॥

ਧਨਾਸ. ਮਹਲਾ ੧–੮, ਸਫ਼ਾ ੬੬੨–੬੩

ਉਪਰਲੇ ਸ਼ਬਦ ਤੋਂ ਏਹੋ ਅਨੁਮਾਨ ਲਗਦਾ ਹੈ ਕਿ ਗੁਰੂ ਨਾਨਕ ਸਾਹਿਬ ਦੇ ਵੇਲੇ ਜੋਗ ਦੀ ਕੀ ਹਾਲਤ ਸੀ, ਬਹੁਤ ਸਾਰੇ ਜੋਗੀ ਦਿਖਾਵੇ ਮਾਤ੍ਰ ਜੋਗੀ ਸਨ। ਪ੍ਰਯੋਜਨ ਉਨ੍ਹਾਂ ਦਾ ਧੋਖਾ ਦੇਣਾ ਹੁੰਦਾ ਸੀ। ਪਰ ਗੁਰੂ ਜੀ ਕਹਿੰਦੇ ਹਨ ਕਿ ਹੁਣ ਇਹ ਜੋਗ ਦਾ ਸਮਾਂ ਹੀ ਨਹੀਂ, **'ਕਾਲੁ ਨਾਹੀ ਜੋਗੁ ਨਾਹੀ।'** ਉਹ ਕਾਲ ਬੀਤ ਗਿਆ ਹੈ। ਜੋਗ ਵੀ ਖਤਮ ਹੋ ਗਿਆ ਹੈ। ਹੁਣ ਸਤ ਵਿਵਹਾਰ ਦਾ ਵੀ ਸਮਾਂ ਨਹੀਂ। ਉਹ ਵੀ ਖਤਮ ਹੋ ਗਿਆ ਹੈ। ਜਿਹੜੇ ਇਸ਼ਟ ਸਥਾਨ ਸਨ ਉਹ ਭਰਿਸ਼ਟ ਹੋ ਗਏ। ਪੂਜਾ ਲਈ ਕੋਈ ਮੰਦਿਰ ਨਹੀਂ ਰਹੇ।

ਸਾਰੇ **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਜੋਗ ਦਾ ਵਿਵਰਣ ਬਹੁਤ ਹੈ, ਪਰ ਭਗਤਾਂ ਦੀ ਬਾਣੀ ਵਿਚ ਵਿਵਸਥਾ ਹੋਰ ਹੈ। ਭਗਤ ਕਬੀਰ ਨੇ ਅਤੇ ਭੱਟਾਂ ਨੇ ਜੋਗ ਲਫ਼ਜ਼ ਵਰਤਿਆ ਹੈ, ਪਰ ਹੋਰ ਭਗਤਾਂ ਨੇ ਇਹ ਲਫ਼ਜ਼ ਵਰਤੋਂ ਵਿਚ ਨਹੀਂ ਲਿਆਂਦਾ। ਭਗਤਾਂ ਨੇ ਜੋਗ ਦੇ ਸਾਧਨ ਤੇ ਤਰੀਕੇ ਅਤੇ ਪਦ ਪਦਾਰਥ ਬਹੁਤ ਵਰਤੇ ਹਨ ਕੇਵਲ 'ਜੋਗ' ਲਫ਼ਜ਼ ਇਸਤੇਮਾਲ ਨਹੀਂ ਕੀਤਾ। ਮਿਸਾਲ ਦੇ ਤੌਰ ਤੇ ਭਗਤ ਜੈਦੇਵ ਦੀ ਤੁਕ ਹੈ :—

**ਚੰਦ ਸਤ ਭੇਦਿਆ ਨਾਦ ਸਤ ਪੂਰਿਆ**
**ਸੂਰ ਸਤ ਖੋੜਸਾਦਤੁ ਕੀਆ ॥ ... ॥ ੧ ॥**

ਮਾਰੂ ਜੈਦੇਉ–੧, ਸਫ਼ਾ ੧੧੦੬

ਇਸ ਦੇ ਅਰਥ ਹਨ :—

ਚੰਦ੍ਰਮਾ ਨਾੜੀ ਦੁਆਰਾ ਸੁਆਸ ਅੰਦਰ ਲਏ, ਨਾਦ ਦੁਆਰਾ ਪ੍ਰਾਣਾਂ ਨੂੰ ਰੋਕਿਆ। ਸੂਰਜ ਨਾੜੀ ਦੁਆਰਾ ਸੋਲਾਂ ਮਾਤ੍ਰਾਂ ਦੇ ਮੰਤ੍ਰ ਦਾ ਅਭਿਆਸ ਕੀਤਾ।

**ਚੰਦ ਸਤ** = ਚੰਦ੍ਰ ਨਾੜੀ, ਪਿੰਗਲਾ ਨਾੜੀ ਦੁਆਰਾ ਪ੍ਰਾਣਾਂ ਨੂੰ ਉਤਾਰਨਾ।
**ਭੇਦਿਆ** = ਬੇਧਿਆ, ਵਿੰਨ੍ਹਿਆ, ਅੰਦਰ ਲਏ।
**ਨਾਦ ਸਤ** = ਸੁਖਮਨਾ ਨਾੜੀ (ਵਿਖੇ) ਪ੍ਰਾਣ।
**ਪੂਰਿਆ** = ਰੋਕਿਆ, ਭਰਿਆ।
**ਖੋੜਸਾਦਤੁ** — ਸੋਲਾਂ ਮਾਤ੍ਰਾਂ ਦੇ ਮੰਤ੍ਰ ਦਾ।
**ਕੀਆ** = (ਅਭਿਆਸ) ਕੀਤਾ।

ਭਗਤ **ਜੈਦੇਉ** ਜੀ ਦੀ ਆਪਣੀ ਰਹਿਣੀ ਵਿਚ ਵੀ ਜੋਗ ਸਾਧਨਾ ਦਾ ਅੰਗ ਘਟ ਵਧ ਮੌਜੂਦ ਹੈ । ਪਰ ਗੁਰੂਆਂ ਦੀ ਬਾਣੀ ਵਿਚ ਇਹ ਗੱਲ ਨਹੀਂ । 'ਜੋਗ' ਲਫ਼ਜ਼ ਦਾ ਇਸਤੇਮਾਲ ਬਹੁਤ ਹੈ, ਪਰ ਉਨ੍ਹਾਂ ਦੇ ਉਪਦੇਸ਼ ਦੀ ਧਾਰਾ ਮੰਨੇ ਪਰਮੰਨੇ ਜੋਗ ਦੇ ਤਰੀਕਿਆਂ ਦੇ ਪ੍ਰਤਿਕੂਲ ਹੈ । ਉਨ੍ਹਾਂ ਕੋਸ਼ਿਸ਼ ਕੀਤੀ ਹੈ ਜੋਗ ਉਪਰ ਨਵਾਂ ਰੰਗ ਚੜ੍ਹਾਉਣ ਦੀ । ਉਨ੍ਹਾਂ ਦਾ ਯਤਨ ਸੀ ਕਿ ਜੋਗ ਦਾ ਕਾਇਆ ਕਲਪ ਕੀਤਾ ਜਾਏ, ਉਸ ਦਾ ਪੁਨਰ ਨਿਰਮਾਣ ਹੋਵੇ, ਉਸ ਨੂੰ ਮੁੜ ਕੇ ਗ੍ਰਿਹਸਥ ਦੇ ਜੀਵਨ ਵਿਚ ਰਖ ਕੇ ਹਿਤਕਾਰੀ ਬਣਾਇਆ ਜਾਵੇ । ਇਸੇ ਪਰਥਾਇ ਕਿਹਾ ਹੈ :—

**ਏਹੁ ਜੋਗੁ ਨ ਹੋਵੈ ਜੋਗੀ ਜਿ**
**ਕੁਟੰਬੁ ਛੋਡਿ ਪਰਭਵਣੁ ਕਰਹਿ ॥ ... ॥ ੮॥**

ਰਾਮ. (ਅਸਟ.) ਮਹਲਾ ੩–੧੦, ਸਫ਼ਾ ੯੦੯

ਫੇਰ ਕਿਹਾ ਹੈ :—

**ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ ॥**
**ਨਾਨਕ ਘਰਿ ਬੈਠਿਆ ਜੋਗੁ ਪਾਈਐ**
**ਸਤਿਗੁਰ ਕੈ ਉਪਦੇਸਿ ॥ ੬੪ ॥**

ਸਲੋਕ ਮਹਲਾ ੩, ਸਫ਼ਾ ੧੪੨੦–੨੧

ਜੋਗ ਪ੍ਰਾਪਤ ਕਿਸ ਤਰ੍ਹਾਂ ਹੋ ਸਕਦਾ ਹੈ ? ਗੁਰੂ ਨਾਨਕ ਸਾਹਿਬ ਦਾ ਕਥਨ ਹੈ :—

**ਜੋਗ ਜੁਗਤਿ ਇਵ ਪਾਵਸਿਤਾ ॥**
**ਏਕੁ ਸਬਦੁ ਦੂਜਾ ਹੋਰੁ ਨਾ ਸਤਿ**
**ਕੰਦ ਮੂਲਿ ਮਨੁ ਲਾਵਸਿਤਾ ॥ ੧ ॥ ਰਹਾਉ ॥**

ਗਉੜੀ ਮਹਲਾ ੧–੧੫, ਸਫ਼ਾ ੧੫੫

ਅਰਥ :— ਜੋਗ ਦੀ ਜੁਗਤੀ ਨੂੰ ਇਸ ਤਰ੍ਹਾਂ ਪਾਵੇਂਗਾ, ਕਿ ਕੰਦ ਮੂਲ ਵਿਚ (ਮਨ ਲਾਉਣ ਦੀ ਥਾਵੇਂ ਤੂੰ ਇਕ ਬ੍ਰਹਮ ਵਿਚ) ਮਨ ਨੂੰ ਲਾਈ ਰੱਖੇਂ (ਐਸਾ ਕਿ ਤੇਰੇ ਲਈ) ਇਕ ਬ੍ਰਹਮ ਹੋਵੇ ਹੋਰ ਦੂਜਾ 'ਨਹੀਂ ਹੈ' ਹੋਵੇ । (**ਸੰਥਯਾ**, ਸਫ਼ਾ ੧੦੬੦)

ਜੋਗ ਪ੍ਰਤੀ ਗੁਰੂਆਂ ਦਾ ਰੁਖ਼ ਇਹ ਸੀ ਕਿ :—

**ਅੰਜਨ ਮਾਹਿ ਨਿਰੰਜਨਿ ਰਹੀਐ**
**ਜੋਗ ਜੁਗਤਿ ਇਵ ਪਾਈਐ ॥ ੧ ॥**

ਸੂਹੀ ਮਹਲਾ ੧–੮, ਸਫ਼ਾ ੭੩੦

ਜੋਗ ਦਾ ਪੁਨਰ ਨਿਰਮਾਣ ਗੁਰੂ ਨਾਨਕ ਸਾਹਿਬ ਚਾਹੁੰਦੇ ਸਨ । ਜੋਗ ਦੇ ਇਸ ਨਵੇਂ ਰੂਪ ਦਾ ਨਾਮ ਉਨ੍ਹਾਂ ਨੇ ਸਹਜ ਜੋਗ ਦਿਤਾ । ਇਸ ਦੀ ਨੀਂਹ ਭਗਤੀ ਉਪਰ ਰਖੀ ਇਸ ਕਰਕੇ ਇਸ ਦੀ ਬੁਨਿਆਦੀ ਮੰਜ਼ਿਲ ਨੂੰ 'ਭਗਤਿ ਜੋਗ' ਕਹਿਆ ਹੈ ।

ਇਸੇ ਦੀ ਅਗਲੀ ਛੱਤ ਨੂੰ ਨਾਮ ਦਿਤਾ ਹੈ 'ਸਹਜ ਜੋਗ' ਦਾ । ਗੁਰੂ ਜੀ ਦਾ ਬਚਨ ਹੈ :—

**ਗੁਰਿ ਮਨੁ ਮਾਰਿਓ ਕਰਿ ਸੰਜੋਗੁ ॥**
**ਅਹਿਨਿਸਿ ਰਾਵੇ ਭਗਤਿ ਜੋਗੁ ॥**
**ਗੁਰ ਸੰਤ ਸਭਾ ਦੁਖੁ ਮਿਟੈ ਰੋਗੁ ॥**
**ਜਨ ਨਾਨਕ ਹਰਿ ਵਰੁ ਸਹਜ ਜੋਗੁ ॥ ੪ ॥**

ਬਸੰਤੁ ਮਹਲਾ ੧–੬, ਸਫ਼ਾ ੧੧੭੦

ਯੋਗ ਦਰਸ਼ਨ ਵਿਚ ਯੋਗ ਦਾ ਲੱਛਣ ਚਿਤ ਬ੍ਰਿਤੀਆਂ ਦਾ ਨਿਰੋਧ ਹੈ, ਜਿਸ ਲਈ ਕਠਿਨ ਸਾਧਨਾ ਦਾ ਆਦੇਸ਼ ਹੈ । ਚਿਤ ਬ੍ਰਿਤੀਆਂ ਦੇ ਨਿਰੋਧ ਤੋਂ ਸੰਕੇਤ ਮਨ ਦੀ ਏਕਾਗਰਤਾ ਦਾ ਹੈ । ਗੁਰੂ ਜੀ ਕਹਿ ਰਹੇ ਹਨ ਕਿ ਇਹ ਅਵਸਥਾ ਹੋਰ ਤਰੀਕੇ ਨਾਲ ਵੀ ਪ੍ਰਾਪਤ ਹੋ ਸਕਦੀ ਹੈ । ਉਹ ਉਪਰਲੀਆਂ ਤੁਕਾਂ ਵਿਚ ਦਸ ਰਹੇ ਹਨ :—

**"ਗੁਰਿ ਮਨੁ ਮਾਰਿਓ ਕਰਿ ਸੰਜੋਗੁ ॥"**

"ਮਨ ਦੀ ਏਕਾਗਰਤਾ ਪ੍ਰਾਪਤ ਹੋ ਗਈ ਸੰਜੋਗ (ਮੇਲ) ਦੁਆਰਾ, ਏਹ ਲੋੜ ਗੁਰੂ ਨੇ ਪੂਰੀ ਕਰ ਦਿਤੀ । ਇਹ ਹੁਣ ਦਿਨ ਰਾਤ ਦਾ ਆਹਰ ਹੈ । ਇਹ ਭਗਤਿ ਜੋਗ ਦੇ ਅੰਗ ਹਨ ।" ਪਰ ਇਹ ਵਿਅਕਤੀਗਤ ਚੀਜ਼ ਹੈ । ਇਹ ਏਕਾਂਤਪਸੰਦ ਜੀਵ ਦੀ ਵਸਤ ਹੈ, ਜੋ ਉਸ ਦਾ ਖ਼ਾਸ ਹੱਕ ਹੈ । ਪਰ ਇਹ ਅੰਤਮ ਸ਼ੈ ਨਹੀਂ । ਇਸ ਤੋਂ ਅਗਲਾ ਪੜਾਅ ਹੈ । ਉਹ ਸਾਮਾਜਿਕ ਅੰਗ ਹੈ । ਉਹ ਗੁਰ ਸੰਤ ਸਭਾ ਦਾ ਗੁਰਮੁਖ ਮੇਲਾ ਹੈ, ਉਥੇ ਉਹ ਰੂਹਾਨੀ ਤੰਦਰੁਸਤੀ ਵਸਦੀ ਹੈ ਜੋ ਇਕਾਂਤੀਆਂ ਦੀ ਸਿਹਤ ਨੂੰ ਅਰੋਗਤਾ ਬਖ਼ਸ਼ਦੀ ਹੈ, ਜਿਸ ਨਾਲ ਤਨ ਅਤੇ ਮਨ ਦੋਨੋਂ ਸੁਸਥ ਹੋ ਜਾਂਦੇ ਹਨ । ਏਸ ਸਤਿਸੰਗ ਦੇ ਦੀਵਾਨ ਵਿਚ ਹੀ ਉਹ ਆਨੰਦ ਸਮਾਗਮ ਰਚਿਆ ਜਾਂਦਾ ਹੈ ਜਿਸ ਨਾਲ ਪਤੀ ਪਰਮੇਸ਼ਰ ਨਾਲ ਕਾਜ ਰਚਾਇਆ ਜਾਂਦਾ ਹੈ । ਇਸ ਨੂੰ ਸਹਜ ਜੋਗ ਕਿਹਾ ਹੈ ।

ਸਹਜ ਜੋਗ ਦੇ ਜੀਵਨ ਨੂੰ ਸਫਲਤਾ ਨਾਲ ਗੁਜ਼ਾਰਨ ਲਈ ਵੀ ਜੁਗਤਿ ਹੈ, ਜਿਸ ਦੇ ਅਨੇਕ ਪਹਿਲੂ ਹਨ । ਕਾਰ ਵਿਹਾਰ ਦੇ ਲਹਾਉ ਚੜ੍ਹਾਉ ਵਿਚ ਰਹਿਣਾ, ਗ੍ਰਿਹਸਥ ਦੀਆਂ ਉਲਝਣਾਂ ਵਿਚੋਂ ਸੁਲਝੇ ਤਰੀਕੇ ਨਾਲ ਨਿਰਬਾਹ ਕਰ ਲੈਣਾ, ਫੇਰ ਆਪਣੀ ਅੰਦਰਲੀ ਅਡੋਲਤਾ ਨੂੰ ਪ੍ਰਭੂ ਸ਼ਰਨ ਵਿਚ ਕੇਂਦ੍ਰਿਤ ਕਰਨਾ ਤੇ ਇਸ ਸਾਰੇ ਠਾਠ ਬਾਠ ਨੂੰ ਈਮਾਨਦਾਰੀ ਦੀ ਵਿਉਂਤ ਵਿਚ ਕਾਇਮ ਰਖਣਾ ਤੇ ਆਪ ਨਿਰ-ਹੰਕਾਰ ਹੋ ਕੇ ਹੁਕਮ ਅਤੇ ਰਜ਼ਾ ਦੀ ਰਮਜ਼ ਦੀ ਬੇਪਰਵਾਹੀ ਵਿਚ ਵਿਚਰਨਾ । ਐਸੀ ਜੀਵਨ ਜੁਗਤਿ ਦਾ ਨਾਮ ਗੁਰਮਤਿ ਵਿਚ ਰਾਜ ਜੋਗ ਹੈ । ਇਹ ਉਸ ਜੋਗ ਕੋਲੋਂ ਵਖਰਾ ਹੈ ਜੋ ਪਤੰਜਲੀ ਦਾ ਅਸ਼ਟਾਂਗ ਯੋਗ ਹੈ ਤੇ ਜਿਸ ਦੇ ਨਾਮ

ਨਾਲ ਰਾਜ ਜੋਗ ਦਾ ਖ਼ਿਤਾਬ ਜੁੜ ਗਿਆ ਹੈ । 'ਰਾਜ ਜੋਗ' ਲਫ਼ਜ਼ ਭੱਟਾਂ ਦੇ ਸਵੱਈਏ ਵਿਚ ਜ਼ਿਆਦਾ ਆਉਂਦਾ ਹੈ । ਯਥਾ :—

**ਕਬਿ ਕਲ ਸੁਜਸੁ ਗਾਵਉ ਗੁਰ ਨਾਨਕ**
**ਰਾਜੁ ਜੋਗੁ ਜਿਨਿ ਮਾਣਿਓ ॥ ੨ ॥**

ਸਵਈ. ਮਹਲੇ ੧ ਕੇ, ਸਫ਼ਾ ੧੩੮੯

ਇਹ ਤੁਕ ਕਈ ਹੋਰ ਸਵੱਈਆਂ ਵਿਚ ਦੁਹਰਾਈ ਗਈ ਹੈ । 'ਰਾਜ ਜੋਗ' ਦੀ ਵਰਤੋਂ ਬਹੁਤ ਹੈ, ਘਟ ਤੋਂ ਘਟ ਦਸ ਵਾਰ ਹੈ, ਭੱਟਾਂ ਨੇ ਸਹਜ ਜੋਗ ਪਦ ਵੀ ਵਰਤਿਆ ਹੈ । ਯਥਾ :—

**ਗੁਰ ਅਰਜੁਨ ਕਲੁਚਰੈ ਤੈ**
**ਸਹਜਿ ਜੋਗੁ ਨਿਜੁ ਪਾਇਯਉ ॥ ੮ ॥**

ਸਵਈ. ਮਹਲੇ ੫ ਕੇ, ਸਫ਼ਾ ੧੪੦੮

ਅਤੇ

**ਜਪੁ ਕਲ ਸੁਜਸੁ ਨਾਨਕ ਗੁਰ**
**ਸਹਜੁ ਜੋਗੁ ਜਿਨਿ ਮਾਣਿਓ ॥ ੯ ॥**

ਸਵਈ. ਮਹਲੇ ੧ ਕੇ, ਸਫ਼ਾ ੧੩੯੦

ਭੱਟਾਂ ਨੇ 'ਭਗਤਿ ਜੋਗ' ਪਦ ਵੀ ਵਰਤਿਆ ਹੈ । ਯਥਾ :—

**ਭਗਤਿ ਜੋਗ ਕੌ ਜੈਤਵਾਰੁ ਹਰਿ**
**ਜਨਕੁ ਉਪਾਯਉ ॥ ... ॥ ੧ ॥**

ਸਵਈ. ਮਹਲੇ ੫ ਕੇ, ਸਫ਼ਾ ੧੪੦੭

ਗੁਰੂ ਨਾਨਕ ਨੇ 'ਰਾਜ ਜੋਗ' ਪਦ ਨਹੀਂ ਵਰਤਿਆ, ਪਰ ਉਨ੍ਹਾਂ ਦਾ ਸਹਜ ਜੋਗ ਦਾ ਵਰਤਣਾ ਬੜੇ ਕੁਸ਼ਾਦਾ ਦਾਇਰੇ ਵਿਚ ਹੈ । ਯਥਾ :—

**ਗੁਰ ਕਾ ਸਬਦੁ ਮਨੈ ਮਹਿ**
**ਮੁੰਦ੍ਰਾ ਖਿੰਥਾ ਖਿਮਾ ਹਢਾਵਉ ॥**
**ਜੋ ਕਿਛੁ ਕਰੈ ਭਲਾ ਕਰਿ ਮਾਨਉ**
**ਸਹਜ ਜੋਗ ਨਿਧਿ ਪਾਵਉ ॥ ੧ ॥**

ਆਸਾ ਮਹਲਾ ੧–੩੭, ਸਫ਼ਾ ੩੫੯–੬੦

ਚਾਹੇ ਸਹਜ ਜੋਗ ਵਿਚ ਬਹੁਤ ਕੁਛ ਸਮਾ ਜਾਂਦਾ ਹੈ, ਪਰ ਰਾਜ ਜੋਗ ਦੀ ਮਟਕ ਵਖਰੀ ਹੈ ।

ਭੱਟਾਂ ਦੀ ਵਿਚਾਰਧਾਰਾ ਦੇ ਸਨਮੁਖ ਜਨਕ ਰਾਜਾ ਸੀ, ਜਿਸ ਤੋਂ ਉਨ੍ਹਾਂ ਨੂੰ ਰਾਜ ਜੋਗ ਪਦ ਦੀ ਪ੍ਰੇਰਨਾ ਮਿਲਦੀ ਹੈ । ਜਨਕ ਸ਼ਾਹੀ ਅਧਿਕਾਰ ਕਰ ਕੇ ਰਾਜਾ ਸੀ ਤੇ ਰਾਜਾ ਹੁੰਦਿਆਂ ਹੋਇਆਂ ਉਹ ਗਿਆਨੀ ਵੀ ਸੀ ਤੇ ਜੋਗੀ ਵੀ । ਇਸ ਕਰਕੇ ਉਸ ਲਈ 'ਰਾਜ ਜੋਗ' ਦੀ ਵਰਤੋਂ ਲਫ਼ਜ਼ੀ ਮਾਇਨਿਆਂ ਵਿਚ ਸਫ਼ਲ ਹੋ ਜਾਂਦੀ ਹੈ । ਸੋ ਇਸ ਕਾਰਨ ਜ਼ਰੂਰਤ ਰਹਿੰਦੀ ਹੈ ਕਿ ਇਸ ਦੀ ਵਰਤੋਂ ਵਧੇਰੇ ਮੋਕਲੇ ਦਾਇਰੇ ਵਿਚ ਕਿਸ ਤਰ੍ਹਾਂ ਸਫ਼ਲ ਹੋ ਸਕੇ ।

ਗੁਰੂ ਅਰਜਨ ਦੇਵ ਜੀ ਦਾ ਸ਼ਬਦ ਹੈ :—

**ਥਿਰ ਥਿਰ ਚਿਤ ਥਿਰ ਹਾਂ ॥**
**ਬਨੁ ਗ੍ਰਿਹੁ ਸਮਸਰਿ ਹਾਂ ॥**
**ਅੰਤਰਿ ਏਕ ਪਿਰ ਹਾਂ ॥**
**ਬਾਹਰਿ ਅਨੇਕ ਧਰਿ ਹਾਂ ॥**
**ਰਾਜਨ ਜੋਗੁ ਕਰਿ ਹਾਂ ॥**
**ਕਹੁ ਨਾਨਕ ਲੋਗ ਅਲੋਗੀ ਰੀ ਸਖੀ ॥ ੨ ॥**

ਆਸਾਵ. ਮਹਲਾ ੫–੧੫੭, ਸਫ਼ਾ ੪੦੯

ਇਸ ਵਿਚ ਰਾਜ ਜੋਗ ਦਾ ਨਕਸ਼ਾ ਹੈ । ਉਹ ਪੁਰਜ਼ੇ ਵਖ ਵਖ ਨਜ਼ਰ ਆ ਜਾਂਦੇ ਹਨ ਜਿੰਨ੍ਹਾਂ ਤੋਂ ਬਣੀ ਰਾਜ ਜੋਗ ਦੀ ਪ੍ਰਾਣ ਕਲਾ ਚਲ ਰਹੀ ਹੈ । ਕਿਹਾ ਹੈ, **'ਅੰਤਰਿ ਏਕ ਪਿਰ ਹਾਂ ॥ ਬਾਹਰਿ ਅਨੇਕ ਧਰਿ ਹਾਂ ॥'** ਇਸ ਦਾ ਅਰਥ ਹੈ ਕਿ ਹਿਰਦੇ ਅੰਦਰ ਤਾਂ ਇਕ ਪ੍ਰੀਤਮ ਵਸਾਇਆ ਹੈ ਜਿਸ ਨੂੰ ਪਿਆਰ ਕਰਦਾ ਹਾਂ । ਬਾਹਰ ਅਨੇਕ ਕੰਮ ਸਾਰ ਲੈਂਦਾ ਹਾਂ । ਇਹ ਅੰਦਰ ਅਤੇ ਬਾਹਰ ਦੀ ਖੇਡ ਹੈ ਜੋ ਦੋ ਮੈਦਾਨਾਂ ਵਿਚ ਇਕੋ ਵਕਤ ਖੇਡੀ ਜਾਣੀ ਹੈ । ਅੰਦਰ ਦੀ ਏਕਤਾ ਅਤੇ ਬਾਹਰ ਦੀ ਅਨੇਕਤਾ, ਦੋਨਾਂ ਨੂੰ ਸਮਸਰ ਚਲਾਉਣਾ ਹੈ । ਵਾਧ ਘਾਟ ਨਹੀਂ ਹੋਣ ਦੇਣੀ । ਪਰ ਜੇ ਫ਼ਰਕ ਪੈ ਜਾਏ ਤਾਂ ਉਸ ਨੂੰ ਉਸੀ ਦਮ ਠੀਕ ਕਰਨਾ ਹੈ । ਫ਼ਰਕ ਦੇ ਕਾਰਣ ਚਿਤ ਦੀ ਸਥਿਰਤਾ ਵਿਚ ਕਸਰ ਆ ਜਾਂਦੀ ਹੈ । ਉਸ ਨੂੰ ਫਿਰ ਠੀਕ ਕਰਨਾ ਪੈਂਦਾ ਹੈ ਇਸ ਕਰਕੇ ਕਿਹਾ ਹੈ :— **'ਥਿਰ ਥਿਰ ਚਿਤ ਥਿਰ ਹਾਂ'**, ਤਿੰਨ ਵਾਰ ਥਿਰ ਕਹਿਣ ਨਾਲ ਸਥਿਰ ਕਰਨ ਦੀ ਪ੍ਰਕ੍ਰਿਆ ਹਿਲਦੀ ਜੁਲਦੀ ਮੂਰਤ ਵਾਕੁਣ ਚਿਤਰੀ ਜਾਂਦੀ ਹੈ । ਘਰ ਅਤੇ ਬਨ (ਜੰਗਲ) ਨੂੰ ਸਮਸਰ (ਇਕੋ ਜਿਹਾ) ਕਰਨ ਲਈ ਜੋ ਅਮਲ ਹੈ ਉਹ ਵੀ ਜੀਉਂਦੀ ਜਾਗਦੀ ਮੂਰਤ ਵਾਕੁਣ ਉਕਰਿਆ ਜਾਂਦਾ ਹੈ । ਸਹਜ ਜੋਗ ਜੇ ਇਕ ਛਾਬੇ ਦੀ ਚੀਜ਼ ਸੀ ਤਾਂ ਰਾਜ ਜੋਗ ਦੋ ਪੱਲੜੇ ਦਾ ਤਰਾਜ਼ੂ ਹੈ, ਜਿਸ ਨੂੰ ਸਾਂਵੇ ਤੋਲ ਜੋਖਣਾ ਹੈ । ਰਾਜ ਜੋਗ ਵਿਚ ਸਾਮਾਜਿਕ ਪਹਿਲੂ ਵੀ ਹੈ, ਇਸ ਵਿਚ ਭਾਈਚਾਰੇ ਦੀਆਂ ਸਮੱਸਿਆਵਾਂ ਦਾ ਅੰਗ ਵੀ ਹੈ । ਇਸ ਦਾ ਖ਼ਾਸ ਮੰਤਵ ਹੈ । ਆਪਣੀ ਪਰਮਾਰਥਿਕ ਸ੍ਰੇਸ਼ਟਤਾ ਨਾਲ ਚੌਗਿਰਦੇ ਨੂੰ ਉੱਚਾ ਕਰਨਾ ਇਸ ਦਾ ਮਨੋਰਥ ਹੈ । ਐਸੀ ਜੀਵਨ ਜੁਗਤੀ ਦਾ ਨਾਮ ਰਾਜ ਜੋਗ ਹੈ । ਐਸ ਤਰ੍ਹਾਂ **ਸ੍ਰੀ ਗੁਰੂ ਗ੍ਰੰਥ ਸਾਹਿਬ** ਦੇ ਉਪਦੇਸ਼ਾਂ ਵਿਚ ਹਠਯੋਗ ਦੀ ਕਾਇਆ ਪਲਟ ਜਾਂਦੀ ਹੈ । ਉਹ ਪਹਿਲੇ ਭਗਤੀ ਵਲ ਝੁਕਦਾ ਹੈ, ਫਿਰ ਸਹਜਧਾਰੀ ਬਣਦਾ ਹੈ, ਫਿਰ ਸਿੱਖੀ ਧਾਰਨ ਕਰ ਲੈਂਦਾ ਹੈ । ਇਸ ਤਰ੍ਹਾਂ ਇਕ ਤਿਆਰ ਬਰ-ਤਿਆਰ ਸਿਦਕੀ ਬ੍ਰਹਮ ਗਿਆਨੀ, ਪਰਉਪਕਾਰੀ, ਕਰਮ ਯੋਗੀ ਗ੍ਰਿਹਸਤੀ ਦੀ ਤਸਵੀਰ ਖਿਚੀ ਜਾਂਦੀ ਹੈ, ਜਿਸ ਦਾ ਨਿਹਚਾ ਹਰ ਮੈਦਾਨ ਫਤਹ ਵਾਲੇ ਭਰੋਸੇ ਦਾ ਹੈ ।

ਇਹ ਹੈ ਰਾਜ ਜੋਗੀ। **ਸ੍ਰੀ ਗੁਰੂ ਗ੍ਰੰਥ ਸਾਹਿਬ** ਦੀ ਸੰਕਲਨਾ ਦੇ ਬਾਅਦ ਇਸ ਆਦਰਸ਼ ਨੇ ਕਾਰਜ ਕੁਸ਼ਲਤਾ ਦਾ ਮੈਦਾਨ ਮੱਲਿਆ। ਗੁਰੂ ਹਰਿਗੋਬਿੰਦ, ਇਨ੍ਹਾਂ ਦੇ ਸਪੁੱਤਰ ਗੁਰੂ ਤੇਗ ਬਹਾਦਰ ਤਿਨ੍ਹਾਂ ਦੇ ਸਪੁੱਤਰ ਗੁਰੂ ਗੋਬਿੰਦ ਸਿੰਘ ਜੀ ਨੇ ਕਠਿਨ ਸੇਵਾ ਦਾ ਬੀੜਾ ਚੁੱਕਿਆ। ਉਹ ਕੇਵਲ ਬਾਹਰਲੇ ਮੌਕਿਆਂ ਦੀਆਂ ਮੰਗਾਂ ਨੂੰ ਪੂਰਾ ਕਰਨ ਹਿਤ ਨਹੀਂ ਸੀ, ਉਸ ਵਿਚ ਅੰਦਰ ਦੇ ਭੇਦ ਸਨ। ਰਾਜ ਜੋਗੀ ਦੀ ਸ਼ਖ਼ਸੀਅਤ ਦੇ ਵਿਕਾਸ ਵਿਚ ਅੰਦਰ ਦਾ ਜਜ਼ਬਾ ਇਕ ਮਜਬੂਰੀ ਪੈਦਾ ਕਰਦਾ ਹੈ। ਪਰਉਪਕਾਰ ਦਾ ਵਲਵਲਾ ਠੱਲ੍ਹਿਆ ਨਹੀਂ ਜਾਂਦਾ। ਕੁਰਬਾਨੀ ਦਾ ਜੁੱਸਾ ਆਪਣੀ ਹੱਦ ਪਾਬੰਦੀ ਤੋੜ ਕੇ ਬਲੀਦਾਨ ਦੀ ਜਗਵੇਦੀ ਉਤੇ ਆ ਖੜਾ ਹੁੰਦਾ ਹੈ। ਇਹ ਕਿਉਂ ਹੈ ? ਰਾਜ ਜੋਗੀ ਦੇ ਅੰਦਰ ਕੀ ਮਜਬੂਰੀ ਹੈ ? ਉਹ 'ਸਰਬ ਮੁਕਤੀ' ਦਾ ਇੱਛੁਕ ਹੈ। ਉਹ 'ਸਭ' ਦਾ ਉੱਧਾਰ ਚਾਹੁੰਦਾ ਹੈ। ਆਪਣੀ ਮੋਖ਼ਸ਼ ਦੇ ਨਾਲ ਹੀ ਉਹ ਦੂਜਿਆਂ ਦਾ ਛੁਟਕਾਰਾ ਕਰਦਾ ਹੈ। ਐਸੀ ਅਵਸਥਾ ਲਈ ਕਿਹਾ ਹੈ :—

**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥ ੧ ॥**

ਜਪੁਜੀ, ਸਫ਼ਾ ੮

੫

ਗੁਰੂ ਜੀ ਯੋਗ ਦੇ ਨਿਉਲੀ ਆਦਿਕ ਹਠ ਨਾਲ ਕੀਤੇ ਕਰਮਾਂ ਨੂੰ ਪਾਖੰਡ ਧਰਮ ਕਹਿ ਰਹੇ ਹਨ। ਹਠ ਨਾਲ ਮਨ ਨੂੰ ਮਾਰਨ ਦੇ ਸਾਧਨਾਂ ਉਤੇ ਕਿੰਤੂ ਹੈ। ਪਰ ਹਠ ਚੀਜ਼ ਕੀ ਹੈ ? ਇਸ ਵਿਚ ਜ਼ਬਰਦਸਤੀ ਦਾ ਅੰਸ਼ ਹੈ। ਇਸ ਵਿਚ ਕਿਸੇ ਚੀਜ਼ ਨੂੰ ਆਪਣੀ ਰੁਚੀ ਦੇ ਉਲਟ ਜ਼ੋਰ ਨਾਲ ਕਰਨ ਦਾ ਤੱਤ ਹੈ। ਗੁਰੂ ਜੀ ਜਿਸ ਗੱਲ ਲਈ ਪ੍ਰੇਰਨਾ ਕਰ ਰਹੇ ਹਨ, ਉਹ ਇਹ ਹੈ ਕਿ ਸਾਡੇ ਸਾਧਨ ਐਸੇ ਹੋਣੇ ਚਾਹੀਦੇ ਹਨ ਜੋ ਸਿੱਧੇ ਸਾਦੇ ਹਨ, ਜੋ ਤਬੀਅਤ ਦੇ ਅਨੁਕੂਲ ਹਨ, ਜੋ ਸੁਭਾਵ ਦੇ ਵਿਰੁਧ ਨਹੀਂ, ਜੋ ਮਨ ਨੂੰ ਕਸ਼ਟ ਦੇਣ ਵਾਲੇ ਨਹੀਂ। ਉਨ੍ਹਾਂ ਏਸ ਕਰਕੇ ਸੰਕੇਤ ਕੀਤਾ ਹੈ :—

**ਕੁਦਰਤਿ ਦੇਖਿ ਰਹੇ ਮਨੁ ਮਾਨਿਆ ॥ ... ॥ ੧੫ ॥**

ਮਾਰੂ (ਸੋਲਹੇ) ਮਹਲਾ ੧–੨੨, ਸਫ਼ਾ ੧੦੪੩

ਇਹ ਉਸ ਸ਼ਬਦ ਦੇ ਅੰਤ ਵਲ ਕਿਹਾ ਹੈ ਜਿਸ ਵਿਚ "**ਨਿਉਲੀ ਕਰਮ ਭੁਇਅੰਗਮ ਭਾਠੀ**" ਦਾ ਨਿਸ਼ੇਧ ਕੀਤਾ ਹੈ।

ਇਸ ਵਿਚ ਇਸ਼ਾਰਾ ਹੈ ਕਿ ਮਨ ਨੂੰ ਠੀਕ ਕਰਨ ਲਈ ਹਠ ਦੇ ਮੁਕਾਬਲੇ ਉਪਰ ਇਕ ਹੋਰ ਤਰੀਕਾ ਵੀ ਹੈ ਜੋ ਜ਼ਿਆਦਾ ਸੁਭਾ ਨਾਲ ਮਿਲਦਾ ਹੈ। ਇਸ ਸੰਬੰਧ ਵਿਚ ਉਨ੍ਹਾਂ ਪਦ '**ਕੁਦਰਤਿ**' ਵਰਤਿਆ ਹੈ।

੬

'ਕੁਦਰਤਿ' ਪਦ ਦੀ ਵਰਤੋਂ ਵਿਚ ਕੁਛ ਨਿਰਾਲਾ ਗੁਣ ਪ੍ਰਭਾਵ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਆਈ ਭਗਤ ਬਾਣੀ ਵਿਚ ਇਹ ਪਦ ਨਹੀਂ ਆਉਂਦਾ। ਸਿਵਾਇ ਇਕ ਵੇਰ ਦੇ ਜਿਥੇ ਕਬੀਰ ਜੀ ਕਹਿੰਦੇ ਹਨ :—

**ਅਵਲਿ ਅਲਹ ਨੂਰੁ ਉਪਾਇਆ**
**ਕੁਦਰਤਿ ਕੇ ਸਭ ਬੰਦੇ ॥**
**ਏਕ ਨੂਰ ਤੇ ਸਭੁ ਜਗੁ ਉਪਜਿਆ**
**ਕਉਨ ਭਲੇ ਕੋ ਮੰਦੇ ॥ ੧ ॥**

ਪ੍ਰਭਾਤੀ (ਬਿਭਾਸ) ਕਬੀਰ–੩, ਸਫ਼ਾ ੧੩੪੯

ਕਬੀਰ ਜੀ ਜ਼ਾਤ ਭੇਦ ਬਾਬਤ ਵਿਚਾਰ ਪ੍ਰਗਟ ਕਰ ਰਹੇ ਹਨ। ਜਨਮ ਕਰਕੇ ਕੋਈ ਉੱਚਾ ਨੀਵਾਂ ਨਹੀਂ। ਸਾਰੇ ਇਕੋ ਜਿਹੇ ਹਨ। ਸਾਰਿਆਂ ਦਾ ਜਨਮ ਇਕੋ ਕੁੱਖ ਤੋਂ ਹੈ। ਉਹ ਕੁਦਰਤ ਨੂੰ ਸਮਾਜਕ ਸੁਧਾਰ ਦੇ ਪੱਖ ਵਿਚ ਵਰਤ ਰਹੇ ਹਨ। ਸਾਰਿਆਂ ਦਾ ਨਿਕਾਸ ਇਕੋ ਸਮਾਨ ਸ੍ਰੋਤ ਤੋਂ ਹੈ। ਕਬੀਰ ਜੀ ਦਾ ਇਸ਼ਾਰਾ ਉਤਪਤੀ ਸਥਾਨ ਦੀ ਸਮਰੂਪਤਾ ਵਲ ਹੈ। ਜਿਥੋਂ ਸਭ ਦੀ ਪੈਦਾਇਸ਼ ਹੈ। ਇਹ ਗੱਲ ਇਸ ਪ੍ਰਮਾਣ ਤੋਂ ਸਪਸ਼ਟ ਹੋ ਜਾਂਦੀ ਹੈ ਜਿਥੇ ਉਨ੍ਹਾਂ ਨਿਖੇਧੀ ਵਾਲੀ ਤਨਜ਼ ਵਿਚ ਕਿਹਾ ਹੈ :—

**ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥**
**ਤਉ ਆਨ ਬਾਟ ਕਾਹੇ ਨਹੀ ਆਇਆ ॥ ੨ ॥**

ਗਉੜੀ ਕਬੀਰ–੭, ਸਫ਼ਾ ੩੨੪

ਇਸ ਲਿਹਾਜ਼ ਨਾਲ ਅਸੀਂ ਕਹਿ ਸਕਦੇ ਹਾਂ ਕਿ ਭਗਤ ਬਾਣੀ ਵਿਚ 'ਕੁਦਰਤਿ' ਪਦ ਦੀ ਵਰਤੋਂ ਦਾ ਅਭਾਵ ਹੈ। ਹਾਂ, ਭੱਟਾਂ ਦੀ ਬਾਣੀ ਵਿਚ ਇਸ ਦਾ ਜ਼ਿਕਰ ਹੈ। ਬਲਵੰਡਿ ਭੱਟ ਨੇ ਕਿਹਾ ਹੈ :—

**ਕੁਦਰਤਿ ਅਹਿ ਵੇਖਾਲੀਅਨੁ ਜਿਣਿ**
**ਐਵਡ ਪਿਡ ਠਿਣਕਿਓਨੁ ॥**
**ਲਹਣੇ ਧਰਿਓਨੁ ਛਤੁ ਸਿਰਿ**
**ਅਸਮਾਨਿ ਕਿਆੜਾ ਛਿਕਿਓਨੁ ॥ ... ॥ ੪ ॥**

ਰਾਮ. (ਵਾਰ) ਸਤਾ ਬਲਵੰਡਿ, ਸਫ਼ਾ ੯੬੭

ਇਥੇ ਕੁਦਰਤਿ ਦਾ ਅਰਥ ਕ੍ਰਿਸ਼ਮਾਂ ਜਾਂ ਕਰਾਮਾਤ ਹੈ। ਤੁਕ ਦਾ ਭਾਵ ਇਹ ਹੈ :—

ਜਿਨ੍ਹਾਂ (ਗੁਰੂ ਨਾਨਕ ਨੇ) ਐਡੇ ਵੱਡੇ ਪਿੰਡ (ਲਹਣੇ ਨੂੰ) ਪਰਖਿਓ ਨੇ (ਉਨ੍ਹਾਂ ਨੇ) ਆਹ ਕੁਦਰਤ (ਪਰਤੱਖ) ਵਿਖਾਈ (ਕਿ)

ਲਹਿਣੇ ਦੇ ਸਿਰ ਤੇ ਛਤ੍ਰ ਧਰ ਦਿਤੋ ਨੇ ਤੇ ਅਸਮਾਨ ਤੀਕ ਉਸ ਦੀ ਵਡਿਆਈ ਪਹੁੰਚਾਈਓ ਨੇ ।

(**ਖਾਲਸਾ ਟ੍ਰੈਕਟ ਸੁਸਾਇਟੀ**, ਟ੍ਰੈਕਟ ਨੰਬਰ ੩੯੦)

ਇਸ ਤਰ੍ਹਾਂ ਬਲਵੰਡਿ ਭੱਟ ਨੇ ਕੁਦਰਤਿ ਸ਼ਬਦ ਵਰਤਿਆ ਹੈ । ਇਸ ਤੋਂ ਅਗਲੀ ਪਉੜੀ ਵਿਚ ਫੇਰ 'ਕੁਦਰਤੀ ਨੂਰੁ' ਆਇਆ ਹੈ। ਭੱਟਾਂ ਦੀ ਬਾਣੀ ਵਿਚ 'ਕੁਦਰਤਿ' ਪਦ ਬੜੇ ਸੰਜਮ ਵਿਚ ਅਤੇ ਬੜੇ ਸੰਕੋਚਵੇਂ ਅਰਥਾਂ ਵਿਚ ਹੈ । ਪਰ ਗੁਰੂਆਂ ਦੀ ਬਾਣੀ ਦਾ ਰੁਖ਼ ਨਿਰਾਲਾ ਹੈ। ਕੁਦਰਤਿ ਸਰਬੱਤ ਵਿਚ ਫੈਲੀ ਹੋਈ ਹੈ । ਸਰਬ ਵਿਆਪੀ ਹੈ । ਅਸਮਾਨ ਤੋਂ ਪਾਤਾਲ ਤਕ ਇਸ ਦਾ ਪਸਾਰਾ ਹੈ :—

ਮ: ੧ ॥
**ਕੁਦਰਤਿ ਦਿਸੈ ਕੁਦਰਤਿ ਸੁਣੀਐ**
**ਕੁਦਰਤਿ ਭਉ ਸੁਖ ਸਾਰੁ ॥**
**ਕੁਦਰਤਿ ਪਾਤਾਲੀ ਆਕਾਸੀ**
**ਕੁਦਰਤਿ ਸਰਬ ਆਕਾਰੁ ॥ ... ॥ ੨ ॥**

ਆਸਾ (ਵਾਰ) ਮਹਲਾ ੧–੩, ਸਫ਼ਾ ੪੬੪

ਗੁਰੂ ਨਾਨਕ ਨੇ ਲਫ਼ਜ਼ 'ਕੁਦਰਤਿ' ਬਹੁਤ ਵੇਰ ਵਰਤਿਆ ਹੈ। ਏਸੇ ਤਰ੍ਹਾਂ ਗੁਰੂ ਅਰਜਨ ਦੇਵ ਜੀ ਨੇ ਵੀ ਇਸ ਨੂੰ ਇਸਤੇਮਾਲ ਕੀਤਾ ਹੈ, ਤੀਜੀ ਅਤੇ ਚੌਥੀ ਪਾਤਸ਼ਾਹੀ ਦੇ ਸ਼ਬਦਾਂ ਵਿਚ ਵੀ ਇਹ ਕਿਸੇ ਹੱਦ ਤਕ ਮੌਜੂਦ ਹੈ, ਪਰ ਭਗਤਾਂ ਦੀ ਬਾਣੀ ਵਿਚ ਇਸ ਦੀ ਘਾਟ ਪਰਤੱਖ ਹੈ ।

ਭਾਰਤ ਦੇ ਫਲਸਫ਼ੇ ਵਿਚ ਕੁਛ ਖਾਸ ਗੱਲਾਂ ਹਨ, ਜਿਨ੍ਹਾਂ ਬਾਬਤ ਜ਼ਿਕਰ ਕਰਨਾ ਜ਼ਰੂਰੀ ਹੈ । ਹਿੰਦੂ ਚਿੰਤਨਧਾਰਾ ਇਕ ਸੀਮਿਤ ਦਾਇਰੇ ਵਿਚ ਚਲਦੀ ਹੈ। ਇਸ ਦੇ ਘੇਰੇ ਵਿਚ ਤਿੰਨ ਵੱਡੇ ਵਿਚਾਰ ਹਨ : ਕਰਮ, ਆਵਾਗੌਣ ਅਤੇ ਮਾਇਆ । ਇਹ ਤਿੰਨ ਐਸੇ ਨੁਕਤੇ ਹਨ ਕਿ ਬਹੁਤੇ ਸ਼ਾਸਤ੍ਰ ਇਨ੍ਹਾਂ ਦੀਆਂ ਪੇਚੀਦਗੀਆਂ ਨੂੰ ਹਲ ਕਰਨ ਵਿਚ ਜੁਟੇ ਰਹਿੰਦੇ ਹਨ । ਆਸਤਿਕਾਂ ਦਾ, ਨਾਸਤਿਕਾਂ ਦਾ, ਬੋਧੀਆਂ ਦਾ, ਜੈਨੀਆਂ ਦਾ, ਵੇਦਾਂਤੀਆਂ ਦਾ ਅਤੇ ਕਰਮ-ਮਾਰਗੀਆਂ ਦਾ ਪਰਸਪਰ ਵਾਦ ਵਿਵਾਦ ਇਸੇ ਹਲਕੇ ਦੇ ਅੰਦਰ ਰਹਿੰਦਾ ਹੈ । ਇਨ੍ਹਾਂ ਤਿੰਨ ਖ਼ਿਆਲਾਂ ਨੇ ਆਪਣੇ ਆਪ ਵਿਚ ਇਕ ਐਸੀ ਤਿਕੋਨ ਸ਼ਕਲ ਦੀ ਚੌਕਾਠ ਰਚੀ ਹੋਈ ਹੈ ਕਿ ਸਾਰੇ ਦਾਰਸ਼ਨਿਕ ਇਸੇ ਚੌਕਠੇ ਘੇਰੇ (frame) ਵਿਚ ਆਪੋ ਆਪਣੇ ਅਸੂਲਾਂ ਦੀ ਤਸਵੀਰ ਜੜਦੇ ਹਨ ।

ਕਰਮ, ਆਵਾਗੌਣ ਅਤੇ ਮਾਇਆ ਸੰਬੰਧੀ ਕਿਸਮ ਕਿਸਮ ਦੇ ਖਿਆਲਾਂ ਨੇ ਰਲ ਕੇ ਜੋ ਕੁਛ ਪਿੰਜਰ ਪੈਦਾ ਕੀਤਾ ਹੈ ਉਸ ਦੇ ਵਿਚ ਹੀ ਭਾਰਤਵਰਸ਼ ਦੇ ਫ਼ਲਸਫ਼ੇ ਦਾ ਵਿਕਾਸ ਹੈ। ਕੀ ਕੋਈ ਖ਼ਿਆਲ ਐਸੇ ਹਨ ਜੋ ਇਸ ਢਾਂਚੇ ਦੀਆਂ ਹੱਦਾਂ ਤੋਂ ਬਾਹਰ ਨਿਕਲ ਜਾਂਦੇ ਹਨ ? ਐਸਾ ਸੋਚਣਾ ਮੁਸ਼ਕਲ ਗੱਲ ਲਗਦੀ ਹੈ। ਪਰ ਜਿਸ ਵੇਲੇ **ਸ੍ਰੀ ਗੁਰੂ ਗ੍ਰੰਥ ਸਾਹਿਬ** ਦਾ ਮੁਤਾਲਿਆ ਏਸ ਨੁਕਤੇ ਨੂੰ ਖ਼ਿਆਲ ਵਿਚ ਰੱਖ ਕੇ ਕੀਤਾ ਜਾਵੇ ਤਾਂ ਕੁਛ ਸਰਧਨ (positive) ਤੱਤ ਪੱਲੇ ਪੈਂਦੇ ਹਨ। ਇਹ ਨਤੀਜਾ ਉਸ ਪਾਠ ਅਭਿਆਸ ਤੋਂ ਨਿਕਲਦਾ ਹੈ ਜੋ ਹਰ ਇਕ ਲਫ਼ਜ਼ ਦੀ ਘੋਖ ਨੂੰ ਅਨੇਕ ਪਹਿਲੂਆਂ ਤੋਂ ਖੋਜ ਦਾ ਵਿਸ਼ਯ ਬਣਾਉਂਦਾ ਹੈ ਅਤੇ ਦਾਰਸ਼ਨਿਕ ਪੱਖ ਨੂੰ ਨਜ਼ਰੋਂ ਓਹਲੇ ਨਹੀਂ ਕਰਦਾ ।

ਅਸੀਂ ਪਿਛੇ ਜ਼ਿਕਰ 'ਕੁਦਰਤਿ' ਦਾ ਕਰ ਆਏ ਹਾਂ । ਇਸ ਤੁਕ ਨੂੰ ਫਿਰ ਵਿਚਾਰਦੇ ਹਾਂ :—

ਮ: ੧ ॥
**ਕੁਦਰਤਿ ਦਿਸੈ ਕੁਦਰਤਿ ਸੁਣੀਐ**
**ਕੁਦਰਤਿ ਭਉ ਸੁਖ ਸਾਰੁ ॥**
**ਕੁਦਰਤਿ ਪਾਤਾਲੀ ਆਕਾਸੀ**
**ਕੁਦਰਤਿ ਸਰਬ ਆਕਾਰੁ ॥ ... ॥ ੨ ॥**

ਆਸਾ (ਵਾਰ) ਮਹਲਾ ੧–੩, ਸਫ਼ਾ ੪੬੪

**ਟੀਕਾ ਫਰੀਦਕੋਟ** ਨੇ ਇਨ੍ਹਾਂ ਤੁਕਾਂ ਦੇ ਅਰਥਾਂ ਵਿਚ "ਮਾਇਆ" ਨੂੰ ਹੀ ਲਿਆ ਹੈ । ਯਥਾ :—

"ਜੋ ਕੁਛ ਦਿਖਾਈ ਪੜਤਾ ਹੈ ਸੋ ਮਾਇਆ ਰੂਪ ਹੈ ਔ ਜੋ ਸੁਨਾਈ ਪੜਤਾ ਸੋ ਭੀ ਮਾਇਆ ਰੂਪ ਹੈ... ਪਾਤਾਲੋਂ ਔ ਆਕਾਸੋਂ ਮੈਂ ਮਾਇਆ ਹੈ ਔ ਸਰਬ ਸਰੀਰ ਮਾਇਆ ਰੂਪ ਹੈ ।"

ਲਫ਼ਜ਼ 'ਕੁਦਰਤਿ' ਦੇ ਅਰਥ, ਕੋਸ਼ਾਂ ਨੇ ਮਾਇਆ ਆਦਿਕ ਕੀਤੇ ਹਨ। ਗੁਰੂ ਜੀ ਲਈ ਵੀ ਇਹ ਸੁਤੰਤਰਤਾ ਸੀ ਕਿ ਉਹ 'ਕੁਦਰਤਿ' ਦੀ ਥਾਂ 'ਮਾਇਆ' ਹੀ ਵਰਤਦੇ, ਪਰ ਉਨ੍ਹਾਂ ਐਸਾ ਨਹੀਂ ਕੀਤਾ ।

ਸਵਾਲ ਪੈਦਾ ਹੁੰਦਾ ਹੈ ਕਿ ਕੀ ਇਸ ਦਾ ਕੋਈ ਖ਼ਾਸ ਪ੍ਰਯੋਜਨ ਸੀ ? ਜਾਂ ਇਹ ਇਕ ਇਤਫ਼ਾਕ ਦੀ ਗੱਲ ਹੈ ਕਿ ਉਨ੍ਹਾਂ ਨੇ ਮਾਇਆ ਦੀ ਥਾਂ 'ਕੁਦਰਤਿ' ਵਰਤਿਆ ਤੇ ਇਸ ਵਰਤੋਂ ਵਿਚ ਕੋਈ ਵਿਸ਼ੇਸ਼ ਮਹਾਨਤਾ ਨਹੀਂ ।

ਗੰਭੀਰ ਸੋਚ ਨਾਲ ਦੇਖਿਆਂ ਪਤਾ ਲਗਦਾ ਹੈ ਕਿ ਇਸ ਵਿਚਾਰ ਦੀ ਨੀਂਹ ਕਿਸੇ ਗੂੜ੍ਹ ਭਾਵ ਉਤੇ ਆਧਾਰਿਤ ਹੈ। 'ਮਾਇਆ' ਦਾ ਲੱਛਣ ਜੋ ਵੇਦਾਂਤ ਨੇ ਕੀਤਾ ਹੈ ਉਹ ਇਸ ਤਰ੍ਹਾਂ ਹੈ :—

"सदसद्भ्यामनिर्वचनीयं त्रिगुणात्मकं
ज्ञानविरोधी भावरूपं यत्किञ्चिदिति ।"

(वेदान्तसार:)

'ਮਾਇਆ' ਦੇ ਇਸ ਲੱਛਣ ਵਿਚ ਕੀ ਨੁਕਸ ਹੈ ?
ਨੁਕਸ ਦੀ ਗੱਲ ਨਹੀਂ । ਪ੍ਰਯੋਜਨ ਹੈ ਪਹੁੰਚ ਦਾ, ਕਿ ਜ਼ਿੰਦਗੀ

ਦੇ ਗੰਭੀਰ ਪ੍ਰਸ਼ਨਾਂ ਉਪਰ ਅਸੀਂ ਕਿਸ ਤਰਕੀਬ ਨਾਲ ਅਪੜਦੇ ਹਾਂ। ਮਾਇਆ ਸ਼ਬਦ ਤਾਂ ਵੇਦਾਂ ਵਿਚ ਵੀ ਆਉਂਦਾ ਹੈ :—

"इन्द्रो **मायाभिः** पुरुरूप ईयते।"
(ऋग्वेद संहिता, VI, 47, 18)

"**माया** वां मित्रावरुणा दिवि श्रिता।"
(ऋग्वेद संहिता, V, 63, 4)

"**माया** ह जज्ञे **मायाया**।"
(**अथर्ववेद** संहिता, VIII, 9. 5)

ਪਰ ਇਸ ਦੀ ਸਿਧਾਂਤਕ ਸ਼ਕਲ ਗੌੜਪਾਦ ( **गौड़पाद** ) ਵੇਲੇ ਨਿਕਲਦੀ ਹੈ। ਗੌੜਪਾਦ ਸ਼ੰਕਰਾਚਾਰਯ ( **शंकराचार्य** ) ਦਾ ਦਾਦਾ ਗੁਰੂ ਸੀ ਇਸ ਨੇ ਇਕ ਉਪਨਿਸ਼ਦ ਜਿਸ ਦਾ ਨਾਮ **ਮਾਂਡੂਕਯ ਉਪਨਿਸ਼ਦ** ਹੈ, ਉਪਰ ਆਪਣੀ ਵਿਆਖਿਆ ਲਿਖੀ। ਇਸ ਨੂੰ **'ਮਾਂਡੂਕਯ ਕਾਰਿਕਾ'** ਕਹਿੰਦੇ ਹਨ। ਕਾਰਿਕਾ ਦੇ ਅਰਥ ਹੀ ਹਨ : ਐਸੀ ਵਿਆਖਿਆ ਜੋ ਸ਼ਲੋਕਬਧ ਹੋਵੇ। **ਮਾਂਡੂਕਯ ਉਪਨਿਸ਼ਦ** ਦੀ ਕਾਰਿਕਾ ਦੇ ਮੁਤਾਲਿਆਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਗੌੜਪਾਦ ਦਾ ਵਾਸਤਾ ਏਸ ਗੱਲ ਨਾਲ ਸੀ ਕਿ ਇਹ ਦਰਸਾਇਆ ਜਾਵੇ ਕਿ ਇਹ ਜਗਤ ਮਿਥਿਆ ਹੈ। ਇਸ ਪ੍ਰਸੰਗ ਵਿਚ ਮਾਇਆ ਦੇ ਸਿਧਾਂਤ ਦੀ ਸਥਾਪਨਾ ਕਾਰਗਰ ਬੈਠੀ। ਮਾਇਆ ਪਦ ਦੁਆਰਾ ਇਹ ਆਸਾਨ ਹੋ ਗਿਆ ਕਿ ਜਗਤ ਨੂੰ ਭਰਮ ਮਾਤ੍ਰ ਬਿਆਨ ਕੀਤਾ ਜਾਵੇ। ਗੌੜਪਾਦ ਏਸੇ ਯਤਨ ਵਿਚ ਸੀ ਕਿ ਇਹ ਸਿੱਧ ਕੀਤਾ ਜਾਵੇ ਕਿ ਸੰਸਾਰ ਦੀ 'ਅਨੇਕਤਾ' ਆਦਿਕ ਕੇਵਲ ਭਵਚੱਕਰ ਹੈ, ਅਤੇ ਦਸਿਆ ਜਾਏ ਕਿ ਇਹ ਸਾਰਾ ਪਸਾਰਾ ਕੇਵਲ ਮਾਇਆ ਦਾ ਪ੍ਰਪੰਚ ਹੈ। ਇਹ ਜੋ ਕੁਛ ਦਿਸ ਰਿਹਾ ਹੈ ਜੋ ਆਕਾਰ ਵਾਲਾ ਹੈ ਇਹ ਸਾਰਾ ਅਸਾਰ ਹੈ। ਗੌੜਪਾਦ ਦਾ ਪਹਿਲਾ ਪ੍ਰਯਤਨ ਏਸੇ ਸਮਝ ਵਿਚ ਸੀ ਕਿ ਜਗਤ ਜੋ ਹੈ ਉਹ ਮਾਇਆ ਰੂਪ ਹੈ। ਮਾਇਆ ਜੋ ਹੈ ਸੋ ਭਰਮ ਹੈ।

ਇਸ ਬੁਨਿਆਦ ਤੋਂ ਉਪਰ ਉਠ ਕੇ ਉਹ ਫਿਰ ਇਹ ਦਸਣਾ ਚਾਹੁੰਦਾ ਸੀ ਕਿ ਜੇ ਇਹ ਸਾਰਾ ਕੁਛ ਮਿਥਿਆ ਹੈ ਤਾਂ ਕੋਈ ਐਸੀ ਵਸਤੂ ਹੋਣੀ ਚਾਹੀਦੀ ਹੈ ਜੋ ਮਿਥਿਆ ਨਹੀਂ। ਇਸ ਤਰ੍ਹਾਂ ਉਹ ਬ੍ਰਹਮ ਤਕ ਪਹੁੰਚਦਾ ਹੈ। ਸਪਸ਼ਟ ਹੈ ਕਿ ਗੌੜਪਾਦ ਦੀ ਪਹੁੰਚ ਨਿਰਧਨ (negative) ਸੀ। ਉਸ ਦਾ ਬ੍ਰਹਮ ਤਕ ਅਪੜਨ ਦਾ ਤਰੀਕਾ ਸਰਧਨ (positive) ਨਹੀਂ ਸੀ। ਇਸ ਦੀ ਵੀ ਵਜ੍ਹਾ ਸੀ। ਗੌੜਪਾਦ ਪਹਿਲੇ ਬੋਧੀ ਸੀ, ਪਿਛੋਂ ਹਿੰਦੂ ਬਣਦਾ ਹੈ। ਉਸ ਦੇ ਚਿੰਤਨ ਦੇ ਖ਼ਾਕੇ ਉਤੇ ਬਧੀ ਪ੍ਰਭਾਵ ਦਾ ਪ੍ਰਛਾਵਾਂ ਸੀ। ਬੁੱਧ ਮੱਤ ਦੀਆਂ ਕਈ ਸ਼ਾਖ਼ਾਂ ਹੋਈਆਂ ਹਨ। ਇਕ ਸ਼ਾਖ਼ਾ "ਵਿਗਿਆਨਵਾਦ" ਨਾਮ ਨਾਲ ਪ੍ਰਚਲਿਤ ਰਹੀ ਹੈ। ਵਿਗਿਆਨਵਾਦੀਆਂ ਦਾ ਵਿਚਾਰ ਸੀ ਕਿ ਜੋ ਕੁਛ ਵੀ ਮੌਜੂਦ ਹੈ ਉਹ ਵਾਸਤਵ ਵਿਚ ਕੁਛ ਨਹੀਂ। ਉਹ ਕੇਵਲ ਸਾਡੇ ਖ਼ਿਆਲਾਂ ਦਾ ਉਭਾਰ ਹੈ। ਇਹ ਖ਼ਿਆਲੀ ਵਸਤਾਂ ਸਾਡੇ ਸੰਕਲਪਾਂ ਵਿਕਲਪਾਂ ਤੋਂ ਉਗਮਦੀਆਂ ਹਨ। ਸਾਡੀ ਜਾਣਕਾਰੀ ਹੀ ਸੋਮਾ ਹੈ, ਵਸਤਾਂ ਦੀ ਪੈਦਾਇਸ਼ ਦਾ, ਸਾਡੇ ਬੋਧ ਤੋਂ ਹੀ ਦੁਨੀਆਂ ਜਨਮ ਲੈਂਦੀ ਹੈ। ਕੀ ਫੇਰ ਕੋਈ ਵਸਤੂ ਸਤ ਨਹੀਂ ? ਹਾਂ, ਇਕ ਵਸਤੂ ਸਤ ਹੈ, ਉਹ 'ਗਿਆਨ' ਹੈ। ਸਾਡਾ ਗਿਆਨ ਹੀ ਕੇਵਲ ਸਾਰ ਵਸਤੂ ਹੈ। ਏਸੇ ਗਿਆਨ ਵਿਚ ਦੁਨੀਆਂ ਦੀ ਜੜ ਹੈ। ਸੰਸਾਰ ਦਾ ਪਸਾਰਾ ਇਸੇ ਗਿਆਨ ਉਤੇ ਆਧਾਰਿਤ ਹੈ। ਜਗਤ ਇਸੇ ਗਿਆਨ ਦਾ ਵਿਕ੍ਰਿਤ ਰੂਪ ਹੈ। ਇਸ ਫ਼ਲਸਫ਼ੇ ਦਾ ਨਾਮ 'ਵਿਗਿਆਨਵਾਦ' ਹੈ। ਇਸ ਦੇ ਸੰਚਾਲਕ ਦਾ ਨਾਮ 'ਅਸੰਗ' ਸੀ ਤੇ ਇਸ ਦਾ ਸਮਾਂ ਈਸਾ ਦੀ ਪੰਜਵੀਂ ਸ਼ਤਾਬਦੀ ਸੀ।

ਉਪਰ ਜੋ ਕੁਛ ਕਿਹਾ ਗਿਆ ਹੈ ਉਹ ਸਮਝ ਲਈ ਸੌਖਾ ਕਰਨ ਲਈ ਵੇਰਵਾ ਹੈ। ਇਸ ਕਾਰਣ ਇਸ ਕਥਨ ਵਿਚ ਕਰੜੇ ਪਾਰਿਭਾਸ਼ਿਕ ਸ਼ਬਦ ਨਹੀਂ ਵਰਤੇ। ਬਿਆਨ ਵਿਚ ਇਕ ਲਿਫ਼ਵਾਪਨ ਰਖਿਆ ਹੈ ਤਾਂ ਕਿ ਉਹ ਆਪਣੀ ਲਚਕ ਦੁਆਰਾ ਸਹਿਜੇ ਹੀ ਸਮਝ ਵਿਚ ਘੁਲ ਮਿਲ ਜਾਵੇ।

ਵੈਸੇ ਵਿਗਿਆਨਵਾਦ ਦਾ ਲੱਛਣ ਸੰਖੇਪ ਰੂਪ ਵਿਚ ਏਹੋ ਹੋ ਸਕਦਾ ਹੈ, ਕਿ ਬੁੱਧ ਮੱਤ ਦਾ ਉਹ ਸਿਧਾਂਤ ਜਿਸ ਵਿਚ ਕੇਵਲ ਗਿਆਨ ਦੀ ਸੱਤਾ ਮੰਨੀ ਜਾਂਦੀ ਹੈ, ਵਸਤੂ ਦੀ ਨਹੀਂ।

ਵਿਗਿਆਨਵਾਦ ਨੂੰ ਅੰਗ੍ਰੇਜ਼ੀ ਵਿਚ subjective idealism ਕਹਿੰਦੇ ਹਨ। ਪਰ ਬੁੱਧ ਮੱਤ ਵਿਚ ਕੇਵਲ ਵਿਗਿਆਨਵਾਦ ਹੀ ਨਹੀਂ ਇਕ ਹੋਰ ਵਾਦ ਵੀ ਹੈ ਜਿਸ ਨੂੰ ਸ਼ੂੰਨਵਾਦ ਕਹਿੰਦੇ ਹਨ। ਅੰਗ੍ਰੇਜ਼ੀ ਵਿਚ ਇਹ Nihilism ਕਹਾਉਂਦਾ ਹੈ। ਦੋਨਾਂ ਵਿਚ ਫ਼ਰਕ ਹੈ। ਵਿਗਿਆਨਵਾਦ ਵਿਚ ਤਾਂ ਵਿਵਸਥਾ ਇਹ ਸੀ ਕਿ ਬਾਹਰਲੀ ਸਾਮਗ੍ਰੀ ਕੇਵਲ ਆਤਮ ਅਨੁਭਵ ਦੁਆਰਾ ਸਿਧ ਹੈ, ਉਸ ਦੀ ਸੱਤਾ ਕੇਵਲ ਏਸ ਭੀਤਰੀ ਗਿਆਨ ਆਸਰੇ ਹੈ, ਉਹ ਬਾਹਰ ਦੇ ਪ੍ਰਮਾਣਾਂ ਦੁਆਰਾ ਸਿੱਧ ਕਰਨੇ ਯੋਗ ਨਹੀਂ। ਉਸ ਦੀ ਸੁਤੰਤਰ ਸੱਤਾ ਕੁਛ ਨਹੀਂ ਹੈ। ਉਸ ਦੀ ਹਕੀਕਤ ਸਿਰਫ਼ ਗਿਆਨ ਆਸਰੇ ਹੈ। ਸ਼ੂੰਨਵਾਦ ਵਾਲਿਆਂ ਦਾ ਕਥਨ ਸੀ ਕਿ ਯਥਾਰਥ ਕੁਛ ਨਹੀਂ। ਜਿਸ ਦੇ ਗਿਆਨ ਆਸਰੇ ਦੁਨੀਆਂ ਹੈ ਉਹ ਆਪ ਵੀ ਕੁਛ ਨਹੀਂ। ਕੇਵਲ ਸ਼ੂੰਨਯ ਹੀ ਸ਼ੂੰਨਯ ਹੈ। ਸਿਵਾਇ ਸ਼ੂੰਨਯ ਦੇ ਕੁਛ ਨਹੀਂ। ਜਿਸ ਨੂੰ ਇਹ ਗਿਆਨ ਹੈ ਕਿ ਸਭ ਕੁਛ ਸ਼ੂੰਨਯ ਹੈ ਉਹ ਆਪ ਵੀ ਸ਼ੂੰਨਯ ਹੈ।

ਗੌੜਪਾਦ ਦੇ ਚਿੰਤਨ ਉਤੇ ਵਿਗਿਆਨਵਾਦ ਦਾ ਅਕਸ (reflection) ਸੀ ਨਾਲ ਹੀ ਸ਼ੂੰਨਵਾਦ ਦਾ ਪਰਛਾਵਾਂ ਸੀ। ਤੀਸਰੀ ਚੀਜ਼ ਜੋ ਉਸ ਨੂੰ ਮਿਲ ਗਈ ਉਹ ਉਪਨਿਸ਼ਦ ਦਾ ਉਪਦੇਸ਼ ਸੀ। ਕੀ ਇਹ ਤਿੰਨਾਂ ਦਾ ਸਮਝੌਤਾ ਹੋ ਸਕਦਾ ਹੈ ? ਆਖ਼ਿਰ

ਸੁੰਨਜ ਹੈ ਕੀ ਚੀਜ਼ ? ਇਕ ਨਿਰੋਲ ਸਖਣਾਪਨ' ਇਕ 'ਖ਼ਲਾ' ਜਿਸ ਵਿਚ ਕੋਈ ਸਾਮਗ੍ਰੀ ਨਹੀਂ । ਕੀ ਸੁੰਨਜ ਨੂੰ ਅਸੀਂ ਆਕਾਸ਼ ਨਾਲ ਉਪਮਾ ਦੇ ਸਕਦੇ ਹਾਂ ? ਉਹ ਆਕਾਸ਼ ਜੋ ਨਿਰਮਲ ਮੇਘਮਾਲਾ ਤੋਂ ਰਹਿਤ ਹੈ ਅਤੇ ਜਿਸ ਦੀ ਨੀਲਮਾ ਵੀ ਕੋਈ ਵਸਤੂਗਤ ਸ਼ੈ ਨਹੀਂ । ਗੌੜਪਾਦ ਲਈ ਰਾਹ ਖੁਲ੍ਹ ਗਿਆ । ਸੁੰਨਜ ਨੂੰ ਆਕਾਸ਼ ਤੁਲ ਕਿਹਾ ਹੈ, ਆਕਾਸ਼ ਨੂੰ ਬ੍ਰਹਮ ਨਾਲ ਸਮਾਨਤਾ ਦੇ ਦਿਤੀ ਗਈ । ਏਸ ਕਰ ਕੇ ਵੇਦਾਂਤ ਗ੍ਰੰਥਾਂ ਵਿਚ ਘਟ-ਆਕਾਸ਼ ਦੇ ਦ੍ਰਿਸ਼ਟਾਂਤ ਭਰੇ ਗਏ । ਇਹ ਗੱਲ ਸੌਖੀ ਸਮਝ ਆਉਣ ਲਗ ਗਈ ਕਿ ਇਕ ਘੜਾ ਟੁਟ ਗਿਆ ਤਾਂ ਉਸ ਦੇ ਅੰਦਰ ਦੇ ਆਕਾਸ਼ ਦਾ ਕੁਛ ਨੁਕਸਾਨ ਨਹੀਂ ਹੋਇਆ । ਆਕਾਸ਼ ਇਕੋ ਹੀ ਹੈ, ਉਹ ਵਿਆਪਕ ਹੈ । ਘੜੇ ਵਰਗੀਆਂ ਜੀਵ ਰੂਪ ਵਿਅਕਤੀਆਂ ਉਸ ਨੂੰ ਸੀਮਾਂ-ਬਧ ਕਰਦੀਆਂ ਹਨ ਅਤੇ ਅਨੰਤ ਆਕਾਸ਼ ਨੂੰ ਆਪਣੇ ਹੱਦ ਬੰਨੇ ਦੇ ਭੇਦ ਭਾਵ ਦੀਆਂ ਕੰਧਾਂ ਖੜੀਆਂ ਕਰ ਕੇ ਅਨੇਕਤਾ ਦਾ ਭਰਮ ਪੈਦਾ ਕਰਦੀਆਂ ਹਨ । ਘਟ-ਆਕਾਸ਼ ਅਤੇ ਵਿਸ਼ਵ ਵਿਆਪੀ ਆਕਾਸ਼ ਇਕੋ ਹੀ ਹਨ । ਇਸ ਤਰ੍ਹਾਂ ਬੁੱਧ ਮੱਤ ਦਾ ਸੁੰਨਜ ਹੀ ਗੌੜਪਾਦ ਵਿਚ ਬ੍ਰਹਮ ਬਣ ਜਾਂਦਾ ਹੈ ਜੋ ਆਕਾਸ਼ਵਤ ਹੈ ਅਤੇ ਜਿਸ ਦਾ ਉਲੇਖ **ਮਾਂਡੂਕਯ ਉਪਨਿਸ਼ਦ** ਦੀ ਕਾਰਿਕਾ ਵਿਚ ਹੈ ।

'ਸੁੰਨਜ' ਸ਼ਬਦ ਦਾ ਬ੍ਰਹਮ ਵਾਚਕ ਹੋ ਜਾਣਾ ਇਕ ਜ਼ਬਰਦਸਤ ਇਤਿਹਾਸਕ ਘਟਨਾ ਹੈ । ਜਿਸ ਨੇ ਧਾਰਮਿਕ ਗ੍ਰੰਥਾਂ ਦੇ ਸਾਹਿਤ ਵਿਚ ਆਪਣਾ ਪ੍ਰਭਾਵ ਛਡਿਆ ਹੈ । ਕਬੀਰ ਜੀ ਦੇ ਵੇਲੇ ਨਿਰਗੁਣ ਵਿਚਾਰਧਾਰਾ ਵਿਚ ਵੀ ਸੁੰਨਜ ਪਦ ਪਰਮ ਪੁਰਖ ਦਾ ਲਖਾਇਕ ਸੀ । ਕਬੀਰ ਜੀ ਦਾ ਬਚਨ ਹੈ :—

**ਕਬੀਰ ਗੰਗ ਜਮੁਨ ਕੇ ਅੰਤਰੇ**
**ਸਹਜ ਸੁੰਨ ਕੇ ਘਾਟ ॥**
**ਤਹਾ ਕਬੀਰੈ ਮਟੁ ਕੀਆ**
**ਖੋਜਤ ਮੁਨਿ ਜਨ ਬਾਟ ॥ ੧੫੨ ॥**

ਸਲੋਕ ਕਬੀਰ, ਸਫ਼ਾ ੧੩੭੨

ਇਨ੍ਹਾਂ ਤੁਕਾਂ ਵਿਚ ਦਸਮ ਦੁਆਰ ਦਾ ਸੰਕੇਤ ਹੈ । ਇਸ ਅਸਥਾਨ ਨੂੰ ਕਬੀਰ ਜੀ ਨੇ ਸਹਜ ਸੁੰਨ ਦੀ ਘਾਟੀ ਕਿਹਾ ਹੈ । ਮਤਲਬ ਹੈ ਪਰਮਾਤਮਾ ਦਾ ਟਿਕਾਣਾ, ਪਰਮਪੁਰਖ ਦੀ ਠਾਹਰ ।

ਇਹ ਗੱਲ ਇਸ ਤਰ੍ਹਾਂ ਸਪਸ਼ਟ ਹੋ ਜਾਂਦੀ ਹੈ ਜੇ ਕਰ ਏਸ ਪ੍ਰਸੰਗ ਵਿਚ ਬੇਣੀ ਭਗਤ ਜੀ ਦੀ ਹੇਠਲੀ ਤੁਕ ਪੜ੍ਹੀ ਜਾਏ :—

**ਦਸਮ ਦੁਆਰਾ ਅਗਮ ਅਪਾਰਾ**
**ਪਰਮ ਪੁਰਖ ਕੀ ਘਾਟੀ ॥**
**ਊਪਰਿ ਹਾਟੁ ਹਾਟ ਪਰਿ ਆਲਾ**
**ਆਲੇ ਭੀਤਰਿ ਥਾਤੀ ॥ ੪ ॥**

ਰਾਮ. ਬੇਣੀ, ਸਫ਼ਾ ੯੭੪

ਇਸ ਤੋਂ ਸਪਸ਼ਟ ਹੋ ਜਾਏਗਾ ਕਿ ਜਿਸ ਨੂੰ ਬੇਣੀ ਭਗਤ '**ਪਰਮ ਪੁਰਖ ਕੀ ਘਾਟੀ**' ਕਹਿ ਰਹੇ ਹਨ, ਉਸੇ ਨੂੰ ਕਬੀਰ ਜੀ '**ਸਹਜ ਸੁੰਨ ਕੇ ਘਾਟ**' ਕਹਿ ਰਹੇ ਹਨ । ਇਸ ਤਰ੍ਹਾਂ '**ਪਰਮ ਪੁਰਖ**' '**ਸਹਜ ਸੁੰਨ**' ਦੇ ਅਰਥਾਂ ਦਾ ਰੂਪ ਧਾਰਨ ਕਰ ਲੈਂਦਾ ਹੈ । ਆਖ਼ਿਰ ਪਰਮਾਤਮਾ ਤੇ ਸੁੰਨ ਪ੍ਰਯਾਯਵਾਚੀ ਬਣ ਜਾਂਦੇ ਹਨ ।

ਇਸੇ ਵਿਸ਼ੇ ਵਿਚ ਗੁਰੂ ਨਾਨਕ ਸਾਹਿਬ ਦੀ ਇਹ ਤੁਕ ਇਸ ਪ੍ਰਥਾਇ ਹੈ :—

**ਨਉ ਘਰ ਥਾਪੇ ਹੁਕਮਿ ਰਜਾਈ ॥**
**ਦਸਵੈ ਪੁਰਖੁ ਅਲੇਖੁ ਅਪਾਰੀ**
**ਆਪੇ ਅਲਖੁ ਲਖਾਇਦਾ ॥ ੩ ॥**

ਮਾਰੂ (ਸੋਹਲੇ) ਮਹਲਾ ੧-੧੩, ਸਫ਼ਾ ੧੦੩੩

ਗੁਰੂ ਜੀ ਨੇ ਕਬੀਰ ਜੀ ਦੇ 'ਸੁੰਨ'' ਦੀ ਬਜਾਏ '**ਪੁਰਖੁ ਅਲੇਖੁ ਅਪਾਰੀ**' ਵਰਤਿਆ ਹੈ ।

ਬੁੱਧ ਮੱਤ ਦੀ ਸਿਖਿਆ 'ਸੁੰਨ' ਬਾਬਤ ਸੀ । ਇਸੇ 'ਸੁੰਨ' ਨੂੰ ਆਕਾਸ਼ ਨਾਲ ਅਭਿੰਨ ਕਰਕੇ ਉਪਨਿਸ਼ਦ ਦੇ ਬ੍ਰਹਮ ਨਾਲ ਮੇਲ ਦੇਣਾ ਗੌੜਪਾਦ ਦਾ ਕਾਰਜ ਸੀ । ਮਾਧਯਮਿਕ ਬੋਧੀਆਂ ਦਾ ਸੁੰਨ ਸਿਧਾਂਤ ਸੀ ਕਿ ਸਿਵਾਏ ਸੁੰਨ ਦੇ ਹੋਰ ਕੁਛ ਨਹੀਂ, ਕੇਵਲ ਸੁੰਨ ਹੀ ਸੁੰਨ ਹੈ । ਉਪਨਿਸ਼ਦ ਦਾ ਸਿਧਾਂਤ ਸੀ ਕਿ ਕੇਵਲ ਬ੍ਰਹਮ ਹੈ ਹੋਰ ਕੁਛ ਨਹੀਂ । ਦੋਹਾਂ ਸਿਧਾਂਤਾਂ ਦੇ ਆਪਸ ਵਿਚ ਮੇਲ ਮਿਲਾਪ ਨਾਲ ਹੋਰ ਗੜਬੜ ਪੈਦਾ ਹੋ ਗਈ । ਚਿੰਤਨ ਵਿਚ ਇਕ ਧੁੰਧਲਾਪਨ ਪੈਦਾ ਹੋ ਗਿਆ । ਇਹ ਚੀਜ਼ਾਂ ਯੋਗ ਗ੍ਰੰਥਾਂ ਦੇ ਮੁਤਾਲਿਆ ਤੋਂ ਨਜ਼ਰ ਆ ਜਾਂਦੀਆਂ ਹਨ । ਗੁਰੂ ਨਾਨਕ ਸਾਹਿਬ ਨਾਲ ਵੀ ਜਿਨ੍ਹਾਂ ਯੋਗੀਆਂ ਦੀ ਮੁਲਾਕਾਤ ਹੋਈ ਉਨ੍ਹਾਂ ਵਿਚੋਂ ਬਥੇਰੇ ਐਸੇ ਸਨ ਜੋ 'ਸੁੰਨ' ਦੀ ਗੁਬਾਰ ਵਿਚੋਂ ਬਾਹਰ ਨਾ ਆ ਸਕੇ । ਗੁਰੂ ਜੀ ਨੇ ਇਸ ਗੱਲ ਵਲ ਸੰਕੇਤ ਕੀਤਾ ਹੈ । ਉਨ੍ਹਾਂ ਨੇ ਕਿਹਾ :—

**ਸਲੋਕ ਮ: ੧ ॥ ...**
**ਜੋਗੀ ਸੁੰਨਿ ਧਿਆਵਨਿ੍ ਜੇਤੇ**
**ਅਲਖ ਨਾਮੁ ਕਰਤਾਰੁ ॥ ... ॥ ੧ ॥**

ਆਸਾ (ਵਾਰ) ਮਹਲਾ ੧-੬, ਸਫ਼ਾ ੪੬੫-੬੬

ਮਤਲਬ ਇਹ ਹੈ ਕਿ ਜੋਗੀ 'ਅਲਖ' ਕਹਿੰਦੇ ਹਨ, 'ਅਲਖ' ਦਾ ਬੋਲਾ ਬੋਲਦੇ ਹਨ । ਉਹ ਕਰਤਾਰ ਦੇ ਇਸ ਨਾਮ ਨੂੰ ਉਚਾਰ ਕੇ ਹੀ ਭਿੱਖਿਆ ਮੰਗਦੇ ਹਨ । ਕਹਿਣ ਨੂੰ ਤਾਂ ਉਹ ਪਰਮਾਤਮਾ ਦਾ ਨਾਮ ਲੈਂਦੇ ਹਨ, ਪਰ ਉਹ ਧਿਆਨ ਸੁੰਨ ਵਿਚ ਜੋੜਦੇ ਹਨ । ਐਸ ਤਰ੍ਹਾਂ ਨਾਮ ਵਖਰਾ ਅਤੇ ਧਿਆਨ ਵਖਰਾ ਹੋ ਜਾਂਦਾ ਹੈ, ਨਾਮ ਕਰਤਾਰ ਦਾ ਹੈ, ਧਿਆਨ ਸੁੰਨ ਦਾ ਹੈ । ਦੋਨਾਂ ਦੇ ਅਜੁੜਵੇਂ ਸੰਬੰਧ ਵਿਚੋਂ ਹੀ ਖ਼ਿਆਲਾਂ ਦੀ ਧੁੰਦ ਪੈਦਾ ਹੋ ਜਾਂਦੀ ਹੈ, ਜਿਸ ਨਾਲ

ਅਧਿਆਤਮਿਕ ਵਾਯੂਮੰਡਲ ਵਿਚ ਅਗਿਆਨ ਅੰਧੇਰੇ ਦੀ ਤਿਤਰ ਖੰਭੀ ਬਦਲੀ ਫੈਲ ਜਾਂਦੀ ਹੈ ।

ਐਸੇ ਹੀ ਧੁੰਦਲੇ ਵਿਚਾਰਾਂ ਨੂੰ ਦਰੁਸਤ ਕਰਨ ਦੇ ਤੀਬਰ ਇੱਛਕ ਭਾਈ ਗੁਰਦਾਸ ਜੀ ਨੇ ਕਿਹਾ ਸੀ :—

**ਸਤਿਗੁਰ ਨਾਨਕ ਪ੍ਰਗਟਿਆ**
**ਮਿਟੀ ਧੁੰਧੁ ਜਗਿ ਚਾਨਣੁ ਹੋਆ ॥**

(ਵਾਰਾਂ ਭਾਈ ਗੁਰਦਾਸ, I, 27)

੭

ਅਸੀਂ ਪਿਛੇ ਦੇਖ ਆਏ ਹਾਂ ਕਿ ਗੌੜਪਾਦ ਦਾ ਸਾਰਾ ਯਤਨ ਏਹੋ ਸੀ ਕਿ ਇਹ ਸਿੱਧ ਕੀਤਾ ਜਾਏ ਕਿ ਸੰਸਾਰ ਮਿਥਿਆ ਹੈ । ਇਸ ਸਿਧਾਂਤ ਵਿਚ ਜੜ ਹੈ ਉਸ ਫ਼ਲਸਫ਼ੇ ਦੀ ਜਿਸ ਨੂੰ ਸ਼ੰਕਰ ਨੇ ਬਣਾਇਆ ਤੇ ਸਵਾਰਿਆ ਤੇ ਜਿਸ ਦਾ ਨਾਮ ਮਾਇਆਵਾਦ ਪ੍ਰਚਲਿਤ ਹੈ । ਇਸ ਸਿਧਾਂਤ ਬਾਰੇ ਸ਼ੰਕਰ ਨੇ ਜੋ ਯੁਗਤੀ-ਸੰਗਤ ਗ੍ਰੰਥ ਰਚਿਆ ਉਸ ਦਾ ਨਾਮ ਹੈ "**ਮਾਯਾ ਵਿਮਰਸ਼**" ।

ਮਾਇਆਵਾਦ ਵਿਚ ਮਾਇਆ ਵਿਸ਼ਯਕ ਵਿਚਾਰਾਂ ਦਾ ਕਥਨ ਹੈ । ਇਸ ਦਾ ਸਾਰ ਇਹ ਹੈ ਕਿ ਦਿਸਦਾ ਜਗਤ ਭਰਮ ਹੈ । ਯਥਾਰਥ ਰੂਪ ਵਿਚ ਇਸ ਦੀ ਸੁਭਾਵਕ ਸੱਤਾ ਕੁਛ ਨਹੀਂ । ਮਾਇਆ ਦੁਆਰਾ ਹੀ ਇਸ ਦੁਨੀਆਂ ਦੀ ਹਸਤੀ ਉਪਲਬਧ ਹੁੰਦੀ ਹੈ । ਵੇਦਾਂਤ ਦੀ ਭਾਸ਼ਾ ਵਿਚ ਮਾਇਆ ਨੂੰ ਹੀ ਅਗਿਆਨ ਕਹਿੰਦੇ ਹਨ । ਅਗਿਆਨ ਦਾ ਲੱਛਣ ਦਸਿਆ ਹੈ :—

अज्ञानन्तु सदसद्भ्यामनिर्वचनीयं त्रिगुणात्मकं
ज्ञानविरोधीभावरूपं यत्किञ्चिदिति वदन्ति ।
(वेदान्तसार:)

ਗੁਰੂਆਂ ਦੀ ਬਾਣੀ ਵਿਚ ਵੀ ਵੇਦਾਂਤ ਦੇ ਕੁਝ ਕੁ ਅੰਸ਼ ਮੌਜੂਦ ਹਨ । ਅਦ੍ਵੈਤ ਦਾ ਖ਼ਾਸਾ ਤਕੜਾ ਅੰਗ ਹੈ । ਭਗਤਾਂ ਦੀ ਬਾਣੀ ਵਿਚ ਵੀ ਇਹੋ ਗੱਲ ਹੈ, ਦੋਨਾਂ ਦਾ ਡੂੰਘਾ ਸੰਬੰਧ ਹੈ । ਪਰ ਫੇਰ ਫਰਕ ਹੈ । ਉਹ ਸਾਧਾਰਨ ਤੋਂ ਵਧ ਹੈ । ਗੁਰੂਆਂ ਦੀ ਪਹੁੰਚ ਵਿਚ ਅੰਤਰ ਪੈਦਾ ਹੋ ਜਾਂਦਾ ਹੈ । ਇਹ ਗੱਲ ਇਥੋਂ ਪ੍ਰਤੱਖ ਹੋ ਜਾਂਦੀ ਹੈ ਕਿ ਉਹ ਕਿਸ ਤਰ੍ਹਾਂ ਭਗਤ ਬਾਣੀ ਵਿਚ ਕਈ ਥਾਵਾਂ ਉਤੇ ਆਪਣੀ ਦ੍ਰਿਸ਼ਟੀ ਦੀ ਕਿਰਨ ਸੁਟਦੇ ਰਹੇ ਹਨ । ਮਿਸਾਲ ਦੇ ਤੌਰ ਤੇ ਫਰੀਦ ਜੀ ਦਾ ਸਲੋਕ ਹੈ :—

**ਫਰੀਦਾ ਮੈ ਜਾਨਿਆ ਦੁਖੁ ਮੁਝ ਕੂ**
**ਦੁਖੁ ਸਬਾਇਐ ਜਗਿ ॥**
**ਊਚੇ ਚੜਿ ਕੈ ਦੇਖਿਆ**
**ਤਾਂ ਘਰਿ ਘਰਿ ਏਹਾ ਅਗਿ ॥ ੮੧ ॥**

ਸਲੋਕ ਫਰੀਦ, ਸਫ਼ਾ ੧੩੮੨

ਇਸ ਦਾ ਭਾਵ ਹੈ ਕਿ ਸੰਸਾਰ ਦੁਖ ਰੂਪ ਹੈ । ਇਹ ਉਸੇ ਪੰਗਤੀ ਦੀ ਵਿਵੇਕ ਮਾਲਾ ਹੈ ਜਿਸ ਲੜੀ ਵਿਚ ਬੁੱਧ, ਜੈਨ ਸ਼ਾਖਾ ਆਦਿਕ ਦੇ ਵਿਚਾਰ ਮਣਕੇ ਪ੍ਰੋਤੇ ਹੋਏ ਹਨ । ਗੁਰੂ ਜੀ ਨੇ ਇਸ ਖ਼ਿਆਲ ਦੀ ਸੁਧਾਈ ਫ਼ਰੀਦ ਜੀ ਦੇ ਸਲੋਕ ਦੇ ਨਾਲ ਹੀ ਟਾਂਕ ਕੇ ਇਸ ਤਰ੍ਹਾਂ ਕੀਤੀ ਹੈ :—

**ਮਹਲਾ ੫ ॥**
**ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥**
**ਜੋ ਜਨ ਪੀਰਿ ਨਿਵਾਜਿਆ**
**ਤਿੰਨ੍ਹਾ ਅੰਚ ਨ ਲਾਗ ॥ ੮੨ ॥**

ਸਲੋਕ ਫਰੀਦ, ਸਫ਼ਾ ੧੩੮੨

ਇਸ ਦਾ ਮਤਲਬ ਹੈ ਸੰਸਾਰ ਦੁਖ ਰੂਪ ਨਹੀਂ । ਇਹ ਭੂਮੀ ਰੰਗਾਵਲੀ ਹੈ । ਇਸ ਵਿਚ ਖ਼ੂਬਸੂਰਤੀ ਹੈ । ਇਸ ਵਿਚ ਕਿਸਮ ਕਿਸਮ ਦੇ ਸੁੰਦਰ ਬੂਟੇ ਹਨ । ਵਿਚ ਵਿਚ ਐਸੇ ਵੀ ਹਨ ਜੋ ਜ਼ਹਿਰੀਲੇ ਹਨ । ਪਰ ਉਨ੍ਹਾਂ ਦੀ ਵਰਤੋਂ ਵਿਚ ਭੇਦ ਹੈ । ਉਨ੍ਹਾਂ ਦੇ ਮਹੁਰੇ ਤੋਂ ਦਵਾਈਆਂ ਬਣ ਸਕਦੀਆਂ ਹਨ ਜੇ ਉਨ੍ਹਾਂ ਦੇ ਪ੍ਰਯੋਗ ਲਈ ਕਿਸੇ ਗੁਰੂ ਪੀਰ ਦੀ ਸਿਖਿਆ ਦੀ ਨਵਾਜ਼ਿਸ਼ ਹੋਵੇ ।

ਇਕ ਹੋਰ ਮਿਸਾਲ ਹੈ । ਫਰੀਦ ਜੀ ਦਾ ਸਲੋਕ ਹੈ :—

**ਫਰੀਦਾ ਪਾੜਿ ਪਟੋਲਾ ਧਜ ਕਰੀ**
**ਕੰਬਲੜੀ ਪਹਿਰੇਉ ॥**
**ਜਿਨੀ ਵੇਸੀ ਸਹੁ ਮਿਲੈ**
**ਸੇਈ ਵੇਸ ਕਰੇਉ ॥ ੧੦੩ ॥**

ਸਲੋਕ ਫਰੀਦ, ਸਫ਼ਾ ੧੩੮੩

ਇਸ ਵਿਚ ਪ੍ਰੇਰਨਾ ਹੈ ਲਿਬਾਸ ਦੀ, ਅਮੀਰੀ ਦੇ ਰੇਸ਼ਮੀ ਕਪੜੇ ਤਿਆਗਣ ਦੀ, ਦਰਵੇਸ਼ੀ ਦਾ ਬਾਣਾ ਪਹਿਨਣ ਦੀ । ਪਰ ਫ਼ਕੀਰੀ ਦੇ ਵੀ ਕਈ ਭੇਖ ਹਨ, ਉਨ੍ਹਾਂ ਵਿਚੋਂ ਕਿਹੜਾ ਚੋਲਾ ਇਖ਼ਤਿਆਰ ਕੀਤਾ ਜਾਵੇ ਕਿਸ ਵੇਸ ਉਤੇ ਸ਼ਹੁ ਖ਼ੁਸ਼ ਹੋਵੇਗਾ ?

ਗੁਰੂ ਜੀ ਇਸ ਪਰ ਆਪਣਾ ਸੁਧਾਰਕ ਪੇਸ਼ ਕਰਦੇ ਹਨ :—

**ਮ: ੩ ॥**
**ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ ॥**
**ਨਾਨਕ ਘਰ ਹੀ ਬੈਠਿਆ ਸਹੁ ਮਿਲੈ**
**ਜੇ ਨੀਅਤਿ ਰਾਸਿ ਕਰੇਇ ॥ ੧੦੪ ॥**

ਸਲੋਕ ਫਰੀਦ, ਸਫ਼ਾ ੧੩੮੩

ਇਸ ਵਿਚ ਦੋ ਨੁਕਤੇ ਹਨ ਇਕ ਤਾਂ ਹੈ ਦਰਵੇਸ਼ੀ ਦਾ, ਇਸ ਬਾਬਤ ਉਨ੍ਹਾਂ ਕਿਹਾ "**ਘਰ ਹੀ ਬੈਠਿਆ ਸਹੁ ਮਿਲੈ**" ਦੂਜਾ ਨੁਕਤਾ ਹੈ ਬਾਹਰ ਦੇ ਵੇਸ ਦਾ । ਇਸ ਦੇ ਮੁਕਾਬਲੇ ਉਤੇ ਕਿਹਾ ਹੈ :—

**"ਨੀਅਤਿ ਰਾਸਿ ਕਰੇਇ"**। ਕਥਨ ਦਾ ਪ੍ਰਯੋਜਨ ਇਹ ਹੈ ਕਿ ਹਿਰਦਾ ਸੱਚਾ ਤੇ ਸੁੱਚਾ ਹੋਣਾ ਚਾਹੀਦਾ ਹੈ। ਫੇਰ ਦਰਵੇਸ਼ੀ ਤੇ ਗਦਾਗੀਰੀ ਦੀ ਕੰਬਲੀ ਓੜ੍ਹਨ ਦੀ ਲੋੜ ਨਹੀਂ ਅਤੇ ਨਾ ਹੀ ਕਪੜੇ ਪਾੜ ਕੇ ਧੱਜੀਆਂ ਅਤੇ ਟਾਕੀਆਂ ਤੋਂ ਬਣਾਈ ਗੋਦੜੀ ਦੀ ਜ਼ਰੂਰਤ ਹੈ।

ਇਸੇ ਤਰ੍ਹਾਂ ਫਰੀਦ ਜੀ ਦਾ ਕਥਨ ਹੈ :—

**ਫਰੀਦਾ ਕਾਲੀਂ ਜਿਨੀ ਨ ਰਾਵਿਆ**
**ਧਉਲੀ ਰਾਵੈ ਕੋਇ ॥**
**ਕਰਿ ਸਾਂਈ ਸਿਉ ਪਿਰਹੜੀ**
**ਰੰਗੁ ਨਵੇਲਾ ਹੋਇ ॥ ੧੨ ॥**

ਸਲੋਕ ਫਰੀਦ, ਸਫ਼ਾ ੧੩੭੮

ਗੁਰੂ ਜੀ ਇਸ ਉਪਰ ਵੀ ਆਪਣਾ ਵੀਚਾਰ ਦਸਦੇ ਹਨ :—

**ਮ: ੩ ॥**
**ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ**
**ਜੇ ਕੋ ਚਿਤਿ ਕਰੇ ॥**
**ਆਪਣਾ ਲਾਇਆ ਪਿਰਮੁ ਨ ਲਗਈ**
**ਜੇ ਲੋਚੈ ਸਭੁ ਕੋਇ ॥**
**ਏਹੁ ਪਿਰਮੁ ਪਿਆਲਾ ਖਸਮ ਕਾ**
**ਜੈ ਭਾਵੈ ਤੈ ਦੇਇ ॥ ੧੩ ॥**

ਸਲੋਕ ਫਰੀਦ, ਸਫ਼ਾ ੧੩੭੮

ਫਰੀਦ ਜੀ ਦੇ ਸਲੋਕਾਂ ਵਿਚ ਥਾਂ ਪਰ ਥਾਂ ਗੁਰੂ ਅਮਰਦਾਸ ਜੀ ਦੇ ਅਤੇ ਗੁਰੂ ਅਰਜਨ ਦੇਵ ਜੀ ਦੇ ਟਿਪਣੀ ਵਾਲੇ ਸਲੋਕ ਦਰਜ ਹਨ। ਕਬੀਰ ਜੀ ਦੀ ਬਾਣੀ ਵੀ ਇਸ ਤੱਤ ਤੋਂ ਖ਼ਾਲੀ ਨਹੀਂ। ਮਸਲਨ ਇਹ ਸਲੋਕ ਹੈ :—

**ਕਬੀਰ ਜੋ ਮੈ ਚਿਤਵਉ ਨਾ ਕਰੈ**
**ਕਿਆ ਮੇਰੇ ਚਿਤਵੇ ਹੋਇ ॥**
**ਅਪਨਾ ਚਿਤਵਿਆ ਹਰਿ ਕਰੈ**
**ਜੋ ਮੇਰੇ ਚਿਤਿ ਨ ਹੋਇ ॥ ੨੧੯ ॥**

ਸਲੋਕ ਕਬੀਰ, ਸਫ਼ਾ ੧੩੭੬

ਇਸ ਉਪਰ ਗੁਰੂ ਅਮਰਦਾਸ ਜੀ ਨੇ ਆਪਣਾ ਦ੍ਰਿਸ਼ਟੀਕੋਣ ਦਿਖਾਇਆ ਹੈ :—

**ਮ: ੩ ॥**
**ਚਿੰਤਾ ਭਿ ਆਪਿ ਕਰਾਇਸੀ ਅਚਿੰਤੁ ਭਿ ਆਪੇ ਦੇਇ ॥**
**ਨਾਨਕ ਸੋ ਸਾਲਾਹੀਐ**
**ਜਿ ਸਭਨਾ ਸਾਰ ਕਰੇਇ ॥ ੨੨੦ ॥**

ਸਲੋਕ ਕਬੀਰ, ਸਫ਼ਾ ੧੩੭੬

ਇਹ ਸੁਧਾਈਆਂ ਸਿਰਫ਼ ਦਾਰਸ਼ਨਿਕ ਬਾਰੀਕੀਆਂ ਲਈ ਨਹੀਂ ਸਨ। ਇਨ੍ਹਾਂ ਵਿਚ ਨੁਕਤਾ ਹੋਰ ਸੀ। ਗੁਰੂ ਜੀ ਕੋਈ ਸਿਲਸਲਾਬਧ ਫ਼ਲਾਸਫ਼ੀ ਦਾ ਗ੍ਰੰਥ ਨਹੀਂ ਰਚ ਰਹੇ ਸਨ। ਉਨ੍ਹਾਂ ਲਈ ਸੂਖਮ ਮਸਲਿਆਂ ਦੀ ਮਹੀਨ ਮੀਨਾਕਾਰੀ ਕੋਈ ਖ਼ਾਸ ਵਜ਼ਨ ਨਹੀਂ ਰਖਦੀ ਸੀ, ਨਾ ਹੀ ਉਹ ਕੋਈ ਮਾਂਡੂਕਯ ਉਪਨਿਸ਼ਦ ਦੇ ਆਧਾਰ ਉਪਰ ਦਲੀਲ ਵਾਲਾ ਗ੍ਰੰਥ ਰਚ ਰਹੇ ਸਨ। ਸਥੂਲ ਸ਼ਕਲ ਵਿਚ ਉਹ ਅਮਲੀ ਜੀਵਨ ਦੀ ਪਵਿੱਤਰਤਾ ਦੇ ਚਾਹਵਾਨ ਸਨ। ਗੁਰੂ ਜੀ ਦਾ ਮਨਸ਼ਾ ਇਹ ਹੈ ਕਿ ਇਹ ਗੱਲ ਚੰਗੀ ਤਰ੍ਹਾਂ ਪ੍ਰਗਟ ਕਰ ਦਿਤੀ ਜਾਏ ਕਿ ਸਾਡੀ ਜ਼ਿੰਦਗੀ ਦਾ ਕੋਈ ਮਨੋਰਥ ਹੈ। ਇਸ ਦੀ ਸਫ਼ਲਤਾ ਲਈ ਕਿਸੇ ਸਿਆਣਪ ਅਤੇ ਯੁਕਤੀਆਂ ਦੀ ਚਤੁਰਾਈ ਦੀ ਲੋੜ ਨਹੀਂ। ਲੋੜ ਹੈ ਇਕ ਰਵੱਈਏ ਦੀ ਜੋ ਸਰਲ ਹੋਵੇ, ਇਕ ਅੰਦਾਜ਼ ਦੀ ਜੋ ਸਰਧਨ (affirmative) ਹੋਵੇ, ਇਕ ਰੁਖ਼ ਦੀ ਜੋ ਹਿਤਕਾਰੀ (positive) ਹੋਵੇ, ਇਕ ਰਉਂ (attitude) ਦੀ ਜੋ ਰੱਬ ਦੀ ਰਜ਼ਾ ਦੇ ਵਹਿਨ ਨਾਲ ਗੌਂ ਕਰੇ। ਗੁਰਵਾਕ ਹੈ :—

**ਛੋਡਿ ਸਿਆਨਪ ਬਹੁ ਚਤੁਰਾਈ**
**ਦੁਇ ਕਰ ਜੋੜਿ ਸਾਧ ਮਗਿ ਚਲੁ ॥ ... ॥ ੧ ॥**

ਟੋਡੀ ਮਹਲਾ ੫-੨੬, ਸਫ਼ਾ ੭੧੭

**"ਸਾਧ ਮਗਿ"**, ਸਿਧਾ ਰਸਤਾ ਹੈ, ਇਸ ਵਿਚ ਅਕਲ ਦੀਆਂ ਪੇਚੀਦਗੀਆਂ ਨਹੀਂ ਹੁੰਦੀਆਂ। ਇਸ ਵਿਚ ਮਨ ਦੀ ਉਹ ਅਵਸਥਾ ਹੈ ਜਿਸ ਵਿਚ ਰਜ਼ਾਮੰਦੀ ਸਹ ਸੁਭਾ ਵਿਚਰਦੀ ਹੈ, ਜੋ ਉਸ ਵਿਸ਼ਵਾਸ ਤੋਂ ਪੈਦਾ ਹੁੰਦੀ ਹੈ ਜਿਸ ਦਾ ਸੰਕੇਤ ਇਸ ਤੁਕ ਵਿਚ ਹੈ :—

**ਜੋ ਹੋਆ ਹੋਵਤ ਸੋ ਜਾਨੈ ॥**
**ਪ੍ਰਭ ਅਪਨੇ ਕਾ ਹੁਕਮੁ ਪਛਾਨੈ ॥ ... ॥ ੭ ॥**

ਗਉੜੀ (ਸੁਖ.) ਮ: ੫-੧੭, ਸਫ਼ਾ ੨੮੬

ਤਦੋਂ ਫੇਰ ਉਸ ਦੇ ਅੰਦਰ ਇਹ ਸ਼ੰਕਾ ਨਹੀਂ ਉਠਦੀ **"ਕਬੀਰ ਜੋ ਮੈ ਚਿਤਵਉ ਨਾ ਕਰੈ"**, ਇਸ ਦੀ ਬਜਾਇ ਉਸ ਦੇ ਅੰਦਰ ਦ੍ਰਿੜ੍ਹਤਾ ਆ ਜਾਂਦੀ ਹੈ। ਉਸ ਦੀ ਬਿਰਤੀ ਵਿਚ ਹਰ ਵਾਪਰ ਰਹੀ ਘਟਨਾ ਲਈ ਪੂਰਨ ਪ੍ਰਵਾਨਗੀ ਪੈਦਾ ਹੋ ਜਾਂਦੀ ਹੈ। ਉਹ ਕਿਸੇ ਵੀ ਗੱਲ ਉਪਰ ਸ਼ਾਕੀ ਨਹੀਂ ਰਹਿੰਦਾ। ਸਾਰੀ ਹੋਣੀ, ਕੁੱਲ ਵਾਕਿਆਤ, ਸੰਪੂਰਨ ਘਟਨਾ-ਚੱਕਰ ਉਸ ਦੀ ਰਜ਼ਾਮੰਦੀ ਦੇ ਹੱਦ ਬੰਨੇ ਦੇ ਵਿਚ ਰਹਿੰਦਾ ਹੈ। ਉਹ ਰੱਬ ਦੀ ਰਜ਼ਾ ਨੂੰ ਮੰਨਦਾ ਹੈ। ਇਸ ਕਰਕੇ ਨਹੀਂ ਕਿ ਉਹ ਲਾਚਾਰ ਹੈ। ਉਹ ਇਸ ਕਰਕੇ ਮੰਨਦਾ ਹੈ ਕਿ ਰਜ਼ਾ ਨੂੰ ਕਬੂਲ ਕਰਦਾ ਹੈ। ਐਸਾ ਮੰਨਣ ਵਾਲਾ ਬੇਬਸ ਮੰਗਤਾ ਨਹੀਂ **"ਮੰਨੈ ਨਾਨਕ ਭਵਹਿ ਨ ਭਿਖ"** ਉਹ ਭਿੱਖਿਆ ਨਹੀਂ ਮੰਗਦਾ ਫਿਰਦਾ। ਐਸਾ ਮੰਨਨ ਵਾਲਾ ਨਿਰਧਨ (negative) ਖਿਆਲਾਂ ਵਾਲਾ ਨਹੀਂ। ਐਸਾ ਮੰਨਨ ਵਾਲਾ

ਸਰਧਨ (positive) ਰਵੱਈਏ ਵਾਲਾ ਹੈ । ਉਸ ਦੀ ਇਹ ਮਨੌਤ ਉਸ ਦਾ ਅਨੁਭਵ ਖੋਲ੍ਹ ਦੇਂਦੀ ਹੈ । ਜੋ ਕੁਛ ਹੋਣ ਵਾਲਾ ਹੈ, ਉਸ ਹੋਣੀ ਦੀ ਸੋਝੀ ਉਸ ਦੇ ਅੰਦਰ ਪਹਿਲੇ ਹੀ ਜਾਗ੍ਰਿਤ ਹੁੰਦੀ ਹੈ "**ਮੰਨੈ ਸਗਲ ਭਵਣ ਕੀ ਸੁਧਿ ॥**" ਇਹ ਵਿਚਾਰਧਾਰਾ ਉਸ ਖ਼ਿਆਲ ਨਾਲ ਸੰਬੰਧ ਰਖਦੀ ਹੈ ਜੋ ਕਬੀਰ ਜੀ ਦੇ ਉਸ ਸਲੋਕ ਤੋਂ ਉਪਜੀ ਜਿਸ ਵਿਚ ਉਨ੍ਹਾਂ ਕਿਹਾ :—

**ਕਬੀਰ ਜੋ ਮੈ ਚਿਤਵਉ ਨਾ ਕਰੈ**
**ਕਿਆ ਮੇਰੇ ਚਿਤਵੇ ਹੋਇ ॥**
**ਅਪਨਾ ਚਿਤਵਿਆ ਹਰਿ ਕਰੈ**
**ਜੋ ਮੇਰੇ ਚਿਤਿ ਨ ਹੋਇ ॥ ੨੧੯ ॥**

ਸਲੋਕ ਕਬੀਰ, ਸਫ਼ਾ ੧੩੭੬

ਅਦ੍ਵੈਤਵਾਦ ਦੀ ਫ਼ਲਾਸਫ਼ੀ ਦਾ ਰੁਝਾਨ ਚੂੰਕਿ ਸੰਸਾਰ ਨੂੰ ਮਿਥਿਆ ਸਾਬਤ ਕਰਨ ਵਿਚ ਸੀ । ਇਸ ਨਾਲ ਪਰਮਾਰਥ ਦੀ ਪਹੁੰਚ ਵਿਚ ਫ਼ਰਕ ਪੈ ਗਿਆ । ਇਹ ਪਹੁੰਚ ਨਿਰਧਨ ਰਾਹ (via-negative) ਸੀ ।

ਇਸ ਵਿਚ ਸੰਦੇਹ ਨਹੀਂ ਕਿ ਗੁਰੂ ਜੀ ਨੇ ਅਦ੍ਵੈਤਵਾਦ ਨੂੰ ਅਪਨਾਇਆ ਹੈ । ਇਹ ਸਿਧਾਂਤਕ ਪੱਖ ਹੈ । ਪਰ ਸਾਧਨਾ ਵਿਚ ਫ਼ਰਕ ਕਰ ਦਿਤਾ ਹੈ । ਇਹ ਫ਼ਰਕ ਭਗਤਾਂ ਦੀ ਬਾਣੀ ਅਤੇ ਗੁਰੂਆਂ ਦੀ ਬਾਣੀ ਵਿਚ ਦਿਸ ਪੈਂਦਾ ਹੈ ।

ਇਹ ਪ੍ਰਸ਼ਨ ਉਠ ਸਕਦਾ ਹੈ ਕਿ ਕੀ ਕੁਦਰਤਿ ਅਤੇ ਮਾਇਆ ਦੋ ਵਖੋ ਵਖ ਚੀਜ਼ਾਂ ਹਨ ? ਇਸ ਦਾ ਉੱਤਰ ਇਕ ਖ਼ਾਸ ਵਿਸਤਾਰ ਵਾਲੇ ਮਜ਼ਮੂਨ ਦੀ ਮੰਗ ਕਰਦਾ ਹੈ । ਪਰ ਇਤਨੀ ਗੱਲ ਸਪਸ਼ਟ ਹੈ ਕਿ ਭਾਵੇਂ ਟੀਚਾ (aim) ਦੋਨਾਂ ਦਾ ਇਕੋ ਜਿਹਾ ਲਗਦਾ ਹੈ, ਤਦ ਵੀ ਪਹੁੰਚ ਵਿਚ ਘਨੇਰਾ ਫ਼ਰਕ ਹੈ । ਸੰਸਾਰ ਨੂੰ ਮਾਇਆ, ਮਿਥਿਆ ਅਤੇ ਭਰਮ ਸਮਝਣ ਵਾਲਾ ਰਾਹ ਨਿਰਧਨ (negative) ਮਾਰਗ ਹੈ, ਪਰ ਕੁਦਰਤਿ ਦੇ ਤਸੱਵਰ (concept) ਵਿਚ ਇਹ ਗੱਲ ਨਹੀਂ । ਕੁਦਰਤਿ ਬਾਰੇ ਜੋ ਖ਼ਿਆਲ ਹਨ ਉਹ ਵਾਸਤਵਿਕਤਾ ਭਰਪੂਰ ਹਨ ਯਥਾ :—

**ਸਲੋਕੁ ਮ: ੧ ॥ ...**
**ਸਚੀ ਤੇਰੀ ਸਿਫਤਿ ਸਚੀ ਸਾਲਾਹ ॥**
**ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ ॥ ... ॥ ੧ ॥**

ਆਸਾ (ਵਾਰ) ਮਹਲਾ ੧–੨, ਸਫ਼ਾ ੪੬੩

ਇਸ ਦੇ ਮੁਕਾਬਲੇ ਉਪਰ ਮਾਇਆ ਉਤੇ ਇਹ ਗੱਲ ਨਹੀਂ ਘਟਦੀ । ਯਥਾ :—

**ਮਿਥਿਆ ਕਰਿ ਮਾਇਆ ਤਜੀ ਸੁਖ ਸਹਜ ਬੀਚਾਰਿ ॥**
**ਕਹਿ ਕਬੀਰ ਸੇਵਾ ਕਰਹੁ ਮਨ ਮੰਝਿ ਮੁਰਾਰਿ ॥ ੩ ॥**

ਬਿਲਾ. ਕਬੀਰ–੧੦, ਸਫ਼ਾ ੮੫੭

ਅਸੀਂ ਪਿਛੇ ਕਹਿ ਆਏ ਹਾਂ ਕਿ ਗੁਰੂ ਨਾਨਕ ਨੇ 'ਕੁਦਰਤਿ' ਸ਼ਬਦ ਨੂੰ ਕਿਸੇ ਹੋਰ ਢੰਗ ਨਾਲ ਵਰਤਿਆ ਹੈ, ਪਰ ਇਹ ਗੱਲ 'ਮਾਇਆ' ਉਤੇ ਨਹੀਂ ਘਟਦੀ । ਇਸ ਦੀ ਵਰਤੋਂ ਦੂਜੇ ਢੰਗ ਦੀ ਹੈ । ਜਿਸ ਵੇਲੇ ਗੁਰੂ ਜੀ ਮਾਇਆ ਦਾ ਜ਼ਿਕਰ ਕਰਦੇ ਹਨ ਤਾਂ ਉਨ੍ਹਾਂ ਦਾ ਬਿਆਨ ਇਸ ਪ੍ਰਕਾਰ ਹੁੰਦਾ ਹੈ । ਯਥਾ :—

**ਬਾਬਾ ਮਾਇਆ ਰਚਨਾ ਧੋਹੁ ॥**
**ਅੰਧੈ ਨਾਮੁ ਵਿਸਾਰਿਆ**
**ਨਾ ਤਿਸੁ ਏਹ ਨ ਓਹੁ ॥ ੧ ॥ ਰਹਾਉ ॥**

ਸਿਰੀ. ਮਹਲਾ ੧–੩, ਸਫ਼ਾ ੧੫

ਇਸ ਦੇ ਅਰਥ ਸਪਸ਼ਟ ਹਨ ਕਿ ਮਾਇਆ ਛਲ ਰੂਪ ਰਚਨਾ ਹੈ, ਮਨੁੱਖ ਅੰਧੇ ਹਨ ਜੋ ਇਸ ਛਲ ਨੂੰ ਸਮਝਦੇ ਨਹੀਂ । ਇਸ ਛਲ ਹੇਠ ਉਹ ਨਾਮ ਨੂੰ ਵਿਸਾਰ ਦੇਂਦੇ ਹਨ । ਨਾ ਉਨ੍ਹਾਂ ਨੂੰ ਇਹ (ਮਾਇਆ) ਪ੍ਰਾਪਤ ਹੁੰਦੀ ਹੈ (ਕਿਉਂਕਿ ਇਹ ਤੇ ਧੋਖਾ ਹੀ ਸੀ) ਤੇ ਨਾ ਹੀ ਉਨ੍ਹਾਂ ਨੂੰ ਉਹ (ਨਾਮ) ਪ੍ਰਾਪਤ ਹੁੰਦਾ ਹੈ । ਪਰ ਜਿਸ ਵੇਲੇ ਗੁਰੂ ਜੀ ਕੁਦਰਤਿ ਦਾ ਜ਼ਿਕਰ ਕਰਦੇ ਹਨ ਤਾਂ ਉਨ੍ਹਾਂ ਦਾ ਲਹਿਜਾ ਬਦਲ ਜਾਂਦਾ ਹੈ । ਯਥਾ :—

**ਮ: ੧ ॥ ...**
**ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ ॥**
**ਸਭ ਤੇਰੀ ਕੁਦਰਤਿ ਤੂੰ ਕਾਦਿਰੁ**
**ਕਰਤਾ ਪਾਕੀ ਨਾਈ ਪਾਕੁ ॥ ... ॥ ੨ ॥**

ਆਸਾ (ਵਾਰ) ਮਹਲਾ ੧–੩, ਸਫ਼ਾ ੪੬੪

ਇਹ ਕਿਉਂ ਹੈ ? ਇਹ ਗੰਭੀਰ ਪ੍ਰਸ਼ਨ ਹਨ । ਮਲੂਮ ਹੁੰਦਾ ਹੈ ਕਿ ਇਹ ਕੋਈ ਅਕਸਮਾਤ ਗੱਲ ਨਹੀਂ । ਇਹ ਜਾਣ ਬੁਝ ਕੇ ਸੋਚ ਸਮਝ ਦੀ ਕੀਤੀ ਹੋਈ ਵਿਉਂਤ ਹੈ । ਲਫ਼ਜ਼ ਮਾਇਆ ਦਾ ਸਹਚਾਰ ਮਿਥਿਆ, ਭਰਮ, ਅਤੇ ਧੋਖੇ ਨਾਲ ਹੈ । ਪਰ ਇਹ ਗੱਲ 'ਕੁਦਰਤਿ' ਦੀ ਹਾਲਤ ਵਿਚ ਨਹੀਂ । 'ਕੁਦਰਤਿ' ਦਾ ਸੰਬੰਧ ਸੱਤਾ ਨਾਲ ਹੈ । ਖ਼ੂਬਸੂਰਤੀ ਨਾਲ ਹੈ । ਇਸ ਦਾ ਸੰਬੰਧ ਅਤੇ ਸਹਯੋਗ ਸੁੰਦਰਤਾ ਨਾਲ ਹੈ । ਮਾਇਆ ਇਕ ਮਨਫ਼ੀ ਚੀਜ਼ ਪ੍ਰਤੀਤ ਹੁੰਦੀ ਹੈ, ਕੁਦਰਤਿ ਮੁਸਬਤ ਹੈ । ਮਾਇਆ ਮਲੂਮ ਹੁੰਦਾ ਹੈ ਕਿ ਇਕ ਕਰਜ਼ਾ ਹੈ, ਉਧਾਰ ਹੈ । ਕੁਦਰਤਿ ਇਕ ਸੰਪਤੀ ਲਗਦੀ ਹੈ ਜਿਵੇਂ ਆਪਣੀ ਪੂੰਜੀ ਹੁੰਦੀ ਹੈ । ਗੁਰੂ ਜੀ 'ਕੁਦਰਤਿ' ਵਰਤਦੇ ਹਨ ਇਕ ਖ਼ਾਸ ਕੈਫ਼ੀਅਤ ਪੈਦਾ ਕਰਨ ਲਈ । ਇਸ ਨਾਲ ਮਨ ਦੀ ਬਿਰਤੀ ਸੁਚੇਤ ਹੁੰਦੀ ਹੈ, ਜੋ ਢਹਿੰਦੀਆ ਕਲਾਂ ਨੂੰ ਤਿਆਗ ਕੇ ਚੜ੍ਹਦੀਆਂ ਕਲਾਂ ਵਲ ਉਤਸ਼ਾਹਿਤ ਹੁਦੀ ਹੈ । ਪਰਮਾਤਮਾ ਦੀ ਪਛਾਣ ਲਈ ਜੇ ਮਾਇਆ ਦਾ ਵਸੀਲਾ ਇਖਤਿਆਰ ਕੀਤਾ ਜਾਏ ਤਾਂ ਮਾਇਆ ਨੂੰ ਦੂਰ ਕਰਨਾ ਪੈਂਦਾ ਹੈ, ਮਾਇਆ ਦਾ ਪੜਦਾ ਹਟਾਉਣਾ ਪੈਂਦਾ ਹੈ । ਪਰ ਇਹ ਗੱਲ ਕੁਦਰਤਿ ਉਪਰ ਨਹੀਂ ਘਟਦੀ । ਕੁਦਰਤਿ

ਜ਼ਰੀਆ ਬਣ ਜਾਂਦੀ ਹੈ, ਪਰਮਾਤਮਾ ਦੀ ਸਿਧੀ (direct) ਪਛਾਣ ਕਰਾਉਣ ਲਈ । ਇਸੇ ਪਰਥਾਇ ਬਚਨ ਹੈ :—

**ਪਉੜੀ ॥...**
**ਨਾਨਕ ਸਚ ਦਾਤਾਰੁ ਸਿਨਾਖਤੁ ਕੁਦਰਤੀ ॥ ੮ ॥**

ਮਾਝ (ਵਾਰ) ਮਹਲਾ ੧, ਸਫ਼ਾ ੧੪੧

ਉਸ ਪਰਮਾਤਮਾ ਦੀ ਪਛਾਣ ਕੁਦਰਤਿ ਦੇ ਵਸੀਲੇ ਨਾਲ ਹੁੰਦੀ ਹੈ । ਇਸ ਦੇ ਉਲਟ ਮਾਇਆ ਦੀ ਗੱਲ ਹੈ । ਮਾਇਆ ਤਾਂ ਪਰਮਾਤਮਾ ਦੀ ਇਕ ਉਪਾਧੀ ਹੈ, ਇਕ ਪਾਬੰਦੀ, ਇਕ ਰੋਕ, ਇਕ ਗੁਬਾਰ ਦਾ ਪੜਦਾ ਜੋ ਨਿਰੰਜਨੀ ਜੋਤ ਦੇ ਤੇਜ ਨੂੰ ਧੁੰਧਲਾ ਕਰ ਦੇਂਦੀ ਹੈ :—

**ਬਿਨੁ ਸਹਜੈ ਸਭੁ ਅੰਧੁ ਹੈ**
**ਮਾਇਆ ਮੋਹੁ ਗੁਬਾਰੁ ॥ ... ॥ ੮ ॥**

ਸਿਰੀ. (ਅਸਟ.) ਮਹਲਾ ੩–੨੩, ਸਫ਼ਾ ੬੮

ਗੁਰਬਾਣੀ ਦੀ ਏਸ ਹੀ ਤੁਕ ਤੋਂ ਝਿਣਕ ਲੈਂਦੇ ਭਾਈ ਗੁਰਦਾਸ ਜੀ ਨੇ ਇਸ ਖ਼ਿਆਲ ਨੂੰ ਹੋਰ ਸਪਸ਼ਟ ਕਰਕੇ ਕਿਹਾ :—

**ਰੋਵੈ ਰਤਨੁ ਗਵਾਇ ਕੈ**
**ਮਾਇਆ ਮੋਹੁ ਅਨ੍ਹੇਰੁ ਗੁਬਾਰਾ ॥**

(**ਵਾਰਾਂ ਭਾਈ ਗੁਰਦਾਸ**, XXXVII, 7)

ਮਾਇਆ ਨੂੰ ਛਲੀਆ ਕਿਹਾ ਹੈ :—

**ਮਾਇਆ ਛਲੀਆ ਬਿਕਾਰ ਬਿਖਲੀਆ ॥**
**ਸਰਣਿ ਨਾਨਕ ਪ੍ਰਭ ਪੁਰਖ ਦਇਅਲੀਆ ॥ ੪ ॥**

ਆਸਾ ਮਹਲਾ ੫–੫੫, ਸਫ਼ਾ ੩੯੫

ਇਸ ਦੇ ਛਲ ਤੋਂ ਬਚਣ ਲਈ ਦਿਆਲੂ ਪੁਰਖ ਦੀ ਸ਼ਰਨ ਮੰਗੀ ਹੈ । ਕੁਦਰਤਿ ਨੂੰ ਛਲੀਆ ਜਾਂ ਕਪਟੀ ਨਹੀਂ ਕਿਹਾ, ਉਸ ਉਪਰ ਮਨ ਦੀ ਪੂਰੀ ਟੇਕ ਰਖੀ ਹੈ, ਬਚਨ ਹੈ :—

**ਕੁਦਰਤਿ ਦੇਖਿ ਰਹੇ ਮਨੁ ਮਾਨਿਆ ॥**
**ਗੁਰ ਸਬਦੀ ਸਭੁ ਬ੍ਰਹਮੁ ਪਛਾਨਿਆ ॥ ... ॥ ੧੫ ॥**

ਮਾਰੂ (ਸੋਲਹੇ) ਮਹਲਾ ੧–੨੨, ਸਫ਼ਾ ੧੦੪੩

ਮਾਇਆ ਦੇ ਛਲ ਤੋਂ ਬਚਣ ਲਈ ਉਪਦੇਸ਼ ਹੈ । ਇਹ ਗੋਬਿੰਦ ਭਜਨ ਵਿਚ ਸਹਾਈ ਨਹੀਂ, ਗੁਰਵਾਕ ਹੈ :—

**ਮਾਈ ਮਾਇਆ ਛਲੁ ॥**
**ਤ੍ਰਿਣ ਕੀ ਅਗਨਿ ਮੇਘ ਕੀ ਛਾਇਆ**
**ਗੋਬਿਦ ਭਜਨ ਬਿਨੁ ਹੜ ਕਾ ਜਲੁ ॥ ਰਹਾਉ ॥**

ਟੋਡੀ ਮਹਲਾ ੫–੨੬, ਸਫ਼ਾ ੭੧੭

ਪਰ ਕੁਦਰਤਿ ਨੂੰ ਛਲ ਨਾਲ ਸੰਬੰਧਿਤ ਨਹੀਂ ਕੀਤਾ । ਇਸ ਨੂੰ ਪਰਮਾਰਥਿਕ ਸਿੱਧੀ ਵਿਚ ਸਹਾਇਕ ਮੰਨਿਆ ਹੈ । ਬਚਨ ਹੈ :—

**ਅਖੀ ਕੁਦਰਤਿ ਕੰਨੀ ਬਾਣੀ**
**ਮੁਖਿ ਆਖਣੁ ਸਚੁ ਨਾਮੁ ॥**
**ਪਤਿ ਕਾ ਧਨੁ ਪੂਰਾ ਹੋਆ**
**ਲਾਗਾ ਸਹਜਿ ਧਿਆਨੁ ॥ ੩ ॥**

ਬਸੰਤੁ ਮਹਲਾ ੧–੧, ਸਫ਼ਾ ੧੧੬੮

'**ਪਤਿ**' ਦਾ ਅਰਥ ਇੱਜ਼ਤ ਹੈ । '**ਪਤਿ ਕਾ ਧਨੁ**' ਤੋਂ ਮਤਲਬ ਹੈ ਇੱਜ਼ਤ ਦਾ ਖ਼ਜ਼ਾਨਾ (ਭਰਪੂਰ ਹੋ ਗਿਆ) । ਸਾਰੀਆਂ ਆਸਾਂ, ਮਨਸਾਂ, ਕਾਮਨਾਂ ਸੰਪੂਰਨ ਹੋ ਗਈਆਂ । ਇਹ ਵੈਸੀ ਹੀ ਅਵਸਥਾ ਹੈ ਜਿਸ ਬਾਬਤ ਜਪੁਜੀ ਵਿਚ ਕਿਹਾ ਹੈ :—

**ਮੰਨੈ ਪਤਿ ਸਿਉ ਪਰਗਟੁ ਜਾਇ ॥ ... ॥ ੧੪ ॥**

ਜਪੁਜੀ ਸਫ਼ਾ ੩

'ਕੁਦਰਤਿ' ਇਸ ਸਾਰੀ ਗੱਲ ਵਿਚ ਸਹਾਈ ਹੈ । '**ਅਖੀ ਕੁਦਰਤਿ**' ਉਸ ਦਸ਼ਾ ਵਲ ਸੰਕੇਤ ਕਰ ਰਹੀ ਹੈ ਜੋ '**ਲਾਗਾ ਸਹਜਿ ਧਿਆਨੁ**' ਦੀ ਅਵਸਥਾ ਦੇ ਅਨੁਕੂਲ ਹੈ ।

ਮਾਇਆ ਅਤੇ ਕੁਦਰਤਿ ਦੇ ਦੋ ਤਸੱਵਰ (concepts) ਮੂਲ ਵਿਚ ਇਕ ਦੂਜੇ ਦੀ ਸਮਾਨਤਾ ਵਾਲੇ ਹਨ, ਜੈਸਾ ਕਿ ਭਾਈ ਗੁਰਦਾਸ ਜੀ ਨੇ ਕਿਹਾ ਹੈ :—

**ਕਾਦਰੁ ਨੋ ਕੁਰਬਾਣੁ ਕੁਦਰਤਿ ਮਾਇਆ ॥**

(**ਵਾਰਾਂ ਭਾਈ ਗੁਰਦਾਸ**, XXII, 3)

ਬਾਵਜੂਦ ਇਸ ਦੇ ਗੁਰਬਾਣੀ ਵਿਚ ਇਹ ਭਿੰਨ ਭਿੰਨ ਸਲੂਕਾਂ ਦੇ ਪਾਤਰ ਹਨ । 'ਕੁਦਰਤਿ' ਨਾਲ ਜੋ ਵਤੀਰਾ ਹੈ ਉਹ ਚੜ੍ਹਦੀ ਕਲਾ ਦੀ ਚਾਂਦਨੀ ਦੇ ਸੋਹਜ ਦਾ ਅਧਿਕਾਰੀ ਹੈ । ਮਾਇਆ ਨਾਲ ਜੋ ਵਿਹਾਰ ਹੈ, ਉਸ ਵਿਚ ਢਹਿੰਦੀ ਕਲਾ ਦੇ ਹਨੇਰੇ ਦਾ ਅੰਧਕੂਪ ਹੈ :—

**ਅੰਧ ਕੂਪਿ ਮਾਇਆ ਮਨੁ ਗਾਡਿਆ**
**ਕਿਉ ਕਰਿ ਉਤਰਉ ਪਾਰਿ ਸੁਆਮੀ ॥ ੧ ॥ ਰਹਾਉ ॥**

ਰਾਮ. ਮਹਲਾ ੧–੨, ਸਫ਼ਾ ੮੭੬

ਸ਼ੰਕਰਾਚਾਰਯ ਨੇ ਮਾਇਆ ਬਾਬਤ ਕਿਹਾ ਸੀ ਕਿ ਇਹ ਭਰਮ ਹੈ ਜੈਸੇ ਕੋਈ ਰੱਸੀ ਨੂੰ ਸੱਪ ਸਮਝ ਲਵੇ ਤੇ ਪਿਆ ਡਰੇ । ਇਸ ਦਾ ਇਲਾਜ ਦਸਿਆ ਸੀ "ਗਿਆਨ" । ਜਦ ਬੋਧ ਹੋ ਜਾਏ ਕਿ ਇਹ ਤਾਂ ਰੱਸੀ ਹੈ, ਤਦ ਡਰ ਤਤਕਾਲ ਹਟ ਜਾਂਦਾ ਹੈ । ਇਸ ਵਿਚਾਰ ਉਤੇ ਦਰਸ਼ਨ ਸ਼ਾਸਤ੍ਰਾਂ ਵਿਚ ਬੜੀ ਬਾਰੀਕਬੀਨੀ ਹੋ ਚੁਕੀ ਹੈ । ਸ਼ੰਕਰਾਚਾਰਯ ਨੇ ਇਸ ਫ਼ਲਾਸਫ਼ੀ ਨੂੰ ਵਿਵਰ੍ਤਵਾਦ

(ਵਿਵਰਤਵਾਦ) ਦਾ ਨਾਮ ਦਿਤਾ ਸੀ। ਵਿਵਰ੍ਤਵਾਦ ਅਦ੍ਵੈਤ-ਵਾਦ ਦਾ ਮੁਖ ਸਿਧਾਂਤ ਹੈ। ਇਸ ਤੋਂ ਮੁਰਾਦ ਇਕ ਚੀਜ਼ ਦਾ ਕਿਸੇ ਦੂਜੀ ਵਿਚ ਬਦਲ ਜਾਣਾ ਹੈ, ਅਸਲੀ ਅਰਥਾਂ ਵਿਚ ਨਹੀਂ, ਪਰੰਤੂ ਭਰਮ ਪੈਦਾ ਕਰਕੇ। ਰੱਸੀ ਅਸਲੀ ਤੌਰ ਤੇ ਬਦਲੀ ਨਹੀਂ ਕੇਵਲ ਭ੍ਰਾਂਤੀ ਦਰਸ਼ਨ ਦੀ ਅਵਸਥਾ ਏਸ ਮਿਥਿਆ ਤਬਦੀਲੀ ਦਾ ਹੇਤੂ ਹੈ। ਦੂਜੇ ਲਫ਼ਜ਼ਾਂ ਵਿਚ ਅਸੀਂ ਇਹ ਕਹਿ ਸਕਦੇ ਹਾਂ ਕਿ ਰੱਸੀ ਸੱਪ ਦੇ ਰੂਪਾਂਤਰ ਵਿਚ ਪਲਟ ਨਹੀਂ ਗਈ ਕੇਵਲ ਸੱਪ ਵਿਚ ਉਸ ਦਾ ਵਿਵਰ੍ਤ ਹੋ ਗਿਆ ਹੈ। 'ਸੱਪ' ਦੇ ਭਰਮ ਵਿਚ ਬਦਲ ਗਈ ਹੈ।

ਭਾਈ ਗੁਰਦਾਸ ਜੀ 'ਵਿਵਰ੍ਤ' ਨੂੰ 'ਭਰਮ ਵਰਤਨ' ਕਹਿ ਰਹੇ ਹਨ। 'ਵਰਤਨ' ਵਿਵਰ੍ਤ ਦਾ ਹੀ ਰੂਪਾਂਤਰ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਮਾਇਆ ਕਾਰਣ ਹੀ ਬ੍ਰਹਮ ਜੋ ਹੈ ਸੋ ਜਗਤ ਵਿਚ ਵਿਵਰ੍ਤ ਹੋ ਗਿਆ ਹੈ। ਵੈਸੇ ਮਾਇਆ ਬ੍ਰਹਮ ਇਕੋ ਹੈ, ਨਿਆਰਾ ਨਹੀਂ :—

**ਭਰਮਿ ਵਰਤਣਿ ਜਗਤਿ ਕੀ**
**ਇਕੋ ਮਾਇਆ ਬ੍ਰਹਮ ਕਹਾਵੈ ॥**
(**ਵਾਰਾਂ ਭਾਈ ਗੁਰਦਾਸ**, I, 10)

ਵਿਵਰ੍ਤ ਤੋਂ ਪੈਦਾ ਹੋਈ ਮਿਥਿਆ ਦ੍ਰਿਸ਼ਟੀ ਜਦ ਯਥਾਰਥ ਗਿਆਨ ਦੁਆਰਾ ਤੱਤਦਰਸੀ ਹੋ ਜਾਂਦੀ ਹੈ ਤਾਂ ਮਨੁੱਖ ਨੂੰ ਅਸਲੀਅਤ ਦਾ ਪਤਾ ਲਗਦਾ ਹੈ। ਭਗਤ ਰਵਿਦਾਸ ਜੀ ਨੇ ਇਸ ਪਰਥਾਇ ਕਿਹਾ ਹੈ :—

**ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ**
**ਅਬ ਕਛੁ ਮਰਮੁ ਜਨਾਇਆ ॥ ... ॥ ੩ ॥**
ਸੋਰਠਿ ਰਵਿਦਾਸ – ੧, ਸਫ਼ਾ ੬੫੮

**ਰਾਜ,** ਰਜੁ, ਰੱਸੀ।

**ਭੁਇਅੰਗ,** ਸੱਪ।

**ਭਾਵ :**— ਜਿਸ ਤਰ੍ਹਾਂ ਰੱਸੀ ਵਿਚ ਸੱਪ ਭਾਸਣ ਦਾ ਪ੍ਰਸੰਗ ਹੈ; ਇਸ ਤਰ੍ਹਾਂ ਕੁਛ ਭੇਦ ਖੁਲ੍ਹਣ ਲਗਾ ਹੈ (ਕਿ ਅਸਲੀਅਤ ਕੀ ਹੈ?)।

ਕਬੀਰ ਜੀ ਨੇ ਇਸ ਗੱਲ ਨੂੰ ਇਸ ਤਰ੍ਹਾਂ ਸਪਸ਼ਟ ਕੀਤਾ ਹੈ :—

**ਸਕਤਿ ਅਧੇਰ ਜੇਵੜੀ ਭ੍ਰਮੁ ਚੂਕਾ**
**ਨਿਹਚਲੁ ਸਿਵ ਘਰਿ ਬਾਸਾ ॥ ੨ ॥**
ਗਉੜੀ (ਬੈਰਾਗ.) ਕਬੀਰ–੪੬, ਸਫ਼ਾ ੩੩੨–੩੩

**ਸਕਤਿ,** ਮਾਇਆ। **ਜੇਵੜੀ**, ਰੱਸੀ।

**ਭਾਵ** :— ਮਾਇਆ ਦਾ ਹਨੇਰਾ (ਅਤੇ ਉਸ ਤੋਂ ਪੈ ਰਿਹਾ) ਰੱਸੀ ਵਿਚ (ਸੱਪ ਦਾ) ਭ੍ਰਮ ਦੂਰ ਹੋ ਗਿਆ ਹੈ (ਹਾਂ, ਹੁਣ) ਕਦੇ ਨਾਸ਼ ਨਾ ਹੋਣ ਵਾਲੇ ਕਲਯਾਣ ਦੇ ਟਿਕਾਣੇ ਵਿਚ ਨਿਵਾਸ ਹੋ ਗਿਆ ਹੈ।
(**ਸੰਥਯਾ**, ਸਫ਼ਾ ੨੦੩੭)

ਗੁਰੂ ਜੀ ਨੇ ਇਸ ਪਰਥਾਇ ਕਿਹਾ ਹੈ :—

**ਮਾਇਆ ਭੁਇਅੰਗ ਗ੍ਰਸਿਓ ਹੈ ਪ੍ਰਾਣੀ**
**ਗੁਰ ਬਚਨੀ ਬਿਸੁ ਹਰਿ ਕਾਢਿਬਾ ॥ ੧ ॥**
ਜੈਤ. ਮਹਲਾ ੪–੪, ਸਫ਼ਾ ੬੯੭

ਫਿਰ ਕਿਹਾ ਹੈ :—

**ਮਾਇਆ ਭੁਇਅੰਗਮੁ ਸਰਪੁ ਹੈ**
**ਜਗੁ ਘੇਰਿਆ ਬਿਖੁ ਮਾਇ ॥ ... ॥ ੨੨ ॥**
ਸਲੋਕ ਮਹਲਾ ੩, ਸਫ਼ਾ ੧੪੧੫

ਕਬੀਰ ਜੀ ਨੇ ਜੋ ਕੁਛ ਉਪਰ ਕਿਹਾ ਹੈ ਉਸ ਦੀ ਤਾਕੀਦ 'ਭਰਮ' ਉਪਰ ਹੈ ਕਿ ਰੱਸੀ ਵਿਚ ਸੱਪ ਦਾ 'ਭਰਮ' ਸੀ ਸੋ ਦੂਰ ਹੋ ਗਿਆ। ਇਹ ਵਿਵਰ੍ਤਵਾਦ ਦਾ ਦ੍ਰਿਸ਼ਟਾਂਤ ਹੈ। ਪਰ ਗੁਰੂ ਜੀ ਨੇ ਸੱਪ ਦੀ ਉਪਮਾ ਏਸ ਪ੍ਰਕਾਰ ਦੀ ਨਹੀਂ ਦਿਤੀ। ਮਾਇਆ ਨੂੰ ਹੀ ਸੱਪ ਕਿਹਾ ਹੈ। ਇਹ ਉਪਮਾ (simile) ਨਹੀਂ, ਇਹ ਰੂਪਕ ਅਲੰਕਾਰ (metaphor) ਹੈ।

**'ਮਾਇਆ ਭੁਇਅੰਗਮੁ ਸਰਪੁ ਹੈ'**, ਮਾਇਆ ਨੂੰ ਨਿਰਾ ਸਰਪ ਹੀ ਨਹੀਂ ਕਿਹਾ ਭੁਇਅੰਗਮ ਵੀ ਕਿਹਾ ਹੈ। ਭੁਇਅੰਗਮ ਦੇ ਅਰਥ ਵੀ ਸੱਪ ਹੀ ਹਨ, ਪਰ ਇਸ ਕਥਨ ਵਿਚ ਇਕ ਸੂਖਮ ਨੁਕਤਾ ਹੈ। ਸੰਸਕ੍ਰਿਤ ਮੂਲ ਇਸ ਦਾ ਭੁਜੰਗ (भुजंग) ਹੈ। 'ਭੁਜ' ਦੇ ਅਰਥ ਹਨ ਵਲ, ਘੇਰਾ। ਮਾਇਆ ਨੂੰ ਉਹ ਸੱਪ ਕਿਹਾ ਹੈ, ਜਿਸ ਦੀ ਜ਼ਹਿਰ ਨੇ ਤ੍ਰਿਭਵਣ ਨੂੰ ਆਪਣੇ ਜ਼ਹਰੀਲੇ ਵਲ ਵਿਚ ਘੇਰ ਲਿਆ ਹੈ, **"ਜਗੁ ਘੇਰਿਆ ਬਿਖੁ ਮਾਇ"**।

ਮਾਇਆ ਦੇ ਏਸ ਸੱਪ ਵਰਗੇ ਵਲ ਨੂੰ ਹੀ ਤੜਾਗੀ ਦੇ ਦ੍ਰਿਸ਼ਟਾਂਤ ਨਾਲ ਕਥਿਤ ਕੀਤਾ ਹੈ। ਤੜਾਗੀ ਲਈ ਹਿੰਦੀ ਅਤੇ ਸੰਸਕ੍ਰਿਤ ਦਾ ਪਦ ਹੈ 'ਮੇਖੁਲਾ' ਜੋ ਇਕ ਕਿਸਮ ਦਾ ਕਮਰਬੰਦ ਹੁੰਦਾ ਹੈ। ਤੁਕ ਹੈ :—

**ਸੁੰਨਹੁ ਧਰਤਿ ਅਕਾਸੁ ਉਪਾਏ ॥**
**ਬਿਨੁ ਥੰਮਾ ਰਾਖੇ ਸਚੁ ਕਲ ਪਾਏ ॥**
**ਤ੍ਰਿਭਵਣ ਸਾਜਿ ਮੇਖੁਲੀ ਮਾਇਆ**
**ਆਪਿ ਉਪਾਇ ਖਪਾਇਦਾ ॥ ੬ ॥**
ਮਾਰੂ (ਸੋਲਹੇ) ਮਹਲਾ ੧–੧੭, ਸਫ਼ਾ ੧੦੩੭

ਇਸ ਤਰ੍ਹਾਂ ਬਹੁਤ ਸਾਰੀਆਂ ਤੁਕਾਂ ਮਿਲਣਗੀਆਂ ਜੋ ਮਾਇਆ ਦੇ ਸੰਬੰਧ ਵਿਚ ਉਪਰਾਮਤਾ ਦਾ ਉਪਦੇਸ਼ ਦਿੰਦੀਆਂ ਹਨ। ਏਸ ਵਿਸ਼ਯ ਪ੍ਰਸੰਗ ਵਿਚ ਭਾਈ ਗੁਰਦਾਸ ਜੀ ਦੀ ਤਾਕੀਦ 'ਉਦਾਸੀ' ਦੇ ਆਚਾਰ ਵਿਹਾਰ ਦੀ ਹੈ। ਯਥਾ :—

**ਲਹਰਿ ਤਰੰਗੁ ਨ ਵਿਆਪਈ**
**ਮਾਇਆ ਵਿਚਿ ਉਦਾਸੁ ਰਹਾਏ ॥**
(**ਵਾਰਾਂ ਭਾਈ ਗੁਰਦਾਸ**, XII, 18)

ਇਸ ਗੱਲ ਨੂੰ ਕਈ ਵੇਰ ਦੁਹਰਾਇਆ ਹੈ । ਯਥਾ :—

(ੳ) **ਗੁਰਮੁਖਿ ਸੁਖ ਫਲੁ ਸਾਧ ਸੰਗੁ**
**ਮਾਇਆ ਅੰਦਰਿ ਕਰਨਿ ਉਦਾਸੀ ॥**
(**ਵਾਰਾਂ ਭਾਈ ਗੁਰਦਾਸ**, XV, 21)

(ਅ) **ਮਾਇਆ ਵਿਚਿ ਉਦਾਸ ਕਰਿ**
**ਨਾਮੁ ਦਾਨੁ ਇਸਨਾਨੁ ਦਿੜਾਇਆ ॥**
(**ਵਾਰਾਂ ਭਾਈ ਗੁਰਦਾਸ**, XVIII, 14)

(ੲ) **ਘਰ ਹੀ ਵਿਚਿ ਉਦਾਸੁ ਨ ਵਿਆਪੈ ਮਾਇਆ ॥**
(**ਵਾਰਾਂ ਭਾਈ ਗੁਰਦਾਸ**, XX, 3)

(ਸ) **ਮਾਇਆ ਵਿਚਿ ਉਦਾਸੁ ਗਰਬੁ ਨਿਵਾਰਿਆ ॥**
(**ਵਾਰਾਂ ਭਾਈ ਗੁਰਦਾਸ**, XXII, 19)

(ਹ) **ਮਾਇਆ ਵਿਚਿ ਉਦਾਸੁ ਕਰਿ**
**ਆਪੁ ਗਵਾਏ ਜਪੈ ਅਜਾਪੈ ॥**
(**ਵਾਰਾਂ ਭਾਈ ਗੁਰਦਾਸ**, XXIII, 19)

ਮਾਇਆ ਵਿਚ ਉਦਾਸੀ ਵਾਲਾ ਉਪਦੇਸ਼ ਆਪਣੇ ਆਪ ਵਿਚ ਬੜੀ ਮਹਾਨਤਾ ਰਖਦਾ ਹੈ । ਇਸ ਉਪਰ ਕੋਈ ਕਿੰਤੂ ਨਹੀਂ ਕਰ ਸਕਦਾ । ਇਹ ਵੀ ਇਕ ਤਰੀਕਾ ਹੈ, ਸਤਿਅਤਾ ਉਪਰ ਪਹੁੰਚਣ ਦਾ । ਇਸ ਦੇ ਮੁਕਾਬਲੇ ਉਤੇ ਇਸੇ ਦੀ ਬਰਾਬਰੀ ਦੇ ਅਨੁਰੂਪ ਕੁਦਰਤਿ ਦਾ ਵਿਵਰਣ ਹੈ । ਯਥਾਰਥਤਾ ਉਪਰ ਪਹੁੰਚਣ ਲਈ ਕੁਦਰਤਿ ਵਲੋਂ ਉਪਰਾਮਤਾ ਦਾ ਉਪਦੇਸ਼ ਨਹੀਂ । ਨਾ ਹੀ ਉਦਾਸੀਨਤਾ ਦਾ ਕੋਈ ਸੰਕੇਤ ਹੈ, ਬਲਕਿ ਕੁਦਰਤਿ ਨੂੰ ਵਸੀਲਾ ਬਣਾਇਆ ਹੈ, ਅਸਲੀਅਤ ਨੂੰ ਜਾਣਨ ਦਾ :—

**ਪਉੜੀ ॥**
**ਸਚੁ ਸਚਾ ਕੁਦਰਤਿ ਜਾਣੀਐ**
**ਦਿਨੁ ਰਾਤੀ ਜਿਨਿ ਬਣਾਈਆ ॥ ... ॥ ੨੩ ॥**

ਗਉੜੀ (ਵਾਰ) ਮਹਲਾ ੪–੨੩, ਸਫ਼ਾ ੩੧੩

ਇਸ ਦੇ ਅਰਥ ਹਨ :—

ਸਤਜ ਸਰੂਪ ਸੱਚਾ (ਵਾਹਿਗੁਰੂ ਅਪਣੀ) ਕੁਦਰਤ ਤੋਂ ਜਾਣਿਆ ਜਾਂਦਾ ਹੈ ਜਿਸ ਨੇ (ਆਪਣੇ ਪ੍ਰਬੰਧ ਰਚ ਕੇ) ਦਿਨ ਤੇ ਰਾਤਾਂ (ਆਦਿ) ਬਣਾਈਆਂ ਹਨ । (**ਸੰਥਿਆ**, ਸਫ਼ਾ ੧੮੫੬)

ਗੁਰੂ ਨਾਨਕ ਜੀ ਦਾ ਬਚਨ ਹੈ :—

**ਜਿਨਿ ਜਗੁ ਸਿਰਜਿ ਸਮਾਇਆ**
**ਸੋ ਸਾਹਿਬੁ ਕੁਦਰਤਿ ਜਾਣੋਵਾ ॥ ... ॥ ੧ ॥**

ਵਡ. (ਅਲਾਹ.) ਮਹਲਾ ੧–੪, ਸਫ਼ਾ ੫੮੧

ਕੁਦਰਤਿ ਬਾਰੇ ਉਦਾਸੀਨਤਾ ਦਾ ਉਪਦੇਸ਼ ਨਹੀਂ, ਇਸ ਵਿਚ ਕਈ ਭੇਦ ਦੀਆਂ ਗੱਲਾਂ ਹਨ । ਜਿਸ ਨੇ ਮਾਇਆ ਦੇ ਮਸਲੇ ਨੂੰ ਇਕ ਸਿਧਾਂਤਕ ਸ਼ਕਲ ਵਿਚ ਪੇਸ਼ ਕੀਤਾ ਉਹ ਗੌੜਪਾਦ ਸੀ । ਉਹ ਪਹਿਲੇ ਬੋਧੀ ਸੀ । ਉਹ ਉਸੇ ਮਤ ਦੇ ਵਿਗਿਆਨਵਾਦ ਅਤੇ ਸ਼ੂੰਨਵਾਦ ਦਾ ਪ੍ਰਚਾਰਕ ਸੀ । ਜਿਸ ਵੇਲੇ ਉਹ ਉਪਨਿਸ਼ਦ ਦਾ ਪ੍ਰਚਾਰਕ ਬਣਿਆ ਤਾਂ ਉਹੋ ਉਪਰਾਮਤਾ ਵਾਲੀ ਵਿਚਾਰਧਾਰਾ ਦੀ ਪਰੰਪਰਾ ਉਸ ਦੇ ਵਿਚ ਮੌਜੂਦ ਸੀ । ਸ਼ੰਕਰਾਚਾਰਜ ਨੇ ਜਿਸ ਵੇਲੇ ਮਾਇਆਵਾਦ ਨੂੰ ਇਕ ਦਾਰਸ਼ਨਿਕ ਪ੍ਰਬੰਧ ਹੇਠ ਸਿਲਸਲੇਬਧ ਕੀਤਾ ਤਾਂ ਉਸ ਦਾ ਉੱਕਾ ਲਾਭ ਉਸ ਗੱਲ ਵਿਚ ਹੋਇਆ ਜਿਸ ਦੀ ਪ੍ਰੇਰਨਾ ਤਿਆਗ, ਵੈਰਾਗ ਅਤੇ ਉਦਾਸੀ ਵਿਚ ਸੀ ।

ਸ਼ੰਕਰਾਚਾਰਜ ਦੇ ਬਾਅਦ ਸਾਰੇ ਆਚਾਰਜ ਜੋ ਦਾਰਸ਼ਨਿਕ ਵਿਚਾਰਾਂ ਵਿਚ ਨਵੀਨਤਾ ਦੇ ਆਗੂ ਸਨ ਉਹ ਸਾਰੇ ਮੁਖੀਏ ਤਿਆਗੀ ਸਨ ਜਾਂ ਕਿਸੇ ਨਾ ਕਿਸੇ ਸ਼ਕਲ ਵਿਚ ਬੀਤਰਾਗ ਸਾਧੂ, ਸੰਨਿਆਸੀ ਜਾਂ ਵੈਰਾਗੀ ਸਨ । ਇਹ ਗੱਲ ਰਾਮਾਨੁਜ (**ਰਾਮਾਨੁਜ**) ਤੋਂ ਲੈ ਕੇ ਰਾਮਾਨੰਦ ਬੈਰਾਗੀ ਤਕ ਬਦਸਤੂਰ ਚਲਦੀ ਹੈ । ਮਾਇਆ ਦੇ ਵੀਚਾਰਾਂ ਦਾ ਸਿਲਸਲਾ ਕਦਮ ਬਕਦਮ ਨਾਲ ਚਲਦਾ ਹੈ । ਖੰਡਨ ਮੰਡਨ ਦਾ ਵਾਦ ਵਿਵਾਦ ਮਾਇਆ ਦੇ ਵਲੇਵੇਂ ਨੂੰ ਨਹੀਂ ਤੋੜ ਸਕਦਾ । ਜੇ ਕਿਤੇ ਕੋਈ ਹੱਦ ਬੰਨਾਂ ਟੁੱਟਦਾ ਹੈ ਤਾਂ ਉਸ ਦੀ ਮੁਰੰਮਤ 'ਕਰਮਾਂ' ਦੇ ਮਸਲੇ ਦੀ ਟੀਪ ਟਾਪ ਨਾਲ ਹੋ ਜਾਂਦੀ ਹੈ । ਕਰਮਾਂ ਦੀ ਜਕੜਬੰਦੀ ਹਰ ਗੱਲ ਉਪਰ ਹਾਵੀ ਰਹਿੰਦੀ ਹੈ । ਕਰਮ ਧਰਮ ਦੇ ਘੇਰੇ ਵਿਚ ਮਾਇਆ ਦਾ ਕੁੰਡਲ ਹੋਰ ਵਲੇਵੇਂਦਾਰ ਹੋ ਜਾਂਦਾ ਹੈ । ਕਬੀਰ ਜੀ ਨੇ ਏਸ ਗੱਲ ਵਲ ਸੰਕੇਤ ਕੀਤਾ ਜਦ ਇਹ ਕਿਹਾ :—

**ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ ॥**
**ਸਾਂਕਲ ਜੇਵਰੀ ਲੈ ਹੈ ਆਈ ॥ ੧ ॥**
**ਆਪਨ ਨਗਰੁ ਆਪ ਤੇ ਬਾਧਿਆ ॥**
**ਮੋਹ ਕੈ ਫਾਧਿ ਕਾਲ ਸਰੁ ਸਾਂਧਿਆ ॥ ੧ ॥ ਰਹਾਉ ॥**
**ਕਟੀ ਨ ਕਟੈ ਤੂਟਿ ਨਹ ਜਾਈ ॥**
**ਸਾ ਸਾਪਨਿ ਹੋਇ ਜਗ ਕਉ ਖਾਈ ॥ ੨ ॥**

ਗਉੜੀ ਕਬੀਰ – ੩੦, ਸਫ਼ਾ ੩੨੯

ਇਸ ਦਾ ਭਾਵ ਹੈ ਕਿ ਸਿੰਮ੍ਰਿਤੀ (ਧਰਮ ਸ਼ਾਸਤ੍ਰ) ਨੇ ਲੋਕਾਂ ਨੂੰ ਆਪਣੀ ਕੈਦ ਵਿਚ ਰਖਣ ਲਈ ਕਰਮ ਅਤੇ ਧਰਮ ਦੇ ਸੰਗਲ ਲੈ ਆਂਦੇ ਹਨ । ਅਪਣੇ ਹੀ ਨਗਰ ਵਾਸੀਆਂ ਨੂੰ ਇਸ ਆਪ ਹੀ ਬੰਨ੍ਹਿਆ ਹੈ । ਉਨ੍ਹਾਂ ਨੂੰ ਮੋਹ ਮਾਇਆ ਵਿਚ ਫਸਾ ਕੇ ਮੌਤ ਦਾ ਤੀਰ ਖਿਚਿਆ ਹੈ । ਇਹ ਫ਼ਾਹੀ ਕਟਿਆਂ ਕਟੀਂਦੀ ਨਹੀਂ, ਨਾ ਇਹ ਆਪਣੇ ਆਪ ਟੁੱਟਦੀ ਹੈ । ਇਹ ਸੱਪਣੀ ਜਗਤ ਨੂੰ ਖਾ ਰਹੀ ਹੈ ।

**ਮਤਲਬ :—** ਵੇਦ ਦਾ ਅਰਥ ਹੈ ਗਿਆਨ । ਗਿਆਨ ਨੇ ਭਰਮ ਨੂੰ ਕਟਣਾ ਸੀ ਤੇ ਮੁਕਤੀ ਦੇਣੀ ਸੀ, ਪਰ ਗੱਲ ਨਹੀਂ ਹੋਈ । ਵੇਦਾਂ ਦੇ ਆਧਾਰ ਉਪਰ ਬਣੀ ਸਿੰਮ੍ਰਿਤੀ ਨੇ ਗੱਲ ਉਲਟਾ ਦਿਤੀ । ਇਸ ਦੇ ਕਰਮ ਧਰਮ ਦੇ ਸੰਗਲ ਕਰੜੇ ਹਨ । ਇਸ ਦੀ ਆੜ ਵਿਚ ਮਾਇਆ ਸੱਪਣੀ ਨੂੰ ਮੌਕਾ ਮਿਲ ਰਿਹਾ ਹੈ, ਉਹ ਉਸੇ ਜਗਤ ਨੂੰ ਖਾ ਰਹੀ ਹੈ ਜੋ ਉਸ ਦੀ ਉਪਜ ਹੈ । ਸੱਪਣੀ ਆਪਣੇ ਜਾਇਆਂ ਨੂੰ ਆਪ ਹੀ ਖਾਂਦੀ ਹੈ । ਮਾਇਆ ਦੀ ਫਲਾਸਫ਼ੀ ਗੌੜਪਾਦ ਤੋਂ ਲੈ ਕੇ ਕਬੀਰ ਦੇ ਵੇਲੇ ਤਕ ਛੇ ਸੌ ਵਰ੍ਹੇ ਤੋਂ ਵਧ ਸਮੇਂ ਦੇ ਗੇੜ ਵਿਚੋਂ ਲੰਘ ਚੁਕੀ ਸੀ । ਇਸੇ ਦੇ ਪ੍ਰਚਾਰ ਪ੍ਰਸਾਰ ਨੇ ਭਾਰਤ ਦੇ ਧਾਰਮਿਕ ਮੰਡਲ ਨੂੰ ਖੰਡਨ ਮੰਡਨ ਦੇ ਤਾਣੇ ਪੇਟੇ ਤੋਂ ਬਣੇ ਗੇਰੂ ਬਸਤਰ ਨਾਲ ਢਕਿਆ ਹੋਇਆ ਸੀ । ਗੁਰੂ ਨਾਨਕ ਨੇ ਵੀ ਇਹ ਗੱਲ ਭਾਖ ਲਈ ਸੀ । ਕੋਈ ਵੀ ਵਿਚਾਰਧਾਰਾ ਮਾਇਆ ਦੇ ਵਿਵਰਣ ਤੋਂ ਬਗੈਰ ਚਲਾਉਣੀ ਕਠਿਨ ਸੀ, ਮਾਇਆ ਦਾ ਸੁਧਾਰ ਮੁਸ਼ਕਲ ਸੀ । ਮਾਇਆ ਨੂੰ ਕਿਸ ਸਿਰੇ ਤੋਂ ਪਕੜ ਕੇ ਸੋਧਿਆ ਜਾਏ ? ਇਸ ਦਾ ਕੋਈ ਸਿਰਾ ਹੱਥ ਨਹੀਂ ਆਉਂਦਾ । ਇਹ ਤਿਲਕੋਂ ਮੱਛੀ ਸੀ । ਜਿਤਨਾ ਦਬਾਉ ਉਤਨਾ ਫ਼ਿਸਲਦੀ ਸੀ । ਪੱਲੇ ਕੁਛ ਨਹੀਂ ਸੀ ਪੈਂਦਾ, ਸਿਰਫ਼ ਸਬੂਣੀ ਲੇਸ ਰਹਿ ਜਾਂਦੀ ਸੀ । ਇਸ ਕਾਰਣ ਹੱਥ ਵਿਚੋਂ ਲੋਕ ਪਰਲੋਕ ਦੋਨੋਂ ਵਹਿ ਜਾਂਦੇ ਸਨ । ਮਾਇਆ ਫੜੀ ਨਹੀਂ ਜਾਂਦੀ ਕੇਵਲ ਉਸ ਦੀ ਲੇਸ ਪੱਲੇ ਪੈਂਦੀ ਹੈ । ਇਹ ਲੇਸ ਹੀ ਉਦਾਸੀ ਹੈ । ਇਹ ਅਮਲੀ ਮੁਸ਼ਕਲਾਂ ਦਰਪੇਸ਼ ਆਉਂਦੀਆਂ ਹਨ ਉਨ੍ਹਾਂ ਜਗਿਆਸੂਆਂ ਲਈ ਜੋ ਮਾਇਆ ਦੇ ਸਿਧਾਂਤ ਨੂੰ ਲੈ ਕੇ ਪਰਮਾਰਥ ਸਿਧੀ ਦੇ ਸਾਧਨ ਪਥ ਉਤੇ ਚਲਣਾ ਅਰੰਭ ਕਰਦੇ ਹਨ । ਪ੍ਰਚਾਰ ਦੇ ਨੁਕਤੇ ਤੋਂ ਗੁਰੂ ਨਾਨਕ ਦੇ ਸਨਮੁਖ ਵੀ ਏਹੋ ਸਮੱਸਿਆ ਸੀ । ਉਨ੍ਹਾਂ ਇਕ ਨਵਾਂ ਢੰਗ ਇਖ਼ਤਿਆਰ ਕੀਤਾ । ਮਾਇਆ ਦੀ ਥਾਂ ਲਫ਼ਜ਼ ਕੁਦਰਤਿ ਵਰਤਿਆ । ਇਹ ਲੇਸਦਾਰ ਨਹੀਂ ਸੀ । ਇਸ ਵਿਚ ਉਦਾਸੀ ਦੀ ਚਿਪਕ ਨਹੀਂ ਸੀ । ਮਾਇਆ ਨੂੰ ਆਪਣੀ ਹੋਂਦ ਉਪਰ ਸ਼ੱਕ ਸੀ । ਮਾਇਆ ਨੂੰ ਇਹ ਨਹੀਂ ਸੀ ਪਤਾ ਲਗਦਾ ਕਿ ਮੈਂ ਹਾਂ ਕਿ ਨਹੀਂ । ਮਾਇਆ 'ਹਾਂ' ਅਤੇ 'ਨਾ' ਦੇ ਵਿਚਕਾਰ ਇਕ ਭੁਲੇਖਾ ਸੀ । ਮਾਇਆ 'ਹਸਤੀ' ਅਤੇ ਨੇਸਤੀ ਦੇ ਦਰਮਿਆਨ ਇਕ ਸੁਪਨੇ ਦਾ ਭਰਮ ਸੀ । ਮਾਇਆ 'ਹੈ-ਨਹੀਂ' ਦਾ ਦਿਖਾਵਾ ਸੀ । ਮਾਇਆ ਦੀ ਮਿੱਟੀ ਉਦਾਸੀ ਦੇ ਪਾਣੀ ਨਾਲ ਗੁੰਨ੍ਹ ਕੇ ਘੜੀ ਹੋਈ ਸੀ । ਮਾਇਆ ਕਿਸੇ ਕਰਤਾਰ ਨੇ ਨਹੀਂ ਬਣਾਈ ਸੀ । ਇਸ ਨੂੰ ਕੌਣ ਬਣਾ ਸਕਦਾ ਸੀ, ਇਹ ਆਪ ਸਭ ਘੜਨਹਾਰਾਂ ਦੇ ਉਪਰ ਛਾਈ ਹੋਈ ਸੀ । ਇਹ ਕਿਸੇ ਚਾਨਣ ਦਾ ਪਰਛਾਵਾਂ ਨਹੀਂ ਸੀ । ਇਹ ਘੁੱਪ ਹਨੇਰੇ ਦਾ ਸਾਇਆ ਸੀ । ਇਹ ਬਹੁਰੂਪੀਆ ਸੀ । ਇਹ ਆਪਣੇ ਅੰਧਕਾਰ ਦੇ ਧੂੰਏਂ ਤੋਂ ਹੀ ਨਾਨਾ ਪ੍ਰਕਾਰ ਦੇ ਵੇਸ ਧਾਰ ਕੇ ਸ਼ਕਲਾਂ ਸੂਰਤਾਂ ਘੜ ਲੈਂਦੀ ਸੀ । ਇਸ ਦਾ ਤਿਆਗ ਵੀ ਖ਼ਿਆਲੀ ਚੀਜ਼ ਸੀ । ਇਹ ਸੱਚ ਅਤੇ ਝੂਠ ਦੇ ਵਿਚਕਾਰ ਇਕ ਪਰਦੇ ਪਿਛੇ ਲੁਕਣਮੀਟੀ ਦੀ ਖੇਡ ਸੀ । ਇਸ ਦੀ ਪ੍ਰਾਪਤੀ ਅਤੇ ਇਸ ਦਾ ਤਿਆਗ ਦੋਨੋਂ ਕਸ਼ਟ ਭਰਪੂਰ ਸਨ । ਇਸ ਦਾ ਹੋਣਾ ਤੇ ਨਾ ਹੋਣਾ ਦੋਨੋਂ ਦੁਖਦਾਈ ਸਨ । ਜਿਸ ਕੋਲ ਇਹ ਬਹੁਤ ਹੈ ਉਹ ਇਸ ਦੇ ਪ੍ਰਬੰਧ ਵਿਚ ਫ਼ਿਤਾ ਪਿਆ ਹੋਇਆ ਹੈ । ਜਿਸ ਕੋਲ ਨਹੀਂ ਉਹ ਹੋਰ ਤਰ੍ਹਾਂ ਤੰਗ ਹੈ :—

> **ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥**
> **ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ ॥ ... ॥ ੧ ॥**

ਮਾਰੂ (ਅੰਜੁਲੀ.) ਮਹਲਾ ੫-੭, ਸਫ਼ਾ ੧੦੧੯

ਗੁਰੂ ਜੀ ਨੇ ਪਰਮਾਰਥ ਦੇ ਲਾਭ ਲਈ ਇਕ ਨਵਾਂ ਢੰਗ ਵਰਤਿਆ । ਇਕ ਸਜਰੀ ਵਿਉਂਤ ਨਾਲ 'ਕੁਦਰਤਿ' ਦੇ ਤਸੱਵਰ (concept) ਨੂੰ ਹੋਂਦ ਵਿਚ ਲਿਆਂਦਾ । ਕੁਦਰਤਿ ਦੀ ਹਸਤੀ ਕਿਸੇ ਨੇਸਤੀ ਦੇ ਸ਼ੰਕੇ ਤੋਂ ਪਰੇ ਥਾਪੀ । ਕੁਦਰਤਿ ਬਾਬਤ ਦਸਿਆ ਕਿ ਇਸ ਨੂੰ ਕਰਤਾਰ ਨੇ ਆਪ ਸਾਜਿਆ ਹੈ । ਇਹ ਰਚਨਾ ਕਿਸੇ ਕਰਮ ਗਤੀ ਦੀ ਮਜਬੂਰੀ ਹੇਠ ਨਹੀਂ ਸੀ । ਇਹ ਕਿਸੇ 'ਚਾਓ' ਨਮਿਤ ਸੀ :—

> **ਪਉੜੀ ॥ ... ਦੁਯੀ ਕੁਦਰਤਿ ਸਾਜੀਐ**
> **ਕਰਿ ਆਸਣੁ ਡਿਠੋ ਚਾਉ ॥ ... ॥ ੧ ॥**

ਆਸਾ (ਵਾਰ) ਮਹਲਾ ੧-੧, ਸਫ਼ਾ ੪੬੩

ਇਹ ਕੁਦਰਤਿ ਕਾਦਰ ਨੇ ਆਪ ਬਣਾਈ । ਇਹ ਉਸ ਦੀ ਕਿਰਤ ਹੈ । ਇਸ ਵਿਚ ਉਸ ਨੇ ਆਪਣਾ ਆਸਣ ਬਣਾਇਆ, ਇਸ ਵਿਚ ਟਿਕਾਣਾ ਕੀਤਾ, ਇਸ ਵਿਚ ਵਸੇਬਾ ਕੀਤਾ ਤੇ ਬੜੇ ਚਾਉ ਦੀ ਦ੍ਰਿਸ਼ਟੀ ਨਾਲ ਇਸ ਨੂੰ ਆਪਣੇ ਆਨੰਦ ਨਾਲ ਭਰਪੂਰ ਕੀਤਾ । ਗੁਰੂ ਜੀ ਨੇ ਕਰਤਾਰ ਨੂੰ ਸੰਬੋਧਨ ਕੀਤਾ ਹੈ :—

> **ਸਲੋਕੁ ਮ: ੧ ॥ ...**
> **ਬਲਿਹਾਰੀ ਕੁਦਰਤਿ ਵਸਿਆ ॥**
> **ਤੇਰਾ ਅੰਤੁ ਨ ਜਾਈ ਲਖਿਆ ॥ ੧ ॥ ਰਹਾਉ ॥**

ਆਸਾ (ਵਾਰ) ਮਹਲਾ ੧-੧੨, ਸਫ਼ਾ ੪੬੯

ਫੇਰ ਕਿਹਾ ਹੈ ਕਿ ਕੁਦਰਤਿ ਦੀ ਹਰ ਇਕ ਜ਼ਾਤ ਵਿਚ, ਹਰ ਵਿਅਕਤੀ ਵਿਚ, ਹਰ ਨਫ਼ਰ ਵਿਚ ਤੇਰੀ ਜੋਤ ਹੈ ਤੇ ਹਰ ਵਿਅਕਤੀ ਤੇਰੀ ਜੋਤ ਵਿਚ ਹੈ । ਤੇਰੀ ਕਲਾ, ਤੇਰੀ ਅੰਸ਼ ਹਰ ਸ਼ੈ ਵਿਚ ਹੈ, ਪਰ ਤੂੰ ਫੇਰ ਸੰਪੂਰਨ ਰੂਪ ਵਿਚ ਵਰਤ ਰਿਹਾ ਹੈਂ :—

> **ਸਲੋਕੁ ਮ: ੧ ॥ ...**
> **ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ**
> **ਅਕਲ ਕਲਾ ਭਰਪੂਰਿ ਰਹਿਆ ॥ ... ॥ ੨ ॥**

ਆਸਾ (ਵਾਰ) ਮਹਲਾ ੧-੧੨, ਸਫ਼ਾ ੪੬੯

ਉਸ ਕਰਤਾਰ ਦੀ ਪਛਾਣ ਲਈ ਗਿਆਨ ਦੀ ਲੋੜ ਨਹੀਂ, ਕੋਈ ਦਲੀਲ ਜਾ ਯੁਕਤੀ ਕਾਰਗਰ ਨਹੀਂ । ਉਸ ਦੇ ਸਨਮੁਖ ਗਿਆਨ ਇਕ ਅਨਜਾਨਪੁਣਾ ਬਣ ਜਾਂਦਾ ਹੈ । ਸਾਰੀ ਚਤੁਰਾਈ ਮੂਰਖਤਾ ਬਣ

ਜਾਂਦੀ ਹੈ। ਸਾਰੀ ਅਕਲ ਸਾਦਗੀ ਬਣ ਜਾਂਦੀ ਹੈ। ਸਾਰੀ ਸਾਦਗੀ ਭੋਲਾਪਨ ਬਣ ਜਾਂਦੀ ਹੈ। ਸਾਰਾ ਭੋਲਾਪਨ ਬਾਲਬੁਧ ਬਣ ਜਾਂਦੀ ਹੈ। ਧੰਨੇ ਵਾਲੀ ਬਾਲਬੁਧ ਜਿਸ ਤੋਂ ਸਹਜ ਪ੍ਰਗਾਸ ਸਫੁਰਨ ਹੁੰਦਾ ਹੈ। ਉਹ ਵਿਸਮਾਦ ਹੈ। ਵਿਸਮਾਦ ਵਿਚ ਅਨੁਭਵ ਹੈ, ਅੰਤਰ-ਪ੍ਰੇਰਨਾ ਹੈ, ਅੰਤਰ-ਦ੍ਰਿਸ਼ਟੀ ਹੈ, ਅੰਤਰਨਾਦ ਹੈ। ਇਹ ਸਾਰੀਆਂ ਚੀਜਾਂ ਇਕੱਠੀਆਂ ਹਨ, ਸੰਮਿਲਿਤ ਹਨ। ਇਹ ਇੰਦ੍ਰ ਧਨੁਖ ਦੀ ਸਤਰੰਗੀ ਪੀਂਘ ਹੈ ਜੋ ਇਕ ਜੋਤ ਉਜਾਲੇ ਦਾ ਕਲਾਧਾਰੀ ਕ੍ਰਿਸ਼ਮਾ ਹੈ। ਇਹ ਸੰਗੀਤ ਰੂਪ ਹੈ। ਇਹ ਰੰਗ ਹੀ ਸੁਰਾਂ ਹਨ, ਸੁਰਾਂ ਹੀ ਜੋਤ-ਮੂਰਤਿ ਹਨ, ਇਹ ਉਜਾਲਾ ਹੀ ਰਾਗ ਹੈ। ਇਸ ਰਾਗ ਦੀ ਪ੍ਰਭਾ ਵਿਚ ਕਰਤਾਰ ਸ਼ਬਦ ਰੂਪ ਸਾਰੀ ਕੁਦਰਤਿ ਵਿਚ ਵਰਤ ਰਿਹਾ ਹੈ, ਪ੍ਰਕਾਸ਼ ਦੀ ਝਲਕ ਨਾਲ ਜਗਮਗ ਦੀ ਰੰਗਸਾਜ਼ੀ ਕਰ ਰਿਹਾ ਹੈ, ਅਨਹਦ ਦੀ ਝੁਨਕਾਰ ਕਰ ਰਿਹਾ ਹੈ :

**ਪਸਰੀ ਕਿਰਣਿ ਜੋਤਿ ਉਜਿਆਲਾ ॥**
**ਕਰਿ ਕਰਿ ਦੇਖੈ ਆਪਿ ਦਇਆਲਾ ॥**
**ਅਨਹਦ ਰੁਣਝੁਣਕਾਰੁ ਸਦਾ ਧੁਨਿ**
**ਨਿਰਭਉ ਕੈ ਘਰਿ ਵਾਇਦਾ ॥ ੯ ॥**

ਮਾਰੂ (ਸੋਲਹੇ) ਮਹਲਾ ੧-੧੩, ਸਫਾ ੧੦੩੩

ਗੁਰੂ ਅਰਜਨ ਦੇਵ ਜੀ ਨੇ ਕਿਹਾ ਸੀ :—

**ਧੰਨੈ ਸੇਵਿਆ ਬਾਲ ਬੁਧਿ ॥ ... ॥ ਪ ॥**

ਬਸੰਤੁ ਮਹਲਾ ੫-੧, ਸਫਾ ੧੧੯੨

ਇਹ ਧੰਨੇ ਵਾਲੀ ਬਾਲਬੁਧਿ ਹੈ ਜਿਸ ਦੀ ਭੋਂ ਉਪਰ ਵਿਸਮਾਦ ਦਾ ਪੌਦਾ ਆਪਣੀ ਲਗਰ ਛਡਦਾ ਹੈ। ਇਹ ਦਰਖ਼ਤ ਬਣ ਜਾਂਦਾ ਹੈ, ਇਸ ਦੀ ਛਾਂ ਘਨੇਰੀ ਹੈ। ਇਸੇ ਦੀ ਠੰਡੀ ਪਰਛਾਈਂ ਵਿਚੋਂ ਮਨੁੱਖ ਕੁਦਰਤਿ ਨੂੰ ਦੇਖਦਾ ਹੈ। ਕੁਦਰਤਿ ਨੂੰ ਅੱਖਾਂ ਨਾਲ ਵੇਖਦਾ ਹੈ। ਪਰ ਤੱਕਦਾ ਵਿਸਮਾਦ ਦੇ ਨੈਣਾਂ ਨਾਲ ਹੈ :—

**ਲੋਇਣ ਦੇਖਿ ਰਹੇ ਬਿਸਮਾਦੀ**
**ਚਿਤੁ ਅਦਿਸਟਿ ਲਗਾਈ ॥ ੨੪ ॥**

ਰਾਮ. (ਅਸਟ.) ਮਹਲਾ ੩-੧੧, ਸਫਾ ੯੧੦

ਪਰ ਕੁਦਰਤਿ ਦੀ ਨੀਲਮਾ ਆਪਣੇ ਲਾਜਵਰਦ ਰੇਸ਼ਮ ਦੇ ਘੁਘਟ ਦਾ ਪਟ ਖੋਲ੍ਹ ਦੇਂਦੀ ਹੈ। ਜੋ ਚੀਜ਼ ਪੜਦੇ ਦੇ ਓਹਲੇ ਸੀ ਉਹ ਪਰਤੱਖ ਹੋ ਜਾਂਦੀ ਹੈ। ਅੰਤਰ ਆਤਮੇ ਉਸ ਪਰਮਾਤਮਾ ਦਾ ਮੇਲ ਹੋ ਜਾਂਦਾ ਹੈ, ਉਸ ਦਾ ਜਿਸ ਨੂੰ **"ਬਲਿਹਾਰੀ ਕੁਦਰਤਿ ਵਸਿਆ"** ਕਿਹਾ ਸੀ :—

**ਸਹਜੇ ਅਦਿਸਟੁ ਪਛਾਣੀਐ**
**ਨਿਰਭਉ ਜੋਤਿ ਨਿਰੰਕਾਰੁ ॥**
**ਸਭਨਾ ਜੀਆ ਕਾ ਇਕੁ ਦਾਤਾ**
**ਜੋਤੀ ਜੋਤਿ ਮਿਲਾਵਣਹਾਰੁ ॥ ... ॥ ੯ ॥**

ਸਿਰੀ. (ਅਸਟ.) ਮਹਲਾ ੩-੨੩, ਸਫਾ ੬੮

ਇਹ ਕੁਦਰਤਿ ਅਤੇ ਵਿਸਮਾਦ ਦਾ ਕ੍ਰਿਸ਼ਮਾ ਹੈ। ਸੁੰਦਰਤਾ ਦੀ ਜੋ ਫ਼ਜ਼ਾ ਗੁਰੂ ਜੀ ਪੈਦਾ ਕਰਨੀ ਚਾਹੁੰਦੇ ਸਨ ਉਸ ਲਈ ਮਾਇਆ ਇਕ ਘਟੀਆ ਸਾਧਨ ਸੀ। ਗੁਰੂ ਜੀ ਚਾਹੁੰਦੇ ਸਨ ਕਿ ਵਿਸਮਾਦ ਦੇ ਅਨੁਭਵ ਨਾਲ ਮਨੁੱਖ ਵਿਚ ਇਕ ਚਾਉ, ਇਕ ਹੁਲਾਸ, ਇਕ ਉਤਸ਼ਾਹ ਬਣਿਆ ਰਹੇ, ਉਹ ਨਿੱਤ ਉੱਦਮੀ ਹੋਵੇ, ਬਾਹਰ ਦੇ ਕ੍ਰਿਸ਼ਮੇ ਉਸ ਨੂੰ ਅੰਦਰ ਦੀ ਪੁਸ਼ਟੀ ਦੇਈ ਰਖਣ। ਰਾਤ ਵੇਲੇ ਬਿਜਲੀ ਦੀ ਚਮਕ ਨਿਰੰਜਨੀ ਜੋਤ ਦਾ ਦਰਸ਼ਨ ਕਰਾਵੇ, ਉਸ ਦੀ ਨਜ਼ਰ ਉਸ ਅਦ੍ਰਿਸ਼ਟ ਹਰੀ ਨੂੰ ਆਪਣੀ ਲਿਵ ਵਿਚ ਮੂਰਤੀਮਾਨ ਕਰੇ ਅਤੇ ਉਸ ਨੂੰ ਪਰਤੱਖ ਹੋ ਜਾਏ ਕਿ ਇਹ ਸਾਰੀ ਕੁਦਰਤਿ ਕੋਈ ਨਿਰਜਿੰਦ ਖੇਡ ਨਹੀਂ, ਇਹ ਜੀਉਂਦੀ ਜਾਗਦੀ ਚੇਤਨ ਸੱਤਾ ਹੈ, ਇਸ ਦੀ ਦਿਲੀ ਧੜਕਨ ਵਿਚ ਬ੍ਰਹਮ ਦੀ ਪ੍ਰਾਣ-ਕਲਾ ਸਾਹ ਭਰ ਰਹੀ ਹੈ :—

**ਨਿਸਿ ਦਾਮਨਿ ਜਿਉ ਚਮਕਿ ਚੰਦਾਇਣੁ ਦੇਖੈ ॥**
**ਅਹਿਨਿਸਿ ਜੋਤਿ ਨਿਰੰਤਰਿ ਪੇਖੈ ॥ ... ॥ ੨ ॥ ...**
**ਦੇਖਿ ਅਦਿਸਟੁ ਰਹਹੁ ਲਿਵ ਲਾਗੀ**
**ਸਭੁ ਤ੍ਰਿਭਵਣਿ ਬ੍ਰਹਮੁ ਸਬਾਇਆ ॥ ੩ ॥**

ਮਾਰੂ (ਸੋਲਹੇ) ਮਹਲਾ ੧-੨੧, ਸਫਾ ੧੦੪੧

**ਨਿਸਿ,** ਰਾਤ ਵੇਲੇ। **ਦਾਮਨਿ,** ਬਿਜਲੀ।

ਇਸ ਕਿਸਮ ਦੀ ਮਾਨਸਿਕ ਅਵਸਥਾ ਮਾਇਆ ਦੇ ਤਸੱਵਰ (concept) ਨਾਲ ਪੈਦਾ ਨਹੀਂ ਹੋ ਸਕਦੀ ਸੀ। ਦਰਅਸਲ ਕੁਦਰਤਿ ਦੇ ਸੋਹਜ ਵਿਚ ਅੰਦਰ ਦੀ ਕੈਫੀਅਤ ਬਦਲ ਜਾਂਦੀ ਹੈ। ਮਾਇਆ ਦੀ ਫ਼ਲਾਸਫ਼ੀ ਵਿਚ ਜਨਮ ਜਨਮ ਦੇ ਸੰਸਕਾਰ ਨਿਰਾਸ਼ਾ ਦੇ ਭਰੇ ਪਏ ਹਨ। ਮੰਦਾਲਸਾ ਦੀ ਕਥਾ ਮਸ਼ਹੂਰ ਹੈ। ਇਹ ਆਪਣੇ ਬੱਚੇ ਨੂੰ ਲੋਰੀ ਦੇਂਦੀ ਹੁੰਦੀ ਸੀ, ਜਿਸ ਦਾ ਮਤਲਬ ਸੀ ਕਿ ਇਹ ਸਿੱਧ ਹੋਵੇਗਾ, ਬੁੱਧ ਹੋਵੇਗਾ, ਨਿਰੰਜਨ ਹੋਵੇਗਾ, ਸੰਸਾਰ ਰੂਪੀ ਮਾਇਆ ਦਾ ਤਿਆਗੀ ਹੋਵੇਗਾ।

ਭਾਰਤ ਦੀ ਵਿਚਾਰਧਾਰਾ ਨੇ ਫ਼ਲਾਸਫ਼ੀ ਨੂੰ ਏਸੇ ਪੰਘੂੜੇ ਵਿਚ ਪਾਲ ਕੇ ਇਸ ਦੇ ਚਿਹਨ ਚਕਰ ਨਿਰਧਾਰਿਤ ਕੀਤੇ ਹਨ। ਅਜੇ ਤਕ ਅਸੀਂ ਮਾਇਆ ਦੇ ਲੱਛਣ ਨਿਰਣਯਪੂਰਵਕ ਨਿਸਚਿਤ ਨਹੀਂ ਕਰ ਸਕੇ। **ਗੁਰੂ ਅਮਰਦਾਸ ਜੀ ਨੂੰ ਇਕ ਸਿੱਖ ਨੇ ਪੁੱਛਿਆ — ਗੁਰੂ ਜੀ ਦਸੋ ਕਿ ਮਾਇਆ ਕੀ ਹੈ?** ਕਿਸ ਪ੍ਰਕਾਰ ਇਹ ਕੰਮ ਕਰਦੀ ਹੈ?

**ਮਾਇਆ ਕਿਸ ਨੋ ਆਖੀਐ**
**ਕਿਆ ਮਾਇਆ ਕਰਮ ਕਮਾਇ ॥ ... ॥ ੬ ॥**

ਸਿਰੀ. (ਅਸਟ.) ਮਹਲਾ ੩-੨੧, ਸਫਾ ੬੭

ਗੁਰੂ ਜੀ ਨੇ ਸਿਧਾ ਸਾਦਾ ਉੱਤਰ ਦਿਤਾ ਸੀ। ਜਿਸ ਵਿਚ ਕੋਈ ਬਾਰੀਕ ਖ਼ਿਆਲੀ ਦੀਆਂ ਤੰਦਾਂ ਦੀ ਉਲਝਨ ਨਹੀਂ ਸੀ।

ਉਨ੍ਹਾਂ ਫੁਰਮਾਇਆ ਕਿ ਮਾਇਆ ਇਹ ਕੰਮ ਕਰਦੀ ਹੈ :—

**ਦੁਖਿ ਸੁਖਿ ਏਹੁ ਜੀਉ ਬਧੁ ਹੈ**
**ਹਉਮੈ ਕਰਮ ਕਮਾਇ ॥ ... ॥ ੬ ॥**

ਸਿਰੀ. (ਅਸਟ.) ਮਹਲਾ ੩–੨੧, ਸਫ਼ਾ ੬੭

ਮਾਇਆ ਜੀਵ ਨੂੰ ਦੁਖ ਸੁਖ ਦੇ ਬੰਧਨ ਵਿਚ ਬੰਧਾਇਮਾਨ ਰਖਦੀ ਹੈ। ਜੀਵ ਇਸ ਬੰਧਨ ਨੂੰ ਛੱਡ ਨਹੀਂ ਸਕਦਾ। ਕਿਉਂਕਿ ਉਸ ਦੀ ਹਉਮੈਂ ਨੂੰ ਠੇਸ ਲਗਦੀ ਹੈ। ਇਸ ਕਰਕੇ ਉਸ ਨੂੰ ਪਤਾ ਨਹੀਂ ਲਗਦਾ ਤੇ ਉਹ ਇਹ ਸਮਝਦਾ ਹੈ ਕਿ ਮੈਂ ਸਭ ਕੁਛ ਕਰ ਰਿਹਾ ਹਾਂ (ਮਾਇਆ ਨਹੀਂ ਕਰਵਾ ਰਹੀ), ਫਿਰ ਕਿਹਾ ਹੈ :—

**ਮਾਇਆ ਕਰਿ ਮੂਲੁ ਜੰਤ੍ਰ ਭਰਮਾਏ ॥ ... ॥ ੪ ॥**

ਗਉੜੀ (ਅਸਟ.) ਮਹਲਾ ੩–੬, ਸਫ਼ਾ ੨੩੨

ਇਸ ਦਾ ਮਤਲਬ ਹੈ ਕਿ ਮਾਇਆ ਇਕ ਜੰਤ੍ਰ ਬਣ ਗਈ ਹੈ, ਇਕ ਕਲਾ ਜਾਂ ਪੁਰਜ਼ਾ ਬਣ ਗਈ ਹੈ, ਇਹ ਚੱਕਰ ਵਾਂਗ ਚਲ ਰਹੀ ਹੈ, ਭੌਂ ਰਹੀ ਹੈ। ਜੀਵ ਇਸ ਦੀ ਲਪੇਟ ਵਿਚ ਆਏ ਹੋਏ ਭੁਆਏ ਜਾ ਰਹੇ ਹਨ। ਇਹ ਮਾਇਆ ਹੈ, ਇਹ ਸੰਸਾਰ ਦਾ ਮੂਲ ਹੈ। ਮਾਇਆ ਬਾਬਤ ਜੋ ਉਪਦੇਸ਼ ਬਾਣੀ ਵਿਚ ਆਵੇਗਾ ਉਸ ਵਿਚੋਂ ਸਿਖਿਆ ਏਹੋ ਨਿਕਲੇਗੀ ਕਿ ਇਸ ਦਾ ਤਿਆਗ ਕਰੋ : —

**ਮਾਇਆ ਕੋ ਸੰਗੁ ਤਿਆਗੁ**
**ਪ੍ਰਭ ਜੂ ਕੀ ਸਰਨਿ ਲਾਗੁ ॥**
**ਜਗਤ ਸੁਖ ਮਾਨੁ ਮਿਥਿਆ**
**ਝੂਠੋ ਸਭ ਸਾਜੁ ਹੈ ॥ ੧ ॥ ਰਹਾਉ ॥**

ਜੈਜਾ. ਮਹਲਾ ੯–੧, ਸਫ਼ਾ ੧੩੫੨

ਮਾਇਆ ਦੇ ਉਲੇਖ ਦੇ ਨਾਲ ਤਿਆਗ ਦਾ ਗੂੜ੍ਹਾ ਸੰਬੰਧ ਹੈ। ਵੇਦਾਂਤ ਦਾ ਅਦ੍ਵੈਤ ਮਤ ਏਹੋ ਸੀ ਕਿ ਮਾਇਆ ਦਾ ਇਲਾਜ ਗਿਆਨ ਹੈ। ਗਿਆਨ ਦੀ ਪ੍ਰਾਪਤੀ ਲਈ ਫੇਰ ਤਿਆਗ ਅਤੇ ਵਿਰਾਗ ਆਦਿਕ ਦੀ ਸਾਧਨਾ ਦਾ ਪੱਥ ਸੀ।

ਕੀ ਯੋਗ ਦੇ ਤਰੀਕੇ ਨਾਲ ਮਾਇਆ ਤੋਂ ਛੁਟਕਾਰਾ ਹੋ ਸਕਦਾ ਹੈ ? ਯੋਗ ਮਨ ਨੂੰ ਇਕਾਗਰ ਕਰਨ ਦਾ ਸਾਧਨ ਹੈ। ਇਕਾਗਰ ਮਨ ਆਪਣੇ ਸਰੂਪ ਵਿਚ ਇਸਥਿਤ ਹੋ ਜਾਂਦਾ ਹੈ। ਉਸ ਵੇਲੇ ਉਸ ਨੂੰ ਵਿਵੇਕ ਹੁੰਦਾ ਹੈ ਕਿ ਆਤਮ ਅਤੇ ਅਨਾਤਮ ਵਿਚ ਕੀ ਫ਼ਰਕ ਹੈ ? ਇਸ ਤਰ੍ਹਾਂ ਚੇਤਨ ਆਤਮਾ ਆਪਣੇ ਆਪ ਨੂੰ ਜੜ ਤੱਤ ਤੋਂ ਵਖਰਾ ਕਰ ਲੈਂਦਾ ਹੈ। ਕੀ ਇਹ ਰਸਤਾ ਵੇਦਾਂਤ ਦੇ ਗਿਆਨ ਮਾਰਗ ਤੋਂ ਸੁਖਾਲਾ ਹੈ ? ਕੀ ਮਨ ਨੂੰ ਯੋਗ ਦੁਆਰਾ ਕਾਬੂ ਕਰ ਲੈਣਾ ਆਸਾਨ ਗੱਲ ਹੈ ? ਦਰਅਸਲ ਮਨ ਨੂੰ ਮਾਰਨਾ ਸਭ ਤੋਂ ਕਠਿਨ ਗੱਲ ਹੈ। ਗੁਰਵਾਕ ਹੈ :—

**ਨਾ ਮਨੁ ਮਰੈ ਨ ਮਾਇਆ ਮਰੈ ॥ ... ॥ ੧ ॥ ਰਹਾਉ ॥**

ਪ੍ਰਭਾਤੀ (ਅਸਟ.) ਮਹਲਾ ੧–੧, ਸਫ਼ਾ ੧੩੪੨

ਹੁਣ ਮਾਇਆ ਦੇ ਮੁਕਾਬਲੇ ਤੇ ਕੁਦਰਤਿ ਨੂੰ ਵਿਚਾਰੋ ਤੇ ਦੇਖੋ ਕਿ ਏਸ ਸੰਬੰਧ ਵਿਚ ਮਨ ਦੀ ਕੀ ਸਥਿਤੀ ਹੈ ? ਗੁਰਵਾਕ ਹੈ :—

**ਕੁਦਰਤਿ ਦੇਖਿ ਰਹੇ ਮਨੁ ਮਾਨਿਆ ॥ ... ॥ ੧੫ ॥**

ਮਾਰੂ (ਸੋਲਹੇ) ਮਹਲਾ ੧–੨੨, ਸਫ਼ਾ ੧੦੪੩

ਭਾਵ ਇਹ ਹੈ ਕਿ ਕੁਦਰਤਿ ਨੂੰ ਵੇਖ ਕੇ ਮਨ ਕਾਬੂ ਵਿਚ ਆ ਗਿਆ ; ਫੇਰ ਕੀ ਹੋਇਆ :—

**ਕੁਦਰਤਿ ਦੇਖਿ ਰਹੇ ਮਨੁ ਮਾਨਿਆ ॥**
**ਗੁਰ ਸਬਦੀ ਸਭੁ ਬ੍ਰਹਮੁ ਪਛਾਨਿਆ ॥ ... ॥ ੧੫ ॥**

ਮਾਰੂ (ਸੋਲਹੇ) ਮਹਲਾ ੧–੨੨, ਸਫ਼ਾ ੧੦੪੩

**ਮਤਲਬ :**— ਕੁਦਰਤਿ ਦੇਖੀ, ਉਸ ਦੇ ਝਲਕਾਰੇ ਨਾਲ ਚਿਤ ਬਝੱਕ ਰਹਿ ਗਿਆ। ਇਹ ਵਿਸਮਾਦ ਸੀ। ਇਸ ਦੇ ਪ੍ਰਭਾਵ ਹੇਠ ਮਨ ਜੁੜ ਗਿਆ, ਇਕਾਗਰ ਹੋ ਗਿਆ, ਸਮਾਧੀ ਵਿਚ ਲੀਨ ਹੋ ਗਿਆ, ਅਨੁਭਵ ਖੁਲ੍ਹ ਗਿਆ, ਪ੍ਰਤੱਖ ਹੋ ਗਿਆ ਕਿ ਬ੍ਰਹਮ ਆਪਣੇ ਸ਼ਬਦ ਰੂਪ ਵਿਚ ਸਾਰੇ ਭਰਪੂਰ ਹੈ :—

**ਮਨ ਕੀਆ ਇਛਾ ਪੂਰੀਆ**
**ਸਬਦਿ ਰਹਿਆ ਭਰਪੂਰਿ ॥**
**ਭੈ ਭਾਇ ਭਗਤਿ ਕਰਹਿ ਦਿਨੁ ਰਾਤੀ**
**ਹਰਿ ਜੀਉ ਵੇਖੈ ਸਦਾ ਹਦੂਰਿ ॥ ... ॥ ੨ ॥**

ਸਿਰੀ. ਮਹਲਾ ੩–੫੪, ਸਫ਼ਾ ੩੪

### ੮

ਉਪਨਿਸ਼ਦ ਵਿਚ ਲਿਖਿਆ ਹੈ ਕਿ :—

ਆਤਮਾ ਮਨੋਮਯ ਹੈ, ਫਿਰ ਇਹ ਦਸਿਆ ਹੈ ਕਿ ਆਤਮਾ ਹੀ ਬ੍ਰਹਮ ਹੈ। ਇਹ ਵੀ ਨਾਲ ਹੀ ਸਿਖਿਆ ਦਿਤੀ ਹੈ ਕਿ ਸਰਕਤ ਹੀ ਬ੍ਰਹਮ ਹੈ। ਇਸ ਤੋਂ ਇਹ ਅਨੁਮਾਨ ਸਹਿਜੇ ਹੀ ਨਿਕਲ ਸਕਦਾ ਹੈ ਕਿ ਕੁਦਰਤਿ ਮਨੋਮਯ ਹੈ। ਇਸ ਦਾ ਮਤਲਬ ਹੈ ਕਿ ਕੁਦਰਤਿ ਦਾ ਵੀ ਮਨ ਹੈ, ਇਹ ਚੇਤਨ ਹੈ, ਜੜ੍ਹ ਨਹੀਂ।

ਅਸੀਂ ਜਿਸ ਵੇਲੇ ਕੁਦਰਤਿ ਦੇਖਦੇ ਹਾਂ ਤਾਂ ਆਪਣੇ ਮਨ ਨਾਲ ਦੇਖਦੇ ਹਾਂ। ਸੋ ਕੁਦਰਤਿ ਨੂੰ ਦੇਖਣ ਵਾਲਾ ਮਨ ਹੈ। ਪਰ ਮਨ ਵੀ ਕੁਦਰਤਿ ਦਾ ਹਿੱਸਾ ਹੈ। ਇਸ ਤਰ੍ਹਾਂ ਕੁਦਰਤਿ ਹੀ ਕੁਦਰਤਿ ਨੂੰ ਦੇਖਦੀ ਹੈ। ਦੂਸਰੇ ਲਫ਼ਜ਼ਾਂ ਵਿਚ, ਮਨ ਉਸ ਕੁਦਰਤਿ ਦਾ ਸਾਖੀ ਹੋ ਜਾਂਦਾ ਹੈ ਜਿਸ ਕੁਦਰਤਿ ਦਾ ਉਹ ਆਪ ਬਣਿਆ ਹੋਇਆ ਹੈ। ਜਾਂ ਐਉਂ ਕਹੋ ਕਿ ਕੁਦਰਤਿ ਮਨ ਦੇ ਵਸੀਲੇ ਆਪਣੇ ਆਪ ਨੂੰ ਦੇਖਦੀ ਹੈ। ਇਹ ਉਹੋ ਗੱਲ ਹੈ ਕਿ ਮਨ ਕੁਦਰਤਿ

ਦੇ ਜ਼ਰੀਏ ਆਪਣੇ ਆਪ ਨੂੰ ਦੇਖਦਾ ਹੈ, ਇਹ ਵਿਸਮਾਦ ਹੈ । ਮਨ ਦਾ ਆਪਣੇ ਆਪ ਨੂੰ ਦੇਖਣਾ ਹੀ ਅਚਰਜ ਘਟਨਾ ਹੈ, ਮਨ ਜੁੜ ਜਾਂਦਾ ਹੈ, ਇਕਾਗਰ ਹੋ ਜਾਂਦਾ ਹੈ, ਸਮਾਧੀ ਵਿਚ ਲੀਨ ਹੋ ਜਾਂਦਾ ਹੈ ਅਤੇ ਸਾਰੀ ਕੁਦਰਤਿ ਮਨ ਰੂਪ ਭਾਸਦੀ ਹੈ । ਉਹ ਸਾਹ ਲੈਂਦੀ ਚੇਤਨ ਰੂਪ ਜੀਉਂਦੀ ਜਾਗਦੀ ਸੁੰਦਰਤਾ ਪ੍ਰਤੀਤ ਹੁੰਦੀ ਹੈ ।

ਸਵਾਲ ਪੈਦਾ ਹੁੰਦਾ ਹੈ ਕਿ ਕੀ ਗੁਰੂ ਜੀ ਜੋ ਕੁਦਰਤਿ ਵਿਚ ਦੇਖਦੇ ਹਨ ਉਹ ਕੁਛ ਮਾਇਆ ਵਿਚ ਨਹੀਂ ਦੇਖ ਸਕਦੇ ? ਇਸ ਗੱਲ ਦਾ ਉੱਤਰ ਸੌਖਾ ਨਹੀਂ । ਕਿਉਂਕਿ ਬਾਣੀ ਵਿਚ ਐਸੀਆਂ ਤੁਕਾਂ ਹਨ ਜਿਨ੍ਹਾਂ ਤੋਂ ਪ੍ਰੇਰਨਾ ਇਹ ਮਿਲੇਗੀ ਕਿ ਹਾਂ ਗੁਰੂ ਜੀ ਮਾਇਆ ਵਿਚ ਵੀ ਉਹ ਕੁਛ ਦੇਖਦੇ ਸਨ ਜੋ ਉਨ੍ਹਾਂ ਕੁਦਰਤਿ ਵਿਚ ਡਿੱਠਾ । ਪਰ ਗੁਰਬਾਣੀ ਦੇ ਗੰਭੀਰ ਅਧਿਐਨ ਤੋਂ ਸਪਸ਼ਟ ਹੋ ਜਾਏਗਾ ਕਿ ਇਹ ਗੱਲ ਬਹੁਤ ਥੋੜੀ ਹੱਦ ਤਕ ਚਲਦੀ ਹੈ । ਸਾਰੀ ਦੀ ਸਾਰੀ ਘਟਦੀ ਨਹੀਂ । ਮੇਲ ਇਸ ਪ੍ਰਕਾਰ ਹੈ । ਮਾਇਆ ਬਾਬਤ ਬਚਨ ਹੈ :—

**ਰੰਗੀ ਰੰਗੀ ਭਾਤੀ ਕਰਿ ਕਰਿ**
**ਜਿਨਸੀ ਮਾਇਆ ਜਿਨਿ ਉਪਾਈ ॥ ... ॥ ੨੭ ॥**

ਜਪੁਜੀ, ਸਫ਼ਾ ੬

ਕੁਦਰਤਿ ਬਾਬਤ ਕਿਹਾ ਹੈ :—

**ਮ: ੧ ॥ ... ਕੁਦਰਤਿ ਜਾਤੀ ਜਿਨਸੀ ਰੰਗੀ**
**ਕੁਦਰਤਿ ਜੀਅ ਜਹਾਨ ॥ ... ॥ ੨ ॥**

ਆਸਾ (ਵਾਰ) ਮਹਲਾ ੧–੩, ਸਫ਼ਾ ੪੬੪

ਫੇਰ ਮਾਇਆ ਦੇ ਸੰਬੰਧ ਵਿਚ ਕਿਹਾ ਹੈ :—

**ਪਉਣੁ ਪਾਣੀ ਹੈ ਬੈਸੰਤਰੁ ॥**
**ਮਾਇਆ ਮੋਹੁ ਵਰਤੈ ਸਭ ਅੰਤਰਿ ॥ ... ॥ ੧੪ ॥**

ਮਾਰੂ (ਸੋਲਹੇ) ਮਹਲਾ ੩–੧੬, ਸਫ਼ਾ ੧੦੬੦

ਕੁਦਰਤਿ ਬਾਬਤ ਕਥਨ ਹੈ :—

**ਮ: ੧ ॥ ...**
**ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ ॥**
**ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ**
**ਪਾਕੀ ਨਾਈ ਪਾਕੁ ॥ ... ॥ ੨ ॥**

ਆਸਾ (ਵਾਰ) ਮਹਲਾ ੧–੩, ਸਫ਼ਾ ੪੬੪

ਮਾਇਆ ਬਾਬਤ ਇਹ ਵੀ ਤੁਕ ਹੈ :—

**ਸਰਬ ਜੋਤਿ ਰੂਪੁ ਤੇਰਾ ਦੇਖਿਆ**
**ਸਗਲ ਭਵਨ ਤੇਰੀ ਮਾਇਆ ॥**
**ਰਾਰੈ ਰੂਪਿ ਨਿਰਾਲਮੁ ਬੈਠਾ**
**ਨਦਰਿ ਕਰੇ ਵਿਚਿ ਛਾਇਆ ॥ ੩ ॥**

ਆਸਾ ਮਹਲਾ ੧–੮, ਸਫ਼ਾ ੩੫੧

ਪਰ ਮਾਇਆ ਬਾਬਤ ਐਸੀਆਂ ਤੁਕਾਂ ਟਾਂਵੀਆਂ ਹਨ । ਇਸ ਤੋਂ ਹੀ ਅੰਦਾਜ਼ਾ ਲਗ ਸਕਦਾ ਹੈ । ਐਸਾ ਮਾਲੂਮ ਹੁੰਦਾ ਹੈ ਕਿ ਪਹਿਲਾ ਖ਼ਿਆਲ ਸ਼ਾਇਦ ਮਾਇਆ ਬਾਬਤ ਹੀ ਆਇਆ ਹੋਵੇ ਕਿ ਇਸੇ ਨੂੰ ਹੀ ਕੇਂਦਰ ਵਿਚ ਰਖ ਕੇ ਆਪਣੇ ਸਰਧਨ (positive) ਵਿਚਾਰ ਪ੍ਰਗਟ ਕੀਤੇ ਜਾਣ ਅਤੇ ਆਜ਼ਮਾਇਸ਼ੀ ਤੌਰ ਉਤੇ ਕੁਛ ਕੀਤਾ ਵੀ ਹੈ, ਪਰ ਐਸਾ ਕਰਨ ਤੋਂ ਇਹ ਮਹਿਸੂਸ ਹੋਇਆ ਕਿ ਇਹ ਮਾਲ ਕੱਚਾ ਹੈ, ਇਸ ਉਪਰ ਉਹ ਜਲਵਾਗਰੀ ਨਹੀਂ ਠਹਿਰ ਸਕਦੀ ਜੋ ਪਾਏਦਾਰ ਹੈ । ਇਹ ਬਾਲੂ ਦੀ ਭੀਤ ਹੈ ਜਿਸ ਉਪਰ ਛੱਤ ਨਹੀਂ ਪੈ ਸਕਦੀ ਇਸ ਦੀ ਬੁਨਿਆਦ ਉਪਰ ਉਹ ਅਟਾਰੀ ਨਹੀਂ ਉੱਸਰ ਸਕਦੀ ਜਿਥੋਂ ਵਿਸਮਾਦ ਦੇ ਝਲਕਾਰੇ ਦਿਸਣੇ ਹਨ । ਫੇਰ ਮਾਇਆ ਹੈ ਕੀ ? ਇਹ ਇਕ ਭੂਤ ਹੈ । ਜਿਸ ਦੀ ਹੋਂਦ ਨਹੀਂ, ਪਰ ਜਿਸ ਦਾ ਵਹਿਮ ਹੈ, ਜੋ ਐਸਾ ਚੰਬੜਦਾ ਹੈ ਕਿ ਉਸ ਦੀ ਪਕੜ ਅਸਲੀ ਵਸਤੂ ਤੋਂ ਵਧ ਸ਼ਕੰਜੇਦਾਰ ਹੁੰਦੀ ਹੈ । ਇਸ ਦਾ ਭਰਮ ਹੀ ਇਸ ਦੀ ਹਸਤੀ ਹੈ । ਇਸ ਦਾ ਸੱਚ ਬਰਾਬਰ ਹੈ ਇਸ ਦੇ ਝੂਠ ਦੇ । ਇਸ ਦਾ ਝੂਠ ਨਿਰਧਨਤਾ (negation) ਦਾ, ਕੰਗਾਲੀ ਦਾ ਦਿਵਾਲਾ ਹੈ । ਇਸ ਦਾ ਅਸਰਦਾਰ ਪ੍ਰਚਾਰ ਕਿ ਇਹ ਝੂਠੀ ਹੈ ਬਹੁਤ ਕਠਿਨ ਮਿਹਨਤ ਮੰਗਦਾ ਹੈ ।

ਸਾਨੂੰ ਕਈ ਗੱਲਾਂ ਨੂੰ ਖ਼ਾਸ ਖ਼ਾਸ ਪ੍ਰਸੰਗ ਦੇ ਸਿਲਸਲੇ ਵਿਚ ਦੇਖਣਾ ਪੈਂਦਾ ਹੈ । ਜਦ ਮਾਇਆ ਦੇ ਖ਼ਿਆਲ ਨੂੰ ਲੈ ਕੇ ਗੁਰੂ ਜੀ ਕਹਿ ਰਹੇ ਹਨ ਕਿ :—

**ਸਰਬ ਜੋਤਿ ਰੂਪੁ ਤੇਰਾ ਦੇਖਿਆ**
**ਸਗਲ ਭਵਨ ਤੇਰੀ ਮਾਇਆ ॥ ... ॥ ੩ ॥**

ਆਸਾ ਮਹਲਾ ੧–੮, ਸਫ਼ਾ ੩੫੧

ਤਦ ਵੀ ਮਾਇਆ ਦੀ ਅਸਲੀਅਤ ਉਤੇ ਸ਼ੰਕਾ ਬਣੀ ਰਹਿੰਦੀ ਹੈ । ਇਹ ਪ੍ਰਸ਼ਨ ਫਿਰ ਵੀ ਰਹਿ ਜਾਂਦਾ ਹੈ ਕਿ ਕੀ **'ਸਗਲ ਭਵਨ ਤੇਰੀ ਮਾਇਆ'** ਹੀ ਹੈ, ਇਕ ਗੰਧਰਵ ਨਗਰੀ ਜੋ ਦਿਖਾਵਾ ਮਾਤ੍ਰ ਹੈ ਅਤੇ ਉਸ ਦੀ ਹਸਤੀ ਕੁਛ ਨਹੀਂ । ਏਹੋ ਗੱਲ ਹੋਰ ਤਰ੍ਹਾਂ ਪ੍ਰਤੀਤ ਹੁੰਦੀ ਹੈ । ਜਿਸ ਵੇਲੇ ਅਸੀਂ ਇਹ ਤੁਕ ਪੜ੍ਹਦੇ ਹਾਂ :—

**ਪਉੜੀ ॥ ... ਦੁਯੀ ਕੁਦਰਤਿ ਸਾਜੀਐ**
**ਕਰਿ ਆਸਣੁ ਡਿਠੋ ਚਾਉ ॥ ... ॥ ੧ ॥**

ਆਸਾ (ਵਾਰ) ਮਹਲਾ ੧–੧, ਸਫ਼ਾ ੪੬੩

ਇਸ ਦਾ ਸੰਪੂਰਨ ਭਾਵ ਇਸ ਤਰ੍ਹਾਂ ਸਪਸ਼ਟ ਹੋ ਜਾਏਗਾ । **ਯਜੁਰਵੇਦ** ਦਾ ਇਕ ਹਿੱਸਾ ਹੈ, ਜਿਸ ਨੂੰ **ਸ਼ਤਪਥ ਬ੍ਰਾਹਮਣ** ਆਖਦੇ ਹਨ । ਉਥੇ ਲਿਖਿਆ ਹੈ ਕਿ ਉਸ ਨੇ (ਬ੍ਰਹਮ ਨੇ) ਪਹਿਲੇ ਦੇਵਤਿਆਂ ਦੀ ਸ੍ਰਿਸ਼ਟੀ ਰਚੀ ਫਿਰ ਉਨ੍ਹਾਂ ਨੂੰ ਭਿੰਨ ਭਿੰਨ ਲੋਕਾਂ ਦੀ

ਮਾਲਕੀ ਪ੍ਰਦਾਨ ਕੀਤੀ ਜੈਸੀ ਅਗਨੀ ਨੂੰ ਏਸ ਮਾਤ ਲੋਕ ਦੀ, ਵਾਯੂ ਨੂੰ ਪਵਨ ਲੋਕ ਦੀ, ਸੂਰਜ ਨੂੰ ਆਕਾਸ਼ ਲੋਕ ਦੀ। ਇਸ ਤੋਂ ਪਿਛੋਂ ਉਹ ਆਪ ਸੱਤ ਲੋਕ ਨੂੰ ਚਲਾ ਗਿਆ।

**(ਸ਼ਤਪਥ ਬ੍ਰਾਹਮਣ, XI, 2, 3, 1)**

ਇਸ ਪ੍ਰਸੰਗ ਵਿਚ ਅਗਰ ਇਹ ਤੁਕ ਪੜ੍ਹੀ ਜਾਏ "**ਦੂਜੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥**" ਤਾਂ ਸ੍ਰਿਸ਼ਟੀ ਦੀ ਰਚਨਾ ਸੰਬੰਧੀ ਖ਼ਿਆਲਾਂ ਦਾ ਪਿਛਵਾੜਾ ਭਲੀ ਭਾਂਤ ਦਿਸ ਪਵੇਗਾ। ਗੁਰੂ ਜੀ ਤਿੰਨ ਗੱਲਾਂ ਕਹਿਣੀਆਂ ਚਾਹੁੰਦੇ ਹਨ। ਪਹਿਲੀ ਇਹ ਕਿ ਇਸ ਸ੍ਰਿਸ਼ਟੀ ਦੀ ਰਚਨਾ ਕਰਕੇ ਇਹ ਇਸ ਨੂੰ ਛੱਡ ਕੇ ਚਲਾ ਨਹੀਂ ਗਿਆ। ਉਹ ਇਸ ਵਿਚ ਆਪ ਵਸਦਾ ਹੈ। ਇਸ ਖ਼ਿਆਲ ਉਪਰ ਪੂਰਾ ਬਲ ਦੇਣ ਲਈ ਉਨ੍ਹਾਂ ਨੇ ਲਫ਼ਜ਼ 'ਕੁਦਰਤਿ' ਵਰਤਿਆ ਤਾਂ ਕਿ ਇਹ ਵਿਚਾਰ ਉਘੜ ਕੇ ਬਾਹਰ ਆਵੇ। ਇਸ ਦੇ ਨਾਲ ਹੀ ਲਗਦੀ ਇਹ ਗੱਲ ਹੈ ਕਿ ਉਸ ਦਾ ਕੁਦਰਤਿ ਵਿਚ ਵਸਣਾ ਕਿਸੇ ਮਜਬੂਰੀ ਕਰਕੇ ਨਹੀਂ, ਪਰੰਤੂ ਆਪਣੀ ਖ਼ੁਸ਼ੀ ਅਤੇ ਚਾਉ ਦੇ ਕਾਰਣ ਹੈ। ਦੂਜੀ ਗੱਲ ਇਹ ਹੈ ਕਿ ਇਸ ਦੀ ਹਕੂਮਤ ਉਸ ਨੇ ਦੇਵਤਿਆਂ ਦੇ ਸਪੁਰਦ ਨਹੀਂ ਕੀਤੀ। ਨਾ ਅਗਨੀ ਦੇ, ਨਾ ਵਾਯੂ ਦੇ, ਨਾ ਸੂਰਜ ਦੇ। ਉਹ ਆਪ ਅੰਦਰ ਬੈਠਾ ਹੈ। ਉਸ ਦੀ ਅੰਦਰੋਂ ਦੀ ਪ੍ਰੇਰਨਾ ਹੀ ਉਸ ਦਾ ਹੁਕਮ ਹੈ। ਤੀਜੀ ਗੱਲ ਹੋਰ ਹੈ। ਕਿਹਾ ਹੈ, "**ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ ॥**"

ਕਹਿਣ ਦਾ ਪ੍ਰਯੋਜਨ ਇਹ ਹੈ ਕਿ ਤੂੰ ਆਪਣੀ ਬਣਾਈ ਕੁਦਰਤਿ ਵਿਚ ਵਸਦਿਆਂ ਹੋਇਆਂ ਵੀ ਤੂੰ ਇਸ ਤੋਂ ਪਰੇ ਹੈਂ। ਸੰਪੂਰਨ ਸਰੂਪ ਵਿਚ ਪਰੇ ਹੈਂ। ਪਰ ਪਰੇ ਹੁੰਦਿਆਂ ਹੋਇਆਂ ਵੀ ਤੂੰ ਕਿਸ ਤਰ੍ਹਾ ਫੇਰ ਨਾਲ ਹੈਂ। ਇਸ ਪ੍ਰਥਾਇ ਕਿਹਾ ਹੈ :—

**ਸਚਖੰਡਿ ਵਸੈ ਨਿਰੰਕਾਰੁ ॥**
**ਕਰਿ ਕਰਿ ਵੇਖੈ ਨਦਰਿ ਨਿਹਾਲ ॥ ... ॥ ੩੭ ॥**

ਜਪੁਜੀ, ਸਫ਼ਾ ੮

ਸਚਖੰਡ ਵਿਚ ਵਸਦਿਆਂ ਹੋਇਆਂ ਵੀ ਉਹ ਦੁਨੀਆਂ ਨਾਲ ਸੰਬੰਧ ਨਹੀਂ ਤੋੜਦਾ। ਇਹ ਰਿਸ਼ਤੇਦਾਰੀ ਪੱਕੀ ਹੈ, ਇਹ ਨਾਤੇਦਾਰੀ ਅਟੁੱਟ ਹੈ। ਇਹ ਕਥਨ :— "**ਕਰਿ ਕਰਿ ਵੇਖੈ ਨਦਰਿ ਨਿਹਾਲ ॥**" ਮੁਹਰਛਾਪ ਹੈ ਜਿਸ ਵਿਚ ਦਾਅਵੇਦਾਰੀ ਹੈ ਉਸ ਸਾਕੇਦਾਰੀ ਦੀ ਜੋ ਸਚਖੰਡ ਅਤੇ ਮਾਤਲੋਕ ਦੇ ਵਿਚ ਵਿਦਮਾਨ ਹੈ, ਉਹ ਮਾਤਲੋਕ ਜਿਸ ਪ੍ਰਥਾਇ ਬਚਨ ਹੈ : "**ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ ॥**" ਇਹ ਸਾਰੀ ਵਿਵਸਥਾ ਕੇਵਲ ਮਾਇਆ ਦੇ ਮਸਲੇ ਨਾਲ ਪੈਦਾ ਨਹੀਂ ਹੋ ਸਕਦੀ ਸੀ।

ਮਾਇਆ ਦਾ ਮਸਲਾ 'ਬ੍ਰਹਮ ਸੂਤ੍ਰ' ਵਿਚ ਨਹੀਂ ਹੈ। ਉਥੇ ਮਾਇਆ ਦਾ ਸੰਕੇਤ ਕੇਵਲ ਇਕ ਜਗ੍ਹਾ ਹੈ (ਵੇਖੋ, **ਬ੍ਰਹਮ ਸੂਤ੍ਰ**, III, 2, 3)। **ਬ੍ਰਹਮ ਸੂਤ੍ਰ** ਹਿੰਦੂ ਫ਼ਲਸਫ਼ੇ ਦੇ ਛੇ ਦਰਸ਼ਨਾਂ ਵਿਚੋਂ ਇਕ ਹੈ। ਇਸੇ ਦੀ ਵਿਆਖਿਆ ਸ਼ੰਕਰਾਚਾਰਯ ਨੇ ਆਪਣੇ ਭਾਸ਼ ਵਿਚ ਕੀਤੀ। ਇਸੇ ਵਿਸਤਾਰ ਵਿਵੇਚਨ ਤੋਂ ਸ਼ੰਕਰ ਦਾ ਮਾਇਆਵਾਦ ਆਪਣਾ ਸੰਗਠਿਤ ਰੂਪ ਧਾਰਨ ਕਰਦਾ ਹੈ। ਗੁਰੂ ਜੀ ਨੇ ਜੋ "**ਨਦਰਿ ਨਿਹਾਲ**" ਵਾਲੀ ਗੱਲ ਕਹੀ ਹੈ। ਉਹ ਸ਼ੰਕਰ ਦੇ ਮਾਇਆਵਾਦ ਦੇ ਮਸਲੇ ਵਿਚ ਨਹੀਂ। ਉਥੇ ਮੁਕਤੀ '**ਗੁਰ ਪ੍ਰਸਾਦਿ**' ਤੋਂ ਨਹੀਂ। ਮਿਹਰ ਵਾਲੀ ਗੱਲ ਹੀ ਨਹੀਂ। ਗੁਰੂ ਜੀ ਨੇ ਸਚਖੰਡ ਅਤੇ ਧਰਮਸਾਲ (ਪ੍ਰਿਥਵੀ) ਨੂੰ ਇਕ ਧੁਰੇ ਵਿਚ ਬੰਨ੍ਹ ਦਿਤਾ ਹੈ। ਇਹ ਧੁਰਾ '**ਨਦਰਿ ਨਿਹਾਲ**' ਦਾ ਹੈ। ਇਹ ਉਹ ਚੂਲ ਹੈ ਜਿਸ ਦੇ ਗਿਰਦ **ਸ੍ਰੀ ਗੁਰੂ ਗ੍ਰੰਥ ਸਾਹਿਬ** ਦੀ ਸਿਖਿਆ ਰਮਣ ਕਰਦੀ ਹੈ। ਅਸੀਂ ਦਸ ਆਏ ਹਾਂ **ਸ਼ਤਪਥ ਬ੍ਰਾਹਮਣ** ਵਿਚ ਲਿਖਿਆ ਹੈ ਕਿ ਬ੍ਰਹਮ ਸ੍ਰਿਸ਼ਟੀ ਦੀ ਰਚਨਾ ਕਰਕੇ ਅਤੇ ਇਸ ਦੀ ਮਾਲਕੀ ਸੂਰਜ ਆਦਿਕ ਦੇਵਤਿਆਂ ਨੂੰ ਪ੍ਰਦਾਨ ਕਰਕੇ ਆਪ ਸੱਤ ਲੋਕ ਚਲਾ ਗਿਆ। ਇਸ ਤੋਂ ਪਿਛੋਂ ਫਿਰ ਉਸ ਨੂੰ ਖਿਆਲ ਆਇਆ, ਉਸ ਨੇ ਇਸ ਉਪਰ ਵੀਚਾਰ ਕੀਤਾ ਕਿ ਉਹ ਕਿਸ ਤਰ੍ਹਾਂ ਇਸ ਜਗਤ ਵਿਚ ਅਵਤਰਿਤ ਹੋਵੇ ? ਇਸ ਵੀਚਾਰ ਤੋਂ ਬਾਅਦ ਉਹ ਨਾਮ ਰੂਪ ਦੁਆਰਾ ਇਸ ਜਗਤ ਵਿਚ ਅਵਤਰਿਤ ਹੋਇਆ।

**(ਵੇਖੋ, ਸ਼ਤਪਥ ਬ੍ਰਾਹਮਣ, XI, 2 3, 1-3)**

ਨਾਮ ਅਤੇ ਰੂਪ ਬ੍ਰਹਮ ਦੀਆਂ ਦੋ ਸ਼ਕਤੀਆਂ ਮੰਨੀਆਂ ਹਨ। ਏਸ ਪ੍ਰਸੰਗ ਦੇ ਸਨਮੁਖ ਗੁਰਬਾਣੀ ਦੇ ਗੂੜ੍ਹ ਭਾਵ ਵਧੇਰੇ ਸਪਸ਼ਟ ਹੋ ਜਾਂਦੇ ਹਨ। ਤੁਕ ਹੈ :—

**ਪਉੜੀ ॥**
**ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ**
**ਕਰਿ ਆਸਣੁ ਡਿਠੋ ਚਾਉ ॥ ... ॥ ੧ ॥**

ਆਸਾ (ਵਾਰ) ਮਹਲਾ ੧, ਸਫ਼ਾ ੪੬੩

ਉਸ ਨੇ ਸ੍ਰਿਸ਼ਟੀ ਆਪਣੇ ਆਪ ਤੋਂ ਬਣਾਈ, ਆਪਣਾ ਨਾਮ ਵੀ ਰਚਿਆ। ਕੁਦਰਤਿ ਵਿਚ ਜਿਸ ਵੇਲੇ ਉਸ ਨੇ ਆਸਨ ਕੀਤਾ, ਤਾਂ ਨਾਮ ਹੀ ਸੀ ਜੋ ਕੁਦਰਤਿ ਵਿਚ ਪ੍ਰਵੇਸ਼ ਕਰ ਗਿਆ, ਇਹ ਉਸੇ ਦਾ ਆਪਣਾ ਆਪ ਹੀ ਸੀ। ਇਹ ਨਾਮ ਆਪ ਆਸਰਾ ਹੈ ਕੁਦਰਤਿ ਦਾ, ਜਿਸ ਪ੍ਰਥਾਇ ਕਿਹਾ ਹੈ :—

**ਨਾਮ ਕੇ ਧਾਰੇ ਆਗਾਸ ਪਾਤਾਲ ॥**
**ਨਾਮ ਕੇ ਧਾਰੇ ਸਗਲ ਆਕਾਰ ॥ ... ॥ ੫ ॥**

ਗਉੜੀ (ਸੁਖ.) ਮ: ੫–੧੬, ਸਫ਼ਾ ੨੮੪

ਇਹ ਉਹੋ ਨਾਮ ਹੈ ਜੋ "**ਆਪੀਨ੍ਹੈ ਰਚਿਓ ਨਾਉ**"। ਇਹ 'ਸ਼ਬਦ' ਹੈ ਜੋ ਰੂਪ ਰੰਗ ਤੋਂ ਨਿਆਰਾ ਹੈ, ਪਰ ਲਗਾਤਾਰ ਹੈ :—

**ਤਿਸੁ ਰੂਪੁ ਨ ਰੇਖ ਅਨਾਹਦੁ ਵਾਜੈ**
**ਸਬਦੁ ਨਿਰੰਜਨਿ ਕੀਆ ॥ ੧ ॥**

ਆਸਾ ਮਹਲਾ ੧–੮, ਸਫ਼ਾ ੩੫੧

ਇਹ ਸਾਰੀ ਵਿਚਾਰ ਕੁਦਰਤਿ ਦੇ ਖ਼ਿਆਲ ਨੂੰ ਧਿਆਨ ਵਿਚ ਰੱਖ ਕੇ ਬਣਦੀ ਹੈ। ਕੁਦਰਤਿ ਨੂੰ ਵੇਖਣ ਦਾ ਤਰੀਕਾ ਵਿਸਮਾਦ ਹੈ। ਇਸ ਦਾ ਅਨੁਭਵ ਉਸ ਵੇਲੇ ਖੁਲ੍ਹਦਾ ਹੈ ਜਿਸ ਵੇਲੇ ਕੁਦਰਤਿ ਵਿਚ ਵਸ ਰਹੇ ਸ਼ਬਦ ਦੀ ਗੂੰਜ ਮਨੁੱਖ ਦੇ ਹਿਰਦੇ ਦੀਆਂ ਮਹਿਰਾਬਾਂ ਵਿਚ ਗੂੰਜ ਉਠਦੀ ਹੈ :—

**ਹਉ ਬਿਸਮ ਭਈ ਦੇਖਿ ਗੁਣਾ**
**ਅਨਹਦ ਸਬਦ ਅਗਾਜਾ ਰਾਮ ॥ ... ॥ ੪ ॥**

ਸੂਹੀ ਮਹਲਾ ੧–੩, ਸਫ਼ਾ ੭੬੫

**ਬਿਸਮ ਭਈ,** ਬਿਸਮਾਦ ਦੀ ਅਵਸਥਾ ਵਿਚ ਹੋ ਗਈ।

**ਅਗਾਜਾ,** ਗੂੰਜਿਆ, ਪ੍ਰਤਿਧੁਨੀ ਦੀ ਝੁਨਕਾਰ ਹੋਈ।

ਉਸ ਸੱਚੇ ਨੇ ਜਿਸ ਵੇਲੇ ਕੁਦਰਤਿ ਸਾਜੀ ਹੈ ਤਾਂ ਆਪਣੇ ਆਪ ਤੋਂ ਸਾਜੀ ਹੈ। ਪਰ ਕੁਦਰਤਿ ਤੋਂ ਪਹਿਲੇ ਉਸ ਦਾ ਆਪਣਾ ਆਪ ਅਫੁਰ ਅਵਸਥਾ ਵਿਚ ਸੀ। ਇਹ ਸੁੰਨ ਦਸ਼ਾ ਸੀ। ਇਸ ਤੋਂ ਹੀ ਅਗਲੀ ਸ੍ਰਿਸ਼ਟੀ ਹੈ। ਸੁੰਨ ਤੋਂ ਹੀ ਕੁਦਰਤਿ ਬਣਦੀ ਹੈ :—

**ਆਪੇ ਕੁਦਰਤਿ ਕਰਿ ਕਰਿ ਦੇਖੈ**
**ਸੁੰਨਹੁ ਸੁੰਨੁ ਉਪਾਇਦਾ ॥ ੧ ॥**

ਮਾਰੂ (ਸੋਲਹੇ) ਮਹਲਾ ੧–੧੭, ਸਫ਼ਾ ੧੦੩੭

ਸੁੰਨ ਅਵਸਥਾ ਵਿਚ ਵੀ ਅਨਹਦ ਨਾਦ ਸੀ :—

**ਸੁੰਨ ਸਮਾਧਿ ਅਨਹਤ ਤਹ ਨਾਦ ॥**
**ਕਹਨੁ ਨ ਜਾਈ ਅਚਰਜ ਬਿਸਮਾਦ ॥ ... ॥ ੧ ॥**

ਗਉੜੀ (ਸੁਖ.) ਮ: ੫–੨੩, ਸਫ਼ਾ ੨੯੩

ਇਹ ਅਨਹਦ ਨਾਦ ਹੀ "ਨਾਮ" ਸੀ, ਇਹ ਸ਼ਬਦ ਰੂਪ ਸੀ, ਜਿਸ ਨੂੰ ਧਾਰਨ ਕੀਤੀ ਹੋਈ ਸਾਰੀ ਕੁਦਰਤਿ ਹੈ।

ਐਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਬ੍ਰਹਮ ਦੇ ਤਿੰਨ ਰੂਪ ਹਨ। ਦੋ ਤਾਂ ਹਨ ਨਿਰਗੁਣ ਅਤੇ ਸਰਗੁਣ। ਇਹ ਦੋਨੋਂ ਤਾਂ ਇਕ ਦੂਜੇ ਦੇ ਬਿਲਮੁਕਾਬਿਲ ਹਨ। ਇਹ ਦੋਨਾਂ ਦਾ ਇਕ ਆਹਮੋ-ਸਾਹਮਣਾ ਦ੍ਵੰਦ ਹੈ। ਇਸ ਦ੍ਵੰਦ ਤੋਂ ਉਪਰ ਜੋ ਤੀਜੀ ਚੀਜ਼ ਹੈ ਉਹ ਦ੍ਵੰਦ-ਅਤੀਤ ਹੈ। ਉਹ **"ਸੁੰਨ ਸਮਾਧਿ"** ਹੈ। ਇਹ ਨਿਰੰਕਾਰ ਹੈ। ਇਸ ਤਰ੍ਹਾਂ ਤਿੰਨ ਰੂਪ ਹੋ ਜਾਂਦੇ ਹਨ — ਨਿਰੰਕਾਰ, ਨਿਰਗੁਣ ਅਤੇ ਸਰਗੁਣ। ਨਿਰੰਕਾਰ ਹੀ **"ਸੁੰਨ ਸਮਾਧਿ"** ਵਾਲਾ ਰੂਪ ਹੈ। ਪਰ ਨਿਰੰਕਾਰ ਸੁੰਨ ਨਹੀਂ। ਸੁੰਨ ਕਹਿਣ ਨਾਲ ਬੁੱਧ ਮਤ ਵਾਲੀ ਸ਼ੂੰਨ ਦਾ ਧਿਆਨ ਆਉਂਦਾ ਹੈ ਜੋ ਸਿਫ਼ਰ ਹੈ। ਏਸੇ ਬਾਬਤ ਜੋਗੀਆਂ ਦਾ ਸੁਆਲ ਹੈ ਜੋ **"ਸਿਧ ਗੋਸਟਿ"** ਵਿਚ ਉਨ੍ਹਾਂ ਨੇ ਗੁਰੂ ਜੀ ਕੋਲੋਂ ਪੁੱਛਿਆ ਸੀ।

ਜੋਗੀਆਂ ਦਾ ਪ੍ਰਸ਼ਨ ਸੀ ਕਿ ਸ਼ਬਦ ਕਿਥੇ ਵਸਦਾ ਹੈ? ਪਵਨ ਕਿੱਥੇ ਵਸਦੀ ਹੈ? ਸੁੰਨ ਦਾ ਨਿਵਾਸ ਅਸਥਾਨ ਕਿਹੜਾ ਹੈ? ਇਹ ਸੁਆਲ ਬੜਾ ਪ੍ਰਭਾਵਸ਼ਾਲੀ ਹੈ। ਗੁਰੂ ਜੀ ਇਸ ਦਾ ਉੱਤਰ ਦੇਂਦੇ ਹਨ :—

**ਸੁ ਸਬਦ ਕਉ ਨਿਰੰਤਰਿ ਵਾਸੁ**
**ਅਲਖੰ ਜਹ ਦੇਖਾ ਤਹ ਸੋਈ ॥**
**ਪਵਨ ਕਾ ਵਾਸਾ ਸੁੰਨ ਨਿਵਾਸਾ**
**ਅਕਲ ਕਲਾ ਧਰ ਸੋਈ ॥ ... ॥ ੫੯ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੪

ਇਸ ਦਾ ਭਾਵ ਇਹ ਹੈ ਕਿ ਸ਼ਬਦ ਦਾ ਵਾਸਾ ਤਾਂ ਅਲਖ ਵਿਚ ਹੈ। ਇਸ ਤੋਂ ਮੁਰਾਦ ਹੈ ਕਿ ਨਿਰੰਕਾਰ ਨੂੰ ਅਲਖ ਨਾਲ ਸੰਬੰਧਤ ਕੀਤਾ ਹੈ। ਯਥਾ :—

**ਨਿਰਾਧਾਰ ਨਿਰੰਕਾਰੁ ਨ ਅਲਖੁ ਲਖਾਇਆ ॥**
**(ਵਾਰਾਂ ਭਾਈ ਗੁਰਦਾਸ, XXII, 1)**

ਸੁੰਨ ਦਾ ਨਿਵਾਸ ਨਿਰਗੁਣ ਬ੍ਰਹਮ ਵਿਚ ਹੈ ਜੋ ਅਕਲ ਹੈ (ਨਿਸ਼ਕਲਾ ਹੈ)। ਪਵਨ ਦਾ ਵਾਸਾ ਉਸ ਵਿਚ ਹੈ ਜੋ ਸਰਗੁਣ ਸਰੂਪ ਹੈ ਜੋ ਕਲਾਧਾਰ ਹੈ। ਮਤਲਬ ਇਹ ਕਿ ਤਿੰਨ ਰੂਪ ਹਨ :—

**ਸਲੋਕੁ ॥**
**ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥**
**ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ॥ ੧ ॥**

ਗਉੜੀ (ਸੁਖ.) ਮ: ੫–੨੧, ਸਫ਼ਾ ੨੯੦

ਨਿਰੰਕਾਰ ਰੂਪ ਨਾਲ ਸ਼ਬਦ ਅਭੇਦ ਹੈ। ਏਹੋ ਅਨਹਦ ਨਾਦ ਹੈ। ਭਗਤ ਨਾਮਦੇਵ ਨੇ ਅਨਹਦ ਨੂੰ ਨਿਰੰਕਾਰ ਨਾਲ ਹੀ ਜੋੜਿਆ ਹੈ :—

**ਅਖੰਡ ਮੰਡਲ ਨਿਰੰਕਾਰ ਮਹਿ**
**ਅਨਹਦ ਬੇਨੁ ਬਜਾਵਉ ਗੋ ॥ ੧ ॥**

ਰਾਮ. ਨਾਮਦੇਉ–੨, ਸਫ਼ਾ ੯੭੨

ਮਤਲਬ ਦੀ ਗੱਲ ਇਹ ਹੈ ਕਿ ਗੁਰੂ ਜੀ ਜੋ ਕੁਛ ਕਹਿਣਾ ਚਾਹੁੰਦੇ ਹਨ ਉਸ ਕਥਨ ਵਿਚ ਮਾਇਆ ਨੂੰ ਪਰੇ ਰਖਣਾ ਪੈਂਦਾ ਹੈ, ਜਗਿਆਸੂ ਨੂੰ ਕੁਦਰਤਿ ਤੋਂ ਬਿਸਮਾਦ ਵਿਚ ਲਿਆਉਣਾ ਪੈਂਦਾ ਹੈ। ਏਸੇ ਪ੍ਰਥਾਇ ਬਚਨ ਹੈ :—

**ਬਿਸਮਨ ਬਿਸਮ ਰਹੇ ਬਿਸਮਾਦ ॥ ... ॥ ੫ ॥**
**ਜਹ ਅਛਲ ਅਛੇਦ ਅਭੇਦ ਸਮਾਇਆ ॥**
**ਊਹਾ ਕਿਸਹਿ ਬਿਆਪਤ ਮਾਇਆ ॥ ... ॥ ੬ ॥**

ਗਉੜੀ (ਸੁਖ.) ਮ: ੫–੨੧, ਸਫ਼ਾ ੨੯੧

ਇਸ ਦਾ ਭਾਵ ਇਹ ਹੈ ਕਿ ਬਿਸਮਾਦ ਵਾਲੀ ਅਵਸਥਾ ਵਿਚ ਮਾਇਆ ਪਰੇ ਹਟ ਜਾਂਦੀ ਹੈ । ਬਿਸਮਾਦ ਵਿਚ ਅਨੁਭਵ ਹੈ ਜੋਤਿ ਉਜਾਲੇ ਦਾ ਅਤੇ ਅਨਹਦ ਦੀ ਝੁਨਕਾਰ ਦਾ । ਯਥਾ :—

**ਪਸਰੀ ਕਿਰਣਿ ਜੋਤਿ ਉਜਿਆਲਾ ॥**
**ਕਰਿ ਕਰਿ ਦੇਖੈ ਆਪਿ ਦਇਆਲਾ ॥**
**ਅਨਹਦ ਰੁਣਝੁਣਕਾਰੁ ਸਦਾ ਧੁਨਿ**
**ਨਿਰਭਉ ਕੈ ਘਰਿ ਵਾਇਦਾ ॥ ੯ ॥**

ਮਾਰੂ (ਸੋਲਹੇ) ਮਹਲਾ ੧–੧੩, ਸਫ਼ਾ ੧੦੩੩

ਏਸ ਅਨੁਭਵ ਵਿਚ ਤਿੰਨ ਚੀਜ਼ਾਂ ਇਕੱਠੀਆਂ ਹੋ ਜਾਂਦੀਆਂ ਹਨ । ਇਹ ਤ੍ਰਿਕੋਣੀ ਪ੍ਰਯਾਗ ਸੰਗਮ ਹੈ, ਜੋਤਿ ਉਜਾਲੇ ਦਾ, ਅਨਹਦ ਝੁਨਕਾਰ ਦਾ ਅਤੇ ਬਿਸਮਾਦ ਦੇ ਅਹਿਸਾਸ ਦਾ ।

ਅੰਗ੍ਰੇਜ਼ ਕਵੀ ਸ਼ੈਲੀ (Shelley) ਦੀਆਂ ਕੁਛ ਪੰਕਤੀਆਂ ਏਸ ਵਿਸ਼ਯ ਵਿਚ ਯਾਦ ਆਉਂਦੀਆਂ ਹਨ :—

To Jane : ...
Sing again, with your dear voice revealing
A tone
Of some world far from ours
Where music and moonlight and feeling
Are one.

## ੯

ਚਰਚਾ ਇਸ ਗੱਲ ਦੀ ਸੀ ਕਿ ਭਗਤ ਬਾਣੀ ਵਿਚ ਕੁਦਰਤਿ ਦੇ ਬਿਆਨ ਦੀ ਥੁੜ ਹੈ । ਕੁਦਰਤਿ ਲਫਜ਼ ਅਰਬੀ ਦਾ ਹੈ । ਇਸ ਦਾ ਮੁਆਦ ਅਤੇ ਜ਼ਾਇਕਾ ਦੀਨ ਇਸਲਾਮ ਦਾ ਹੈ । ਪਰ ਇਸ ਦਾ ਵਰਤਨ ਵਿਹਾਰ ਉਥੇ ਹੋਰ ਢੰਗ ਦਾ ਹੈ । **ਸ੍ਰੀ ਗੁਰ ਗ੍ਰੰਥ ਸਾਹਿਬ** ਵਿਚ ਉੱਘਾ ਫ਼ਕੀਰ ਮੁਸਲਮਾਨ ਸੰਤ ਕਵੀ ਫਰੀਦ ਹੈ । ਉਸ ਦੀ ਬਾਣੀ ਵਿਚ ਇਹ ਲਫਜ਼ ਇਸਤੇਮਾਲ ਨਹੀਂ ਹੋਇਆ । ਮੁਸਲਮਾਨੀ ਹਵਾਲੇ ਦੀਆਂ ਪੁਸਤਕਾਂ ਵਿਚ ਕੁਦਰਤਿ ਦੇ ਅਰਥ ਹਨ : ਤਾਕਤ, ਕੁੱਵਤ ਆਦਿਕ । ਇਹ ਕਿਸਮਤ ਲਈ ਵੀ ਵਰਤਿਆ ਗਿਆ ਹੈ । ਭਾਵੇਂ ਇਸ ਨੂੰ ਕਿਤੇ ਕਿਤੇ ਕਾਇਨਾਤ ਲਈ ਇਸਤੇਮਾਲ ਕੀਤਾ ਹੈ, ਪਰ ਇਸ ਵਿਚ ਉਹ ਸੁਗੰਧ ਕਿਤੇ ਵੀ ਨਹੀਂ ਮਿਲਦੀ ਜੋ **'ਬਲਿਹਾਰੀ ਕੁਦਰਤਿ ਵਸਿਆ'** ਵਿਚ ਹੈ । ਸ਼ਰਹ ਦੀਆਂ ਕਈ ਕਰੜੀਆਂ ਮਨਾਹੀਆਂ ਸਨ । ਇਬਨ–ਏ–ਅਰਬੀ ਦੀਆਂ ਪੁਸਤਕਾਂ ਵਿਚ ਇਸ ਵਿਸ਼ਯ ਬਾਰੇ ਕੁਛ ਖੁਲ੍ਹ ਵਰਤੀ ਗਈ ਸੀ, ਇਸ ਦੇ ਪਰਿਣਾਮ ਵਜੋਂ ਉਸ ਦੀਆਂ ਪੁਸਤਕਾਂ ਦਾ ਬੁਰਾ ਹਸ਼ਰ ਹੋਇਆ । ਪਰ ਇਹ ਗੱਲਾਂ ਸਾਡੇ ਮੌਜੂਦਾ ਵਿਸ਼ਯ ਤੋਂ ਬਾਹਰ ਹਨ । ਅਸੀਂ **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਆਈਆਂ ਬਾਣੀਆਂ ਤੋਂ ਆਪਣੇ ਮਜ਼ਮੂਨ ਦਾ ਜਾਇਜ਼ਾ ਲੈ ਰਹੇ ਹਾਂ ।

ਅਸਲ ਗੱਲ ਹੋਰ ਸੀ । ਸਵਾਲ ਇਹ ਸੀ ਕਿ ਜੇ ਪਰਮਾਤਮਾ ਮਨ ਦਾ ਵਿਸ਼ਯ ਨਹੀਂ ਤਾਂ ਉਸ ਦੀ ਮੌਜੂਦਗੀ ਨੂੰ ਕਿਸ ਪ੍ਰਕਾਰ ਨਿਰਧਾਰਿਤ ਕੀਤਾ ਜਾਵੇ ਅਤੇ ਉਸ ਦੀ ਹਸਤੀ ਨੂੰ ਕਿਸ ਤਰ੍ਹਾਂ ਨਿਸਚਿਤ ਕੀਤਾ ਜਾਵੇ । ਕਈਆਂ ਦਾ ਖ਼ਿਆਲ ਸੀ ਪਰਮਾਤਮਾ ਦੀ ਹਸਤੀ ਮੰਤਕ ਨਾਲ, ਤਰਕ (logic) ਨਾਲ ਸਿੱਧ ਕੀਤੀ ਜਾ ਸਕਦੀ ਹੈ । ਪਰ ਉਪਨਿਸ਼ਦ ਵਾਕ ਸੀ ਕਿ ਤਰਕ ਨਾਲ ਉਹ ਸਿਧ ਨਹੀਂ ਹੋ ਸਕਦਾ । ਵੇਦਾਂਤੀਆਂ ਲਈ ਸਭ ਤੋਂ ਵਡਾ ਪ੍ਰਮਾਣ ਵੇਦ ਸੀ । ਵੇਦ ਨੂੰ ਸ਼੍ਰੁਤੀ (ਸ਼੍ਰੁਤਿ) ਕਿਹਾ ਹੈ ਪਰ ਸ਼੍ਰੁਤੀ ਦੇ ਹੋਰ ਵੀ ਅਰਥ ਹਨ । ਯਥਾ : ਸੁਣਨ ਦੀ ਕ੍ਰਿਆ, ਸ਼ਬਦ, ਧੁਨਿ, ਕੰਨ ਆਦਿਕ । ਪ੍ਰਾਚੀਨ ਸਮਿਆਂ ਵਿਚ ਵੇਦ ਦਾ ਗਿਆਨ, ਸੁਣ ਕੇ ਪ੍ਰਾਪਤ ਕੀਤਾ ਜਾਂਦਾ ਸੀ, ਪੁਸਤਕਾਂ ਦੇ ਰਾਹੀਂ ਨਹੀਂ । ਵੇਦ ਲਿਖਣ ਦੀ ਮਨਾਹੀ ਵੀ ਸੀ । ਸੁਣ ਕੇ ਹੀ ਕੰਠ ਕਰਨ ਦੀ ਪਰੰਪਰਾ ਸੀ । 'ਸੁਣਨਾ' ਵੀ ਪਰਮਾਰਥ ਦਾ ਸਾਧਨ ਸੀ । ਜਪੁਜੀ ਸਾਹਿਬ ਵਿਚ "ਸੁਣਿਐ" ਦੀਆਂ ਪਉੜੀਆਂ ਹਨ । ਸੁਣਨੇ ਨਾਲ ਹੀ ਬਣੇ ਹਨ, ਸਿੱਧ, ਪੀਰ ਤੇ ਨਾਥ ਆਦਿਕ । ਇਸ ਗੱਲ ਦਾ ਜ਼ਿਕਰ ਵੀ ਇਸੇ ਪਉੜੀ ਵਿਚ ਹੈ । ਸੁਣਨਾ ਵੀ ਗਿਆਨ ਪ੍ਰਾਪਤੀ ਦਾ ਇਕ ਤਰੀਕਾ ਸੀ । ਇਹ ਸ਼ਾਇਦ ਪਹਿਲਾ ਪੜਾਅ ਸੀ । ਏਸ ਕਰਕੇ ਕਿਹਾ ਹੈ :—

**ਪਉੜੀ ॥ ਨਾਮੁ ਨਿਰੰਜਨੁ ਨਿਰਮਲਾ ਸੁਣਿਐ ਸੁਖੁ ਹੋਈ ॥**
**ਸੁਣਿ ਸੁਣਿ ਮੰਨਿ ਵਸਾਈਐ ਬੂਝੈ ਜਨੁ ਕੋਈ ॥** .. ॥ ੫ ॥

ਸਾਰੰਗ (ਵਾਰ) ਮਹਲਾ ੪, ਸਫ਼ਾ ੧੨੩੯

ਗੁਰੂ ਜੀ ਦਾ ਭਾਵ ਸੀ ਕਿ ਆਤਮ ਤੱਤ ਦੀ ਉਪਲਬਧੀ ਜੀਵਨ ਦਾ ਉੱਦੇਸ਼ ਹੈ । ਚਾਹੇ ਇਹ ਗੱਲ ਮੁਸ਼ਕਿਲ ਹੈ ਕਿਉਂਕਿ ਪਰਮਾਤਮਾ ਮਨ ਬਾਣੀ ਦਾ ਵਿਸ਼ਯ ਨਹੀਂ, ਪਰ ਜਿਨ੍ਹਾਂ ਉਪਰ ਉਸ ਦੀ ਨਦਰ ਹੁੰਦੀ ਹੈ ਉਨ੍ਹਾਂ ਲਈ ਮਾਰਗ ਖੁਲ੍ਹ ਜਾਂਦਾ ਹੈ । ਪਰ ਇਸ ਨਦਰ ਦੇ ਉਹੀ ਅਧਿਕਾਰੀ ਹਨ ਜੋ ਉਸ ਦੀ ਕ੍ਰਿਪਾ ਦੇ ਪਾਤਰ ਹਨ । ਜੋ ਮਨ ਬਾਣੀ ਦਾ ਵਿਸ਼ਯ ਨਹੀਂ, ਜੋ ਅੱਖਾਂ ਅਤੇ ਕੰਨਾਂ ਦਾ ਵਿਸ਼ਯ ਨਹੀਂ, ਪਰ ਉਹ ਚਾਹੇ ਤਾਂ ਆਪ ਇਹ ਹਾਲਤ ਪੈਦਾ ਕਰ ਸਕਦਾ ਹੈ ਕਿ ਅਨੁਭਵ ਗੋਚਰ ਹੋ ਜਾਵੇ ਅਤੇ ਐਸ ਤਰ੍ਹਾਂ ਮਨ ਵਿਚ ਪ੍ਰਵੇਸ਼ ਕਰ ਜਾਏ । ਬਚਨ ਹੈ :—

**ਅਗਮ ਰੂਪ ਕਾ ਮਨ ਮਹਿ ਥਾਨਾ ॥**
**ਗੁਰ ਪ੍ਰਸਾਦਿ ਕਿਨੈ ਵਿਰਲੈ ਜਾਨਾ ॥ ੧ ॥** ... ॥
**ਅਨਹਤ ਬਾਣੀ ਥਾਨੁ ਨਿਰਾਲਾ ॥**
**ਤਾ ਕੀ ਧੁਨਿ ਮੋਹੇ ਗੁਪਾਲਾ ॥ ੨ ॥**

ਗਉੜੀ (ਗੁਆ.) ਮਹਲਾ ੫–੧੦੪, ਸਫ਼ਾ ੧੮੬

ਪਰ ਇਹ ਅਨੁਭਵ ਸਿਰਫ਼ ਮਨ ਵਿਚ ਹੀ ਨਹੀਂ ਪੈਦਾ ਹੁੰਦਾ, ਬਾਹਰੋਂ ਵੀ ਵੈਸਾ ਹੀ ਉਹ ਆਪਣੇ ਪ੍ਰਗਟ ਰੂਪ ਦੀ ਪ੍ਰਭਾ ਦਿਖਾਉਂਦਾ ਹੈ :—

**ਮਨ ਕੀਆ ਇਛਾ ਪੂਰੀਆ**
**ਸਬਦਿ ਰਹਿਆ ਭਰਪੂਰਿ ॥**
**ਭੈ ਭਾਇ ਭਗਤਿ ਕਰਹਿ ਦਿਨੁ ਰਾਤੀ**
**ਹਰਿ ਜੀਉ ਵੇਖੈ ਸਦਾ ਹਦੂਰਿ ॥ ... ॥ ੨ ॥**

ਸਿਰੀ. ਮਹਲਾ ੩–੫੪, ਸਫ਼ਾ ੩੪

ਇਹ '**ਹਰਿ ਜੀਉ ਵੇਖੈ ਸਦਾ ਹਦੂਰਿ**' ਦਾ ਮਾਧਯਮ ਕੁਦਰਤਿ ਹੈ। ਏਸ ਮਾਧਯਮ ਦੇ ਬਗੈਰ ਇਹ ਗੱਲ ਇਤਨੇ ਸੋਹਣੇ ਢੰਗ ਨਾਲ ਹਲ ਨਹੀਂ ਸੀ ਹੋ ਸਕਦੀ। ਮਾਇਆ ਨੂੰ ਮਾਧਯਮ ਬਣਾ ਕੇ ਇਹ ਗੱਲ ਸਿਰੇ ਚੜ੍ਹਾਉਣ ਵਿਚ ਕੁਛ ਕਮੀ ਰਹਿ ਜਾਣੀ ਸੀ। ਇਸ ਦਾ ਕਾਰਣ ਮਾਇਆ ਨਾਲ ਚੰਬੜੇ ਸੰਸਕਾਰ ਸਨ। ਇਸ ਵਿਸ਼ਯ ਨੂੰ ਸਪਸ਼ਟ ਕਰਨ ਲਈ ਸਾਨੂੰ ਉਹ ਖ਼ਿਆਲ ਮੁੜ ਦੁਹਰਾਣੇ ਪੈਣਗੇ ਜਿਨ੍ਹਾਂ ਦਾ ਪਿਛੇ ਜ਼ਿਕਰ ਕਰ ਆਏ ਹਾਂ ਅਤੇ ਜਿਨ੍ਹਾਂ ਦਾ ਹੁਣ ਘੇਰਾ ਚੌੜਾ ਕਰ ਦਿਤਾ ਜਾਏਗਾ। ਸਾਧਾਰਣ ਰੂਪ ਵਿਚ ਸ਼ੰਕਰ ਦੇ ਮਸਲੇ ਨੂੰ ਮਾਇਆਵਾਦ ਕਿਹਾ ਜਾਂਦਾ ਹੈ। ਇਸ ਦੇ ਮੋਟੇ ਅਰਥ ਹਨ : 'ਸੰਸਾਰ ਨੂੰ ਮਿਥਿਆ ਮੰਨਣ ਦਾ ਸਿਧਾਂਤ'। ਇਸੇ ਸਿਧਾਂਤ ਦੇ ਨਾਲ ਜੁੜਵਾਂ ਖ਼ਿਆਲ ਅਦ੍ਵੈਤਵਾਦ ਦਾ ਹੈ। ਇਸ ਦੇ ਅਰਥ ਹਨ :—

ਸਾਰੀਆਂ ਵਸਤੂਆਂ ਨੂੰ ਮਿਥਿਆ ਮੰਨ ਕੇ ਕੇਵਲ ਬ੍ਰਹਮ ਨੂੰ ਸਤ ਪਦਾਰਥ ਮੰਨਣਾ ਅਤੇ ਜੀਵ ਤੇ ਬ੍ਰਹਮ ਦੀ ਏਕਤਾ ਨੂੰ ਕਬੂਲ ਕਰਨਾ :—

"ब्रह्म सत्यं जगन्मिथ्या, जीवो
ब्रह्मैव नाऽपरः"

ਇਸ ਤੋਂ ਸਪਸ਼ਟ ਹੋ ਜਾਏਗਾ ਕਿ ਅਦ੍ਵੈਤਵਾਦ ਦੀ ਨੀਂਹ ਮਾਇਆਵਾਦ ਉਤੇ ਹੈ ਅਤੇ ਮਾਇਆਵਾਦ ਵਿਚ ਪ੍ਰਥਮ ਪ੍ਰਮੁਖ ਖ਼ਿਆਲ ਜਗਤ ਦੇ ਮਿਥਿਆ ਹੋਣ ਦਾ ਹੈ।

ਸ਼ੰਕਰਾਚਾਰਜ ਦੇ ਫ਼ਲਸਫ਼ੇ ਤੋਂ ਪਹਿਲੇ ਬਹੁਤ ਦੇਰ ਤਕ ਪ੍ਰਚਾਰ ਰਿਹਾ ਹੈ ਇਕ ਹੋਰ ਮਤ ਦਾ, ਜਿਸ ਨੂੰ ਵਿਗਿਆਨਵਾਦ ਕਹਿੰਦੇ ਹਨ। ਇਹ ਬੁੱਧ ਮਤ ਦੇ ਅੰਤਰਗਤ ਹੈ। ਵਿਗਿਆਨਵਾਦ ਦਾ ਮਤਲਬ ਹੈ ਕਿ ਕੇਵਲ "ਗਿਆਨ" ਹੀ ਸਤ ਹੈ, ਹੋਰ ਕੁਛ ਸਤ ਨਹੀਂ। ਗਿਆਨ ਕਿਸੇ ਨਾ ਕਿਸੇ ਵਸਤੂ ਦਾ ਹੁੰਦਾ ਹੈ। ਵਸਤੂ ਤਾਂ ਅਸੱਤ ਹੈ, ਕੇਵਲ ਗਿਆਨ ਸਤ ਹੈ। ਇਸ ਦਾ ਮਤਲਬ ਹੈ ਕਿ ਗਿਆਨ ਹੀ ਵਸਤੂ ਨੂੰ ਹੋਂਦ ਵਿਚ ਲਿਆਉਂਦਾ ਹੈ ਜਾਂ ਇਸ ਤਰ੍ਹਾਂ ਕਹਿ ਲਵੋ ਕਿ ਗਿਆਨ ਹੀ ਵਸਤੂ ਦਾ ਰੂਪ ਧਾਰ ਲੈਂਦਾ ਹੈ। ਇਸ ਕਾਰਣ ਵਸਤੂ ਅਸੱਤ ਹੈ, ਕੇਵਲ ਗਿਆਨ ਸਤ ਹੈ। ਹੋਰ ਸੌਖੇ ਤਰ੍ਹਾਂ ਸਮਝਣ ਲਈ ਇਹ ਗੱਲ ਇਸ ਤਰ੍ਹਾਂ ਵੀ ਕਹੀ ਜਾ ਸਕਦੀ ਹੈ ਕਿ ਗਿਆਨ ਦਾ ਹੀ ਨਾਮ ਸੰਕਲਪ ਹੈ ਅਤੇ ਇਹ ਸਾਰਾ ਜਗਤ ਸੰਕਲਪਾਂ ਤੋਂ ਪੈਦਾ ਹੋਇਆ ਹੈ। ਇਸ ਕਲਪਨਾ ਤੋਂ ਬਾਹਰ ਇਸ ਦੀ ਆਪਣੀ ਸੱਤਾ ਕੁਛ ਨਹੀਂ।

ਸ਼ੰਕਰਾਚਾਰਜ ਦਾ ਮਾਇਆਵਾਦ ਅਤੇ ਬੋਧੀਆਂ ਦੇ ਵਿਗਿਆਨ-ਵਾਦ ਵਿਚ ਥੋੜਾ ਹੀ ਫ਼ਰਕ ਰਹਿ ਜਾਂਦਾ ਹੈ, ਉਹ ਵੀ ਸੂਖਮ ਜਿਹਾ। ਜਿਥੋਂ ਤਕ ਸੰਸਾਰ ਦੇ ਮਿਥਿਆ ਹੋਣ ਦਾ ਸੁਆਲ ਹੈ, ਨਤੀਜੇ ਦੇ ਲਿਹਾਜ਼ ਨਾਲ, ਦੋਨਾਂ ਦੀਆਂ ਮਨੌਤਾਂ ਇਕ ਦੂਜੇ ਨਾਲ ਆ ਢੁਕਦੀਆਂ ਹਨ।

ਵਿਗਿਆਨਵਾਦ ਤੋਂ ਵੀ ਪਹਿਲਾਂ ਇਕ ਖ਼ਿਆਲ ਹੋਰ ਪੁਰਾਣਾ ਹੈ। ਇਸ ਦਾ ਨਾਮ ਸ਼ੂੰਨਵਾਦ ਹੈ। ਸ਼ੂੰਨ ਕੀ ਹੈ ? ਸ਼ੂੰਨਤਾ ਕੀ ਹੈ ? ਬੁੱਧ ਧਰਮ ਦਾ ਪਰਮ ਉਚ ਕੋਟੀ ਦਾ ਪਰਮਾਣਿਕ ਗ੍ਰੰਥ ਹੈ '**ਵਿਸ਼ੁੱਧਿ ਮਾਰਗ**'। ਇਸ ਵਿਚ ਲਿਖਿਆ ਹੈ :—

ਦੁੱਖ ਹੀ ਹੈ, ਦੁਖ ਭੋਗਣ ਵਾਲਾ ਵਿਅਕਤੀ ਕੋਈ ਨਹੀਂ। ਕਰਤਾ ਕੋਈ ਨਹੀਂ, ਕੇਵਲ ਕਿਰਿਆ ਹੀ ਹੈ। ਨਿਰਵਾਣ ਹੈ, ਨਿਰਵਾਣ ਨੂੰ ਪ੍ਰਾਪਤ ਵਿਅਕਤੀ ਕੋਈ ਨਹੀਂ। ਮਾਰਗ ਹੈ, ਪਰ ਚਲਣ ਵਾਲਾ ਰਾਹੀ ਕੋਈ ਨਹੀਂ।

ਇਹ ਅਨੁਵਾਦ ਹੈ। ਅਸਲ ਪਾਲੀ ਭਾਸ਼ਾ ਦੇ ਮੂਲ ਪਦਾਂ ਦੀ ਸੁਗੰਧੀ ਬੜੀ ਸੁੰਦਰ ਹੈ, ਜੋ ਇਸ ਪ੍ਰਕਾਰ ਹੈ :—

ਦੁੱਖਮੇਵ ਹਿ ਨ ਕੋਚਿ ਦੁੱਖਿਤੋ
ਕਾਰਕੋ ਨ ਕਿਰਿਯਾ ਵ ਵਿਜੱਤਿ
ਅੱਥਿ ਨਿਬੁੱਤਿ ਨ ਨਿਬੁੱਤੋ ਪੁਮਾ
ਮੱਗਮਥਿ ਗਮਕੋ ਨ ਵਿਜੱਤਿ ॥

(ਪਰਿਛੇਦ, ੧੬)

ਇਹ ਸ਼ੂੰਨ ਦੀ ਹੀ ਵਿਆਖਿਆ ਹੈ। ਇਹ ਤਾਂ ਬੁੱਧ ਮਤ ਦੀ ਪ੍ਰਾਚੀਨ ਸਿਖਿਆ ਸੀ ਜੋ ਹੀਨਯਾਨ ਸ਼ਾਖਾ ਦੇ ਆਧਾਰ ਉਪਰ ਸੀ। ਇਸ ਤੋਂ ਪਿਛੋਂ ਸ਼ੂੰਨਵਾਦ ਬੜੀ ਸੂਖਮਤਾ ਨੂੰ ਪਹੁੰਚਿਆ। ਮਹਾਤਮਾ ਬੁੱਧ ਦੇ ਚਾਰ ਸੌ ਬਰਸ ਬਾਅਦ ਬੁੱਧ ਧਰਮ ਵਿਚ ਇਕ ਨਵੀਨ ਸ਼ਾਖਾ ਉਪਜਦੀ ਹੈ। ਇਸ ਦਾ ਨਾਮ ਹੈ ਮਹਾਯਾਨ। ਮਹਾਯਾਨ ਦੀਆਂ ਕਈ ਧਾਰਾਂ ਹਨ। ਪਰ ਦੋ ਮੁਖ ਭੇਦ ਹਨ, ਵਿਗਿਆਨਵਾਦ ਅਤੇ ਸ਼ੂੰਨਵਾਦ। ਇਨ੍ਹਾਂ ਦੋਨਾਂ ਦਾ ਪਰਸਪਰ ਫ਼ਰਕ ਇਹ ਹੈ :—

ਸ਼ੂੰਨਵਾਦ — ਸੰਸਾਰ ਅਸੱਤ, ਨਿਰਵਾਣ ਅਸੱਤ।
ਵਿਗਿਆਨਵਾਦ — ਸੰਸਾਰ ਅਸੱਤ, ਨਿਰਵਾਣ ਸਤ।

ਅਸੀਂ ਉਪਰ ਜੋ ਹਵਾਲਾ **ਵਿਸ਼ੁੱਧਿ ਮਾਰਗ** ਦਾ ਦਿਤਾ ਹੈ ਉਹ ਬੁੱਧ ਧਰਮ ਦੀ ਹੀਨਯਾਨ ਸ਼ਾਖਾ ਦੀ ਧਰਮ ਪੁਸਤਕ ਦਾ ਹੈ ਜੋ ਪਾਲੀ ਭਾਸ਼ਾ ਵਿਚ ਹੈ, ਪਰ ਸ਼ੁੰਨਵਾਦੀਆਂ ਦਾ ਕਹਿਣਾ ਹੈ ਕਿ ਸ਼ੁੰਨ ਤੋਂ ਮੁਰਾਦ ਅਭਾਵ ਦੀ ਨਹੀਂ ਪਰੰਤੂ ਉਸ ਦੀ ਜੋ ਭਾਵ ਅਤੇ ਅਭਾਵ ਦੋਨਾਂ ਅੰਤਾਂ ਤੋਂ ਰਹਿਤ ਹੈ। ਜਿਸ ਦੀ ਉਤਪਤੀ ਅਤੇ ਵਿਨਾਸ਼ ਨਹੀਂ, ਉਹ ਸ਼ੁੰਨਤਾ ਹੈ। ਫਲਸਰੂਪ ਸ਼ੁੰਨਤਾ ਪ੍ਰਤੀਤ੍ਯ-ਸਮੁਤ੍ਪਾਦ ਦਾ ਹੀ ਖ਼ਾਸ ਨਾਮ ਹੈ। ਇਸ ਪਰਥਾਇ ਕਿਹਾ ਹੈ :—

यः प्रतीत्यसमुत्पादः शून्यतां तं प्रचक्ष्महे ।
(मा. का., २४, १८)

ਇਹ **ਮਾਧਯਮ ਕਾਰਿਕਾ** ਦਾ ਸਿਧਾਂਤ ਹੈ ਜੋ ਸ਼ੁੰਨਵਾਦ ਦੀ ਸੰਸਕ੍ਰਿਤ ਵਿਚ ਪਰਮਾਣੀਕ ਪੁਸਤਕ ਹੈ। ਸ਼ੁੰਨਵਾਦ ਖਰਾ ਕਠਿਨ ਮਸਲਾ ਹੈ ਅਤੇ ਸਮਝ ਗੋਚਰਾ ਹੋਣ ਲਈ ਇਹ ਮਹੀਨ ਤਰਕ ਵਾਲੀ ਬੁਧੀ ਦੀ ਬਾਰੀਕੀ ਮੰਗਦਾ ਹੈ। ਪਰ ਇਤਨੀ ਗੱਲ ਜ਼ਰੂਰ ਹੈ ਕਿ ਸ਼ੁੰਨਵਾਦ ਦੀ ਸਿਖਿਆ ਗੁਰੂ ਨਾਨਕ ਸਾਹਿਬ ਦੇ ਸਮੇਂ ਤਕ ਮੌਜੂਦ ਸੀ। ਇਸ ਦਾ ਭੇਸ ਵਟ ਗਿਆ ਸੀ। ਇਸ ਦਾ ਵੇਸ ਮੋਟਾ ਹੋ ਗਿਆ ਸੀ। ਇਸ ਦਾ ਪੂਰਾ ਕੀ ਸਰੂਪ ਸੀ ਇਹ ਗੱਲ **"ਸਿਧ ਗੋਸਟਿ"** ਦੇ ਮੁਤਾਲਿਆ ਤੋਂ ਨਿਖਾਰੀ ਜਾ ਸਕਦੀ ਹੈ। ਜੋ ਸਿੱਧ ਗੁਰੂ ਜੀ ਨਾਲ ਚਰਚਾ ਕਰ ਰਹੇ ਸਨ ਉਨ੍ਹਾਂ ਦੀ ਵਿਚਾਰਧਾਰਾ ਵਿਚ ਸ਼ੁੰਨ ਦੀ ਵਿਵਸਥਾ ਸੀ। ਇਹ ਸ਼ੁੰਨ ਵਿਰਸੇ ਵਿਚ ਹੀ ਆਈ ਹੋਈ ਸੀ, ਜੋ ਬੱਜਰਯਾਨੀ ਸਿੱਧਾਂ ਦੀ ਪਰੰਪਰਾ ਸੀ। ਕੇਵਲ ਇਸ ਦਾ ਰੰਗ ਢੰਗ ਬਦਲ ਗਿਆ ਸੀ, ਚਾਲ ਢਾਲ ਮੱਠੀ ਸੀ। **"ਸਿਧ ਗੋਸਟਿ"** ਵਿਚ ਜਿਸ ਵੇਲੇ ਇਹ ਤੁਕਾਂ ਆਉਂਦੀਆਂ ਹਨ ਤਾਂ **ਮਾਧਯਮ ਕਾਰਿਕਾ** ਦੀ ਵ੍ਰਿਤੀ ਸਾਹਮਣੇ ਆ ਖੜੋਂਦੀ ਹੈ :—

**ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨਮ ਸੁੰਨੰ ॥**
**ਚਉਥੇ ਸੁੰਨੈ ਜੋ ਨਰੁ ਜਾਣੈ**
**ਤਾ ਕਉ ਪਾਪੁ ਨ ਪੁੰਨੰ ॥ ... ॥ ੫੧ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੩

ਕਾਰਿਕਾ ਵਿਚ ਜੋ ਇਸ ਦੀ ਵਿਆਖਿਆ ਹੈ ਉਸ ਦਾ ਭਾਵ ਹੈ :— ਦੇਖ ਅੰਦਰ ਵੀ ਸ਼ੁੰਨ ਹੈ ਬਾਹਰ ਵੀ ਸ਼ੁੰਨ ਹੈ ਅਤੇ ਇਹ ਵੀ ਦੇਖ ਕਿ ਜੋ ਵਿਅਕਤੀ ਇਹ ਦੇਖ ਰਿਹਾ ਹੈ ਕਿ ਅੰਦਰ ਬਾਹਰ ਸ਼ੁੰਨ ਹੈ ਉਹ ਆਪ ਵੀ ਸ਼ੁੰਨ ਹੈ।

**"ਸਿਧ ਗੋਸਟਿ"** ਦਾ ਇਹ ਜੋ ਵਾਕ ਹੈ : **"ਚਉਥੇ ਸੁੰਨੈ ਜੋ ਨਰੁ ਜਾਣੈ ... ॥"** ਇਸ ਦਾ ਮਤਲਬ ਵੀ ਏਹੋ ਹੈ ਕਿ ਜੋ ਮਨੁੱਖ ਇਹ ਦੇਖਦਾ ਹੈ ਕਿ **"ਤ੍ਰਿਭਵਣ ਸੁੰਨਮ ਸੁੰਨੰ"** ਹੈ ਉਹ ਆਪ ਵੀ ਇਸੇ ਤ੍ਰਿਭਵਣ ਵਿਚ ਹੀ ਹੈ, ਉਹ ਕਿਸੇ ਚੌਥੇ ਥਾਂ ਉਪਰ ਤਾਂ ਨਹੀਂ। ਇਸ ਕਰਕੇ ਉਹ ਵੀ ਸ਼ੁੰਨ ਹੈ। ਇਹ ਸਿੱਧਾਂ ਦਾ ਪੱਖ ਸੀ ਜੋ ਗੁਰੂ ਜੀ ਦੁਹਰਾ ਰਹੇ ਹਨ ਉੱਤਰ ਇਨ੍ਹਾਂ ਤੁਕਾਂ ਵਿਚ ਹੈ :—

**ਘਟ ਘਟਿ ਸੁੰਨ ਕਾ ਜਾਣੈ ਭੇਉ ॥**
**ਆਦਿ ਪੁਰਖੁ ਨਿਰੰਜਨ ਦੇਉ ॥ ... ॥ ੫੧ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੩

ਇਸ ਦਾ ਤਾਤਪਰਜ ਇਹ ਹੈ ਕਿ ਐਸਾ ਪੁਰਖ ਵੀ ਹੈ ਜੋ ਘਟ ਘਟ ਵਿਚ ਸ਼ੁੰਨ ਜਾਣਦਾ ਹੈ, ਫੇਰ ਵੀ ਆਪ ਸ਼ੁੰਨ ਨਹੀਂ। ਉਹ ਵਿਅਕਤੀ **"ਆਦਿ ਪੁਰਖੁ ਨਿਰੰਜਨ ਦੇਉ"** ਹੈ। ਉਹ **"ਆਦਿ ਪੁਰਖੁ"** ਹੋਣ ਕਰਕੇ ਸ਼ੁੰਨ ਤੋਂ ਵੀ ਆਦਿ ਹੈ, ਸ਼ੁੰਨ ਉਸ ਤੋਂ ਪਿਛੋਂ ਹੈ, ਜੋ ਉਸ ਨੇ ਬਣਾਈ ਹੈ।

ਕਹਿਣ ਦਾ ਭਾਵ ਇਹ ਹੈ ਕਿ ਸ਼ੁੰਨਵਾਦੀਆਂ ਦੀ ਸ਼ੁੰਨ ਕਿਸੇ ਬਦਲੇ ਹੋਏ ਰੂਪ, ਰੰਗ, ਤੌਰ ਅਤੇ ਭਾਵ ਵਿਚ ਗੁਰੂ ਜੀ ਵੇਲੇ ਮੌਜੂਦ ਸੀ। ਗੁਰੂ ਜੀ ਇਸੇ ਸ਼ੁੰਨ ਨੂੰ ਲੈ ਕੇ ਸੰਸਾਰ ਦੀ ਉਤਪਤੀ ਦਾ ਮਸਲਾ ਟੋਰਦੇ ਹਨ। ਉਹ ਸ਼ੁੰਨ ਨੂੰ ਕਰਤਾਰ ਤੋਂ ਬਾਹਰ ਨਹੀਂ ਮੰਨਦੇ। ਸ਼ੁੰਨ ਉਸੇ ਅਪਰੰਪਰ ਪਾਰਬ੍ਰਹਮ ਦੀ ਕਲਾ ਹੈ :—

**ਸੁੰਨ ਕਲਾ ਅਪਰੰਪਰਿ ਧਾਰੀ ॥**
**ਆਪਿ ਨਿਰਾਲਮੁ ਅਪਰ ਅਪਾਰੀ ॥ ... ॥ ੧ ॥**

ਮਾਰੂ (ਸੋਲਹੇ) ਮਹਲਾ ੧–੧੭, ਸਫ਼ਾ ੧੦੩੭

ਇਸੇ ਸ਼ੁੰਨ ਤੋਂ ਉਹ ਸਾਰੀ ਰਚਨਾ ਰਚਦਾ ਹੈ। ਇਸੇ ਸ਼ੁੰਨ ਵਿਚ ਹੀ ਉਹ ਸਾਰੀ ਰਚਨਾ ਨੂੰ ਲਯ ਕਰ ਲੈਂਦਾ ਹੈ :—

**ਸੁੰਨਹੁ ਚੰਦੁ ਸੂਰਜੁ ਗੈਣਾਰੇ ॥**
**ਤਿਸ ਕੀ ਜੋਤਿ ਤ੍ਰਿਭਵਣ ਸਾਰੇ ॥**
**ਸੁੰਨੇ ਅਲਖ ਅਪਾਰ ਨਿਰਾਲਮੁ**
**ਸੁੰਨੇ ਤਾੜੀ ਲਾਇਦਾ ॥ ੫ ॥**
**ਸੁੰਨਹੁ ਧਰਤਿ ਅਕਾਸੁ ਉਪਾਏ ॥**
**ਬਿਨੁ ਥੰਮਾ ਰਾਖੇ ਸਚੁ ਕਲ ਪਾਏ ॥**
**ਤ੍ਰਿਭਵਣ ਸਾਜਿ ਮੇਖੁਲੀ ਮਾਇਆ**
**ਆਪਿ ਉਪਾਇ ਖਪਾਇਦਾ ॥ ੬ ॥**

ਮਾਰੂ (ਸੋਲਹੇ) ਮਹਲਾ ੧–੧੭, ਸਫ਼ਾ ੧੦੩੭

ਏਸੇ ਸ਼ੁੰਨ ਤੋਂ ਉਹ ਕੁਦਰਤਿ ਪੈਦਾ ਕਰਦਾ ਹੈ :—

**ਆਪੇ ਕੁਦਰਤਿ ਕਰਿ ਕਰਿ ਦੇਖੈ**
**ਸੁੰਨਹੁ ਸੁੰਨੁ ਉਪਾਇਦਾ ॥ ੧ ॥**

ਮਾਰੂ (ਸੋਲਹੇ) ਮਹਲਾ ੧–੧੭, ਸਫ਼ਾ ੧੦੩੭

ਇਹ ਤਾਂ ਕੁਦਰਤਿ ਦੀ ਉਤਪਤੀ ਬਾਰੇ ਹੈ। ਇਹ ਗੱਲ ਮਾਇਆ ਉਪਰ ਨਹੀਂ ਘਟ ਸਕਦੀ। ਮਾਇਆ ਅਨਾਦੀ ਹੈ ਕਿਸੇ ਕਰਤਾਰ ਦੀ ਬਣਾਈ ਹੋਈ ਨਹੀਂ। ਮਾਇਆ ਦਾ ਅੰਤ

ਹੋ ਸਕਦਾ ਹੈ, ਪਰ ਉਸ ਦਾ ਆਦਿ ਨਹੀਂ । ਉਸ ਦੇ ਅਨਾਦਿ ਹੋਣ ਦੇ ਸੰਸਕਾਰ ਬਹੁਤ ਪ੍ਰਾਚੀਨ ਹਨ । ਇਸ ਤੋਂ ਮਾਇਆ ਦਾ ਛੁਟਕਾਰਾ ਕਰਨਾ ਮੁਸ਼ਕਿਲ ਗੱਲ ਹੈ ।

੧੦

ਇਕ ਸਵਾਲ ਹੋਰ ਰਹਿ ਜਾਂਦਾ ਹੈ ਕਿ ਮਾਇਆ ਦੀ ਵਿਵਸਥਾ, ਸ਼ੰਕਰ ਦੇ ਅਦ੍ਵੈਤ ਤੋਂ ਇਲਾਵਾ ਹੋਰ ਵੇਦਾਂਤ ਦੇ ਮਤਾਂ ਵਿਚ ਕੀ ਹੈ ? ਵੇਦਾਂਤ ਦੇ ਕਈ ਭੇਦ ਹਨ, ਇਨ੍ਹਾਂ ਵਿਚ ਮੁਖ ਚੀਜ਼ ਵਸ਼ਿਸ਼ਟ ਅਦ੍ਵੈਤ ਦੇ ਨਾਮ ਨਾਲ ਮਸ਼ਹੂਰ ਹੈ ਅਤੇ ਰਾਮਾਨੁਜਾਚਾਰਜ ਨਾਲ ਸੰਬੰਧਿਤ ਹੈ । ਇਹ ਵੈਸ਼ਣਵਾਂ ਦੇ ਭਗਤੀ ਮਤ ਦਾ ਦਾਰਸ਼ਨਿਕ ਰੂਪ ਹੈ । ਇਸ ਵਿਚ ਮਾਇਆ ਸਤ ਸਰੂਪ ਹੈ । ਚਾਹੇ ਹੈ ਈਸ਼ਵਰ ਦੇ ਆਸਰੇ ਅਤੇ ਅਧੀਨ । ਇਹ ਸੁਪਨਵਤ ਨਹੀਂ । ਇਸ ਮਤ ਅਨੁਸਾਰ ਭਗਵਾਨ ਨਿਰਗੁਣ ਨਹੀਂ, ਸਰਗੁਣ ਹੈ। ਬੈਕੁੰਠ ਉਸ ਦਾ ਪਰਮਧਾਮ ਹੈ । ਉਸ ਦੇ ਪੰਜ ਸਰੂਪ ਹਨ :—

(੧) 'ਪਰ ਸਰੂਪ', ਇਸੇ ਦਾ ਦਰਸ਼ਨ ਬੈਕੁੰਠ ਵਿਚ ਦੇਵਤੇ ਆਪਣੇ ਨੇਤਰਾਂ ਨਾਲ ਅਤੇ ਗਿਆਨ ਨਾਲ ਕਰਦੇ ਹਨ, 'ਪਰ ਸਰੂਪ' ਵਿਚ ਛੇ ਗੁਣ ਸਦਾ ਮੂਰਤੀਮਾਨ ਰਹਿੰਦੇ ਹਨ । ਇਹ ਛੇ ਗੁਣ ਹਨ :— ਗਿਆਨ, ਬਲ, ਐਸ਼ਵਰਜ, ਵੀਰਜ, ਸ਼ਕਤੀ ਅਤੇ ਤੇਜ । (੨) ਈਸ਼ਵਰ ਦੇ ਦੂਜੇ ਰੂਪ ਦਾ ਨਾਮ 'ਵਜੂਹ' ਹੈ । ਇਸ ਵਿਚ ਛੇ ਦੀ ਬਜਾਏ ਦੋ ਗੁਣ ਪਰਗਟ ਰੂਪ ਵਿਚ ਵਰਤਮਾਨ ਹਨ । ਇਹ ਦੋ ਹਨ :— ਗਿਆਨ ਅਤੇ ਬਲ । ਈਸ਼ਵਰ ਦਾ "ਵਜੂਹ ਰੂਪ" ਜਗਤ ਦੀ ਲੀਲਾ ਦੇ ਨਮਿੱਤ ਹੈ । (੩) ਤੀਜੇ ਸਰੂਪ ਦਾ ਨਾਮ 'ਵਿਭਵ' ਹੈ । ਭਗਵਾਨ ਦੇ ਅਵਤਾਰ ਏਸੇ ਦੇ ਅੰਤਰਗਤ ਹਨ । (੪) ਚੌਥੇ ਸਰੂਪ ਦਾ ਨਾਮ ਹੈ 'ਅੰਤਰਯਾਮੀ' ਜੋ ਹਰ ਥਾਂ ਅਤੇ ਹਰ ਜੀਵ ਵਿਚ ਮੌਜੂਦ ਰਹਿੰਦਾ ਹੈ । ਇਸੇ ਸਰੂਪ ਵਿਚ ਉਹ ਅੰਦਰੋਂ ਪ੍ਰੇਰਕ ਅਤੇ ਨਿਯੰਤਾ ਹੈ। (੫) ਪੰਜਵਾਂ ਸਰੂਪ ਭਗਵਾਨ ਦਾ ਅਰਚਾ ਅਵਤਾਰ ਹੈ । ਇਹ ਮੂਰਤੀ ਵਿਚ ਰਹਿੰਦਾ ਹੈ, ਬੁੱਤਾਂ ਵਿਚ ਵਸਦਾ ਹੈ । ਜੈਸੀ ਜੈਸੀ ਭਗਤ ਦੀ ਸ਼ਰਧਾ ਹੋਵੇ ਉਸੇ ਅਨੁਸਾਰ ਉਹ ਮੂਰਤੀ ਵਿਚ ਪੂਜਣਯੋਗ ਦੇਵਤਾ ਹੈ । ਅਦ੍ਵੈਤਵਾਦ ਨੂੰ ਛਡ ਕੇ ਹੋਰ ਜਿਤਨੇ ਵੀ ਵੈਸ਼ਣਵ ਭਗਤੀ ਮਾਰਗ ਦੇ ਅੰਤਰਗਤ ਵੇਦਾਂਤ ਦੇ ਭੇਦ ਹਨ ਉਨ੍ਹਾਂ ਵਿਚ ਮੂਰਤੀ ਪੂਜਾ ਇਕ ਵਿਸ਼ੇਸ਼ ਅੰਗ ਹੈ । ਜਗਤ ਨਿਤ ਹੈ ਜੀਵ ਨਿਤ ਹੈ । ਮਿਥਿਆ ਕੁਛ ਨਹੀਂ । ਇਹ ਵਸਤਾਂ ਉਸ ਦੇ ਆਧਾਰ ਉਤੇ ਤਾਂ ਹਨ, ਪਰ ਉਸ ਨਾਲ ਅਭੇਦ ਨਹੀਂ ਹਨ, ਉਸ ਤੋਂ ਪਰੇ ਨਹੀਂ ਹਨ । ਉਸੇ ਦਾ ਗੁਣ ਰੂਪ ਹੋ ਕੇ ਉਸ ਦੇ ਨਾਲ ਹੀ ਵਰਤਦੀਆਂ ਹਨ । ਇਸ ਮਤ ਅਨੁਸਾਰ ਮਾਇਆ ਮਿਥਿਆ ਨਹੀਂ, ਸੱਤ ਹੈ । ਭਗਵਾਨ ਦੀ ਸ਼ਕਤੀ ਹੈ । ਭਗਵਾਨ ਨਾਰਾਇਣ ਹੈ ਅਤੇ ਉਸ ਦੀ ਸ਼ਕਤੀ ਲੱਛਮੀ ਹੈ । ਇਸ ਤਰ੍ਹਾਂ ਲੱਛਮੀ-ਨਾਰਾਇਣ ਦਾ ਤਸੱਵਰ ਬਣ ਜਾਂਦਾ ਹੈ । ਭਗਤਾਂ ਦੀ ਆਰਾਧਨਾ ਅਤੇ ਪੂਜਾ ਲਈ ਲੱਛਮੀ-ਨਾਰਾਇਣ ਦੀਆਂ ਮੂਰਤੀਆਂ ਅਤੇ ਮੰਦਰ ਸਥਾਪਿਤ ਹੋ ਜਾਂਦੇ ਹਨ । ਐਸ ਤਰ੍ਹਾਂ ਭਗਤੀ ਦਾ ਇਹ ਪ੍ਰਧਾਨ ਅੰਗ ਨਿਖਰ ਆਉਂਦਾ ਹੈ । ਵਿਸ਼ਿਸ਼ਟ ਅਦ੍ਵੈਤ ਮਤ, ਜਿਸ ਦਾ ਅਸੀਂ ਉਪਰ ਜ਼ਿਕਰ ਕੀਤਾ ਹੈ, ਦੀ ਜ਼ਿਆਦਾ ਪ੍ਰਸਿੱਧੀ ਅਤੇ ਪ੍ਰਚਾਰ ਰਾਮਾਨੁਜ (रामानुज) ਕਾਰਣ ਹੋਇਆ । ਇਸ ਤੋਂ ਬਾਅਦ ਨਿੰਬਾਰਕਾਚਾਰਜ ਦੀ ਚਲਾਈ ਭਗਤੀ ਦੀ ਲਹਿਰ ਹੈ । ਨਿੰਬਾਰਕਾਚਾਰਜ ਦੀ ਮ੍ਰਿਤੂ ਲਗ ਭਗ ੧੧੬੨ ਈ. ਮੰਨੀ ਜਾਂਦੀ ਹੈ । ਇਸ ਦੇ ਸਿਧਾਂਤ ਆਪਣੀ ਅਸਲੀਅਤ ਵਿਚ ਵਿਸ਼ਿਸ਼ਟ ਅਦ੍ਵੈਤ ਦੇ ਨੇੜੇ ਨੇੜੇ ਹਨ । ਕੋਈ ਮੁੱਢਲਾ ਫ਼ਰਕ ਨਹੀਂ । ਇਕ ਗੱਲ ਜੋ ਪ੍ਰਗਟ ਰੂਪ ਵਿਚ ਭਗਤਾਂ ਦੇ ਆਰਾਧਨ ਕਾਰਜ ਵਿਚ ਫ਼ਰਕ ਪਾਂਦੀ ਹੈ ਉਹ ਹੈ ਕਿ ਪੂਜਾ ਬਜਾਏ ਲੱਛਮੀ-ਨਾਰਾਇਣ ਦੇ ਰਾਧਾ-ਕ੍ਰਿਸ਼ਣ ਦੀ ਹੋ ਜਾਂਦੀ ਹੈ । ਨਿੰਬਾਰਕਾਚਾਰਜ ਦੇ ਮਤ ਦਾ ਨਾਉਂ ਦ੍ਵੈਤ-ਅਦ੍ਵੈਤ ਹੈ । ਏਸੇ ਤਰ੍ਹਾਂ ਮਾਧਵ ਦਾ ਵੇਦਾਂਤ ਹੈ । ਮਾਧਵ ਦਾ ਜਨਮ ਸੰਨ ੧੧੯੭ ਈ. ਦੇ ਕਰੀਬ ਮੰਨਿਆ ਜਾਂਦਾ ਹੈ । ਇਸ ਫ਼ਲਾਸਫ਼ੀ ਦਾ ਨਾਮ ਦ੍ਵੈਤ ਦਰਸ਼ਨ ਹੈ । ਏਥੇ ਵੀ ਜਗਤ ਸੱਤ ਹੈ, ਮਿਥਿਆ ਕੁਛ ਨਹੀਂ । ਭਗਵਾਨ ਦੀ ਸ਼ਕਤੀ ਲੱਛਮੀ ਹੈ, ਜੋ ਉਸ ਤੋਂ ਭਿੰਨ ਹੈ, ਪਰ ਉਸ ਦੇ ਅਧੀਨ ਹੈ । ਸਾਰੀ ਸ੍ਰਿਸ਼ਟੀ ਲੱਛਮੀ ਤੋਂ ਉਤਪੰਨ ਹੁੰਦੀ ਹੈ, ਫਿਰ ਉਸੇ ਵਿਚ ਲੀਨ ਹੋ ਜਾਂਦੀ ਹੈ । ਲੱਛਮੀ ਦੇ ਕਈ ਰੂਪ ਹਨ । ਯਥਾ :— ਸ੍ਰੀ, ਭੂ, ਮਹਾਲਛਮੀ, ਸੀਤਾ ਆਦਿਕ ।

ਇਹ ਸਾਰੀਆਂ ਫ਼ਲਾਸਫ਼ੀਆਂ ਬੜੀਆਂ ਸੂਖਮ ਅਤੇ ਗੂੜ੍ਹ ਹਨ । ਜਿਥੋਂ ਤਕ ਸਾਡੇ ਵਿਸ਼ਯ ਦਾ ਸੰਬੰਧ ਹੈ, ਅਸੀਂ ਉਸ ਦੇ ਅਨੁਸਾਰ ਉਤਨੀ ਹੀ ਗੱਲ ਅਤਿ ਸੰਖੇਪ ਰੂਪ ਵਿਚ ਲੈ ਰਹੇ ਹਾਂ ਜਿਤਨੀ ਕੁ ਪ੍ਰਸੰਗਕ ਹੈ । ਮਤਲਬ ਇਹ ਹੈ ਕਿ ਇਨ੍ਹਾਂ ਦਾਰਸ਼ਨਿਕ ਸਿਧਾਂਤਾਂ ਵਿਚ ਜਗਤ ਸੱਤ ਹੈ, ਮਾਇਆ ਸੱਤ ਹੈ। ਮਾਇਆ ਆਦਿਕ ਭਗਵਾਨ ਦੀਆਂ ਸ਼ਕਤੀਆਂ ਹਨ, ਪਰ ਅਮਲੀ ਸ਼ਕਲ ਵਿਚ ਇਹ ਸ਼ਕਤੀਆਂ ਨਿਰਾਕਾਰ ਅਤੇ ਅਮੂਰਤ ਨਹੀਂ ਰਹੀਆਂ । ਕੁਛ ਸਿਧਾਂਤਾਂ ਅਨੁਸਾਰ ਕੁਛ ਭਗਤਾਂ ਦੀ ਰੁਚੀ ਅਨੁਕੂਲ ਇਹ ਸ਼ਕਤੀਆਂ ਸਾਕਾਰ ਹੋ ਗਈਆਂ, ਸਥੂਲ ਹੋ ਗਈਆਂ । ਦੇਵਤਿਆਂ ਦੇ ਰੂਪ ਵਿਚ, ਮੂਰਤੀਆਂ ਵਿਚ ਅਵਤਰਿਤ ਹੋ ਗਈਆਂ ਅਤੇ ਮੰਦਰਾਂ ਵਿਚ ਸਥਾਪਿਤ ਹੋ ਗਈਆਂ ।

ਸਾਰੀ ਵੈਸ਼ਣਵ ਫ਼ਲਾਸਫ਼ੀ ਕਿਸੇ ਨ ਕਿਸੇ ਸ਼ਕਲ ਵਿਚ ਮੂਰਤੀ ਪੂਜਾ ਵਿਚ ਪਰਵਿਰਤ ਹੋ ਗਈ । ਜਿਸ ਵੇਲੇ ਗੁਰੂ ਨਾਨਕ ਦੇਵ ਜੀ ਜਗਨਨਾਥ ਪੁਰੀ ਜਾਂਦੇ ਹਨ ਤਾਂ ਉਸ ਵੇਲੇ ਮੰਦਰ ਵਿਚ ਸੰਧਯਾ ਆਰਾਧਨਾ ਦਾ ਵਕਤ ਸੀ । ਲੋਕ ਮੂਰਤੀ ਦੀ ਪੂਜਾ ਕਰ ਰਹੇ ਸਨ, ਉਸ ਨੂੰ ਸੱਤ ਸਰੂਪ ਮੰਨ ਰਹੇ ਸਨ, ਉਸ ਦੀ ਆਰਤੀ ਉਤਾਰ ਰਹੇ ਸਨ । ਇਹ ਉਹੀ ਲੋਕ ਸਨ ਜੋ ਮਾਇਆ ਨੂੰ ਮਿਥਿਆ ਨਹੀਂ ਮੰਨਦੇ । ਇਨ੍ਹਾਂ ਦਾ ਬਲ ਸਰਗੁਣ ਉਪਾਸ਼ਨਾ

ਉਤੇ ਹੈ, ਪਰ ਉਹ ਸਾਰੀ ਪੱਧਤੀ ਮੂਰਤੀ ਆਰਾਧਨਾ ਦੇ ਉਪਚਾਰਾਂ ਵਿਚ ਕੇਂਦ੍ਰਿਤ ਹੋ ਜਾਂਦੀ ਹੈ।

ਭਗਤ ਬਾਣੀਆਂ ਵਿਚ ਕਿਤੇ ਕਿਤੇ ਇਸ ਸਰਗੁਣ ਉਪਾਸਨਾ ਦੇ ਪ੍ਰਤੀਕ ਮਿਲਦੇ ਹਨ। ਗੁਰਬਾਨੀ ਵਿਚ ਇਸ ਦੀ ਸੁਧਾਈ ਦਾ ਪ੍ਰਯਤਨ ਹੈ। ਇਸ ਸੁਧਾਈ ਵਿਚ ਕੁਦਰਤਿ ਵਾਲਾ ਮਸਲਾ ਬਹੁਤ ਕਾਰਗਰ ਬੈਠਦਾ ਹੈ, ਮਾਇਆਵਾਦ ਦੇ ਜ਼ਰੀਏ ਇਹ ਸਿਲਸਲਾ ਠੀਕ ਨਹੀਂ ਸੀ ਬੈਠ ਸਕਦਾ।

ਉਪਰ ਦਿਤੀਆਂ ਗੱਲਾਂ ਦੀ ਪੁਸ਼ਟੀ ਲਈ ਅਸੀਂ ਹੁਣ ਦ੍ਰਿਸ਼ਟਾਂਤ ਲੈ ਸਕਦੇ ਹਾਂ। **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਪੰਨਾ ੬੯੫ ਉਪਰ ਸ੍ਰੀ ਸੈਣ ਜੀ ਦੀ ਆਰਤੀ ਹੈ ਜੋ ਇਸ ਪ੍ਰਕਾਰ ਸ਼ੁਰੂ ਹੁੰਦੀ ਹੈ :—

**ਸ੍ਰੀ ਸੈਣੁ ॥**
**ਧੂਪ ਦੀਪ ਘ੍ਰਿਤ ਸਾਜਿ ਆਰਤੀ ॥**
**ਵਾਰਨੇ ਜਾਉ ਕਮਲਾਪਤੀ ॥ ੧ ॥**

ਧਨਾਸ. ਸੈਣੁ–੧, ਸਫ਼ਾ ੬੯੫

**ਕਮਲਾ** = ਲੱਛਮੀ।

**ਕਮਲਾਪਤੀ** = ਨਾਰਾਇਣ।

ਇਹ ਆਰਤੀ ਆਪਣੇ ਆਪ ਵਿਚ ਸਪਸ਼ਟ ਹੈ। ਹੋਰ ਕਿਸੇ ਵਿਆਖਿਆ ਦੀ ਮੁਥਾਜ ਨਹੀਂ। ਫੇਰ ਭਗਤ ਧੰਨਾ ਜੀ ਦੀ ਆਰਤੀ ਹੈ :—

**ਧੰਨਾ ॥**
**ਗੋਪਾਲ ਤੇਰਾ ਆਰਤਾ ॥**
**ਜੋ ਜਨ ਤੁਮਰੀ ਭਗਤਿ ਕਰੰਤੇ**
**ਤਿਨ ਕੇ ਕਾਜ ਸਵਾਰਤਾ ॥ ੧ ॥ ਰਹਾਉ ॥**
**ਦਾਲਿ ਸੀਧਾ ਮਾਗਉ ਘੀਉ ॥**
**ਹਮਰਾ ਖੁਸੀ ਕਰੈ ਨਿਤ ਜੀਉ ॥**
**ਪਨ੍ਹੀਆ ਛਾਦਨੁ ਨੀਕਾ ॥**
**ਅਨਾਜੁ ਮਗਉ ਸਤ ਸੀ ਕਾ ॥ ੧ ॥**
**ਗਊ ਭੈਸ ਮਗਉ ਲਾਵੇਰੀ ॥**
**ਇਕ ਤਾਜਨਿ ਤੁਰੀ ਚੰਗੇਰੀ ॥**
**ਘਰ ਕੀ ਗੀਹਨਿ ਚੰਗੀ ॥**
**ਜਨੁ ਧੰਨਾ ਲੇਵੈ ਮੰਗੀ ॥ ੨ ॥**

ਧਨਾਸ. ਧੰਨਾ–੧, ਸਫ਼ਾ ੬੯੫

ਚਾਹੇ ਇਸ ਵਿਚ ਸਥੂਲ ਮੰਗਾਂ ਦਾ ਵਰਣਨ ਹੈ, ਪਰ ਜਿਥੇ ਤਕ ਆਰਤੀ ਦੀ ਗੱਲ ਹੈ ਇਹ ਭਗਤ ਸੈਣ ਦੀ ਵਿਚਾਰਧਾਰਾ ਦੇ ਮੁਕਾਬਲੇ ਉਪਰ ਜ਼ਿਆਦਾ ਸੂਖਮ ਤੱਤਾਂ ਦੀ ਬਣੀ ਹੋਈ ਹੈ। ਇਸ ਵਿਚ ਬਲ ਰਹੇ ਦੀਵਿਆਂ ਦੇ ਘਿਉ ਦੀ ਹਵਾੜ੍ਹ ਨਹੀਂ। ਇਸ ਤੋਂ ਹੋਰ ਸੂਖਮ ਚੀਜ਼ ਪੀਪਾ ਜੀ ਦੀ ਆਰਤੀ ਹੈ ਜਿਸ ਦੇ ਤੱਤ ਅੰਤਰਮੁਖ ਹਨ :—

**ਪੀਪਾ ॥**
**ਕਾਯਉ ਦੇਵਾ ਕਾਇਅਉ ਦੇਵਲ**
**ਕਾਇਅਉ ਜੰਗਮ ਜਾਤੀ ॥**
**ਕਾਇਅਉ ਧੂਪ ਦੀਪ ਨਈ ਬੇਦਾ**
**ਕਾਇਅਉ ਪੂਜਉ ਪਾਤੀ ॥ ੧ ॥**

ਧਨਾਸ. ਪੀਪਾ–੧, ਸਫ਼ਾ ੬੯੫

ਭਗਤ ਕਬੀਰ ਇਕ ਕਦਮ ਹੋਰ ਸੂਖਮਤਾ ਵਲ ਵਧਦੇ ਹਨ। ਆਰਤੀ ਦੇ ਸਨਮੁਖ ਆਪ ਦੇ ਬਚਨ ਹਨ :—

**ਸੁੰਨ ਸੰਧਿਆ ਤੇਰੀ ਦੇਵ ਦੇਵਾਕਰ**
**ਅਧਪਤਿ ਆਦਿ ਸਮਾਈ ॥**
**ਸਿਧ ਸਮਾਧਿ ਅੰਤੁ ਨਹੀ ਪਾਇਆ**
**ਲਾਗਿ ਰਹੇ ਸਰਨਾਈ ॥ ੧ ॥**

ਪ੍ਰਭਾਤੀ (ਬਿਭਾਸ) ਕਬੀਰ–੫, ਸਫ਼ਾ ੧੩੫੦

ਹਰ ਇਕ ਆਰਤੀ ਆਪੋ ਆਪਣੀ ਥਾਂ ਕਾਫ਼ੀ ਅੱਛੀ ਹੈ। ਜਗਿਆਸੂ ਦੇ ਅਵਸਥਾ ਭੇਦ ਨਾਲ ਹਰ ਇਕ ਦਾ ਆਪੋ ਆਪਣਾ ਟਿਕਾਣਾ ਹੈ। ਅਧਿਕਾਰੀ ਹੋਣ ਦੇ ਨਾਤੇ ਹਰ ਕੋਟੀ ਆਪੋ ਆਪਣੀ ਚੇਤਨਾ ਦੇ ਦਰਜੇ ਮੁਤਾਬਿਕ ਇਨ੍ਹਾਂ ਤੋਂ ਲਾਭ ਲੈ ਸਕਦਾ ਹੈ। ਪਰ ਗੁਰਬਾਣੀ ਵਿਚ ਇਕ ਹੋਰ ਰੂਹਾਨੀ ਤਜਰਬੇ ਦੀ ਝਲਕ ਹੈ, ਜੋ ਅਨੂਠੀ ਹੈ। ਇਹ ਭਗਤਾਂ ਦੀ ਬਾਣੀ ਤੋਂ ਵਖਰਾ ਗੁਰੂ ਦੀ ਬਾਣੀ ਵਿਚ ਨਵਾਂ ਪ੍ਰਯਾਸ ਹੈ। ਇਹ ਹੈ ਉਸ ਅਨੁਭਵ ਦੀ ਪਰਖ ਜੋ ਕੁਦਰਤਿ ਨੂੰ ਆਰਤੀ ਦਾ ਰੂਪ ਦੇ ਦੇਂਦੀ ਹੈ। ਇਕ ਵਿਰਾਟ ਪੈਮਾਨੇ ਉਤੇ ਆਰਤੀ ਦਾ ਥਾਲ ਜਗ ਉਠਦਾ ਹੈ। ਸਾਰਾ ਵਿਸ਼ਵ ਹੀ ਆਰਤੀ ਦੀ ਸਾਮਿਗਰੀ ਲੈ ਕੇ ਉਸ ਬ੍ਰਹਮ ਦੇ ਗਿਰਦ ਭ੍ਰੰਮਣ ਲਗਦਾ ਹੈ। ਏਸ ਝਿਲਮਿਲ ਵਿਚ ਉਹ ਅਦ੍ਰਿਸ਼ਟ ਪਰਮਾਤਮਾ ਇਕ "ਮੂਰਤ-ਅਮੂਰਤ" ਦੇ ਨੂਰ ਝਮਕੇ ਵਿਚ ਅਨੁਭਵ ਗੋਚਰ ਹੋਣ ਲਗਦਾ ਹੈ। ਉਸ ਦੀ ਜੋਤ ਪ੍ਰਤੱਖ ਹੋ ਜਾਂਦੀ ਹੈ ਅਤੇ ਦਿਸ ਪੈਂਦਾ ਹੈ ਕਿ ਕਿਸ ਤਰ੍ਹਾਂ ਉਸ ਦੇ ਜਲਵੇ ਨਾਲ ਹੋਰ ਦੀਵਿਆਂ ਦੀਆਂ ਲਾਟਾਂ ਭਖ ਉਠਦੀਆਂ ਹਨ :—

**ਗਗਨ ਮੈ ਥਾਲੁ ਰਵਿ ਚੰਦੁ ਦੀਪਕ**
**ਬਨੇ ਤਾਰਿਕਾ ਮੰਡਲ ਜਨਕ ਮੋਤੀ ॥**
**ਧੂਪੁ ਮਲਆਨਲੋ ਪਵਣੁ ਚਵਰੋ ਕਰੇ**
**ਸਗਲ ਬਨਰਾਇ ਫੂਲੰਤ ਜੋਤੀ ॥ ੧ ॥**
**ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ ॥**
**ਅਨਹਤਾ ਸਬਦ ਵਾਜੰਤ ਭੇਰੀ ॥ ੧ ॥ ਰਹਾਉ ॥**

ਧਨਾਸ. (ਆਰਤੀ) ਮਹਲਾ ੧–੯, ਸਫ਼ਾ ੬੬੩

ਕੁਦਰਤਿ ਦੀ ਆਰਤੀ ਇਕ ਸਿਲਮੇ ਸਿਤਾਰੇ ਦਾ ਰੇਸ਼ਮੀ ਪਹਿਰਣ ਹੈ ਜਿਸ ਦੇ ਵਿਚੋਂ ਖ਼ੁਦ ਹੁਸਨ ਆਪਣੇ ਦੀਦਾਰ ਦੀ ਪ੍ਰਦਰਸ਼ਨੀ ਕਰ ਰਿਹਾ ਹੈ। ਗੁਰੂ ਨਾਨਕ ਸਾਹਿਬ ਜੀ ਦੀ ਇਹ ਆਰਤੀ ਹੋਰ ਸਾਰੀਆਂ ਆਰਤੀਆਂ ਦਾ ਪੂਰਕ ਹੈ। ਇਹ ਸਾਰੀਆਂ ਥੁੜਾਂ ਨੂੰ ਪੂਰਾ ਕਰਦੀ ਹੈ।

ਏਸ ਤਰ੍ਹਾਂ ਗੁਰੂਆਂ ਦੀ ਬਾਣੀ ਉਸ ਸਮੇਂ ਵਿਚ ਪ੍ਰਚਲਿਤ ਭਗਤ ਬਾਣੀਆਂ ਜੋ ਬੀੜ ਵਿਚ ਸ਼ਾਮਿਲ ਕੀਤੀਆਂ ਗਈਆਂ ਦੀ ਪੂਰਕ ਹੈ। ਫਰੀਦ ਜੀ ਦੀ ਬਾਣੀ ਵਿਚ ਜੋ ਸ਼ੋਧਕ ਸਲੋਕ ਮਹਲਾ ੩ ਜਾਂ ਮਹਲਾ ੫ ਦੇ ਸ਼ਾਮਿਲ ਹੋਏ ਪ੍ਰਤੱਖ ਨਜ਼ਰੀਂ ਪੈ ਜਾਂਦੇ ਹਨ, ਪਰ ਇਹੋ ਚਾਲ ਅਪ੍ਰਤੱਖ ਰੂਪ ਵਿਚ **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਯਤ੍ਰ ਤਤ੍ਰ ਵਿਦਮਾਨ ਹੈ।

ਇਤਨਾ ਪੜ੍ਹ ਕੇ ਵੀ ਮੁਮਕਨ ਹੈ ਕਿ ਪਾਠਕ ਪੁੱਛੇਗਾ ਕਿ ਮਾਇਆ ਅਤੇ ਕੁਦਰਤਿ ਵਿਚ ਅਸਲੀ ਫ਼ਰਕ ਕੀ ਹੈ ? ਇਕ ਦ੍ਰਿਸ਼ਟਾਂਤ ਹੈ। ਇਕ ਕਾਗ਼ਜ਼ ਹੁੰਦਾ ਹੈ, ਅਖ਼ਬਾਰੀ ਕਾਗ਼ਜ਼, ਉਸ ਉਤੇ ਸੰਸਾਰ ਭਰ ਦੀਆਂ ਖ਼ਬਰਾਂ ਹਨ। ਸਾਰੇ ਜਗਤ ਪ੍ਰਪੰਚ ਦਾ ਵਿਵਰਣ ਹੈ। ਉਸ ਦਾ ਮੁੱਲ ਕੀ ਹੈ, ਬਹੁਤ ਥੋੜ੍ਹਾ, ਕੁਛ ਨਹੀਂ ਦੇ ਬਰਾਬਰ। ਇਕ ਨੋਟ ਹੁੰਦਾ ਹੈ, ਕਰੰਸੀ ਨੋਟ, ਉਹ ਵੀ ਕਾਗ਼ਜ਼ ਹੈ। ਉਸ ਦੀ ਬਣਤਰ ਵਿਚ ਵਾਟਰ-ਮਾਰਕ ਹੈ। ਉਸ ਉਤੇ ਸਰਕਾਰੀ ਮੁਹਰਛਾਪ ਹੈ। ਉਸ ਦੀ ਕੀਮਤ ਹੈ। ਅਖ਼ਬਾਰੀ ਕਾਗ਼ਜ਼ ਰੱਦੀ ਦੇ ਭਾਅ ਵਿਕਦਾ ਹੈ, ਨੋਟਾਂ ਨੂੰ ਤਹਿਖ਼ਾਨਿਆਂ ਵਿਚ ਸਾਂਭ ਕੇ ਰਖਦੇ ਹਨ। ਇਕ ਬੱਚੇ ਨੂੰ ਇਸ ਦੀ ਤਮੀਜ਼ ਨਹੀਂ, ਉਹ ਦੋਨਾਂ ਪ੍ਰਕਾਰ ਦੇ ਕਾਗ਼ਜ਼ਾਂ ਦੀਆਂ ਬੇੜੀਆਂ ਬਣਾ ਕੇ ਪਾਣੀ ਉਤੇ ਤਾਰ ਕੇ ਡੋਬ ਦੇਵੇਂਗਾ ਅਤੇ ਡੁੱਬਦਿਆਂ ਦੇਖ ਕੇ ਹੱਸੇ ਗਾ। ਸਿਆਣੇ ਮਨੁੱਖ ਲਈ ਦੋ ਕਾਗ਼ਜ਼ਾਂ ਵਿਚ ਫ਼ਰਕ ਹੈ। ਏਹੋ ਫ਼ਰਕ ਮਾਇਆ ਅਤੇ ਕੁਦਰਤਿ ਦਾ ਹੈ। ਦੋਨੋਂ ਕਾਗ਼ਜ਼ੀ ਹੈਸੀਅਤ ਦੀਆਂ ਚੀਜ਼ਾਂ ਹਨ, ਪਰ ਮੁੱਲ ਵਿਚ ਫ਼ਰਕ ਹੈ। ਇਕ ਵਿਸਮਾਦੀ ਬਿਰਤੀ ਵਾਲੇ ਬੰਦੇ ਲਈ ਕੁਦਰਤਿ ਦਾ ਹੋਰ ਰੰਗ ਹੈ, ਇਸ ਦੀ ਬੇ-ਬਹਾ ਕੀਮਤ ਹੈ। ਬਚਨ ਹੈ :—

**ਸਲੋਕੁ** ਮ: ੧ ॥ ...
**ਕੁਦਰਤਿ ਹੈ ਕੀਮਤਿ ਨਹੀ ਪਾਇ ॥**
**ਜਾ ਕੀਮਤਿ ਪਾਇ ਤ ਕਹੀ ਨ ਜਾਇ ॥ ... ॥ ੧ ॥**

ਸਿਰੀ. (ਵਾਰ) ਮਹਲਾ ੪–੪, ਸਫ਼ਾ ੮੪

ਮਾਇਆ ਝੂਠੀ ਹੈ, ਕੁਦਰਤਿ ਕੀਮਤ ਹੈ, ਮੁਲ ਹੈ, ਅਮੁੱਲ ਹੈ।

ਪੰਚਬਟੀ ਡੇਹਰਾਦੂਨ
ਸਤੰਬਰ ੨੬, ੧੯੭੪

ਬਲਬੀਰ ਸਿੰਘ

ਸੰਸਕ੍ਰਿਤ ਫਾਰਸੀ ਅਰਬੀ ਦੇ ਅੱਖਰ ਸੰਕੇਤ :

| | | |
|---|---|---|
| ऋ | = | ਰਿ਼ |
| ॠ | = | ਰੀ਼ |
| ऌ | = | ਲ਼ਿ |
| ॡ | = | ਲ਼ੀ |
| श | = | ਸ਼ |
| ष | = | ਖ਼ |
| क्ष | = | ਕ੍ਖ਼ |
| ज्ञ | = | ਗਜ |

| | | |
|---|---|---|
| ث | = | ਸ⁖ |
| ح | = | ਹ਼ |
| خ | = | ਖ਼ |
| ذ | = | ਜ: |
| ز | = | ਜ਼ |
| ژ | = | ਯ਼ |
| ش | = | ਸ਼ |
| ص | = | ਸ: |
| ض | = | ਦ਼ |
| ط | = | ਤ਼ |
| ظ | = | ਜ⁖ |
| ع | = | ਅ਼ |
| غ | = | ਗ਼ |
| ف | = | ਫ਼ |
| ق | = | ਕ਼ |

## ਸੰਖੇਪ ਸੰਕੇਤ

| | | |
|---|---|---|
| ਅ. | = | ਅਰਬੀ |
| ਇਸ. | = | ਇਸਤ੍ਰੀਲਿੰਗ |
| ਸੰਸ. | = | ਸੰਸਕ੍ਰਿਤ |
| ਕ੍ਰਿ. | = | ਕ੍ਰਿਯਾ |
| ਗੁਜ. | = | ਗੁਜਰਾਤੀ |
| ਡਿੰਗ. | = | ਡਿੰਗਲ |
| ਤੁਰ. | = | ਤੁਰਕੀ |
| ਦੇ. ਪ੍ਰਾ. | = | ਦੇਸ਼ਯ ਪ੍ਰਾਕ੍ਰਿਤ |
| ਨਿ. | = | ਨਿਪੁੰਸਕਲਿੰਗ |
| ਪੰ. | = | ਪੰਜਾਬੀ |
| ਪ੍ਰਾ. | = | ਪ੍ਰਾਕ੍ਰਿਤ |
| ਪੁ. | = | ਪੁਲਿੰਗ |
| ਪੁ. ਪੰ. | = | ਪੁਰਾਣੀ ਪੰਜਾਬੀ |
| ਪੋਠੋ. ਪੰ. | = | ਪੋਠੋਹਾਰੀ ਪੰਜਾਬੀ |
| ਫਾ. | = | ਫਾਰਸੀ |
| ਬਹੁ. | = | ਬਹੁਵਚਨ |
| ਮਰਾ. | = | ਮਰਾਠੀ, ਮਰਹਠੀ |
| ਵਿ. | = | ਵਿਸ਼ੇਸ਼ਣ |

**ਸੰਥਜਾ** = ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ, ਕ੍ਰਿਤ ਭਾਈ ਵੀਰ ਸਿੰਘ, ਖਾਲਸਾ ਸਮਾਚਾਰ, ਅੰਮ੍ਰਿਤਸਰ ।

**ਟੀਕਾ ਫਰੀਦ ਕੋਟ** = ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਸਟੀਕ ।

**ਪੰਜ ਗ੍ਰੰਥੀ ਸਟੀਕ** = ਪੰਜ ਗ੍ਰੰਥੀ ਸਟੀਕ, ਕ੍ਰਿਤ ਭਾਈ ਵੀਰ ਸਿੰਘ, ਖਾਲਸਾ ਸਮਾਚਾਰ, ਅੰਮ੍ਰਿਤਸਰ ।

**1.** ਨਿਰੁਕਤ ਦੀ ਤਰਤੀਬ ਗੁਰਮੁਖੀ ਦੀ ਵਰਣਮਾਲਾ ਅਨੁਸਾਰ ਹੈ, ਜਿਸ ਵਿਚ ਮਾਤ੍ਰਾ ਦਾ ਲਿਹਾਜ਼ ਰਖਿਆ ਗਿਆ ਹੈ । ਅਨੁਨਾਸਕ ਅਖਰ ਪਹਿਲਾਂ ਲਏ ਗਏ ਹਨ । ਐਸੇ ਅਖਰ ਜਿਨ੍ਹਾਂ ਦੇ ਪੈਰੀਂ "ਹ", "ਰ", "ਯ" ਆਦਿ ਹਨ ਉਨ੍ਹਾਂ ਨੂੰ ਵਖਰਿਆਂ ਨਹੀਂ ਤਰਤੀਬਿਆ । ਇਕਲੇ ਅਖਰ ਦੀ ਸ਼੍ਰੇਣੀ ਦੇ ਵਿਚ ਹੀ ਲਿਆ ਹੈ । ਏਸੇ ਹਿਸਾਬ ਬਾਕੀ ਦੇ ਦੁਤ ਅਖਰ ਹਨ ।

**2.** ਨਿਰੁਕਤ ਵਿਚ ਆਈਆਂ ਗੁਰਬਾਣੀ ਦੀਆਂ ਤੁਕਾਂ ਦੇ ਹੇਠ ੧੪੩੦ ਸਫ਼ੇ ਵਾਲੀ ਬੀੜ ਤੋਂ ਹਵਾਲੇ ਦਿਤੇ ਗਏ ਹਨ । ਨਾਲ ਹੀ ਸ਼ਬਦ ਦਾ ਅੰਕ, ਰਚਯਿਤਾ ਦਾ ਸੰਕੇਤ ਅਤੇ ਜਿਸ ਰਾਗ ਵਿਚ ਇਹ ਬਾਣੀ ਵਿਦਮਾਨ ਹੈ ਸੰਖੇਪ ਰੂਪ ਵਿਚ ਦਿਤਾ ਗਿਆ ਹੈ ।

3. ਨਿਰੁਕਤ ਵਿਚ ਆਈ ਹਰ ਪਰਚੀ ਦਾ ਨੰਬਰ ਸ਼ਬਦ ਦੇ ਸਾਹਮਣੇ ਦਰਜ ਹੈ । ਸਾਰੇ ਹਵਾਲੇ ਇਨ੍ਹਾਂ ਪਰਚੀਆਂ ਦੇ ਨੰਬਰਾਂ ਅਨੁਸਾਰ ਹਨ ਸਫ਼ੇਵਾਰ ਨਹੀਂ ।

4. ਪੰਜਾਬੀ ਦੇ ਹਿਜਿਆਂ ਸੰਬੰਧੀ ਹਾਲੇ ਦ੍ਰਿੜ੍ਹਤਾ ਨਹੀਂ ਆਈ ਹੈ । ਆਮ ਪ੍ਰਚਲਤ ਹਿਜੇ ਅਪਣਾਏ ਗਏ ਹਨ । ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਵਲੋਂ ਛਾਪੇ ਪੰਜਾਬੀ–ਪੰਜਾਬੀ ਕੋਸ਼ ਵਾਲੇ ਹਿਜਿਆਂ ਨੂੰ ਪ੍ਰਮੁਖਤਾ ਦਿਤੀ ਗਈ ਹੈ ।

5. ਸੰਸਕ੍ਰਿਤ ਦੇ ਸੁਰਹੀਨ ਅਖਰਾਂ ਨੂੰ ਦਸਣ ਲਈ ਉਸ ਅਖਰ ਦੀ ਟੰਗ ਹੇਠ 'ਹਲ' ਦਾ ਨਿਸ਼ਾਨ ਹੈ, ਜਿਵੇਂ : ਅਗਜਾਨਿਨ੍ ।

# ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ

## ਦੂਜੀ ਜਿਲਦ

## ਅ

**ਅਗਹ,** ਅਗਾਹ, ਅਥਾਹ, ਡੂੰਘਾ । ੧੭੯੭

**ਅੰਤਰ ਕੀ ਬਿਧਿ ਤੁਮ ਹੀ ਜਾਨੀ**
**ਤੁਮ ਹੀ ਸਜਨ ਸੁਹੇਲੇ ॥**
**ਸਰਬ ਸੁਖਾ ਮੈ ਤੁਝ ਤੇ ਪਾਏ**
**ਮੇਰੇ ਠਾਕੁਰ ਅਗਹ ਅਤੋਲੇ ॥ ੧ ॥**

ਗਉੜੀ ਮਹਲਾ ੫–੧੨੮, ਸਫ਼ਾ ੨੦੬–੨੦੭

**ਭਾਵ :** (ਮੇਰੇ) ਅੰਦਰ ਦੀ ਹਾਲਤ (ਕੇਵਲ) ਤੁਸਾਂ ਹੀ ਜਾਣੀ ਹੈ। (ਸਭ ਕੁਛ ਜਾਣ ਕੇ) ਤੁਸੀ ਹੀ ਹੋ, ਜੋ ਮੇਰੇ ਸੁਖਦਾਈ ਮਿੱਤਰ ਬਣੇ ਹੋ। ਹੇ **ਅਥਾਹ**, ਅਤੋਲ, ਮੇਰੇ ਠਾਕੁਰ ! ਸਾਰੇ ਸੁਖ ਮੈਂ ਤੁਸਾਂ ਤੋਂ ਪਾਏ ਹਨ।

[**ਸੰਸ.** अगाधः (**ਗਾਧ:**), ਸਭ ਤੋਂ ਹੇਠਲੀ ਸਤਹ, ਤੱਲਾ, ਤੋਲ ; अगाधः (**ਅਗਾਧ:**), ਜਿਸ ਦਾ ਤਲਾ ਪਤਾ ਨਹੀਂ, ਅਥਾਹ ; **ਪ੍ਰਾ.** अगाह (**ਅਗਾਹ**) ; **ਪੁ. ਪੰ.** ਅਗਹ, ਅਥਾਹ ।]

**ਅਗਹ,** ਅਥਾਹ । ੧੭੯੮

**ਸੁਣਿ ਸਜਣ ਸੰਤ ਮੀਤ ਸੁਹੇਲੇ ॥**
**ਨਾਮੁ ਰਤਨੁ ਹਰਿ ਅਗਹ ਅਤੋਲੇ ॥ ... ॥ ੪ ॥**

ਪ੍ਰਭਾਤੀ (ਬਿਭਾਸ) ਮਹਲਾ ੫–੬, ਸਫ਼ਾ ੧੩੩੯

**ਭਾਵ :** ਹੇ ਸਜਣੋਂ, ਸੰਤੋ, ਸੁਖਦਾਈ ਮਿੱਤਰੋ, ਸੁਣੋ ! ਹਰੀ ਨਾਮ ਰਤਨ **ਅਥਾਹ** ਅਤੇ ਅਤੋਲ ਹੈ।

[ਵੇਖੋ, ੧੭੯੭]

**ਅਗਹ,** ਅਥਾਹ । ੧੭੯੯

**ਸੰਗਿ ਸਹਾਈ ਛੋਡਿ ਨ ਜਾਈ**
**ਓਹੁ ਅਗਹ ਅਤੋਲਾ ॥ ੧ ॥**

ਆਸਾ ਮਹਲਾ ੫–੧੪੫, ਸਫ਼ਾ ੪੦੭

**ਭਾਵ :** (ਜਿਸ ਪਾਸ ਹਰੀ ਨਾਮ ਹੈ, ਹਰੀ ਉਸ ਦਾ) ਸੰਗੀ ਅਤੇ ਮਦਦਗਾਰ ਹੋ ਜਾਂਦਾ ਹੈ, (ਕਦੇ ਵੀ) ਛੋੜ ਕੇ ਨਹੀਂ ਜਾਂਦਾ। ਉਹ (ਹਰੀ ਦੇ ਸੰਗ ਵਿਚ ਨਾਮ ਜਪਣ ਵਾਲਾ ਵੀ) **ਅਥਾਹ** ਅਤੇ ਅਤੋਲ ਹੋ ਜਾਂਦਾ ਹੈ।

[ਵੇਖੋ, ੧੭੯੭]

**ਅਗਹ ਅਗਹ,** ਅਗਾਧ (ਹਰੀ ਦੇ) ਅਗਾਧ । ੧੮੦੦

**ਰਸਨਾ ਅਗਹ ਅਗਹ ਗੁਨ ਰਾਤੀ**
**ਨੈਨ ਦਰਸ ਰੰਗੁ ਲਾਏ ॥**
**ਹੋਹੁ ਕ੍ਰਿਪਾਲ ਦੀਨ ਦੁਖ ਭੰਜਨ**
**ਮੋਹਿ ਚਰਣ ਰਿਦੈ ਵਸਾਏ ॥ ੨ ॥**

ਬਿਲਾ. ਮਹਲਾ ੫–੮੧, ਸਫ਼ਾ ੮੨੦

**ਭਾਵ :** ਜੀਭ ਅਗਾਧ (ਹਰੀ ਦੇ) **ਅਗਾਧ** ਗੁਣਾਂ ਵਿਚ ਰਤੀ ਰਹੇ, ਅੱਖਾਂ ਉਸ ਦੇ ਦਰਸ਼ਨ ਦੇ ਪ੍ਰੇਮ ਵਿਚ ਲਗੀਆਂ ਰਹਿਣ, ਹੇ ਦੀਨਾਂ ਪਰ ਕ੍ਰਿਪਾਲੂ, ਦੁੱਖ ਭੰਜਨ ! ਮੇਰੇ ਹਿਰਦੇ ਵਿਚ (ਆਪਣੇ) ਚਰਨ ਵਸਾਓ।

[ਵੇਖੋ, ੧੭੯੭]

**ਅਗਹ ਗਹਣੁ,** ਅਪਹੁੰਚ (ਹਰੀ) ਨੂੰ ਗ੍ਰਹਿਣ ਕਰਵਾਉਣ ਵਾਲੇ । ੧੮੦੧

**ਅਗਹ ਗਹਣੁ ਭ੍ਰਮੁ ਭ੍ਰਾਂਤਿ ਦਹਣੁ ਸੀਤਲੁ ਸੁਖ ਦਾਤਉ ॥**
**ਆਸੰਭਉ ਉਦਵਿਅਉ ਪੁਰਖੁ ਪੂਰਨ ਬਿਧਾਤਉ ॥...॥ ੫ ॥**

ਸਵਈਏ. ਮਹਲੇ ੫ ਕੇ, ਸਫ਼ਾ ੧੪੦੭

**ਵੇਖੋ, ਉਦਵਿਅਉ (੨੮੪)**

[**ਸੰਸ.** अगाधः (**ਅਗਾਧ:**) ; **ਪ੍ਰਾ.** अगाह (**ਅਗਾਹ**), ਅਥਾਹ, ਅਪਹੁੰਚ ; **ਸੰਸ.** ग्रहणं (**ਗ੍ਰਹਣੰ**) ; **ਪ੍ਰਾ.** गहण (**ਗਹਣ**), ਗ੍ਰਹਿਣ ਕਰਾਉਣਾ, ਅੰਗੀਕਾਰ ਕਰਾਉਣਾ ।]

**ਅਗਹ ਗਹੈ,** ਨਾ ਫੜੇ ਜਾਣ ਵਾਲੇ ਨੂੰ ਫੜ ਲਵੇ । ੧੮੦੨

**ਰਹੈ ਬਿਹੰਗਮ ਕਤਹਿ ਨ ਜਾਈ ॥**
**ਅਗਹ ਗਹੈ ਗਹਿ ਗਗਨ ਰਹਾਈ ॥ ੯ ॥**

ਗਉੜੀ (ਬਾਵਨ.) ਕਬੀਰ, ਸਫ਼ਾ ੩੪੦

**ਭਾਵ :** (ਲਿਵ ਵਾਲਾ ਮਨੁੱਖ) ਪੰਛੀ ਵਾਂਙ (ਗਗਨ ਵਿਚ) ਰਹਵੇ, (ਭੋਂ ਉਤੇ) ਕਿਤੇ ਭਟਕੇ ਨਹੀਂ, **ਨਾ ਫੜੇ ਜਾਣ ਵਾਲੇ ਨੂੰ ਫੜ ਲਵੇ** ਅਤੇ ਉਸ ਨੂੰ ਫੜ ਕੇ ਦਸਮ ਦੁਆਰ ਵਿਚ ਟਿਕ ਜਾਵੇ।

**ਮਤਲਬ :** ਪ੍ਰਾਣ ਜੋ ਵਿਅਰਥ ਆਉਂਦੇ ਜਾਂਦੇ ਹਨ, ਉਨ੍ਹਾਂ ਨੂੰ ਗਗਨ ਮੰਡਲ ਵਿਚ ਰੋਕੇ, ਐਸ ਤਰ੍ਹਾਂ ਗਗਨ (ਦਸਮ ਦੁਆਰ) ਵਿਚ ਮਿਲਾਪ ਕਰੇ, ਉਸ ਹਰੀ ਨਾਲ, ਜਿਹੜਾ (ਸਾਧਾਰਨ ਤੌਰ ਉਤੇ) ਪਹੁੰਚ ਤੋਂ ਪਰੇ ਹੈ।

ਬਿਹੰਗਮ ਦੇ ਅਰਥ ਪੰਛੀ ਹੁੰਦੇ ਹਨ। ਪ੍ਰਾਣਾਂ ਨੂੰ ਵੀ 'ਪ੍ਰਾਣ ਪੰਖੇਰੂ' ਕਹਿੰਦੇ ਹਨ, ਕਿਉਂਕਿ ਉੱਡ ਜਾਂਦੇ ਹਨ।

[**ਸੰਸ.** अगाधः (**ਅਗਾਧः**); **ਪ੍ਰਾ.** अगाह (**ਅਗਾਹ**);
**ਸੰਸ.** ग्रह् (√ गृह्), ਸਵੀਕਾਰ ਕਰਨਾ;
**ਪ੍ਰਾ.** गह (**ਗਹ**), ਗ੍ਰਹਿਣ ਕਰਨਾ।]

**ਅਗਹੁ,** ਜੋ ਫੜਿਆ ਨਾ ਜਾਵੇ,
ਨਹੀਂ ਫੜ ਸਕਦੇ। ੧੮੦੩

**ਬ੍ਰਹਮਾਦਿਕ ਸਨਕਾਦਿ ਸੇਖ ਗੁਣ ਅੰਤੁ ਨ ਪਾਏ ॥**
**ਅਗਹੁ ਗਹਿਓ ਨਹੀ ਜਾਇ**
**ਪੂਰਿ ਸ੍ਰਬ ਰਹਿਓ ਸਮਾਏ ॥ ... ॥ ੮ ॥**

ਸਵਯੇ (ਮੁਖਬਾਕ) ਮਹਲਾ ੫, ਸਫ਼ਾ ੧੩੮੯

**ਭਾਵ :** ਬ੍ਰਹਮਾ (ਆਦਿ) ਸਨਕ (ਆਦਿ) ਅਤੇ ਸ਼ੇਸ਼ਨਾਗ ਨੇ ਤੇਰੇ ਗੁਣਾਂ ਦਾ ਅੰਤ ਨਹੀਂ ਪਾਇਆ। (ਤੇਰੇ ਗੁਣ ਸਰੂਪ ਨੂੰ ਕੋਈ) **ਨਹੀਂ ਫੜ ਸਕਦੇ,** ਉਹ ਵਰਣਨ ਤੋਂ ਪਰੇ ਹੈ (ਫੇਰ) ਸਾਰਿਆਂ ਵਿਚ ਭਰਪੂਰ ਸਮਾ ਰਿਹਾ ਹੈ।

**ਮਤਲਬ :** ਗੁਣ ਬੇਅੰਤ ਹਨ, ਵੱਡੇ ਤੋਂ ਵੱਡੇ ਦੀ ਵਰਣਨ ਸ਼ਕਤੀ ਤੋਂ ਪਰੇ ਹਨ।

**ਬ੍ਰਹਮਾਦਿਕ,** ਬ੍ਰਹਮਾ, ਜੋ ਵੇਦਾਂ ਦਾ ਕਰਤਾ ਸੀ ਅਤੇ ਉਸ ਤੋਂ ਬਾਦ ਹੋਰ ਵੇਦ ਵੇਤੇ।

**ਸਨਕਾਦਿ,** ਪੌਰਾਣਿਕ ਸਾਹਿਤ ਵਿਚ ਸਨਕ, ਸਨੰਦਨ, ਸਨਾਤਨ ਅਤੇ ਸਨਤ ਕੁਮਾਰ ਬ੍ਰਹਮਾ ਦੇ ਚਾਰ ਮਾਨਸ ਪੁੱਤਰ ਮੰਨੇ ਜਾਂਦੇ ਹਨ। ਮਹਾਂ ਭਾਰਤ ਅਤੇ ਹੋਰ ਧਾਰਮਿਕ ਗ੍ਰੰਥਾਂ ਵਿਚ ਇਨ੍ਹਾਂ ਨੂੰ ਬ੍ਰਹਮ ਗਿਆਨੀ ਕਹਿਆ ਜਾਂਦਾ ਹੈ।

(**ਮਹਾਂ ਭਾਰਤ,** ਉਦਯੋਗ ਪਰਵ, 41;
**ਸ੍ਰੀ ਮਧ ਭਾਗਵਤ ਮਹਾਂ ਪੁਰਾਣ,** II 7, 5;
III, 12, 4; IV, 8, 1)

**ਸੇਖ,** ਸ਼ੇਸ਼ਨਾਗ, ਇਕ ਵੱਡਾ ਸੱਪ।

ਪੌਰਾਣਿਕ ਸਾਹਿਤ ਅਨੁਸਾਰ ਨਾਗ (ਸੱਪ) ਕਸ਼ਯਪ ਰਿਸ਼ੀ ਦੀ ਸੰਤਾਨ ਮੰਨੇ ਜਾਂਦੇ ਹਨ। ਨਾਗਾਂ ਦੀਆਂ ਬੇਅੰਤ ਜਾਤੀਆਂ ਹਨ, ਜਿਨ੍ਹਾਂ ਵਿਚੋਂ ਅੱਠ ਪ੍ਰਸਿੱਧ ਹਨ। ਅਗਨੀ ਪੁਰਾਣ ਵਿਚ ਅੱਠ ਜਾਤੀਆਂ ਦਾ ਵਰਣਨ ਇਸ ਪ੍ਰਕਾਰ ਹੈ :

**शेषबासुकितक्षाख्या : कर्कटाम्बुजौ महाम्बुजः ॥**
**शंखपालश्च कुलिक इत्यष्टी नागवर्यका: ॥ .**

ਇਸ ਦਾ ਅਰਥ ਹੈ :— ਸ਼ੇਸ਼, ਬਾਸੁਕਿ, ਤਕਸ਼ਕ, ਕਰਕਟ (ਕਰਕੋਟ), ਅੰਬੁਜ (ਪਦਮ), ਮਹਾਂ ਅੰਬੁਜ (ਮਹਾਂ ਪਦਮ), ਸੰਖ ਅਤੇ ਕੁਲਿਕ।

(**ਅਗ੍ਨਿ ਪੁਰਾਣ,** ਨਾਗ ਲਕਸ਼ਣਾਨਿ)

ਇਨ੍ਹਾਂ ਅੱਠਾਂ ਵਿਚੋਂ ਸ਼ੇਸ਼ਨਾਗ ਪ੍ਰਥਮ ਹੈ। ਮਹਾਂਭਾਰਤ ਅਨੁਸਾਰ ਸ਼ੇਸ਼ਨਾਗ ਨੇ ਕਠਨ ਤਪ ਕੀਤਾ। ਇਸ ਦੇ ਫਲਸਰੂਪ ਬ੍ਰਹਮਾ ਨੇ ਪ੍ਰਸੰਨ ਹੋ ਕੇ ਇਸ ਨੂੰ ਵਰ ਦਿਤਾ ਕਿ ਤੇਰੀ ਬ੍ਰਿਤੀ, ਧਰਮ ਅਤੇ ਤਪ ਵਿਚ ਦ੍ਰਿੜ੍ਹ ਰਹੇ, ਨਾਲ ਹੀ ਧਰਤੀ ਦਾ ਭਾਰ ਸੰਭਾਲਣ ਦਾ ਕਾਰਜ ਸੌਂਪਿਆ।

(**ਮਹਾਂਭਾਰਤ,** ਆਦਿ ਪਰਵ, 36)

ਭਾਗਵਤ ਆਦਿ ਪੁਰਾਣਾਂ ਅਨੁਸਾਰ ਸ਼ੇਸ਼ਨਾਗ ਵਿਸ਼ਨੂੰ ਭਗਵਾਨ ਦਾ ਤਾਮਸੀ ਅੰਸ਼ ਹੈ। ਇਸ ਦਾ ਨਾਉਂ ਅਨੰਤ ਹੈ ਜੋ ਇਸ ਦੇ ਅਨੰਤ ਸਿਰਾਂ ਦਾ ਸੂਚਕ ਹੈ।

(**ਸ੍ਰੀਮਧ ਭਾਗਵਤ ਮਹਾਂ ਪੁਰਾਣ,** V, 25, 1-2;
**ਵਿਸ਼ਨੂੰ ਪੁਰਾਣ,** II, 5, 13-15)

ਸ਼ੇਸ਼ਨਾਗ ਦੇ ਅਨੰਤ ਮੁਖ ਮੰਨੇ ਜਾਂਦੇ ਹਨ। ਆਪਣੇ ਅਨੰਤ ਮੁਖਾਂ ਨਾਲ ਅਨੰਤ ਪ੍ਰਭੂ ਦਾ ਨਿਰੰਤਰ ਜਾਪ ਕਰਦਾ ਰਹਿੰਦਾ ਹੈ। ਭਾਈ ਗੁਰਦਾਸ ਜੀ ਨੇ ਇਸ ਸੰਬੰਧੀ ਕਈ ਥਾਈਂ ਜ਼ਿਕਰ ਕੀਤਾ ਹੈ। ਵੰਨਗੀ ਲਈ ਵੇਖੋ :—

**ਸ਼ੇਖ ਨਾਗ ਸਿਮਰਨ ਕਰੈ ਨਾਵਾਂ ਅੰਤ ਬਿਅੰਤ ਨ ਪਾਯਾ ॥ ੬ ॥**

(**ਵਾਰਾਂ ਭਾਈ ਗੁਰਦਾਸ,** XXVI, 2.)

[**ਸੰਸ.** अग्रहणं (**ਅਗ੍ਰਹਣੰ**), ਨਾ ਪਕੜਨਾ; **अग्राह्यम्** (**ਅਗ੍ਰਾਹਯਮ੍**), ਜੋ ਪਕੜਿਆ ਨਾ ਜਾ ਸਕੇ;
**ਪ੍ਰਾ.** अग्गहण (**ਅਗੱਹਣ**), ਨਾ ਲੈਣਾ।]

**ਅਗਹੁ,** ਅਗਲੇ ਪਾਸਿਓਂ, (ਅੰਤ ਦਾ ਸਮਾਂ, ਮੌਤ)। ੧੮੦੪

**ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ ॥**
**ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ ॥ ੯ ॥**

ਸਲੋਕ ਫਰੀਦ, ਸਫ਼ਾ ੧੩੭੮

**ਭਾਵ :** ਵੇਖ, ਜੋ ਹੋ ਗਿਆ ਹੈ, (ਕੀ ਹੋ ਗਿਆ, ਕਿ) ਦਾੜ੍ਹੀ (ਤੇਰੀ) ਚਿੱਟੀ ਹੋ ਗਈ ਹੈ। **ਅਗਲੇ ਪਾਸਿਓਂ** (ਮੌਤ), ਨੇੜੇ ਆ ਰਹੀ ਹੈ ਅਤੇ ਪਿਛਲਾ ਪਾਸਾ (ਬਾਲ ਅਵਸਥਾ) ਦੂਰ ਰਹਿ ਗਈ ਹੈ।

**ਮਤਲਬ :** ਗ਼ਫ਼ਲਤ ਵਿਚ ਸਮਾਂ ਲੰਘ ਗਿਆ, ਥੋੜਾ ਜਿਤਨਾ ਨਹੀਂ ਬਹੁਤ ਜ਼ਿਆਦਾ, ਇਤਨਾ ਕਿ ਬੁਢੇਪਾ ਆ ਗਿਆ। ਗੁਜ਼ਰ ਗਿਆ ਸਮਾਂ ਬਹੁਤ ਦੂਰ ਹੋ ਗਿਆ। ਜ਼ਿੰਦਗੀ ਦਾ ਅੰਤਲਾ ਸਿਰਾ ਨੇੜੇ ਆ ਗਿਆ। ਹੁਣ ਸੋਚ ਕਿ ਇਹ ਕੀ ਹੋ ਗਿਆ ?

[ਸੰਸ. अग्रत: (**ਅਗ੍ਰਤ:**) ;
ਪ੍ਰਾ. अग्गओ (**ਅਗ੍ਗਓ**), ਸਾਮ੍ਹਣੇ, ਅੱਗੇ।]

**ਅਗਹੁ,** ਅਗੇ ਵਲ। ੧੮੦੫

**ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ ॥**
**ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ ॥ ੩ ॥**

ਗਉੜੀ (ਚੇਤੀ) ਮਹਲਾ ੧–੧੭, ਸਫ਼ਾ ੧੫੬

**ਭਾਵ :** ਮਨੁੱਖਾ ਜਨਮ ਪਾ ਕੇ ਕੁਕਰਮਾਂ ਵਿਚ ਪ੍ਰਵਿਰਤ ਰਹਿਣ ਵਾਲੇ ਦੀ ਦਸ਼ਾ :

ਸ਼ਹਿਰਾਂ ਦੀਆਂ ਦੁਕਾਨਾਂ ਅਤੇ ਪੱਕੇ ਮਹਿਲਾਂ ਨੂੰ ਸੰਨ੍ਹਾਂ ਲਾਉਂਦਾ ਹੈ, ਚੋਰੀ ਕਰਕੇ (ਚੋਰੀ ਕੀਤਾ ਸਾਮਾਨ ਚੁੱਕੀ) ਘਰ ਵਲ ਆਉਂਦਾ ਹੈ। (ਚੋਰੀ ਕਰਨ ਵੇਲੇ) **ਅਗੇ ਵਲ** ਵੇਖਦਾ ਹੈ, ਪਿਛੇ ਵਲ ਨਜ਼ਰ ਮਾਰਦਾ ਹੈ। (ਕਿ ਕੋਈ ਵੇਖ ਨਾ ਲਵੇ) ਤੇਰੇ ਤੋਂ (ਹੇ ਪ੍ਰਭੂ !) ਕਿਵੇਂ ਲੁਕਾ ਕਰੇ ?
[ਵੇਖੋ, ੧੮੦੪]

**ਅਗਹੂਚਾ,** ਅਥਾਹ, ਅਪਹੁੰਚ। ੧੮੦੬

**ਬਹੁ ਬੇਅੰਤੁ ਅਤਿ ਬਡੋ ਗਾਹਰੋ ਥਾਹ ਨਹੀ ਅਗਹੂਚਾ ॥**
**ਤੋਲਿ ਨ ਤੁਲੀਐ ਮੋਲਿ ਨ ਮੁਲੀਐ**
**ਕਤ ਪਾਈਐ ਮਨ ਰੂਚਾ ॥ ੧ ॥**

ਦੇਵ. ਮਹਲਾ ੫–੩੨, ਸਫ਼ਾ ੫੩੪

**ਭਾਵ :** (ਪ੍ਰਭੂ) ਬਹੁਤ ਬੇਅੰਤ ਹੈ, ਅਤਿ ਦਾ ਵਧੀਕ ਡੂੰਘਾ ਹੈ, ਇਤਨਾ ਕਿ ਥਾਹ ਨਹੀਂ (ਮਿਲਦੀ, ਉੱਚਾ ਇਤਨਾ ਹੈ ਕਿ) **ਅਪਹੁੰਚ** ਹੈ। (ਕਿਸੇ) ਤੋਲ ਨਾਲ ਤੋਲਿਆ ਨਹੀਂ ਜਾ ਸਕਦਾ, (ਕਿਸੇ) ਮੁੱਲ ਨਾਲ (ਉਸ ਦੀ) ਕੀਮਤ ਨਹੀਂ ਪਾਈ ਜਾ ਸਕਦੀ, ਉਹ ਮਨਮੋਹਨ ਕਿਵੇਂ ਪਰਾਪਤ ਹੋਵੇ ?

[ਸੰਸ. √ गह् ( √ **ਗਹ੍** ), ਗਹਰਾਈ ਤਕ ਪਹੁੰਚਣਾ ;
ਪੰ. ਅਗਹੂਚਾ = ਅਗਹ, (ਜਿਸ ਦੀ ਗਹਿਰਾਈ ਤਕ ਨਾ ਪਹੁੰਚਿਆ ਜਾ ਸਕੇ, ਅਗਾਧ, ਅਥਾਹ) + ਊਚਾ (ਅਤਿ ਉੱਚਾ), ਜਿਸ ਦੀ ਗਹਿਰਾਈ ਅਤੇ ਉਚਾਈ ਦੋਵੇਂ ਪਹੁੰਚ ਤੋਂ ਪਰੇ ਹਨ।]

**ਅਗਛਮੀ,** ਅਟੱਲ, ਅਬਿਨਾਸ਼ੀ। ੧੮੦੭

**ਸਲੋਕੁ ਮ: ੧ ॥**
**ਸਰਬੇ ਜੋਇ ਅਗਛਮੀ ਦੂਖੁ ਘਨੇਰੋ ਆਥਿ ॥**
**ਕਾਲਰੁ ਲਾਦਸਿ ਸਰੁ ਲਾਘਣਉ**
**ਲਾਭੁ ਨ ਪੂਜੀ ਸਾਥਿ ॥ ੧ ॥**

ਮਾਰੂ (ਵਾਰ) ਮਹਲਾ ੩–੧੩, ਸਫ਼ਾ ੧੦੯੦

**ਭਾਵ :** ਹੇ ਜੀਵ ! ਤੂੰ ਸਭ ਵਿਚ **ਅਬਿਨਾਸ਼ੀ** (ਦੀ ਜੋਤ ਨੂੰ) ਵੇਖ। ਮਾਇਆ (ਨੂੰ ਅਟੱਲ ਮੰਨ ਕੇ ਇਸ ਦੇ ਮੋਹ ਵਿਚ ਨਾ ਪੈ, ਇਸ ਵਿਚ) ਭਾਰੀ ਦੁੱਖ ਹੈ। ਕੱਲਰ ਲਦ ਰਿਹਾ ਹੈਂ (ਇਹ ਨਹੀਂ ਜਾਣਦਾ ਕਿ) ਸਮੁੰਦਰ (ਤੂੰ) ਲੰਘਣਾ ਹੈ ਅਤੇ ਇਸ ਪੂੰਜੀ ਨਾਲ ਕੋਈ ਲਾਭ ਨਹੀਂ ਹੋਣਾ।

**ਆਥਿ,** ਮਾਇਆ। **ਕਾਲਰੁ,** ਵਿਸ਼ਯ ਵਿਕਾਰ ਰੂਪੀ ਕੱਲਰ।
**ਲਾਭੁ,** ਨਾਮ ਰੂਪੀ ਲਾਭ।

[ਸੰਸ. अगच्छ (**ਅਗਚ੍ਛ**), ਨਾ ਜਾਣ ਵਾਲਾ, ਅਚਲ।]

**ਅਗਣਤ,** ਸੰਖਿਆ ਤੋਂ ਪਰੇ, ਗਿਣਤੀ ਤੋਂ ਪਰੇ। ੧੮੦੮

**ਅਗਣਤ ਊਚ ਅਪਾਰ ਠਾਕੁਰ ਅਗਮ ਜਾ ਕੋ ਧਾਮਾ ॥**
**ਬਿਨਵੰਤਿ ਨਾਨਕ ਮੇਰੀ ਇਛ ਪੂਰਨ**
**ਮਿਲੇ ਸ੍ਰੀ ਰੰਗ ਰਾਮਾ ॥ ੩ ॥**

ਬਿਹਾਗ. ਮਹਲਾ ੫–੬, ਸਫ਼ਾ ੫੪੬

**ਭਾਵ :** (ਵਾਹਿਗੁਰੂ) **ਗਿਣਤੀ ਤੋਂ ਪਰੇ,** ਉੱਚਾ ਅਪਾਰ ਠਾਕੁਰ ਹੈ, ਉਸ ਦਾ ਅਸਥਾਨ ਅਪਹੁੰਚ ਹੈ। ਨਾਨਕ ਬਿਨੈ ਕਰਦਾ ਹੈ, ਮੇਰੀ ਮੁਰਾਦ ਬਰ ਆਈ, ਮੈਨੂੰ, ਪਰਮਾਤਮ ਰਾਮ ਮਿਲ ਗਏ।

[ਸੰਸ. अगण्यं, अगणित (ਅਗਣ੍ਯੰ, ਅਗਣਿਤ), ਜੋ ਗਿਣਿਆ ਨਾ ਗਿਆ ਹੋਵੇ, ਜੋ ਗਿਣਤੀ ਵਿਚ ਨਾ ਆਵੇ।]

**ਅਗਣਤੁ,** ਗਿਣਤੀ ਤੋਂ ਬਾਹਰ। ੧੮੦੮ (ੳ)

**ਪਉੜੀ ॥**
**ਤੂ ਕਰਤਾ ਸਭੁ ਕਿਛੁ ਜਾਣਦਾ**
**ਜੋ ਜੀਆ ਅੰਦਰਿ ਵਰਤੈ ॥**
**ਤੂ ਕਰਤਾ ਆਪਿ ਅਗਣਤੁ ਹੈ**
**ਸਭੁ ਜਗੁ ਵਿਚਿ ਗਣਤੈ ॥ ... ॥ ੨੪ ॥**

ਗਉੜੀ (**ਵਾਰ**) ਮਹਲਾ ੪, ਸਫ਼ਾ ੩੧੪

**ਭਾਵ :** ਹੇ ਕਰਤਾਰ ! ਜੋ ਕੁਛ ਜੀਵਾਂ ਦੇ ਅੰਦਰ ਵਰਤਦਾ ਹੈ ਤੂੰ ਸਭੋ ਜਾਣਦਾ ਹੈਂ । ਹੇ ਕਰਤਾਰ ! ਤੂੰ ਆਪ **ਗਿਣਤੀ** (ਹੱਦ) **ਤੋਂ ਬਾਹਰ** ਹੈਂ (ਪਰ) ਸਾਰਾ ਜਗਤ ਗਿਣਤੀ ਵਿਚ **ਹੈ** ।

(**ਸੰਥਜਾ**, ਸਫ਼ਾ ੧੯੫੭)

[ਵੇਖੋ, ੧੯੦੮]

**ਅਗਥ,** ਜਿਸ ਦਾ ਵਰਣਨ ਨਾ ਹੋ ਸਕੇ, ਮੁਰਾਦ ਇਹ ਹੈ ਕਿ ਮੈਂ (ਤੁਹਾਡਾ) ਵਰਣਨ ਨਹੀਂ ਕਰ ਸਕਦਾ । ੧੯੦੯

**ਸਮਰਥ ਅਗਥ ਅਪਾਰ ਨਿਰਮਲ**
**ਸੁਣਹੁ ਸੁਆਮੀ ਬਿਨਉ ਏਹੁ ॥**
**ਕਰ ਜੋੜਿ ਨਾਨਕ ਦਾਨੁ ਮਾਗੈ**
**ਜਨਮ ਮਰਣ ਨਿਵਾਰਿ ਲੇਹੁ ॥ ੧ ॥**

ਆਸਾ (ਛੰਤ) ਮਹਲਾ ੫-੮, ਸਫ਼ਾ ੪੫੭-੫੮

**ਭਾਵ :** ਸਮਰਥ, ਅਪਾਰ, ਨਿਰਮਲ ਮਾਲਕ, ਮੈਂ (ਤੁਹਾਡਾ) **ਵਰਣਨ ਨਹੀਂ ਕਰ ਸਕਦਾ**, ਇਹ ਬੇਨਤੀ ਸੁਣੋ ! ਹੱਥ ਜੋੜ ਕੇ ਨਾਨਕ ਦਾਨ ਮੰਗਦਾ ਹੈ, ਜਨਮ ਮਰਨ (ਦਾ ਚੱਕਰ) ਚੁਕਾ ਦਿਓ ।

[**ਸੰਸ.** अकथ्य, अकथनीय (**ਅਕਥਯ, ਅਕਥਨੀਯ**), ਜਿਸ ਬਾਰੇ ਕਹਿਆ ਨਾ ਜਾ ਸਕੇ ।]

**ਅਗਥ,** ਅਕਥ, ਜਿਸ ਦਾ ਵਰਣਨ ਨਹੀਂ ਹੋ ਸਕਦਾ । ੧੯੧੦

**ਕਰਿ ਦਇਆ ਮਇਆ ਗੋਪਾਲ ਗੋਬਿੰਦ**
**ਕੋਇ ਨਾਹੀ ਤੁਝ ਬਿਨਾ ॥**
**ਸਮਰਥ ਅਗਥ ਅਪਾਰ ਪੂਰਨ**
**ਜੀਉ ਤਨੁ ਧਨੁ ਤੁਮ੍ ਮਨਾ ॥ ... ॥ ੧ ॥**

ਬਿਹਾਗ. (ਛੰਤ) ਮਹਲਾ ੫-੩, ਸਫ਼ਾ ੫੪੩

**ਭਾਵ :** ਹੇ ਸਮਰਥ, ਅਪਾਰ, ਗੋਪਾਲ, ਗੋਬਿੰਦ (ਪਰੀ) ਪੂਰਨ ਜੀਓ ! ਤੁਹਾਡਾ **ਵਰਣਨ ਨਹੀਂ ਹੋ ਸਕਦਾ,** (ਤੁਸੀਂ ਮੇਰੇ ਉਪਰ) ਕ੍ਰਿਪਾ ਕਰੋ, ਮਿਹਰ ਕਰੋ, ਤੁਹਾਡੇ ਬਿਨਾਂ (ਮੇਰਾ) ਕੋਈ ਨਹੀਂ । ਮੇਰੀ ਜੀਵਾਤਮਾ, ਤਨ, ਮਨ ਅਤੇ ਧਨ ਤੁਹਾਡਾ ਹੈ ।

[ਵੇਖੋ, ੧੯੦੯]

**ਅਗਥਾ,** ਅਕਥ (ਪ੍ਰਭੂ) ਦਾ । ੧੯੧੧

**ਪਉੜੀ ॥ ...**
**ਗੁਰਿ ਬਖਸਿਆ ਨਾਮੁ ਨਿਧਾਨੁ ਸਭੋ ਦੁਖੁ ਲਥਾ ॥**
**ਭੋਗਹੁ ਭੁੰਚਹੁ ਭਾਈਹੋ ਪਲੈ ਨਾਮੁ ਅਗਥਾ ॥ ... ॥ ੨੦ ॥**

ਮਾਰੂ (ਵਾਰ) ਮਹਲਾ ੫, ਸਫ਼ਾ ੧੧੦੧

**ਭਾਵ :** ਨਾਮ ਨਿਧਾਨ ਗੁਰਾਂ ਬਖਸ਼ਿਆ (ਜਿਸ ਨਾਲ) ਸਾਰਾ ਦੁੱਖ ਲਹਿ ਗਿਆ । ਹੇ ਵੀਰੋ ! (ਤੁਸੀਂ ਵੀ ਹਿਰਦੇ ਰੂਪੀ) ਪੱਲੇ ਵਿਚ, **ਅਕਥ ਪ੍ਰਭੂ ਦਾ** ਨਾਮ ਬੰਨ੍ਹੋ, ਸੁਆਦ ਲਵੋ ਅਤੇ ਰਸ ਮਾਣੋ ।

**ਭੋਗਹੁ,** ਵਰਤੋ, ਸੁਆਦ ਲਵੋ ।

**ਭੁੰਚਹੁ,** ਖਾਵੋ, ਰਸ ਮਾਣੋ ।

[ਵੇਖੋ, ੧੯੦੯]

**ਅਗਦੁ,** ਵਿਆਹ, ਨਿਕਾਹ । ੧੯੧੨

**ਕਾਜੀਆ ਬਾਮਣਾ ਕੀ ਗਲਿ ਥਕੀ**
**ਅਗਦੁ ਪੜੈ ਸੈਤਾਨੁ ਵੇ ਲਾਲੋ ॥ ... ॥ ੧ ॥**

ਤਿਲੰਗ ਮਹਲਾ ੧-੫, ਸਫ਼ਾ ੭੨੨

**ਭਾਵ :** ਹੇ ਲਾਲੋ ! ਕਾਜ਼ੀਆਂ ਅਤੇ ਬ੍ਰਾਹਮਣਾਂ ਦੇ ਬਦਲੇ ਸ਼ੈਤਾਨ **ਨਿਕਾਹ** ਪੜ੍ਹ ਰਿਹਾ ਹੈ, (ਜ਼ਾਲਮ ਜ਼ਬਰਦਸਤੀ ਹੀ ਔਰਤਾਂ ਨੂੰ ਲੈ ਜਾਂਦੇ ਹਨ) ।

**ਮਤਲਬ :** ਸੰਨ ੧੫੨੧ ਈ. ਵਿਚ ਬਾਬਰ ਬਾਦਸ਼ਾਹ ਨੇ ਸੈਦਪੁਰ (ਐਮਨਾਬਾਦ) ਤੇ ਹਮਲਾ ਕੀਤਾ ਸੀ । ਉਸ ਸਮੇਂ ਜੋ ਇਸਤ੍ਰੀਆਂ ਦੀ ਦੁਰਦਸ਼ਾ ਹੋਈ ਉਸ ਵਲ ਇਸ਼ਾਰਾ ਹੈ ।

**ਗਲਿ ਥਕੀ,** ਗਲ ਖ਼ਤਮ ਹੋਈ, ਵਿਆਹ ਲਈ ਕਾਜ਼ੀਆਂ ਬ੍ਰਾਹਮਣਾਂ ਦੀ ਲੋੜ ਨਹੀਂ ਰਹੀ, ਇਸ ਦੇ ਬਦਲੇ ।

[ਅ. عقد (**ਅ਼ਕ਼ਦ**), ਬੰਨ੍ਹਣਾ, ਗੰਢਣਾ, ਭਾਈਵਾਲੀ ਕਰਨਾ, ਵਿਆਹ, ਨਿਕਾਹ ।]

**ਅਗਧਾ,** ਅਥਾਹ, ਅਗਾਧ । ੧੯੧੩

**ਪਉੜੀ ॥ ...**
**ਗੁਰੁ ਭੇਟਿਆ ਪਾਰਬ੍ਰਹਮੁ ਹਰਿ ਪੜਿ ਬੁਝਿ ਸਮਧਾ ॥**
**ਨਾਨਕ ਪਾਇਆ ਸੋ ਧਣੀ ਹਰਿ ਅਗਮ ਅਗਧਾ ॥ ੧੦ ॥**

ਗਉੜੀ (ਵਾਰ) ਮਹਲਾ ੫, ਸਫ਼ਾ ੩੨੦

**ਭਾਵ :** (ਜਿਸ ਨੂੰ) ਪਾਰਬ੍ਰਹਮ (ਰੂਪ) ਗੁਰੂ ਮਿਲਿਆ, ਪੜ੍ਹ ਕੇ, ਬੁਝ ਕੇ, ਹਰੀ ਨਾਲ ਤਦਰੂਪ ਹੋ ਗਿਆ । ਐਸ ਤਰ੍ਹਾਂ ਦਾ ਮਿਲਾਪ ਉਸ ਮਾਲਕ ਹਰੀ ਨਾਲ ਹੋਇਆ, ਜੋ ਅਗੰਮ ਅਤੇ **ਅਥਾਹ** ਹੈ ।

[**ਸੰਸ.** अगाधः (**ਅਗਾਧਃ**), ਅਥਾਹ, ਜਿਸ ਦਾ ਤਲਾ ਨਾ ਲਭ ਸਕੇ, ਜਿਸ ਦੀ ਹੱਦ ਨਹੀਂ ।]

**ਅਗਨਈ,** ਅਗਨਿ, ਅੱਗ,
(ਤ੍ਰਿਸ਼ਨਾ ਦੀ) ਅੱਗ । ੧੮੧੪

**ਪਉੜੀ ॥ ... ਜਿਸ ਨੋ ਤੇਰੀ ਮਇਆ ਨ ਪੋਹੈ ਅਗਨਈ ॥**
**ਤਿਸ ਨੋ ਸਦਾ ਦਇਆਲੁ ਜਿਨਿ ਗੁਰ ਤੇ ਮਤਿ ਲਈ ॥੭॥**
ਰਾਮ. (ਵਾਰ) ਮਹਲਾ ੫, ਸਫ਼ਾ ੯੬੧

**ਭਾਵ :** ਜਿਸ ਉਤੇ ਤੇਰੀ ਕਿਰਪਾ ਹੋਵੇ, (ਉਸ ਨੂੰ ਤ੍ਰਿਸ਼ਨਾ ਦੀ) **ਅੱਗ** ਨਹੀਂ ਪੋਂਹਦੀ । ਜਿਸ ਨੇ ਗੁਰਾਂ ਤੋਂ ਮਤ ਲਈ, ਉਸ ਉਤੇ (ਤੂੰ) ਸਦਾ ਦਇਆਲੂ ਰਹਿੰਦਾ ਹੈਂ ।

[**ਸੰਸ.** अग्नि: ;
**ਪੰ.** ਅਗਨ (ਅੱਗ) + ਈ (ਨਿਰ੍ਰਥਕ), ਅੱਗ ।]

**ਅਗਨਤ,** ਅਣਗਿਣਤ, ਬੇਹਿਸਾਬ, ਬੇਸ਼ੁਮਾਰ । ੧੮੧੫

**ਸਿਮਰਉ ਜਾਸੁ ਬਿਸੁੰਭਰ ਏਕੈ ॥**
**ਨਾਮੁ ਜਪਤ ਅਗਨਤ ਅਨੇਕੈ ॥ ... ॥ ੧ ॥**
ਗਉੜੀ (ਸੁਖ.) ਮ: ੫–੧, ਸਫ਼ਾ ੨੬੨

**ਭਾਵ :** ਮੈਂ ਉਸ ਵਾਹਿਗੁਰੂ ਦਾ ਸਿਮਰਨ ਕਰਦਾ ਹਾਂ, ਜੋ ਇਕ ਹੈ, ਅਤੇ ਸਾਰਿਆਂ ਦਾ ਪਾਲਨਹਾਰ ਹੈ । ਉਸ ਦਾ ਨਾਮ ਹੋਰ ਅਨੇਕਾਂ ਅਤੇ **ਅਣਗਿਣਤ** ਜਪ ਰਹੇ ਹਨ ।
[ਵੇਖੋ, ੧੮੦੮]

**ਅਗਨਤ,** ਅਣਗਿਣਤ । ੧੮੧੬

**ਸਾਸਿ ਸਾਸਿ ਨ ਬਿਸਰੁ ਕਬਹੂੰ ਬ੍ਰਹਮ ਪ੍ਰਭ ਸਮਰਥ ॥**
**ਗੁਣ ਅਨਿਕ ਰਸਨਾ ਕਿਆ ਬਖਾਨੈ**
**ਅਗਨਤ ਸਦਾ ਅਕਥ ॥ ੩ ॥**
ਗੁਜਰੀ ਮਹਲਾ ੫–੨੯, ਸਫ਼ਾ ੫੦੨

**ਭਾਵ :** ਹੇ ਬ੍ਰਹਮ (ਰੂਪ) ਸਮਰਥ ਪ੍ਰਭੂ ! ਦਮ ਦਮ (ਚੇਤੇ ਰਹੋ), ਕਦੇ ਨ ਭੁਲੋ । ਵਾਹਿਗੁਰੂ ਦੇ ਬੇਅੰਤ ਗੁਣ (ਮਨੁੱਖ ਦੀ ਇਕ) ਜੀਭ ਕੀ ਕਹਵੇ ? (ਗੁਣ) ਸਦਾ ਹੀ **ਅਣਗਿਣਤ** ਹਨ, ਵਰਣਨ ਨਹੀਂ ਕੀਤੇ ਜਾ ਸਕਦੇ ।
[ਵੇਖੋ, ੧੮੦੮]

**ਅਗਨਤ,** ਅਣਗਿਣਤ, ਬੇਸ਼ੁਮਾਰ । ੧੮੧੭

**ਅਗਨਤ ਅਪਾਰੁ ਅਲਖ ਨਿਰੰਜਨ**
**ਜਿਹ ਸਭ ਜਗੁ ਭਰਮਾਇਓ ॥**
**ਸਗਲ ਭਰਮ ਤਜਿ ਨਾਨਕ ਪ੍ਰਾਣੀ**
**ਚਰਨਿ ਤਾਹਿ ਚਿਤੁ ਲਾਇਓ ॥ ੩ ॥**
ਬਿਹਾਗ. ਮਹਲਾ ੯–੨, ਸਫ਼ਾ ੫੩੭

**ਭਾਵ :** (ਕਿਉਂਕਿ ਉਹ) **ਬੇਸ਼ੁਮਾਰ** ਹੈ, ਪਾਰ ਤੋਂ ਰਹਿਤ ਹੈ, ਸਮਝ ਸੋਚ ਤੋਂ ਪਰੇ ਹੈ, ਮਾਇਆ ਤੋਂ ਰਹਿਤ ਹੈ, (ਪਰ) ਜਿਸ ਨੇ ਸਾਰੇ ਜਗਤ ਨੂੰ ਭਰਮਾਇਆ ਹੋਇਆ ਹੈ । ਹੇ ਪ੍ਰਾਣੀ ! ਸਾਰੇ ਭਰਮਾਂ ਨੂੰ ਤਿਆਗ ਕੇ (= ਛੱਡ ਕੇ) ਉਸ ਦੇ ਚਰਨਾਂ ਵਿਚ ਚਿਤ ਨੂੰ ਲਗਾਓ, (ਆਖਦੇ ਹਨ ਗੁਰ) ਨਾਨਕ (ਦੇਵ ਜੀ) ।
(**ਸੰਥਥਾ**, ਸਫ਼ਾ ੩੩੪੮)
[ਵੇਖੋ, ੧੮੦੮]

**ਅਗਨਤ,** ਬੇਸ਼ੁਮਾਰ । ੧੮੧੮

**ਅਗਨਤ ਸਾਹੁ ਅਪਨੀ ਦੇ ਰਾਸਿ ॥**
**ਖਾਤ ਪੀਤ ਬਰਤੈ ਅਨਦ ਉਲਾਸਿ ॥ ... ॥ ੨ ॥**
ਗਉੜੀ (ਸੁਖ.) ਮ: ੫–੫, ਸਫ਼ਾ ੨੬੮

**ਵੇਖੋ, ਉਲਾਸਿ (੬੫੬)**
[ਵੇਖੋ, ੧੮੦੮]

**ਅਗਨਤੁ,** ਅਣਗਿਣਤ । ੧੮੧੮ (ੳ)

**ਤੂ ਅਗਨਤੁ ਜੀਅ ਕਾ ਦਾਤਾ ॥**
**ਜਿਸਹਿ ਜਣਾਵਹਿ ਤਿਨਿ ਤੂ ਜਾਤਾ ॥ ੩ ॥**
ਰਾਮ. ਮਹਲਾ ੫–੩੭, ਸਫ਼ਾ ੮੯੪

**ਭਾਵ :** ਹੇ ਪ੍ਰਭੂ ! ਤੂੰ **ਅਣਗਿਣਤ** ਜੀਆਂ ਦਾ ਦਾਤਾ ਹੈਂ । ਤੈਨੂੰ ਉਹ ਹੀ ਜਾਣ ਸਕਦਾ ਹੈ ਜਿਸ ਉਪਰ ਜਣਾਉਣ ਦੀ ਮਿਹਰ ਕਰੇਂ ।
[ਵੇਖੋ, ੧੮੦੮]

**ਅਗਨਾਰਿ,** ਜਠਰਾਗਨੀ । ੧੮੧੯

**ਜੈਸੇ ਜਨਨਿ ਜਠਰ ਮਹਿ ਪ੍ਰਾਨੀ**
**ਓਹੁ ਰਹਤਾ ਨਾਮ ਅਧਾਰਿ ॥**
**ਅਨਦੁ ਕਰੈ ਸਾਸਿ ਸਾਸਿ ਸਮ੍ਾਰੈ**
**ਨਾ ਪੋਹੈ ਅਗਨਾਰਿ ॥ ੨ ॥**
ਆਸਾ ਮਹਲਾ ੫–੩੭, ਸਫ਼ਾ ੩੭੯

**ਭਾਵ :** ਜਿਸ ਤਰ੍ਹਾਂ ਜੀਵ ਮਾਤਾ ਦੇ ਗਰਭ ਵਿਚ (ਅਤਿ ਬੇਬਸੀ ਦੀ ਹਾਲਤ ਵਿਚ ਸੁਰੱਖਿਅਤ ਰਹਿੰਦਾ ਹੈ, ਕਿਉਂਕਿ ਉਥੇ) ਉਹ ਨਾਮ ਦੇ ਆਧਾਰ ਪਰ ਰਹਿੰਦਾ ਹੈ । ਦਮ ਦਮ (ਰੱਬ ਨੂੰ) ਯਾਦ ਕਰਦਾ ਹੈ, ਅਨੰਦ ਰਹਿੰਦਾ ਹੈ, ਉਸ ਨੂੰ **ਜ਼ਠਰਾਗਨੀ** ਨਹੀਂ ਪੋਂਹਦੀ ।

[**ਸੰਸ.** अग्नि, ਅਗਨੀ; **ਅ.** نار (ਨਾਰ), ਅਗਨੀ ।]

**ਅਗਨਿ,** ਇਹ ਸ਼ਬਦ ਕਈ ਰੂਪਾਂ ਵਿਚ, ੧੮੨੦
ਗੁਰਬਾਣੀ ਵਿਚ ਆਇਆ ਹੈ । ਯਥਾ :

ਅਗਨਈ (੧੮੧੪), ਅਗਨਾਰਿ (੧੮੧੯), ਅਗਨਿ (੧੮੨੦-ੳ), ਅਗਨੀ (੧੮੩੪), ਅਗਨੇ (੧੮੩੬-ੳ), ਅਗਿ (੧੯੩੨-ੳ), ਅਗੀ (੧੯੪੩), ਅਗੇ (੧੯੪੩-ੳ), ਅੰਚ (੧੦੧੯), ਆਂਚ (੩੩੩੦) ।

**ਅਗਨਿ** ਪਦ ਅਤੇ ਇਸ ਦੇ ਸੰਯੁਕਤ ਰੂਪਾਂ ਦੀ ਅਰਥ ਸ਼ੈਲੀ ਗੁਰਬਾਣੀ ਵਿਚ ਕੁਝਕੁ ਇਸ ਤਰ੍ਹਾਂ ਹੈ :

**ਅਗਨਿ,** ਅੱਗ (੧੮੨੦—ੳ)
**ਅਗਨਿ,** ਜਠਰਾਗਨੀ (੧੮੨੧—੨੨)
**ਅਗਨਿ,** ਕਾਮ ਦੀ ਤਪਸ਼ (੧੮੨੩)
**ਅਗਨਿ,** ਤ੍ਰਿਸ਼ਨਾ ਰੂਪੀ ਅਗਨੀ (੧੮੨੪—੨੬)
**ਅਗਨਿ,** ਜਲਨ (੧੮੨੭)
**ਅਗਨਿ,** ਪਿਆਸ (੧੮੨੯)
**ਅਗਨਿ ਸਾਗਰ,** ਚਿੰਤਾ ਰੂਪੀ ਅੱਗ ਦਾ ਸਮੁੰਦਰ (੧੮੩੦)
**ਅਗਨਿ ਸਾਗਰੁ,** ਤ੍ਰਿਸ਼ਨਾ ਰੂਪੀ ਅੱਗ ਦਾ ਸਮੁੰਦਰ (੧੮੩੧)
**ਅਗਨਿ ਕੁੰਟ,** ਜਠਰਾ ਅਗਨੀ ਦੇ ਕੁੰਡ (੧੮੩੨)
**ਅਗਨਿ ਤਲਾਉ,** ਅੱਗ ਦਾ ਤਲਾਉ, ਤ੍ਰਿਸ਼ਨਾ ਦਾ ਭੰਡਾਰ (੧੮੩੩)
**ਅਗਨੀ ਉਦਰ,** ਜਠਰਾਗਨੀ (੧੮੩੩-ੳ ਤੇ ੧੮੩੪)
**ਅਗਨੀ,** ਅੱਗ (੧੮੩੫)
**ਅਗਨੀ,** ਤ੍ਰਿਸ਼ਨਾ ਰੂਪੀ ਅੱਗ (੧੮੩੬)
**ਅਗੀ,** ਅੱਗਾਂ ਨਾਲ, ਸਾੜਿਆਂ ਨਾਲ (੧੯੪੩)

ਅੱਗ ਦੇ ਪ੍ਰਯਾਯਵਾਚੀ ਸ਼ਬਦ ਵੀ ਗੁਰਬਾਣੀ ਵਿਚ ਵਰਤੇ ਗਏ ਹਨ । ਯਥਾ :

**ਅਨਲ,**

**ਅਤਰਿ ਲੋਭੁ ਭਰਮੁ ਅਨਲ ਵਾਉ ॥
ਦੀਵਾ ਬਲੈ ਨ ਸੋਝੀ ਪਾਇ ॥ ੧ ॥**

ਆਸਾ ਮਹਲਾ ੩–੫੧, ਸਫ਼ਾ ੩੬੪

**ਬੈਸੰਤਰ,**

**ਜਨਮ ਜਨਮ ਕੇ ਲਾਗੇ ਬਿਖੁ ਮੋਰਚਾ
ਲਗਿ ਸੰਗਤਿ ਸਾਧ ਸਵਾਰੇ ॥
ਜਿਉ ਕੰਚਨੁ ਬੈਸੰਤਰਿ ਤਾਇਓ
ਮਲੁ ਕਾਟੀ ਕਟਿਤ ਉਤਾਰੇ ॥ ੨ ॥**

ਧਨਾਸ. ਮਹਲਾ ੪–੧, ਸਫ਼ਾ ੬੬੬

**ਵੈਸੰਤਰ,**

**ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ ॥
ਕੇਤੇ ਬਰਮੇ ਘਾੜਤਿ ਘੜੀਅਹਿ
ਰੂਪ ਰੰਗ ਕੇ ਵੇਸ ॥ ... ॥ ੩੫ ॥**

ਜਪੁਜੀ, ਸਫ਼ਾ ੭

**ਬੈਸ੍ਵਾਂਤਰਹ,**

**ਗਿਰੰਤ ਗਿਰਿ ਪਤਿਤ ਪਾਤਾਲੰ ਜਲੰਤ
ਦੇ ਦੀਪ ਬੈਸ੍ਵਾਂਤਰਹ ॥ ... ॥ ੧੭ ॥**

ਸਲੋਕ (ਸਹਸ ) ਮਹਲਾ ੫, ਸਫ਼ਾ ੧੩੫੫

**ਪਾਵਕ,**

**ਤਰਿਓ ਸਾਗਰੁ ਪਾਵਕ ਕੋ ਜਉ
ਸੰਤ ਭੇਟੇ ਵਡ ਭਾਗਿ ॥
ਜਨ ਨਾਨਕ ਸਰਬ ਸੁਖ ਪਾਏ
ਮੋਰੋ ਹਰਿ ਚਰਨੀ ਚਿਤੁ ਲਾਗਿ ॥ ੨ ॥**

ਜੈਤ. ਮਹਲਾ ੫–੫, ਸਫ਼ਾ ੭੦੧

ਸੰਸਕ੍ਰਿਤ ਵਿਚ 'ਅਗ੍ਨਿ:' ਸ਼ਬਦ ਪੁਲਿੰਗ ਹੈ । ਪਰ ਗੁਰਬਾਣੀ ਵਿਚ ਜ਼ਿਆਦਾ ਤਰ ਵਰਤੋਂ ਇਸਤ੍ਰੀ ਲਿੰਗ ਵਿਚ ਹੈ । ਯਥਾ :

**ਅਗਨਿ ਭੀ ਜੂਠੀ ਪਾਨੀ ਜੂਠਾ
ਜੂਠੀ ਬੈਸਿ ਪਕਾਇਆ ॥
ਜੂਠੀ ਕਰਛੀ ਪਰੋਸਨ ਲਾਗਾ
ਜੂਠੇ ਹੀ ਬੈਠਿ ਖਾਇਆ ॥ ੩ ॥**

ਬਸੰਤੁ ਕਬੀਰ–੭, ਸਫ਼ਾ ੧੧੯੫

ਪਰ ਪੁਲਿੰਗ ਵਿਚ ਵਰਤਿਆ ਵੀ ਮਿਲਦਾ ਹੈ, ਖ਼ਾਸ ਕਰਕੇ ਜਿਥੇ ਦੇਵਤੇ ਦੇ ਅਰਥ ਵਿਚ ਹੈ । ਯਥਾ :

**ਸਲੋਕ ਮ: ੧ ॥ ...
ਭੈ ਵਿਚਿ ਅਗਨਿ ਕਢੈ ਵੇਗਾਰਿ ॥ ... ॥ ੧ ॥**

ਆਸਾ (ਵਾਰ) ਮਹਲਾ ੧–੪, ਸਫ਼ਾ ੪੬੪

ਵੇਦਾਂ ਵਿਚ ਅਗਨਿ ਇਕ ਪਰਮੁਖ ਦੇਵਤਾ ਹੈ । ਰਿਗ ਵੇਦ ਵਿਚ ਦੋ ਸੌ ਸੂਕ੍ਤ ਐਸੇ ਹਨ ਜੋ ਅਗਨਿ ਦੀ ਖ਼ਾਸ ਉਸਤਤਿ ਵਿਚ ਹਨ । ਵੈਦਿਕ ਆਰਯਾਂ ਦੇ ਸਨਮੁਖ ਇੰਦਰ ਦੇਵਤੇ ਦੇ ਬਾਦ ਅਗਨੀ ਦੇਵਤੇ ਦਾ ਹੀ ਸਥਾਨ ਹੈ ।

ਗੁਰਬਾਣੀ ਵਿਚ ਅਗਨੀ ਨੂੰ ਦੇਵਤੇ ਦੇ ਰੂਪ ਵਿਚ ਬਹੁਤ ਘਟ ਲਿਆ ਹੈ । ਪਰ ਐਸੇ ਉਦਾਹਰਣ ਹਨ ਜਰੂਰ । ਯਥਾ :

**ਸਲੋਕੁ ਮ: ੧ ॥ ...
ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ
ਲੂਣੁ ਪੰਜਵਾ ਪਾਇਆ ਘਿਰਤੁ ॥ ... ॥ ੧ ॥**

ਆਸਾ (ਵਾਰ) ਮਹਲਾ ੧–੧੯, ਸਫ਼ਾ ੪੭੩

ਰਿਗਵੇਦ ਵਿਚ ਅਗਨੀ ਦੀ ਮਹਿਮਾ ਬਹੁਤ ਹੈ, ਇਸ ਦਾ ਪਹਿਲਾ ਮੰਤਰ ਹੀ ਅਗਨੀ ਦੀ ਉਸਤਤਿ ਤੋਂ ਸ਼ੁਰੂ ਹੁੰਦਾ ਹੈ। ਫੇਰ ਅਗਨੀ ਨੂੰ ਐਸ ਤਰ੍ਹਾਂ ਸੰਬੋਧਨ ਕੀਤਾ ਹੈ :

ਹੇ ਅਗਨਿ ਤੂੰ ਸਾਡੇ ਲਈ ਸੁਲਭ ਬਣ, ਜਿਸ ਤਰ੍ਹਾਂ ਇਕ ਪਿਤਾ ਆਪਣੇ ਪੁੱਤਰ ਲਈ (ਹਮੇਸ਼ਾਂ ਮਿਲਣ ਨੂੰ ਤਿਆਰ ਹੁੰਦਾ ਹੈ), ਸਾਡੇ ਕਲਯਾਣ ਲਈ ਸਾਡੇ ਨਾਲ ਰਹੁ।

(ਰਿਗਵੇਦ, II, 1, 9)

ਪਰ ਗੁਰਬਾਣੀ ਵਿਚ ਅਗਨਿ ਨੂੰ ਸੁਤੰਤਰ ਨਹੀਂ ਦਸਿਆ, ਇਸ ਨੂੰ ਹੋਰ ਦੇਵਤਿਆਂ ਦੇ ਨਾਲ ਪਰਮਾਤਮਾ ਦੇ ਹੁਕਮ ਵਿਚ, ਭੈ ਵਿਚ ਭਗਤੀ ਵਿਚ ਦਸਿਆ ਹੈ। ਯਥਾ :

**ਪਉੜੀ ॥ ...**
**ਪਉਣੁ ਪਾਣੀ ਬੈਸੰਤਰੋ ਹੁਕਮਿ ਕਰਹਿ ਭਗਤੀ ॥**
**ਏਨਾ ਨੋ ਭਉ ਅਗਲਾ ਪੂਰੀ ਬਣਤ ਬਣਤੀ ॥ ... ॥ ੩ ॥**

ਰਾਮ. (ਵਾਰ) ਮਹਲਾ ੩, ਸਫ਼ਾ ੯੪੮

ਫੇਰ ਕਿਹਾ ਹੈ :

**ਪਉਣੁ ਪਾਣੀ ਬੈਸੰਤਰੁ ਡਰਪੈ ਡਰਪੈ ਇੰਦ੍ਰੁ ਬਿਚਾਰਾ ॥ ੧ ॥**

ਮਾਰੂ ਮਹਲਾ ੫-੧, ਸਫ਼ਾ ੯੯੮

ਹਿੰਦੂਆਂ ਦੀ ਧਾਰਮਿਕ ਪੂਜਾ ਵਿਚ ਯੱਗ, ਹਵਨ ਆਦਿਕ ਦੇ ਨਾਤੇ ਅਗਨੀ ਦਾ ਵਿਸ਼ੇਸ਼ ਸਥਾਨ ਹੈ। ਗੁਰਬਾਣੀ ਵਿਚ ਯੱਗ ਅਤੇ ਹਵਨ ਆਦਿਕ ਦਾ ਜ਼ਿਕਰ ਹੈ ਪਰ ਯੱਗ ਦੀ ਅੱਗ ਦਾ ਸੰਕੇਤ ਬਹੁਤ ਘਟ ਹੈ। ਇਕ ਥਾਵੇਂ ਇਸ ਦਾ ਇਸ਼ਾਰਾ ਇਸ ਤਰ੍ਹਾਂ ਹੈ :

**ਗੰਗਾ ਕਾ ਉਦਕੁ ਕਰੰਤੇ ਕੀ ਆਗਿ ॥**
**ਗਰੁੜਾ ਖਾਣਾ ਦੂਧ ਸਿਉ ਗਾਡਿ ॥ ੧ ॥**

ਬਸੰਤੁ ਮਹਲਾ ੧-੩, ਸਫ਼ਾ ੧੧੬੯

'ਕਰੰਤੇ ਕੀ ਆਗਿ' ਤੋਂ ਮੁਰਾਦ ਯੱਗ ਦੀ ਅੱਗ ਹੈ। ਕ੍ਰਤੁ: (ऋतु:) ਦੇ ਅਰਥ 'ਯੱਗ' ਹੈ।

ਅਗਨੀ ਦੀ ਉਤਪਤੀ ਬਾਰੇ ਬਹੁਤ ਮਤਭੇਦ ਹੈ। **ਰਿਗ ਵੇਦ** ਵਿਚ ਇਸ ਦੀ ਉਤਪਤੀ ਪਰਮ ਪੁਰਖ ਦੇ ਮੁਖ ਤੋਂ ਹੋਈ ਮੰਨੀ ਗਈ ਹੈ।

(**ਰਿਗਵੇਦ**, X, 90, 13)

ਪੌਰਾਣਿਕ ਸਾਹਿਤ ਅਨੁਸਾਰ ਅਗਨੀ ਧਰਮ ਦਾ ਪੁੱਤਰ ਸੀ। ਇਸ ਦੀ ਮਾਤਾ ਦਾ ਨਾਉਂ ਵਸੁ ਸੀ। ਦੱਖ ਪਰਜਾਪਤੀ ਦੀ ਪੁੱਤਰੀ ਸਵਾਹਾ ਇਸ ਦੀ ਪਤਨੀ ਸੀ। ਸਵਾਹਾ ਤੋਂ ਪਾਵਕ, ਪਵਮਾਨ ਅਤੇ ਸ਼ੁਚਿ ਇਸ ਦੇ ਪੁੱਤਰ ਸਨ।

(**ਸ੍ਰੀਮਦ ਭਾਗਵਤ ਮਹਾਂ ਪੁਰਾਣ**, IV, 1, 60; VI, 6, 4-11)

ਜੋਤਿਸ਼ ਮਤ ਅਨੁਸਾਰ ਸਭ ਤੋਂ ਪਹਿਲਾਂ ਆਕਾਸ਼ ਦੀ ਉਤਪਤੀ ਹੋਈ ਆਕਾਸ਼ ਤੋਂ ਜਲ ਅਤੇ ਜਲ ਤੋਂ ਅਗਨੀ ਦੀ ਉਤਪਤੀ ਹੋਈ ਮੰਨੀ ਜਾਂਦੀ ਹੈ। ਪਰ ਤੈਤੀਰਯ ਉਪਨਿਸ਼ਦ ਅਨੁਸਾਰ ਸਭ ਤੋਂ ਪਹਿਲਾਂ ਆਕਾਸ਼, ਆਕਾਸ਼ ਤੋਂ ਵਾਯੂ ਅਤੇ ਵਾਯੂ ਤੋਂ ਅਗਨੀ ਦੀ ਉਤਪਤੀ ਹੋਈ ਮੰਨੀ ਹੈ।

(**ਤੈਤੀਰਯ ਉਪਨਿਸ਼ਦ**, II, 1)

**ਮਾਰਕੰਡੇ ਪੁਰਾਣ** ਅਨੁਸਾਰ ਅਗਨੀ ਸਪਤ ਰਿਸ਼ੀਆਂ ਵਿਚੋਂ ਇਕ ਰਿਸ਼ੀ ਸੀ।

(**ਮਾਰਕੰਡੇ ਪੁਰਾਣ**, 74, 59)

ਸਾਧਾਰਣ ਤੌਰ ਤੇ ਅਗਨੀ ਦੇ ਤਿੰਨ ਰੂਪ ਮੰਨੇ ਗਏ ਹਨ। ਯਥਾ :

(1) ਦਾਵਾਨਲ, ਜੰਗਲ ਦੀ ਅੱਗ।
(2) ਬੜਵਾਨਲ, ਸਮੁੰਦਰ ਸਥਿਤ ਅੱਗ।
(3) ਜਠਰਾਨਲ, ਪੇਟ ਵਿਚ ਰਹਿਣ ਵਾਲੀ ਅੱਗ।

(**ਵੇਖੋ, ਮਾਰਕੰਡੇ ਪੁਰਾਣ**, ਅਧਿਆਇ, 99)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਾਵਾ ਅਤੇ ਜਠਰਾ ਅਗਨੀ ਦੀਆਂ ਤੁਕਾਂ ਵਿਦਮਾਨ ਹਨ। ਯਥਾ :

(1) **ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ**
**ਹਰਿਆ ਬੂਟੁ ਰਹਿਓ ਰੀ ॥ ... ॥ ੨ ॥**

ਆਸਾ ਮਹਲਾ ੫-੫੧, ਸਫ਼ਾ ੩੮੪

(2) **ਦਾਵਾ ਅਗਨਿ ਰਹੇ ਹਰਿ ਬੂਟ ॥ ... ॥ ੧ ॥**

ਰਾਮ. (ਅਸਟ.) ਮਹਲਾ ੫-੪, ਸਫ਼ਾ ੯੧੪

(3) **ਫਿਰੰਤ ਜੋਨਿ ਅਨੇਕ ਜਠਰਾਗਨਿ**
**ਨਹ ਸਿਮਰੰਤ ਮਲੀਣ ਬੁਧੰ ॥ ... ॥ ੧੬ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੫

ਬੜਵਾਨਲ ਜਾਂ ਬੜਵਾ ਅਗਨੀ ਦਾ ਲਫਜ਼ ਗੁਰਬਾਣੀ ਵਿਚ ਨਹੀਂ ਵਰਤਿਆ ਪਰ ਇਸ ਅੱਗ ਦਾ ਸੰਕੇਤ ਅਰਥਾਂ ਦੀ ਵਿਚਾਰ ਵਿਭਿੰਨਤਾ ਵਿਚ ਮਿਲ ਜਾਂਦਾ ਹੈ। ਯਥਾ :

**ਮਹਾ ਅਗਾਹ ਅਗਨਿ ਕਾ ਸਾਗਰੁ ॥**
**ਗੁਰੁ ਬੋਹਿਥੁ ਤਾਰੇ ਰਤਨਾਗਰੁ ॥ ੨ ॥**

ਆਸਾ ਮਹਲਾ ੫-੨੬, ਸਫ਼ਾ ੩੭੭

ਅਰਥ ਲਈ ਵੇਖੋ, **ਅਗਨਿ (੧੮੨੯-ੳ)**

[**ਸੰਸ.** अग्निः (ਅਗ੍ਨਿ:), **ਪੁ.** ;
**ਪ੍ਰਾ.** अग्गि (**ਅੱਗਿ**), ਇਸ.; **ਗੁਜ., ਮਰਾ., ਹਿੰਦੀ,**
आग (**ਆਗ**), ਇਸ.; ਪੰ. ਅੱਗ, **ਇਸ.**।]

**ਅਗਨਿ.** ਅੱਗ, ਅਗਨੀ । ੧੮੨੦-ੳ

**ਕਲਾ ਉਪਾਇ ਧਰੀ ਜਿਨਿ ਧਰਣਾ ॥**
**ਗਗਨੁ ਰਹਾਇਆ ਹੁਕਮੇ ਚਰਣਾ ॥**
**ਅਗਨਿ ਉਪਾਇ ਈਧਨ ਮਹਿ ਬਾਧੀ**
**ਸੋ ਪ੍ਰਭੁ ਰਾਖੈ ਭਾਈ ਹੇ ॥ ੧ ॥**

ਮਾਰੂ (ਸੋਲਹੇ) ਮਹਲਾ ੫–੧, ਸਫ਼ਾ ੧੦੭੧

**ਭਾਵ :** ਜਿਸ ਨੇ ਪ੍ਰਿਥਵੀ ਪੈਦਾ ਕਰਕੇ ਉਸ ਨੂੰ ਅਪਣੀ ਸ਼ਕਤੀ ਨਾਲ ਕਾਇਮ ਕੀਤਾ, ਹੁਕਮ ਆਸਰੇ ਆਸਮਾਨ ਟਿਕਾਇਆ, **ਅਗਨੀ** ਪੈਦਾ ਕਰਕੇ ਲਕੜੀ ਵਿਚ ਬੰਨ੍ਹ ਕੇ ਰਖੀ, ਉਹੋ ਪ੍ਰਭੂ ਸਭ ਦੀ ਰਖਿਆ ਕਰਦਾ ਹੈ ।

**ਮਤਲਬ :** ਪ੍ਰਿਥਵੀ ਕਿਸੇ ਬਲਦ ਦੇ ਸਹਾਰੇ ਨਹੀਂ ਖੜੋਤੀ, ਹਰੀ ਨੇ ਉਸ ਨੂੰ ਪੈਦਾ ਕਰਕੇ ਸ਼ਕਤੀ ਦੇ ਆਧਾਰ ਉਪਰ ਇਸਥਿਤ ਕੀਤਾ । ਆਸਮਾਨ ਆਪਣੇ ਪੈਰਾਂ ਉਤੇ ਨਹੀਂ ਖੜੋਤਾ, ਹਰੀ ਦੇ ਹੁਕਮ ਦੇ ਆਸਰੇ ਉਤੇ ਖੜੋਤਾ ਹੈ । ਹਰੀ ਦਾ ਹੁਕਮ, ਉਸ ਦੇ ਚਰਣ ਆਧਾਰ ਹਨ । ਅੱਗ ਵੀ ਹਰੀ ਨੇ ਪੈਦਾ ਕੀਤੀ ਹੈ, ਪਰ ਉਸ ਦਾ ਨਿਵਾਸ-ਅਸਥਾਨ ਲਕੜੀ ਵਿਚ ਬੰਨ੍ਹਿਆ ਹੈ । ਹਰੀ ਉਸ ਲਕੜੀ ਦਾ ਰਖਿਅਕ ਹੈ । ਐਸਾ ਸ਼ਕਤੀਵਾਨ ਹਰੀ ਸਭ ਦਾ ਰਖਵਾਲਾ ਹੈ ।

**ਧਰਣਾ,** ਧਰਤੀ ।
**ਹੁਕਮੇ ਚਰਣਾ,** ਹੁਕਮ ਦੇ ਆਸਰੇ ।
**ਈਧਨ,** ਬਾਲਣ, ਲੱਕੜੀ ।
[ਵੇਖੋ, ੧੮੨੦]

**ਅਗਨਿ,** ਜਠਰਾਗਨੀ, ਪੇਟ ਦੀ ਅੱਗ । ੧੮੨੧

**ਸੋ ਕਿਉ ਬਿਸਰੈ ਜਿ ਅਗਨਿ ਮਹਿ ਰਾਖੈ ॥**
**ਗੁਰ ਪ੍ਰਸਾਦਿ ਕੋ ਬਿਰਲਾ ਲਾਖੈ ॥ ... ॥ ੪ ॥**

ਗਉੜੀ (ਸੁਖ.) ਮ: ੫–੨੦, ਸਫ਼ਾ ੨੯੦

**ਭਾਵ :** ਓਹ (ਹਰੀ) ਕਿਉਂ ਭੁੱਲੇ, ਜਿਸ ਨੇ **ਜਠਰਾਗਨੀ** ਵਿਚ ਬਚਾਇਆ ਸੀ ? ਗੁਰੂ ਮਿਹਰ ਨਾਲ ਕੋਈ ਵਿਰਲਾ (ਇਹ ਗਲ) ਸਮਝਦਾ ਹੈ ।

**ਬਿਰਲਾ,** ਵਿਰਲਾ ।
[ਵੇਖੋ, ੧੮੨੦]

**ਅਗਨਿ,** ਪੇਟ ਦੀ ਅਗਨੀ । ੧੮੨੨

**ਜਨਨੀ ਕੇਰੇ ਉਦਰ ਉਦਕ ਮਹਿ**
**ਪਿੰਡੁ ਕੀਆ ਦਸ ਦੁਆਰਾ ॥**
**ਦੇਇ ਅਹਾਰੁ ਅਗਨਿ ਮਹਿ ਰਾਖੈ**
**ਐਸਾ ਖਸਮੁ ਹਮਾਰਾ ॥ ੧ ॥**

ਆਸਾ ਧੰਨਾ–੩, ਸਫ਼ਾ ੪੮੮

**ਵੇਖੋ, ਉਦਕ (੨੪੮)**

[ਵੇਖੋ, ੧੮੨੦]

**ਅਗਨਿ,** ਕਾਮ ਦੀ ਤਪਸ਼, ਕਾਮ ਰੂਪੀ ਅੱਗ । ੧੮੨੩

**ਗੁਰ ਹਿਵ ਸੀਤਲੁ ਅਗਨਿ ਬੁਝਾਵੈ ॥**
**ਸੇਵਾ ਸੁਰਤਿ ਬਿਭੂਤ ਚੜਾਵੈ ॥ ... ॥ ੪ ॥**

ਆਸਾ (ਅਸਟ.) ਮਹਲਾ ੧–੧, ਸਫ਼ਾ ੪੧੧

**ਭਾਵ :** ਗੁਰੂ ਹੈ ਬਰਫ਼ (ਵਾਂਙ) ਸੀਤਲ । (ਉਸ ਦੀ ਠੰਡਕ ਨਾਲ) **ਕਾਮ ਰੂਪੀ ਅੱਗ** ਬੁਝਾ ਲਵੇ, (ਫੇਰ ਸਰੀਰ ਉਪਰ) ਸੁਆਹ ਮਲਣ (ਦੀ ਥਾਂ) ਸੇਵਾ ਦਾ ਸੁਭਾ ਬਣਾਵੇ ।

**ਮਤਲਬ :** ਸੱਚੇ ਗੁਰੂ ਦੀ ਸੁਹਬਤ ਠੰਡੀ ਤਾਸੀਰ ਵਾਲੀ ਹੈ, ਇਸ ਨਾਲ ਕਾਮ ਦੀ ਅੱਗ ਬੁਝ ਜਾਂਦੀ ਹੈ ਅਤੇ ਉਹ ਜੋਗੀ ਜੋ ਪਿੰਡੇ ਉਪਰ ਸੁਆਹ ਮਲ ਕੇ ਬੈਠਦਾ ਸੀ ਅਤੇ ਐਸ ਤਰ੍ਹਾਂ ਨਿਕੰਮਾ ਹੋ ਕੇ ਅਪਣੀ ਰੋਜ਼ੀ ਲਈ ਦੂਜਿਆਂ ਉਪਰ ਭਾਰੂ ਹੁੰਦਾ ਸੀ, ਅਪਣਾ ਸੁਭਾ ਬਦਲ ਲੈਂਦਾ ਹੈ । ਉਸ ਦੇ ਅੰਦਰ ਜਾਗ ਆ ਜਾਂਦੀ ਹੈ, ਉਸ ਦੀ ਰੁੱਚੀ ਸੇਵਾ ਅਤੇ ਪਰਉਪਕਾਰ ਵਾਲੀ ਹੋ ਜਾਂਦੀ ਹੈ ।

**ਹਿਵ,** ਬਰਫ਼ । **ਸੀਤਲੁ,** ਠੰਡਾ ।
**ਬਿਭੂਤ,** ਸੁਆਹ, ਭਸਮ । **ਚੜਾਵੈ,** ਮਲੇ ।
[ਵੇਖੋ, ੧੮੨੦]

**ਅਗਨਿ,** ਤ੍ਰਿਸ਼ਨਾ ਰੂਪੀ ਅਗਨੀ । ੧੮੨੪

**ਅਗਨਿ ਮਰੈ ਜਲੁ ਲੋੜਿ ਲਹੁ**
**ਵਿਣੁ ਗੁਰ ਨਿਧਿ ਜਲੁ ਨਾਹਿ ॥**
**ਜਨਮਿ ਮਰੈ ਭਰਮਾਈਐ**
**ਜੇ ਲਖ ਕਰਮ ਕਮਾਹਿ ॥ ... ॥ ੯ ॥**

ਸਲੋਕ (ਵਧੀਕ.) ਮਹਲਾ ੧, ਸਫ਼ਾ ੧੪੧੧

**ਭਾਵ : ਤ੍ਰਿਸ਼ਨਾ ਰੂਪੀ ਅਗਨੀ** ਨੂੰ ਬੁਝਾਣ ਲਈ (ਨਾਮ ਰੂਪ) ਜਲ ਲੱਭੋ, ਇਹ ਜਲ (ਨਾਮ) ਗੁਰੂ ਸਰੋਵਰ ਤੋਂ ਬਿਨਾਂ ਨਹੀਂ ਮਿਲਦਾ। (ਨਾਮ ਤੋਂ ਬਿਨਾਂ) ਕੀਤੇ ਲੱਖਾਂ ਕਰਮਾਂ ਦਾ ਫਲ ਕੇਵਲ ਜਨਮ ਮਰਨ ਦੇ ਚੱਕਰ ਵਿਚ ਭਟਕਦੇ ਰਹਿਣਾ ਹੀ ਹੈ।

[ਵੇਖੋ, ੧੮੨੦]

**ਅਗਨਿ,** (ਤ੍ਰਿਸ਼ਨਾ ਰੂਪੀ) ਅਗਨੀ। ੧੮੨੫

**ਹਰਿ ਕੇ ਸੰਤ ਜਪਿਓ ਮਨਿ ਹਰਿ ਹਰਿ**
**ਲਗਿ ਸੰਗਤਿ ਸਾਧ ਜਨਾ ਕੀ ॥**
**ਦਿਨੀਅਰੁ ਸੂਰੁ ਤ੍ਰਿਸਨਾ ਅਗਨਿ ਬੁਝਾਨੀ**
**ਸਿਵ ਚਰਿਓ ਚੰਦੁ ਚੰਦਾਕੀ ॥ ੩ ॥**

ਧਨਾਸ. ਮਹਲਾ ੪–੬, ਸਫ਼ਾ ੬੬੮

**ਭਾਵ :** ਸਾਧੂ ਜਨਾਂ ਦੀ ਸੰਗਤ ਵਿਚ ਮਿਲ ਕੇ ਹਰੀ ਦੇ ਸੰਤਾਂ ਨੇ ਮਨ ਵਿਚ ਹਰੀ ਦਾ ਨਾਮ ਜਪਿਆ। **ਤ੍ਰਿਸ਼ਨਾ ਰੂਪੀ ਅਗਨੀ,** ਜੋ ਸੂਰਜ ਅਤੇ ਧੁੱਪ ਵਾਂਙ ਤਪਾਂਦੀ ਸੀ, ਬੁਝ ਗਈ। ਕਲਿਆਣ ਰੂਪ ਚੰਦ ਚੜ੍ਹ ਪਿਆ, ਉਸ ਨੇ ਚਾਂਦਨੀ ਕਰ ਦਿਤੀ (ਠੰਡ ਵਰਤਾ ਦਿਤੀ)।

**ਦਿਨੀਅਰੁ,** ਸੂਰਜ। **ਸੂਰੁ,** ਸੂਰਜ, ਧੁੱਪ।
**ਸਿਵ,** ਕਲਿਆਣ। **ਚੰਦਾਕੀ,** ਚਾਂਦਨੀ।

[ਵੇਖੋ, ੧੮੨੦]

**ਅਗਨਿ,** (ਤ੍ਰਿਸ਼ਨਾ ਰੂਪੀ) ਅੱਗ। ੧੮੨੬

**ਇਕੁ ਤਿਲੁ ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ ॥**
**ਕਿਉ ਦਰਗਹ ਪਤਿ ਪਾਈਐ ਜਾ ਹਰਿ ਨ ਵਸੈ ਮਨ ਮਾਹਿ ॥**
**ਗੁਰਿ ਮਿਲਿਐ ਸੁਖੁ ਪਾਈਐ ਅਗਨਿ ਮਰੈ ਗੁਣ ਮਾਹਿ ॥ ੧ ॥**

ਸਿਰੀ. ਮਹਲਾ ੧–੨੦, ਸਫ਼ਾ ੨੧

**ਭਾਵ :** ਜੇ (ਸਾਨੂੰ) ਇਕ ਛਿਨ ਭਰ ਪਿਆਰਾ (ਵਾਹਿਗੁਰੂ) ਭੁੱਲ ਜਾਵੇ ਤਾਂ ਮਨ ਵਿਚ (ਇਕ) ਵੱਡੀ ਬੀਮਾਰੀ (ਤੁੱਲ ਬੇਚੈਨੀ) ਲੱਗ ਪੈਂਦੀ ਹੈ, (ਇਹ ਦਸ਼ਾ ਤਾਂ ਏਥੇ ਹੁੰਦੀ ਹੈ ਤੇ ਨਾਲ ਅੱਗੇ ਦਾ ਫਿਕਰ ਪੈ ਜਾਂਦਾ ਹੈ ਕਿ) ਦਰਗਾਹ ਵਿਚ ਆਦਰ ਕਿਸ ਤਰ੍ਹਾਂ ਪਾਵਾਂਗੇ ਜਦ ਕਿ (ਏਥੇ ਵਾਹਿਗੁਰੂ) ਮਨ ਵਿਚ (ਵਸਨੀਕ ਵਾਂਙੂ) ਵੱਸ ਨਹੀਂ ਪੈਂਦਾ। (ਪ੍ਰਸ਼ਨ : ਇਹ ਦੁੱਖ ਨਵਿਰਤ ਕਿਵੇਂ ਹੋਵੇ ? ਉੱਤਰ : ਸਾਂਈਂ ਦਾ ਦਿਲੋਂ ਵਿਸਾਰਨਾ ਕਿਸੇ ਤ੍ਰਿਸ਼ਨਾ ਦੀ ਛੁਹ ਤੋਂ ਹੁੰਦਾ ਹੈ। ਇਹ ਤ੍ਰਿਸ਼ਨਾ ਦੀ) **ਅੱਗ** (ਵਾਹਿਗੁਰੂ ਦੇ) ਗੁਣਾਨੁਵਾਦ ਵਿਚ (ਲੱਗਿਆਂ) ਮਰਦੀ ਹੈ, (ਤੇ ਇਹ ਦਾਤ) ਗੁਰੂ ਦੇ ਮਿਲਿਆਂ (ਮਿਲਦੀ ਹੈ ਤਾਂ ਮਨ ਦਾ ਰੋਗ ਹਟਕੇ) ਸੁਖ ਪਾਈਦਾ ਹੈ।

(**ਸੰਥਜਾ**, ਸਫ਼ਾ ੩੦੨–੦੩)

[ਵੇਖੋ, ੧੮੨੦]

**ਅਗਨਿ,** ਅਗਨੀ, ਜਲਨ। ੧੮੨੭

**ਨੀਲ ਅਨੀਲ ਅਗਨਿ ਇਕਠਾਈ ॥**
**ਜਲਿ ਨਿਵਰੀ ਗੁਰਿ ਬੂਝ ਬੁਝਾਈ ॥**
**ਮਨੁ ਦੇ ਲੀਆ ਰਹਸਿ ਗੁਣ ਗਾਈ ॥ ੩ ॥**

ਗਉੜੀ ਗੁਆ. (ਅਸਟ.) ਮਹਲਾ ੧–੨, ਸਫ਼ਾ ੨੨੧

**ਭਾਵ : ਅਗਨੀ** (ਜੋ ਅੰਦਰ ਦੋ ਰੂਪਾਂ ਵਿਚ ਬਲਦੀ ਸੀ, ਇਕ ਤਾਂ ਸੀ) ਨੀਲ (= ਮੈਲੇ ਭਾਵਾਂ ਵਾਲੀ ਤੇ ਦੂਜੀ ਸੀ) ਅਨੀਲ (= ਚੰਗੇ ਭਾਵਾਂ ਵਾਲੀ। ਇਹ ਦੋ ਪ੍ਰਕਾਰ ਦੀ ਅਗਨੀ) ਇਕ ਥਾਵੇਂ (ਇਸ ਮਨ ਵਿਚ ਇਕੱਠੀ) ਬਲ ਰਹੀ ਸੀ। ਗੁਰੂ ਨੇ (ਐਸੀ) ਸਮਝ ਦਿਤੀ (ਕਿ ਉਹ ਸਾਰੀ) ਜਲਨ ਬੁਝ ਗਈ (ਭਾਵ ਗੁਰੂ ਹੈ ਜੋ ਇਸ ਅੱਗ ਨੂੰ ਬੁਝਾ ਦੇਂਦਾ ਹੈ। ਇਹ ਰਹਸ =) ਅਨੰਦ (ਗੁਰੂ ਨੂੰ) ਮਨ ਅਰਪਣ ਕਰਕੇ ਲੀਤਾ ਹੈ, (ਤੇ ਹੁਣ ਉਸ) ਆਨੰਦ ਵਿਚ ਗੁਣ ਗਾ ਰਹੇ ਹਾਂ।

(**ਸੰਥਜਾ**, ਸਫ਼ਾ ੧੩੮੧)

**ਨੀਲ,** ਨੀਲ ਇਕ ਪ੍ਰਕਾਰ ਦਾ ਨੀਲਾ ਰੰਗ ਹੈ। ਗੂੜ੍ਹੇ ਨੀਲੇ ਕਾਲੇ ਨੂੰ ਵੀ ਨੀਲ ਯਾ ਨੀਲਾ ਕਹਿ ਲੈਂਦੇ ਹਨ। ਮੁਰਾਦੀਆ ਅਰਥ ਹਨ : ਮਾਯਾ, ਮਾਯਕ ਤੇ ਪਾਪਮਈ। ਉਹ ਤ੍ਰਿਸ਼ਨਾ ਜਿਸ ਦੇ ਪੁਗਾਉਣ ਵਿਚ ਪਾਪ ਪੁੰਨ ਵਿਹਿਤ ਅਵਿਹਿਤ ਦੀ ਪਰਵਾਹ ਨਾ ਕੀਤੀ ਜਾਵੇ।

**ਅਨੀਲ,** ਜੋ ਨੀਲਾ ਨਾ ਹੋਵੇ = ਬੇ ਰੰਗ, ਚਿੱਟਾ। ਮੁਰਾਦੀਆ ਅਰਥ ਹਨ : ਅਮਾਯਕ। ਪਾਪ ਰਹਿਤ ਯਾ ਗੁਨਾਹ ਤੋਂ ਬਿਨਾਂ। ਅਥਵਾ ਉਹ ਤ੍ਰਿਸ਼ਨਾ, ਜਿਸ ਦੇ ਪੁਗਾਉਣ ਵਿਚ ਪਾਪ ਤੋਂ ਪ੍ਰਹੇਜ਼ ਕੀਤਾ ਜਾਵੇ।

**ਨੀਲ ਅਨੀਲ,** ਮੈਲਾ ਤੇ ਮੈਲ ਤੋਂ ਬਿਨਾਂ। ਪਾਪ ਵਾਲਾ ਯਾ ਪਾਪ ਰਹਤਤਾ ਵਾਲਾ।

(**ਸੰਥਜਾ**, ਸਫ਼ਾ ੧੩੮੫–੮੬)

[ਵੇਖੋ, ੧੮੨੦]

**ਅਗਨਿ,** ਅੱਗ (ਤ੍ਰਿਸ਼ਨਾ)। ੧੮੨੮

**ਸਲੋਕੁ ਮ: ੧ ॥ ...**
**ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ ॥ ੧ ॥**

ਆਸਾ (ਵਾਰ) ਮਹਲਾ ੧–੧੩, ਸਫ਼ਾ ੪੭੦

**ਭਾਵ :** ਕਲਿਜੁਗ ਵਿਚ (ਸਰੀਰ ਰੂਪੀ) ਰਥ **ਅੱਗ (ਤ੍ਰਿਸ਼ਨਾ)** ਦਾ ਹੋ ਗਿਆ ਤੇ (ਸਰੀਰ ਦੇ ਅੰਦਰ) ਝੂਠ (ਦੀ ਪ੍ਰੇਰਣਾ) ਅੱਗੇ ਰਥਵਾਹੀ ਹੋ ਗਈ।

**(ਪੰਜ ਗ੍ਰੰਥੀ ਸਟੀਕ)**

**ਮਤਲਬ :** ਇਸ ਤੁਕ ਨਾਲ ਸੰਬੰਧਤ ਸਲੋਕ ਇਉਂ ਹੈ :

**ਸਲੋਕੁ ਮ: ੧ ॥**
**ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ ॥**
**ਜੁਗੁ ਜੁਗੁ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ ॥**
**ਸਤਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ ॥**
**ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ ॥**
**ਦੁਆਪੁਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ ॥**
**ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ ॥ ੧ ॥**

ਆਸਾ (ਵਾਰ) ਮਹਲਾ ੧–੧੩, ਸਫ਼ਾ ੪੭੦

ਮਨੁੱਖ ਦੀ ਜ਼ਿੰਦਗੀ ਨੂੰ ਰਥ ਯਾਤਰਾ ਦੇ ਰੂਪਕ ਵਿਚ ਵਰਣਨ ਕੀਤਾ ਹੈ। ਸਰੀਰ ਨੂੰ ਰਥ ਕਿਹਾ ਹੈ, ਅੰਤਹਕਰਣ ਵਿਚ ਜੋ ਵਾਸ਼ਨਾਵਾਂ ਵਸਦੀਆਂ ਹਨ, ਉਨ੍ਹਾਂ ਦੀ ਗੰਢ ਨੂੰ ਰਥਵਾਹੀ ਗਿਣਿਆ ਹੈ, ਜੀਵਾਤਮਾ ਯਾਤਰੂ ਹੈ ਜੋ ਰੂਹਾਨੀ ਉਨਤੀ ਦੀ ਯਾਤਰਾ ਕਰ ਰਿਹਾ ਹੈ। ਜਿਸ ਤਰ੍ਹਾਂ ਯਾਤਰਾ ਦੀ ਸਫ਼ਲ ਪੂਰਣਤਾ ਰਥ ਅਤੇ ਰਥਵਾਹੀ ਦੇ ਉਪਰ ਨਿਰਭਰ ਹੁੰਦੀ ਹੈ, ਇਸ ਤਰ੍ਹਾਂ ਆਤਮਕ ਉੱਨਤੀ ਲਈ ਅੰਤਹਕਰਣ ਵਿਚ ਵੱਸਣ ਵਾਲੀਆਂ ਵਾਸ਼ਨਾਵਾਂ (ਜੋ ਕਰਮਾਂ ਦੀਆਂ ਪ੍ਰੇਰਕ ਹਨ) ਦਾ ਨਵਿਰਤ ਹੋਣਾ ਜ਼ਰੂਰੀ ਹੈ। ਅੱਜ ਕਲ ਦੇ ਜ਼ਮਾਨੇ ਵਿਚ ਜ਼ਾਹਿਰਾ ਤੌਰ ਤੇ ਪਿਛਲੇ ਜੁਗਾਂ ਦੇ ਮੁਕਾਬਲੇ ਤੇ ਆਤਮਕ ਜੀਵਨ ਬਸਰ ਕਰਨਾ ਜ਼ਜਾਦਾ ਮੁਸ਼ਕਿਲ ਹੈ, ਪਰ ਮੁਕਤੀ ਦੇ ਖਿਆਲ ਤੋਂ ਇਹ ਗੱਲ ਗ਼ਲਤ ਹੈ। ਚਾਰ ਜੁਗਾਂ ਦੀ ਧਾਰਮਕ ਅਵਸਥਾ ਵਿਚ ਭੇਦ ਹੁੰਦਿਆਂ ਹੋਇਆਂ ਵੀ ਮੋਖ ਪ੍ਰਾਪਤੀ ਦੇ ਅਵਸਰ ਮਨੁੱਖ ਲਈ ਇਕੋ ਜੇਹੇ ਹਨ।

ਸਤਿਜੁਗ ਦਾ ਨਿਸ਼ਾਨਾ ਧਰਮ ਸੀ, ਤ੍ਰੇਤੇ ਦਾ ਸੂਰਮਗਤੀ ਪਰ ਦੁਆਪੁਰ ਵਿਚ ਜੋ ਨਿਸ਼ਾਨਾ ਮਨੁੱਖ ਦੇ ਕਰਤਵਾਂ ਨੂੰ ਪ੍ਰੇਰਨ ਲਗਾ ਉਹ 'ਸਾਕਾਮ ਸਿੱਧੀ' ਦਾ ਆਦਰਸ਼ ਸੀ।

ਕਲਜੁਗ ਵਿਚ ਤਬਦੀਲੀ ਹੋਰ ਵਧੇਰੇ ਹੋ ਗਈ। **ਮਨੁੱਖ ਦੇ ਸਰੀਰਕ ਕਰਤੱਵ ਤ੍ਰਿਸ਼ਨਾ ਦੀ ਅੱਗ ਨਾਲ ਭੜਕ ਉਠੇ। ਜੋ ਕੰਮ ਵੀ ਮਨੁੱਖ ਨੇ ਕੀਤਾ ਕੂੜ ਦੀ ਪ੍ਰੇਰਨਾ ਕਰਕੇ ਕੀਤਾ,** ਇਸ ਕਰਕੇ ਸਰੀਰ ਦੀ ਸਾਰੀ ਕ੍ਰਿਆ ਮੋਹ ਮਾਇਆ ਦੀ ਤਪਸ਼ ਵਾਲੀ ਹੋ ਗਈ।

ਇਨ੍ਹਾਂ ਜੁਗਾਂ ਦੇ ਕਥਨ ਵਿਚ ਸਿਧਾਂਤਕ ਗਲ ਇਹ ਹੈ ਕਿ ਪਾਰ ਉਤਾਰੇ ਲਈ ਸਭ ਤੋਂ ਉੱਤਮ ਚੀਜ਼ ਨਾਮ ਹੈ। ਚਾਰੇ ਜੁਗਾਂ ਵਿਚ ਇਹ ਮੁਕਤੀ ਦਾ ਸਾਧਨ ਹੈ। ਕਲਜੁਗ ਵਿਚ ਵੀ ਏਸੇ ਹੀ ਦੁਆਰਾ ਮੋਖ ਪ੍ਰਾਪਤ ਹੁੰਦੀ ਹੈ। ਯਥਾ :

**ਜੁਗ ਚਾਰੇ ਨਾਮੁ ਉਤਮੁ ਸਬਦੁ ਬੀਚਾਰਿ ॥**
**ਕਲਿ ਮਹਿ ਗੁਰਮੁਖਿ ਉਤਰਸਿ ਪਾਰਿ ॥ ੭ ॥**

ਗਉੜੀ (ਅਸਟ.) ਮਹਲਾ ੩–੧, ਸਫ਼ਾ ੨੨੯

ਕਿਉਂਕਿ ਨਾਮ ਸਿਮਰਨ ਨਾਲ ਉਨ੍ਹਾਂ ਸੂਖਮ ਵਾਸ਼ਨਾਵਾਂ ਦੀ ਨਿਵਿਰਤੀ ਹੋ ਜਾਂਦੀ ਹੈ ਜੋ ਜੁਗਾਂ ਤੇ ਜੁਗਾਂਤਰਾਂ ਵਿਚ ਜੀਵਾਤਮਾਂ ਨੂੰ ਜਨਮਾਂ ਵਿਚ ਭਟਕਾਉਂਦੀਆਂ ਰਹਿੰਦੀਆਂ ਹਨ। ਯਥਾ :

**ਬਾਸਨਾ ਬੱਧਾ ਆਵੈ ਜਾਵੈ ॥**

(ਵਾਰਾਂ ਭਾਈ ਗੁਰਦਾਸ, I, 15)

ਇਨ੍ਹਾਂ ਵਾਸ਼ਨਾਵਾਂ ਦੀ ਨਵਿਰਤੀ 'ਧਰਮ', 'ਜੋਰ', 'ਸਤ' ਆਦਿਕ ਆਦਰਸ਼ਾਂ ਦੇ ਮਗਰ ਲਗਿਆਂ ਨਹੀਂ ਹੁੰਦੀ। ਇਹ ਆਦਰਸ਼ ਆਪਣੇ ਅਸਲੇ ਵਿਚ ਉਨ੍ਹਾਂ ਵਾਸ਼ਨਾਵਾਂ ਤੋਂ ਹੀ ਉਪਜਦੇ ਹਨ ਜੋ ਮਨੁੱਖ ਨੂੰ ਕਿਸਮ ਕਿਸਮ ਦੇ ਭੁਲੇਖਿਆਂ ਹੇਠ ਭੋਗ ਭੁਗਵਾਉਂਦੀਆਂ ਹਨ।

ਕਠ ਉਪਨਿਸ਼ਦ ਵਿਚ ਵੀ ਰਥ ਦਾ ਅਲੰਕਾਰ ਆਇਆ ਹੈ, ਪਰ ਗੁਰ ਨਾਨਕ ਦੇਵ ਜੀ ਦਾ ਇਹ ਅਲੰਕਾਰ ਕੁਛ ਵਿਲੱਖਣ ਹੈ। ਉਥੇ ਰੂਪਕ ਇਹ ਹੈ ਕਿ ਸਰੀਰ ਰਥ ਹੈ, ਆਤਮਾ ਰਥੀ ਹੈ, ਬੁੱਧੀ ਸਾਰਥੀ ਹੈ, ਮਨ ਲਗਾਮ ਹੈ, ਇੰਦ੍ਰੀਆਂ ਘੋੜੇ ਹਨ, ਵਿਸ਼ਿਆਂ ਦੀ ਸੜਕ ਹੈ, ਜਿਸ ਪਰ ਇਹ ਜਾ ਰਿਹਾ ਹੈ। ਜਦ ਆਤਮਾ ਇਨ੍ਹਾਂ ਨਾਲ ਯੁਕਤ ਹੈ ਤਾਂ ਭੋਗਤਾ ਹੈ, ਉਹ ਪਰਮ ਪਦ ਤੇ ਨਹੀਂ ਪਹੁੰਚ ਸਕਦਾ ਸਗੋਂ ਸੰਸਾਰ (= ਜਨਮ ਮਰਨ) ਵਿਚ ਰਹਿੰਦਾ ਹੈ, ਪਰ ਜਿਸ ਆਤਮਾ ਦਾ 'ਵਿਗਿਆਨ' ਸਾਰਥੀ ਹੈ ਤੇ ਮਨ ਵਸ ਵਿਚ ਹੈ ਉਹ ਪਰਮ ਪਦ ਤੇ ਜਾ ਟਿਕਦਾ ਹੈ।

ਗੁਰੂ ਨਾਨਕ ਦੇਵ ਜੀ ਰਥ ਦੇ ਰੂਪਕ ਵਿਚ ਏਸ ਪਾਸੇ ਵਲ ਲਿਜਾ ਰਹੇ ਹਨ ਕਿ ਸੂਖਮ ਵਾਸ਼ਨਾਵਾਂ ਜੋ ਅੰਤਹਕਰਣ ਵਿਚ ਵਸਦੀਆਂ ਹਨ ਉਹ ਵਿਸ਼ਿਆਂ ਤੋਂ ਅਸੰਗ ਹੋ ਕੇ ਵੀ ਨਹੀਂ ਹਟਦੀਆਂ ਤੇ ਚਾਰੇ ਜੁਗਾਂ ਵਿਚ ਨਹੀਂ ਹਟਦੀਆਂ। ਉਨ੍ਹਾਂ ਨੂੰ ਹਟਾਉਣ ਦਾ ਤ੍ਰੀਕਾ ਉਹ ਨਹੀਂ ਜੋ ਤ੍ਰੀਕਾ ਕਠ ਉਪਨਿਸ਼ਦ ਨੇ ਦਸਿਆ ਹੈ। ("ਘੋੜੇ ਰੂਪੀ ਇੰਦ੍ਰੀਆਂ ਨੂੰ ਵਿਸ਼ਯ ਰੂਪੀ ਸੜਕ ਤੋਂ ਅਸੰਗ ਕਰਕੇ ਮਨ ਵਿਚ ਲਯ ਕਰੇ, ਫੇਰ ਮਨ ਨੂੰ ਬੁਧਿ ਵਿਚ ਲਯ ਕਰੇ। ਏਸ ਤਰ੍ਹਾਂ ਦਰਜੇ ਵਾਰ ਵਧਦੇ ਵਧਦੇ ਆਤਮਾ ਵਿਚ ਲੀਨ ਹੋ ਜਾਵੇ।" (**ਕਠ ਉਪਨਿਸ਼ਦ**, I, 3, 13) )
ਪਰੰਤੂ ਉਪਦੇਸ਼ ਮਨ ਨੂੰ ਨਾਮ ਸਿਮਰਨ ਦੇ ਵਿਚ ਰੰਗਣ ਦਾ ਹੈ।

'ਬੁਧ ਸਾਹਿਤਯ' ਵਿਚ ਵੀ ਰਥ ਦਾ ਅਲੰਕਾਰ ਵਰਤਿਆ ਗਿਆ ਹੈ। ਮਲਿੰਦ ਬਾਦਸ਼ਾਹ ਅਤੇ ਨਾਗ ਸੇਨ ਦੀ ਪ੍ਰਸ਼ਨੋਤਰੀ ਵਿਚ 'ਰਥ ਕੀ ਚੀਜ਼ ਹੈ, ਇਸ ਉਪਰ ਬਹਿਸ ਹੈ। ਇਹ ਵਾਰਤਾਲਾਪ ਏਸ ਸਿੱਟੇ ਪਰ ਪੁਜਦੀ ਹੈ ਕਿ 'ਰਥ' ਆਪਣੇ ਆਪ

ਵਿਚ ਕੁਛ ਚੀਜ਼ ਨਹੀਂ ਅਤੇ ਫੇਰ ਏਹੋ ਦ੍ਰਿਸ਼ਟਾਂਤ ਆਤਮਾ ਦੀ ਅਣਹੋਂਦ ਉਪਰ ਘਟਾਇਆ ਹੈ (ਦੇਖੋ, Malinda, II, I, I)। ਏਸ ਪ੍ਰਸ਼ਨੋਤਰੀ ਵਿਚ ਉਪਨਿਸ਼ਦ ਵਾਲਾ ਰਥ ਦਾ ਰੂਪਕ ਨਹੀਂ ਵਰਤਿਆ। ਪਲਾਤੂਸ (Plato) ਨੇ ਵੀ ਰਥ ਦਾ ਦ੍ਰਿਸ਼ਟਾਂਤ ਲੀਤਾ ਹੈ। ਇਹ ਉਪਨਿਸ਼ਦ ਦੇ ਖਿਆਲ ਦੇ ਜ਼ਿਆਦਾ ਨਜ਼ਦੀਕ ਹੈ। ਫਰਕ ਇਤਨਾ ਹੈ ਕਿ ਉਪਨਿਸ਼ਦ (ਵਿਸ਼ਿਆਂ ਦੀ ਸੜਕ ਉਤੋਂ) ਅਸੰਗ ਹੋਣ ਦਾ ਉਪਦੇਸ਼ ਕਰਦਾ ਹੈ, ਪਲਾਤੂਸ ਦਾ ਸਿੱਧਾਂਤ ਮਨ ਨੂੰ ਸੋਧਣ ਦੇ ਉਪਾਉ ਦੱਸਣ ਦਾ ਹੈ।

(**ਪੰਜ ਗ੍ਰੰਥੀ ਸਟੀਕ**, ਆਧਾਰਤ)

**ਰਥੁ,** ਇਕ ਸਵਾਰੀ ਦੀ ਗੱਡੀ, ਸਰੀਰ।

**ਰਥਵਾਹੁ,** ਰਥਵਾਹੀ, ਸਾਰਥੀ।

[ਵੇਖੋ, ੧੮੨੦]

**ਅਗਨਿ,** ਪਿਆਸ। ੧੮੨੯

**ਮਾਧਉ ਜਲ ਕੀ ਪਿਆਸ ਨ ਜਾਇ ॥**
**ਜਲ ਮਹਿ ਅਗਨਿ ਉਠੀ ਅਧਿਕਾਇ ॥ ੧ ॥ ਰਹਾਉ ॥**

ਗਉੜੀ ਕਬੀਰ–੨, ਸਫ਼ਾ ੩੨੩

**ਭਾਵ :** ਹੇ ਮਾਧੋ ! ਨਾਮ ਜਲ ਦੀ ਤ੍ਰਿਖਾ ਨਹੀਂ ਲਹਿੰਦੀ। ਇਸ ਜਲ ਵਿਚ, (ਜਿਸ ਵਿਚ ਤ੍ਰਿਸ਼ਨਾ ਦੀ ਅੱਗ ਸ਼ਮਨ ਹੋ ਗਈ ਸੀ, ਤੇਰੇ ਨਾਲ ਤ੍ਰਿੱਖੇ ਪਿਆਰ ਦੀ ਅਗਨਿ =) **ਪਿਆਸ** (ਹੋਰ) ਵਧੇਰੇ ਭੜਕ ਪਈ ਹੈ।

[ਵੇਖੋ, ੧੮੨੦]

**ਅਗਨਿ,** ਅਗਨੀ। ੧੮੨੯ (ੳ)

**ਮਹਾ ਅਗਾਹ ਅਗਨਿ ਕਾ ਸਾਗਰੁ ॥**
**ਗੁਰੁ ਬੋਹਿਥੁ ਤਾਰੇ ਰਤਨਾਗਰੁ ॥ ੨ ॥**

ਆਸਾ ਮਹਲਾ ੫–੨੬, ਸਫ਼ਾ ੩੭੭

**ਭਾਵ : ਅਗਨੀ** ਦਾ ਸਮੁੰਦਰ ਤਰਨਾ (ਬੜਾ ਕਠਨ ਹੈ, ਤਰਿਆ ਨਹੀਂ ਜਾ ਸਕਦਾ, ਕਿਉਂਕਿ) ਬੜਾ ਅਗਾਧ ਹੈ, ਗੁਰੂ ਜੋ (ਗੁਣਾਂ ਰੂਪੀ) ਰਤਨਾਂ ਦੀ ਖਾਣ ਹੈ ਜਹਾਜ਼ ਬਣ ਕੇ (ਇਸ ਅਗਨਿ ਸਾਗਰ ਤੋਂ) ਤਾਰਦਾ ਹੈ।

(**ਸੰਥਜਾ,** ਸਫ਼ਾ ੨੩੭੨)

[ਵੇਖੋ, ੧੮੨੦]

**ਅਗਨਿ,** ਅੱਗ ਦੇ। ੧੮੩੦

**ਗਤੁ ਭਰਮ ਮੋਹ ਬਿਕਾਰ ਬਿਨਸੇ**
**ਜੋਨਿ ਆਵਣ ਸਭ ਰਹੇ ॥**
**ਅਗਨਿ ਸਾਗਰ ਭਏ ਸੀਤਲ**
**ਸਾਧ ਅੰਚਲ ਗਹਿ ਰਹੇ ॥ ... ॥ ੨ ॥**

ਆਸਾ (ਛੰਤ) ਮਹਲਾ ੫–੯, ਸਫ਼ਾ ੪੫੮

**ਭਾਵ :** ਭਰਮ ਅਤੇ ਮੋਹ ਨਾਸ਼ ਹੋ ਗਏ, ਵਿਕਾਰ ਦੂਰ ਹੋ ਗਏ, ਜੂਨੀਆਂ ਵਿਚ ਪੈਣਾ ਸਭ ਰਹਿ ਗਿਆ। ਸਾਧੂ ਦਾ ਲੜ ਫੜ ਲਿਆ ਹੈ, (ਚਿੰਤਾ ਰੂਪੀ) **ਅੱਗ ਦੇ** ਸਾਗਰ ਸੀਤਲ ਹੋ ਗਏ ਹਨ।

**ਅਗਨਿ ਸਾਗਰ,** ਅੱਗ ਦੇ ਸਮੁੰਦਰ (ਚਿੰਤਾ ਫਿਕਰ ਆਦਿ)।

[ਵੇਖੋ, ੧੮੨੦]

**ਅਗਨਿ,** ਅੱਗ ਦੇ। ੧੮੩੧

**ਗੁਰ ਕੇ ਚਰਣ ਰਿਦੈ ਉਰਿਧਾਰਿ ॥**
**ਅਗਨਿ ਸਾਗਰੁ ਜਪਿ ਉਤਰਹਿ ਪਾਰਿ ॥ ੨ ॥**

ਗਉੜੀ ਮਹਲਾ ੫–੧੩੦, ਸਫ਼ਾ ੧੯੨

ਵੇਖੋ, **ਉਤਰਹਿ** (੨੧੨)

**ਅਗਨਿ ਸਾਗਰੁ,** ਤ੍ਰਿਸ਼ਨਾ ਰੂਪੀ ਅੱਗ ਦੇ ਸਮੁੰਦਰ ਨੂੰ।

[ਵੇਖੋ, ੧੮੨੦]

**ਅਗਨਿ,** ਜਠਰਾ ਅਗਨੀ ਦੇ। ੧੮੩੨

**ਅਗਨਿ ਕੁੰਟ ਮਹਿ ਉਰਧ ਲਿਵ ਲਾਗਾ**
**ਹਰਿ ਰਾਖੈ ਉਦਰ ਮੰਝਾਰਾ ॥**
**ਸੋ ਐਸਾ ਹਰਿ ਸੇਵਹੁ ਮੇਰੇ ਮਨ**
**ਹਰਿ ਅੰਤਿ ਛਡਾਵਣਹਾਰਾ ॥ ੧ ॥**

ਬੈਰਾੜੀ ਮਹਲਾ ੪–੫, ਸਫ਼ਾ ੭੨੦

**ਭਾਵ : ਜਠਰਾ ਅਗਨੀ ਦੇ** ਕੁੰਡ ਵਿਚ, ਜਿਥੇ (ਤੂੰ) ਮੂਧੇ ਮੂੰਹ (ਲਟਕਿਆ) ਹਰੀ ਦੇ ਧਿਆਨ ਵਿਚ ਲਗਾ ਸੀ, ਅਤੇ ਹਰੀ ਨੇ (ਉਥੇ ਮਾਤਾ ਦੇ) ਪੇਟ ਵਿਚ ਤੇਰੀ ਰੱਖਿਆ ਕੀਤੀ ਸੀ। ਹੇ ਮੇਰੇ ਮਨ ! ਐਸੇ ਹਰੀ ਦੀ ਸੇਵਾ ਕਰ, ਅੰਤ ਸਮੇਂ (ਤੈਨੂੰ ਜਮ ਤੋਂ) ਛੁਡਾਉਣ ਵਾਲਾ (ਉਹੋ ਹੋਵੇਗਾ)।

**ਅਗਨਿ ਕੁੰਟ,** ਜਠਰਾ ਅਗਨੀ ਦੇ ਕੁੰਡ।

[ਵੇਖੋ, ੧੮੨੦]

**ਅਗਨਿ,** ਅਗਨ ਦਾ । ੧੮੩੩

**ਰੇ ਮਨ ਡੀਗਿ ਨ ਡੋਲੀਐ ਸੀਧੈ ਮਾਰਗਿ ਧਾਉ ॥**
**ਪਾਛੈ ਬਾਘੁ ਡਰਾਵਣੋ ਆਗੈ ਅਗਨਿ ਤਲਾਉ ॥ ... ॥੭॥**

ਸਲੋਕ (ਵਧੀਕ.) ਮਹਲਾ ੧, ਸਫ਼ਾ ੧੪੧੦

**ਭਾਵ :** ਹੇ ਮਨ ! ਵਿੰਗੇ ਰਸਤਿਆਂ ਉਪਰ ਨਾ ਭਟਕ, ਸਿੱਧੇ ਰਸਤੇ ਉਪਰ (ਸਰਪੱਟ) ਦੌੜ । ਪਿਛੇ ਤੇਰੇ ਭਿਆਨਕ ਕਾਲ ਰੂਪੀ ਸ਼ੇਰ (ਆ ਰਿਹਾ ਹੈ), ਅੱਗੇ **ਅਗਨ ਦਾ** ਤਾਲ ਹੈ ।

**ਡੀਗਿ ਨ ਡੋਲੀਐ,** ਵਿਕਾਰਾਂ ਦੇ ਵਿੰਗੇ ਰਸਤਿਆਂ ਵਿਚ ਨਾ ਭਟਕ ।

**ਸੀਧੈ ਮਾਰਗਿ,** ਭਗਤੀ (ਸ੍ਵੈ-ਸਰੂਪ ਦੀ ਲਖਤਾ) ਦਾ ਸਿੱਧਾ ਰਸਤਾ । **ਬਾਘੁ, ਸੰਪ੍ਰਦਾ,** ਸ਼ੇਰ, **ਸੰਸ.** ਵਯਾਘ੍ਰ ।

**ਅਗਨਿ ਤਲਾਉ,** ਨਰਕ ਦਾ ਅਗਨਿ ਕੁੰਡ, ਜਠਰਾਗਨੀ ਦਾ ਕੁੰਡ, ਜੂਨ ਵਿਚ ਪੈਣ ਦਾ ਦੁਖ, ਅਗਨ ਦਾ ਤਾਲ ।

[ਵੇਖੋ, ੧੮੨੦]

**ਅਗਨਿ ਉਦਰ,** ਪੇਟ ਦੀ ਅੱਗ ਵਿਚ । ੧੮੩੩ (ੳ)

**ਪਉੜੀ ॥**
**ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ ॥**
**ਉਰਧ ਮੁਖੁ ਕੁਚੀਲ ਬਿਕਲੁ**
**ਨਰਕਿ ਘੋਰਿ ਗੁਬਾਰਿ ॥ ... ॥ ੨ ॥**

ਜੈਤ. (ਵਾਰ) ਮਹਲਾ ੫, ਸਫ਼ਾ ੭੦੬

**ਵੇਖੋ, ਉਦਰ (੨੭੪)**

[**ਸੰਸ.** अग्निः (**ਅਗ੍ਨਿਃ**), ਅੱਗ; **ਸੰਸ.** उदरं (**ਉਦਰੰ**), ਪੇਟ; **ਪ੍ਰ. ਪੰ.** ਅਗਨਿ ਉਦਰ, ਪੇਟ ਦੀ ਅੱਗ ।]

**ਅਗਨਿ ਕੁੰਡ,** ਅਗਨ ਕੁੰਡ । ੧੮੩੩ (ਅ)

**ਬਿੰਦੁ ਤੇ ਜਿਨਿ ਪਿੰਡੁ ਕੀਆ**
**ਅਗਨਿ ਕੁੰਡ ਰਹਾਇਆ ॥**
**ਦਸ ਮਾਸ ਮਾਤਾ ਉਦਰਿ ਰਾਖਿਆ**
**ਬਹੁਰਿ ਲਾਗੀ ਮਾਇਆ ॥ ੧ ॥**

ਆਸਾ ਕਬੀਰ–੨੩, ਸਫ਼ਾ ੪੮੧

**ਵੇਖੋ, ਉਦਰਿ (੨੭੫)**

[**ਸੰਸ.** अग्निकुंडं, ਅੱਗ ਰਖਣ ਲਈ ਕੋਈ ਡੂੰਘੀ ਥਾਂ ਜਾਂ ਭਾਂਡਾ ।]

**ਅਗਨੀ,** ਅਗਨੀ । ੧੮੩੪

**ਪਉੜੀ ॥**
**ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ ॥**
**ਓਥੈ ਤੇਰੀ ਰਖ ਅਗਨੀ ਉਦਰ ਮਾਹਿ ॥ ... ॥ ੯ ॥**

ਰਾਮ. (ਵਾਰ) ਮਹਲਾ ੫, ਸਫ਼ਾ ੯੬੧–੬੨

**ਭਾਵ :** (ਹੇ ਵਾਹਿਗੁਰੂ !) ਤੂੰ ਉਥੇ ਸਮਰੱਥ ਹੈਂ, ਜਿਥੇ (ਹੋਰ) ਕੋਈ (ਨਹੀਂ ਪਹੁੰਚਦਾ) । ਤੂੰ ਉਸ ਥਾਂ ਰੱਖਿਆ (ਕਰਦਾ ਹੈਂ ਜਿਥੇ ਕੋਈ ਨਹੀਂ ਪਹੁੰਚਦਾ, ਜੈਸਾ ਕਿ ਮਾਤਾ ਦੇ) ਪੇਟ ਦੀ **ਅਗਨੀ** ਵਿਚ ।

**ਅਗਨੀ ਉਦਰ,** ਪੇਟ ਦੀ ਅਗਨੀ, ਜਠਰਾਗਨੀ ।

[ਵੇਖੋ, ੧੮੨੦]

**ਅਗਨੀ,** ਅਗਨੀ, ਅੱਗ । ੧੮੩੫

**ਸਾਕਤ ਨਿਰਗੁਣਿਆਰਿਆ ਆਪਣਾ ਮੂਲੁ ਪਛਾਣੁ ॥**
**ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ ॥**
**ਪਵਣੈ ਕੈ ਵਸਿ ਦੇਹੁਰੀ ਮਸਤਕਿ ਸਚੁ ਨੀਸਾਣੁ ॥ ੫ ॥**

ਸਿਰੀ. ਮਹਲਾ ੧–੧੫, ਸਫ਼ਾ ੬੩

**ਭਾਵ :** ਹੇ ਗੁਣਾਂ ਤੋਂ ਸੱਖਣੇ ਸਾਕਤ ! ਆਪਣਾ ਮੂਲ (ਤਾਂ) ਪਛਾਣ, ਇਹ (ਤੇਰਾ) ਤਨ (ਜਿਸ ਲਈ ਮਹਲ ਉਸਾਰਦਾ ਤੇ ਜਿਸ ਦਾ ਮਾਣ ਕਰਦਾ ਹੈਂ ਮਾਤਾ ਦੀ) ਰੱਤ (ਤੇ ਪਿਤਾ ਦੇ) ਬੀਰਜ ਤੋਂ (ਬਣਿਆ) ਹੈ, (ਇਸ ਨੂੰ) **ਅਗਨੀ** ਦੇ ਪਾਸ (ਬੀ ਪਿਆ) ਪਛਾਣ ਲੈ, (ਭਾਵ ਇਹ ਕਿ ਅਗਨੀ ਦੀ ਸਮੀਪਤਾ ਨੇ ਰਕਤ ਬਿੰਦ ਨੂੰ ਪਕਾ ਕੇ ਤੈਨੂੰ ਬਣਾਇਆ ਹੈ) । (ਹਾਂ, ਫੇਰ ਇਹ ਤੇਰੀ) ਦੇਹ ਸੁਆਸਾਂ (ਰੂਪੀ ਫੂਕ) ਦੇ ਅਧੀਨ ਹੈ, (ਫੇਰ ਇਨ੍ਹਾਂ ਸੁਆਸਾਂ ਨੇ ਇਕ ਦਿਨ ਮੁੱਕ ਜਾਣਾ ਹੈ, ਸਦਾ ਨਹੀਂ ਰਹਿਣਾ, ਇਸ ਗੱਲ ਦਾ ਸੱਚਾ = ) ਅਟੱਲ ਨਿਸ਼ਾਨ (ਤੇਰੇ) ਮੱਥੇ ਉਤੇ ਪਿਆ ਹੋਇਆ ਹੈ (ਕਿ ਐਤਨਾਂ ਚਿਰ ਪ੍ਰਾਣਾਂ ਨੇ ਰਹਿਣਾ ਹੈ) ।

(**ਸੰਥਯਾ,** ਸਫ਼ਾ ੫੮੮–੮੯)

[ਵੇਖੋ, ੧੮੨੦]

**ਅਗਨੀ,** ਤ੍ਰਿਸ਼ਨਾ ਰੂਪੀ ਅੱਗ । ੧੮੩੬

**ਮਨਮੁਖ ਬੋਲੇ ਅੰਧੁਲੇ ਤਿਸੁ ਮਹਿ ਅਗਨੀ ਕਾ ਵਾਸੁ ॥**
**ਬਾਣੀ ਸੁਰਤਿ ਨ ਬੁਝਨੀ**
**ਸਬਦਿ ਨ ਕਰਹਿ ਪ੍ਰਗਾਸੁ ॥ ... ॥ ੨੧ ॥**

ਸਲੋਕ ਮਹਲਾ ੩, ਸਫ਼ਾ ੧੪੧੫

**ਭਾਵ :** ਮਨਮੁਖ (ਸ਼ਰਧਾ ਰੂਪੀ ਕੰਨਾਂ ਤੋਂ ਹੀਨ, ਗਿਆਨ ਵੀਚਾਰ ਦੀਆਂ ਅੱਖਾਂ ਤੋਂ ਹੀਨ) ਬੋਲੇ ਅਤੇ ਅਨ੍ਹੇ ਹਨ, ਉਨ੍ਹਾਂ ਦੇ ਅੰਦਰ **ਤ੍ਰਿਸ਼ਨਾ ਰੂਪੀ ਅੱਗ** ਵਸਦੀ ਹੈ । ਨਹੀਂ ਸੁਣਦੇ, (ਇਸ ਵਾਸਤੇ) ਬਾਣੀ ਸੁਰਤ ਨਾਲ ਨਹੀਂ ਸਮਝਦੇ । (ਗਿਆਨ ਹੀਨ ਹਨ, ਇਸ ਵਾਸਤੇ) ਸ਼ਬਦ ਦੁਆਰਾ (ਹਿਰਦੇ ਵਿਚ) ਪ੍ਰਕਾਸ਼ ਨਹੀਂ ਕਰ ਸਕਦੇ ।
[ਵੇਖੋ, ੧੮੨੦]

**ਅਗਨੇ,** ਅਗਨੀ । ੧੮੩੬ (ੳ)

> **ਪਾਪੀ ਕਾ ਘਰੁ ਅਗਨੇ ਮਾਹਿ ॥**
> **ਜਲਤ ਰਹੈ ਮਿਟਵੈ ਕਬ ਨਾਹਿ ॥ ੧ ॥ ਰਹਾਉ ॥**

ਭੈਰਉ ਨਾਮਦੇਉ–੨, ਸਫ਼ਾ ੧੧੬੫

**ਭਾਵ :** ਪਾਪੀ ਦਾ ਨਿਵਾਸ ਉਸ **ਅਗਨੀ** ਵਿਚ ਹੈ ਜੋ ਸਦਾ ਜਲਦੀ ਰਹਿੰਦੀ ਹੈ ਅਤੇ ਕਦੇ ਵੀ ਨਹੀਂ ਬੁਝਦੀ ।
[ਵੇਖੋ, ੧੮੨੦]

**ਅਗੰਮ,** ਗ਼ਜਾਤ ਤੋਂ ਪਰੇ । ੧੮੩੭

> **ਅਸੰਖ ਨਾਵ ਅਸੰਖ ਥਾਵ ॥**
> **ਅਗੰਮ ਅਗੰਮ ਅਸੰਖ ਲੋਅ ॥ ... ॥ ੧੯ ॥**

ਜਪੁਜੀ, ਸਫ਼ਾ ੪

**ਭਾਵ :** ਅਣਗਿਣਤ ਹਨ ਨਾਮ, ਅਣਗਿਣਤ ਹੀ ਹਨ ਥਾਉਂ । ਅਣਗਿਣਤ ਹਨ ਲੋਕ (ਜੋ ਸਾਡੀ) ਪਹੁੰਚ ਤੋਂ ਪਰੇ ਹਨ (ਤੇ ਅਣਗਿਣਤ ਹਨ ਲੋਕ ਜੋ ਸਾਡੀ) **ਗ਼ਜਾਤ ਤੋਂ (ਬੀ) ਪਰੇ** ਹਨ ।

**(ਪੰਜ ਗ੍ਰੰਥੀ ਸਟੀਕ)**

[ਵੇਖੋ, ੧੮੩੮]

**ਅਗਮ,** ੧੮੩੮

A. ਇਸ ਦੇ ਆਮ ਅਰਥ ਇਹ ਹਨ :
੧. ਜਿਸ ਦੇ ਅੰਦਰ ਜਾਂ ਨੇੜੇ ਪਹੁੰਚ ਨਾ ਸਕਿਆ ਜਾਵੇ ।
੨. ਜਿਸ ਦਾ ਆਸ਼ਾ, ਅਸਲੀਅਤ ਯਾ ਰਹਸਜ ਨਾ ਸਮਝਿਆ ਜਾ ਸਕੇ ।
੩. ਜੋ ਕਿਸੇ ਪ੍ਰਕਾਰ ਪ੍ਰਾਪਤ ਨਾ ਕੀਤਾ ਜਾ ਸਕੇ, ਅਪ੍ਰਾਪਜ ।
੪. ਜਿਸ ਦੀ ਥਾਹ ਯਾ ਪਤਾ ਨਾ ਲਗ ਸਕੇ, ਅਥਾਹ ।
੫. ਗੰਭੀਰ, ਅਗਾਧ ।
੬. ਦੁਰਲਭ ।

B. ਗੁਰਬਾਣੀ ਵਿਚ ਇਸ ਪਦ ਦੇ ਇਹ ਹਿੱਜੇ ਵੇਖਣ ਵਿਚ ਆਏ ਹਨ :

| | |
|---|---|
| ਅਗੰਮ | (੧੮੩੭) |
| ਅਗਮ | (੧੮੩੮ (ੳ)—੭੭) |
| ਅਗਮਈ | (੧੮੭੭—ੳ) |
| ਅਗੰਮਾ | (੧੮੭੮) |
| ਅਗਮਾ | (੧੮੭੮—ੳ—੭੯) |
| ਅਗੰਮੁ | (੧੮੮੦—੮੧) |
| ਅਗਮੁ | (੧੮੮੨—੮੫) |
| ਅਗਾਮੰ | (੧੯੩੧) |
| ਅਗਾਮਾ | (੧੯੩੨) |

C. ਗੁਰਬਾਣੀ ਵਿਚ ਇਹ ਪਦ ਅਕਸਰ ਵਾਹਿਗੁਰੂ ਦਾ ਸੂਚਕ ਹੈ । ਇਸ ਪਦ ਦੇ ਨਾਲ ਆਏ ਕੁਝਕੁ ਸੰਯੁਕਤ ਰੂਪ ਇਸ ਪ੍ਰਕਾਰ ਹਨ :

| | |
|---|---|
| ਅਗੰਮ ਅਗੰਮ | (੧੮੩੭) |
| ਅਗਮ ਅਗਧਾ | (੧੮੫੯) |
| ਅਗਮ ਅਗਮ | (੧੮੪੧, ੧੮੬੦, ੧੮੬੩) |
| ਅਗਮ ਅਗਮਈ | (੧੮੭੭—ੳ) |
| ਅਗਮ ਅਗੰਮਾ | (੧੮੪੬, ੧੮੭੮) |
| ਅਗਮ ਅਗਾਹੁ | (੧੮੫੮) |
| ਅਗਮ ਅਗਾਧਿ | (੧੮੬੧—੬੨) |
| ਅਗਮ ਅਗਾਧਿਓ | (੧੮੬੪) |
| ਅਗਮ ਅਗੋਚਰ | (੧੮੬੫) |
| ਅਗਮ ਅਗੋਚਰੁ | (੧੮੬੬—੭੩) |
| ਅਗਮ ਅਥਾਹਾ | (੧੮੪੨) |
| ਅਗਮ ਅਪਾਰ | (੧੮੪੯—੫੦) |
| ਅਗਮ ਅਪਾਰਾ | (੧੮੫੨—੫੩) |
| ਅਗਮ ਅਪਾਰੀਆ | (੧੮੫੪) |
| ਅਗਮ ਅਪਾਰੁ | (੧੮੪੩, ੧੮੫੬) |
| ਅਗਮ ਅਪਾਰੋ | (੧੮੫੭) |
| ਅਗਮ ਹਰਿ | (੧੮੫੫) |
| ਅਗਮ ਖੁਦਾਈ | (੧੮੪੦) |
| ਅਗਮ ਗੁਸਾਈ | (੧੮੪੪) |
| ਅਗਮ ਗੋਬਿੰਦ | (੧੮੪੮) |
| ਅਗਮ ਦਇਆਲ | (੧੮੩੯) |
| ਅਗਮ ਦੂਗਮ | (੧੮੪੫) |
| ਅਗਮ ਪੁਰੇ | (੧੮੭੪) |
| ਅਗਮ ਬੇਅੰਤ | (੧੮੫੧) |
| ਅਗਮ ਰੂਪ | (੧੮੩੮—ੳ) |

| | |
|---|---|
| ਅਗਮਾ | (੧੮੭੮—੭) |
| ਅਗਮਾ ਅਗਮ | (੧੮੭੯) |
| ਅਗੰਮੁ | (੧੮੮੦—੮੧) |
| ਅਗਮੁ ਅਗੋਚਰੁ | (੧੮੮੪—੮੫) |
| ਅਗਮੁ ਦਇਆਲੁ | (੧੮੮੨) |

D. **ਅਗਮੁ,** ਹੋਣਹਾਰ ਦੇ ਅਰਥ ਵਿਚ ਆਇਆ ਹੈ, ਵੇਖੋ, (੧੮੮੩)।

E. ਸੰਸਕ੍ਰਿਤ ਪਦ **ਆਗਮ:** (**ਆਗਮ:**) ਹੈ, ਜਿਸ ਦਾ ਇਕ ਅਰਥ ਵੇਦ ਸ਼ਾਸਤ੍ਰ ਹੈ। ਉਹ ਗੁਰਬਾਣੀ ਵਿਚ ਇਨ੍ਹਾਂ ਰੂਪਾਂ ਵਿਚ ਆਇਆ ਹੈ :

| | |
|---|---|
| ਅਗਮ | (੧੮੭੫) |
| ਅਗਮ ਨਿਗਮ | (੧੮੭੭) |
| ਅਗਮ ਨਿਗਮੁ | (੧੮੭੬) |

F. ਪਰਮਾਤਮਾ ਮਨ ਬਾਣੀ ਅਤੇ ਬੁੱਧੀ ਤੋਂ ਪਰੇ ਹੈ। ਇਹ ਹੁੰਦਿਆਂ ਹੋਇਆਂ ਵੀ ਗੁਰਬਾਣੀ ਵਿਚ ਉਸ ਨੂੰ ਅਨੁਭਵ ਕਰਨ ਦੇ ਸੰਕੇਤ ਹਨ। ਏਸ ਸੰਬੰਧ ਵਿਚ ਬਿਨੈ ਹੈ ਕਿ ਉਹ ਹਰੀ ਆਪ ਉਤਾਵਲਾ ਹੈ ਏਸ ਮਿਲਾਪ ਲਈ। ਚਾਹੇ ਉਹ ਅਗੰਮ ਅਗਾਧ ਹੈ, ਪਰ ਸਰਬ ਸ਼ਕਤੀਮਾਨ ਹੈ, ਜਿਸ ਨੂੰ ਚਾਹੇ ਆਪਣਾ ਪਿਆਰ ਪਾਤਰ ਬਣਾ ਸਕਦਾ ਹੈ।

ਬਚਨ ਹੈ :

**ਸੰਤ ਪਿਆਰੇ ਪਾਰਬ੍ਰਹਮ**
**ਨਾਨਕ ਹਰਿ ਅਗਮ ਅਗਾਹੁ ॥ ੨੦ ॥**

ਬਿਹਾਗ. (ਵਾਰ) ਮਹਲਾ ੪, ਸਫ਼ਾ ੫੫੬

ਭਾਵ ਲਈ ਵੇਖੋ, (੧੮੫੮)

ਇਸ ਦਾ ਮਤਲਬ ਹੈ ਕਿ ਉਸ ਪਾਰਬ੍ਰਹਮ ਨੂੰ, ਉਸ ਹਰੀ ਨੂੰ ਜੋ ਅਗੰਮ ਅਗਾਧ ਹੈ ਸੰਤ ਪਿਆਰੇ ਹਨ। ਉਹ ਮਿਲਾਪ ਦੀ ਦਾਤ ਦੇਂਦਾ ਹੈ। ਉਹ ਸਾਰੀਆਂ ਬਖ਼ਸ਼ਸ਼ਾਂ ਦਾਨ ਕਰਦਾ ਹੈ। ਉਹ ਸੰਤਾਂ ਨੂੰ ਸਿਮਰਣ ਦਾ ਸੱਚਾ ਲਾਭ ਦੇਂਦਾ ਹੈ। ਉਹ ਲਾਭ ਕੀ ਹੈ ? ਪ੍ਰਭੂ ਦਾ ਆਪਣਾ ਮਿਲਾਪ ! ਇਹ ਮੇਲ ਉਸ ਦੀ ਅਮੁੱਲ ਸੁਗਾਤ ਹੈ। ਇਸ ਦੀ ਸੰਭਾਲ ਲਈ ਅੰਦਰ ਦੀ ਇਕ ਖ਼ਾਸ ਅਵਸਥਾ ਹੈ, ਉਹ ਇਕ ਐਸੀ ਹਾਲਤ ਹੈ ਜਿਸ ਵਿਚ ਮਨੁੱਖ ਦੀ ਆਪਣੀ 'ਖ਼ੁਦੀ' ਮਿਟ ਜਾਂਦੀ ਹੈ, ਉਹ ਨਿਰਹੰਕਾਰ ਹੋ ਜਾਂਦਾ ਹੈ, ਹਉਮੈਂ ਦਾ ਜ਼ੰਗਾਲ ਉਤਰ ਜਾਂਦਾ ਹੈ, ਅਭਿਮਾਨ ਦਾ ਮੋਰਚਾ (ਜ਼ੰਗ) ਛਿੱਲਿਆ ਜਾਂਦਾ ਹੈ। ਮਨ ਦੀ ਆਰਸੀ ਵਿਚ ਅਗੰਮ ਅਗਾਧ ਦਾ ਲਸ਼ਕਾਰਾ ਝਲਕ ਜਾਂਦਾ ਹੈ।

**ਭਇਓ ਅਨੁਗ੍ਰਹੁ ਮਿਟਿਓ ਮੋਰਚਾ**
**ਅਮੋਲ ਪਦਾਰਥੁ ਲਾਧਿਓ ॥**
**ਬਲਿਹਾਰੈ ਨਾਨਕ ਲਖ ਬੇਰਾ**
**ਮੇਰੇ ਠਾਕੁਰ ਅਗਮ ਅਗਾਧਿਓ ॥ ੨ ॥**

ਦੇਵ. ਮਹਲਾ ੫—੧੩, ਸਫ਼ਾ ੫੩੦—੩੧

ਭਾਵ ਲਈ ਵੇਖੋ, (੧੮੬੪)

'ਮੋਰਚਾ' ਦੇ ਅਰਥ ਜ਼ੰਗਾਲ ਦੇ ਹਨ, ਇਹ ਆਪਣੇ ਗੁਮਾਨ ਦੀ ਮੈਲ ਹੈ, ਇਹ ਆਪਣੇ ਗਰਬ ਦੀ ਗ਼ਰੂਰ ਭਰੀ ਸਲ੍ਹਾਬ ਹੈ ਜੋ ਮਨ ਦੇ ਸ਼ੀਸ਼ੇ ਉਪਰ ਚੰਬੜ ਜਾਂਦੀ ਹੈ :—

**ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ ॥**
**ਮੋਰਚਾ ਨ ਲਾਗੈ ਜਾ ਹਉਮੈ ਸੋਖੈ ॥ ... ॥ ੪ ॥**

ਮਾਝ ਮਹਲਾ ੩—੧੦, ਸਫ਼ਾ ੧੧੫

ਜਿਸ ਵੇਲੇ ਮਨ ਦਾ ਸ਼ੀਸ਼ਾ ਸਾਫ਼ ਹੋਵੇ ਉਸ ਵੇਲੇ ਅਗੰਮ ਅਗਾਧ ਹਰੀ ਅੰਤਰਜਾਮੀ ਦੇ ਰੂਪ ਵਿਚ ਕਾਇਆ ਦੇ ਅੰਦਰ ਹੀ ਚਮਕਦਾ ਹੈ :—

**ਹਰਿ ਅਗਮ ਅਗੋਚਰੁ ਗੁਰਿ ਅਗਮ ਦਿਖਾਲੀ ॥**
**ਵਿਚਿ ਕਾਇਆ ਨਗਰ ਲਧਾ ਹਰਿ ਭਾਲੀ ॥ ੩ ॥**

ਭੈਰਉ ਮਹਲਾ ੪—੩, ਸਫ਼ਾ ੧੧੩੪

ਭਾਵ ਲਈ ਵੇਖੋ, (੧੮੭੧)

ਪਰ ਨਿਰਹੰਕਾਰ ਦਸ਼ਾ ਵਿਚ ਵੀ ਇਹ ਸਾਰੀ ਪ੍ਰਾਪਤੀ ਮਿਹਰ ਦਾ ਸਦਕਾ ਮਿਲਦੀ ਹੈ। ਜਿਸ ਵੇਲੇ ਕ੍ਰਿਪਾ ਦ੍ਰਿਸ਼ਟੀ ਹੁੰਦੀ ਹੈ ਤਾਂ ਅਚਾਨਕ ਹੀ ਇਕ ਐਸੀ ਸਹਿਜ ਸਥਿਤੀ ਪੈਦਾ ਹੋ ਜਾਂਦੀ ਹੈ, ਜਿਸ ਵਿਚ ਅੰਦਰੋਂ ਹੀ ਇਲਾਹੀ ਨੂਰ ਦੀ ਆਭਾ ਭਖ ਉਠਦੀ ਹੈ। ਬਗ਼ੈਰ ਕਿਸੇ ਹੀਲੇ ਦੇ, ਬਿਨਾਂ ਕਿਸੇ ਤਰੱਦਦ ਦੇ, ਸੋਚ ਸਮਝ ਅਤੇ ਉਪਾਵਾਂ ਤੋਂ ਰਹਿਤ ਅੰਦਰ ਜਗਮਗ ਹੋ ਜਾਂਦੀ ਹੈ। ਇਕ ਰਤਨ ਚਮਕ ਉਠਦਾ ਹੈ, ਇਕ ਅਮੋਲਕ ਲਾਲ ਪ੍ਰਗਟ ਹੋ ਜਾਂਦਾ ਹੈ ਜਿਸ ਦੀ ਰੱਤੀ ਰੌਸ਼ਨੀ ਵਿਚ ਅਗੰਮ ਅਗੋਚਰ ਉਪਰ ਪ੍ਰੇਮ ਦੇ ਸੂਹੇ ਰੰਗ ਦੀ ਸੂਆ ਫਿਰ ਜਾਂਦੀ ਹੈ। ਉਹ ਅਗੰਮ ਹਰੀ ਐਸ ਤਰ੍ਹਾਂ ਨਿੱਘੇ ਅਨੁਭਵ ਦੀ ਪ੍ਰੇਮ ਪਰਖ ਦੀ ਲਾਲੀ ਵਿਚ ਰੂਪਵਾਨ ਹੋ ਜਾਂਦਾ ਹੈ :—

**ਆਨ ਉਪਾਵ ਜੇਤੇ ਕਿਛੁ ਕਹੀਅਹਿ ਤੇਤੇ ਸੀਖੇ ਪਾਵਤ ॥**
**ਅਚਿੰਤ ਲਾਲੁ ਗ੍ਰਿਹ ਭੀਤਰਿ ਪ੍ਰਗਟਿਓ**
**ਅਗਮ ਜੈਸੇ ਪਰਖਾਵਤ ॥ ੩ ॥**

ਸਾਰਗ ਮਹਲਾ ੫—੯, ਸਫ਼ਾ ੧੨੦੫

[**ਸੰਸ.** अगम्य (**ਅਗਮ੍ਯ**), ਅਪ੍ਰਾਪ੍ਯ, ਅਗਾਧ, ਗੰਭੀਰ।]

**ਅਗਮ,** ਮਨ ਦੀ ਗੰਮਤਾ ਤੋਂ ਪਰੇ । ੧੮੩੮ (੩)

**ਅਗਮ ਰੂਪ ਕਾ ਮਨ ਮਹਿ ਥਾਨਾ ॥**
**ਗੁਰ ਪ੍ਰਸਾਦਿ ਕਿਨੈ ਵਿਰਲੈ ਜਾਨਾ ॥ ੧ ॥**

ਗਉੜੀ ਮਹਲਾ ੫–੧੦੪, ਸਫ਼ਾ ੧੮੬

**ਭਾਵ : ਮਨ ਦੀ ਗੰਮਤਾ ਤੋਂ ਪਰੇ** (ਹੈ ਜਿਸ ਦਾ) ਰੂਪ, (ਉਸ ਵਾਹਿਗੁਰੂ ਦਾ) ਠਿਕਾਣਾ (ਇਨਸਾਨ) ਦੇ ਮਨ ਵਿਚ ਹੈ । ਕੋਈ ਵਿਰਲਾ, ਗੁਰੂ ਮਿਹਰ ਨਾਲ (ਇਸ ਭੇਦ ਨੂੰ) ਜਾਣਦਾ ਹੈ ।

**ਮਤਲਬ :** ਉਹ ਜੋ ਅਗੰਮ ਅਪਾਰ ਅਨੰਤ ਹੈ, ਉਹ ਮਨ ਵਰਗੀ ਛੋਟੀ ਜਿਹੀ ਥਾਂ ਵਿਚ ਕਿਸ ਤਰ੍ਹਾਂ ਸਮਾ ਜਾਂਦਾ ਹੈ ? ਇਹ ਭੇਦ ਕੋਈ ਵਿਰਲਾ ਹੀ ਜਾਣਦਾ ਹੈ ।

[ਵੇਖੋ, ੧੮੩੮]

**ਅਗਮ,** ਗੰਮਤਾ ਤੋਂ ਪਰੇ । ੧੮੩੯

**ਅਗਮ ਦਇਆਲ ਪ੍ਰਭੂ ਊਚਾ ਸਰਣਿ ਸਾਧੂ ਜੋਗੁ ॥**
**ਤਿਸੁ ਪਰਾਪਤਿ ਨਾਨਕਾ ਜਿਸੁ ਲਿਖਿਆ ਧੁਰਿ ਸੰਜੋਗੁ ॥ ੪ ॥**

ਗੂਜਰੀ ਮਹਲਾ ੫–੨੭, ਸਫ਼ਾ ੫੦੧

**ਭਾਵ :** ਪ੍ਰਭੂ ਉੱਚਾ ਹੈ, (ਮਨ ਬਾਣੀ ਦੀ) **ਗੰਮਤਾ ਤੋਂ ਪਰੇ** ਹੈ, (ਪਰ) ਦਇਆਲੂ ਹੈ (ਅਤੇ ਜੋ) ਸੰਤਾਂ ਨੂੰ ਸ਼ਰਣ ਦੇਣ ਦੇ ਜੋਗ ਹੈ । ਹੇ ਨਾਨਕ ! (ਉਹ ਪ੍ਰਭੂ) ਉਸ ਨੂੰ ਪ੍ਰਾਪਤ ਹੁੰਦਾ ਹੈ, ਜਿਸ ਨੂੰ ਧੁਰੋਂ (ਵਾਹਿਗੁਰੂ ਦੇ ਦਰੋਂ) ਸੰਜੋਗ (ਅਰਥਾਤ ਮਿਲਾਪ) ਲਿਖਿਆ ਹੁੰਦਾ ਹੈ ।

(**ਸੰਥਯਾ,** ਸਫ਼ਾ ੩੧੩੬)

**ਮਤਲਬ :** ਪ੍ਰਭੂ ਆਮ ਮਨੁੱਖਾਂ ਦੀ ਪਹੁੰਚ ਤੋਂ ਪਰੇ ਹੈ, ਪਰ ਸੰਤ ਉਸੇ ਦੀ ਟੇਕ ਲੈਂਦੇ ਹਨ, ਏਸ ਕਰਕੇ ਉਹ ਸੰਤਾਂ ਦੀ ਸ਼ਰਣ ਦਾ ਆਧਾਰ ਬਣ ਜਾਂਦਾ ਹੈ । ਐਸ ਤਰ੍ਹਾਂ ਉਹ ਸੰਤਾਂ ਨੂੰ ਪ੍ਰਾਪਤ ਹੋ ਜਾਂਦਾ ਹੈ । ਪਰ ਇਹ ਪ੍ਰਾਪਤੀ ਵੀ ਵਡੇ ਭਾਗਾਂ ਨਾਲ ਮਿਹਰ ਦਾ ਸਦਕਾ ਮਿਲਦੀ ਹੈ ।

[ਵੇਖੋ, ੧੮੩੮]

**ਅਗਮ,** ਮਨ ਬਾਣੀ ਦੀ ਗੰਮਤਾ ਤੋਂ ਪਰੇ । ੧੮੪੦

**ਅਲਹ ਅਗਮ ਖੁਦਾਈ ਬੰਦੇ ॥**
**ਛੋਡਿ ਖਿਆਲ ਦੁਨੀਆ ਕੇ ਧੰਧੇ ॥ ... ॥ ੧ ॥**

ਮਾਰੂ (ਸੋਲਹੇ) ਮਹਲਾ ੫–੧੨, ਸਫ਼ਾ ੧੦੮੩

**ਭਾਵ :** ਹੇ ਖ਼ੁਦਾ ਦੇ ਬੰਦੇ ! ਜੇ ਤੂੰ ਅੱਲਾ, (ਜੋ) **ਮਨ ਬਾਣੀ ਦੀ ਗੰਮਤਾ ਤੋਂ ਪਰੇ** ਹੈ, (ਉਸ ਨੂੰ ਪ੍ਰਾਪਤ ਹੋਣਾ ਚਾਹੁੰਦਾ ਹੈਂ ਤਾਂ) ਦੁਨੀਆਂ ਦੇ ਧੰਦਿਆਂ ਦਾ ਖਿਆਲ ਛੱਡ ਦੇ ।

**ਅਲਹ,** ਵਾਹਿਗੁਰੂ ।
**ਖੁਦਾਈ,** ਖ਼ੁਦਾ ਦੇ ।
**ਧੰਧੇ,** ਉਹ ਕੰਮ ਜਿਸ ਵਿਚ ਆਦਮੀ ਉਲਝਨ ਵਿਚ ਫਸ ਜਾਏ, ਕੰਮ, ਵਪਾਰ, ਨੌਕਰੀ, ਰੁਜ਼ਗਾਰ ।

[ਵੇਖੋ, ੧੮੩੮]

**ਅਗਮ,** ਮਨ ਬਾਣੀ ਦੀ ਪਹੁੰਚ ਤੋਂ ਪਰੇ । ੧੮੪੧

**ਨਾ ਕਿਛੁ ਆਵਤ ਨਾ ਕਿਛੁ ਜਾਵਤ**
**ਸਭੁ ਖੇਲੁ ਕੀਓ ਹਰਿ ਰਾਇਓ ॥**
**ਕਹੁ ਨਾਨਕ ਅਗਮ ਅਗਮ ਹੈ ਠਾਕੁਰ**
**ਭਗਤ ਟੇਕ ਹਰਿ ਨਾਇਓ ॥ ੪ ॥**

ਗਉੜੀ ਮਹਲਾ ੫–੧੩੬, ਸਫ਼ਾ ੨੦੯

**ਭਾਵ :** ਸਾਰਾ (ਸੰਸਾਰ) ਹਰੀ ਰਾਜੇ ਦਾ ਇਕ ਖੇਲ ਹੈ, (ਵਾਸਤਵ ਵਿਚ) ਨਾ ਕੁਛ ਆਉਂਦਾ ਹੈ, ਨਾ ਕੁਛ ਜਾਂਦਾ ਹੈ । ਠਾਕੁਰ **ਮਨ ਬਾਣੀ ਦੀ ਪਹੁੰਚ ਤੋਂ ਪਰੇ** ਹੈ, ਅਗੰਮ ਹੈ । ਭਗਤਾਂ ਦੀ ਟੇਕ (ਕੇਵਲ) ਉਸੀ ਦਾ ਨਾਮ ਹੈ ।

**ਅਗਮ ਅਗਮ,** ਮਨ ਬਾਣੀ ਦੀ ਪਹੁੰਚ ਤੋਂ ਬਹੁਤ ਪਰੇ ।

[ਵੇਖੋ, ੧੮੩੮]

**ਅਗਮ,** ਮਨ ਬਾਣੀ ਦੀ ਗੰਮਤਾ ਤੋਂ ਪਰੇ । ੧੮੪੨

**ਮੇਰਾ ਠਾਕੁਰੋ ਠਾਕੁਰੁ ਨੀਕਾ ਅਗਮ ਅਥਾਹਾ ਰਾਮ ॥**
**ਹਰਿ ਪੂਜੀ ਹਰਿ ਪੂਜੀ ਚਾਹੀ ਮੇਰੇ**
**ਸਤਿਗੁਰ ਸਾਹਾ ਰਾਮ ॥ ... ॥ ੩ ॥**

ਆਸਾ (ਛੰਤ) ਮਹਲਾ ੪–੮, ਸਫ਼ਾ ੪੪੨

**ਭਾਵ :** (ਭਾਵੇਂ) ਮੇਰਾ ਠਾਕੁਰ **ਮਨ ਬਾਣੀ ਦੀ ਗੰਮਤਾ ਤੋਂ ਪਰੇ** ਅਤੇ ਅਥਾਹ ਹੈ, (ਪਰ ਹੈ) ਬੜਾ ਚੰਗਾ (ਮੇਰਾ) ਠਾਕੁਰ । (ਇਸ ਵਾਸਤੇ ਮੈਂ) ਆਪਣੇ ਸਤਿਗੁਰ ਸ਼ਾਹ ਪਾਸੋਂ ਹਰੀ ਰੂਪੀ ਪੂੰਜੀ ਮੰਗੀ, ਹਾਂ ਜੀ (ਕੇਵਲ) ਹਰੀ ਰੂਪੀ ਪੂੰਜੀ ਮੰਗੀ ।

**ਮਤਲਬ :** ਮੇਰਾ ਠਾਕੁਰ ਪਹੁੰਚ ਤੋਂ **ਪਰੇ** ਹੈ । ਪਰ ਮੇਰਾ ਗੁਰੂ ਸ਼ਾਹ ਹੈ ਜਿਸ ਕੋਲ ਰਾਸ ਉਸ ਠਾਕੁਰ ਦੀ ਵਡਿਆਈ ਰੂਪੀ ਪੂੰਜੀ ਹੈ । ਮੈਂ ਗੁਰੂ ਕੋਲੋਂ ਥੋੜੀ ਜੇਹੀ ਪੂੰਜੀ ਮੰਗੀ (ਤਾਂ ਕਿ ਉਸ ਠਾਕੁਰ ਨਾਲ ਨਾਮ ਦੇ ਵਣਜ ਦੀ ਸਾਂਝ ਪਾ ਸਕਾਂ) ।

**ਅਗਮ ਅਥਾਹਾ,** ਮਨ ਬਾਣੀ ਦੀ ਗੰਮਤਾ ਤੋਂ ਪਰੇ ਅਤੇ ਅਥਾਹ ।
**ਚਾਹੀ,** ਮੰਗੀ ।

[ਵੇਖੋ, ੧੮੩੮]

**ਅਗਮ,** ਮਨ ਬਾਣੀ ਦੀ ਗੰਮਤਾ ਤੋਂ ਪਰੇ । ੧੮੪੩

**ਮੀਤੁ ਸਖਾ ਸਹਾਇ ਸੰਗੀ ਊਚ ਅਗਮ ਅਪਾਰੁ ॥**
**ਚਰਣ ਕਮਲ ਬਸਾਇ ਹਿਰਦੈ ਜੀਅ ਕੋ ਆਧਾਰੁ ॥ ੩ ॥**

ਆਸਾ ਮਹਲਾ ੫–੧੩੮, ਸਫ਼ਾ ੪੦੫

**ਭਾਵ :** (ਹਰੀ ਭਾਵੇਂ) ਉੱਚਾ, **ਮਨ ਬਾਣੀ ਦੀ ਗੰਮਤਾ ਤੋਂ ਪਰੇ** ਅਤੇ ਪਾਰ ਰਹਿਤ ਹੈ (ਇਹ ਹੁੰਦਿਆਂ ਹੋਇਆਂ ਵੀ ਉਹ) ਮਿੱਤਰ, ਸਾਥੀ ਸੰਗੀ ਅਤੇ ਸਹਾਇਕ ਹੈ । (ਉਸ ਦੇ) ਚਰਣ ਕਮਲ ਹਿਰਦੇ ਵਿਚ ਵਸਾ ਲੈ ਉਹ ਜੀਅ ਦਾ ਆਧਾਰ ਹੈ ।

**ਅਗਮ ਅਪਾਰੁ,** ਮਨ ਬਾਣੀ ਦੀ ਗੰਮਤਾ ਤੋਂ ਪਰੇ ਅਤੇ ਪਾਰ ਰਹਿਤ ।

[ਵੇਖੋ, ੧੮੩੮]

**ਅਗਮ,** ਅਗੰਮ । ੧੮੪੪

**ਜਾਕਾ ਧਨੀ ਅਗਮ ਗੁਸਾਈ ॥**
**ਮਾਨੁਖ ਕੀ ਕਹੁ ਕੇਤ ਚਲਾਈ ॥ ੨ ॥**

ਆਸਾ ਮਹਲਾ ੫–੭੯, ਸਫ਼ਾ ੩੯੦

**ਭਾਵ :** ਜਿਸ ਦਾ ਮਾਲਕ **ਅਗੰਮ** (ਪਰਮਾਤਮਾ) ਹੋਵੇ (ਕਿਸੇ) ਮਨੁੱਖ ਦੀ, ਦਸੋ, ਕਿਤਨੀ ਕੁ (ਬਰਾਬਰੀ ਉਸ ਨਾਲ) ਚਲ ਸਕਦੀ ਹੈ ?

**ਮਤਲਬ :** ਜਿਸ ਦਾ ਰਾਖਾ ਪਰਮਾਤਮਾ ਹੋਵੇ. ਉਸ ਦਾ ਬੁਰਾ ਕੋਈ ਮਨੁੱਖ ਨਹੀਂ ਕਰ ਸਕਦਾ ।

[ਵੇਖੋ. ੧੮੩੮]

**ਅਗਮ,** ਅਗੰਮ । ੧੮੪੫

**ਅਗਮ ਦ੍ਰਗਮ ਗੜਿ ਰਚਿਓ ਬਾਸ ॥**
**ਜਾ ਮਹਿ ਜੋਤਿ ਕਰੇ ਪਰਗਾਸ ॥ ... ॥ ੧ ॥**

ਭੈਰਉ (ਅਸਟ.) ਕਬੀਰ–੧, ਸਫ਼ਾ ੧੧੬੨

**ਭਾਵ : ਅਗੰਮ** (ਹਰੀ ਨੇ) ਅਤਿ ਕਠਨਤਾ ਨਾਲ ਪੁੱਜਣ ਵਾਲੇ ਅਸਥਾਨ ਪਰ ਆਪਣੇ ਰਹਿਣ ਲਈ ਕਿਲ੍ਹਾ ਬਣਾਇਆ ਜਿਸ ਵਿਚ ਆਪਣੀ ਜੋਤ ਦਾ ਪ੍ਰਕਾਸ਼ ਕਰ ਰਿਹਾ ਹੈ ।

**ਮਤਲਬ :** ਸ੍ਰੀ ਗੁਰੂ ਅਮਰਦਾਸ ਜੀ ਦੇ ਬਚਨ ਹਨ :

**ਪਉੜੀ ॥**
**ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ ॥**
**ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ ॥**
**ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ ॥**
**ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ ॥...॥੧੫॥**

ਰਾਮ. (ਵਾਰ) ਮਹਲਾ ੩, ਸਫ਼ਾ ੯੫੪

ਇਸ ਦੇ ਅਰਥ ਹਨ : ਸਰੀਰ ਇਕ ਕਿਲ੍ਹਾ ਹੈ, ਇਸ ਦੇ ਨੌਂ ਦਰਵਾਜ਼ੇ ਹਨ ਜੋ ਸਾਫ਼ ਦਿਸਦੇ ਹਨ, ਇਹ ਨੌਂ ਗੋਲਕਾਂ ਹਨ । ਦਸਵਾਂ ਦਰਵਾਜ਼ਾ (ਦਸਮ ਦੁਆਰ) ਗੁਪਤ ਹੈ, ਜਿਸ ਦੇ ਕਿਵਾੜ ਬਜਰ ਦੇ ਬਣੇ ਹਨ, ਜੋ ਖੁਲ੍ਹਦੇ ਨਹੀਂ । ਕੇਵਲ ਗੁਰੂ ਦੇ ਸ਼ਬਦ ਨਾਲ ਹੀ ਖੁਲ੍ਹਦੇ ਹਨ । ਉਥੇ ਅਨਹਦ ਵਾਜਿਆਂ ਦੀ ਧੁਨੀ ਵਜਦੀ ਹੈ ਜੋ ਗੁਰੂ ਦੇ ਸ਼ਬਦ ਦੁਆਰਾ ਹੀ ਸੁਣੀਂਦੀ ਹੈ । ਐਸੇ ਹਿਰਦੇ ਵਿਚ ਗਿਆਨ ਦਾ ਪ੍ਰਕਾਸ਼ ਹੁੰਦਾ ਹੈ, ਇਹ ਮਿਲਾਪ ਭਗਤੀ ਨਾਲ ਪ੍ਰਾਪਤ ਹੁੰਦਾ ਹੈ । ਇਸ ਪ੍ਰਥਾਇ ਗੁਰੂ ਨਾਨਕ ਸਾਹਿਬ ਜੀ ਦੇ ਬਚਨ ਹਨ :—

**ਬਜਰ ਕਪਾਟ ਜੜੇ ਜੜਿ ਜਾਣੈ ਗੁਰਸਬਦੀ ਖੋਲਾਇਦਾ ॥ ੨ ॥**

ਮਾਰੂ (ਦਖਣੀ) ਮਹਲਾ ੧–੧੩, ਸਫ਼ਾ ੧੦੩੩

ਇਸ ਦਾ ਭਾਵ ਇਹ ਹੈ ਕਿ ਦਸਮ ਦੁਆਰ ਦੇ ਦਰਵਾਜ਼ੇ ਜੋ ਬਜਰ ਦੇ ਬਣੇ ਹਨ ਉਹ ਬੰਦ ਹਨ । ਉਹ ਆਪ ਹੀ ਜਾਣਦਾ ਹੈ ਕਿ ਇਹ ਦਰਵਾਜ਼ੇ ਕੈਸੇ ਹਨ ਅਤੇ ਕਿਸ ਕਰਕੇ ਬੰਦ ਰਖੇ ਹਨ, ਪਰ ਇਤਨੀ ਗੱਲ ਸਪਸ਼ਟ ਹੈ ਕਿ ਗੁਰੂ ਦੇ ਸ਼ਬਦ ਨਾਲ ਇਹ ਕਿਵਾੜ ਖੁਲ੍ਹ ਜਾਂਦੇ ਹਨ । ਕਹਿਣ ਦਾ ਤਾਤਪਰਜ ਇਹ ਹੈ ਕਿ ਦਸਮ ਦੁਆਰ ਦੇ ਬਜਰ ਕਪਾਟ ਖੋਲ੍ਹਣ ਲਈ ਕਿਸੇ ਹਠਯੋਗ ਦੀ ਕਿਰਿਆ ਦੀ ਲੋੜ ਨਹੀਂ । ਹਠਯੋਗ ਪ੍ਰਦੀਪਿਕਾ ਵਿਚ ਲਿਖਿਆ ਹੈ :—

ਜਿਸ ਤਰ੍ਹਾਂ ਮਨੁੱਖ ਤਾਲੇ ਨੂੰ ਬਲ ਪੂਰਵਕ ਕੁੰਜੀ ਨਾਲ ਖੋਲ੍ਹਦਾ ਹੈ, ਉਸੇ ਤਰ੍ਹਾਂ ਯੋਗੀ ਵੀ ਹਠਯੋਗ ਦੇ ਅਭਿਆਸ ਨਾਲ ਕੁੰਡਲਿਨੀ ਮੁਦ੍ਰਾ ਦੁਆਰਾ ਮੋਖ ਦੇ ਦੁਆਰ ਨੂੰ ਖੋਲ੍ਹਦਾ ਹੈ ।

**(ਹਠਯੋਗ ਪ੍ਰਦੀਪਿਕਾ,** III, 105)

ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ ਉਪਦੇਸ਼ ਸ਼ਬਦ ਕਮਾਈ ਦਾ ਹੈ ਜਿਸ ਨੂੰ ਕੁੰਡਲਿਨੀ ਮੁਦ੍ਰਾ ਦੇ ਮੁਕਾਬਲੇ ਉਪਰ ਵਰਤਿਆ ਹੈ । ਯੋਗ ਗ੍ਰੰਥਾਂ ਵਿਚ ਲਿਖਿਆ ਹੈ ਕਿ ਕੁੰਡਲਿਨੀ ਇਕ ਐਸੀ ਕੁੰਜੀ ਹੈ ਜਿਸ ਨਾਲ ਦਸਮ ਦੁਆਰ ਦੇ ਕਿਵਾੜ ਖੁਲ੍ਹਦੇ ਹਨ । ਕਬੀਰ ਜੀ ਨੇ ਪ੍ਰਾਣਾਂ ਨੂੰ ਖ਼ਿਆਲ ਵਿਚ ਰੱਖ ਕੇ ਇਸੇ ਗੱਲ ਵਲ ਸੰਕੇਤ ਕੀਤਾ ਹੈ :—

**ਕੁੰਜੀ ਕੁਲਫੁ ਪ੍ਰਾਨ ਕਰਿ ਰਾਖੇ**
**ਕਰਤੇ ਬਾਰ ਨ ਲਾਈ ॥ ੧ ॥**

ਗਉੜੀ (ਪੂਰਬੀ) ਕਬੀਰ–੭੩, ਸਫ਼ਾ ੩੩੯

ਇਸ ਤੁਕ ਦਾ ਭਾਵ ਇਹ ਹੈ :

(ਉਸ ਦੇ ਬੂਹਿਆਂ ਨੂੰ ਜੰਦਰਾ ਲਾਇਆ ਹੈ ਉਹ ਹਨ) ਪ੍ਰਾਣ (ਤੇ ਇਹ ਪ੍ਰਾਣ ਉਸ ਦੀ ਕੁੰਜੀ ਹਨ, ਜੋ ਦੋਵੇਂ) ਜੰਦਰਾ ਤੇ ਕੁੰਜੀ ਦਰਵਾਜ਼ਿਆਂ ਨੂੰ ਰਚਣਹਾਰ ਨੇ ਬਣਾ ਕੇ ਲਾਏ ਹੋਏ ਹਨ ।

(**ਸੰਥਜਾ,** ਸਫ਼ਾ ੨੧੨੭)

ਫਿਰ ਕਬੀਰ ਜੀ ਨੇ ਕਿਹਾ ਹੈ :—

**ਦਸਵੈ ਦੁਆਰਿ ਕੁੰਚੀ ਜਬ ਦੀਜੈ ॥**
**ਤਉ ਦਇਆਲ ਕੋ ਦਰਸਨੁ ਕੀਜੈ ॥ ੨੪ ॥**

ਗਉੜੀ (ਬਾਵਨ.) ਕਬੀਰ, ਸਫ਼ਾ ੩੪੧

ਪ੍ਰਾਣ ਕਿਸ ਤਰ੍ਹਾਂ ਦਸਮ ਦੁਆਰ ਨੂੰ ਖੋਲ੍ਹਦੇ ਹਨ ? ਸ਼ਬਦ ਜਿਸ ਵੇਲੇ ਪ੍ਰਾਣਾਂ ਵਿਚ ਵਸ ਜਾਂਦਾ ਹੈ ਤਾਂ ਐਸੇ ਸਾਰੇ ਕਾਰਜ ਸੁਤੇ ਸਿਧ ਸਾਧੇ ਜਾਂਦੇ ਹਨ । ਇਸ ਦਾ ਸੰਕੇਤ ਹੇਠਲੀ ਤੁਕ ਵਿਚ ਹੈ :—

**ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ**
**ਬਾਹੁੜਿ ਜਨਮਿ ਨ ਆਵਾ ॥ ੧ ॥**

ਬਿਲਾ. ਮਹਲਾ ੧-੨, ਸਫ਼ਾ ੭੯੫

ਉਪਰਲੀ ਵਿਆਖਿਆ ਦੇ ਪ੍ਰਸੰਗ ਵਿਚ ਸ਼ੁਰੂ ਵਿਚ ਲਈਆਂ ਤੁਕਾਂ "**ਅਗਮ ਦ੍ਰੁਗਮ ਗੜਿ ਰਚਿਓ ਬਾਸ । ਜਾ ਮਹਿ ਜੋਤਿ ਕਰੇ ਪਰਗਾਸ ।**" ਦੇ ਅਰਥ ਸੁਗਮ ਹੋ ਜਾਣਗੇ । ਕਿਉਂਕਿ ਇਸ ਨਾਲ ਉਹ ਸਾਰੇ ਸੰਕੇਤ ਮਿਲ ਜਾਣਗੇ ਜਿਸ ਤੋਂ ਪ੍ਰਗਟ ਹੋ ਜਾਏਗਾ ਕਿ ਇਹ ਦ੍ਰੁਗਮ ਅਸਥਾਨ ਦਸਮ ਦੁਆਰ ਹੈ ਜਿਸ ਵਿਚ ਹਰੀ ਦੀ ਜੋਤ ਪ੍ਰਕਾਸ਼ਵਾਨ ਹੈ ।

[ਵੇਖੋ, ੧੯੩੮]

**ਅਗਮ,** ਅਗੰਮ । ੧੯੪੬

**ਅਗਮ ਅਗੰਮਾ ਕਵਨ ਮਹਿੰਮਾ ਮਨੁ ਜੀਵੈ ਸੁਨਿ ਸੋਉ ॥**
**ਚਾਰਿ ਆਸਰਮ ਚਾਰਿ ਬਰੰਨਾ ਮੁਕਤਿ ਭਏ ਸੇਵ ਤੋਉ ॥ ੧ ॥**

ਦੇਵ. ਮਹਲਾ ੫-੩੩, ਸਫ਼ਾ ੫੩੫

**ਭਾਵ :** (ਹਰੀ) **ਅਗੰਮ** ਅਗੰਮਾ ਹੈ, ਉਸ ਦੀ ਮਹਿਮਾ ਕੌਣ ਕਹੇ ? ਮੇਰਾ ਮਨ ਉਸ ਦੀ ਸ਼ੋਭਾ (ਸੁਣ) ਸੁਣ ਕੇ ਜੀਂਦਾ ਹੈ । ਚਾਰ ਆਸ਼੍ਰਮਾਂ, ਚਾਰ ਵਰਨਾਂ ਵਿਚੋਂ ਜਿਨ੍ਹਾਂ ਕਿਨ੍ਹਾਂ ਉਸ ਦੀ ਸੇਵਾ ਕੀਤੀ, ਉਹ ਮੁਕਤ ਹੋ ਗਏ ।

**ਮਤਲਬ :** ਸਾਕਾਰ ਰੂਪੀ ਪੂਜਾ ਦੀ ਅਤੇ ਹੋਰ ਮੰਦਰਾਂ ਦੀ ਵਿਧੀ ਵਿਧਾਨ ਵਿਚ ਸ਼ੂਦਰਾਂ ਨੂੰ ਆਰਾਧਨਾ ਦਾ ਕੋਈ ਅਧਿਕਾਰ ਨਹੀਂ ਸੀ ਹੁੰਦਾ । ਕਰਮ ਕਾਂਡਾਂ ਦੇ ਅਨੁਸ਼ਠਾਨਾਂ ਵਿਚ ਵੀ ਕੇਵਲ ਬ੍ਰਾਹਮਣ ਹੀ ਪ੍ਰੋਹਿਤ ਆਦਿਕ ਬਣ ਸਕਦੇ ਸਨ, ਹੋਰ ਕਿਸੇ ਜਾਤੀ ਨੂੰ ਇਹ ਪ੍ਰਧਾਨਤਾ ਨਹੀਂ ਸੀ ਮਿਲ ਸਕਦੀ ।

ਉਪਰਲੀਆਂ ਤੁਕਾਂ ਵਿਚ ਪ੍ਰੇਰਨਾ ਹੈ ਨਿਰੰਕਾਰ ਦੀ ਉਸਤਤੀ ਰੂਪ ਪੂਜਾ ਦੀ ਰੁਚੀ ਪੈਦਾ ਕਰਨ ਦੀ । ਇਸ ਦਾ ਅਧਿਕਾਰ ਸਰਵਸਾਧਾਰਣ ਨੂੰ ਹੈ । ਐਸੀ ਮਹਿਮਾ ਕਰਨ ਦੀ ਆਰਾਧਨਾ ਵਿਚ ਕੋਈ ਹੋਰ ਦਖ਼ਲ-ਅੰਦਾਜ਼ੀ ਨਹੀਂ ਕਰ ਸਕਦਾ ।

**ਅਗਮ ਅਗੰਮਾ,** ਇਹ ਕਹਿਣ ਵਿਚ ਸੰਕੇਤ ਇਸ ਗੱਲ ਦਾ ਹੈ ਕਿ ਬ੍ਰਹਮਾ ਆਦਿਕ ਦੇਵਤੇ ਆਪ ਅਗੰਮ ਹਨ, ਪਰ ਉਹ ਹਰੀ ਉਨ੍ਹਾਂ ਤੋਂ ਵੀ ਪਰੇ ਹੈ । ਬ੍ਰਹਮਾ ਆਪਣੇ ਬਣਾਏ ਵੇਦਾਂ ਦੁਆਰਾ ਵੀ ਉਸ ਦਾ ਪੂਰੀ ਤਰ੍ਹਾਂ ਬਿਆਨ ਨਹੀਂ ਕਰ ਸਕਦਾ ।

**ਸੋਉ,** ਸ਼ੋਭਾ ।

**ਚਾਰਿ ਆਸਰਮ,** ਬ੍ਰਹਮਚਰਜ, ਗ੍ਰਿਹਸਤ, ਬਾਨਪ੍ਰਸਤ ਅਤੇ ਸੰਨਿਆਸ ।

**ਚਾਰਿ ਬਰੰਨਾ,** ਚਾਰ ਵਰਨ, ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ ।

[ਵੇਖੋ, ੧੯੩੮]

**ਅਗਮ,** ਪਹੁੰਚ ਤੋਂ ਪਰੇ । ੧੯੪੭

**ਪਾਵਕ ਤੋਅ ਅਸਾਧ ਘੋਰੰ**
**ਅਗਮ ਤੀਰ ਨਹ ਲੰਘਨਹ ॥ ... ॥ ੫੮ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੯

**ਭਾਵ :** ਤ੍ਰਿਸ਼ਨਾ ਰੂਪੀ ਅੱਗ ਦਾ ਸਮੁੰਦਰ ਅਸਾਧ ਅਤੇ ਭਿਆਨਕ ਹੈ, ਲੰਘਿਆ ਨਹੀਂ ਜਾਂਦਾ, ਪਾਰਲਾ ਕਿਨਾਰਾ **ਪਹੁੰਚ ਤੋਂ ਪਰੇ ਹੈ ।**

**ਪਾਵਕ,** ਅੱਗ ।

**ਤੋਅ,** ਪਾਣੀ (ਸਮੁੰਦਰ) ।

**ਪਾਵਕ ਤੋਅ,** ਅੱਗ ਦਾ ਸਮੁੰਦਰ, ਤ੍ਰਿਸ਼ਨਾ ਰੂਪੀ ਅਗਨ ਸਾਗਰ ।

[ਵੇਖੋ, ੧੯੩੮]

**ਅਗਮ,** ਅਗੰਮ । ੧੯੪੮

**ਅਪਾਰ ਅਗਮ ਗੋਬਿੰਦ ਠਾਕੁਰ ਸਗਲ ਪੂਰਕ ਪ੍ਰਭ ਧਨੀ ॥**
**ਸੁਰ ਸਿਧ ਗਣ ਗੰਧਰਬ ਧਿਆਵਹਿ**
**ਜਖ ਕਿੰਨਰ ਗੁਣ ਭਨੀ ॥ ... ॥ ੨ ॥**

ਆਸਾ (ਛੰਤ) ਮਹਲਾ ੫-੫, ਸਫ਼ਾ ੪੫੫

**ਭਾਵ :** ਧਨੀ ਪ੍ਰਭੂ, ਜੋ ਅਪਾਰ **ਅਗੰਮ** ਗੋਬਿੰਦ ਸਗਲ ਪੂਰਕ ਠਾਕੁਰ ਹੈ, ਉਸ ਨੂੰ ਦੇਵਤੇ, ਸਿੱਧ, ਗਣ ਅਤੇ ਗੰਧਰਬ ਅਰਾਧ ਰਹੇ ਹਨ । ਜਖ ਅਤੇ ਕਿੰਨਰ ਗੁਣ ਵਰਣਨ ਕਰ ਰਹੇ ਹਨ ।

**ਮਤਲਬ :** ਜਿਸ ਜਿਸ ਸ਼੍ਰੇਣੀ ਦੇ ਵਿਅਕਤੀ ਜਿਤਨੀ ਪ੍ਰਕਾਰ ਦੀ ਪੂਜਾ ਕਰ ਰਹੇ ਹਨ, ਉਹ ਸਾਰੀ ਦੀ ਸਾਰੀ ਆਪਣੇ (ਅੰਤਮ ਰੂਪ ਵਿਚ) ਉਸੇ ਇਕ ਗੋਬਿੰਦ ਠਾਕੁਰ ਦੀ ਹੈ ਜੋ ਆਪਣੇ ਨਿਜ ਰੂਪ ਵਿਚ ਅਗੰਮ ਅਪਾਰ ਅਤੇ ਨਿਰਾਕਾਰ ਹੈ ।

**ਸਗਲ ਪੂਰਕ,** ਸਭ ਨੂੰ ਭਰਨ ਵਾਲਾ, ਪਾਲਣ ਵਾਲਾ।
**ਗਣ,** ਸ਼ਿਵ ਦੇ ਪਾਰਿਸ਼ਦ।
**ਗੰਧਰਬ,** ਦੇਵਤਿਆਂ ਦੇ ਰਾਗੀ।
**ਜਖ,** ਇਕ ਦੇਵ ਜੂਨੀ।
**ਕਿੰਨਰ,** ਦੇਵਤਿਆਂ ਦੇ ਗਵੱਈਏ, ਵਜੱਈਏ।
[ਵੇਖੋ, ੧੮੩੮]

**ਅਗਮ,** ਅਗੰਮ। ੧੮੪੯

**ਮੇਰੇ ਸਤਿਗੁਰ ਅਪਨੇ ਬਾਲਿਕ ਰਾਖਹੁ ਲੀਲਾ ਧਾਰਿ ॥**
**ਦੇਹੁ ਸੁਮਤਿ ਸਦਾ ਗੁਣ ਗਾਵਾ**
**ਮੇਰੇ ਠਾਕੁਰ ਅਗਮ ਅਪਾਰ ॥ ੧ ॥ ਰਹਾਉ ॥**

ਆਸਾ ਮਹਲਾ ੫–੩੭, ਸਫ਼ਾ ੩੭੯

**ਭਾਵ :** ਹੇ ਜਗਤ ਦੀ ਲੀਲਾ ਰਚਨੇ ਵਾਲੇ ਮੇਰੇ ਸਤਿਗੁਰੋ! ਆਪਣੇ ਬਾਲਕਾਂ ਨੂੰ ਰਖ ਲਓ! ਮੇਰੇ **ਅਗੰਮ** ਅਪਾਰ ਠਾਕੁਰ! ਐਸੀ ਚਗੀ ਮਤਿ ਦਿਓ, ਜੋ ਸਦਾ ਤੇਰੇ ਗੁਣ ਗਾਵਾਂ।

**ਮਤਲਬ :** ਪਰਮਾਤਮਾ ਅਗੰਮ ਅਪਾਰ ਹੈ, ਨਿਰਾਕਾਰ ਹੈ। ਬਾਲਕ ਉਸ ਨੂੰ ਸਮਝ ਨਹੀਂ ਸਕਦੇ। ਬਾਲ ਬੁੱਧੀ ਵਾਲਿਆਂ ਨੂੰ ਵੀ ਮਤ ਦੇਣ ਲਈ ਅਤੇ ਉਨ੍ਹਾਂ ਦੀ ਰੱਖਿਆ ਹਿਤ ਪਰਮਾਤਮਾ ਕੋਈ ਲੀਲਾ ਦਾ ਕਰਤਵ ਰਚ ਦੇਂਦਾ ਹੈ।

[ਵੇਖੋ, ੧੮੩੮]

**ਅਗਮ,** ਅਗੰਮ। ੧੮੫੦

**ਹਉ ਬੰਦੀ ਪ੍ਰਿਅ ਖਿਜਮਤਦਾਰ ॥**
**ਓਹੁ ਅਬਿਨਾਸੀ ਅਗਮ ਅਪਾਰ ॥ ... ॥ ੨ ॥**

ਆਸਾ ਮਹਲਾ ੫–੯੫, ਸਫ਼ਾ ੩੯੪

**ਭਾਵ :** ਉਸ ਪਿਆਰੇ ਦੀ, ਜੋ ਅਬਿਨਾਸ਼ੀ, **ਅਗੰਮ** ਅਤੇ ਅਨੰਤ ਹੈ, ਮੈਂ ਟਹਿਲਣ ਹਾਂ, (ਨਿਜ ਹੱਥਾਂ ਨਾਲ) ਸੇਵਾ ਕਰਨ ਵਾਲੀ।

**ਖਿਜਮਤਦਾਰ,** ਸੇਵਾਦਾਰ, ਨੌਕਰ, ਹੱਥੀਂ ਸੇਵਾ ਕਰਨ ਵਾਲੀ।
[ਵੇਖੋ, ੧੮੩੮]

**ਅਗਮ,** ਅਗੰਮ। ੧੮੫੧

**ਪਰਵਦਗਾਰ ਅਪਾਰ ਅਗਮ ਬੇਅੰਤ ਤੂ ॥**
**ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥ ੩ ॥**

ਆਸਾ ਫਰੀਦ–੧, ਸਫ਼ਾ ੪੮੮

**ਭਾਵ :** (ਹੇ ਖ਼ੁਦਾ!) ਤੂੰ ਬੇਅੰਤ, ਅਨੰਤ, **ਅਗੰਮ** ਅਤੇ (ਸਭ ਨੂੰ) ਪਾਲਣ ਵਾਲਾ ਹੈਂ। ਜਿਨ੍ਹਾਂ ਨੇ ਹੇ ਸੱਚ (ਸਰੂਪ)! ਤੈਨੂੰ ਪਛਾਣ ਲਿਆ ਹੈ, ਮੈਂ ਉਨ੍ਹਾਂ ਦੇ ਪੈਰ ਚੁੰਮਾਂ।

**ਮੂੰ,** ਮੈਂ।
[ਵੇਖੋ, ੧੮੩੮]

**ਅਗਮ,** ਅਗੰਮ, ਪਹੁੰਚ ਤੋਂ ਪਰੇ। ੧੮੫੨

**ਖਟੁ ਦਰਸਨ ਵਰਤੈ ਵਰਤਾਰਾ ॥**
**ਗੁਰ ਕਾ ਦਰਸਨੁ ਅਗਮ ਅਪਾਰਾ ॥ ੧ ॥**

ਆਸਾ ਮਹਲਾ ੩–੪੦, ਸਫ਼ਾ ੩੬੦–੩੬੧

**ਭਾਵ :** ਛੇ ਦਰਸਨ ਜੋ ਪ੍ਰਵਿਰਤ ਹੋ ਰਹੇ ਹਨ, ਗੁਰੂ ਦਾ ਦਰਸ਼ਨ (ਉਹਨਾਂ ਦੀ) **ਪਹੁੰਚ ਤੋਂ ਪਰੇ** ਤੇ ਵੱਡਾ ਹੈ।

**ਮਤਲਬ :** ਇਸ ਸ਼ਬਦ ਵਿਚ ਗੁਰੂ ਦਰਸ਼ਨ ਦਾ ਜ਼ਿਕਰ ਹੈ। ਦਰਸ਼ਨ ਪਦ ਦਾ ਅਰਥ ਹੈ ਦੀਦਾਰ। ਫਿਰ ਇਸ ਦਾ ਅਰਥ ਦੀਦਾਰ ਕਰਾ ਦੇਣ ਵਾਲਾ, ਅਰਥਾਤ ਸ਼ੀਸ਼ਾ, ਵੀ ਹੈ। ਸ਼ੀਸ਼ੇ ਤੋਂ ਅਰਥ ਬਣਿਆ ਨਿਰਣਯ ਕਰਾ ਦੇਣ ਵਾਲਾ। ਇਹ ਫ਼ਿਲਸਫ਼ੇ ਦੇ ਗ੍ਰੰਥਾਂ ਦਾ ਨਾਉਂ ਪੈ ਗਿਆ, ਅਰਥਾਤ ਦਰਸ਼ਨ ਸ਼ਾਸਤ੍ਰ। ਇਥੋਂ ਹੀ 'ਮਤਿ' 'ਧਰਮ' ਯਾ ਸੰਪ੍ਰਦਾ ਆਦਿ ਅਰਥ ਦੇਣ ਲਗ ਪਿਆ।

ਫ਼ਿਲਸਫ਼ੇ ਦੇ ਪ੍ਰਸਿੱਧ ਜੋ ਗ੍ਰੰਥ ਹਨ, ਉਨ੍ਹਾਂ ਦੇ ਮਤਿ ਜੁਦਾ ਜੁਦਾ ਹਨ, ਪਰਸਪਰ, ਮਤਿ ਭੇਦ ਹਨ। ਗੁਰੂ ਜੀ ਅੰਕ ੧ ਵਿਚ ਦੱਸਦੇ ਹਨ ਕਿ ਜੋ ਛੇ ਦਰਸ਼ਨ ਵਰਤਾਰੇ ਵਿਚ ਹਨ, ਉਨ੍ਹਾਂ ਤੋਂ ਗੁਰੂ ਕਾ ਦਰਸ਼ਨ ਵਿਸ਼ੇਸ਼ ਹੈ। ਨਿਰੀ ਮਾਨਸਕ ਸਮਝ ਤੋਂ ਇਹ ਦਰਸ਼ਨ ਅਗੰਮ ਹੈ ਤੇ ਆਪਣੀ ਪ੍ਰਾਪਤੀ ਵਿਚ ਅਪਾਰ ਹੈ, ਕਿਉਂਕਿ ਇਹ ਯਥਾਰਥ ਵਿਚ ਲੈ ਜਾਂਦਾ ਹੈ, ਯਥਾਰਥ ਅਗਮ ਤੇ ਅਪਾਰ ਹੈ।

(ਸੰਥਿਆ, ਸਫ਼ਾ ੨੨੮੪—੮੫)

**ਖਟੁ ਦਰਸਨ,** ਵੇਖੋ, (੧੪੫੦-ੳ)
[ਵੇਖੋ, ੧੮੩੮]

**ਅਗਮ,** ਅਗੰਮ। ੧੮੫੩

**ਰਾਮ ਨਾਮੁ ਵਾਪਾਰਾ ਅਗਮ ਅਪਾਰਾ**
**ਗੁਰਮਤੀ ਧਨੁ ਪਾਈਐ ॥**
**ਸੇਵਾ ਸੁਰਤਿ ਭਗਤਿ ਇਹ ਸਾਚੀ**
**ਵਿਚਹੁ ਆਪੁ ਗਵਾਈਐ ॥ ... ॥ ੩ ॥**

ਗਉੜੀ (ਛੰਤ) ਮਹਲਾ ੩–੪, ਸਫ਼ਾ ੨੪੬

**ਭਾਵ :** ਰਾਮ ਨਾਮ (ਰੂਪੀ) ਬਿਉਪਾਰ **ਅਗੰਮ** ਅਤੇ ਅਨੰਤ ਹੈ। (ਨਾਮ) ਧਨ ਗੁਰੂ ਦੀ ਮਤ ਦੁਆਰਾ ਪਾਈਦਾ ਹੈ। ਸੱਚੀ ਭਗਤੀ ਇਹ ਹੈ ਕਿ ਸੇਵਾ, ਸੁਭਾਵ ਬਣ ਜਾਵੇ (ਅਤੇ ਨਿਸ਼ਕਾਮ ਸੇਵਾ ਕਰਕੇ) ਅੰਦਰੋਂ ਆਪਾਭਾਵ ਦੂਰ ਕਰ ਦੇਈਏ।

**ਮਤਲਬ :** ਬਾਜ਼ਾਰ ਵਿਚ ਵਪਾਰ ਕਰਨ ਵਾਲਿਆਂ ਦੇ ਨਿਯਮ ਬਧੇ ਹੁੰਦੇ ਹਨ, ਜਿਨ੍ਹਾਂ ਮੁਤਾਬਿਕ ਲੈਣ ਦੇਣ ਹੁੰਦਾ ਹੈ। ਪਰ ਇਹ ਗੱਲ ਰਾਮ ਨਾਮ ਦੇ ਵਪਾਰ ਉਤੇ ਨਹੀਂ ਢੁਕਦੀ। ਇਸ ਦਾ ਕੋਈ ਕਾਨੂੰਨ ਨਹੀਂ, ਇਹ ਕਿਸੇ ਮਰਯਾਦਾ ਅੰਦਰ ਨਹੀਂ, ਇਹ ਅਗੰਮ ਅਪਾਰ ਹੈ। ਸਿਰਫ਼ ਇਕੋ ਗੱਲ ਲਾਗੂ ਹੈ, ਉਹ ਹੈ ਗੁਰੂ ਦੀ ਮਤ। ਇਸ ਵਪਾਰ ਵਿਚ ਘਾਟਾ ਪਾਉਣਾ ਵੀ ਜ਼ਰੂਰੀ ਹੈ, ਇਹ ਘਾਟਾ ਅਪਣੇ "ਆਪ" ਦਾ ਹੈ, ਇਸ 'ਆਪੇ' ਨੂੰ ਗਵਾਉਣਾ ਪੈਂਦਾ ਹੈ। ਇਕ ਹੋਰ ਗਲ ਕਰਨੀ ਪੈਂਦੀ ਹੈ। ਸੇਵਾ ਦਾ ਸੁਭਾਉ ਬਣਾਉਣਾ ਪੈਂਦਾ ਹੈ। ਦੂਜਿਆਂ ਦਾ ਭਲਾ ਅਤੇ ਫ਼ਾਇਦਾ ਸੋਚਣਾ ਪੈਂਦਾ ਹੈ। ਇਸ ਪਰੋਪਕਾਰ ਨੂੰ ਸੱਚੀ ਭਗਤੀ ਦਾ ਅੰਗ ਜਾਣਨਾ ਪੈਂਦਾ ਹੈ। ਤਾਂ ਰਾਮ ਧਨ ਦੀ ਖੱਟੀ ਪ੍ਰਾਪਤ ਹੁੰਦੀ ਹੈ।

**ਅਗਮ ਅਪਾਰਾ,** ਅਗੰਮ ਅਤੇ ਅਨੰਤ।
[ਵੇਖੋ, ੧੮੩੮]

**ਅਗਮ,** ਅਗੰਮ। ੧੮੫੪

**ਪਉੜੀ ॥ ...**
**ਤਿਸੁ ਸਿਉ ਲਾਇਨਿ੍ ਰੰਗੁ ਜਿਸ ਦੀ ਸਭ ਧਾਰੀਆ ॥**
**ਊਚੀ ਹੂੰ ਊਚਾ ਥਾਨੁ ਅਗਮ ਅਪਾਰੀਆ ॥ ... ॥ ੯ ॥**
ਗੂਜਰੀ (ਵਾਰ) ਮਹਲਾ ੫, ਸਫ਼ਾ ੫੨੦

**ਵੇਖੋ, ਊਚੀ ਹੂੰ ਊਚਾ (੬੯੭)**

**ਅਗਮ ਅਪਾਰੀਆ,** ਉਹ ਹਰੀ ਅਗੰਮ ਹੈ, ਪਾਰ ਰਹਿਤ ਹੈ।
[ਵੇਖੋ, ੧੮੩੮]

**ਅਗਮ,** ਗੰਮਤਾ ਤੋਂ ਪਰੇ। ੧੮੫੫

**ਪਉੜੀ ॥ ਪਪਾ ਪਰਮਿਤਿ ਪਾਰੁ ਨ ਪਾਇਆ ॥**
**ਪਤਿਤ ਪਾਵਨ ਅਗਮ ਹਰਿ ਰਾਇਆ ॥ ... ॥ ੩੭ ॥**
ਗਉੜੀ (ਬਾਵਨ.) ਮਹਲਾ ੫, ਸਫ਼ਾ ੨੫੮

**ਭਾਵ :** ਪਪੇ (ਦੁਆਰਾ ਉਪਦੇਸ਼ ਹੈ ਕਿ ਉਹ ਪਾਰਬ੍ਰਹਮ) ਮਿਤ ਤੋਂ ਪਰੇ ਹੈ (ਤੇ ਉਸ ਦਾ) ਅੰਤ (ਕਿਸੇ ਨੇ) ਨਹੀਂ ਪਾਇਆ। ਉਹ **ਗੰਮਤਾ ਤੋਂ ਪਰੇ** ਹੈ, ਫਿਰ ਉਹੀ ਹਰੀ ਰਾਜਾ ਹੈ, ਪਾਪ ਹਰਨੇ ਵਾਲਾ ਤੇ ਪਤਿਤਾਂ ਨੂੰ ਪਵਿੱਤ੍ਰ ਕਰਨੇ ਵਾਲਾ ਹੈ।
(**ਸੰਥਜਾ,** ਸਫ਼ਾ ੧੬੩੧)

[ਵੇਖੋ, ੧੮੩੮]

**ਅਗਮ,** ਮਨ ਬੁੱਧੀ ਦੀ ਗੰਮਤਾ ਤੋਂ ਉੱਚਾ। ੧੮੫੬

**ਬਾਬਾ ਅਲਹੁ ਅਗਮ ਅਪਾਰੁ ॥**
**ਪਾਕੀ ਨਾਈ ਪਾਕ ਥਾਇ ਸਚਾ ਪਰਵਦਿਗਾਰੁ ॥੧॥ ਰਹਾਉ ॥**
ਸਿਰੀ. (ਅਸਟ.) ਮਹਲਾ ੧–੧, ਸਫ਼ਾ ੫੩

**ਭਾਵ :** ਹੇ ਸਾਈਂ ਲੋਕ ! (ਤੇਰਾ) ਅੱਲਾ **ਮਨ ਬੁੱਧੀ ਦੀ ਗੰਮਤਾ ਤੋਂ ਉੱਚਾ** ਹੈ, ਬੇਹੱਦ ਹੈ, ਸਤਯ ਸਰੂਪ ਹੈ, (ਸਭ ਨੂੰ) ਪਾਲਣ ਵਾਲਾ ਹੈ, ਉਸ ਦੀ ਵਡਿਆਈ ਪਵਿੱਤਰ ਹੈ, ਉਸ ਦਾ ਟਿਕਾਣਾ ਪਵਿੱਤਰ ਹੈ।

**ਅਗਮ ਅਪਾਰੁ,** ਮਨ ਬੁੱਧੀ ਦੀ ਗੰਮਤਾ ਤੋਂ ਉੱਚਾ ਅਤੇ ਬੇਹੱਦ।
[ਵੇਖੋ, ੧੮੩੮]

**ਅਗਮ,** ਗੰਮਤਾ ਤੋਂ ਪਰੇ। ੧੮੫੭

**ਪ੍ਰਾਣ ਮਨ ਤਨ ਜੀਅ ਦਾਤਾ ਬੇਅੰਤ ਅਗਮ ਅਪਾਰੋ ॥**
**ਸਰਣਿ ਜੋਗੁ ਸਮਰਥੁ ਮੋਹਨੁ ਸਰਬ ਦੋਖ ਬਿਦਾਰੋ ॥...॥ ੩ ॥**
ਗਉੜੀ (ਛੰਤ) ਮਹਲਾ ੫–੩, ਸਫ਼ਾ ੨੪੯

**ਭਾਵ :** (ਜੋ ਜੀਵਾਂ ਨੂੰ) ਪ੍ਰਾਣ, ਮਨ, ਤਨ ਤੇ ਜੀਵਨ ਦਾ ਦਾਤਾ ਹੈ, (ਫੇਰ) ਬੇਅੰਤ ਹੈ, **ਗੰਮਤਾ ਤੋਂ ਪਰੇ** ਹੈ ਤੇ ਪਾਰ ਤੋਂ ਰਹਿਤ ਹੈ। ਜੋ ਸ਼ਰਣ ਲੈਣ ਦੇ ਯੋਗ ਹੈ, (ਜੋ ਸ਼ਰਣ ਲਏ ਨੂੰ ਰੱਖਿਆ ਕਰਨ ਲਈ) ਸਮਰੱਥ ਹੈ, ਜੋ ਮੋਹ ਲੈਣ ਵਾਲਾ ਹੈ ਤੇ ਸਾਰੇ ਦੁਖ ਦੂਰ ਕਰਨ ਵਾਲਾ ਹੈ।
(**ਸੰਤਜਾ,** ਸਫ਼ਾ ੧੫੮੯—੯੦)

**ਅਗਮ ਅਪਾਰੋ,** ਅਗੰਮ ਅਤੇ ਅਪਾਰ, ਮਨ ਬਾਣੀ ਦੀ ਗੰਮਤਾ ਤੋਂ ਉੱਚਾ ਅਤੇ ਬੇਹੱਦ।
[ਵੇਖੋ, ੧੮੩੮]

**ਅਗਮ,** ਅਗੰਮ। ੧੮੫੮

**ਪਉੜੀ ॥ ...**
**ਸਭਿ ਪਦਾਰਥ ਪਾਈਅਨਿ ਸਿਮਰਣੁ ਸਚੁ ਲਾਹੁ ॥**
**ਸੰਤ ਪਿਆਰੇ ਪਾਰਬ੍ਰਹਮ**
**ਨਾਨਕ ਹਰਿ ਅਗਮ ਅਗਾਹੁ ॥ ੨੦ ॥**
ਬਿਹਾਗ. (ਵਾਰ) ਮਹਲਾ ੪, ਸਫ਼ਾ ੫੫੬

**ਭਾਵ :** ਸਮੂਹ ਪਦਾਰਥ ਪ੍ਰਾਪਤ ਹੋ ਜਾਂਦੇ ਹਨ, ਜਦ ਸਿਮਰਣ ਦਾ ਸੱਚਾ ਲਾਭ ਮਿਲ ਜਾਂਦਾ ਹੈ। ਹਰੀ ਨੂੰ ਸੰਤ ਪਿਆਰੇ ਲਗਦੇ ਹਨ (ਭਾਵੇਂ) ਉਹ **ਅਗੰਮ,** ਅਗਾਧ ਪਾਰਬ੍ਰਹਮ (ਹੋਣ ਕਰਕੇ ਨਿਰਲੇਪ ਹੈ)।

**ਅਗਮ ਅਗਾਹੁ,** ਅਗੰਮ ਅਤੇ ਅਗਾਧ, ਅਪਹੁੰਚ ਅਤੇ ਅਥਾਹ।
[ਵੇਖੋ, ੧੮੩੮]

**ਅਗਮ,** ਅਗੰਮ । ੧੮੫੯

**ਪਉੜੀ ॥ ...**
**ਗੁਰੁ ਭੇਟਿਆ ਪਾਰਬ੍ਰਹਮੁ ਹਰਿ ਪੜਿ ਬੁਝਿ ਸਮਧਾ ॥**
**ਨਾਨਕ ਪਾਇਆ ਸੋ ਧਣੀ ਹਰਿ ਅਗਮ ਅਗਧਾ ॥ ੧੦ ॥**

ਗਉੜੀ (ਵਾਰ) ਮਹਲਾ ੫, ਸਫ਼ਾ ੩੨੦

**ਵੇਖੋ, ਅਗਧਾ (੧੮੧੩)**

**ਅਗਮ ਅਗਧਾ,** ਅਗੰਮ ਅਤੇ ਅਥਾਹ (ਹਰੀ) ।
[ਵੇਖੋ, ੧੮੩੮]

**ਅਗਮ,** ਪਹੁੰਚ ਤੋਂ ਪਰੇ । ੧੮੬੦

**ਅਗਮ ਅਗਮ ਠਾਕੁਰੁ ਆਗਾਧਿ ॥**
**ਗੁਨ ਬੇਅੰਤ ਬੇਅੰਤ ਭਨੁ ਨਾਨਕ ॥**
**ਕਹਨੁ ਨ ਜਾਈ ਪਰੈ ਪਰਾਤਿ ॥ ੨ ॥**

ਦੇਵ. ਮਹਲਾ ੫–੩੫, ਸਫ਼ਾ ੫੩੫

**ਭਾਵ :** ਠਾਕੁਰ (ਸਾਡੀ) **ਪਹੁੰਚ ਤੋਂ ਪਰੇ** ਹੈ, ਪਰੇ ਹੈ (ਤੇ ਸਾਡੀ ਸਮਝ ਤੋਂ) ਅਥਾਹ ਹੈ, (ਭਾਵ ਉਸ ਦਾ ਅੰਤ ਕੋਈ ਨਹੀਂ ਪਾ ਸਕਦਾ)। ਹੇ ਨਾਨਕ (ਤੂੰ ਭੀ) ਕਹੁ (ਉਸ ਦੇ) ਗੁਣ ਬੇਅੰਤ ਹਨ, ਅਨੰਤ ਹਨ, (ਉਹ) ਕਿਹਾ ਨਹੀਂ ਜਾ ਸਕਦਾ, (ਕਿਉਂਕਿ) ਪਰੇ ਤੋਂ ਪਰੇ ਹੈ ।

**(ਸੰਥਿਆ,** ਸਫ਼ਾ ੩੩੩੬)

**ਅਗਮ ਅਗਮ,** ਪਹੁੰਚ ਤੋਂ ਪਰੇ ਤੋਂ ਪਰੇ ।
[ਵੇਖੋ, ੧੮੩੮]

**ਅਗਮ,** ਅਗੰਮ, ਮਨ ਬਾਣੀ ਤੋਂ ਪਰੇ । ੧੮੬੧

**ਸਲੋਕੁ ॥ ਅਗਮ ਅਗਾਧਿ ਪਾਰਬ੍ਰਹਮੁ ਸੋਇ ॥**
**ਜੋ ਜੋ ਕਹੈ ਸੁ ਮੁਕਤਾ ਹੋਇ ॥**
**ਸੁਨਿ ਮੀਤਾ ਨਾਨਕੁ ਬਿਨਵੰਤਾ ॥**
**ਸਾਧ ਜਨਾ ਕੀ ਅਚਰਜ ਕਥਾ ॥ ੧ ॥**

ਗਉੜੀ (ਸੁਖ.) ਮ: ੫–੭, ਸਫ਼ਾ ੨੭੧

**ਭਾਵ :** ਉਹ ਪਰਮੇਸੁਰ **ਮਨ ਬਾਣੀ ਤੋਂ ਪਰੇ** ਹੈ, ਉਸ ਦਾ ਥਾਹ (ਅੰਤ) ਨਹੀਂ ਪਾਇਆ ਜਾਂਦਾ, ਉਹ ਜਗਤ ਤੋਂ ਪਰੇ ਨਿਰਗੁਣ ਸਰੂਪ ਹੈ, (ਪਰੰਤੂ ਉਸ ਦੇ ਨਾਮ ਵਿਚ ਐਸੀ ਬਰਕਤ ਹੈ ਕਿ) ਜੋ ਜੋ (ਪੁਰਸ਼ ਉਸ ਦੇ ਨਾਮ ਨੂੰ) ਕਹਿੰਦਾ ਹੈ ਸੋ ਸੋ ਮੁਕਤ ਹੋ ਜਾਂਦਾ ਹੈ । (ਐਸੇ ਨਾਮ ਅਭਿਆਸੀ ਨੂੰ ਸਾਧ ਆਖਦੇ ਹਨ, ਪਾਰਬ੍ਰਹਮ ਦੀ ਕਥਾ ਤਾਂ ਅਕੱਥ ਹੈ, ਪਰ ਉਸ ਦਾ ਨਾਮ ਜਪਣੇ ਵਾਲੇ) ਸਾਧ ਪੁਰਖਾਂ ਦੀ ਕਥਾ (= ਗੁਣਵਰਣਨ) ਅਸਚਰਜ ਹੈ, (ਗੁਰੂ) ਨਾਨਕ ਬਿਨੈ ਕਰਦਾ ਹੈ ਹੇ ਮਿੱਤਰ (ਤੂੰ ਧਿਆਨ ਨਾਲ ਉਹ) ਸੁਣ ।

**(ਪੰਜ ਗ੍ਰੰਥੀ ਸਟੀਕ)**

**ਅਗਮ ਅਗਾਧਿ,** ਅਗੰਮ ਅਤੇ ਅਥਾਹ ।
**ਮੁਕਤਾ,** ਬੰਧਨ ਰਹਿਤ ।
**ਬਿਨਵੰਤਾ,** ਬਿਨੈ ਕਰਦਾ ਹੈ ।
**ਸਾਧ ਜਨਾ,** ਜਿਨ੍ਹਾਂ ਪੁਰਖਾਂ ਨੇ ਸਾਧਨਾ ਦੁਆਰਾ ਮਨ ਜਿਤ ਲਿਆ ਹੋਵੇ, ਗੁਰਮੁਖ, ਸੰਤ ।
[ਵੇਖੋ, ੧੮੩੮]

**ਅਗਮ,** ਮਨ ਬਾਣੀ ਦੀ ਪਕੜ ਤੋਂ ਪਰੇ । ੧੮੬੨

**ਪ੍ਰਭ ਕੀ ਅਗਮ ਅਗਾਧਿ ਕਥਾ ॥**
**ਸੁਨੀਐ ਅਵਰ ਅਵਰ ਬਿਧਿ ਬੁਝੀਐ**
**ਬਕਨ ਕਥਨ ਰਹਤਾ ॥ ੧ ॥ ਰਹਾਉ ॥**

ਗੂਜਰੀ ਮਹਲਾ ੫–੧੧, ਸਫ਼ਾ ੪੯੮

**ਭਾਵ :** ਪ੍ਰਭੂ ਦੀ ਕਥਾ (ਅਗਮ=) **ਮਨ ਬਾਣੀ ਦੀ ਪਕੜ ਤੋਂ ਪਰੇ** (ਤੇ ਅਗਾਧਿ=) ਵਰਣਨ ਕੀਤੇ ਜਾ ਸਕਣ ਤੋਂ ਵੀ ਪਰੇ ਹੈ । ਸੁਣੀਂਦੀ ਹੈ ਹੋਰ ਤਰ੍ਹਾਂ ਤੇ ਬੁੱਝੀ (ਯਾ ਸਮਝੀ) ਦੀ ਹੈ ਹੋਰ ਤਰ੍ਹਾਂ (ਤੇ ਸੁਣ ਸਮਝ ਕੇ ਵੀ) ਕਹਿਣ ਕਥਨ ਤੋਂ ਪਰੇ ਰਹਿੰਦੀ ਹੈ ।

**(ਸੰਥਿਆ,** ਸਫ਼ਾ ੩੧੨੦)

**ਮਤਲਬ :** ਵਾਹਿਗੁਰੂ ਅਨੰਤ ਹੈ, ਅਸੀਂ ਅੰਤ ਵਾਲੇ ਹਾਂ । ਸਾਡੀ ਸੀਮਤ ਬੁੱਧੀ ਅਗੰਮ ਦਾ ਪਾਰਾਵਾਰ ਨਹੀਂ ਪਾ ਸਕਦੀ । ਜੋ ਕਥਾ ਉਸ ਦੀ ਬਾਬਤ ਸੁਣਦੇ ਹਾਂ, ਉਸ ਨੂੰ ਸਮਝ ਗੋਚਰਾ ਕਰਨ ਲਈ ਉਸ ਦੇ ਅਰਥ ਹੋਰ ਕੱਢ ਲੈਂਦੇ ਹਾਂ । ਤੁੱਛ ਬੁੱਧੀ ਉਸ ਬੇਹੱਦ ਨੂੰ ਅਪਣੀ ਸਮਝ ਦੇ ਘੇਰੇ ਵਿਚ ਨਹੀਂ ਲੈ ਸਕਦੀ ।
[ਵੇਖੋ, ੧੮੩੮]

**ਅਗਮ,** ਅਗੰਮ, ਪਹੁੰਚ ਤੋਂ ਪਰੇ । ੧੮੬੩

**ਅਗਮ ਅਗਮ ਆਗਾਧਿ ਬੋਧ**
**ਕੀਮਤਿ ਪਰੈ ਨ ਪਾਵਉ ॥**
**ਤਾਕੀ ਸਰਣਿ ਸਤਿ ਪੁਰਖ ਕੀ**
**ਸਤਿਗੁਰੁ ਪੁਰਖੁ ਧਿਆਵਉ ॥ ੩ ॥**

ਆਸਾ ਮਹਲਾ ੫–੧੨੧, ਸਫ਼ਾ ੪੦੧

**ਭਾਵ :** (ਜੋ ਇੰਦ੍ਰਿਆਂ ਦੀ) **ਪਹੁੰਚ ਤੋਂ ਪਰੇ** (ਹੈ, ਮਨ ਦੀ) ਪਹੁੰਚ ਤੋਂ ਪਰੇ (ਹੈ, ਬੁੱਧੀ ਵਾਲੇ) ਬੋਧ (– ਗਯਾਨ ਤੋਂ ਜਾਣੇ ਜਾਣ ਲਈ ਜੋ) ਅਥਾਹ (ਹੈ, ਜਿਸ ਦੀ) ਕੀਮਤ (ਹਰ ਤਰ੍ਹਾਂ) ਪਰੇ (ਤੋਂ ਪਰੇ ਹੋਣ ਕਰਕੇ ਮੈਂ) ਪਾ ਨਹੀਂ ਸਕਦਾ; (ਉਸ ਦੀ ਪ੍ਰਾਪਤੀ ਲਈ ਮੈਂ) ਸਤਿ ਪੁਰਖ (ਭਾਵ ਸਤਿਗੁਰੂ) ਦੀ ਸ਼ਰਣ ਤੱਕੀ ਹੈ (ਭਾਵ ਫੜੀ ਹੈ ਤੇ ਹੁਣ ਮੈਂ) ਸਤਿਗੁਰੂ ਪੁਰਖ ਨੂੰ ਧਿਆਉਂਦਾ ਹਾਂ ।

(**ਸੰਥਯਾ**, ਸਫ਼ਾ ੨੫੧੧)

[ਵੇਖੋ, ੧੮੩੮]

**ਅਗਮ,** ਅਗੰਮ । ੧੮੬੪

**ਭਇਓ ਅਨੁਗ੍ਰਹੁ ਮਿਟਿਓ ਮੋਰਚਾ**
**ਅਮੋਲ ਪਦਾਰਥੁ ਲਾਧਿਓ ॥**
**ਬਲਿਹਾਰੈ ਨਾਨਕ ਲਖ ਬੇਰਾ**
**ਮੇਰੇ ਠਾਕੁਰ ਅਗਮ ਅਗਾਧਿਓ ॥ ੨ ॥**

ਦੇਵ. ਮਹਲਾ ੫–੧੩, ਸਫ਼ਾ ੫੩੦–੩੧

**ਭਾਵ :** ਕਿਰਪਾ ਹੋ ਗਈ, (ਮਨ ਦਾ) ਜੰਗਾਲ ਲਹਿ ਗਿਆ, ਅਮੁੱਲ ਪਦਾਰਥ ਮਿਲ ਗਿਆ । ਲੱਖਾਂ ਵਾਰੀ ਕੁਰਬਾਨ ਜਾਵਾਂ, ਹੇ ਮੇਰੇ **ਅਗੰਮ** ਅਥਾਹ ਮਾਲਕ, (ਤੈਥੋਂ) !

**ਮੋਰਚਾ,** ਜੰਗਾਲ, ਮਨ ਨੂੰ ਅਹੰਕਾਰ ਦਾ ਜੰਗਾਲ ਲਗਦਾ ਹੈ ।

**ਅਗਮ ਅਗਾਧਿਓ,** ਹੇ ਅਗੰਮ ਅਥਾਹ !

[ਵੇਖੋ, ੧੮੩੮]

**ਅਗਮ,** ਬੁੱਧੀ ਦੀ ਗੰਮਤਾ ਤੋਂ ਉੱਚੇ । ੧੮੬੫

**ਬਰਨਿ ਨ ਸਾਕਉ ਤੁਮਰੇ ਰੰਗਾ**
**ਗੁਣ ਨਿਧਾਨ ਸੁਖ ਦਾਤੇ ॥**
**ਅਗਮ ਅਗੋਚਰ ਪ੍ਰਭ ਅਬਿਨਾਸੀ**
**ਪੂਰੇ ਗੁਰ ਤੇ ਜਾਤੇ ॥ ੨ ॥**

ਗਉੜੀ ਮਹਲਾ ੫–੧੨੮, ਸਫ਼ਾ ੨੦੭

**ਭਾਵ :** ਮੈਂ ਤੁਹਾਡੇ (ਪਿਆਰ ਅਤੇ ਮਿਹਰ ਦੇ) ਅਨੂਠੇ ਚੋਜ ਕਥਨ ਨਹੀਂ ਕਰ ਸਕਦਾ, ਹੇ ਗੁਣਾਂ ਦੇ ਨਿਧਾਨ ਸੁਖ ਦਾਤੇ ਜੀ ! (ਤੁਸੀਂ ਮੇਰੀ) **ਬੁੱਧੀ ਦੀ ਗੰਮਤਾ ਤੋਂ ਉੱਚੇ,** ਇੰਦ੍ਰੀਆਂ ਤੋਂ ਨਾ ਲਖੇ ਜਾਣ ਵਾਲੇ, ਅਬਿਨਾਸ਼ੀ ਮਾਲਕ ਹੋ, ਪੂਰੇ ਗੁਰਾਂ ਦੁਆਰਾ (ਤੁਹਾਨੂੰ) ਜਾਣ ਲਿਆ ਹੈ ।

**ਅਗਮ ਅਗੋਚਰ,** ਬੁੱਧੀ ਦੀ ਗੰਮਤਾ ਤੋਂ ਉੱਚਾ, ਇੰਦ੍ਰੀਆਂ ਤੋਂ ਨਾ ਲਖੇ ਜਾਣ ਵਾਲਾ ।

[ਵੇਖੋ, ੧੮੩੮]

**ਅਗਮ,** ਗੰਮਤਾ ਤੋਂ ਪਰੇ । ੧੮੬੬

**ਪਉੜੀ ॥**
**ਪ੍ਰਭੁ ਬੇਅੰਤੁ ਕਿਛੁ ਅੰਤੁ ਨਾਹਿ ਸਭੁ ਤਿਸੈ ਕਰਣਾ ॥**
**ਅਗਮ ਅਗੋਚਰੁ ਸਾਹਿਬੋ ਜੀਆਂ ਕਾ ਪਰਣਾ ॥ ... ॥ ੨੦ ॥**

ਗਉੜੀ (ਵਾਰ) ਮਹਲਾ ੫, ਸਫ਼ਾ ੩੨੩

**ਭਾਵ :** (ਭਾਵੇਂ) ਬੇਅੰਤ ਪ੍ਰਭੂ ਦੇ (ਸਾਰਿਆਂ ਕਰਤਵਾਂ ਦਾ) ਕੋਈ ਅੰਤ ਨਹੀਂ, (ਫੇਰ ਵੀ) ਸਭ ਕੁਛ ਉਸੇ ਨੇ ਕਰਨਾ ਹੁੰਦਾ ਹੈ । (ਭਾਵੇਂ) **ਗੰਮਤਾ ਤੋਂ ਪਰੇ** ਅਤੇ ਇੰਦ੍ਰੀਆਂ ਤੋਂ ਅਵਿਸ਼ਯ ਹੈ (ਫੇਰ ਵੀ ਉਹੋ ਹੀ) ਸਾਰੇ ਜੀਵਾਂ ਦਾ (ਐਸਾ ਜ਼ਿੰਮੇਵਾਰ) ਮਾਲਿਕ ਹੈ, ਜਿਸ ਦਾ (ਸਾਰਿਆਂ ਨੂੰ) ਸਹਾਰਾ (ਪ੍ਰਤੀਤ ਹੁੰਦਾ ਹੈ) ।

**ਅਗਮ ਅਗੋਚਰੁ,** ਗੰਮਤਾ ਤੋਂ ਪਰੇ ਅਤੇ ਇੰਦ੍ਰੀਆਂ ਤੋਂ ਅਵਿਸ਼ਯ ।

[ਵੇਖੋ, ੧੮੩੮]

**ਅਗਮ,** ਅਗੰਮ । ੧੮੬੭

**ਅਗਮ ਅਗੋਚਰੁ ਦਰਸੁ ਤੇਰਾ**
**ਸੋ ਪਾਏ ਜਿਸੁ ਮਸਤਕਿ ਭਾਗੁ ॥**
**ਆਪਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ**
**ਸਤਿਗੁਰਿ ਬਖਸਿਆ ਹਰਿਨਾਮੁ ॥ ੧ ॥**

ਆਸਾ ਮਹਲਾ ੫–੧੪੦, ਸਫ਼ਾ ੪੦੬

**ਭਾਵ :** ਹੇ **ਅਗੰਮ**, ਤੇਰਾ ਦਰਸ਼ਨ ਇੰਦ੍ਰੀਆਂ ਦਾ ਵਿਸ਼ਾ ਨਹੀਂ, (ਇਹ ਅੱਖਾਂ ਤੋਂ ਅਵਿਸ਼ਯ ਦਰਸ਼ਨ) ਉਹ ਪਾਉਂਦਾ ਹੈ, ਜਿਸ ਦੇ ਮਸਤਕ ਉਪਰ ਪ੍ਰਾਰਬਧ ਲਿਖੀ ਹੋਵੇ (ਪ੍ਰਸ਼ਨ : ਕਿਵੇਂ ? ਉੱਤਰ : ਜਦ) ਆਪ ਕ੍ਰਿਪਾਲੂ ਮਾਲਕ ਮਿਹਰ ਕਰਦਾ ਹੈ ਤਾਂ ਸਤਿਗੁਰੂ ਹਰਿ ਨਾਮ ਬਖ਼ਸ਼ਦੇ ਹਨ (ਜਿਸ ਨਾਲ ਵਾਹਿਗੁਰੂ ਦੀ ਵਿਆਪਕਤਾ ਦਾ ਅਨੁਭਵ ਖੁਲ੍ਹ ਜਾਂਦਾ ਹੈ) !

**ਅਗਮ ਅਗੋਚਰੁ ਦਰਸੁ,** ਅਗੰਮ ਅਗੋਚਰ ਜਿਸ ਦਾ ਦਰਸ਼ਨ ਇੰਦ੍ਰੀਆਂ ਦਾ ਵਿਸ਼ਾ ਨਹੀਂ ।

[ਵੇਖੋ, ੧੮੩੮]

**ਅਗਮ,** ਅਗੰਮ । ੧੮੬੮

**ਹਰਿ ਕੀ ਕੀਮਤਿ ਕਿਨ ਬਿਧਿ ਹੋਇ ॥**
**ਹਰਿ ਅਪਰੰਪਰੁ ਅਗਮ ਅਗੋਚਰੁ ਗੁਰ ਕੈ**
**ਸਬਦਿ ਮਿਲੈ ਜਨੁ ਕੋਇ ॥ ੧ ॥ ਰਹਾਉ ॥**

ਆਸਾ ਮਹਲਾ ੩–੪੨, ਸਫ਼ਾ ੩੬੧

**ਭਾਵ :** ਹਰੀ ਦਾ ਮੁੱਲ ਕਿਸ ਤਰ੍ਹਾਂ ਪਾਈਏ ? ਉਹ ਪਰੇ ਤੋਂ ਪਰੇ ਹੈ, ਫੇਰ ਉਹ **ਅਗੰਮ** ਅਗੋਚਰ ਹੈ । ਕੋਈ ਵਿਰਲਾ ਜਨ ਗੁਰੂ ਦੇ ਸ਼ਬਦ ਦੁਆਰਾ ਉਸ ਨੂੰ ਮਿਲਦਾ ਹੈ ।

**ਮਤਲਬ :** ਹਰੀ ਦੀ ਕੀਮਤ ਨਹੀਂ ਪੈ ਸਕਦੀ। ਪਰ ਉਸ ਨਾਲ ਮਿਲਾਪ ਹੋ ਸਕਦਾ ਹੈ। ਉਸ ਦਾ ਮਿਲਾਪ ਏਹੋ ਹੈ ਕਿ ਉਸੇ ਦਾ ਰੂਪ ਹੋ ਜਾਏ। ਇਹ ਸ਼ਬਦ ਦੀ ਕਮਾਈ ਦੁਆਰਾ ਉਸ ਵਿਚ ਸਮਾ ਜਾਣ ਨਾਲ ਪ੍ਰਾਪਤ ਹੁੰਦਾ ਹੈ।

[ਵੇਖੋ, ੧੮੩੮]

**ਅਗਮ,** ਜੋ ਸਮਝ ਤੋਂ ਪਰੇ। ੧੮੬੯

**ਅਗਮ ਅਗੋਚਰੁ ਅਪਰ ਅਪਾਰਾ ਪਾਰਬ੍ਰਹਮੁ ਪਰਧਾਨੋ ॥**
**ਆਦਿ ਜੁਗਾਦੀ ਹੈ ਭੀ ਹੋਸੀ**
**ਅਵਰੁ ਝੂਠਾ ਸਭੁ ਮਾਨੋ ॥ ... ॥ ੧ ॥**

ਆਸਾ (ਛੰਤ) ਮਹਲਾ ੧–੩, ਸਫ਼ਾ ੪੩੭

**ਭਾਵ :** ਪਾਰਬ੍ਰਹਮ **ਜੋ ਸਮਝ ਤੋਂ ਪਰੇ ਹੈ,** ਪਹੁੰਚ ਤੋਂ ਪਰੇ ਹੈ ਅਤੇ ਜਿਸ ਦਾ ਕੋਈ ਪਾਰਾਵਾਰ ਨਹੀਂ ਪਾ ਸਕਦਾ, ਉਹ ਸਭ ਦਾ ਸ਼੍ਰੋਮਣੀ ਹੈ। (ਉਹ) ਆਦਿ (ਵਿਚ ਸੀ) ਜੁਗਾਂ ਦੇ ਅਰੰਭ ਵਿਚ ਹੈ ਸੀ, ਹੁਣ ਹੈ, (ਸਦਾ) ਹੋਵੇਗਾ ਵੀ, ਹੋਰ ਸਭ ਨੂੰ ਝੂਠਾ (ਨਾਸ਼ਮਾਨ) ਮੰਨ ਲਵੋ।

**ਅਗੋਚਰੁ,** ਪਹੁੰਚ ਤੋਂ ਪਰੇ।
**ਪਰਧਾਨੋ,** ਸ਼੍ਰੋਮਣੀ।
**ਮਾਨੋ,** ਮੰਨ ਲਵੋ।

[ਵੇਖੋ, ੧੮੩੮]

**ਅਗਮ,** ਮਨ ਦੀ ਪਹੁੰਚ ਤੋਂ ਪਰੇ। ੧੮੭੦

**ਵਡਾ ਮੇਰਾ ਗੋਵਿੰਦੁ ਅਗਮ ਅਗੋਚਰੁ**
**ਆਦਿ ਨਿਰੰਜਨੁ ਨਿਰੰਕਾਰੁ ਜੀਉ ॥**
**ਤਾ ਕੀ ਗਤਿ ਕਹੀ ਨ ਜਾਈ ਅਮਿਤਿ ਵਡਿਆਈ**
**ਮੇਰਾ ਗੋਵਿੰਦੁ ਅਲਖ ਅਪਾਰ ਜੀਉ ॥ ... ॥ ੧ ॥**

ਆਸਾ (ਛੰਤ) ਮਹਲਾ ੪–੧੪, ਸਫ਼ਾ ੪੪੮

**ਭਾਵ :** ਮੇਰਾ ਵਾਹਿਗੁਰੂ (ਸਭ ਤੋਂ) ਵੱਡਾ **ਹੈ, ਉਹ ਮਨ ਦੀ ਪਹੁੰਚ ਤੋਂ ਪਰੇ** ਹੈ, ਇੰਦ੍ਰਿਆਂ ਕਰਕੇ ਨਹੀਂ ਜਾਣਿਆ ਜਾਂਦਾ, ਸਭਨਾਂ ਤੋਂ ਪਹਿਲੇ ਹੈ (ਤੇ ਸਭਨਾਂ ਦੀ ਆਦਿ ਹੈ), ਮਾਇਆ ਰਹਿਤ ਹੈ, ਤੇ ਆਕਾਰ ਰਹਿਤ ਹੈ। ਉਸ ਦੀ ਗਤੀ ਕਹੀ ਨਹੀਂ ਜਾ ਸਕਦੀ, (ਉਸ ਦੀ) ਵਡਿਆਈ ਮਿਤ ਤੋਂ ਪਰੇ ਹੈ, (ਹਾਂ) ਮੇਰਾ ਗੋਬਿੰਦ ਲਖਿਆ ਨਹੀਂ ਜਾ ਸਕਦਾ, (ਕਿਉਂਕਿ ਉਹ) ਪਾਰ ਤੋਂ ਰਹਿਤ ਹੈ।

(**ਸੰਥਯਾ**, ਸਫ਼ਾ ੨੭੭੨)

[ਵੇਖੋ, ੧੮੩੮]

**ਅਗਮ,** ਅਗੰਮ। ੧੮੭੧

**ਹਰਿ ਅਗਮ ਅਗੋਚਰੁ ਗੁਰਿ ਅਗਮ ਦਿਖਾਲੀ ॥**
**ਵਿਚਿ ਕਾਇਆ ਨਗਰ ਲਧਾ ਹਰਿ ਭਾਲੀ ॥ ੩ ॥**

ਭੈਰਉ ਮਹਲਾ ੪–੩, ਸਫ਼ਾ ੧੧੩੪

**ਭਾਵ :** ਹਰੀ **ਅਗੰਮ** ਅਗੋਚਰ ਹੈ। ਗੁਰਾਂ ਨੇ (ਉਸ) ਅਗੰਮ (ਹਰੀ) ਦਾ ਅਨੁਭਵ ਕਰਾ ਦਿਤਾ। ਦੇਹੀ ਨਗਰੀ ਵਿਚ ਹੀ (ਗੁਰਾਂ ਦੇ ਉਪਦੇਸ਼ ਦੁਆਰਾ) ਖੋਜ ਕੇ ਹਰੀ ਲਭ ਲਿਆ।

**ਮਤਲਬ :** ਹਰੀ ਨੂੰ ਲਭ ਲੈਣ ਤੋਂ ਮੁਰਾਦ ਅਧਿਆਤਮਿਕ ਤੌਰ ਉਤੇ ਹਰੀ ਨੂੰ ਅਨੁਭਵ ਕਰਨ ਦੀ ਹੈ। ਅੰਤਰਜਾਮੀ ਦੇ ਰੂਪ ਵਿਚ ਹਰੀ ਹਰ ਇਕ ਦੇ ਅੰਦਰ ਮੌਜੂਦ ਹੈ। ਉਸ ਦੀ ਤਲਾਸ਼ ਲਈ ਬਾਹਰ ਜਾਣ ਦੀ ਲੋੜ ਨਹੀਂ। ਏਸੇ ਲਈ ਬਚਨ ਹੈ :

**ਜੋ ਬ੍ਰਹਮੰਡੇ ਸੋਈ ਪਿੰਡੇ ॥ ... ॥ ੨ ॥**

ਧਨਾਸ. ਪੀਪਾ–੧, ਸਫ਼ਾ ੬੯੫

ਪਰਮਾਰਥ ਦੇ ਮੁਤਲਾਸ਼ੀ ਨੂੰ ਆਪਣੇ ਅੰਦਰ ਹੀ ਹਰੀ ਸਾਖਿਆਤ ਹੋ ਜਾਂਦਾ ਹੈ।

[ਵੇਖੋ, ੧੮੩੮]

**ਅਗਮ,** ਅਗੰਮ। ੧੮੭੨

**ਅਗਮ ਅਗੋਚਰੁ ਅਨਾਥੁ ਅਜੋਨੀ**
**ਗੁਰਮਤਿ ਏਕੋ ਜਾਨਿਆ ॥**
**ਸੁਭਰ ਭਰੇ ਨਾਹੀ ਚਿਤੁ ਡੋਲੈ**
**ਮਨ ਹੀ ਤੇ ਮਨੁ ਮਾਨਿਆ ॥ ੭ ॥**

ਸਾਰਗ (ਅਸਟ.) ਮਹਲਾ ੧–੨, ਸਫ਼ਾ ੧੨੩੩

**ਭਾਵ :** ਉਹ (ਹਰੀ) **ਅਗੰਮ,** ਅਗੋਚਰ ਅਤੇ ਅਜੋਨੀ ਹੈ, ਉਸ ਦੇ ਸਿਰ ਉਪਰ ਕੋਈ ਮਾਲਕ ਨਹੀਂ, ਗੁਰਮਤ ਦੁਆਰਾ ਉਸ ਨੂੰ (ਜਦ) ਇਕ ਜਾਣ ਲਿਆ (ਤਦ) ਲਬਾਲਬ ਭਰ ਗਏ, ਚਿਤ ਡੋਲਦਾ ਨਹੀਂ ਅਤੇ ਮਨ (ਆਪਣੇ) ਹੀ (ਜੋਤਿ ਸਰੂਪ) ਮਨ ਨਾਲ ਪਤੀਜ ਗਿਆ ਹੈ।

**ਮਤਲਬ :** ਸਰੀਰ ਦੇ ਅੰਦਰ ਵਿਅਕਤੀਗਤ ਮਨ ਦੇ ਨਜ਼ਦੀਕ ਇਕ ਹੋਰ ਵਡੇਰਾ ਮਨ ਹੈ ਜਿਸ ਨੂੰ 'ਉਨਮਨ ਮਨ' ਕਿਹਾ ਹੈ, ਯਥਾ :

**ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ ॥ ੬ ॥**

ਗਉੜੀ ਰਵਿਦਾਸ–੧, ਸਫ਼ਾ ੩੪੬

ਇਹ ਮੂਲ ਮਨ ਹੈ। ਇਸੇ ਬਾਬਤ ਵਿਅਕਤੀਗਤ ਮਨ ਨੂੰ ਪ੍ਰੇਰਨਾ ਕੀਤੀ ਹੈ ਕਿ ਇਸ 'ਮੂਲ ਮਨ' ਦੀ ਪਛਾਣ ਕਰ :—

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥ ... ॥ ੫ ॥**
ਆਸਾ (ਛੰਤ) ਮਹਲਾ ੩–੭, ਸਫ਼ਾ ੪੪੧

ਵਿਅਕਤੀਗਤ ਮਨ ਜਿਸ ਵੇਲੇ ਇਸ ਮੂਲ ਮਨ ਦਾ ਅਨੁਭਵ ਕਰਦਾ ਹੈ ਤਾਂ ਇਹ ਪਤੀਜ ਜਾਂਦਾ ਹੈ। ਪਰ ਇਹ ਅਵਸਥਾ ਕਿਸੇ ਸੁੰਨ ਸਮਾਧੀ ਦੀ ਲਖਾਇਕ ਨਹੀਂ। ਇਹ ਉਸ ਸਾਧਨਾ ਤੋਂ ਉਪਜਦੀ ਹੈ ਜੋ ਪਰਮਾਤਮਾ ਦੇ 'ਇਕ' ਸਰੂਪ ਦੀ ਪਛਾਣ ਕਰਦੀ ਹੈ। ਇਸ ਬਹੁਮੁਖੀ ਦੁਨੀਆ ਦੀ ਅਨੇਕਤਾ ਵਿਚ ਵੀ ਉਸ ਇਕ ਦਾ ਦੀਦਾਰ ਕਰਦੀ ਹੈ :—

**ਤੇਰੀ ਮੂਰਤਿ ਏਕਾ ਬਹੁਤੁ ਰੂਪ ॥ ... ॥ ੨ ॥**
ਬਸੰਤੁ ਮਹਲਾ ੧–੨, ਸਫ਼ਾ ੧੧੮੯

[ਵੇਖੋ, ੧੮੩੮]

**ਅਗਮ,** ਗੰਮਤਾ ਤੋਂ ਪਰੇ। ੧੮੭੩

**ਅਗਮ ਅਗੋਚਰੁ ਰਹੈ ਨਿਰੰਤਰਿ**
**ਗੁਰ ਕਿਰਪਾ ਤੇ ਲਹੀਐ ॥**
**ਕਹੁ ਕਬੀਰ ਬਲਿ ਜਾਉ ਗੁਰ ਅਪੁਨੇ**
**ਸਤ ਸੰਗਤਿ ਮਿਲਿ ਰਹੀਐ ॥ ੩ ॥**
ਗਉੜੀ ਕਬੀਰ–੪੮, ਸਫ਼ਾ ੩੩੩

**ਭਾਵ :** (ਭਾਵੇਂ ਹਰੀ) ਇਕ ਰਸ ਰਹਿੰਦਾ ਹੈ ਅਤੇ ਮਨ, ਬੁੱਧੀ ਇੰਦ੍ਰੀਆਂ ਦੀ **ਗੰਮਤਾ ਤੋਂ ਪਰੇ** ਹੈ ਪਰ ਗੁਰਾਂ ਦੀ ਮਿਹਰ ਨਾਲ ਉਹ ਪ੍ਰਾਪਤ ਹੋ ਜਾਂਦਾ ਹੈ। ਆਪਣੇ ਗੁਰਾਂ ਤੋਂ ਸਦਾ ਬਲਿਹਾਰ ਜਾਈਏ (ਅਤੇ ਉਨ੍ਹਾਂ ਦੀ) ਸੱਚੀ ਸੰਗਤ ਵਿਚ ਸਦਾ ਮਿਲੇ ਰਹੀਏ।
**ਅਗਮ ਅਗੋਚਰੁ,** ਮਨ, ਬੁੱਧੀ ਅਤੇ ਇੰਦ੍ਰੀਆਂ ਦੀ ਗੰਮਤਾ ਤੋਂ ਪਰੇ।
[ਵੇਖੋ, ੧੮੩੮]

**ਅਗਮ,** ਪਹੁੰਚ ਤੋਂ ਪਰੇ। ੧੮੭੪

**ਤਿਤੁ ਅਗਮ ਤਿਤੁ ਅਗਮ ਪੁਰੇ**
**ਕਹੁ ਕਿਤੁ ਬਿਧਿ ਜਾਈਐ ਰਾਮ ॥**
**ਸਚੁ ਸੰਜਮੋ ਸਾਰਿ ਗੁਣਾ**
**ਗੁਰ ਸਬਦੁ ਕਮਾਈਐ ਰਾਮ ॥ ... ॥ ੨ ॥**
ਆਸਾ (ਛੰਤ) ਮਹਲਾ ੧–੨, ਸਫ਼ਾ ੪੩੬

**ਭਾਵ :** ਜੋ ਸ਼ਹਿਰ ਸਾਡੀ **ਪਹੁੰਚ ਤੋਂ ਪਰੇ** ਹੈ, ਜਿਥੇ ਅਸੀਂ ਪਹੁੰਚ ਨਹੀਂ ਸਕਦੇ, ਦੱਸੋ ਕਿਸ ਵਿਧੀ ਨਾਲ ਉਥੇ ਜਾਈਏ? ਸੱਚ, ਸੰਜਮ ਆਦਿਕ ਗੁਣਾਂ ਨੂੰ ਸੰਭਾਲ ਕੇ (ਜੇ) ਗੁਰ ਸ਼ਬਦ ਕਮਾਈਏ (ਤਦ ਉਸ ਅਪਹੁੰਚ ਟਿਕਾਣੇ ਪਹੁੰਚੀਦਾ ਹੈ)।
**ਅਗਮ ਪੁਰੇ,** ਉਹ ਨਗਰ ਜਿਥੇ ਪਹੁੰਚਣਾ ਅਸੰਭਵ ਹੈ, ਉਹ ਟਿਕਾਣਾ ਜਿਥੇ ਜਾਣਾ ਅਸੰਭਵ ਹੈ। **ਸਾਰਿ,** ਸੰਭਾਲ।
[ਵੇਖੋ, ੧੮੩੮]

**ਅਗਮ,** ਵੇਦ, ਸ਼ਾਸਤ੍ਰ। ੧੮੭੫

**ਤੇਰਸਿ ਤੇਰਹ ਅਗਮ ਬਖਾਣਿ ॥**
**ਅਰਧ ਉਰਧ ਬਿਚਿ ਸਮ ਪਹਿਚਾਣਿ ॥**
**ਨੀਚ ਊਚ ਨਹੀ ਮਾਨ ਅਮਾਨ ॥**
**ਬਿਆਪਿਕ ਰਾਮ ਸਗਲ ਸਾਮਾਨ ॥ ੧੪ ॥**
ਗਉੜੀ (ਥਿਤੰੀ) ਕਬੀਰ, ਸਫ਼ਾ ੩੪੪

**ਭਾਵ :** ਤ੍ਰਿਓਦਸ਼ੀ (ਨੂੰ ਇਹ ਗੱਲ ਧਾਰਨ ਕਰ ਕਿ) ਤੇਰਹ **ਸ਼ਾਸਤ੍ਰ** (ਇਹ ਗੱਲ) ਕਥਨ ਕਰਦੇ ਹਨ ਕਿ ਹੇਠਾਂ ਉਪਰ (ਹਰ ਥਾਂ) ਵਿਚ (ਹਰੀ ਨੂੰ) ਇਕ ਤੁੱਲ (ਵਜਾਪਕ) ਜਾਣ। ਨੀਚ ਉਚ ਤੇ ਮਾਨ ਅਪਮਾਨ (ਦੇ ਫ਼ਰਕ ਨੂੰ) ਨਾ ਧਾਰਨ ਕਰ। ਰਾਮ ਸਭ ਵਿਚ ਇਕੋ ਜੇਹਾ ਵਜਾਪਕ ਹੈ।

**ਨੋਟ :** ਸੰਪ੍ਰਦਾ ਦੇ ਦਾਨੇ ਇਸ ਦੇ ਅਰਥ ਇਕ ਹੋਰ ਤਰ੍ਹਾਂ ਵੀ ਲਾਉਂਦੇ ਹਨ :— ਜੋ ਅਗੰਮ ( = ਪ੍ਰਭੂ) ਦਾ ਬਖਾਣ ਕਰਦੇ ਹਨ (ਅਰਥਾਤ ਸਿਮਰਣ ਕਰਦੇ ਹਨ, ਤੇ + ਰਹ = ) ਓਹ ਰਹ ਗਏ ਹਨ (ਭਾਵ ਬਚ ਗਏ ਹਨ ਜਨਮ ਮਰਨ ਤੋਂ, ਉਹ) ਹੇਠਾਂ ਉਪਰ (ਸਾਰੇ) ਇਕ ਤੁੱਲ (ਚੇਤਨ ਸੱਤਾ ਨੂੰ) ਵਜਾਪਕ ਪਹਿਚਾਨਦੇ ਹਨ। (ਓਹ ਕਿਸੇ ਨੂੰ) ਨੀਚ (ਕਿਸੇ ਨੂੰ) ਉਚ ਨਹੀਂ (ਜਾਣਦੇ), ਮਾਨ ਅਪਮਾਨ (ਬੀ ਉਨ੍ਹਾਂ ਨੂੰ ਕੋਈ) ਨਹੀਂ (ਹਿਲਾਉਂਦਾ)। ਓਹ ਵਜਾਪਕ ਰਾਮ ਨੂੰ ਇਕ ਸਮਾਨ ਸਭ ਵਿਚ ਲਖਦੇ ਹਨ (ਐਸੇ ਸਮ ਦ੍ਰਿਸ਼ਟੇ ਹੋ ਜਾਂਦੇ ਹਨ)।

**ਤੇਰਹ** = ਤੇਰਾਂ
**ਅਗਮ** = ਸ਼ਾਸਤ੍ਰ } ਤੇਰਾਂ ਸ਼ਾਸਤ੍ਰ। ਤੇਰਾਂ ਸ਼ਾਸਤ੍ਰਾਂ ਦੀ ਗਿਣਤੀ ਐਉਂ ਗਿਣਦੇ ਹਨ :— ੪ ਵੇਦ, ੬ ਸ਼ਾਸਤ੍ਰ, ਤਿੰਨ ਵੇਦਾਂਤ ਦੇ ਭਾਸ਼ਜ ( = ਉਪਨਿਸ਼ਧ ਭਾਸ਼ਜ, ਬ੍ਰਹਮ ਸੂਤ੍ਰ ਭਾਸ਼ਜ, ਗੀਤਾ ਭਾਸ਼ਜ)। ਅਥਵਾ ਐਉਂ :— ੪ ਵੇਦ + ਨੌਂ ਵਜਾਕਰਣ = ੧੩। (ਅ) ਅਗਮ ਦਾ ਅਰਥ = ਗੰਮਤਾ ਤੋਂ ਪਰੇ ਪਰਮਾਤਮਾ ਕਰਕੇ ਐਉਂ ਲਾਉਂਦੇ ਹਨ ਕਿ ੧੩ ਅਗੰਮ ਪਰਮਾਤਮਾ ਦਾ ਹੀ ਵਰਣਨ ਕਰਦੇ ਹਨ। ਤੇਰਹ ਦਾ ਵੇਰਵਾ ਨਾ ਹੋਣ ਕਰਕੇ ਹਠਯੋਗ ਮਾਰਗੀ ਛੇ ਚੱਕ੍ਰ ਤੇ ੭ ਹੋਰ ਥਾਉਂ ਅੰਦਰ ਦੇ ਗਿਣ ਕੇ ਪੂਰਾ ਕਰਨ ਦਾ ਜਤਨ ਕਰਦੇ ਹਨ। ਇਸੇ ਕਰਕੇ ਸੰਪ੍ਰਦਾ ਵਿਚ ਤੇਰਹ ਦਾ ਅਰਥ ਤੇ + ਰਹ ਬੀ ਕਰ ਲੈਂਦੇ ਹਨ ਕਿ ਓਹ ਰਹਿਤ ਹੋ ਜਾਂਦੇ ਹਨ।

(**ਸੰਥਯਾ**, ਸਫ਼ਾ ੨੧੭੧)

[**ਸੰਸ.** ਆਗਮ: (**ਆਗਮ:**). ਵੇਦ, ਸ਼ਾਸਤ੍ਰ।]

**ਅਗਮ,** ਵੇਦ । ੧੮੭੬

**ਅਗਮ ਨਿਗਮੁ ਸਤਿਗੁਰੂ ਦਿਖਾਇਆ ॥**
**ਕਰਿ ਕਿਰਪਾ ਅਪਨੈ ਘਰਿ ਆਇਆ ॥ ... ॥ ੬ ॥**

ਮਾਰੂ (ਅਸਟ.) ਮਹਲਾ ੩–੧, ਸਫ਼ਾ ੧੦੧੬

**ਭਾਵ :** ਸ਼ਾਸਤ੍ਰਾਂ ਅਤੇ **ਵੇਦਾਂ** ਦਾ (ਤਾਤਪਰਜ) ਸਤਗੁਰਾਂ ਨੇ (ਅਮਲੀ ਜੀਵਨ ਵਿਚ) ਵਿਖਾ ਦਿਤਾ । ਕਿਰਪਾ ਕਰਕੇ ਸਾਡੇ ਆਪਣੇ ਘਰ, (ਸਾਡੇ ਮਨ ਰੂਪੀ ਘਰ) ਵਿਚ ਹਰੀ ਆ ਗਿਆ ਹੈ ।

**ਅਗਮ ਨਿਗਮੁ,** ਵੇਦ ਸ਼ਾਸਤ੍ਰ ।

[ਵੇਖੋ, ੧੮੭੫]

**ਅਗਮ,** ਵੇਦ, ਸ਼ਾਸਤ੍ਰ । ੧੮੭੭

**ਅਗਮ ਨਿਗਮ ਉਧਰਣ ਜਰਾ**
**ਜੰਮਿਹਿ ਆਰੋਅਹ ॥ ... ॥ ੨ ॥**

ਸਵਈਏ. ਮਹਲੇ ੪ ਕੇ–੬੦, ਸਫ਼ਾ ੧੪੦੬

**ਭਾਵ :** ਸਲ੍ਹ ਭੱਟ ਨੇ ਗੁਰੂ ਰਾਮਦਾਸ ਪ੍ਰਥਾਇ ਕਿਹਾ ਹੈ :— ਤੁਸੀਂ **ਵੇਦਾਂ** ਸ਼ਾਸਤ੍ਰਾਂ ਨੂੰ ਬਚਾਉਣ ਵਾਲੇ ਹੋ । ਬਿਰਧ ਅਵਸਥਾ ਅਤੇ ਜਮ ਉਤੇ ਆਪ ਅਸਵਾਰ ਹੋ (ਬੁਢੇਪਾ ਅਤੇ ਮੌਤ ਆਪ ਉਪਰ ਬਲ ਨਹੀਂ ਪਾ ਸਕਦੇ) ।

**ਮਤਲਬ :** 'ਵੇਦਾਂ ਸ਼ਾਸਤ੍ਰਾਂ ਨੂੰ ਬਚਾਉਣ ਵਾਲੇ' ਤੋਂ ਮੁਰਾਦ ਹੈ ਕਿ ਆਪ ਧਰਮ ਰੱਖਕ ਹੋ । ਸਦਾਚਾਰ ਅਤੇ ਨੀਤੀ ਦੀ ਮਰਿਯਾਦਾ ਬਚਾਉਣ ਵਾਲੇ ਹੋ । **ਫ਼ਰੀਦਕੋਟ** ਟੀਕੇ ਵਿਚ ਇਸ ਤਰ੍ਹਾਂ ਅਰਥ ਕੀਤੇ ਹਨ :—

"ਹੇ ਅਗੰਮ ਸਰੂਪ ਬਰਾਹ ਅਵਤਾਰ ਧਾਰ ਕਰਕੇ ਸੰਖਾਸਰ ਕੋ ਮਾਰ ਕਰ ਆਪ (ਨਿਗਮ) ਵੇਦੋਂ ਕੇ ਉਧਾਰਨੇ ਵਾਲੇ ਹੋ ।"

ਗਿਆਨੀ ਨਰੈਣ ਸਿੰਘ ਨੇ ਇਕ ਅਰਥ ਇਸ ਦੇ ਇਸ ਪ੍ਰਕਾਰ ਕੀਤੇ ਹਨ :—

ਤੁਸੀ ਜਮਾਂ ਦੇ ਮਹਾਨ ਕਠਨ ਰਸਤੇ ਤੋਂ ਬਚਾਣ ਵਾਲੇ ਹੋ ।

ਜੰਮਿਹਿ = ਜਮਾਂ ਦੇ
ਅਗਮ = ਮਹਾਨ ਕਠਨ
ਨਿਗਮ = ਰਸਤੇ ਤੋਂ

ਸੰਤ ਸੰਪੂਰਣ ਸਿੰਘ ਨੇ ਇਸ ਤਰ੍ਹਾਂ ਅਰਥ ਲਏ ਹਨ :— ਤੁਸੀਂ ਅਗਮ ਗਿਆਨ ਦੇ ਪ੍ਰਗਟ ਕਰਨ ਵਾਲੇ ਹੋ ।

**ਨੋਟ :** ਫ਼ਰੀਦਕੋਟ ਟੀਕੇ ਵਿਚ ਜੋ ਵੇਦਾਂ ਨੂੰ ਬਰਾਹ ਅਵਤਾਰ ਧਾਰ ਕੇ ਬਚਾਉਣ ਵਾਲੀ ਗੱਲ ਕਹੀ ਹੈ ਉਸ ਵਿਚ ਟੀਕਾਕਾਰਾਂ ਨੂੰ ਕੁਛ ਭੁਲੇਖਾ ਲੱਗਾ ਹੈ । ਵੇਦਾਂ ਨੂੰ ਉਧਾਰ ਕਰਨ ਵਾਲਾ ਵਿਸ਼ਨੂੰ ਦਾ ਜੋ ਅਵਤਾਰ ਸੀ ਉਹ ਬਰਾਹ ਅਵਤਾਰ ਨਹੀਂ ਸੀ ਸਗੋਂ ਮੱਛ ਅਵਤਾਰ ਸੀ ।

(ਵੇਖੋ, **ਸਕੰਦ ਪੁਰਾਣ,** II, ਵੈਸ਼ਣਵ ਖੰਡੇ, ਕਾਰਤਿਕਮਾਸ ਮਾਹਾਤਮਜ, ੧੩, ੨੪-੩੮)

ਕਥਾ ਇਸ ਪ੍ਰਕਾਰ ਹੈ :—

ਪੌਰਾਣਿਕ ਸਾਹਿਤ ਅਨੁਸਾਰ ਸਮੁੰਦਰ ਦਾ ਪੁੱਤਰ ਸੰਖ ਸੀ । ਇਹ ਬੜਾ ਬੀਰ ਅਸੁਰ ਸੀ । ਇਸ ਨੇ ਆਪਣੀ ਸ਼ਕਤੀ ਦੁਆਰਾ ਸਾਰੇ ਦੇਵਤਿਆਂ ਨੂੰ ਹਰਾ ਕੇ ਪਹਾੜ ਦੀਆਂ ਗੁਫਾਂ ਵਿਚ ਭਜਾ ਦਿਤਾ । ਉਸ ਨੂੰ ਪਤਾ ਸੀ ਕਿ ਦੇਵਤੇ ਵੇਦਾਂ ਤੋਂ ਸ਼ਕਤੀ ਪ੍ਰਾਪਤ ਕਰਦੇ ਹਨ । ਇਹ ਸੋਚ ਕੇ ਸੰਖ ਨੇ ਵੇਦਾਂ ਨੂੰ ਨਸ਼ਟ ਕਰਨ ਦੀ ਠਾਨ ਲਈ । ਮੌਕਾ ਪਾ ਕੇ ਵੇਦਾਂ ਨੂੰ ਚੁਰਾ ਕੇ, ਸਮੁੰਦਰ ਵਿਚ ਜਾ ਛੁਪਿਆ । ਵਿਸ਼ਨੂੰ ਨੇ ਮੱਛ ਦਾ ਰੂਪ ਧਾਰ ਕੇ ਸੰਖਾਸੁਰ ਦਾ ਵੱਧ ਕੀਤਾ ਅਤੇ ਵੇਦਾਂ ਨੂੰ ਸਮੁੰਦਰ ਵਿਚੋਂ ਕੱਢ ਕੇ ਉਨ੍ਹਾਂ ਦਾ ਉਧਾਰ ਕੀਤਾ ।

(**ਸਕੰਦ ਪੁਰਾਣ,** II, **ਵੈਸ਼ਣਵ** ਖੰਡੇ, ਕਾਰਤਿਕਮਾਸ ਮਾਹਾਤਮਜ, ੧੩, ੨੪-੩੮)

ਫ਼ਰੀਦਕੋਟ ਟੀਕੇ ਵਿਚ ਪਈ ਗ਼ਲਤੀ ਦੇ ਕਾਰਣ ਬਹੁਤ ਸਾਰੇ ਬਾਦ ਦੇ ਟੀਕੇਕਾਰਾਂ ਨੇ ਇਹੋ ਭੁਲੇਖਾ ਖਾਧਾ ਹੈ ।

[ਵੇਖੋ, ੧੮੭੫]

**ਅਗਮਈ,** ਅਗੰਮ ਹੀ ਹਨ । ੧੮੭੭ (ੳ)

**ਏਕ ਜੀਹ ਗੁਣ ਕਵਨ ਵਖਾਨੈ**
**ਅਗਮ ਅਗਮ ਅਗਮਈ ॥**
**ਦਾਸੁ ਦਾਸ ਦਾਸ ਕੋ ਕਰੀਅਹੁ**
**ਜਨ ਨਾਨਕ ਹਰਿ ਸਰਣਈ ॥ ੪ ॥**

ਆਸਾ ਮਹਲਾ ੫–੧੨੪, ਸਫ਼ਾ ੪੦੨

**ਭਾਵ :** (ਹੇ ਗੋਬਿੰਦ ! ਮੇਰੀ) ਇਕ ਜੀਭ (ਤੇਰੇ) ਕਿਹੜੇ ਕਿਹੜੇ ਗੁਣ ਕਥਨ ਕਰੇ (ਤੇਰੇ ਗੁਣ ਤਾਂ ਮਨ ਦੀ) ਪਹੁੰਚ (ਤੇ ਬੁੱਧੀ ਦੀ) ਪਹੁੰਚ ਤੋਂ ਪਰੇ ਹਨ (ਹਾਂ, ਓਹ ਸਭ ਤਰ੍ਹਾਂ) **ਅਗੰਮ ਹੀ ਹਨ ।** (ਗੁਰੂ) ਨਾਨਕ (ਦੇਵ ਜੀ ਬਿਨੈ ਕਰਦੇ ਹਨ ਕਿ ਹੇ) ਹਰੀ ! (ਮੈਂ ਆਪ ਦੀ) ਸ਼ਰਣ ਵਿਚ ਪਿਆ ਹੋਇਆ ਹਾਂ (ਮੈਂ) ਦਾਸ ਨੂੰ ਦਾਸਾਂ ਦੇ ਦਾਸਾਂ ਦਾ ਦਾਸ ਬਣਾਈ ਰਖੀਓ ।

(**ਸੰਥਜਾ,** ਸਫ਼ਾ ੨੫੧੭)

[ਵੇਖੋ, ੧੮੩੮]

**ਅਗੰਮਾ,** ਅਗੰਮਾ । ੧੮੭੮

**ਅਗਮ ਅਗੰਮਾ ਕਵਨ ਮਹਿੰਮਾ ਮਨੁ ਜੀਵੈ ਸੁਨਿ ਸੋਊ ॥**
**ਚਾਰਿ ਆਸਰਮ ਚਾਰਿ ਬਰੰਨਾ ਮੁਕਤਿ ਭਏ ਸੇਵ ਤਊ ॥ ੧ ॥**

ਦੇਵ. ਮਹਲਾ ੫–੩੩, ਸਫ਼ਾ ੫੩੫

**ਵੇਖੋ, ਅਗਮ (੧੮੪੬)**

[ਵੇਖੋ, ੧੮੩੮]

**ਅਗਮਾ,** ਅਪਹੁੰਚ, ਪਹੁੰਚ ਨਹੀਂ । ੧੮੭੮ (ੳ)

**ਪਿਤਾ ਮੇਰੋ ਬਡੋ ਧਨੀ ਅਗਮਾ ॥**
**ਉਸਤਤਿ ਕਵਨ ਕਰੀਜੈ ਕਰਤੇ**
**ਪੇਖਿ ਰਹੇ ਬਿਸਮਾ ॥ ੧ ॥ ਰਹਾਉ ॥**

ਗੂਜਰੀ ਮਹਲਾ ੫–੧, ਸਫ਼ਾ ੫੦੭

**ਭਾਵ :** ਹੇ ਮੇਰੇ ਪਿਤਾ ! ਤੁਸੀ ਵੱਡੇ ਸ਼ਾਹ ਹੋ, (ਇਤਨੇ ਵੱਡੇ ਕਿ ਕਿਸੇ ਹੋਰ ਸ਼ਾਹ ਦੀ ਆਪ ਤਕ) **ਪਹੁੰਚ ਨਹੀਂ** । ਹੇ ਕਰਤਾਰ ! ਤੇਰੀ ਕੀ ਕੀ ਵਡਿਆਈ ਕਰੀਏ (ਮੈਂ ਤਾਂ ਆਪ ਦੀ ਬਜ਼ੁਰਗੀ) ਵੇਖ ਵੇਖ ਕੇ ਵਿਸਮੈ ਹੋ ਰਿਹਾ ਹਾਂ ।

[ਵੇਖੋ, ੧੮੩੮]

**ਅਗਮਾ,** ਅਗੰਮਾ । ੧੮੭੯

**ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ**
**ਹਰਿ ਅਗਮਾ ਅਗਮ ਅਪਾਰਾ ॥**
**ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ**
**ਹਰਿ ਸਚੇ ਸਿਰਜਣਹਾਰਾ ॥ ... ॥ ੧ ॥**

ਆਸਾ ਮਹਲਾ ੪–੨, ਸਫ਼ਾ ੩੪੮

**ਭਾਵ :** ਹਰੀ ਪੁਰਖ ਨਿਰੰਜਨ (ਮਾਇਆ ਤੋਂ ਨਿਰਲੇਪ) ਹੈ, ਉਹ ਪੁਰਖ ਨਿਰੰਜਨ ਹੈ । ਉਹ **ਅਗੰਮਾ** ਅਗੰਮ ਅਪਾਰ ਹੈ (ਪਰੇ ਤੋਂ ਪਰੇ ਤੋਂ ਪਰੇ ਹੈ) । ਹੇ ਹਰੀ ਸੱਚੇ ਸਿਰਜਣਹਾਰ ਜੀ ! ਸਾਰੇ ਤੈਨੂੰ ਧਿਆ ਰਹੇ ਹਨ, ਹਾਂ ਜੀ ਸਾਰੇ (ਤੈਨੂੰ) ਧਿਆ ਰਹੇ ਹਨ ।

**ਨੋਟ :** ਇਹ ਤੁਕਾਂ ਸਫ਼ਾ ੧੦ ਉਤੇ "ਸੋਦਰੁ" ਦੀ ਬਾਣੀ ਵਿਚ ਆਏ "ਸੋ ਪੁਰਖੁ" ਵਾਲੇ ਸ਼ਬਦ ਵਿਚ ਵੀ ਵਿਦਮਾਨ ਹਨ ।

[ਵੇਖੋ, ੧੮੩੮]

**ਅਗੰਮੁ,** ਮਨ ਬਾਣੀ ਦੀ ਗੰਮਤਾ ਤੋਂ ਪਰੇ । ੧੮੮੦

**ਹਮ ਮੂੜ ਮੁਗਧ ਕਿਛੁ ਮਿਤਿ ਨਹੀ ਪਾਈ**
**ਤੂ ਅਗੰਮੁ ਵਡ ਜਾਣਿਆ ॥**
**ਤੂ ਆਪਿ ਦਇਆਲੁ ਦਇਆ ਕਰਿ ਮੇਲਹਿ**
**ਹਮ ਨਿਰਗੁਣੀ ਨਿਮਾਣਿਆ ॥ ... ॥ ੩ ॥**

ਤੁਖਾਰੀ ਮਹਲਾ ੪–੧, ਸਫ਼ਾ ੧੧੧੪

**ਭਾਵ :** ਹੇ **ਮਨ ਬਾਣੀ ਦੀ ਗੰਮਤਾ ਤੋਂ ਪਰੇ** ! ਤੂੰ ਵੱਡਾ ਕਰਕੇ ਜਾਣਿਆ ਗਿਆ ਹੈਂ, ਅਸੀਂ ਅਜਾਣ ਅਤੇ ਮੂਰਖ ਹਾਂ, ਤੇਰੀ ਵਡਿਆਈ ਦਾ ਅੰਦਾਜ਼ਾ ਕੁਛ ਨਹੀਂ ਪਾ ਸਕੇ । ਤੂੰ ਆਪ ਦਇਆਲੂ ਹੈਂ, ਦਇਆ ਕਰਕੇ ਅਸਾਂ ਨਿਰਗੁਣ ਨਿਮਾਣਿਆਂ ਨੂੰ ਮੇਲ ਲੈ ।

[ਵੇਖੋ, ੧੮੩੮]

**ਅਗੰਮੁ,** ਗੰਮਤਾ ਤੋਂ ਪਰੇ । ੧੮੮੧

**ਮ: ੪ ॥**
**ਸਤਿਗੁਰੁ ਪੁਰਖੁ ਅਗੰਮੁ ਹੈ**
**ਜਿਸੁ ਅੰਦਰਿ ਹਰਿ ਉਰਿ ਧਾਰਿਆ ॥**
**ਸਤਿਗੁਰੂ ਨੋ ਅਪੜਿ ਕੋਇ ਨ ਸਕਈ**
**ਜਿਸੁ ਵਲਿ ਸਿਰਜਣਹਾਰਿਆ ॥ ... ॥ ੨ ॥**

ਗਉੜੀ (ਵਾਰ) ਮਹਲਾ ੪–੨੧, ਸਫ਼ਾ ੩੧੨

**ਵੇਖੋ, ਉਰਿ ਧਾਰਿਆ (੬੨੪)**

[ਵੇਖੋ, ੧੮੩੮]

**ਅਗਮੁ,** ਅਗੰਮ । ੧੮੮੨

**ਪਉੜੀ ॥ ...**
**ਤੂ ਸਾਹਿਬੁ ਅਗਮੁ ਦਇਆਲੁ ਹੈ ਸਭ ਤੁਧੁ ਧਿਆਹੀ ॥**
**ਸਭਿ ਜੀਅ ਤੇਰੇ ਤੂੰ ਸਭਸ ਦਾ ਤੂ ਸਭ ਛਡਾਹੀ ॥ ੪ ॥**

ਗਉੜੀ (ਵਾਰ) ਮਹਲਾ ੪, ਸਫ਼ਾ ੩੦੧–੩੦੨

**ਭਾਵ :** ਤੂੰ **ਅਗੰਮ** (ਹੋ ਕੇ ਵੀ ਸਭ ਦਾ) ਦਿਆਲੂ ਮਾਲਕ ਹੈਂ, ਸਾਰੇ ਤੈਨੂੰ (ਹੀ) ਧਿਆਉਂਦੇ ਹਨ । ਸਭ ਜੀਵ ਤੇਰੇ ਹਨ, ਤੂੰ ਸਭਨਾਂ ਦਾ ਹੈਂ । ਸਾਰਿਆਂ ਨੂੰ (ਅੰਤ) ਤੂੰ ਹੀ ਛੁਡਾਏਂਗਾ ।

[ਵੇਖੋ, ੧੮੩੮]

**ਅਗਮੁ,** ਅਗੰਮ । ੧੮੮੩

ਮ: ੪ ॥ ...
ਜੋ ਮੰਦਾ ਚਿਤਵੈ ਪੂਰੇ ਸਤਿਗੁਰੂ ਕਾ
ਸੋ ਆਪਿ ਉਪਾਵਣਹਾਰੈ ਮਾਰਿਆ ॥
ਏਹ ਗਲ ਹੋਵੈ ਹਰਿ ਦਰਗਹ ਸਚੇ ਕੀ
ਜਨ ਨਾਨਕ ਅਗਮੁ ਵੀਚਾਰਿਆ ॥ ੨ ॥

ਗਉੜੀ (ਵਾਰ) ਮਹਲਾ ੪–੨੧, ਸਫ਼ਾ ੩੧੨

ਵੇਖੋ, ਉਪਾਵਣਹਾਰੈ (੪੮੯)

**ਅਗਮੁ,** ਅਗੰਮ, ਹੋਣਹਾਰ (ਜਿਸ ਦੇ ਜਾਣਨ ਦੀ ਹਰੇਕ ਨੂੰ ਰਸਾਈ ਨਹੀਂ)।
[ਵੇਖੋ, ੧੮੩੮]

**ਅਗਮੁ,** ਅਗੰਮ । ੧੮੮੪

ਸਲੋਕ ਮ: ੩ ॥
ਰਾਮੁ ਰਾਮੁ ਕਰਤਾ ਸਭੁ ਜਗੁ ਫਿਰੈ
ਰਾਮੁ ਨ ਪਾਇਆ ਜਾਇ ॥
ਅਗਮੁ ਅਗੋਚਰੁ ਅਤਿ ਵਡਾ
ਅਤੁਲੁ ਨ ਤੁਲਿਆ ਜਾਇ ॥ ... ॥ ੧ ॥

ਬਿਹਾਗ. (ਵਾਰ) ਮਹਲਾ ੪–੧੮, ਸਫ਼ਾ ੫੫੫

**ਭਾਵ :** (ਪ੍ਰੇਮ ਰਹਿਤ) ਰਾਮ ਰਾਮ ਕਰਦਾ ਸਾਰਾ ਜਗ ਫਿਰ ਰਿਹਾ ਹੈ, (ਪਰ) ਰਾਮ ਪਾਇਆ ਨਹੀਂ ਜਾਂਦਾ । (ਓਹ) **ਅਗੰਮ** ਹੈ, ਅਗੋਚਰ ਹੈ, ਅਤਿ ਵੱਡਾ ਹੈ ਅਤੇ ਅਤੁਲ ਹੈ, ਤੋਲਿਆ ਨਹੀਂ ਜਾ ਸਕਦਾ ।
[ਵੇਖੋ, ੧੮੩੮]

**ਅਗਮੁ,** ਅਗਮ । ੧੮੮੫.

ਭਉ ਭੰਜਨੁ ਪਾਇਆ ਆਪੁ ਗਵਾਇਆ
ਗੁਰਮੁਖਿ ਮੇਲਿ ਮਿਲਾਈ ॥
ਕਹੁ ਨਾਨਕ ਨਾਮੁ ਨਿਰੰਜਨੁ
ਅਗਮੁ ਅਗੋਚਰੁ ਹੁਕਮੇ ਰਹਿਆ ਸਮਾਈ ॥ ੪ ॥

ਵਡ. (ਛੰਤ) ਮਹਲਾ ੩–੨, ਸਫ਼ਾ ੫੬੯

**ਭਾਵ :** (ਗੁਰੂ ਨੂੰ ਮਿਲ ਕੇ ਜਿਨ੍ਹਾਂ ਨੇ) ਆਪਾ ਭਾਵ (= ਹੰਕਾਰ) ਗੁਆ ਲਿਆ ਹੈ (ਉਨ੍ਹਾਂ ਨੇ) ਭੈ ਨਾਸ਼ ਕਰਨ ਵਾਲੇ (ਪ੍ਰਭੂ) ਨੂੰ ਪਾ ਲਿਆ ਹੈ, ਇਹ (ਮੇਲ ਮਿਲਾਈ =) ਮੇਲ ਮਿਲਾਪ ਗੁਰੂ ਦੁਆਰਾ ਹੀ ਹੋਇਆ ਹੈ । ਹੇ ਨਾਨਕ ! (ਤੂੰ) ਦੱਸ (ਕਿ ਨਿਰੰਜਨ ਅਗਮ ਤੇ ਅਗੋਚਰ ਪ੍ਰਭੂ ਵਾਂਙੂ) ਨਾਮ (ਬੀ) ਨਿਰੰਜਨ, **ਅਗਮ** ਤੇ ਅਗੋਚਰ ਹੈ; ਹੁਕਮ ਦੁਆਰਾ (ਜੀਵ ਇਸ ਵਿਚ) ਸਮਾਇਆ ਰਹਿੰਦਾ ਹੈ ।

(**ਸੰਥਯਾ**, ਸਫ਼ਾ ੩੪੯੮)

**ਨਿਰੰਜਨੁ,** ਮਾਇਆ ਰਹਿਤ ।
**ਅਗਮੁ,** ਮਨ ਬੁਧੀ ਦੀ ਗੰਮਤਾ ਤੋਂ ਪਰੇ ।
**ਅਗੋਚਰੁ,** ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ।
[ਵੇਖੋ, ੧੮੩੮]

**ਅਗਰ,** ਅਗਰਸਾਰ । ੧੮੮੬

ਚੋਆ ਚੰਦਨ ਅਗਰ ਕਪੂਰਿ ॥
ਮਾਇਆ ਮਗਨੁ ਪਰਮ ਪਦੁ ਦੂਰਿ ॥
ਨਾਮਿ ਬਿਸਾਰਿਐ ਸਭੁ ਕੂੜੋ ਕੂਰਿ ॥ ੨ ॥

ਗਉੜੀ (ਅਸਟ.) ਮਹਲਾ ੧–੧੨, ਸਫ਼ਾ ੨੨੬

**ਭਾਵ :** (ਜੋ) ਚੰਦਨ ਦਾ ਅਤਰ, **ਅਗਰਸਾਰ** (ਅਗਰ ਦਾ ਤੇਲ) ਅਤੇ ਮੁਸ਼ਕ ਕਾਫੂਰ ਲਾਉਣ ਵਿਚ (ਅਰਥਾਤ ਸਰੀਰਕ ਭੋਗਾਂ ਦੇ ਸਾਮਾਨਾਂ ਵਿਚ) ਲੱਗਾ ਹੈ ਅਤੇ ਮਾਇਆ (ਇਕੱਠੀ ਕਰਨ ਦੇ ਕੰਮਾਂ ਵਿਚ) ਮਗਨ ਹੈ, (ਉਸ ਤੋਂ) ਪਰਮ ਪਦ ਦੂਰ ਰਹਿੰਦਾ ਹੈ । ਨਾਮ ਨੂੰ ਭੁੱਲ ਕੇ ਸਭ (ਸਾਜ਼-ਸਾਮਾਨ) ਕੂੜੋ ਕੂੜ ਹੈ ।

**ਕੂੜੋ ਕੂਰਿ,** ਕੂੜ ਹੀ ਕੂੜ ।

[ਸੰਸ. अगरु, अगुरु (**ਅਗਰੁ, ਅਗੁਰੁ**) ;
**ਪ੍ਰਾ., ਮਰਾ.** अगर (**ਅਗਰ**), ਅਗਰ ਦੀ ਸੁਗੰਧਿਤ ਲਕੜ ਜਾਂ ਉਸ ਦਾ ਪੇੜ ।]

**ਅਗਰ ਵਾਸੁ,** ਅਗਰ ਦੀ ਵਾਸ਼ਨਾ । ੧੮੮੬ (ੳ)

ਸਲੋਕ ਮ: ੧ ॥ ...
ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ ॥
ਤੀਰਥਿ ਨਾਵਹਿ ਅਰਚਾ ਪੂਜਾ
ਅਗਰ ਵਾਸੁ ਬਹਕਾਰੁ ॥ ... ॥ ੧ ॥

ਆਸਾ (ਵਾਰ) ਮਹਲਾ ੧–੬, ਸਫ਼ਾ ੪੬੫

**ਭਾਵ :** (ਸਾਡੇ) ਸਲਾਹੁਣ ਯੋਗ (ਨਿਰੰਕਾਰ) ਨੂੰ ਹਿੰਦੂ (ਬੀ) ਸਲਾਹੁੰਦੇ ਹਨ, ਦਰਸ਼ਨ (ਸ਼ਾਸਤ੍ਰ) ਦੁਆਰਾ (ਉਸ ਨੂੰ) ਰੂਪ ਵਿਚ ਅਪਾਰ (ਦੱਸਦੇ ਹਨ, ਨਿਰਗੁਣ ਵਰਣਨ ਕਰਦੇ ਹਨ, ਪਰੰਤੂ ਫੇਰ) ਤੀਰਥਾਂ ਤੇ ਨ੍ਹਾਉਂਦੇ ਹਨ, (ਮੂਰਤੀਆਂ ਦੀ) ਪੂਜਾ ਅਰਚਨ (ਕਰਦੇ ਹਨ ਤੇ) **ਅਗਰ** (ਆਦਿ ਧੁਖਾ ਕੇ) **ਵਾਸ਼ਨਾ**

(= ਖ਼ੁਸ਼ਬੋ) ਦੇਂਦੇ (ਤੇ ਹੋਰ ਚੰਦਨ ਅਤਰ ਆਦਿ ਦੀ) ਮਹਿਕਾਰ ਦੇਂਦੇ ਹਨ (ਭਾਵ ਨਿਰਗੁਣ ਨੂੰ ਜਾਣਦੇ ਹੋਏ ਕਰਮ ਕਾਂਡ ਵਿਚ ਫਸੇ ਪਏ ਮੂਰਤੀਆਂ ਦੀ ਪੂਜਾ ਕਰਦੇ ਹਨ)।

(**ਸੰਥਜਾ**, ਸਫ਼ਾ ੨੮੬੩)

**ਮਤਲਬ :** ਹਿੰਦੂਆਂ ਦੀ ਸੂਖਮ ਵਿਚਾਰ ਦ੍ਰਿਸ਼ਟੀ ਅਤੇ ਸਥੂਲ ਭਾਵ ਦੀ ਪੂਜਾ ਦੀ ਵਿਭਿੰਨਤਾ ਦਾ ਵਰਣਨ ਹੈ।

[ਵੇਖੋ, ੧੮੮੬]

**ਅਗਰਕ,** ਅੱਗੇ ਅੱਗੇ ਚਲਣ ਵਾਲੇ, ਮੁਸਾਹਿਬ। ੧੮੮੭

**ਅਗਰਕ ਉਸ ਕੇ ਵਡੇ ਠਗਾਊ ॥**
**ਛੋਡਹਿ ਨਾਹੀ ਬਾਪ ਨ ਮਾਊ ॥ ... ॥ ੩ ॥**

ਆਸਾ ਮਹਲਾ ੫–੮੭, ਸਫ਼ਾ ੩੯੨

**ਭਾਵ :** ਉਸ (ਪ੍ਰਬਲ ਮਾਇਆ) ਦੇ **ਮੁਸਾਹਿਬ** (ਕਾਮਾਦਿਕ) ਵੀ ਤਕੜੇ ਠੱਗ ਹਨ। ਉਹ ਮਾਂ ਅਤੇ ਪਿਉ (ਜਿਹੇ ਸੰਬੰਧੀਆਂ) ਨੂੰ ਵੀ ਨਹੀਂ (ਠਗਣੋਂ) ਛੱਡਦੇ।

[**ਸੰਸ. अग्रग: (ਅਗ੍ਰਗ:)**, ਆਗੂ, ਮੋਹਰੀ ;
ਪੁ. ਪੰ. ਅਗਰਕ, ਮੋਹਰੀ।]

**ਅਗ੍ਰਣੀਵਹ,** ਅਗੇ ਕਰ ਦਿੰਦਾ ਹੈ। ੧੮੮੮

**ਪਾਛੰ ਕਰੋਤਿ ਅਗ੍ਰਣੀਵਹ ਨਿਰਾਸੰ**
**ਆਸ ਪੂਰਨਹ ॥ ... ॥ ੨੦ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੫

**ਭਾਵ :** (ਪ੍ਰਭੂ) ਪਿਛਲਿਆਂ ਨੂੰ **ਅੱਗੇ ਕਰ ਦਿੰਦਾ ਹੈ** ਅਤੇ ਨਿਰਾਸ ਹੋ ਗਿਆਂ ਦੀ ਆਸਾ ਪੁੱਗਾ ਦਿੰਦਾ ਹੈ।

[**ਸੰਸ. अग्रणी: (ਅਗ੍ਰਣੀ:)**, ਆਗੂ, ਮੋਹਰੀ, ਪਹਿਲਾ।]

**ਅਗਰਿ,** ਅਗਰ। ੧੮੮੯

**ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥**
**ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ ॥**
**ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੧ ॥**

ਸਿਰੀ. ਮਹਲਾ ੧–੧, ਸਫ਼ਾ ੧੪

**ਵੇਖੋ, ਊਸਰਹਿ (੬੭੯)**

[ਵੇਖੋ, ੧੮੮੬]

**ਅਗਰਿ,** ਅਗਰ। ੧੮੯੦

**ਕੁੰਗੂ ਕੀ ਕਾਂਇਆ ਰਤਨਾ ਕੀ**
**ਲਲਿਤਾ ਅਗਰਿ ਵਾਸੁ ਤਨਿ ਸਾਸੁ ॥**
**ਅਠਸਠਿ ਤੀਰਥ ਕਾ ਮੁਖਿ ਟਿਕਾ**
**ਤਿਤੁ ਘਟਿ ਮਤਿ ਵਿਗਾਸੁ ॥**
**ਓਤੁ ਮਤੀ ਸਾਲਾਹਣਾ ਸਚੁ ਨਾਮੁ ਗੁਣ ਤਾਸੁ ॥ ੧ ॥**

ਸਿਰੀ. ਮਹਲਾ ੧–੮, ਸਫ਼ਾ ੧੭

**ਭਾਵ :** ਕੇਸਰ (ਵਾਂਙੂ ਸ਼ੁਧ ਹੋਵੇ) ਸਰੀਰ, ਰਤਨਾਂ ਵਰਗੀ ਅਸਲੀ ਆਭਾ ਹੋਵੇ ਅਤੇ ਜੋ ਸੁਆਸ ਓਹ ਲੈਣ **ਅਗਰ** ਦੀ ਖੁਸ਼ਬੋਇ ਆਵੇ। ਉਸ ਦੇ ਮੱਥੇ ਉਤੇ ਅੰਦਰਲੀ ਸ਼ੁਧਤਾ ਦਾ ਐਸਾ ਪ੍ਰਭਾਵ ਹੋਵੇ, ਮਾਨੋਂ ਅਠਸਠ ਤੀਰਥਾਂ ਦਾ ਟਿੱਕਾ ਲਾਇਆ ਹੈ, ਉਸ ਦੇ ਹਿਰਦੇ ਵਿਚ ਅਸਲੀ ਮਤ ਦਾ ਖੇੜਾ ਹੋਵੇ, ਉਸ (ਉੱਜਲੀ) ਮਤ ਨਾਲ ਸੱਚੇ ਨਾਮ ਦੀ ਉਸਤਤੀ ਕਰਨੀ ਚਾਹੀਏ। (ਸੱਚਾ ਨਾਮ) ਗੁਣਾਂ ਦੀ ਨਿਧੀ ਹੈ।

**ਅਠਸਠਿ ਤੀਰਥ,** ਵੇਖੋ (੨੧੯੨)।
**ਓਤੁ ਮਤੀ,** ਉਸ (ਉੱਜਲੀ) ਮਤ ਨਾਲ।
[ਵੇਖੋ, ੧੮੮੬]

**ਅਗਲਾ,** ਬਹੁਤ, ਜ਼ਿਆਦਾ। ੧੮੯੧

**ਮੈ ਮਨਿ ਤਨਿ ਬਿਰਹੁ ਅਤਿ ਅਗਲਾ**
**ਕਿਉ ਪ੍ਰੀਤਮੁ ਮਿਲੈ ਘਰਿ ਆਇ ॥**
**ਜਾ ਦੇਖਾ ਪ੍ਰਭੁ ਆਪਣਾ**
**ਪ੍ਰਭਿ ਦੇਖਿਐ ਦੁਖੁ ਜਾਇ ॥ ... ॥ ੧ ॥**

ਸਿਰੀ. ਮਹਲਾ ੪–੬੫, ਸਫ਼ਾ ੩੯

**ਭਾਵ :** ਮੇਰੇ ਮਨ ਅਤੇ ਤਨ ਵਿਚ (ਪ੍ਰੇਮ ਦੀ) ਤ੍ਰਿਖੀ (ਲਗਨ ਨਾਲ) ਵਿਛੋੜੇ ਦੀ ਬਹੁਤ **ਜ਼ਿਆਦਾ** ਕਸਕ ਪੈਂਦੀ ਹੈ। ਕਿਵੇਂ ਪਿਆਰਾ ਘਰ ਵਿਚ ਆ ਕੇ ਮੈਨੂੰ ਮਿਲੇ। ਜਦੋਂ ਮੈਂ ਆਪਣਾ ਪ੍ਰਭੂ ਦੇਖ ਲਵਾਂਗੀ, ਉਸ ਪ੍ਰਭੂ ਨੂੰ ਵੇਖਦਿਆਂ ਸਾਰ (ਮੇਰਾ) ਦੁੱਖ ਚਲਾ ਜਾਏਗਾ।

[**ਪ੍ਰਾ. अग्गल (ਅੱਗਲ)**, ਅਧਿਕ ;
ਪੁ. ਪੰ. ਅਗਲਾ, ਬਹੁਤਾ।]

**ਅਗਲਾ,** ਬਹੁਤਾ। ੧੮੯੨

**ਸਲੋਕ ਮਹਲਾ ੨ ॥ ...**
**ਸਭਨਾ ਸਾਹਿਬੁ ਏਕੁ ਹੈ ਵੇਖੈ ਧੰਧੈ ਲਾਇ ॥**
**ਕਿਸੈ ਥੋੜਾ ਕਿਸੈ ਅਗਲਾ ਖਾਲੀ ਕੋਈ ਨਾਹਿ ॥ ... ॥ ੧ ॥**

ਸਾਰੰਗ (ਵਾਰ) ਮਹਲਾ ੪–੨, ਸਫ਼ਾ ੧੨੩੮

**ਭਾਵ :** ਸਾਰਿਆਂ ਦਾ ਮਾਲਕ ਇਕ (ਵਾਹਿਗੁਰੂ) ਹੈ, ਧੰਦਿਆਂ ਵਿਚ ਲਾ ਕੇ ਵੇਖਦਾ ਹੈ । ਕਿਸੇ ਨੂੰ ਥੋੜਾ, ਕਿਸੇ ਨੂੰ **ਬਹੁਤਾ** (ਧੰਦਾ ਹੈ), ਖਾਲੀ ਕੋਈ (ਵੀ) ਨਹੀਂ ।
[ਵੇਖੋ, ੧੮੯੧]

**ਅਗਲਾ,** ਬਹੁਤ । ੧੮੯੩

**ਸਲੋਕੁ ਮ: ੩ ॥ ...**
**ਸਤਿਗੁਰੁ ਅਪਣਾ ਮਨਾਇ ਲੈ ਰੂਪੁ**
**ਚੜੀ ਤਾ ਅਗਲਾ ਦੂਜਾ ਨਾਹੀ ਥਾਉ ॥ ... ॥ ੧ ॥**

ਸੂਹੀ (ਵਾਰ) ਮਹਲਾ ੩–੨, ਸਫ਼ਾ ੭੮੫

**ਭਾਵ :** ਜੇ ਤੂੰ ਆਪਣਾ ਸਤਿਗੁਰੂ ਆਪਣੇ ਵਲ ਕਰ ਲਵੇਂ ਤਾਂ ਤੇਰੇ ਉਤੇ **ਬਹੁਤ** ਰੂਪ ਚੜ੍ਹ ਜਾਵੇਗਾ । (ਸਤਿਗੁਰੂ ਬਿਨਾਂ ਸਿੱਖ ਲਈ) ਹੋਰ ਕੋਈ ਟਿਕਾਣਾ ਨਹੀਂ ।
[ਵੇਖੋ, ੧੮੯੧]

**ਅਗਲਾ,** ਬਾਹਲਾ । ੧੮੯੪

**ਮ: ੫ ॥ ਵੁਠੇ ਮੇਘ ਸੁਹਾਵਣੇ ਹੁਕਮੁ ਕੀਤਾ ਕਰਤਾਰਿ ॥**
**ਰਿਜਕੁ ਉਪਾਇਓਨੁ ਅਗਲਾ**
**ਠਾਂਢਿ ਪਈ ਸੰਸਾਰਿ ॥ ... ॥ ੨ ॥**

ਸਾਰੰਗ (ਵਾਰ) ਮਹਲਾ ੪–੩੬, ਸਫ਼ਾ ੧੨੫੧

**ਵੇਖੋ, ਉਪਾਇਓਨੁ (੪੫੭)**

[ਵੇਖੋ, ੧੮੯੧]

**ਅਗਲਾ,** ਬਹੁਤ । ੧੮੯੫

**ਵਿਣੁ ਰਾਸੀ ਵਾਪਾਰੀਆ ਤਕੇ ਕੁੰਡਾ ਚਾਰਿ ॥**
**ਮੂਲੁ ਨ ਬੁਝੈ ਆਪਣਾ ਵਸਤੁ ਰਹੀ ਘਰ ਬਾਰਿ ॥**
**ਵਿਣੁ ਵਖਰ ਦੁਖੁ ਅਗਲਾ ਕੂੜਿ ਮੁਠੀ ਕੂੜਿਆਰਿ ॥ ੨ ॥**

ਸਿਰੀ. (ਅਸਟ.) ਮਹਲਾ ੧–੬, ਸਫ਼ਾ ੫੬

**ਭਾਵ :** (ਜਿਵੇਂ) ਬਿਨਾਂ ਪੂੰਜੀ ਦੇ ਵਾਪਾਰੀ ਚਹੁੰ ਪਾਸੇ ਤੱਕਦਾ ਹੈ (ਕਿ ਕਿਤੋਂ ਧਨ ਮਿਲੇ ਤਾਂ ਵਖਰ ਵਿਹਾਝੇ, ਇਵੇਂ ਸ਼ਰਧਾ ਰੂਪੀ ਰਾਸ ਬਿਨਾਂ ਜਗਿਆਸੂ), ਮੂਲ ਵਾਹਿਗੁਰੂ ਨੂੰ ਨਹੀਂ ਲਖਦਾ (ਕਿ ਹਰੀ ਅਮੁਲ) ਵਸਤ ਉਸ ਦੇ ਆਪਣੇ ਦਿਲ ਵਿਚ ਰਖੀ ਹੈ । ਬਿਨਾਂ ਇਸ ਵਖਰ ਦੇ **ਬਹੁਤ** ਦੁੱਖ ਪਾਉਂਦਾ ਹੈ । ਕੂੜ ਵਿਚ ਠਗੀਂਦਾ ਕੂੜਿਆਰ ਹੀ ਰਹਿੰਦਾ ਹੈ ।
[ਵੇਖੋ, ੧੮੯੧]

**ਅਗਲਾ,** ਬਹੁਤ । ੧੮੯੬

**ਪਉੜੀ ॥ ...**
**ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ ॥**
**ਵਡਿਆਈ ਵਡਾ ਪਾਇਆ ॥ ੭ ॥**

ਆਸਾ (ਵਾਰ) ਮਹਲਾ ੧, ਸਫ਼ਾ ੪੬੭

**ਭਾਵ :** ਤੂੰ **ਬਹੁਤ** ਵੱਡਾ ਬਖਸ਼ਸ਼ਾਂ ਕਰਨ ਵਾਲਾ ਹੈਂ, (ਇਕ ਵੇਰ ਨਹੀਂ ਤੂੰ) ਸਦਾ ਦੇਂਦਾ (ਹੀ ਦੇਂਦਾ) ਹੈਂ (ਤੇ ਤੇਰਾ ਦੇਣ ਘਟਦਾ ਨਹੀਂ) ਸਗੋਂ ਸਵਾਇਆ (ਚੜ੍ਹਦਾ =) ਵਧਦਾ ਹੈ (ਪਹਿਲੇ ਨਾਲੋਂ, ਭਾਵ ਐਸੇ ਸੰਤੋਖੀਆਂ ਤੇ ਤੇਰੀ ਮਿਹਰ ਦੂਣ ਸਵਾਈ ਹੁੰਦੀ ਹੈ । ਉਨ੍ਹਾਂ ਸੰਤੋਖੀਆਂ ਨੇ ਪਰਮੇਸ਼ੁਰ ਦੀ) ਵਡਿਆਈ ਕਰਕੇ (ਭਾਵ ਗੁਣ ਗਾ ਗਾ ਕੇ ਹੀ ਉਸ ਸਭ ਤੋਂ ਵਡੇ ਤੇ ਸਦਾ) ਵਡੇ ਨੂੰ ਪਾ ਲਿਆ ਹੈ ।

**(ਪੰਜ ਗ੍ਰੰਥੀ ਸਟੀਕ)**

[ਵੇਖੋ, ੧੮੯੧]

**ਅਗਲਾ,** ਬਹੁਤ । ੧੮੯੭

**ਸਲੋਕੁ ਮ: ੩ ॥ ...**
**ਮਨਮੁਖਾ ਨੋ ਕੋ ਨ ਵਿਸਹੀ ਚੁਕਿ ਗਇਆ ਵੇਸਾਸੁ ॥**
**ਨਾਨਕ ਗੁਰਮੁਖਾ ਨੋ ਸੁਖੁ ਅਗਲਾ**
**ਜਿਨਾ ਅੰਤਰਿ ਨਾਮ ਨਿਵਾਸੁ ॥ ੧ ॥**

ਸੋਰਠਿ (ਵਾਰ) ਮਹਲਾ ੪–੩, ਸਫ਼ਾ ੬੪੩

**ਭਾਵ :** ਮਨਮੁਖਾਂ ਉਪਰ ਕੋਈ ਵਿਸਾਹ ਨਹੀਂ ਕਰਦਾ, (ਉਨ੍ਹਾਂ ਉਪਰ ਲੋਕਾਂ ਦਾ) ਭਰੋਸਾ ਮੁੱਕ ਗਿਆ ਹੁੰਦਾ ਹੈ । ਗੁਰਮੁਖਾਂ ਨੂੰ, ਜਿਨ੍ਹਾਂ ਦੇ ਅੰਦਰ ਨਾਮ ਵਸ ਗਿਆ ਹੁੰਦਾ ਹੈ, **ਬਹੁਤ** ਸੁਖ ਹੁੰਦਾ ਹੈ ।
[ਵੇਖੋ, ੧੮੯੧]

**ਅਗਲਾ,** ਬਹੁਤਾ । ੧੮੯੮

**ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ ॥**
**ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ ॥**
**ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ ॥ ੪ ॥**

ਸਿਰੀ. ਮਹਲਾ ੧–੬, ਸਫ਼ਾ ੧੬

**ਭਾਵ :** ਜਿਨ੍ਹਾਂ ਦੇ ਨਾਉਂ ਸੁਲਤਾਨ ਤੇ ਖ਼ਾਨ ਸਨ (ਅਸਾਂ) ਖੇਹ ਹੁੰਦੇ ਵੇਖੇ ਹਨ । (ਜਿੰਨੇ ਉਨ੍ਹਾਂ ਦੇ ਏਥੇ ਪਿਆਰ ਸਨ) ਕੂੜੇ (ਸਨ ਕਿਉਂਕਿ ਜੀਵ) ਜਦ ਉਠ ਕੇ ਟੁਰ ਪੈਂਦਾ ਹੈ (ਤਾਂ ਓਹ ਸਾਰੇ ਕੂੜੇ ਨੇਹੁੰ ਨਾਲ ਹੀ) ਟੁੱਟ ਜਾਂਦੇ ਹਨ । ਹੇ ਨਾਨਕ !

(ਇਹ ਵੇਖ ਕੇ ਇਕ ਤਾਂ ਮੌਤ ਦਾ) ਡਰ **ਬਹੁਤਾ** (ਖਾ ਰਿਹਾ ਹੈ, ਦੂਸਰੇ ਨਾਮ ਨਾ ਜਪਣ ਕਰਕੇ) ਤੇਰਾ ਭੈ (ਪੈ ਰਿਹਾ ਹੈ, ਦੋਹਾਂ ਤਰ੍ਹਾਂ) ਕਰਕੇ ਵੈਰਾਗ ਨਾਲ ਦੇਹ ਖੀਨ ਹੋ ਰਹੀ ਹੈ।

(**ਸੰਥਜਾ**, ਸਫ਼ਾ ੨੪੧)

[ਵੇਖੋ, ੧੮੯੧]

**ਅਗਲਾ**, ਬਹੁਤ। ੧੮੯੯

**ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥**
**ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ॥ ੪੪ ॥**

ਸਲੋਕ ਫਰੀਦ, ਸਫ਼ਾ ੧੩੮੦

**ਭਾਵ :** ਇਕਨਾਂ ਪਾਸ ਆਟਾ **ਬਹੁਤ** ਹੈ, ਇਕਨਾਂ ਪਾਸ ਲੂਣ ਵੀ ਨਹੀਂ (ਇਥੇ ਦੋਹਾਂ ਦੀ ਗੁਜਰ ਜਾਏਗੀ) ਪਰਲੋਕ ਜਾ ਕੇ ਪਛਾਣੇ ਜਾਣਗੇ ਕਿ ਸੱਟਾਂ ਕੌਣ ਖਾਵੇਗਾ ?

**ਮਤਲਬ :** ਇਥੋਂ ਦੀ ਅਮੀਰੀ ਗਰੀਬੀ, ਅੱਗੇ ਨਹੀਂ ਦੇਖੀ ਜਾਵੇਗੀ, ਉੱਥੇ ਕਰਨੀ ਕਰਤੂਤ ਵਾਚੀ ਜਾਵੇਗੀ।
[ਵੇਖੋ, ੧੮੯੧]

**ਅਗਲਾ**, ਸ੍ਰੇਸ਼ਟ, ਉੱਚਾ, ਵੱਡਾ। ੧੯੦੦

**ਪਉੜੀ ॥**
**ਢਾਢੀ ਤਿਸਨੋ ਆਖੀਐ ਜਿ ਖਸਮੈ ਧਰੇ ਪਿਆਰੁ ॥**
**ਦਰਿ ਖੜਾ ਸੇਵਾ ਕਰੇ ਗੁਰ ਸਬਦੀ ਵੀਚਾਰੁ ॥**
**ਢਾਢੀ ਦਰੁ ਘਰੁ ਪਾਇਸੀ ਸਚੁ ਰਖੈ ਉਰਧਾਰਿ ॥**
**ਢਾਢੀ ਕਾ ਮਹਲੁ ਅਗਲਾ**
**ਹਰਿ ਕੈ ਨਾਇ ਪਿਆਰਿ ॥ ... ॥ ੧੮ ॥**

ਗੂਜਰੀ (ਵਾਰ) ਮਹਲਾ ੩, ਸਫ਼ਾ ੫੧੬

**ਭਾਵ :** ਢਾਢੀ ਉਸ ਨੂੰ ਆਖੀਦਾ ਹੈ ਕਿ ਜੋ ਆਪਣੇ ਮਾਲਕ (ਪਰਮੇਸ਼ੁਰ) ਨਾਲ ਪਿਆਰ ਕਰੇ, ਜੋ ਦਰਵਾਜ਼ੇ ਤੇ ਖੜਾ (ਚੋਬਦਾਰ ਵਾਂਙੂ) ਸੇਵਾ ਕਰਦਾ ਹੈ ਤੇ ਗੁਰੂ ਦੇ (ਦਿਤੇ) ਸ਼ਬਦ ਦੁਆਰਾ ਵੀਚਾਰ ਕਰਦਾ ਹੈ। (ਅਤੇ ਐਉਂ) ਸਤਜ ਸਰੂਪ ਨੂੰ ਹਿਰਦੇ ਵਿਚ ਧਾਰਨ ਕਰ ਲੈਂਦਾ ਹੈ (ਉਹ) ਢਾਢੀ ਦਰੁ (ਅਪਣੇ ਸਰੂਪ ਦੀ ਲੱਖਤਾ ਤੇ ਫੇਰ ਘਰੁ = ) ਪ੍ਰਭੂ ਦੇ ਸਰੂਪ ਦੀ ਲੱਖਤਾ ਪਾ ਲਏਗਾ। ਢਾਢੀ ਹਰੀ ਦੇ ਨਾਮ ਵਿਚ ਪਜ਼ਰ ਨਾਲ ਲੱਗਾ ਰਹਿੰਦਾ ਹੈ (ਇਸ ਕਰਕੇ ਉਸ ਦਾ) ਮਰਤਬਾ ਬਹੁਤ **ਵੱਡਾ** ਹੁੰਦਾ ਹੈ। (**ਸੰਥਜਾ**, ਸਫ਼ਾ ੩੨੨੧)

**ਢਾਢੀ,** ਢੱਢ ਵਜਾ ਕੇ ਜਸ ਗਾਇਨ ਕਰਨ ਵਾਲੇ ਨੂੰ ਢਾਢੀ ਕਹਿੰਦੇ ਹਨ। ਢੱਢ ਇਕ ਸਾਜ਼ ਹੈ। ਜਿਸ ਨੂੰ ਖੜੇ ਹੋ ਕੇ ਖੱਬੇ ਹਥ ਵਿਚ ਫੜ ਕੇ ਸੱਜੇ ਹਥ ਦੀਆਂ ਉਂਗਲਾਂ ਦੇ ਪ੍ਰਹਾਰ ਨਾਲ ਵਜਾਈਦਾ ਹੈ। ਵੈਸੇ ਢਾਢੀ ਇਕ ਨੀਵੀਂ ਜਾਤ ਦੇ ਗਵੱਈਏ ਹਨ। ਇਹ ਮੁਸਲਮਾਨਾਂ ਅਤੇ ਹਿੰਦੂਆਂ ਦੋਹਾਂ ਵਿਚ ਮੌਜੂਦ ਹਨ। ਇਹ ਮੰਗਲਮਈ ਸਮਿਆਂ ਉਤੇ ਵਧਾਈਆਂ ਦੇ ਗੀਤ ਗਾਉਂਦੇ ਹਨ। ਪੁਰਾਣੇ ਸਮਿਆਂ ਵਿਚ ਇਹ ਵੀਰਾਂ ਦਾ ਜਸ ਵਾਰਾਂ ਵਿਚ ਗਾ ਕੇ ਸੁਣਾਉਂਦੇ ਸਨ। ਰਾਜਿਆਂ ਅਤੇ ਰਈਸਾਂ ਦੇ ਦਰਬਾਰ ਵਿਚ ਵੀ ਢਾਢੀ ਹੁੰਦੇ ਸਨ। ਇਹ ਜਲੂਸਾਂ ਜਾਂ ਫ਼ੌਜਾਂ ਦੀ ਰਵਾਨਗੀ ਨਾਲ ਉਨ੍ਹਾਂ ਦੇ ਅਗੇ ਵੀਰਾਂ ਦਾ ਜੋਸ਼ੀਲਾ ਜਸ ਗਾਇਨ ਕਰਦੇ ਹੋਏ ਚਲਦੇ ਸਨ।

ਸਿੱਖ ਧਰਮ ਵਿਚ ਢਾਢੀ ਤੋਂ ਮੁਰਾਦ ਪਰਮਾਰਥਕ ਜਸ ਗਾਉਣ ਵਾਲੇ ਦੀ ਹੈ। ਗੁਰੂ ਸਾਹਿਬਾਨ ਨੇ ਆਪਣੇ ਆਪ ਨੂੰ ਢਾਢੀ ਕਿਹਾ ਹੈ। ਇਸ ਦੇ ਲੱਛਣ ਇਸ ਪ੍ਰਕਾਰ ਦੱਸੇ ਹਨ :—

**ਪਉੜੀ ॥**
**ਢਾਢੀ ਤਿਸਨੋ ਆਖੀਐ ਜਿ ਖਸਮੈ ਧਰੇ ਪਿਆਰੁ ॥**
**ਦਰਿ ਖੜਾ ਸੇਵਾ ਕਰੇ ਗੁਰ ਸਬਦੀ ਵੀਚਾਰੁ ॥**
**ਢਾਢੀ ਦਰੁ ਘਰੁ ਪਾਇਸੀ ਸਚੁ ਰਖੈ ਉਰਧਾਰਿ ॥**
**ਢਾਢੀ ਕਾ ਮਹਲੁ ਅਗਲਾ ਹਰਿ ਕੈ ਨਾਇ ਪਿਆਰਿ ॥**
**ਢਾਢੀ ਕੀ ਸੇਵਾ ਚਾਕਰੀ**
**ਹਰਿ ਜਪਿ ਹਰਿ ਨਿਸਤਾਰਿ ॥ ੧੮ ॥**

ਗੂਜਰੀ (ਵਾਰ) ਮਹਲਾ ੩, ਸਫ਼ਾ ੫੧੬

ਇਸ ਦਾ ਭਾਵ ਇਹ ਹੈ ਕਿ ਢਾਢੀ ਉਹ ਹੈ ਜਿਸ ਦੇ ਅੰਦਰ ਪਿਆਰ ਹੈ, ਨਾਲੇ ਨਿਮਰਤਾ ਹੈ, ਸੇਵਾ ਭਾਵ ਹੈ ਅਤੇ ਫੇਰ ਉਸ ਸ਼ਬਦ ਦੀ ਪੂਰੀ ਸਮਝ ਹੈ ਜਿਸ ਨੂੰ ਉਹ ਗਾ ਰਿਹਾ ਹੈ। ਇਸ ਸਾਰੇ ਕਹਿਣ ਦਾ ਪ੍ਰਯੋਜਨ ਇਹ ਹੈ ਕਿ ਐਸਾ ਢਾਢੀ ਸਿਰਫ਼ ਪੈਸੇ ਦੀ ਖ਼ਾਤਰ ਝੂਠੀਆਂ ਵਡਿਆਈਆਂ ਨਹੀਂ ਗਾ ਰਿਹਾ ਜੋ ਉਸ ਦਾ ਕਿੱਤਾ ਉਸ ਨੂੰ ਮਜਬੂਰ ਕਰਦਾ ਹੈ। ਉਹ ਪ੍ਰੇਮ ਦੇ ਸੋਹਲੇ ਗਾਉਂਦਾ ਹੈ ਜੋ ਉਸ ਦੇ ਦਿਲੋਂ ਨਿਕਲਦੇ ਹਨ।

ਢਾਢੀ ਜੱਥੇ ਅੱਜ ਵੀ ਸਿੱਖ ਧਰਮ ਵਿਚ ਮੌਜੂਦ ਹਨ। ਢਾਢੀਆਂ ਦੀ ਪੁਰਾਣੀ ਚਲੀ ਆ ਰਹੀ ਰੀਤ ਨੂੰ ਕਾਇਮ ਰਖਦੇ ਹੋਏ ਇਹ ਪੁਰਾਤਨ ਕਿਸਮ ਦੇ ਸਾਜ਼ਾਂ ਨੂੰ ਵਜਾ ਕੇ ਕੀਰਤਨ ਕਰਦੇ ਹਨ। ਢਾਢੀਆਂ ਦੀ ਆਵਾਜ਼ ਬਹੁਤ ਉੱਚੀ ਅਤੇ ਗਰਮਾਇਸ਼ ਵਾਲੀ ਹੁੰਦੀ ਹੈ।

**ਮਹਲੁ,** ਮਰਤਬਾ, ਦਰਜਾ, ਪਦਵੀ।

[**ਸੰਸ.** अग्र (ਅਗ੍ਰ), ਪਹਿਲਾ ਭਾਗ, ਉਪਰਲਾ ਭਾਗ ;
**ਪ੍ਰਾ.** अग्ग (ਅੱਗ), ਪਹਿਲਾ ਭਾਗ, ਸ੍ਰੇਸ਼ਟ, ਪ੍ਰਧਾਨ ;
**ਪੰ.** ਅਗ + ਲਾ, (ਅਗਲੇ) ਸਿਰੇ ਦਾ, ਉੱਚਤਮ।]

**ਅਗਲੀ,** ਬਹੁਤੀ । ੧੯੦੧

**ਸਹਜੇ ਖੇਤੀ ਰਾਹੀਐ ਸਚੁ ਨਾਮੁ ਬੀਜੁ ਪਾਇ ॥**
**ਖੇਤੀ ਜੰਮੀ ਅਗਲੀ**
**ਮਨੂਆ ਰਜਾ ਸਹਜਿ ਸੁਭਾਇ ॥ ... ॥ ੨ ॥**

ਸਿਰੀ. ਮਹਲਾ ੩–੫੫, ਸਫ਼ਾ ੩੫

**ਭਾਵ :** ਸਹਜੇ ਹੀ (ਸ਼ੁਭ ਗੁਣਾਂ ਨਾਲ ਇਉਂ ਮਨ ਨੂੰ ਸਾਫ਼ ਅਤੇ ਤਿਆਰ ਕਰੋ ਜਿਵੇਂ) ਖੇਤੀ ਰਾਹੀਦੀ ਹੈ । (ਫੇਰ) ਸੱਚੇ ਨਾਮ ਦਾ ਬੀਜ ਬੀਜੋ । (ਏਦਾਂ) ਖੇਤੀ **ਬਹੁਤੀ** ਉਗੇ ਗੀ (ਫਲਸਰੂਪ) ਮਨ ਸਹਜ ਸੁਭਾਵ ਰਜਿਆ ਰਹੇਗਾ ।

**ਰਾਹੀਐ,** ਰਾਹੁਣਾ, ਭੋਂ ਨੂੰ ਬੀਜਣੇ ਲਈ ਤਿਆਰ ਕਰੀਏ ।

[ਵੇਖੋ, ੧੮੯੧]

**ਅਗਲੀ,** ਬਹੁਤੀ । ੧੯੦੨

**ਤ੍ਰਿਸਨਾ ਅਹਿਨਿਸਿ ਅਗਲੀ ਹਉਮੈ ਰੋਗੁ ਵਿਕਾਰੁ ॥**
**ਓਹੁ ਵੇਪਰਵਾਹੁ ਅਤੋਲਵਾ ਗੁਰਮਤਿ ਕੀਮਤਿ ਸਾਰੁ ॥ ੨ ॥**

ਸਿਰੀ. ਮਹਲਾ ੧–੧੭, ਸਫ਼ਾ ੨੦

**ਭਾਵ :** ਦਿਨੇ ਰਾਤ **ਬਹੁਤੀ** ਤ੍ਰਿਸ਼ਨਾ ਹੀ (ਲਗੀ ਰਹੇ ਤੇ) ਹਉਮੈ ਦਾ ਰੋਗ (ਨਵਿਰਤ ਨਾ ਹੋਵੇ ਤਾਂ ਸਭ ਕੁਛ ਬੇਕਾਰ =) ਬਿਰਥਾ ਜਾਂਦਾ ਹੈ । (ਇਨ੍ਹਾਂ ਦਿਮਾਗੀ ਸਮਝਾਂ ਮਾਤ੍ਰ ਨਾਲ ਸਾਈਂ ਜਾਚਿਆ ਤੋਲਿਆ ਨਹੀਂ ਜਾ ਸਕਦਾ ਕਿਉਂਕਿ ਉਹ) ਜਾਚ ਤੋਲ ਤੋਂ ਪਰੇ ਹੈ (ਤੇ) ਬੇਪਰਵਾਹ ਹੈ (ਹਾਂ) ਗੁਰੂ ਦੀ ਮਤਿ ਦੁਆਰਾ (ਉਸ ਦੀ) ਕੀਮਤ ਦੀ ਸੋਝੀ (ਪ੍ਰਾਪਤ ਹੋ ਸਕਦੀ ਹੈ) ।

(**ਸੰਥਜਾ**, ਸਫ਼ਾ ੨੯੫)

**ਮਤਲਬ :** ਜਿਥੇ ਮਨੋਰਥ ਲਾਲਚ ਹੈ, ਉਥੇ ਵਿਦਿਆ ਮਨ ਸਾਧਨ ਦਾ ਕੰਮ ਨਹੀਂ ਦੇਵੇਗੀ । ਵਿਅਰਥ ਜਾਏ ਗੀ ਸਗੋਂ ਹਉਮੈਂ ਦੀ ਇੱਲਤ ਨੂੰ ਹੋਰ ਵਧਾ ਦੇਵੇਗੀ ।

[ਵੇਖੋ, ੧੮੯੧]

**ਅਗਲੀ,** ਬਹੁਤ । ੧੯੦੩

**ਪਉੜੀ ॥**
**ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ ॥**
**ਹੁਰਮਤਿ ਤਿਸ ਨੋ ਅਗਲੀ**
**ਓਹੁ ਵਜਹੁ ਭਿ ਦੂਣਾ ਖਾਇ ॥ ... ॥ ੨੨ ॥**

ਆਸਾ (ਵਾਰ) ਮਹਲਾ ੧, ਸਫ਼ਾ ੪੭੪

**ਭਾਵ :** (ਜਦ ਕੋਈ) ਸੇਵਕ ਨੌਕਰੀ ਕਰੇ, ਜੇ ਤਾਂ (ਉਹ) ਮਾਲਕ ਦੇ ਹੁਕਮ ਵਿਚ ਚਲੇਗਾ ਤਾਂ ਉਸ ਨੂੰ **ਬਹੁਤ** ਇੱਜ਼ਤ ਮਿਲਦੀ ਹੈ ਅਤੇ ਤਨਖਾਹ ਵੀ ਉਹ ਦੂਣੀ ਲੈ ਕੇ ਖਾਂਦਾ ਹੈ ।

**ਭਾਇ,** ਭਾਣੇ ਵਿਚ, ਹੁਕਮ ਵਿਚ ।

**ਹੁਰਮਤਿ,** ਇੱਜ਼ਤ । **ਵਜਹੁ,** ਤਨਖਾਹ ।

[ਵੇਖੋ, ੧੮੯੧]

**ਅਗਲੀ,** ਅੱਗੇ ਵਾਪਰਨ ਵਾਲੀ । ੧੯੦੪

**ਖੁਸਿ ਖੁਸਿ ਲੈਦਾ ਵਸਤੁ ਪਰਾਈ ॥**
**ਵੇਖੈ ਸੁਣੇ ਤੇਰੈ ਨਾਲਿ ਖੁਦਾਈ ॥**
**ਦੁਨੀਆ ਲਬਿ ਪਇਆ ਖਾਤ ਅੰਦਰਿ**
**ਅਗਲੀ ਗਲ ਨ ਜਾਣੀਆ ॥ ੪ ॥**

ਮਾਰੂ ਮਹਲਾ ੫–੮, ਸਫ਼ਾ ੧੦੨੦

**ਭਾਵ :** ਤੂੰ ਪਰਾਈ ਵਸਤੂ ਖੋਹ ਖੋਹ ਕੇ ਲੈ ਲੈਂਦਾ ਹੈਂ, (ਤੈਨੂੰ ਤਦੋਂ ਪਰਮੇਸ਼ਰ ਦੀ) ਚੇਤਨ ਸਤਾ ਵੇਖ ਰਹੀ ਅਤੇ (ਪਦਾਰਥ ਖੁਹਾਉਣ ਵਾਲਿਆਂ ਦੇ ਕੀਰਨੇ) ਸੁਣ ਰਹੀ ਹੁੰਦੀ ਹੈ । ਮਾਇਆ (ਇਕੱਠੀ ਕਰਨ ਦੇ) ਲਾਲਚ ਵਿਚ ਤੂੰ ਟੋਏ ਵਿਚ ਪਿਆ ਹੈਂ, **ਅੱਗੇ ਵਾਪਰਨ ਵਾਲੀ** ਗੱਲ (ਕਿ ਪਰਮੇਸ਼ਰ ਹਿਸਾਬ ਲਏ ਗਾ ਤੂੰ) ਨਹੀਂ ਜਾਣ ਰਿਹਾ ।

**ਵਸਤੁ ਪਰਾਈ,** ਪਰਾਇਆ ਪਦਾਰਥ, ਪਰਾਇਆ ਮਾਲ ਧਨ ।

**ਖੁਦਾਈ,** (ਖ਼ੁਦਾ ਤੋਂ ਖ਼ੁਦਾਈ), ਚੇਤਨ ਸੱਤਾ ।

**ਖਾਤ,** ਟੋਆ ।

[**ਸੰਸ.** अग्र (**ਅਗ੍ਰ**);
**ਮਰਾ., ਹਿੰਦੀ,** अगला (**ਅਗਲਾ**), ਭਵਿਖਤ ਵਿਚ ਹੋਣ ਵਾਲਾ, ਅੱਗੇ ਆਣ ਵਾਲਾ ਜਾਂ ਹੋਣ ਵਾਲਾ ।]

**ਅਗਲੀ,** ਅਗਲੀ । ੧੯੦੫

**ਅਗਲੀ ਕਿਛੁ ਖਬਰਿ ਨ ਪਾਈ ॥**
**ਰੋਵਨਹਾਰੁ ਭਿ ਊਠਿ ਸਿਧਾਈ ॥ ... ॥ ੨ ॥**

ਰਾਮ. ਮਹਲਾ ੫–੧੦, ਸਫ਼ਾ ੮੮੫

**ਭਾਵ :** ਵਿਛੋੜੇ ਕਾਰਣ ਰੋਂਦੇ ਮਨੁੱਖ ਦੇ ਸਨਮੁਖ ਕਿਹਾ ਹੈ :— (ਜਿਥੇ ਮਰ ਕੇ ਜਾਣਾ ਹੈ, ਉਸ) **ਅਗਲੀ** (ਥਾਂ ਦੀ ਤਾਂ ਕਿਸੇ ਨੂੰ) ਕੁਛ ਖਬਰ ਨਹੀਂ ਪਈ । (ਐਸ ਵੇਲੇ ਵਿਛੋੜੇ ਵਿਚ) ਜੋ ਰੋਣ ਵਾਲਾ ਹੈ, ਉਸ ਨੇ ਵੀ ਉਠ ਕੇ ਤੁਰ ਜਾਣਾ ਹੈ ।

**ਸਿਧਾਈ,** ਸਿਧਾਉਣਾ, ਜਾਣਾ, ਚਲਣਾ ।

[ਵੇਖੋ, ੧੯੦੪]

**ਅਗਲੀਆ,** ਬਹੁਤ । ੧੯੦੫ (ੳ)

**ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ ॥**
**ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ ॥ ੪੭ ॥**

ਸਲੋਕ ਫਰੀਦ, ਸਫ਼ਾ ੧੩੮੦

**ਭਾਵ :** ਗੋਦੜੀ ਨੂੰ **ਬਹੁਤ** ਟਾਂਕੇ (ਲਗ ਸਕਦੇ) ਹਨ ਪਰ ਸਰੀਰ ਨੂੰ ਕੋਈ ਤੋਪਾ ਨਹੀਂ । ਆਪੋ ਆਪਣੀ ਵਾਰੀ ਮਸਾਇਕ ਅਤੇ ਸ਼ੇਖ ਸਭ ਚਲੇ ਗਏ ।

**ਮਤਲਬ :** ਦੇਹਾਂ ਬਿਨਸਨਹਾਰ ਹਨ । ਸਮੇਂ ਸਮੇਂ ਬਿਨਸ ਜਾਂਦੀਆਂ ਹਨ । ਭੌਤਿਕ ਪਦਾਰਥਾਂ ਦਾ ਸਮਾਂ ਨੀਯਤ ਕੀਤਾ ਜਾ ਸਕਦਾ ਹੈ, ਪਰ ਮਨੁੱਖੀ ਦੇਹ ਦਾ ਕੋਈ ਵਿਸਾਹ ਨਹੀਂ ।

**ਮਸਾਇਕ,** ਸ਼ੇਖ ਦਾ ਬਹੁਵਚਨ । ਵੇਖੋ, (੧੪੨੮) ।
[ਵੇਖੋ, ੧੮੯੧]

**ਅਗਲੇ,** ਬਹੁਤੇ । ੧੯੦੬

**ਰਸਨਾ ਸਚਾ ਸਿਮਰੀਐ ਮਨੁ ਤਨੁ ਨਿਰਮਲੁ ਹੋਇ ॥**
**ਮਾਤ ਪਿਤਾ ਸਾਕ ਅਗਲੇ**
**ਤਿਸੁ ਬਿਨੁ ਅਵਰੁ ਨ ਕੋਇ ॥ ... ॥ ੧ ॥**

ਸਿਰੀ. ਮਹਲਾ ੫–੮੯, ਸਫ਼ਾ ੪੯

**ਭਾਵ :** ਜੀਭ ਨਾਲ ਸੱਚਾ (ਵਾਹਿਗੁਰੂ) ਯਾਦ ਕਰੀਏ । (ਇਸ ਦੇ ਨਾਲ) ਮਨ ਅਤੇ ਤਨ ਵੀ ਪਵਿੱਤਰ ਹੋ ਜਾਣਗੇ । ਮਾਤਾ ਪਿਤਾ **ਬਹੁਤੇ** ਸਾਕ (ਸੰਬੰਧੀ) ਹਨ, ਪਰ ਉਸ (ਹਰੀ) ਦੇ ਬਿਨਾਂ (ਇਥੇ ਉੱਥੇ) ਹੋਰ ਕੋਈ (ਸੱਚਾ ਸਹਾਈ) ਨਹੀਂ ਹੈ ।
[ਵੇਖੋ, ੧੮੯੧]

**ਅਗਲੇ,** ਪਹਿਲੇ । ੧੯੦੭

**ਅਗਲੇ ਮੁਏ ਸਿ ਪਾਛੈ ਪਰੇ ॥**
**ਜੋ ਉਬਰੇ ਸੇ ਬੰਧਿ ਲਕੁ ਖਰੇ ॥ ... ॥ ੧ ॥**

ਗਉੜੀ (ਗੁਆ.) ਮਹਲਾ ੫–੭੮, ਸਫ਼ਾ ੧੭੮

**ਵੇਖੋ, ਉਬਰੇ (੫੦੩)**

[ਵੇਖੋ, ੧੯੦੦]

**ਅਗਲੋ,** ਬਹੁਤਾ । ੧੯੦੮

**ਗੁਰ ਤੇ ਨਿਰਮਲੁ ਜਾਣੀਐ ਨਿਰਮਲ ਦੇਹ ਸਰੀਰੁ ॥**
**ਨਿਰਮਲੁ ਸਾਚੋ ਮਨਿ ਵਸੈ ਸੋ ਜਾਣੈ ਅਭ ਪੀਰ ॥**
**ਸਹਜੈ ਤੇ ਸੁਖੁ ਅਗਲੋ ਨਾ ਲਾਗੈ ਜਮ ਤੀਰੁ ॥ ੧ ॥**

ਸਿਰੀ. (ਅਸਟ.) ਮਹਲਾ ੧–੭, ਸਫ਼ਾ ੫੭

**ਭਾਵ :** ਗੁਰਾਂ ਤੋਂ ਨਿਰਮਲ (ਪਰਮੇਸ਼ਰ) ਨੂੰ ਅਨੁਭਵ ਕਰ ਲਈਦਾ ਹੈ । (ਇਸ ਨਾਲ) ਦੇਹ ਅਤੇ ਸਰੀਰ ਪਵਿੱਤ੍ਰ ਹੋ ਜਾਂਦੇ ਹਨ । (ਤਦ ਸਾਡੇ) ਪਵਿੱਤਰ (ਹੋਏ) ਮਨ ਵਿਚ ਸੱਚਾ (ਵਾਹਿਗੁਰੂ ਆ) ਵਸਦਾ ਹੈ ਅਤੇ ਉਹ ਅੰਦਰਲੀ ਪੀੜਾ ਜਾਣਦਾ ਹੈ । (ਇਸ) ਸਹਿਜ ਪਦ ਤੋਂ **ਬਹੁਤਾ** ਸੁਖ ਹੁੰਦਾ ਹੈ ਅਤੇ ਜਮ ਦਾ ਤੀਰ ਵੀ ਨਹੀਂ ਲਗਦਾ ।

**ਦੇਹ,** ਜਿਸਮ ।
**ਸਰੀਰੁ**, ਅੰਦਰਲਾ ਸੂਖਮ ਸਰੀਰ, ਅੰਤਹਕਰਣ ਆਦਿਕ ।
**ਅਭ ਪੀਰ**, ਦਿਲ ਪੀੜਾ, ਅੰਦਰਲੀ ਵੇਦਨ ।
[ਵੇਖੋ, ੧੮੯੧]

**ਅਗਾਸ,** ਆਕਾਸ਼, ਅਕਾਸ਼ । ੧੯੦੮ (ੳ)

**ਜਿਨਿ ਧਾਰੇ ਬਹੁ ਧਰਣਿ ਅਗਾਸ ॥**
**ਜਾ ਕੀ ਜੋਤਿ ਜੀਅ ਪਰਗਾਸ ॥**
**ਜਾ ਕੀ ਬਖਸ ਨ ਮੇਟੈ ਕੋਇ ॥**
**ਸਿਮਰਿ ਸਿਮਰਿ ਪ੍ਰਭੁ ਨਿਰਭਉ ਹੋਇ ॥ ੨ ॥**

ਗਉੜੀ (ਗੁਆ.) ਮਹਲਾ ੫–੯੫, ਸਫ਼ਾ ੧੮੪

**ਭਾਵ :** (ਤੇਰੀ ਇਸ ਧਰਤੀ ਵਰਗੀਆਂ) ਬਹੁਤ ਧਰਤੀਆਂ ਤੇ **ਅਕਾਸ਼** ਜਿਸ ਨੇ ਕਾਇਮ ਰੱਖੇ ਹੋਏ ਹਨ, ਜਿਸ ਦੀ ਜੋਤਿ (ਸਾਰੇ) ਜੀਵਾਂ ਨੂੰ ਪ੍ਰਕਾਸ਼ (ਦੇ) ਰਹੀ ਹੈ, ਜਿਸ ਦੀ ਬਖ਼ਸ਼ਿਸ਼ ਨੂੰ ਕੋਈ ਮੇਟ ਨਹੀਂ ਸਕਦਾ, ਉਸ ਨਿਰਭਉ ਪ੍ਰਭੂ ਨੂੰ ਸਿਮਰ, ਸਿਮਰ (ਭਾਵ ਬਾਰੰਬਾਰ ਸਿਮਰ) ।

**(ਸੰਥਯਾ, ਸਫ਼ਾ ੧੧੮੨)**

[**ਸੰਸ.** आकाश : **(ਆਕਾਸ਼:)** ;
**ਪ੍ਰਾ.** आगास **(ਆਗਾਸ)**, ਆਕਾਸ਼, ਆਸਮਾਨ ।]

**ਅਗਾਹ,** ਅਥਾਹ । ੧੯੦੯

**ਮਹਾ ਅਗਾਹ ਅਗਨਿ ਕਾ ਸਾਗਰੁ ॥**
**ਗੁਰੁ ਬੋਹਿਥੁ ਤਾਰੇ ਰਤਨਾਗਰੁ ॥ ੨ ॥**

ਆਸਾ ਮਹਲਾ ੫–੨੬, ਸਫ਼ਾ ੩੭੭

**ਭਾਵ :** (ਸੰਸਾਰ ਤ੍ਰਿਸ਼ਨਾ ਰੂਪੀ) ਅਗਨੀ ਦਾ ਬਹੁਤ ਡੂੰਘਾ **ਅਥਾਹ** ਸਾਗਰ ਹੈ । ਰਤਨਾਗਰ ਗੁਰੂ ਜਹਾਜ਼ ਬਣ ਕੇ ਤਾਰਦਾ ਹੈ ।

**ਰਤਨਾਗਰੁ,** ਰਤਨਾਂ ਦੀ ਖਾਨ ।
**ਗੁਰੁ ਰਤਨਾਗਰੁ,** ਗੁਰੂ ਜੋ ਗੁਣਾਂ ਰੂਪੀ ਰਤਨਾਂ ਦੀ ਖਾਨ ਹੈ ।
[ਵੇਖੋ, ੧੯੧੦]

**ਅਗਾਹ,** ਅਥਾਹ, ਅਨੰਤ । ੧੯੧੦

**ਤ੍ਰੈ ਗੁਣ ਮਾਇਆ ਬ੍ਰਹਮ ਕੀ ਕੀਨ੍ਹੀ**
**ਕਹਹੁ ਕਵਨ ਬਿਧਿ ਤਰੀਐ ਰੇ ॥**
**ਘੂਮਨ ਘੇਰ ਅਗਾਹ ਗਾਖਰੀ**
**ਗੁਰ ਸਬਦੀ ਪਾਰਿ ਉਤਰੀਐ ਰੇ ॥ ੨ ॥**

ਆਸਾ ਮਹਲਾ ੫–੧੩੦, ਸਫ਼ਾ ੪੦੪

**ਭਾਵ :** (ਪ੍ਰਸ਼ਨ :—) ਤ੍ਰੈ ਗੁਣਾਤਮਕ ਮਾਇਆ ਬ੍ਰਹਮ ਦੀ ਕੀਤੀ ਹੋਈ ਹੈ । (ਇਸ ਵਿਚ ਭੋਗਾਂ, ਵਿਸ਼ਿਆਂ ਦੇ) **ਅਥਾਹ** ਘੁੰਮਣਘੇਰ ਹਨ (ਜਿਨ੍ਹਾਂ ਨੂੰ ਤਰਨਾ) ਬੜਾ ਕਠਿਨ ਹੈ, ਦੱਸੋ ਜੀ ਕਿਵੇਂ ਤਰੀਏ ? (ਉੱਤਰ :—) ਗੁਰ ਸ਼ਬਦ (ਦੀ ਕਮਾਈ) ਨਾਲ ਪਾਰ ਲੰਘ ਜਾਈਦ ।

[**ਸੰਸ.** अगाध (**ਅਗਾਧ**) ;
**ਪ੍ਰਾ.** अगाह (**ਅਗਾਹ**), ਡੂੰਘਾ, ਅਥਾਹ, ਜਿਸ ਨੂੰ ਤਰਿਆ ਨਾ ਜਾ ਸਕੇ ।]

**ਅਗਾਹ,** ਅਥਾਹ । ੧੯੧੧

**ਤੁਮ ਹਰਿ ਸਰਵਰ ਅਤਿ ਅਗਾਹ**
**ਹਮ ਲਹਿ ਨ ਸਕਹਿ ਅੰਤੁ ਮਾਤੀ ॥**
**ਤੂ ਪਰੈ ਪਰੈ ਅਪਰੰਪਰੁ ਸੁਆਮੀ**
**ਮਿਤਿ ਜਾਨਹੁ ਆਪਨ ਗਾਤੀ ॥ ੨ ॥**

ਧਨਾਸ. ਮਹਲਾ ੪–੫, ਸਫ਼ਾ ੬੬੮

**ਭਾਵ :** ਹੇ ਹਰੀ ! ਤੁਸੀਂ ਸਮੁੰਦਰ ਵਰਗੇ ਬਹੁਤ ਡੂੰਘੇ **ਅਥਾਹ** ਹੋ, ਅਸੀ ਥੋੜੀ ਮਾਤ੍ਰਾ ਵਿਚ ਵੀ ਤੇਰਾ ਅੰਤ ਨਹੀਂ ਲੈ ਸਕਦੇ । ਤੁਸੀ, ਜੋ ਪਰੇ ਹਨ, ਉਨ੍ਹਾਂ ਸਾਰਿਆਂ ਤੋਂ ਪਰੇ ਹੋ, ਹੇ ਮਾਲਕ ! ਤੁਸੀ ਅਪਰੰਪਰ ਹੋ, ਆਪਣੀ ਗਤ ਮਿਤ ਆਪ ਹੀ ਜਾਣਦੇ ਹੋ ।

**ਮਾਤੀ,** ਮਾਤ੍ਰ ਭਰ, ਥੋੜੀ ਜਿੰਨੀ ਵੀ ।
**ਮਿਤਿ,** ਮਿਣਤੀ, ਬਜ਼ੁਰਗੀ ਦਾ ਅੰਦਾਜ਼ਾ ।
**ਗਾਤੀ,** ਗਤਿ, ਗਤੀ, ਪਹੁੰਚ ।
[ਵੇਖੋ, ੧੯੧੦]

**ਅਗਾਹਾ,** ਅਥਾਹ । ੧੯੧੧ (ੳ)

**ਹਰਿ ਜੀਉ ਸੇਵਿਹੁ ਅਗਮ ਅਪਾਰਾ ॥**
**ਤਿਸ ਦਾ ਅੰਤੁ ਨ ਪਾਈਐ ਪਾਰਾਵਾਰਾ ॥**
**ਗੁਰ ਪਰਸਾਦਿ ਰਵਿਆ ਘਟ ਅੰਤਰਿ**
**ਤਿਤੁ ਘਟਿ ਮਤਿ ਅਗਾਹਾ ਹੇ ॥ ੧ ॥**

ਮਾਰੂ (ਸੋਲਹੇ) ਮਹਲਾ ੩–੧੨, ਸਫ਼ਾ ੧੦੫੫

**ਭਾਵ :** ਹਰੀ ਅਗੰਮ ਅਪਾਰ ਹੈ, ਉਸ ਦਾ ਸਿਮਰਨ ਕਰੋ । ਉਸ ਹਰੀ ਦਾ ਅੰਤ ਨਹੀਂ ਪਾਇਆ ਜਾ ਸਕਦਾ, ਉਹ ਪਾਰਾਵਾਰ ਹੈ । ਪਰ ਗੁਰੂ ਦੀ ਮਿਹਰ ਨਾਲ ਉਹ ਹਿਰਦੇ ਵਿਚ ਵਸਿਆ ਹੋਇਆ ਅਨੁਭਵ ਹੋ ਜਾਂਦਾ ਹੈ । ਉਸ ਹਿਰਦੇ ਦੀ ਮਤ **ਅਥਾਹ** ਹੋ ਜਾਂਦੀ ਹੈ ।

**ਮਤਲਬ :** ਉਹ ਹਰੀ ਅਗੰਮ ਹੈ, ਅਥਾਹ ਹੈ । ਪਰ ਗੁਰੂ ਦੀ ਮਿਹਰ ਨਾਲ ਉਹ ਹਿਰਦੇ ਵਿਚ ਅਨੁਭਵ ਹੋ ਜਾਦਾ ਹੈ । ਉਸ ਵੇਲੇ ਮਨੁੱਖ ਦੀ ਮਤ ਵੀ ਵਿਸ਼ਾਲ ਹੋ ਜਾਂਦੀ ਹੈ । ਇਸ ਦਾ ਤਾਤਪਰਜ ਇਹ ਹੈ ਕਿ ਮਨੁੱਖ ਨੂੰ ਆਪਣੀ ਬੁਧੀ ਦੁਆਰਾ ਵੀ ਇਹ ਪਰਤੱਖ ਹੋ ਜਾਂਦਾ ਹੈ ਕਿ ਉਹ ਪਰਮਾਤਮਾ ਤਜਰਬੇ ਵਿਚ ਆਉਣ ਵਾਲੀ ਹਸਤੀ ਹੈ ।
[ਵੇਖੋ, ੧੯੧੦]

**ਅਗਾਹਿ,** ਡੂੰਘੀ, ਗੰਭੀਰ । ੧੯੧੨

**ਤੂ ਅਭੁਲੁ ਨ ਭੂਲੌ ਕਦੇ ਨਾਹਿ ॥**
**ਗੁਰ ਸਬਦੁ ਸੁਣਾਏ ਮਤਿ ਅਗਾਹਿ ॥ ... ॥ ੮ ॥**

ਬਸੰਤੁ (ਅਸਟ.) ਮਹਲਾ ੧–੨, ਸਫ਼ਾ ੧੧੮੮

**ਭਾਵ :** ਤੂੰ ਅਭੁੱਲ ਹੈਂ, ਕਦੇ ਨਹੀਂ ਭੁੱਲਦਾ । ਜਿਸ ਨੂੰ ਤੂੰ ਗੁਰੂ ਦਾ ਸ਼ਬਦ ਸੁਣਾਉਂਦਾ ਹੈਂ, ਉਸ ਦੀ ਮੱਤ **ਡੂੰਘੀ** ਹੋ ਜਾਂਦੀ ਹੈ ।
[ਵੇਖੋ, ੧੯੧੦]

**ਅਗਾਹੀ,** ਅਥਾਹ ਹੈਂ । ੧੯੧੨ (ੳ)

**ਜਪ ਤਪ ਸੰਜਮ ਇਸ ਤੇ ਕਿਛੁ ਨਾਹੀ ॥**
**ਆਦਿ ਅੰਤਿ ਪ੍ਰਭ ਅਗਮ ਅਗਾਹੀ ॥ ... ॥ ੪ ॥**

ਮਾਰੂ ਮਹਲਾ ੫–੧੯, ਸਫ਼ਾ ੧੦੦੫

**ਭਾਵ :** ਇਸ (ਜੀਵ) ਪਾਸੋਂ ਜਪ, ਤਪ ਅਤੇ ਸੰਜਮ ਕੁਛ ਵੀ ਨਹੀਂ ਹੋ ਸਕਦੇ । ਹੇ ਪ੍ਰਭੂ ! ਤੂੰ ਅਗੰਮ ਹੈਂ, **ਅਥਾਹ ਹੈਂ**, ਤੇਰੇ ਆਦਿ ਅਤੇ ਅੰਤ ਦਾ (ਭੇਦ ਨਹੀਂ ਪਾਇਆ ਜਾ ਸਕਦਾ) ।
[ਵੇਖੋ, ੧੯੧੦]

**ਅਗਾਹੁ,** ਅਗਾਧ, ਅਥਾਹ । ੧੯੧੩

**ਪਉੜੀ ॥ ...**
**ਸਭਿ ਪਦਾਰਥ ਪਾਈਅਨਿ ਸਿਮਰਣੁ ਸਚੁ ਲਾਹੁ ॥**
**ਸੰਤ ਪਿਆਰੇ ਪਾਰਬ੍ਰਹਮ**
**ਨਾਨਕ ਹਰਿ ਅਗਮ ਅਗਾਹੁ ॥ ੨੦ ॥**

ਬਿਹਾਗ. (ਵਾਰ) ਮਹਲਾ ੪, ਸਫ਼ਾ ੫੫੬

**ਵੇਖੋ, ਅਗਮ (੧੮੫੮)**
[ਵੇਖੋ, ੧੯੧੦]

**ਅਗਾਹੁ,** ਅਥਾਹ । ੧੯੧੪

**ਹਰਿ ਅਗਮ ਅਗਾਹੁ ਅਗਾਧਿ ਨਿਰਾਲਾ ॥**
**ਹਰਿ ਅੰਤੁ ਨ ਪਾਈਐ ਗੁਰ ਗੋਪਾਲਾ ॥**
**ਸਤਿਗੁਰ ਮਤਿ ਤਾਰੇ ਤਾਰਣਹਾਰਾ**
**ਮੇਲਿ ਲਏ ਰੰਗਿ ਲੀਨਾ ਹੇ ॥ ੩ ॥**

ਮਾਰੂ (ਸੋਲਹੇ) ਮਹਲਾ ੧–੮, ਸਫ਼ਾ ੧੦੨੭

**ਭਾਵ :** ਹਰੀ ਅਗੰਮ, **ਅਥਾਹ,** ਅਗਾਧ ਅਤੇ ਨਿਰਲੇਪ ਹੈ। ਗੁਰੂ ਗੋਪਾਲ ਅਤੇ ਹਰੀ ਦਾ ਅੰਤ ਨਹੀਂ ਪਾਇਆ ਜਾ ਸਕਦਾ। ਤਾਰਣਹਾਰ ਸਤਿਗੁਰੂ ਦੀ ਸਿੱਖਿਆ ਦੁਆਰਾ ਤਰ ਜਾਈਦਾ ਹੈ। (ਜਿਸ ਨੂੰ ਗੁਰੂ) ਮਲ ਲੇਂਦਾ ਹੈ, (ਉਹ ਹਰੀ ਦੇ) ਪਿਆਰ ਵਿਚ ਲਿਵਲੀਨ ਹੋ ਜਾਂਦਾ ਹੈ।

**ਮਤਲਬ :** ਪਰਮਾਤਮਾ ਬੇਅੰਤ ਹੈ । ਉਸ ਦਾ ਕੋਈ ਅੰਤ ਨਹੀਂ ਪਾ ਸਕਦਾ। ਦਰਸ਼ਨ ਸ਼ਾਸਤ੍ਰ ਉਸ ਦਾ ਅੰਤ ਪਾਉਣ ਦਾ ਯਤਨ ਕਰਦੇ ਹਨ, ਪਰ ਸਫਲ ਨਹੀਂ ਹੁੰਦੇ। ਭਗਤੀ ਦਾ ਤਰੀਕਾ ਹੋਰ ਹੈ। ਉਹ ਅੰਤ ਲੈਣ ਦਾ ਤਰੀਕਾ ਨਹੀਂ ਅਪਣਾਉਂਦੀ। ਉਹ ਸਤਿਗੁਰੂ ਦੀ ਟੇਕ ਨਾਲ ਪ੍ਰੇਮ ਵਿਚ ਆਪਣੇ ਮਨ ਨੂੰ ਜੋੜਦੀ ਹੈ। ਇਸ ਤਰ੍ਹਾਂ ਉਹ ਹਰੀ ਦੇ ਰੰਗ ਵਿਚ ਰੰਗੀ ਜਾਂਦੀ ਹੈ ਅਤੇ ਉਸ ਨਾਲ ਪ੍ਰੇਮ ਮਿਲਾਪ ਪੈਦਾ ਕਰ ਲੈਂਦੀ ਹੈ, ਫੇਰ ਕਿਸੇ ਅੰਤ ਪਾਉਣ ਦੀ ਲੋੜ ਨਹੀਂ ਰਹਿੰਦੀ।

**ਅਗਮ,** ਮਨ ਬਾਣੀ ਦੀ ਗੰਮਤਾ ਤੋਂ ਪਰੇ।

**ਅਗਾਧਿ,** ਅਥਾਹ ।

**ਨਿਰਾਲਾ,** ਨਿਰਲੇਪ ।

[ਵੇਖੋ, ੧੯੧੦]

**ਅਗਾਜਾ,** ਗੂੰਜ ਪਰਗਟ ਹੋਈ । ੧੯੧੫

**ਪਿਰੁ ਉਚੜੀਐ ਮਾੜੜੀਐ ਤਿਹੁ ਲੋਆ ਸਿਰਤਾਜਾ ਰਾਮ ॥**
**ਹਉ ਬਿਸਮ ਭਈ ਦੇਖਿ ਗੁਣਾ**
**ਅਨਹਦ ਸਬਦ ਅਗਾਜਾ ਰਾਮ ॥ ... ॥ ੪ ॥**

ਸੂਹੀ ਮਹਲਾ ੧–੩, ਸਫ਼ਾ ੭੬੫

**ਭਾਵ :** ਪ੍ਰੀਤਮ ਉੱਚੀ ਮਾੜੀ ਉੱਤੇ ਹੈ, ਤਿੰਨਾਂ ਲੋਕਾਂ ਦਾ ਸਿਰਤਾਜ ਹੈ। ਉਸ ਦੇ ਗੁਣਾਂ ਨੂੰ ਦੇਖ ਕੇ ਮੈਂ ਵਿਸਮਾਦ ਵਿਚ ਚਲੀ ਗਈ, ਉਸ ਵੇਲੇ ਅਨਹਦ ਸ਼ਬਦ ਦੀ **ਗੂੰਜ ਪ੍ਰਗਟ ਹੋਈ।**

**ਮਤਲਬ :** ਵਾਹਿਗੁਰੂ ਦੇ ਗੁਣਾਂ ਨੂੰ ਵੇਖ ਕੇ ਜਦ ਵਿਸਮਾਦ ਵਿਚ ਚਲੀ ਗਈ, ਉਸ ਵੇਲੇ ਅਨਹਦ ਸ਼ਬਦ ਦੀ ਗੂੰਜ ਪ੍ਰਗਟ ਹੋਈ। ਮੁਰਾਦ ਇਹ ਹੈ ਕਿ ਉਸ ਦੇ ਉਸ ਸਰੂਪ ਦਾ ਝਾਵਲਾ ਪਇਆ ਜੋ ਆਪਣੇ ਨਾਦ ਰੂਪ ਦੀ ਵਿਆਪਕ ਦਸ਼ਾ ਵਿਚ ਸੁਰਤ ਦੁਆਰਾ ਅਨੁਭਵ ਹੁੰਦਾ ਹੈ।

[**ਸੰਸ.** √ ਗਜ੍ ( √ **ਗਜ੍**), ਸ਼ਬਦ ਕਰਨਾ ;
ਪੰ. ਅਗਾਜ, ਪ੍ਰਤੀਧੁਨੀ, (**Echo**), ਗੂੰਜ।]

**ਅਗਾਜਾ,** ਚਹੁੰ ਪਾਸਿਆਂ ਤੋਂ ਗੂੰਜ ਰਹੀ ਹੈ। ੧੯੧੬

**ਸਰਬ ਥਾਨ ਕੋ ਰਾਜਾ ॥**
**ਤਹ ਅਨਹਦ ਸਬਦ ਅਗਾਜਾ ॥ ... ॥ ੪ ॥**

ਸੋਰਠਿ ਮਹਲਾ ੫–੫੧, ਸਫ਼ਾ ੬੨੧

**ਭਾਵ :** ਪ੍ਰਭੂ ਦੇ ਦਰਬਾਰ ਦੀ ਉਪਮਾ ਵਿਚ ਕਿਹਾ ਹੈ :— ਸਾਰਿਆਂ ਥਾਨਾਂ ਦਾ ਸ਼੍ਰੋਮਣੀ ਹੈ। ਉਥੇ ਅਨਹਦ ਸ਼ਬਦ (ਦੀ ਧੁਨੀ) **ਚਹੁੰ ਪਾਸਿਆਂ ਤੋਂ ਗੂੰਜ ਰਹੀ ਹੈ।**

[ਵੇਖੋ, ੧੯੧੫]

**ਅਗਾਜਿ,** ਸਪਸ਼ਟ ਤੌਰ ਉਤੇ, ਪ੍ਰਤੱਖ ਰੂਪ ਵਿਚ, ਪੂਰੀ ਤਰ੍ਹਾਂ। ੧੯੧੭

**ਤ ਧਰਿਓ ਮਸਤਕਿ ਹਥੁ ਸਹਜਿ ॥**
**ਅਮਿਉ ਵੁਠਉ ਛਜਿ ਸੁਰਿ ਨਰ**
**ਗਣ ਮੁਨਿ ਬੋਹਿਯ ਅਗਾਜਿ ॥ ... ॥ ੧ ॥**

ਸਵਈ. ਮਹਲੇ ੨ ਕੇ, ਸਫ਼ਾ ੧੩੯੧

**ਭਾਵ :** ਤਦ (ਗੁਰੂ ਨਾਨਕ ਨੇ) ਸਹਿਜੇ ਹੀ (ਤੇਰੇ) ਮਸਤਕ ਉਤੇ ਹੱਥ ਧਰਿਆ। (ਨਾਮ ਦਾ) ਅੰਮ੍ਰਿਤ ਛਹਿਬਰ ਲਾ ਕੇ ਵਸ ਪਇਆ। (ਇਸ ਨਾਮ ਅੰਮ੍ਰਿਤ ਨਾਲ) ਦੇਵਤੇ, ਮਨੁੱਖ, ਗਣ ਅਤੇ ਮੁਨਿ **ਪੂਰੀ ਤਰ੍ਹਾਂ** ਸੁਗੰਧਿਤ ਹੋ ਗਏ।

[ਵੇਖੋ, ੧੯੧੫]

**ਅਗਾਜੇ,** ਗੱਜਦੇ ਹਨ, ਗੂੰਜਦੇ ਹਨ, ਗੂੰਜ ਰਹੇ ਹਨ। ੧੯੧੮

**ਅਨਹਦ ਵਾਜੇ ਸਬਦ ਅਗਾਜੇ**
**ਨਿਤ ਨਿਤ ਜਿਸਹਿ ਵਧਾਈ ॥**
**ਸੋ ਪ੍ਰਭੁ ਧਿਆਈਐ ਸਭੁ ਕਿਛੁ ਪਾਈਐ**
**ਮਰੈ ਨ ਆਵੈ ਜਾਈ ॥ ... ॥ ੪ ॥**

ਰਾਮ. (ਛੰਤ) ਮਹਲਾ ੫–੧, ਸਫ਼ਾ ੯੨੪

**ਭਾਵ :** ਸ਼ਬਦ ਰੂਪੀ ਅਨਹਦ ਵਾਜੇ **ਗੂੰਜ ਰਹੇ ਹਨ**। ਨਿਤ ਨਿਤ ਉਸ ਪ੍ਰਭੂ ਨੂੰ ਵਧਾਈ ਮਿਲ ਰਹੀ ਹੈ। ਉਸ ਪ੍ਰਭੂ ਨੂੰ ਧਿਆਈਏ, ਸਭ ਕੁਛ (ਜਿਸ ਪਾਸੋਂ) ਪਾਈਦਾ ਹੈ। ਨਾ ਓਹ ਮਰਦਾ ਹੈ, ਨਾ (ਆਵਾਗਵਨ ਵਿਚ) ਆਉਂਦਾ ਜਾਂਦਾ ਹੈ।
[ਵੇਖੋ, ੧੯੧੫]

**ਅਗਾਧਿ,** ਅਗਾਧ, ਬੇਅੰਤ। ੧੯੧੯

**ਪ੍ਰੇਮ ਠਗਉਰੀ ਪਾਇ ਰੀਝਾਇ**
**ਗੋਬਿੰਦ ਮਨੁ ਮੋਹਿਆ ਜੀਉ ॥**
**ਸੰਤਨ ਕੈ ਪਰਸਾਦਿ ਅਗਾਧਿ**
**ਕੰਠੇ ਲਗਿ ਸੋਹਿਆ ਜੀਉ ॥ ... ॥ ੪ ॥**

ਸਿਰੀ. (ਛੰਤ) ਮਹਲਾ ੫–੩, ਸਫ਼ਾ ੮੧

**ਭਾਵ :** (ਜਿਸ ਨੂੰ ਗੋਬਿੰਦ ਨੇ ਆਪਣਾ ਬਣਾ ਲਿਆ ਉਸ ਨੇ) ਗੋਬਿੰਦ ਦੇ ਮਨ ਨੂੰ ਪ੍ਰੇਮ ਦੀ ਠੱਗ ਲੈਣ ਵਾਲੀ ਬੂਟੀ ਪਾ ਕੇ ਰਿਝਾ ਕੇ ਮੋਹ ਲਿਆ ਹੈ। (ਓਹੋ ਹੀ) ਸੰਤਾਂ ਦੀ ਕ੍ਰਿਪਾ ਕਰਕੇ **ਬੇਅੰਤ** (ਵਾਹਿਗੁਰੂ) ਦੇ ਗਲੇ ਲਗ ਕੇ ਸੁਭਾਇਮਾਨ ਹੋਇਆ ਹੈ।
(**ਸੰਥਜਾ,** ਸਫ਼ਾ ੬੯੮)

[**ਸੰਸ. अगाध (ਅਗਾਧ),** ਅਗਾਧ, ਬੇਅੰਤ।]

**ਅਗਾਧਿ,** (ਉਸ ਦਾ) ਥਾਹ (ਅੰਤ) ਨਹੀਂ ਪਾਇਆ ਜਾਂਦਾ। ੧੯੨੦

**ਸਲੋਕੁ ॥**
**ਅਗਮ ਅਗਾਧਿ ਪਾਰਬ੍ਰਹਮੁ ਸੋਇ ॥**
**ਜੋ ਜੋ ਕਹੈ ਸੁ ਮੁਕਤਾ ਹੋਇ ॥**
**ਸੁਨਿ ਮੀਤਾ ਨਾਨਕੁ ਬਿਨਵੰਤਾ ॥**
**ਸਾਧ ਜਨਾ ਕੀ ਅਚਰਜ ਕਥਾ ॥ ੧ ॥**

ਗਉੜੀ (ਸੁਖ.) ਮ: ੫–੭, ਸਫ਼ਾ ੨੭੧

**ਵੇਖੋ, ਅਗਮ (੧੮੬੧)**

[ਵੇਖੋ, ੧੯੧੯]

**ਅਗਾਧਿ,** ਵਰਣਨ ਕੀਤੇ ਜਾ ਸਕਣ ਤੋਂ ਵੀ ਪਰੇ। ੧੯੨੧

**ਪ੍ਰਭ ਕੀ ਅਗਮ ਅਗਾਧਿ ਕਥਾ ॥**
**ਸੁਨੀਐ ਅਵਰ ਅਵਰ ਬਿਧਿ ਬੁਝੀਐ**
**ਬਕਨ ਕਥਨ ਰਹਤਾ ॥ ੧ ॥ ਰਹਾਉ ॥**

ਗੂਜਰੀ ਮਹਲਾ ੫–੧੧, ਸਫ਼ਾ ੪੯੮

**ਵੇਖੋ, ਅਗਮ (੧੮੬੨)**

[ਵੇਖੋ, ੧੯੧੯]

**ਅਗਾਧਿ ਬੋਧ,** ੧੯੨੨

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਸ਼ਬਦ ਜ਼ਿਆਦਾ ਤਰ ਦੋ ਸਰੂਪਾਂ ਵਿਚ ਆਇਆ ਹੈ, ਇਕ ਤਾਂ ਉਹ ਰੂਪ ਜਿਸ ਵਿਚ 'ਬੋਧ' ਦਾ 'ਧ' ਮੁਕਤਾ ਹੈ, ਦੂਜਾ ਉਹ ਰੂਪ ਜਿਸ ਵਿਚ 'ਧ' ਨੂੰ ਸਿਹਾਰੀ ਹੈ ਯਥਾ 'ਬੋਧਿ'। ਅਰਥ ਦੋਨਾਂ ਦੇ ਆਪੋ ਵਿਚ ਰਲਦੇ ਮਿਲਦੇ ਹਨ, ਫ਼ਰਕ ਪ੍ਰਸੰਗ ਅਨੁਸਾਰ ਹੈ ਮਾਤ੍ਰਾ ਮੁਤਾਬਿਕ ਨਹੀਂ। ਇਕ ਤੁਕ ਵਿਚ ਫ਼ਰਕ ਵਧੇਰੇ ਸਪਸ਼ਟ ਹੈ। ਯਥਾ :—

**ਅਕਾਲ ਪੁਰਖ ਅਗਾਧਿ ਬੋਧ ॥ ... ॥ ੨ ॥**

ਗਉੜੀ ਮਹਲਾ ੫–੧੫੧, ਸਫ਼ਾ ੨੧੨

ਭਾਵ ਲਈ ਵੇਖੋ, (੧੯੨੪)

ਮੂਲਕ ਅਰਥ ਅਗਾਧ ਬੋਧ ਦੇ ਇਹੋ ਹਨ ਕਿ ਐਸਾ ਵਿਅਕਤੀ ਜਿਸ ਦਾ ਗਿਆਨ ਅਨੰਤ ਹੈ।

**ਅਗਾਧਿ,** ਅਨੰਤ। **ਬੋਧ,** ਗਿਆਨ।

ਯਥਾ :—

**ਅਗਾਧਿ ਬੋਧ ਸਮਰਥ ਸੁਆਮੀ**
**ਸਰਬ ਕਾ ਭਉ ਭੰਜਨਾ ॥ ... ॥ ੨ ॥**

ਆਸਾ (ਛੰਤ) ਹਲਾ ੫–੬, ਸਫ਼ਾ ੪੫੬

ਭਾਵ ਲਈ ਵੇਖੋ, ( ੧੯੨੨ (ੳ) )

ਏਸ ਤਰ੍ਹਾਂ 'ਅਗਾਧਿ ਬੋਧਿ' ਵੀ ਇਨ੍ਹਾਂ ਹੀ ਅਰਥਾਂ ਵਿਚ ਚਲਦਾ ਹੈ। ਯਥਾ :—

**ਅਗਾਧਿ ਬੋਧਿ ਹਰਿ ਅਗਮ ਅਪਾਰੇ ॥ ... ॥ ੪ ॥**

ਗਉੜੀ ਮਹਲਾ ੫–੧੧੧, ਸਫ਼ਾ ੨੦੨

ਭਾਵ ਲਈ ਵੇਖੋ, (੧੯੨੮)

ਇਹ ਅਰਥ ਹੋਰ ਜ਼ਿਆਦਾ ਸਪਸ਼ਟ ਹੋ ਜਾਂਦੇ ਹਨ ਜਿਸ ਵੇਲੇ ਹੇਠਲੀ ਤੁਕ ਵਿਚਾਰੀਏ :—

**ਦੇਖਹੁ ਅਚਰਜੁ ਭਇਆ ॥**
**ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ**
**ਸੋ ਰਿਦੈ ਗੁਰਿ ਦਇਆ ॥ ਰਹਾਉ ॥**

ਸੋਰਠਿ ਮਹਲਾ ੫–੧੪, ਸਫ਼ਾ ੬੧੨

ਭਾਵ ਲਈ ਵੇਖੋ, (੧੯੨੬)

ਪ੍ਰਸੰਗ ਅਨੁਸਾਰ ਕਿਤੇ ਕਿਤੇ ਅਰਥ ਅਗਾਧਿ ਬੋਧਿ ਦੇ ਇਹ ਲਗ ਜਾਂਦੇ ਹਨ ਕਿ ਉਹ ਵਿਅਕਤੀ ਜੋ ਮਨੁੱਖ ਦੀ ਬੁੱਧੀ ਤੋਂ ਅਥਾਹ ਹੈ। ਯਥਾ :—

ਹਰਿ ਹਰਿ ਅਗਮ ਅਗਾਧਿ ਬੋਧਿ
ਅਪਰੇਪਰ ਪੁਰਖ ਅਪਾਰੀ ॥ ... ॥ ੪ ॥

ਧਨਾਸ. ਮਹਲਾ ੪–੧, ਸਫ਼ਾ ੬੬੭

ਭਾਵ ਲਈ ਵੇਖੋ, (੧੯੨੭)

[ਸੰਸ. ਅਗਾਧ (ਅਗਾਧ), ਅਥਾਹ ;
ਸੰਸ. ਬੋਧ: (ਬੋਧ:), ਗਿਆਨ ।]

**ਅਗਾਧਿ ਬੋਧ,** ਅਨੰਤ ਗਿਆਨ ਸਰੂਪ, ਗਿਆਨ ਅਥਾਹ ਹੈ । ੧੯੨੨ (ੳ)

**ਅਗਾਧਿ ਬੋਧ ਸਮਰਥ ਸੁਆਮੀ ਸਰਬ ਕਾ ਭਉ ਭੰਜਨਾ ॥**
**ਨਾਨਕੁ ਪਇਅੰਪੈ ਚਰਣ ਜੰਪੈ**
**ਪਾਵਨ ਪਤਿਤ ਪੁਨੀਤ ਨਾਮ ਨਿਰੰਜਨਾ ॥ ੨ ॥**

ਆਸਾ (ਛੰਤੁ) ਮਹਲਾ ੫–੬, ਸਫ਼ਾ ੪੫੬

**ਭਾਵ :** (ਉਸ) ਸੁਆਮੀ ਦਾ **ਗਿਆਨ ਅਥਾਹ ਹੈ,** (ਉਹ ਸਰਬ) ਸਮਰਥ ਹੈ ਤੇ ਸਾਰਿਆਂ ਦਾ ਡਰ ਭੰਨ ਸਿੱਟਣ ਵਾਲਾ ਹੈ । (ਉਸ) ਨਿਰੰਜਨ ਦਾ ਨਾਮ ਪਤਿਤਾਂ ਨੂੰ ਪਵਿੱਤ੍ਰ ਕਰਨੇ ਵਾਲਾ ਹੈ, (ਗੁਰੂ) ਨਾਨਕ (ਦੇਵ ਜੀ ਹਰੀ ਦੇ) ਚਰਨਾਂ ਨੂੰ ਸਿਮਰਦੇ (ਹੋਏ ਇਹ ਗੱਲ) ਉਚਾਰਨ ਕਰਦੇ ਹਨ ।

(**ਸੰਥਜਾ,** ਸਫ਼ਾ ੨੮੦੮)

[ਵੇਖੋ, ੧੯੨੨]

**ਅਗਾਧਿ ਬੋਧ,** ਗਿਆਨ ਬੁੱਧੀ ਦੇ ਅਵਗਾਹਨ ਤੋਂ ਪਰੇ । ੧੯੨੩

**ਸਸੁਰੈ ਪੇਈਐ ਤਿਸੁ ਕੰਤ ਕੀ ਵਡਾ ਜਿਸੁ ਪਰਵਾਰੁ ॥**
**ਊਚਾ ਅਗਮ ਅਗਾਧਿ ਬੋਧ**
**ਕਿਛੁ ਅੰਤੁ ਨ ਪਾਰਾਵਾਰੁ ॥ ... ॥ ੨ ॥**

ਮਾਝ (ਦਿਨਰੈਣਿ) ਮਹਲਾ ੫–੧, ਸਫ਼ਾ ੧੩੬–੩੭

**ਭਾਵ :** ਲੋਕ ਪ੍ਰਲੋਕ ਉਸੇ ਪਤੀ ਦੀ ਹਾਂ (ਇਹ ਸਾਡਾ ਬਿਰਹਨੀਆਂ ਦਾ ਕੰਮ ਹੈ । ਮੈਂ ਹੀ ਨਹੀਂ) ਉਸ (ਪਤੀ ਦਾ) ਟੱਬਰ ਹੋਰ ਬਹੁਤ ਵੱਡਾ ਹੈ (ਭਾਵ ਸਾਰੀ ਸ੍ਰਿਸ਼ਟੀ ਉਸੇ ਦੀ ਹੈ । ਸਖੀ ਵਚਨ :— ਉਹ ਕਿੱਥੇ ਹੈ ? ਉੱਤਰ : ਉਹ) ਉੱਚਾ ਹੈ, (ਮਨ ਬਾਣੀ ਇੰਦ੍ਰੀਆਂ ਦੀ) ਪਹੁੰਚ ਤੋਂ ਪਰੇ ਹੈ, (ਜਿਸ ਦਾ) **ਗਿਆਨ ਬੁੱਧੀ ਦੇ ਅਵਗਾਹਨ ਤੋਂ ਪਰੇ** ਹੈ (ਜਿਸ ਦੇ) ਅੰਤ ਦਾ ਪਾਰ ਉਰਾਰ ਕੋਈ ਨਹੀਂ ।

(**ਸੰਥਜਾ,** ਸਫ਼ਾ ੯੪੯)

[ਵੇਖੋ, ੧੯੨੨]

**ਅਗਾਧਿ ਬੋਧ,** ਅਨੰਤ ਗਿਆਨ ਸਰੂਪ । ੧੯੨੪

**ਅਕਾਲ ਪੁਰਖ ਅਗਾਧਿ ਬੋਧ ॥**
**ਸੁਨਤ ਜਸੋ ਕੋਟਿ ਅਘ ਖਏ ॥ ੨ ॥**

ਗਉੜੀ ਮਹਲਾ ੫-੧੫੧, ਸਫ਼ਾ ੨੧੨

**ਭਾਵ :** ਅਕਾਲ ਪੁਰਖ **ਅਨੰਤ ਗਿਆਨ ਸਰੂਪ ਹੈ,** (ਅਸੀ ਜੀਵ ਉਸ ਦਾ ਥਾਹ ਨਹੀਂ ਲੈ ਸਕਦੇ, ਪਰ) ਉਸ ਦਾ ਜਸ ਸੁਣਦਿਆਂ ਕਰੋੜਾਂ ਪਾਪ ਨਾਸ ਹੋ ਜਾਂਦੇ ਹਨ ।

[ਵੇਖੋ, ੧੯੨੨]

**ਅਗਾਧਿ ਬੋਧਿ,** ਅਨੰਤ ਗਿਆਨ ਸਰੂਪ । ੧੯੨੫

**ਅਗਾਧਿ ਬੋਧਿ ਅਪਾਰ ਕਰਤੇ**
**ਮੋਹਿ ਨੀਚੁ ਕਛੂ ਨ ਜਾਨਾ ॥**
**ਰਤਨੁ ਤਿਆਗਿ ਸੰਗ੍ਰਹਨ ਕਉਡੀ**
**ਪਸੂ ਨੀਚ ਇਆਨਾ ॥ ... ॥ ੩ ॥**

ਬਿਹਾਗ. (ਛੰਤ) ਮਹਲਾ ੫–੮, ਸਫ਼ਾ ੫੪੭

**ਭਾਵ :** ਹੇ ਅਪਾਰ ਕਰਤੇ ! ਤੂੰ **ਅਨੰਤ ਗਿਆਨ ਸਰੂਪ ਹੈਂ,** ਮੈਂ ਨੀਵਾਂ ਹਾਂ ਅਤੇ ਕੁਛ ਨਹੀਂ ਜਾਣਦਾ, ਐਸਾ ਨੀਚ, ਅਜਾਣ ਅਤੇ ਪਸ਼ੂ ਹਾਂ ਕਿ ਰਤਨ ਛੱਡ ਕੇ ਕੌਡੀਆਂ ਇਕੱਠੀਆਂ ਕਰ ਰਿਹਾ ਹਾਂ ।

**ਮਤਲਬ :** ਰਤਨ (ਮੋਤੀ ਆਦਿਕ) ਅਤੇ ਕੌਡੀਆਂ ਦੋਨੋਂ ਸਮੁੰਦਰ ਵਿਚੋਂ ਨਿਕਲਦੀਆਂ ਹਨ । ਦੋਨੋਂ ਹੀ ਉਸ ਅਪਾਰ ਕਰਤੇ ਨੇ ਇਕੋ ਸੋਮੇਂ ਤੋਂ ਪੈਦਾ ਕੀਤੇ ਹਨ । ਮੈਂ ਬੇਸਮਝੀ ਕਾਰਣ ਰਤਨ ਛਡ ਰਿਹਾ ਹਾਂ ਅਤੇ ਤੁੱਛ ਚੀਜ਼ਾਂ ਇਕੱਠੀਆਂ ਕਰ ਰਿਹਾ ਹਾਂ ।

**ਸੰਗ੍ਰਹਨ,** ਇਕੱਠਾ ਕਰਨਾ ।

[ਵੇਖੋ, ੧੯੨੨]

**ਅਗਾਧਿ ਬੋਧਿ,** ਸਮਝ ਤੋਂ ਅਥਾਹ । ੧੯੨੬

ਦੇਖਹੁ ਅਚਰਜੁ **ਭਇਆ ॥**
ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ
ਸੋ ਰਿਦੈ ਗੁਰਿ ਦਇਆ ॥ **ਰਹਾਉ ॥**

ਸੋਰਠਿ ਮਹਲਾ ੫–੧੪, ਸਫ਼ਾ ੬੧੨

**ਭਾਵ :** ਵੇਖੋ ਜੀ ! ਅਸਚਰਜ ਹੋ ਗਿਆ, ਜਿਸ ਠਾਕੁਰ ਬਾਰੇ ਸੁਣਦੇ ਸਾਂ ਕਿ **ਸਮਝ ਤੋਂ ਅਥਾਹ ਹੈ,** ਉਹ ਗੁਰਾਂ ਨੇ ਰਿਦੇ ਵਿਚ (ਅਨੁਭਵ ਕਰਾ) ਦਿਤਾ ਹੈ ।

**ਮਤਲਬ :** ਜੋ ਠਾਕੁਰ ਅਨੰਤ ਹੈ, ਉਹ ਗੁਰਾਂ ਦੀ ਕਿਰਪਾ ਨਾਲ ਮੇਰੇ ਅੰਤ ਵਾਲੇ ਹਿਰਦੇ ਵਿਚ ਪੂਰਾ ਆ ਗਿਆ **ਹੈ,** ਇਹ ਅਸਚਰਜ ਦੀ ਗੱਲ **ਹੈ।**
[ਵੇਖੋ, ੧੯੨੨]

**ਅਗਾਧਿ ਬੋਧਿ,** ਸਮਝ ਤੋਂ ਪਰੇ । ੧੯੨੭

**ਹਰਿ ਹਰਿ ਅਗਮ ਅਗਾਧਿ ਬੋਧਿ**
**ਅਪਰੰਪਰ ਪੁਰਖ ਅਪਾਰੀ ॥**
**ਜਨ ਕਉ ਕ੍ਰਿਪਾ ਕਰਹੁ ਜਗਜੀਵਨ**
**ਜਨ ਨਾਨਕ ਪੈਜ ਸਵਾਰੀ ॥ ੪ ॥**

ਧਨਾਸ. ਮਹਲਾ ੪–੧, ਸਫਾ ੬੬੭

**ਭਾਵ :** ਹਰੀ ਅਗੰਮ ਹੈ, **ਸਮਝ ਤੋਂ ਪਰੇ** ਹੈ ਉਹ ਅਪਰੰਪਰ ਹੈ, ਉਹ ਪੁਰਖ ਅਪਾਰ ਹੈ। ਹੇ ਜਗਜੀਵਨ! ਅਪਨੇ ਦਾਸ ਉਤੇ ਕਿਰਪਾ ਕਰੋ ਅਤੇ ਇੱਜ਼ਤ ਬਣਾਈ ਰਖੋ।

**ਮਤਲਬ :** ਹਰੀ ਪਹੁੰਚ ਤੋਂ ਪਰੇ ਹੈ, ਪਰ ਤਦ ਵੀ ਜਦ ਕਿ ਉਹ ਜਗਤ ਨੂੰ ਜੀਵਨ ਦੇਣ ਵਾਲਾ ਹੈ, ਏਸ ਨਾਤੇ ਉਹ ਸਾਡੇ ਜੀਵਨ ਨਾਲ ਸੰਬੰਧਿਤ ਹੈ ਅਤੇ ਸਾਡੀ ਪਕੜ ਵਿਚ ਹੈ। ਏਸ ਪੱਖ ਵਿਚ ਉਸ ਨੂੰ ਸੰਬੋਧਨ ਕਰਕੇ ਬੇਨਤੀ ਕੀਤੀ ਹੈ।
[ਵੇਖੋ, ੧੯੨੨]

**ਅਗਾਧਿ ਬੋਧਿ,** ਸਮਝ ਤੋਂ ਅਥਾਹ,
ਸਮਝ ਤੋਂ ਪਰੇ । ੧੯੨੮

**ਅਗਾਧਿ ਬੋਧਿ ਹਰਿ ਅਗਮ ਅਪਾਰੇ ॥**
**ਨਾਮੁ ਜਪਤ ਨਾਮੁ ਰਿਦੇ ਬੀਚਾਰੇ ॥**
**ਨਾਨਕ ਕਉ ਪ੍ਰਭ ਕਿਰਪਾ ਧਾਰੇ ॥ ੪ ॥**

ਗਉੜੀ ਮਹਲਾ ੫–੧੧੧, ਸਫਾ ੨੦੨

**ਭਾਵ :** ਹੇ ਹਰੀ, ਅਗੰਮ ਅਪਾਰ ਅਤੇ **ਸਮਝ ਤੋਂ ਪਰੇ** ਮਾਲਕ! ਨਾਨਕ ਉਪਰ ਕਿਰਪਾ ਧਾਰੋ, ਜੋ ਤੇਰਾ ਨਾਮ ਜਪੇ (ਅਤੇ) ਹਿਰਦੇ ਵਿਚ ਨਾਮ ਵਿਚਾਰੇ ।
[ਵੇਖੋ, ੧੯੨੨]

**ਅਗਾਧਿ ਬੋਧਿ,** ਅਗਾਧ ਬੋਧ । ੧੯੨੯

**ਸੰਤਨ ਕੀ ਮਹਿਮਾ ਕਵਨ ਵਖਾਨਉ ॥**
**ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ ॥ ... ॥ ੪ ॥**

ਗਉੜੀ (ਗੁਆ.) ਮਹਲਾ ੫-੮੬, ਸਫਾ ੧੮੧

**ਭਾਵ :** ਸੰਤਾਂ ਦੀ ਉਸਤਤੀ ਕੀ ਕੀ ਕਰਾਂ ? (ਉਨ੍ਹਾਂ ਦੀ ਮਹਿਮਾ ਵਰਣਨ ਨਹੀਂ ਹੋ ਸਕਦੀ, ਕਿਉਂਕਿ ਉਹ) **ਅਗਾਧ ਬੋਧ ਹੈ,** ਮੈਂ ਉਸ ਦਾ ਕੁਛ ਅੰਦਾਜ਼ਾ ਨਹੀਂ ਜਾਣ ਸਕਦਾ।
[ਵੇਖੋ, ੧੯੨੨]

**ਅਗਾਧਿਓ,** ਅਗਾਧ (ਪ੍ਰਭੂ), ਅਥਾਹ (ਮਾਲਕ)। ੧੯੩੦

**ਭਇਓ ਅਨੁਗ੍ਰਹੁ ਮਿਟਿਓ ਮੋਰਚਾ**
**ਅਮੋਲ ਪਦਾਰਥੁ ਲਾਧਿਓ ॥**
**ਬਲਿਹਾਰੈ ਨਾਨਕ ਲਖ ਬੇਰਾ**
**ਮੇਰੇ ਠਾਕੁਰ ਅਗਮ ਅਗਾਧਿਓ ॥ ੨ ॥**

ਦੇਵ. ਮਹਲਾ ੫–੧੩, ਸਫਾ ੫੩੦-੩੧

**ਵੇਖੋ, ਅਗਮ** (੧੮੬੪)

[ਵੇਖੋ, ੧੯੧੯]

**ਅਗਾਧੇ,** ਅਗਾਧ ਹੈ । ੧੯੩੦ (ੳ)

**ਤਿਨ ਕੀ ਸਰਣਿ ਪਰਿਆ ਮਨੁ ਮੇਰਾ ॥**
**ਮਾਣੁ ਤਾਣੁ ਤਜਿ ਮੋਹੁ ਅੰਧੇਰਾ ॥**
**ਨਾਮੁ ਦਾਨੁ ਦੀਜੈ ਨਾਨਕ ਕਉ**
**ਤਿਸੁ ਪ੍ਰਭ ਅਗਮ ਅਗਾਧੇ ਜੀਉ ॥ ੪ ॥**

ਮਾਝ ਮਹਲਾ ੫–੨੭, ਸਫਾ ੧੦੨

**ਭਾਵ :** ਮੇਰਾ ਮਨ ਮਾਣ ਤਾਣ ਤੇ ਮੋਹ ਦਾ ਅਨ੍ਹੇਰਾ ਛਡ ਕੇ ਉਹਨਾਂ ਦੀ ਸ਼ਰਣੀ ਪੈ ਗਿਆ ਹੈ। (ਅਰਦਾਸ) ਉਸ ਪ੍ਰਭੂ ਦਾ, ਜੋ ਅਗੰਮ ਹੈ ਤੇ **ਅਗਾਧ ਹੈ,** ਨਾਮ ਦਾਨ ਨਾਨਕ ਨੂੰ ਦਿਓ।
(**ਸੰਥਜਾ,** ਸਫਾ ੮੧੧)

[ਵੇਖੋ, ੧੯੧੯]

**ਅਗਾਧੋ,** ਅਥਾਹ ਹੈ । ੧੯੩੦ (ਅ)

**ਜਪਿ ਮਨ ਗੋਬਿੰਦ ਮਾਧੋ ॥**
**ਹਰਿ ਹਰਿ ਅਗਮ ਅਗਾਧੋ ॥ ... ॥ ੧ ॥ ਰਹਾਉ ॥**

ਕਾਨੜਾ (ਪੜਤਾਲ) ਮਹਲਾ ੪–੧੧, ਸਫਾ ੧੨੯੭

**ਭਾਵ :** ਹੇ ਮਨ! ਗੋਬਿੰਦ, ਮਾਧੋ ਅਤੇ ਹਰੀ ਦਾ ਸਿਮਰਨ ਕਰ। ਉਹ ਹਰੀ ਅਗੰਮ ਹੈ, **ਅਥਾਹ ਹੈ।**

**ਮਤਲਬ :** ਪਰਮਾਤਮਾ ਨੂੰ ਯਾਦ ਰੱਖਣ ਲਈ ਮਨ ਨੂੰ ਸੰਬੋਧਨ ਕੀਤਾ ਹੈ। 'ਗੋਬਿੰਦ', 'ਮਾਧੋ' ਆਦਿਕ ਸ਼ਬਦ ਵਰਤੇ ਹਨ, ਪਰ ਇਹ ਦਸਿਆ ਹੈ ਕਿ ਉਹ ਪਰਮਾਤਮਾ ਕਿਸੇ ਵਿਅਕਤੀਗਤ ਸਰੂਪ ਵਿਚ ਸੀਮਤ ਨਹੀਂ। ਉਹ ਅਗੰਮ ਹੈ, ਅਗਾਧ ਹੈ।
[ਵੇਖੋ, ੧੯੧੯]

**ਅਗਾਮੰ,** ਅਗੰਮ (ਪ੍ਰਭੂ) । ੧੯੩੧

**ਮਨਿ ਮੁਖਿ ਜੂਠਿ ਲਹੈ ਭੈ ਮਾਨੰ**
**ਆਪੇ ਗਿਆਨੁ ਅਗਾਮੰ ॥ ੫ ॥**

ਸੋਰਠਿ (ਅਸਟ.) ਮਹਲਾ ੧–੧, ਸਫ਼ਾ ੬੩੫

**ਭਾਵ :** (ਹਰੀ ਦਾ) ਭੈ ਮੰਨਣ ਨਾਲ ਮਨ ਤੋਂ ਅਤੇ ਮੁਖ ਤੋਂ ਆਪੇ ਹੀ ਜੂਠ ਲਹਿ ਜਾਂਦੀ ਹੈ । (ਉਸਦਾ ਭੈ ਮੰਨਣ ਨਾਲ ਆਪੇ ਹੀ) ਉਸ ਦਾ **ਅਗੰਮ** ਗਿਆਨ ਪ੍ਰਗਟ ਹੋ ਜਾਂਦਾ ਹੈ ।

**ਮਨਿ,** ਮਨ ਤੋਂ । **ਮੁਖਿ,** ਮੂੰਹ ਤੋਂ ।

[ਵੇਖੋ, ੧੮੩੮]

**ਅਗਾਮਾ,** ਅਗੰਮ, ਅਮੋਲਕ । ੧੯੩੨

**ਖੋਜਤ ਖੋਜਤ ਭਇਓ ਬੈਰਾਗੀ**
**ਫਿਰਿ ਆਇਓ ਦੇਹ ਗਿਰਾਮਾ ॥**
**ਗੁਰਿ ਕ੍ਰਿਪਾਲਿ ਸਉਦਾ ਇਹੁ ਜੋਰਿਓ**
**ਹਥਿ ਚਰਿਓ ਲਾਲੁ ਅਗਾਮਾ ॥ ੧ ॥**

ਸਾਰਗ ਮਹਲਾ ੫–੩੫, ਸਫ਼ਾ ੧੨੧੧

**ਭਾਵ :** ਉਸ ਨੂੰ ਖੋਜਦਿਆਂ ਖੋਜਦਿਆਂ ਮੈਂ ਬੈਰਾਗੀ ਹੋ ਗਿਆ ਸੀ (ਪਰ ਹਰੀ ਬਾਹਰ ਢੂੰਢਿਆਂ ਨਾ ਸੀ ਮਿਲਿਆ) ਫਿਰ ਮੈਂ ਆਪਣੇ ਸਰੀਰ ਰੂਪੀ ਪਿੰਡ ਵਿਚ ਖੋਜ ਕੀਤੀ, ਤਦ ਕ੍ਰਿਪਾਲੂ ਗੁਰਾ ਨੇ ਇਹ (ਨਾਮ ਦਾ) ਸੌਦਾ ਮਿਲਾਇਆ, ਉਸ ਨਾਲ ਪਰਮਾਤਮਾ ਰੂਪੀ **ਅਮੋਲਕ** ਲਾਲ ਮੇਰੇ ਮਨ–ਰੂਪੀ ਹੱਥ ਵਿਚ ਆ ਗਿਆ ।

**ਦੇਹ ਗਿਰਾਮਾ,** ਦੇਹ ਰੂਪੀ ਨਗਰੀ ।

**ਸਉਦਾ ਜੋਰਿਓ,** ਸੌਦਾ ਮਿਲਾਇਆ ।

[ਵੇਖੋ, ੧੮੩੮]

**ਅਗਿ,** ਅੱਗ । ੧੯੩੨ (ੳ)

**ਫਰੀਦਾ ਮੈ ਜਾਨਿਆ ਦੁਖੁ ਮੁਝ ਕੂ**
**ਦੁਖੁ ਸਬਾਇਐ ਜਗਿ ॥**
**ਊਚੇ ਚੜਿ ਕੈ ਦੇਖਿਆ**
**ਤਾਂ ਘਰਿ ਘਰਿ ਏਹਾ ਅਗਿ ॥ ੮੧ ॥**

ਸਲੋਕ ਫਰੀਦ, ਸਫ਼ਾ ੧੩੮੨

**ਭਾਵ :** ਮੈਂ ਜਾਣਿਆ ਕਿ ਮੈਂ ਹੀ ਦੁੱਖੀ ਹਾਂ (ਪਰ ਜਦ ਵਿਚਾਰ ਕੇ ਵੇਖਿਆ ਤਾਂ ਪਤਾ ਲੱਗਾ ਕਿ) ਸਾਰੇ ਸੰਸਾਰ ਵਿਚ ਦੁਖ ਹੈ, (ਇਥੇ ਹੀ ਬਸ ਨਹੀਂ) ਜਦ ਚਾਰੇ ਪਾਸੇ ਨਜ਼ਰ ਦੁੜਾਈ ਤਾਂ ਦੇਖਿਆ ਕਿ ਘਰ ਘਰ ਵਿਚ (ਦੁਖ ਦੀ) ਇਹੋ **ਅੱਗ** ਵਿਦਮਾਨ ਹੈ ।

[ਵੇਖੋ, ੧੮੨੦]

**ਅਗਿਆਨ,** ਅਗਿਆਨ । ੧੯੩੩

**ਗਿਆਨ ਵਿਹੂਣੀ ਪਿਰ ਮੁਤੀਆ**
**ਪਿਰਮੁ ਨ ਪਾਇਆ ਜਾਇ ॥**
**ਅਗਿਆਨ ਮਤੀ ਅੰਧੇਰੁ ਹੈ**
**ਬਿਨੁ ਪਿਰ ਦੇਖੇ ਭੁਖ ਨ ਜਾਇ ॥ ... ॥ ੩ ॥**

ਸਿਰੀ. ਮਹਲਾ ੩–੬੧, ਸਫ਼ਾ ੩੮

**ਭਾਵ :** (ਜੋ) ਗਿਆਨ ਤੋਂ ਵਿਰਵੀਆਂ ਹਨ (ਓਹ) ਪਤੀ ਨੇ ਛਡ ਦਿਤੀਆਂ ਹੋਈਆਂ ਹਨ, (ਉਹਨਾਂ ਨੂੰ) ਪਤੀ ਵਲੋਂ ਪ੍ਰੇਮ ਨਹੀਂ ਪ੍ਰਾਪਤ ਹੁੰਦਾ । (ਹਾਂ) **ਅਗਿਆਨ** ਮਈ ਬੁੱਧੀ ਵਾਲੀਆਂ ਨੂੰ (ਅਗਿਆਨ ਦਾ) ਹਨੇਰਾ ਹੁੰਦਾ ਹੈ, (ਹਨੇਰੇ ਕਰਕੇ ਓਹ ਪਤੀ ਨੂੰ ਦੇਖ ਨਹੀਂ ਸਕਦੀਆਂ ਤੇ) ਪਤੀ ਨੂੰ ਦੇਖੇ ਬਿਨਾਂ (ਤ੍ਰਿਸ਼ਨਾ ਰੂਪੀ) ਭੁੱਖ ਦੂਰ ਨਹੀਂ ਹੁੰਦੀ ।

(ਸੰਥਯਾ, ਸਫ਼ਾ ੪੨੩)

**ਅਗਿਆਨ ਮਤੀ**, ਅਣਜਾਣ ਬੁੱਧੀ ਵਾਲੀਆਂ ।

[**ਸੰਸ. अज्ञानं (ਅਗਯਾਨੰ),** ਅਣਜਾਣਪੁਣਾ, ਬੇਸਮਝੀ ।]

**ਅਗਿਆਨ,** ਅਗਿਆਨ । ੧੯੩੪

**ਸਲੋਕੁ ॥**
**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥**
**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥ ੧ ॥**

ਗਉੜੀ (ਸੁਖ.) ਮ: ੫–੨੩, ਸਫ਼ਾ ੨੯੩

**ਵੇਖੋ, ਅੰਜਨੁ (੧੦੩੯)**

[ਵੇਖੋ, ੧੯੩੩]

**ਅਗਿਆਨ,** ਗਿਆਨਹੀਨ । ੧੯੩੫

**ਮੂਰਖ ਮੁਗਧ ਅਗਿਆਨ ਅਵੀਚਾਰੀ ॥**
**ਨਾਮ ਤੇਰੇ ਕੀ ਆਸ ਮਨਿ ਧਾਰੀ ॥ ੨ ॥**

ਆਸਾ ਮਹਲਾ ੫–੬੯, ਸਫ਼ਾ ੩੮੯

**ਭਾਵ :** ਮੈਂ ਮੂਰਖ, ਅਜਾਣ, **ਗਿਆਨਹੀਨ** ਅਤੇ ਵਿਚਾਰਹੀਨ ਹਾਂ, ਇਕ ਨਾਮ ਤੇਰੇ ਦੀ, ਹੇ ਹਰੀ ! ਮਨ ਵਿਚ ਆਸਾ ਧਾਰਨ ਕਰ ਰਖੀ ਹੈ ।

[ਵੇਖੋ ੧੯੩੩]

**ਅਗਿਆਨ,** ਬੇ-ਸਮਝ । ੧੯੩੬

**ਕੋਟਿ ਪਰਾਧ ਹਮਾਰੇ ਖੰਡਹੁ**
**ਅਨਿਕ ਬਿਧੀ ਸਮਝਾਵਹੁ ॥**
**ਹਮ ਅਗਿਆਨ ਅਲਪ ਮਤਿ ਥੋਰੀ**
**ਤੁਮ ਆਪਨ ਬਿਰਦੁ ਰਖਾਵਹੁ ॥ ੨ ॥**

ਧਨਾਸ. ਮਹਲਾ ੫-੧੨, ਸਫ਼ਾ ੬੭੪

**ਭਾਵ** ਸਾਡੇ ਕਰੋੜਾਂ ਪਾਪ ਨਾਸ਼ ਕਰਦੇ ਹੋ ਅਤੇ ਅਨੇਕਾਂ ਵਿਧੀਆਂ ਨਾਲ ਸਮਝਾਉਂਦੇ ਹੋ । ਅਸੀ **ਬੇਸਮਝ,** ਥੋੜੀ ਤੋਂ ਥੋੜੀ ਅਕਲ ਵਾਲੇ ਹਾਂ, ਤੁਸੀ ਆਪਣਾ ਬਿਰਦ ਪਾਲੋ । (ਤੁਹਾਡਾ ਬਿਰਦ ਸਦ ਬਖ਼ਸ਼ਿੰਦ ਹੈ, ਸਾਨੂੰ ਰਖ ਲਵੋ) ।

**ਬਿਰਦੁ,** ਗੁਣ ਸੁਭਾਵ ਜੋ ਵੱਡੇ ਪਾਲਦੇ ਹਨ ।
[ਵੇਖੋ, ੧੯੩੩]

**ਅਗਿਆਨ ਮਤਿ,** ਅਗਿਆਨ ਮਤੀ ਦੇ, ਮੂਰਖਤਾ ਵਾਲੀ ਅਕਲ ਦੇ, ਮਤਹੀਨ । ੧੯੩੬ (ੳ)

**ਹਮ ਅਹੰਕਾਰੀ ਅਹੰਕਾਰ ਅਗਿਆਨ ਮਤਿ**
**ਗੁਰਿ ਮਿਲਿਐ ਆਪੁ ਗਵਾਇਆ ॥**
**ਹਉਮੈ ਰੋਗੁ ਗਇਆ ਸੁਖੁ ਪਾਇਆ**
**ਧਨੁ ਧੰਨੁ ਗੁਰੂ ਹਰਿ ਰਾਇਆ ॥ ੧ ॥**

ਗਉੜੀ (ਪੂਰਬੀ) ਮਹਲਾ ੪-੬੩, ਸਫ਼ਾ ੧੭੨

**ਵੇਖੋ, ਅਹੰਕਾਰੀ (੧੫੮੭)**

[ਵੇਖੋ, ੧੯੩੩]

**ਅਗਿਆਨ ਮਤੀ,** ਮਤਿ ਅਗਿਆਨਮਈ ਹੈ । ੧੯੩੬ (ਅ)

**ਵੇਦੁ ਪੜਹਿ ਹਰਿ ਰਸੁ ਨਹੀ ਆਇਆ ॥**
**ਵਾਦੁ ਵਖਾਣਹਿ ਮੋਹੇ ਮਾਇਆ ॥**
**ਅਗਿਆਨ ਮਤੀ ਸਦਾ ਅੰਧਿਆਰਾ**
**ਗੁਰਮੁਖਿ ਬੂਝਿ ਹਰਿ ਗਾਵਣਿਆ ॥ ੨ ॥**

ਮਾਝ ਮਹਲਾ ੩-੩੧, ਸਫ਼ਾ ੧੨੮

**ਭਾਵ :** (ਪੰਡਿਤ) ਵੇਦ ਤਾਂ ਪੜ੍ਹਦੇ ਹਨ (ਪਰ ਉਨ੍ਹਾਂ ਨੂੰ) ਹਰੀ ਰਸ ਨਹੀਂ ਆਉਂਦਾ । ਓਹ ਬਹਿਸਾਂ ਕਰਦੇ ਹਨ, (ਕਿਉਂਕਿ) ਮਾਇਆ ਵਿਚ ਮੋਹੇ ਹੋਏ ਹੁੰਦੇ ਹਨ । (ਮਾਇਆ ਮੋਹ ਦੇ ਕਾਰਣ ਉਨ੍ਹਾਂ ਦੀ) **ਮਤਿ ਅਗਿਆਨਮਈ** (ਹੁੰਦੀ ਹੈ, ਜਿਸ ਨੂੰ ਤੱਤ ਦੀ ਪਛਾਣ ਤੋਂ) ਸਦਾ ਹਨੇਰਾ (ਛਾਇਆ) ਰਹਿੰਦਾ ਹੈ, (ਜੇ ਓਹ ਬੀ) ਗੁਰੂ ਦੁਆਰਾ ਸੋਝੀ (ਪਾ ਲੈਣ ਤਾਂ) ਹਰੀ ਦੇ ਗੁਣ ਗਾਵਣਹਾਰ ਹੋ ਜਾਣ ।

(**ਸੰਥਜਾ**, ਸਫ਼ਾ ੬੧੪)

[ਵੇਖੋ, ੧੯੩੩]

**ਅਗਿਆਨਤਾ,** ਅਗਿਆਨਤਾਈ । ੧੯੩੬ (ੲ)

**ਮੇਰਾ ਤੇਰਾ ਜਾਨਤਾ ਤਬ ਹੀ ਤੇ ਬੰਧਾ ॥**
**ਗੁਰਿ ਕਾਟੀ ਅਗਿਆਨਤਾ ਤਬ ਛੁਟਕੇ ਫੰਧਾ ॥ ੨ ॥**

ਆਸਾ (ਕਾਫੀ) ਮਹਲਾ ੫-੧੧੯, ਸਫ਼ਾ ੪੦੦

**ਭਾਵ :** (ਇਹ ਮਨ) ਜਦ ਤਕ ਮੇਰਾ ਤੇਰਾ ਜਾਣਦਾ ਸੀ ਤਦ ਹੀ ਬੰਧਾਇਮਾਨ ਸੀ (ਭਾਵ ਹਉਂ ਵਿਚ ਬੱਧਾ ਪਿਆ ਸੀ) । ਗੁਰੂ ਨੇ (ਜਦ) **ਅਗਿਆਨਤਾਈ** ਕੱਟ ਦਿਤੀ ਤਾਂ ਬੰਧਨ ਛੁਟ ਗਏ ।

(**ਸੰਥਜਾ**, ਸਫ਼ਾ ੨੫੦੮)

[ਵੇਖੋ, ੧੯੩੩]

**ਅਗਿਆਨਥ,** ਹੇ ਅਗਿਆਨੀ ! ੧੯੩੭

**ਪ੍ਰਾਨ ਸੁਖ ਦਾਤਾ ਜੀਅ ਸੁਖ ਦਾਤਾ**
**ਤੁਮ ਕਾਹੇ ਬਿਸਾਰਿਓ ਅਗਿਆਨਥ ॥**
**ਹੋਛਾ ਮਦੁ ਚਾਖਿ ਹੋਏ ਤੁਮ ਬਾਵਰ**
**ਦੁਲਭ ਜਨਮੁ ਅਕਾਰਥ ॥ ੧ ॥**

ਮਾਰੂ ਮਹਲਾ ੫-੧੦, ਸਫ਼ਾ ੧੦੦੧

**ਭਾਵ :** ਜੋ ਪ੍ਰਾਣਾਂ ਦਾ ਸੁਖਦਾਤਾ ਅਤੇ ਜੀਵਾਤਮਾ ਦਾ ਸੁਖਦਾਤਾ ਹੈ, ਹੇ **ਅਗਿਆਨੀ** ! ਤੂੰ ਉਸ (ਪ੍ਰਭੂ) ਨੂੰ ਕਿਉਂ ਵਿਸਾਰ ਛਡਿਆ ਹੈ ? (ਸੰਸਾਰਕ ਐਸ਼ਵਰਜ ਦਾ) ਛੂਦ੍ਰ ਨਸ਼ਾ ਚੱਖ ਕੇ ਤੂੰ ਬਉਰਾ ਗਿਆ ਹੈਂ । ਤੇਰਾ ਅਮੋਲਕ (ਮਨੁੱਖਾ) ਜਨਮ ਵਿਅਰਥ ਜਾ ਰਿਹਾ ਹੈ ।

**ਹੋਛਾ,** ਨਿਕੰਮਾ, ਫੋਕਟ, ਛੂਦ੍ਰ ।
**ਬਾਵਰ,** ਪਾਗਲ, ਬਉਰਾ ।
[ਵੇਖੋ, ੧੯੩੩]

**ਅਗਿਆਨਾ,** ਅਗਿਆਨ (ਦਾ ਅੰਧੇਰਾ) । ੧੯੩੮

**ਸਰਬ ਨਿਰੰਤਰਿ ਤੁਮਹਿ ਸਮਾਨੇ**
**ਜਾ ਕਉ ਤੁਧੁ ਆਪਿ ਬੁਝਾਈ ॥**
**ਗੁਰਪਰਸਾਦਿ ਮਿਟਿਓ ਅਗਿਆਨਾ**
**ਪ੍ਰਗਟ ਭਏ ਸਭ ਠਾਈ ॥ ੩ ॥**

ਸੋਰਠਿ ਮਹਲਾ ੫-੮, ਸਫ਼ਾ ੬੧੦

**ਭਾਵ :** ਸਾਰਿਆਂ ਦੇ ਅੰਦਰ ਤੁਸੀ ਇਕ ਰਸ ਤਦਰੂਪ ਹੋਏ ਹੋਏ ਹੋ, (ਇਹ ਉਹ ਸਮਝਦਾ ਹੈ) ਜਿਸ ਨੂੰ ਤੁਸੀ ਆਪ ਲਖਾਉਂਦੇ ਹੋ । ਗੁਰਾਂ ਦੀ ਕਿਰਪਾ ਨਾਲ ਉਸ ਦਾ **ਅਗਿਆਨ** (ਰੂਪੀ ਅੰਧੇਰਾ) ਦੂਰ ਹੋ ਜਾਂਦਾ ਹੈ, ਅਤੇ ਤੁਸੀ ਸਭ ਥਾਵਾਂ ਵਿਚ ਪ੍ਰਗਟ ਦਿਸ ਪੈਂਦੇ ਹੋ ।

[ਵੇਖੋ, ੧੯੩੩]

**ਅਗਿਆਨਿ,** ਅਗਿਆਨ ਵਿਚ,
ਅਣਜਾਣਪੁਣੇ ਵਿਚ । ੧੯੩੯

**ਅਗਿਆਨਿ ਲਾਇ ਸਵਾਲਿਆ**
**ਗੁਰ ਗਿਆਨੈ ਲਾਇ ਜਗਾਵੈਗੋ ॥**
**ਨਾਨਕ ਭਾਣੈ ਆਪਣੈ ਜਿਉ ਭਾਵੈ ਤਿਵੈ ਚਲਾਵੈਗੋ ॥ ੮ ॥**

ਕਾਨੜਾ (ਅਸਟ.) ਮਹਲਾ ੪–੧, ਸਫ਼ਾ ੧੩੦੮–੦੯

**ਭਾਵ : ਅਗਿਆਨ ਵਿਚ** ਲਾ ਕੇ ਸੈਂਵਾ ਰਖਿਆ ਹੈ, ਗੁਰੂ ਦਾ ਗਿਆਨ ਲਾ ਕੇ ਜਗਾਵੇਗਾ । ਆਪਣੇ ਭਾਣੇ ਵਿਚ, ਜਿਵੇਂ ਉਸ (ਪਰਮਾਤਮਾ) ਨੂੰ ਚੰਗਾ ਲਗੇ ਗਾ, ਤਿਵੇਂ ਜੀਵਾਂ ਨੂੰ ਟੋਰੇਗਾ ।

**ਗੁਰ ਗਿਆਨੈ,** ਗੁਰੂ ਦੇ ਗਿਆਨ ਨਾਲ ।

[ਵੇਖੋ, ੧੯੩੩]

**ਅਗਿਆਨੀ,** ਬੇਸਮਝ, ਗਿਆਨਹੀਨ, ਮੂਰਖ । ੧੯੪੦

**ਪਾਪ ਪੁੰਨ ਕੀ ਸਾਰ ਨ ਜਾਣੀ ॥**
**ਦੂਜੈ ਲਾਗੀ ਭਰਮਿ ਭੁਲਾਣੀ ॥**
**ਅਗਿਆਨੀ ਅੰਧਾ ਮਗੁ ਨ ਜਾਣੈ**
**ਫਿਰਿ ਫਿਰਿ ਆਵਣ ਜਾਵਣਿਆ ॥ ੫ ॥**

ਮਾਝ (ਅਸਟ.) ਮਹਲਾ ੩–੨, ਸਫ਼ਾ ੧੧੦

**ਭਾਵ :** (ਮਨਮੁਖ) ਪਾਪ ਪੁੰਨ ਦੀ ਅਸਲੀਅਤ ਦੀ ਸਮਝ ਨਹੀਂ ਰਖਦਾ । (ਉਸ ਦੀ ਨਿਰਣਯ ਕਰਨ ਵਾਲੀ ਬੁੱਧੀ) ਭਰਮ ਵਿਚ ਭੁੱਲੀ ਦੂਜੇ ਵਿਚ ਲਗ ਰਹੀ ਹੈ । **ਗਿਆਨਹੀਨ** ਅੰਨ੍ਹਾ (ਪ੍ਰਭੂ ਦਾ) ਰਸਤਾ ਨਹੀਂ ਜਾਣਦਾ, ਮੁੜ ਮੁੜ ਆਵਣ ਜਾਵਣ (ਦੇ ਚੱਕਰ) ਵਿਚ ਪਿਆ ਰਹਿੰਦਾ ਹੈ ।

**ਮਤਲਬ :** ਪਾਪ ਪੁੰਨ ਦੀ ਅਸਲੀਅਤ ਦੀ ਸਮਝ ਨਾ ਹੋਣ ਕਰ ਕੇ ਅਗਿਆਨੀ ਪੁਰਖ ਪਾਪ ਨੂੰ ਭਰਮ ਵਸ ਪੁੰਨ ਸਮਝ ਕੇ ਭੁੱਲਿਆ ਫਿਰਦਾ, ਜਨਮਾਂ ਵਿਚ ਭਟਕਦਾ ਰਹਿੰਦਾ ਹੈ ।

**ਦੂਜੈ,** ਇਕ ਪਰਮਾਤਮਾ ਨੂੰ ਛੱਡ ਦੂਜੇ (ਜਗਤ ਆਦਿ) ਵਿਚ ਖ਼ਚਿਤ ਹੈ ।

**ਅਗਿਆਨੀ ਅੰਧਾ,** ਗਿਆਨ ਵੀਚਾਰ ਦੇ ਨੇਤਰਾਂ ਤੋਂ ਹੀਨ ।

[**ਸੰਸ. अज्ञानिन् ; ਹਿੰਦੀ, अज्ञानी,** ਮੂਰਖ, ਅਗਿਆਨੀ ।]

**ਅਗਿਆਨੀ,** ਹੇ ਅਗਿਆਨੀ ! ਹੇ ਬੇਸਮਝ ! ੧੯੪੧

**ਸਿਮਰਹੁ ਹਰਿ ਹਰਿ ਨਾਮੁ ਪਰਾਨੀ ॥**
**ਬਿਨਸੈ ਕਾਚੀ ਦੇਹ ਅਗਿਆਨੀ ॥ ਰਹਾਉ ॥**

ਸੋਰਠਿ ਮਹਲਾ ੫–੨੨, ਸਫ਼ਾ ੬੧੫

**ਭਾਵ :** ਹੇ ਪ੍ਰਾਨੀ ! ਸਦਾ ਹਰੀ ਦਾ ਨਾਮ ਯਾਦ ਕੀਤਾ ਕਰ । **ਹੇ ਅਗਿਆਨੀ** ! ਇਹ ਸਰੀਰ ਛਿਣ-ਭੰਗਰ ਹੈ, (ਜ਼ਰੂਰ) ਨਾਸ਼ ਹੋਏਗਾ ।

**ਪਰਾਨੀ,** ਪ੍ਰਾਣਾਂ ਵਾਲਾ, ਆਦਮੀ ।

[ਵੇਖੋ, ੧੯੪੦]

**ਅਗਿਆਨੁ,** ਅਗਿਆਨ ਦਾ । ੧੯੪੨

**ਮਨਮੁਖ ਕੋਠੀ ਅਗਿਆਨੁ ਅੰਧੇਰਾ**
**ਤਿਨ ਘਰਿ ਰਤਨੁ ਨ ਲਾਖਾ ॥**
**ਤੇ ਊਝੜਿ ਭਰਮਿ ਮੁਏ ਗਾਵਾਰੀ**
**ਮਾਇਆ ਭੁਅੰਗ ਬਿਖੁ ਚਾਖਾ ॥ ੨ ॥**

ਜੈਤ. ਮਹਲਾ ੪–੨, ਸਫ਼ਾ ੬੯੬

**ਵੇਖੋ, ਊਝੜਿ (੭੧੨)**

[ਵੇਖੋ, ੧੯੩੩]

**ਅਗੀ,** ਅਗੀਂ, ਅੱਗਾਂ ਨਾਲ, ਸਾੜਿਆਂ ਨਾਲ । ੧੯੪੩

**ਸਲੋਕ ਮਹਲਾ ੧ ॥ ...**
**ਨਾਨਕ ਸਿਫਤੀ ਰਤਿਆ ਮਨੁ ਤਨੁ ਹਰਿਆ ਹੋਇ ॥**
**ਦੁਖ ਕੀਆ ਅਗੀ ਮਾਰੀਅਹਿ ਭੀ ਦੁਖੁ ਦਾਰੂ ਹੋਇ ॥ ੧ ॥**

ਸਾਰਿੰਗ (ਵਾਰ) ਮਹਲਾ ੪–੮, ਸਫ਼ਾ ੧੨੪੦

**ਭਾਵ :** ਵਾਹਿਗੁਰੂ ਦੀ ਸਿਫਤ (ਸਾਲਾਹ) ਵਿਚ ਰਚੇ ਰਹਿਣ ਨਾਲ ਮਨ ਅਤੇ ਤਨ ਤਰੋਤਾਜ਼ਾ (ਨੌ-ਬਰਨੌ) ਹੋ ਜਾਂਦਾ ਹੈ । (ਜੀਵ) ਦੁੱਖਾਂ ਦੀਆਂ **ਅੱਗਾਂ ਨਾਲ** ਮਾਰੀਦੇ ਹਨ, ਪਰ ਉਹੋ ਦੁੱਖ, ਦਾਰੂ ਹੋ ਜਾਂਦੇ ਹਨ ।

**ਮਤਲਬ :** ਦੁੱਖ ਕਿਵੇਂ ਦਾਰੂ ਹੈ ? ਇਸ ਪਰਥਾਇ ਗੁਰਵਾਕ ਹੈ :

**ਸਲੋਕੁ ਮ: ੧ ॥**
**ਦੁਖੁ ਦਾਰੂ ਸੁਖੁ ਰੋਗੁ ਭਇਆ**
**ਜਾ ਸੁਖੁ ਤਾਮਿ ਨ ਹੋਈ ॥ ... ॥ ੧ ॥**

ਆਸਾ (ਵਾਰ) ਮਹਲਾ **੧–੧੨, ਸਫ਼ਾ ੪੬੯**

ਦੁੱਖ ਇਸ ਲਈ ਦਾਰੂ ਹੈ ਕਿ ਦੁੱਖ ਦੇ ਸਮੇਂ ਪ੍ਰਭੂ ਦੀ ਯਾਦ ਚੇਤੇ ਆਉਂਦੀ ਹੈ । ਗੁਰਵਾਕ ਹੈ :

**... ਦੁਖੁ ਲਾਗੈ ਤਾ ਰਾਮੁ ਪੁਕਾਰਾ ਹੇ ॥ ੧੩ ॥**

ਮਾਰੂ (ਸੋਲਹੇ) ਮਹਲਾ ੧–੧੦, ਸਫ਼ਾ ੧੦੩੦

ਪ੍ਰਭੂ ਦੀ ਯਾਦ ਨਾਲ ਸੁਖ ਮਿਲਦਾ ਹੈ ਪਰ ਸੁਖ ਵਿਚ ਫਿਰ ਇਹ ਯਾਦ ਭੁੱਲ ਜਾਂਦੀ ਹੈ । ਬਚਨ ਹੈ :

**ਦੁਖਾ ਤੇ ਸੁਖ ਊਪਜਹਿ ਸੂਖੀ ਹੋਵਹਿ ਦੂਖ ॥ ... ॥ ੩ ॥**

ਪ੍ਰਭਾਤੀ (ਬਿਭਾਸ) ਮਹਲਾ ੧–੨, ਸਫ਼ਾ ੧੩੨੮

ਇਸ ਲਈ ਉਪਦੇਸ਼ ਹੈ ਕਿ ਸਦਾ ਪ੍ਰਭੂ ਦੀ ਸਿਫਤ ਸਾਲਾਹ ਵਿਚ ਰੱਤੇ ਰਹੋ, ਇਸ ਨਾਲ ਸਾਰੇ ਦੁੱਖ ਨਵਿਰਤ ਹੋ ਜਾਣਗੇ ਅਤੇ ਮਨ ਤਨ ਦੋਨੋਂ ਹਰੇ ਭਰੇ ਰਹਿਣਗੇ ।

[**ਸੰਸ.** अग्नि: (**ਅਗ੍ਨਿਃ**) ;
**ਪ੍ਰਾ.** अग्गि (**ਅੱਗਿ**) ; **ਪੰ.** ਅੱਗ ।]

**ਅਗੇ,** ਅੱਗ । ੧੯੪੩ (ੳ)

**ਰਾਮ ਨਾਮ ਕੀ ਉਪਮਾ ਦੇਖਹੁ ਹਰਿ ਸੰਤਹੁ**
**ਜੋ ਭਗਤ ਜਨਾਂ ਕੀ ਪਤਿ ਰਾਖੈ**
**ਵਿਚਿ ਕਲਿਜੁਗ ਅਗੇ ॥ ... ॥ ੨ ॥**

ਸਾਰਗ ਮਹਲਾ ੪–੧੩, ਸਫ਼ਾ ੧੨੦੨

**ਭਾਵ :** ਹੇ ਸੰਤੋ ! ਰਾਮ ਨਾਮ ਦੀ ਉਪਮਾ ਵੇਖੋ ਜੋ ਭਗਤ ਜਨਾਂ ਦੀ ਇੱਜ਼ਤ ਕਲਜੁਗ ਦੀ **ਅੱਗ** ਵਿਚ ਵੀ ਰਖਦਾ ਹੈ ।

**ਮਤਲਬ :** ਪ੍ਰਭੂ ਭਗਤਾਂ ਦੀ ਪੈਜ ਜੁਗੋ ਜੁਗ ਰਖਦਾ ਆਇਆ ਹੈ । ਗੁਰਵਾਕ ਹੈ :

**ਹਰਿ ਜੁਗੁ ਜੁਗੁ ਭਗਤ ਉਪਾਇਆ**
**ਪੈਜ ਰਖਦਾ ਆਇਆ ਰਾਮ ਰਾਜੇ ॥ ... ॥ ੪ ॥**

ਆਸਾ (ਛੰਤ) ਮਹਲਾ ੪–੨੦, ਸਫ਼ਾ ੪੫੧

ਕਲਜੁਗ ਦੇ ਜੋ ਲੱਛਣ ਗਿਣੇ ਹਨ ਉਨ੍ਹਾਂ ਵਿਚ ਇਕ ਇਹ ਹੈ :

**ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ ॥ ੩ ॥**

ਰਾਮ. (ਅਸਟ.) ਮਹਲਾ ੧–੧, ਸਫ਼ਾ ੯੦੨

ਕਲਜੁਗ ਵਿਚ ਐਸੀ ਅਵਸਥਾ ਹੋਣ ਦੇ ਬਾਵਜੂਦ ਵੀ ਭਗਤਾਂ ਦੀ ਪੈਜ ਰਖਣ ਦਾ ਇਨ੍ਹਾਂ ਤੁਕਾਂ ਵਿਚ ਸੰਕੇਤ ਹੈ ।

[ਵੇਖੋ, ੧੮੨੦]

**ਅਗੈ,** ਅੱਗੇ । ੧੯੪੪

**ਪਉੜੀ ॥ ...**
**ਸੋ ਐਸਾ ਹਰਿ ਦੀਬਾਨੁ ਵਸਿਆ ਭਗਤਾ ਕੈ ਹਿਰਦੈ**
**ਤਿਨਿ ਰਹਦੇ ਖੁਹਦੇ ਆਣਿ ਸਭਿ ਭਗਤਾ ਅਗੈ ਖਲਵਾਇਆ ॥**
**ਹਰਿ ਨਾਵੈ ਕੀ ਵਡਿਆਈ ਕਰਮਿ ਪਰਾਪਤਿ ਹੋਵੈ**
**ਗੁਰਮੁਖਿ ਵਿਰਲੈ ਕਿਨੈ ਧਿਆਇਆ ॥ ੧੪ ॥**

ਵਡ. (ਵਾਰ) ਮਹਲਾ ੪, ਸਫ਼ਾ ੫੯੧

**ਭਾਵ :** ਸੋ ਐਸਾ ਹਾਕਮ ਭਗਤਾਂ ਦੇ ਹਿਰਦੇ ਵਿਚ (ਜਦ) ਆ ਵਸਿਆ (ਤਾਂ) ਉਸ ਨੇ ਰਹਿੰਦੇ ਖੂੰਹਦੇ ਸਾਰੇ ਲਿਆ ਕੇ ਭਗਤਾਂ ਦੇ **ਅੱਗੇ** ਖੜੇ ਕਰ ਦਿਤੇ, (ਭਾਵ ਤਾਬਿਆ ਕਰ ਦਿਤੇ । ਇਹ ਹੈ) ਹਰੀ ਨਾਮ ਦੀ ਵਡਿਆਈ, ਜੋ ਬਖ਼ਸ਼ਿਸ਼ ਦੁਆਰਾ ਪ੍ਰਾਪਤ ਹੁੰਦੀ ਹੈ, (ਪਰ) ਕਿਸੇ ਵਿਰਲੇ ਨੇ ਗੁਰੂ ਦੁਆਰਾ (ਹਰੀ ਨਾਮ) ਧਿਆਇਆ ਹੈ ।
(**ਸੰਥਜਾ,** ਸਫ਼ਾ ੩੫੮੮)

**ਦੀਬਾਨੁ,** ਦਰਬਾਰ ਅਤੇ ਹਾਕਮ ਦੋਵੇਂ ਅਰਥ ਹਨ, ਇਥੇ 'ਹਾਕਮ' ਢੁਕਦਾ ਹੈ ।

**ਰਹਦੇ ਖੁਹਦੇ,** ਰਹਿੰਦੇ ਖੂੰਹਦੇ, ਬਚੇ ਖੁਚੇ, ਬਾਕੀ ਦੇ ।

**ਅਗੈ ਖਲਵਾਇਆ,** ਸੇਵਾ ਕਰਨ ਨੂੰ, ਹੁਕਮ ਬਜਾ ਲਿਆਉਣ ਨੂੰ ਅੱਗੇ ਲਿਆ ਖੜੇ ਕੀਤੇ ।

[**ਸੰਸ.** अग्रे (**ਅਗ੍ਰੇ**) ;
**ਪ੍ਰਾ.** अग्गे (**ਅੱਗੇ**), ਅੱਗੇ, ਪਹਿਲਾ ।]

**ਅਗੈ,** ਅੱਗੇ (ਉਹ ਥਾਂ ਜੋ ਅੱਗੇ ਆਉਣੀ ਹੈ, ਇਸ ਲੋਕ ਤੋਂ ਅਗਲੇ ਲੋਕ ਵਿਚ), ਪਰਲੋਕ ਵਿਚ । ੧੯੪੫

**ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ॥**
**ਅਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ ॥ ੧ ॥**

ਸਿਰੀ. ਮਹਲਾ ੧–੨੩, ਸਫ਼ਾ ੨੨

**ਭਾਵ :** ਐਸੀ ਚੀਜ਼ ਖ਼ਰੀਦਣੀ ਚਾਹੀਦੀ ਹੈ, ਜੈਸੀ ਕਿ (ਜੀਵਆਤਮਾ ਦੇ) ਨਾਲ ਨਿਭ ਸਕੇ । **ਅੱਗੇ** (ਪਰਲੋਕ ਵਿਚ ਉਹ) ਸ਼ਾਹੁ ਬਹੁਤ ਸਿਆਣਾ ਹੈ (ਜਿਸ ਨੇ ਕਿ ਖ਼ਰੀਦ ਕਰਨ ਲਈ ਘਲਿਆ ਸੀ, ਉਹ) ਪਰਖ ਕੇ ਵਸਤੂ ਲਏਗਾ ।

**ਮਤਲਬ :** ਵਾਹਿਗੁਰੂ ਕੋਲੋਂ ਸੁਆਸਾਂ ਰੂਪੀ ਸਰਮਾਇਆ **ਲੈ** ਕੇ ਆਏ ਸਾਂ, ਹੁਣ ਸੁਆਸਾਂ ਦੇ ਸਫਲ ਖ਼ਰਚ ਨਾਲ ਜੋ ਅਧਿਆਤਮਕ ਕਮਾਈ ਕਰਾਂਗੇ, ਉਹੋ ਸਕਾਰਥੀ ਹੋਵੇਗੀ ।

**ਵਿਸਾਹੀਐ,** ਖ਼ਰੀਦਣੀ ਚਾਹੀਦੀ ਹੈ ।

[ਵੇਖੋ, ੧੯੪੪]

**ਅਗੈ**, ਅੱਗੇ । ੧੯੪੬

ਮ: ੧ ॥ ...
**ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ ॥**
**ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ ॥ ੩ ॥**

ਆਸਾ (ਵਾਰ) ਮਹਲਾ ੧–੧੧, ਸਫ਼ਾ ੪੬੯

**ਭਾਵ : ਅੱਗੇ** ਤਾਂ ਨਾ ਜੋਰ ਹੈ, ਨਾ ਜਾਤ (ਦਾ ਵੱਸ ਚਲਦਾ) ਹੈ, ਅੱਗੇ ਤਾਂ ਜੀਵ ਹੀ ਨਵੀਂ (ਭਾਂਤ ਦੇ) ਹਨ। (ਓਥੇ) ਜਿਨ੍ਹਾਂ ਦੀ ਪਤ ਲੇਖੇ ਪਵੇਗੀ ਓਹੀ ਕੋਈ (ਵਿਰਲੇ) ਚੰਗੇ ਮੰਨੇ ਜਾਣਗੇ ।

**ਨੋਟ :** ਐਉਂ ਬੀ ਅਰਥ ਲਾਉਂਦੇ ਹਨ : 'ਜੀਉ' ਨ, 'ਵੇ' । ਅਗੇ ਗਿਆਂ ਕਿਸੇ ਨੇ 'ਜੀਉ' ਨਹੀਂ ਕਹਿਣਾ 'ਵੇ ਵੇ' ਕਰਕੇ ਬੁਲਾਉਣਗੇ । ਹਾਂ, ਜਿਨ੍ਹਾਂ ਦੀ ਪੱਤ ਲੇਖੇ ਪਵੇਗੀ ਉਹ ਚੰਗੇ ਮੰਨੇ ਜਾਣਗੇ ਭਾਵ ਹੈ ਕਿ ਉਹਨਾਂ ਨੂੰ 'ਜੀਉ ਜੀਉ' ਹੋਵੇਗੀ ।

(**ਸੰਥਜਾ**, ਸਫ਼ਾ ੨੮੮੫)

[ਵੇਖੋ, ੧੯੪੪]

**ਅਗੈ**, ਅੱਗੇ । ੧੯੪੭

**ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ ॥**
**ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ ॥**
**ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ ॥ ੩ ॥**

ਸਿਰੀ. ਮਹਲਾ ੧–੬, ਸਫ਼ਾ ੧੬

**ਭਾਵ :** ਜਿਨ੍ਹਾਂ ਦੇ ਨਾਮ ਸਲਾਰ (ਆਦਿਕ) ਆਖੀਦੇ ਹਨ, ਉਨ੍ਹਾਂ ਵਿਚੋਂ ਕਈ ਜੰਮ ਰਹੇ ਹਨ, ਕਈ ਮਰ ਰਹੇ ਹਨ । (ਇਥੇ) ਕਈ ਮੰਗਤੇ ਕਰਕੇ ਉਤਪੰਨ ਕੀਤੇ ਗਏ ਹਨ, ਕਈਆਂ ਨੂੰ ਵਡੀਆਂ ਕਚਹਿਰੀਆਂ (ਸਭਾਵਾਂ, ਦਰਬਾਰ) ਲਗਾਉਣ ਨੂੰ ਮਿਲੇ ਹਨ, **ਅੱਗੇ** (ਪਰਲੋਕ) ਵਿਚ ਜਾਣ ਪਰ ਪਤਾ ਲਗੇ ਗਾ ਕਿ ਨਾਮ-ਵਿਹੂਣੇ ਸਾਰੇ ਵਿਅਰਥ ਗਏ ਹਨ ।

**ਸਲਾਰ,** ਆਗੂ, ਸਰਦਾਰ ।

[ਵੇਖੋ, ੧੯੪੪]

**ਅਗੈ**, ਅਗੇ, ਪਰਲੋਕ । ੧੯੪੮

**ਪਉੜੀ ॥ ...**
**ਸੇਵਹੁ ਸਤਿਗੁਰ ਦੇਵ ਅਗੈ ਨ ਮਰਹੁ ਡਰਿ ॥**
**ਖਿਨ ਮਹਿ ਕਰੇ ਨਿਹਾਲੁ ਊਣੇ ਸੁਭਰ ਭਰਿ ॥ ... ॥ ੬ ॥**

ਗੂਜਰੀ (ਵਾਰ) ਮਹਲਾ ੫, ਸਫ਼ਾ ੫੧੯

**ਵੇਖੋ, ਊਣੇ (੭੩੬)**

[ਵੇਖੋ, ੧੯੪੪]

**ਅਗੈ ਪਿਛੈ,** ਲੋਕ ਪਰਲੋਕ ਵਿਚ । ੧੯੪੯

ਮ: ੩ ॥
**ਸੰਤਾ ਨਾਲਿ ਵੈਰੁ ਕਮਾਵਦੇ ਦੁਸਟਾ ਨਾਲਿ ਮੋਹੁ ਪਿਆਰੁ ॥**
**ਅਗੈ ਪਿਛੈ ਸੁਖੁ ਨਹੀ ਮਰਿ ਜੰਮਹਿ ਵਾਰੋ ਵਾਰ ॥ ... ॥ ੨ ॥**

ਸੋਰਠਿ (ਵਾਰ) ਮਹਲਾ ੪–੧੭, ਸਫ਼ਾ ੬੪੯

**ਭਾਵ :** ਜੋ ਸੰਤਾਂ ਨਾਲ ਵੈਰ ਕਮਾਉਂਦੇ ਹਨ, ਮਾੜਿਆਂ ਨਾਲ ਮੋਹ ਅਤੇ ਪਿਆਰ (ਪਾਉਂਦੇ ਹਨ) ਉਨ੍ਹਾਂ ਨੂੰ **ਲੋਕ ਪਰਲੋਕ ਵਿਚ** ਸੁਖ ਨਹੀਂ, ਮੁੜ ਮੁੜ ਕੇ ਜੰਮਣ ਮਰਨ ਗੇ ।

[ਵੇਖੋ, ੧੯੪੪]

**ਅਗੋ ਦੇ,** ਪਹਿਲੋਂ ਦੇ । ੧੯੪੯ (ੳ)

**ਸਲੋਕ ਮ: ੪ ॥ ...**
**ਅਗੋ ਦੇ ਸਦਿਆ ਸਤੈ ਦੀ ਭਿਖਿਆ ਲਏ**
**ਨਾਹੀ ਪਿਛੋ ਦੇ ਪਛੁਤਾਇ ਕੈ**
**ਆਣਿ ਤਪੈ ਪੁਤੁ ਵਿਚਿ ਬਹਾਲਿਆ ॥ ... ॥ ੧ ॥**

ਗਉੜੀ (ਵਾਰ) ਮਹਲਾ ੪–੩੦, ਸਫ਼ਾ ੩੧੫

**ਭਾਵ : ਪਹਿਲੋਂ ਦੇ** ਸੱਦ ਘੱਲਿਆਂ (ਆ ਕੇ) ਸਤਿਕਾਰ ਵਾਲੀ ਭਿੱਖਿਆ ਤਾਂ ਲਈ ਨਹੀਂ, ਪਿਛੋਂ ਦੀ ਪਛਤਾ ਕੇ ਤਪੇ ਨੇ ਆਪਣਾ ਪੁੱਤ ਲਿਆ ਕੇ ਵਿਚ ਬਹਾਲ ਦਿਤਾ ।

(**ਸੰਥਜਾ,** ਸਫ਼ਾ ੧੮੬੭)

**ਨੋਟ :** ਇਹ ਸ਼ਬਦ ਗੋਇੰਦਵਾਲ ਦੇ ਤਪੇ ਦੇ ਪਰਥਾਇ ਹੈ । ਇਸ ਤੋਂ ਉਸ ਦੀ ਮਾਨਸਿਕ ਅਵਸਥਾ ਦਾ ਪਤਾ ਚਲਦਾ ਹੈ । ਵਿਸਥਾਰ ਲਈ ਵੇਖੋ, **ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ** ਕ੍ਰਿਤ ਭਾਈ ਸੰਤੋਖ ਸਿੰਘ, ਰਾਸ ੧, ਅੰਸੂ ੬੦ । ਪੂਰਾ ਸ਼ਬਦ ਇਸ ਪ੍ਰਕਾਰ ਹੈ :

**ਸਲੋਕ ਮ: ੪ ॥**
**ਤਪਾ ਨ ਹੋਵੈ ਅੰਦ੍ਰਹੁ ਲੋਭੀ ਨਿਤ ਮਾਇਆ ਨੋ ਫਿਰੈ ਜਜਮਾਲਿਆ ॥ ਅਗੋ ਦੇ ਸਦਿਆਂ ਸਤੈ ਦੀ ਭਿਖਿਆ ਲਏ ਨਾਹੀ ਪਿਛੋ ਦੇ ਪਛੁਤਾਇ ਕੈ ਆਣਿ ਤਪੈ ਪੁਤੁ ਵਿਚਿ ਬਹਾਲਿਆ ॥ ਪੰਚ ਲੋਗ ਸਭਿ ਹਸਣ ਲਗੇ ਤਪਾ ਲੋਭਿ ਲਹਰਿ ਹੈ ਗਾਲਿਆ ॥ ਜਿਥੈ ਥੋੜਾ ਧਨੁ ਵੇਖੈ ਤਿਥੈ ਤਪਾ ਭਿਟੈ ਨਾਹੀ ਧਨ ਬਹੁਤੈ ਡਿਠੈ ਤਪੈ ਧਰਮੁ ਹਾਰਿਆ ॥ ਭਾਈ ਏਹੁ ਤਪਾ ਨ ਹੋਵੀ ਬਗੁਲਾ ਹੈ ਬਹਿ ਸਾਧ ਜਨਾ ਵੀਚਾਰਿਆ ॥ ਸਤ ਪੁਰਖ ਕੀ ਤਪਾ ਨਿੰਦਾ ਕਰੈ ਸੰਸਾਰੈ ਕੀ ਉਸਤਤਿ ਵਿਚਿ ਹੋਵੈ ਏਤੁ ਦੋਖੈ ਤਪਾ ਦਯਿ ਮਾਰਿਆ ॥ ਮਹਾ ਪੁਰਖਾਂ ਕੀ**

**ਨਿੰਦਾ ਕਾ ਵੇਖੁ ਜਿ ਤਪੈ ਨੋ ਫਲੁ ਲਗਾ ਸਭੁ ਗਇਆ ਤਪੇ ਕਾ ਘਾਲਿਆ ॥ ਬਾਹਰਿ ਬਹੈ ਪੰਚਾ ਵਿਚਿ ਤਪਾ ਸਦਾਏ ॥ ਅੰਦਰਿ ਬਹੈ ਤਪਾ ਪਾਪ ਕਮਾਏ ॥ ਹਰਿ ਅੰਦਰਲਾ ਪਾਪ ਪੰਚਾ ਨੋ ਉਘਾ ਕਰਿ ਵੇਖਾਲਿਆ ॥ ਧਰਮਰਾਇ ਜਮ ਕੰਕਰਾ ਨੋ ਆਖਿ ਛਡਿਆ ਏਸੁ ਤਪੈ ਨੋ ਤਿਥੈ ਖੜਿ ਪਾਇਅਹੁ ਜਿਥੈ ਮਹਾ ਮਹਾਂ ਹਤਿਆਰਿਆ ॥ ਫਿਰਿ ਏਸੁ ਤਪੈ ਦੈ ਮੁਹਿ ਕੋਈ ਲਗਹੁ ਨਾਹੀ ਏਹੁ ਸਤਿਗੁਰਿ ਹੈ ਫਿਟਕਾਰਿਆ ॥ ਹਰਿ ਕੈ ਦਰਿ ਵਰਤਿਆ ਸੁ ਨਾਨਕ ਆਖਿ ਸੁਣਾਇਆ ॥ ਸੋ ਬੂਝੈ ਜੁ ਦਯਿ ਸਵਾਰਿਆ ॥ ੧ ॥**

ਗਉੜੀ (ਵਾਰ) ਮਹਲਾ ੪–੩੦, ਸਫ਼ਾ ੩੧੫–੧੬

[ਸੰਸ. अग्र (ਅਗ੍ਰ), ਪਹਿਲਾ, ਪ੍ਰਥਮ ;
ਪ੍ਰਾ. अग्ग (ਅੱਗ), ਪਹਿਲਾ, ਪ੍ਰਥਮ ।]

**ਅਗੋ ਦੇ,** ਪਹਿਲੋਂ ਤੋਂ । ੧੯੪੯ (ਅ)

ਮ: ੪ ॥ ...
**ਵੇਖਹੁ ਭਾਈ ਵਡਿਆਈ ਹਰਿ ਸੰਤਹੁ ਸੁਆਮੀ ਅਪੁਨੇ ਕੀ ਜੈਸਾ ਕੋਈ ਕਰੈ ਤੈਸਾ ਕੋਈ ਪਾਵੈ ॥ ਏਹੁ ਬ੍ਰਹਮ ਬੀਚਾਰੁ ਹੋਵੈ ਦਰਿ ਸਾਚੈ ਅਗੋ ਦੇ ਜਨੁ ਨਾਨਕੁ ਆਖਿ ਸੁਣਾਵੈ ॥ ੨ ॥**

ਸੋਰਠਿ (ਵਾਰ) ਮਹਲਾ ੪–੨੭, ਸਫ਼ਾ ੬੫੩

**ਭਾਵ :** ਹੇ ਭਾਈ ਸੰਤੋ ! ਆਪਣੇ ਮਾਲਕ ਹਰੀ ਦੀ ਵਡਿਆਈ ਵੇਖੋ, ਜੈਸੀ ਕੋਈ ਕਰਦਾ ਹੈ, ਵੈਸਾ ਹੀ (ਉਹ) ਕੋਈ (ਫਲ) ਪਾ ਲੈਂਦਾ ਹੈ । ਇਹੋ ਆਤਮਕ ਨਿਰਣਯ ਵਾਲੀ ਵਿਚਾਰ ਸੱਚੇ ਦੇ ਦਰਬਾਰ ਵਿਚ ਹੋਵੇਗੀ, ਦਾਸ ਨਾਨਕ **ਪਹਿਲੋਂ ਤੋਂ** ਆਖ ਕੇ ਸੁਣਾਇ ਦੇਂਦਾ ਹੈ ।

**ਬ੍ਰਹਮ ਬੀਚਾਰੁ,** ਬ੍ਰਹਮ ਵੀਚਾਰ, ਆਤਮਕ ਨਿਰਣਯ ਵਾਲੀ ਵਿਚਾਰ, ਸੱਚ ਅਤੇ ਝੂਠ ਦਾ ਨਿਰਣਯ ਕਰਨ ਵਾਲਾ ਫ਼ੈਸਲਾ ।

[ਵੇਖੋ, ੧੯੪੯–ੳ]

**ਅਗੋ ਦੇ,** ਪਹਿਲੋਂ ਤੋਂ । ੧੯੪੯ (ੲ)

**ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ ॥
ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ॥
ਬਾਬਰ ਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥ ੫ ॥**

ਆਸਾ (ਅਸਟ.) ਮਹਲਾ ੧–੧੧, ਸਫ਼ਾ ੪੧੭

**ਭਾਵ :** ਜੇ **ਪਹਿਲੋਂ ਤੋਂ** (ਵਾਹਿਗੁਰੂ ਨੂੰ) ਸਿਮਰੀਏ ਤਾਂ ਸਜ਼ਾ ਮਿਲੇ ਹੀ ਕਿਉਂ ? (ਪਠਾਣ) ਪਾਤਸ਼ਾਹਾਂ ਨੇ (ਪਰਜਾ ਪਾਲਣ ਦੀ) ਸੋਝੀ ਹੀ ਗੰਵਾ ਛੱਡੀ ਸੀ, (ਕਿਉਂਕਿ) ਰੰਗ ਤਮਾਸ਼ੇ ਅਤੇ ਚਾਉ ਮਲਾਰਾਂ ਵਿਚ (ਗ਼ਰਕ ਹੋ ਗਏ ਸਨ) । ਹੁਣ ਬਾਬਰ (ਪਾਤਸ਼ਾਹ) ਦੀ ਡੌਂਡੀ ਫਿਰ ਗਈ ਹੈ (ਅਤੇ ਉਸ ਦੀਆਂ ਫ਼ਤਹਯਾਬ ਫ਼ੌਜਾਂ ਨੇ ਇਤਨਾ ਜ਼ੁਲਮ ਢਾਇਆ ਹੈ ਕਿ ਪਠਾਣ) ਸ਼ਹਿਜ਼ਾਦੇ ਰੋਟੀ ਖਾਣੋਂ ਰਹਿ ਗਏ ਹਨ ।

**ਮਤਲਬ :** ਸੰਨ ੧੫੨੧ ਈ. ਵਿਚ ਬਾਬਰ ਬਾਦਸ਼ਾਹ ਦੀਆਂ ਫ਼ੌਜਾਂ ਨੇ ਏਮਨਾਬਾਦ ਤੇ ਹਮਲਾ ਕਰਕੇ ਜੋ ਜ਼ੋਰ ਅਤੇ ਸਿਤਮ ਲੋਕਾਂ ਤੇ ਕੀਤੇ ਉਨ੍ਹਾਂ ਵਲ ਇਸ਼ਾਰਾ ਹੈ । ਇਸ ਜ਼ੁਲਮ ਦੀ ਅੱਗ ਤੋਂ ਗੁਰੂ ਨਾਨਕ ਦੇਵ ਜੀ ਵੀ ਨਾਂ ਬਚ ਸਕੇ । ਉਸ ਸਮੇਂ ਗੁਰੂ ਜੀ ਨੂੰ ਬੰਦੀ ਖ਼ਾਨੇ ਵਿਚ ਸਰਕਾਰ ਦੀ ਚੱਕੀ ਪੀਸਣੀ ਪਈ । ਇਸ ਸੰਬੰਧੀ ਪੁਰਾਤਨ ਜਨਮ ਸਾਖੀ ਵਿਚ ਇਸ ਪ੍ਰਕਾਰ ਲਿਖਿਆ ਹੈ :

"ਤਬ ਡੇਰੇ ਜਾਇ ਪਾਏ ਕੋਹਾਂ ਦੁਹੁੰ ਉਪਰਿ ਤਬ ਚਕੀਆਂ ਆਗੈ ਮਿਲੀਆਂ । ਆਖਿਓਨੈ ਜੋ 'ਦਾਣਾ ਦਲਹੁ ਸਰਕਾਰ ਕਾ' ਪਾਠਾਣੀ ਅਤੈ ਖਤਰਾਣੀਆਂ ਅਤੈ ਬਾਮਣੀਆਂ ਸਭੇ ਇਕਠੀਆਂ ਬਹਾਲੀਆਂ ਅਤੈ ਚਕੀਆਂ ਅਗੈ ਮਿਲੀਆਂ । ਤਬ ਬਾਬੇ ਨੂੰ ਭੀ ਇਕ ਚਕੀ ਮਿਲੀ, ਤਾਂ ਬਾਬੇ ਕੀ ਚਕੀ ਆਪੇ ਫਿਰੇ । ਬਾਬਾ ਬੈਠਾ ਗਾਲਾ ਹੀ ਪਾਵੈ । ਤਦਿ ਪਾਤਿਸਾਹੁ ਆਇ ਗਇਆ । ਤਬ ਬਾਬਾ ਬੋਲਿਆ ਸਬਦੁ ਸ੍ਰੀ ਸਤਿਗੁਰੂ ਪ੍ਰਸਾਦਿ :

**ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੩ ॥** (ਸਫ਼ਾ ੪੧੭)

**ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥ ਸੇ ਸਿਰ ਕਾਤੀ ਮੁੰਨੀਅਨਿ੍ ਗਲ ਵਿਚਿ ਆਵੈ ਧੂੜਿ ॥ ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ੍ ਹਦੂਰਿ ॥ ੧ ॥ ਆਦੇਸੁ ਬਾਬਾ ਆਦੇਸੁ ॥ ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ ॥ ੧ ॥ ਰਹਾਉ ॥ ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ॥ ਹੀਡੋਲੀ ਚੜਿ ਆਈਆ ਦੰਦਖੰਡ ਕੀਤੇ ਰਾਸਿ ॥ ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ ॥ ੨ ॥ ਇਕੁ ਲਖੁ ਲਹਨਿ੍ ਬਹਿਠੀਆ ਲਖੁ ਲਹਨਿ੍ ਖੜੀਆ ॥ ਗਰੀ ਛੁਹਾਰੇ ਖਾਂਦੀਆ ਮਾਣਨਿ੍ ਸੇਜੜੀਆ ॥ ਤਿਨ੍ ਗਲਿ ਸਿਲਕਾ ਪਾਈਆ ਤੁਟਨਿ੍ ਮੋਤਸਰੀਆ ॥ ੩ ॥ ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ ॥ ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥ ਜੇ ਤਿਸੁ ਭਾਵੈ ਦੇ ਵਡਿਆਈ**

ਜੇ ਭਾਵੈ ਦੇਇ ਸਜਾਇ ॥ ੪ ॥ ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ ॥ ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ॥ ਬਾਬਰ ਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥ ੫ ॥ ਇਕਨਾ ਵਖਤ ਖੁਆਈਅਹਿ ਇਕਨ੍ਹਾ ਪੂਜਾ ਜਾਇ ॥ ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ ॥ ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ ॥ ੬ ॥ ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ ॥ ਇਕਨ੍ਹਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ ॥ ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ ॥ ੭ ॥ ੧੧ ॥

(**ਪੁਰਾਤਨ ਜਨਮ ਸਾਖੀ**, ਸੰਪਾਦਿਤ ਭਾਈ ਵੀਰ ਸਿੰਘ, ਨਵੰਬਰ ੧੯੪੮ ਛਾਪ, ਸਫ਼ਾ ੭੨)

**ਬਾਬਰ ਵਾਣੀ,** ਬਾਬਰ ਦੀ ਦੁਹਾਈ ।

**ਕੁਇਰੁ,** ਕੰਵਰ, ਸ਼ਹਿਜ਼ਾਦੇ ।

[ਵੇਖੋ, ੧੯੪੯-ੳ]

**ਅਗੋ ਦੇ,** ਪਹਿਲੋਂ । ੧੯੪੯ (ਸ)

**ਸਲੋਕ ਮ: ੪ ॥**
**ਅਗੋ ਦੇ ਸਤ ਭਾਉ ਨ ਦਿਚੈ**
**ਪਿਛੋ ਦੇ ਆਖਿਆ ਕੰਮਿ ਨ ਆਵੈ ॥**
**ਅਧ ਵਿਚਿ ਫਿਰੈ ਮਨਮੁਖੁ ਵੇਚਾਰਾ**
**ਗਲੀ ਕਿਉ ਸੁਖੁ ਪਾਵੈ ॥ ... ॥ ੧ ॥**

ਗਉੜੀ (ਵਾਰ) ਮਹਲਾ ੪-੧੧, ਸਫ਼ਾ ੩੦੫

**ਭਾਵ : ਪਹਿਲੋਂ** ਸੱਚਾ ਪ੍ਰੇਮ (ਜੇ) ਨਾ ਦਿਤਾ ਜਾਵੇ (ਤਾਂ) ਪਿਛੋਂ ਦਾ (ਪਰਾਰ ਭਾਵ ਮੂੰਹ ਨਾਲ) ਦੱਸਿਆਂ (ਕਿਸੇ) ਕੰਮ ਨਹੀਂ ਆਉਂਦਾ । ਮਨਮੁਖ ਵਿਚਾਰਾ ਅਧਵਾਟੇ ਪਿਆ (ਰੁਲਦਾ) ਫਿਰਦਾ ਹੈ (ਉਹ) ਗੱਲਾਂ ( ਮਾਤ੍ਰ ) ਨਾਲ ਕੀਕੂੰ ਸੁਖ ਪਾਵੇ ?

(**ਸੰਥਯਾ**, ਸਫ਼ਾ ੧੯੧੯)

**ਨੋਟ :** ਇਸੇ ਵਾਰ ਦੀ ਤੀਹਵੀਂ ਪਉੜੀ ਵਿਚ ਅੱਗੇ ਇਕ ਸਲੋਕ ਹੈ ਜਿਸ ਵਿਚ ਤਪੇ ਦਾ ਹਾਲ ਹੈ । ਕਈ ਦਾਨਿਆਂ ਦਾ ਖ਼ਯਾਲ ਹੈ ਕਿ ਇਸ ੧੧ਵੀਂ ਪਉੜੀ ਦੇ ਪਹਿਲੇ ਸਲੋਕ ਵਿਚ ਬੀ ਇਸ਼ਾਰਾ ਉਸੇ ਤਪੇ ਵਲ ਹੈ । ਜੇ ਇਹ ਠੀਕ ਸਮਝੀਏ ਤਾਂ ਪਹਿਲੀ ਤੁਕ ਦਾ ਅਰਥ ਭਾਵ ਇਸ ਪ੍ਰਕਾਰ ਲਗਦਾ ਹੈ :

ਪਹਿਲੋਂ ਦੇ (ਸਤਿਗੁਰ ਦੇ ਦਿਤੇ ਸੱਦੇ ਨੂੰ) ਸ਼ੁਭ ਭਾਵ ਨਹੀਂ ਦੇਂਦਾ (ਸਤਿਕਾਰ ਨਾਲ ਸ੍ਵੀਕਾਰ ਨਹੀਂ ਕਰਦਾ), ਪਿਛੋਂ ਦੀ (ਲੋਕਾਂ ਪ੍ਰਤੀ) ਆਖਿਆ ਕੰਮ ਨਹੀਂ ਆਉਂਦਾ । (ਹੁਣ) ਮਨਮੁਖ ਵਿਚਾਰਾ ਅਧਵਾਟੇ (ਅਰਥਾਤ ਗਲੀਆਂ ਵਿਚ) ਪਿਆ ਫਿਰਦਾ ਹੈ (ਤੇ ਗੱਲਾਂ ਨਾਲ ਪਤਿਆਉਂਦਾ ਹੈ ਕਿ ਮੈਂ ਸ਼ਰਧਾਵਾਨ ਹਾਂ, ਪਰ) ਗੱਲਾਂ ਨਾਲ ਸੁਖ ਕੀਕੂੰ ਪਾਵੇ ।

(**ਸੰਥਯਾ**, ਸਫ਼ਾ ੧੯੨੧)

ਹੋਰ ਵਿਸਥਾਰ ਲਈ ਵੇਖੋ, (**ਸੰਥਯਾ**, ਸਫ਼ਾ ੧੯੨੧)

[ਵੇਖੋ, ੧੯੪੯-ੳ]

**ਅਗੋਚਰ,** ਓਹਲੇ । ੧੯੫੦

**ਦਰਸਨੁ ਦੇਖਤ ਦੋਖ ਨਸੇ ॥**
**ਕਬਹੁ ਨ ਹੋਵਹੁ ਦ੍ਰਿਸਟਿ ਅਗੋਚਰ**
**ਜੀਅ ਕੈ ਸੰਗਿ ਬਸੇ ॥ ੧ ॥ ਰਹਾਉ ॥**

ਬਿਲਾ. ਮਹਲਾ ੫-੧੦੯, ਸਫ਼ਾ ੮੨੬

**ਭਾਵ :** ਦਰਸ਼ਨ ਵੇਖਦਿਆਂ ਦੋਸ਼ ਨਸ ਗਏ । ਹੇ ਸਾਡੇ ਜੀਅ ਨਾਲ ਵਸਣ ਵਾਲੇ ! ਕਦੇ ਵੀ ਸਾਡੀ ਨਜ਼ਰ ਤੋਂ **ਓਹਲੇ** ਨਾ ਹੋਵੋ ।

[**ਸੰਸ.** ਅਗੋਚਰਮ੍ (**ਅਗੋਚਰਮ੍**), ਜੋ ਇੰਦ੍ਰੀਆਂ ਦਾ ਵਿਸ਼ਾ ਨਹੀਂ ਬਣ ਸਕਦਾ, ਇੰਦ੍ਰੀਆਂ ਦੀ ਗਿਆਨ ਸ਼ਕਤੀ ਤੋਂ ਦੂਰ ।]

**ਅਗੋਚਰ,** ਇੰਦ੍ਰੀਆਂ ਤੋਂ ਨਾ ਲਖੇ ਜਾਣ ਵਾਲੇ । ੧੯੫੧

**ਬਰਨਿ ਨ ਸਾਕਉ ਤੁਮਰੇ ਰੰਗਾ ਗੁਣ ਨਿਧਾਨ ਸੁਖ ਦਾਤੇ ॥**
**ਅਗਮ ਅਗੋਚਰ ਪ੍ਰਭ ਅਬਿਨਾਸੀ ਪੂਰੇ ਗੁਰ ਤੇ ਜਾਤੇ ॥ ੨ ॥**

ਗਉੜੀ ਮਹਲਾ ੫-੧੨੮, ਸਫ਼ਾ ੨੦੭

**ਵੇਖੋ, ਅਗਮ (੧੮੬੫)**

[ਵੇਖੋ, ੧੯੫੦]

**ਅਗੋਚਰ,** ਇੰਦ੍ਰੀਆਂ ਤੋਂ ਅਵਿਸ਼ਯ । ੧੯੫੨

**ਅਗਮ ਅਗੋਚਰ ਅਲਖ ਅਪਾਰਾ ਚਿੰਤਾ ਕਰਹੁ ਹਮਾਰੀ ॥**
**ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ**
**ਘਟਿ ਘਟਿ ਜੋਤਿ ਤੁਮ੍ਹਾਰੀ ॥ ੨ ॥**

ਬਿਲਾ. ਮਹਲਾ ੧-੨, ਸਫ਼ਾ ੭੯੫

**ਭਾਵ :** ਹੇ ਅਲਖ, ਅਪਾਰ, ਅਗੰਮ ਅਤੇ **ਇੰਦ੍ਰੀਆਂ ਤੋਂ ਅਵਿਸ਼ਯ !** ਸਾਡੀ ਸਾਰ ਸੰਭਾਲ ਰਖੋ ! ਤੁਸੀ ਜਲ ਵਿਚ, ਥਲ ਵਿਚ,

ਪੁਲਾੜ ਵਿਚ ਪਰੀਪੂਰਨ ਹੋ ਅਤੇ ਘਟ ਘਟ ਵਿਚ ਤੁਹਾਡੀ ਜੋਤ (ਵਸ ਰਹੀ ਹੈ) ।

**ਮਹੀਅਲਿ,** ਮਹੀ = ਧਰਤੀ + ਅਲਿ = ਅਸਮਾਨ ਵਿਚ, ਧਰਤੀ ਅਤੇ ਅਸਮਾਨ ਦੇ ਵਿਚਕਾਰ, ਪੁਲਾੜ ਵਿਚ ।

[ਵੇਖੋ, ੧੯੫੦]

**ਅਗੋਚਰ,** ਇੰਦ੍ਰੇ ਗਿਆਨ ਤੋਂ ਪਰੇ । ੧੯੫੩

**ਜਬ ਅਬਿਗਤ ਅਗੋਚਰ ਪ੍ਰਭ ਏਕਾ ॥**
**ਤਬ ਚਿਤ੍ਰ ਗੁਪਤ ਕਿਸੁ ਪੂਛਤ ਲੇਖਾ ॥ ... ॥ ੩ ॥**

ਗਉੜੀ (ਸੁਖ.) ਮ: ੫–੨੧, ਸਫ਼ਾ ੨੯੧

**ਭਾਵ :** ਜਦ **ਇੰਦ੍ਰੇ ਗਿਆਨ ਤੋਂ ਪਰੇ** ਇਕ (ਇਕੱਲਾ) ਪ੍ਰਭੂ ਅਵਿਅਕਤ (ਸਰੂਪ) ਵਿਚ ਸੀ, ਤਦ ਚਿਤ੍ਰਗੁਪਤ ਕਿਸ ਨੂੰ ਲੇਖਾ ਪੁੱਛਦੇ ਸਨ ?

**ਮਤਲਬ :** ਸੰਸਾਰ ਦੀ ਉਤਪਤੀ ਕਰਤਾ ਦੀ ਆਪਣੀ ਖੇਡ ਹੈ । ਉਹ ਆਪਣੇ ਅਵਿਅਕਤ ਰੂਪ ਤੋਂ ਹੀ ਸਾਰੀ ਰਚਨਾ ਪ੍ਰਗਟ ਕਰਦਾ ਹੈ । ਉਸ ਲਈ ਜ਼ਰੂਰੀ ਨਹੀਂ ਕਿ ਚਿਤ੍ਰਗੁਪਤ ਦੇ ਲੇਖੇ ਅਨੁਸਾਰ ਚਲੇ । ਉਸ ਅਵਸਥਾ ਵਿਚ ਤਾਂ ਚਿਤ੍ਰਗੁਪਤ ਦੀ ਕੋਈ ਗੁੰਜਾਇਸ਼ ਹੀ ਨਹੀਂ ਹੁੰਦੀ ।

**ਅਬਿਗਤ,** ਅਵਿਅਕਤ, ਨਿਰਗੁਣ, ਨਿਰਾਕਾਰ ।

[ਵੇਖੋ, ੧੯੫੦]

**ਅਗੋਚਰ,** ਇੰਦ੍ਰੀਆਂ ਤੋਂ ਅਵਿਸ਼ਯ । ੧੯੫੪

**ਸਰਣਿ ਸਮਰਥ ਅਗੋਚਰ ਸੁਆਮੀ ॥**
**ਉਧਰੁ ਨਾਨਕ ਪ੍ਰਭੁ ਅੰਤਰਜਾਮੀ ॥ ੪ ॥**

ਸੂਹੀ ਮਹਲਾ ੫–੩੩, ਸਫ਼ਾ ੭੪੩–੪੪

**ਵੇਖੋ, ਉਧਰੁ (੩੪੦)**

[ਵੇਖੋ, ੧੯੫੦]

**ਅਗੋਚਰਾ,** ਹੇ ਅਗੋਚਰ ! ੧੯੫੫

**ਸਰਣਿ ਸਮਰਥ ਅਕਥ ਅਗੋਚਰਾ**
**ਪਤਿਤ ਉਧਾਰਣ ਨਾਮੁ ਤੇਰਾ ॥**
**ਅੰਤਰਜਾਮੀ ਨਾਨਕ ਕੇ ਸੁਆਮੀ**
**ਸਰਬਤ ਪੂਰਨ ਠਾਕੁਰੁ ਮੇਰਾ ॥ ੨ ॥**

ਧਨਾਸ. ਮਹਲਾ ੫–੫੪, ਸਫ਼ਾ ੬੮੩

**ਵੇਖੋ, ਅਕਥ (੧੬੮੦)**

[ਵੇਖੋ, ੧੯੫੦]

**ਅਗੋਚਰੁ,** ਅਗੋਚਰ । ੧੯੫੬

**ਉਰਧਾਰਿ ਬੀਚਾਰਿ ਮੁਰਾਰਿ ਰਮੋ ਰਮੁ**
**ਮਨਮੋਹਨ ਨਾਮੁ ਜਪੀਨੇ ॥**
**ਅਦ੍ਰਿਸਟੁ ਅਗੋਚਰੁ ਅਪਰੰਪਰ ਸੁਆਮੀ**
**ਗੁਰਿ ਪੂਰੈ ਪ੍ਰਗਟ ਕਰਿ ਦੀਨੇ ॥ ੧ ॥**

ਧਨਾਸ. ਮਹਲਾ ੪–੭, ਸਫ਼ਾ ੬੬੮

**ਵੇਖੋ, ਉਰਧਾਰਿ (੫੫੫)**

[ਵੇਖੋ, ੧੯੫੦]

**ਅਗੋਚਰੁ,** ਅਗੋਚਰ, ਇੰਦ੍ਰੀਆਂ ਦੀ ਪਹੁੰਚ ਤੋਂ ਪਰੇ । ੧੯੫੭

**ਪਉੜੀ ॥ ...**
**ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ**
**ਜਿਉ ਸੂਰਜ ਰੈਣਿ ਕਿਰਾਖੀ ॥**
**ਅਦਿਸਟੁ ਅਗੋਚਰੁ ਅਲਖੁ ਨਿਰੰਜਨੁ**
**ਸੋ ਦੇਖਿਆ ਗੁਰਮੁਖਿ ਆਖੀ ॥ ੧੨ ॥**

ਸਿਰੀ. (ਵਾਰ) ਮਹਲਾ ੪, ਸਫ਼ਾ ੮੭–੮੮

**ਭਾਵ :** ਓਥੇ (ਉਹਨਾਂ ਨੂੰ ਗਯਾਨ ਦਾ) ਚਾਨਣਾ ਹੋ ਗਿਆ (ਤੇ ਅਗਯਾਨ ਦਾ) ਹਨੇਰਾ ਮਿਟ ਗਿਆ; ਜਿਵੇਂ ਸੂਰਜ ਦੀ ਖਿਚੀ ਹੋਈ ਰਾਤ (ਮਿਟ ਜਾਂਦੀ ਹੈ । ਐਉਂ ਭਾਈ !) ਨਜ਼ਰ ਨਾ ਆ ਸਕਣ ਵਾਲਾ, **ਇੰਦ੍ਰੀਆਂ ਦੀ ਪਹੁੰਚ ਤੋਂ ਪਰੇ,** ਲੱਖਤਾ ਤੋਂ ਦੂਰ ਤੇ ਮਾਇਆ ਤੋਂ ਰਹਿਤ (ਜੋ ਪਰਮਾਤਮਾ ਹੈ) ਸੋ ਗੁਰਮੁਖ ਅੱਖੀਂ ਦੇਖ ਲੈਂਦੇ ਹਨ ।

(**ਸੰਥਯਾ,** ਸਫ਼ਾ ੭੩੩)

**ਕਿਰਾਖੀ,** ਖਿੱਚੀ ਹੋਈ, ਮੁਰਾਦ ਹੈ, ਸੂਰਜ ਨੇ ਰਾਤ ਦੀ ਜਿੰਦ ਖਿੱਚ ਕੇ ਉਸ ਨੂੰ ਖ਼ਤਮ ਕਰ ਦਿਤਾ ।

**ਆਖੀ,** ਆਖੀਂ, ਅੱਖੀਂ, ਅੱਖਾਂ ਨਾਲ ।

[ਵੇਖੋ, ੧੯੫੦]

**ਅਗੋਚਰੁ,** ਇੰਦ੍ਰੀਆਂ ਦਾ ਵਿਸ਼ਾ ਨਹੀਂ । ੧੯੫੮

**ਅਗਮ ਅਗੋਚਰੁ ਦਰਸੁ ਤੇਰਾ**
**ਸੋ ਪਾਏ ਜਿਸੁ ਮਸਤਕਿ ਭਾਗੁ ॥**
**ਆਪਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ**
**ਸਤਿਗੁਰਿ ਬਖਸਿਆ ਹਰਿਨਾਮੁ ॥ ੧ ॥**

ਆਸਾ ਮਹਲਾ ੫–੧੪੦, ਸਫ਼ਾ ੪੦੬

**ਵੇਖੋ, ਅਗਮ (੧੮੬੭)**

[ਵੇਖੋ, ੧੯੫੦]

**ਅਗੋਚਰੁ,** ਇੰਦ੍ਰੀਆਂ ਤੋਂ ਅਵਿਸ਼ਯ । ੧੯੫੯

ਪਉੜੀ ॥
ਪ੍ਰਭੁ ਬੇਅੰਤੁ ਕਿਛੁ ਅੰਤੁ ਨਾਹਿ ਸਭੁ ਤਿਸੈ ਕਰਣਾ ॥
ਅਗਮ ਅਗੋਚਰੁ ਸਾਹਿਬੋ ਜੀਆਂ ਕਾ ਪਰਣਾ ॥ ... ॥ ੨੦ ॥

ਗਉੜੀ (ਵਾਰ) ਮਹਲਾ ੫, ਸਫ਼ਾ ੩੨੩

ਵੇਖੋ, ਅਗਮ (੧੮੬੬)

[ਵੇਖੋ, ੧੯੫੦]

**ਅਗੋਚਰੁ,** ਅਗੋਚਰ । ੧੯੬੦

ਹਰਿ ਕੀ ਕੀਮਤਿ ਕਿਨ ਬਿਧਿ ਹੋਇ ॥
ਹਰਿ ਅਪਰੰਪਰੁ ਅਗਮ ਅਗੋਚਰੁ
ਗੁਰ ਕੈ ਸਬਦਿ ਮਿਲੈ ਜਨੁ ਕੋਇ ॥ ੧ ॥ ਰਹਾਉ ॥

ਆਸਾ ਮਹਲਾ ੩-੪੨, ਸਫ਼ਾ ੩੬੧

ਵੇਖੋ, ਅਗਮ (੧੮੬੮)

[ਵੇਖੋ, ੧੯੫੦]

**ਅਗੋਚਰੁ,** ਇੰਦ੍ਰੇ ਗਿਆਨ ਤੋਂ ਅਵਿਸ਼ਯ । ੧੯੬੧

ਪਉੜੀ ॥
ਹਰਿਨਾਮੁ ਹਮਾਰਾ ਪ੍ਰਭੁ ਅਬਿਗਤੁ
ਅਗੋਚਰੁ ਅਬਿਨਾਸੀ ਪੁਰਖੁ ਬਿਧਾਤਾ ॥
ਹਰਿਨਾਮੁ ਹਮ ਸ੍ਰੇਵਹ ਹਰਿਨਾਮੁ
ਹਮ ਪੂਜਹ ਹਰਿਨਾਮੇ ਹੀ ਮਨੁ ਰਾਤਾ ॥ ... ॥ ੧੬ ॥

ਵਡ. (ਵਾਰ) ਮਹਲਾ ੪, ਸਫ਼ਾ ੫੯੨

**ਭਾਵ :** ਹਰੀ ਦਾ ਨਾਮ ਸਾਡਾ ਪ੍ਰਭੂ ਹੈ, ਅਵਿਅਕਤ ਹੈ, **ਇੰਦ੍ਰੇ ਗਿਆਨ ਤੋਂ ਅਵਿਸ਼ਯ** ਹੈ, ਅਬਿਨਾਸ਼ੀ ਅਤੇ ਕਰਤਾ ਪੁਰਖ ਹੈ । ਅਸੀਂ ਹਰੀ ਦੇ ਨਾਮ ਦੀ ਸੇਵਾ ਕਰਦੇ ਹਾਂ, ਹਰੀ ਨਾਮ ਅਸੀਂ ਪੂਜਦੇ ਹਾਂ, ਹਰੀ ਨਾਮ ਵਿਚ ਸਾਡਾ ਮਨ ਪੂਰਾ ਲਗ ਗਿਆ ਹੈ ।

**ਪੁਰਖੁ ਬਿਧਾਤਾ,** ਕਰਤਾ ਪੁਰਖ ।

[ਵੇਖੋ, ੧੯੫੦]

**ਅਗੋਚਰੁ,** ਪਹੁੰਚ ਤੋਂ ਪਰੇ । ੧੯੬੨

ਅਗਮ ਅਗੋਚਰੁ ਅਪਰ ਅਪਾਰਾ ਪਾਰਬ੍ਰਹਮੁ ਪਰਧਾਨੋ ॥
ਆਦਿ ਜੁਗਾਦੀ ਹੈ ਭੀ ਹੋਸੀ
ਅਵਰੁ ਝੂਠਾ ਸਭੁ ਮਾਨੋ ॥ ... ॥ ੧ ॥

ਆਸਾ (ਛੰਤ) ਮਹਲਾ ੧-੩, ਸਫ਼ਾ ੪੩੭

ਵੇਖੋ, ਅਗਮ (੧੮੬੯)

[ਵੇਖੋ, ੧੯੫੦]

**ਅਗੋਚਰੁ,** ਅਗੋਚਰ । ੧੯੬੩

ਭਉ ਭੰਜਨੁ ਪਾਇਆ ਆਪੁ ਗਵਾਇਆ
ਗੁਰਮੁਖਿ ਮੇਲਿ ਮਿਲਾਈ ॥
ਕਹੁ ਨਾਨਕ ਨਾਮੁ ਨਿਰੰਜਨੁ ਅਗਮੁ ਅਗੋਚਰੁ
ਹੁਕਮੇ ਰਹਿਆ ਸਮਾਈ ॥ ੪ ॥

ਵਡ. (ਛੰਤ) ਮਹਲਾ ੩-੨, ਸਫ਼ਾ ੫੬੯

ਵੇਖੋ, ਅਗਮੁ (੧੮੮੫)

[ਵੇਖੋ, ੧੯੫੦]

**ਅਗੋਚਰੁ,** ਅਗੋਚਰ (ਪ੍ਰਭੂ) । ੧੯੬੪

ਹਰਿ ਹਰਿ ਨਾਮੁ ਮੇਰੈ ਪ੍ਰਾਨਿ ਵਸਾਏ
ਸਭੁ ਸੰਸਾ ਦੂਖੁ ਗਵਾਇਆ ॥
ਅਦਿਸਟੁ ਅਗੋਚਰੁ ਗੁਰ ਬਚਨਿ ਧਿਆਇਆ
ਪਵਿਤ੍ਰ ਪਰਮ ਪਦੁ ਪਾਇਆ ॥ ... ॥ ੧ ॥

ਆਸਾ (ਛੰਤ) ਮਹਲਾ ੪-੮, ਸਫ਼ਾ ੪੪੨

**ਭਾਵ :** ਹਰੀ ਦਾ ਨਾਮ ਸਦਾ ਲਈ ਮੇਰੇ ਪ੍ਰਾਣਾਂ ਵਿਚ (ਗੁਰਾਂ ਨੇ) ਵਸਾ ਦਿਤਾ ਹੈ, ਜਿਸ ਨੇ ਸੰਸਾ (ਅਤੇ ਸੰਸੇ ਤੋਂ ਉਪਜਿਆ) ਦੁੱਖ ਦੂਰ ਕਰ ਦਿਤਾ । ਅਦ੍ਰਿਸ਼ਯ ਅਤੇ **ਅਗੋਚਰ** (ਪ੍ਰਭੂ) ਗੁਰਾਂ ਦੇ ਬਚਨਾਂ ਦੁਆਰਾ ਧਿਆਇਆ ਹੈ, (ਜਿਸ ਨਾਲ) ਨਿਰਮਲ ਅਤੇ ਪਰਮ (ਉੱਚੀ) ਪਦਵੀ ਪਾ ਲਈ ਹੈ ।

[ਵੇਖੋ, ੧੯੫੦]

**ਅਗੋਚਰੁ,** ਇੰਦ੍ਰੀਆਂ ਕਰਕੇ ਨਹੀਂ ਜਾਣਿਆ ਜਾਂਦਾ । ੧੯੬੫

**ਵਡਾ ਮੇਰਾ ਗੋਵਿੰਦੁ ਅਗਮ ਅਗੋਚਰੁ**
**ਆਦਿ ਨਿਰੰਜਨੁ ਨਿਰੰਕਾਰੁ ਜੀਉ ॥**
**ਤਾ ਕੀ ਗਤਿ ਕਹੀ ਨ ਜਾਈ ਅਮਿਤਿ ਵਡਿਆਈ**
**ਮੇਰਾ ਗੋਵਿੰਦੁ ਅਲਖ ਅਪਾਰ ਜੀਉ ॥ ... ॥ ੧ ॥**

ਆਸਾ (ਛੰਤ) ਮਹਲਾ ੪-੧੪, ਸਫ਼ਾ ੪੪੮

**ਵੇਖੋ, ਅਗਮ (੧੮੭੦)**

[ਵੇਖੋ, ੧੯੫੦]

**ਅਗੋਚਰੁ,** ਜੋ ਗਿਆਨ ਇੰਦ੍ਰੀਆਂ ਤੋਂ ਅਪਹੁੰਚ ਹੈ। ੧੯੬੬

**ਪੰਚਮੀ ਪੰਚ ਭੂਤ ਬੇਤਾਲਾ ॥**
**ਆਪਿ ਅਗੋਚਰੁ ਪੁਰਖੁ ਨਿਰਾਲਾ ॥ ... ॥ ੬ ॥**

ਬਿਲਾ. (ਥਿਤੀ) ਮਹਲਾ ੧-੧, ਸਫ਼ਾ ੮੩੯

**ਭਾਵ :** ਪੰਚਮੀ ਥਿਤਿ ਦੁਆਰਾ ਕਿਹਾ ਹੈ :—

ਸੰਸਾਰ ਪੰਜ ਭੂਤਾਂ (ਤਤਾਂ) ਦੀ ਰਚਨਾ ਹੈ। (ਜੀਵ ਭੂਤਾਂ ਦੀ ਬਣੀ ਸ੍ਰਿਸ਼ਟੀ ਵਿਚ ਰਹਿੰਦੇ ਹੋਏ ਆਪ) ਭੂਤਨੇ ਬਣੇ ਫਿਰਦੇ ਹਨ। ਆਪ (ਅਕਾਲ) ਪੁਰਖ **ਜੋ ਗਿਆਨ ਇੰਦ੍ਰੀਆਂ ਤੋਂ ਅਪਹੁੰਚ ਹੈ,** (ਇਸ ਤੋਂ) ਨਿਰਾਲਾ ਰਹਿੰਦਾ ਹੈ।

**ਮਤਲਬ :** ਵਿਸ਼ਿਆਂ ਵਿਚ ਖਚਤ ਹੋਇਆ ਜੀਵ ਭੈਂਤਲਿਆ ਫਿਰਦਾ ਹੈ । ਇਸ ਦਾ ਉਧਾਰ ਇਸ ਗੱਲ ਵਿਚ ਹੈ ਕਿ ਇਹ ਪ੍ਰਭੂ ਨਾਲ ਮਨ ਜੋੜੇ । ਪ੍ਰਭੂ ਚੂੰਕਿ ਵਿਸ਼ਿਆਂ ਤੋਂ ਅਡਰਾ ਰਹਿੰਦਾ ਹੈ, ਜੀਵ ਵੀ ਇਸ ਯਤਨ ਨਾਲ ਵਿਸ਼ਿਆਂ ਤੋਂ ਅਲੱਗ ਹੋ ਜਾਵੇਗਾ।

**ਅਗੋਚਰੁ ਪੁਰਖੁ,** (ਅਕਾਲ) ਪੁਰਖ ਜੋ ਗਿਆਨ ਇੰਦ੍ਰੀਆਂ ਤੋਂ ਅਪਹੁੰਚ ਹੈ ।

[ਵੇਖੋ, ੧੯੫੦]

**ਅਗੋਚਰੁ,** ਪਹੁੰਚ ਤੋਂ ਪਰੇ । ੧੯੬੭

**ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ ॥**
**ਗੁਰੁ ਅਗੋਚਰੁ ਨਿਰਮਲਾ**
**ਗੁਰ ਜੇਵਡੁ ਅਵਰੁ ਨ ਕੋਇ ॥ ... ॥ ੨ ॥**

ਸਿਰੀ. ਮਹਲਾ ੫-੯੯, ਸਫ਼ਾ ੫੨

**ਭਾਵ :** ਗੁਰੂ ਸਮਰਥ ਹੈ (ਸਭ ਦਾਤਾਂ ਦੇਣ ਨੂੰ), (ਗੁਰੂ ਅਪਾਰ ਹਰੀ ਵਿਚ ਲੀਨ ਹੋਣ ਕਰਕੇ) ਪਾਰ ਰਹਿਤ ਹੈ, (ਉਸ ਦਾ) ਦਰਸ਼ਨ ਵਡੇ ਭਾਗਾਂ ਕਰਕੇ ਹੁੰਦਾ ਹੈ । ਗੁਰੂ ਪਵਿੱਤ੍ਰ ਹੈ, (ਸੋ) ਗੁਰੂ (ਮਨ ਬਾਣੀ ਦੀ) **ਪਹੁੰਚ ਤੋਂ ਪਰੇ** ਹੈ, ਗੁਰੂ ਜੇਡਾ ਹੋਰ ਕੋਈ ਨਹੀਂ ।

(**ਸੰਥਯਾ**, ਸਫ਼ਾ ੫੦੭)

[ਵੇਖੋ, ੧੯੫੦]

**ਅਗੋਚਰੁ,** ਅਗੋਚਰ । ੧੯੬੮

**ਮਹਿਮਾ ਤਿਸ ਕੀ ਕਹਣੁ ਨ ਜਾਏ ॥**
**ਜੋ ਪਿਰਿ ਮੇਲਿ ਲਈ ਅੰਗਿ ਲਾਏ ॥**
**ਥਿਰੁ ਸੁਹਾਗੁ ਵਰੁ ਅਗਮੁ ਅਗੋਚਰੁ**
**ਜਨ ਨਾਨਕ ਪ੍ਰੇਮ ਸਾਧਾਰੀ ਜੀਉ ॥ ੪ ॥**

ਮਾਝ ਮਹਲਾ ੫-੧੧, ਸਫ਼ਾ ੯੭-੯੮

**ਭਾਵ :** ਉਸ ਦੀ ਉਪਮਾ ਕਹੀ ਨਹੀਂ ਜਾ ਸਕਦੀ ਜੋ ਪਤੀ ਨੇ ਅੰਗ ਲਾ ਕੇ ਆਪਣੇ ਨਾਲ ਮੇਲ ਲਈ ਹੈ। ਉਸ ਦਾ ਵਰ ਥਿਰ ਸੋਹਾਗ ਹੈ ਜੋ ਅਗੰਮ ਹੈ ਤੇ **ਅਗੋਚਰ** ਹੈ, (ਦੱਸਦੇ ਹਨ) ਜਨ ਨਾਨਕ (ਜੀ ਕਿ ਉਹ ਉਸ ਦੇ) ਪ੍ਰੇਮ ਦੀ ਮੇਲ ਲਈ ਹੋਈ ਹੈ।

(**ਸੰਥਯਾ**, ਸਫ਼ਾ ੭੯੨-੯੩)

[ਵੇਖੋ, ੧੯੫੦]

**ਅਗੋਚਰੁ,** ਇੰਦ੍ਰਿਆਂ ਦੀ ਪਹੁੰਚ ਤੋਂ ਪਰੇ । ੧੯੬੯

**ਅਗਮ ਅਗੋਚਰੁ ਸਾਹਿਬੁ ਮੇਰਾ ॥**
**ਘਟ ਘਟ ਅੰਤਰਿ ਵਰਤੈ ਨੇਰਾ ॥ ... ॥ ੨ ॥**

ਮਾਝ ਮਹਲਾ ੫-੪੨, ਸਫ਼ਾ ੧੦੬

**ਭਾਵ :** ਮੇਰਾ ਸਾਹਿਬ (ਮਨ ਦੀ) ਗੰਮਤਾ ਤੋਂ ਪਰੇ ਹੈ, **ਇੰਦ੍ਰਿਆਂ ਦੀ ਪਹੁੰਚ ਤੋਂ ਪਰੇ** ਹੈ, (ਪਰ ਫਿਰ ਇੰਨਾ) ਨੇੜੇ ਹੈ ਕਿ ਹਿਰਦੇ ਹਿਰਦੇ ਦੇ ਅੰਦਰ ਵਰਤ ਰਿਹਾ ਹੈ।

(ਸੰਥਯਾ, ਸਫ਼ਾ ੮੨੭)

[ਵੇਖੋ, ੧੯੫੦]

**ਅਗੋਚਰੁ,** ਪਹੁੰਚ ਤੋਂ ਦੂਰ । ੧੯੭੦

**ਸਤਿਗੁਰ ਸਾਚੀ ਸਿਖ ਸੁਣਾਈ ॥**
**ਹਰਿ ਚੇਤਹੁ ਅੰਤਿ ਹੋਇ ਸਖਾਈ ॥**
**ਹਰਿ ਅਗਮੁ ਅਗੋਚਰੁ ਅਨਾਥੁ ਅਜੋਨੀ**
**ਸਤਿਗੁਰ ਕੈ ਭਾਇ ਪਾਵਣਿਆ ॥ ੧ ॥**

ਮਾਝ (ਅਸਟ.) ਮਹਲਾ ੩-੧੫, ਸਫ਼ਾ ੧੧੭-੧੮

**ਭਾਵ :** ਸਤਿਗੁਰੂ ਨੇ (ਇਹ) ਸੱਚੀ ਸਿਖਿਆ ਸੁਣਾਈ ਹੈ :— ਹਰੀ ਦਾ ਸਿਮਰਨ ਕਰੋ (ਜੋ) ਅੰਤ ਸਮੇਂ (ਤੁਹਾਨੂੰ) ਸਹਾਈ ਹੋਵੇ। (ਚਾਹੇ) ਹਰੀ ਮਨ ਦੀ ਗੰਮਤਾ ਤੋਂ ਪਰੇ ਹੈ, (ਇੰਦ੍ਰਿਆਂ ਦੀ) **ਪਹੁੰਚ ਤੋਂ ਦੂਰ** ਹੈ, ਜੋ ਸੁਤੰਤਰ ਹੈ, ਜੋ ਜੂਨ ਤੋਂ ਰਹਿਤ ਹੈ, (ਪਰ ਉਹ) ਸਤਿਗੁਰੂ ਨਾਲ ਪ੍ਰੇਮ ਕਰਨ ਕਰਕੇ ਪ੍ਰਾਪਤ ਹੋਣਹਾਰ ਹੈ, (ਭਾਵ ਪ੍ਰਾਪਤ ਹੋ ਜਾਂਦਾ ਹੈ)।

(**ਸੰਥਜਾ**, ਸਫ਼ਾ ੮੭੭)

[ਵੇਖੋ, ੧੯੫੦]

**ਅਘ,** ਪਾਪਾਂ ਦਾ। ੧੯੭੧

**ਗੁਰ ਅਮਰਦਾਸਿ ਥਿਰੁ ਥਪਿਅਉ**
**ਪਰਗਾਮੀ ਤਾਰਣ ਤਰਣ ॥**
**ਅਘ ਅੰਤਕ ਬਦੈਨ ਸਲ੍ ਕਵਿ**
**ਗੁਰ ਰਾਮਦਾਸ ਤੇਰੀ ਸਰਣ ॥ ੨ ॥**

ਸਵਈ. ਮਹਲੇ ੪ ਕੇ–੬੦, ਸਫ਼ਾ ੧੪੦੬

**ਵੇਖੋ, ਅੰਤਕ (੧੦੫੭)**

**ਪਰਗਾਮੀ,** ਜਿਸ ਦਾ ਸਭ ਤੋਂ ਪਰੇ ਗਮਨ ਹੋਵੇ।
**ਤਾਰਣ ਤਰਣ,** ਤਾਰਨੇ ਲਈ ਜਹਾਜ਼ ਹੋ।
**ਬਦੈਨ,** ਕਹਿੰਦਾ ਹੈ।
[**ਸੰਸ.** अघम् (**ਅਘਮ੍**), ਪਾਪ।]

**ਅਘ,** ਪਾਪ। ੧੯੭੨

**ਮਨ ਸਦਾ ਮੰਗਲ ਗੋਬਿੰਦ ਗਾਇ ॥**
**ਰੋਗ ਸੋਗ ਤੇਰੇ ਮਿਟਹਿ ਸਗਲ ਅਘ**
**ਨਿਮਖ ਹੀਐ ਹਰਿਨਾਮੁ ਧਿਆਇ ॥ ੧ ॥ ਰਹਾਉ ॥**

ਸਾਰਗ ਮਹਲਾ ੫–੨੧, ਸਫ਼ਾ ੧੨੦੮

**ਭਾਵ :** ਹੇ ਮਨ! ਸਦਾ ਅਨੰਦ ਸਰੂਪ ਗੋਬਿੰਦ (ਦੇ ਗੀਤ) ਗਾਇਆ ਕਰ। ਜੇ ਨਿਮਖ ਭਰ ਵੀ ਹਰੀ ਦਾ ਨਾਮ (ਤੂੰ ਆਪਣੇ) ਹਿਰਦੇ ਵਿਚ ਧਿਆ ਲਏਂਗਾ ਤਾਂ ਤੇਰੇ ਰੋਗ ਸੋਗ (ਅਤੇ ਉਨ੍ਹਾਂ ਦਾ ਕਾਰਨ) ਸਾਰੇ **ਪਾਪ** ਨਾਸ਼ ਹੋ ਜਾਣਗੇ।

**ਮਤਲਬ :** ਪਰਮਾਤਮਾ ਨੂੰ ਅਨੰਦ ਰੂਪ ਕਿਹਾ ਹੈ। ਯਥਾ :—

**ਅਨਦ ਰੂਪੁ ਸਭੁ ਨੈਨ ਅਲੋਇਆ ॥ ੪ ॥**

ਆਸਾ ਮਹਲਾ ੫–੬੮, ਸਫ਼ਾ ੩੮੭

ਇਹ ਉਸ ਦਾ ਸਰੂਪ ਐਸਾ ਹੈ, ਜੋ ਅਨੁਭਵ ਵਿਚ ਸੁਖੈਣ ਆ ਜਾਂਦਾ ਹੈ। ਉਸ ਦੇ ਇਸ ਸਰੂਪ ਦਾ ਦਰਸ਼ਨ ਕੁਦਰਤ ਵਿਚ ਇੰਦ੍ਰੀਆਂ ਨੂੰ ਵੀ **ਪਰਤੀਤ** ਹੋ ਜਾਂਦਾ ਹੈ।

**ਨਿਮਖ,** ਅੱਖ ਦੇ ਫੋਰ ਜਿੰਨਾ ਸਮਾਂ, ਥੋੜਾ ਸਮਾਂ।
**ਹੀਐ,** ਹਿਰਦੇ ਵਿਚ।
[ਵੇਖੋ, ੧੯੭੧]

**ਅਘ,** ਪਾਪ। ੧੯੭੩

**ਮੇਰੇ ਮਨ ਕਰਨ ਸੁਣਿ ਹਰਿ ਨਾਮੁ ॥**
**ਮਿਟਹਿ ਅਘ ਤੇਰੇ ਜਨਮ ਜਨਮ ਕੇ**
**ਕਵਨੁ ਬਪੁਰੋ ਜਾਮੁ ॥ ੧ ॥ ਰਹਾਉ ॥**

ਮਾਰੂ ਮਹਲਾ ੫–੨੪, ਸਫ਼ਾ ੧੦੦੬

**ਭਾਵ :** ਮੇਰੇ ਮਨ ! ਕੰਨਾਂ ਨਾਲ ਹਰੀ ਦਾ ਨਾਮ ਸੁਣ। (ਇਸ ਨਾਲ) ਤੇਰੇ ਜਨਮ ਜਨਮ ਦੇ **ਪਾਪ** ਮਿਟ ਜਾਣਗੇ, ਅਤੇ (ਇਹ) ਜਮ ਵਿਚਾਰਾ ਕੌਣ (ਹੈ, ਜੋ ਤੇਰੇ ਉਪਰ ਗ਼ਾਲਬ ਹੋਵੇ ?)।

**ਕਰਨ,** ਕੰਨਾਂ ਨਾਲ।
**ਬਪੁਰੋ,** ਵਿਚਾਰਾ।
**ਜਾਮੁ,** ਜਮ। ਵਿਸਥਾਰ ਲਈ ਵੇਖੋ, **ਅਜਰਾਈਲ (੨੧੨੭)** ਅਤੇ **ਧਰਮਰਾਇ** ਦਾ ਨੋਟ, **ਅਧਿਆਤਮੀ (੨੩੨੬)**।
[ਵੇਖੋ, ੧੯੭੧]

**ਅਘ,** ਪਾਪਾਂ (ਦੇ)। ੧੯੭੪

**ਸਲੋਕੁ ॥**
**ਭੈ ਭੰਜਨ ਅਘ ਦੂਖ ਨਾਸ ਮਨਹਿ ਅਰਾਧਿ ਹਰੇ ॥**
**ਸੰਤ ਸੰਗ ਜਿਹ ਰਿਦ ਬਸਿਓ ਨਾਨਕ ਤੇ ਨ ਭ੍ਰਮੇ ॥ ੧ ॥**

ਗਉੜੀ (ਬਾਵਨ.) ਮਹਲਾ ੫–੪੦, ਸਫ਼ਾ ੨੫੮

**ਭਾਵ :** (ਹੇ ਸਿਖ!) ਭੈ ਦੇ ਭੰਨਣ ਵਾਲੇ, **ਪਾਪਾਂ** ਤੇ ਦੁੱਖਾਂ ਦੇ ਨਾਸ਼ ਕਰਨੇ ਵਾਲੇ ਹਰੀ ਨੂੰ ਮਨ ਵਿਚ ਅਰਾਧ। (ਕਿਉਂਕਿ) ਸੰਤਾਂ ਦੇ ਸੰਗ ਕਰਕੇ ਜਿਨ੍ਹਾਂ ਦੇ ਰਿਦੇ ਵਿਚ (ਉਹ) ਵੱਸਿਆ ਹੈ ਓਹ (ਫੇਰ) ਨਹੀਂ ਭਟਕੇ, (ਗੁਰੂ) ਨਾਨਕ (ਜੀ ਵਾਕ ਕਰਦੇ ਹਨ)।

**(ਪੰਜ ਗ੍ਰੰਥੀ ਸਟੀਕ)**

[ਵੇਖੋ, ੧੯੭੧]

**ਅਘ,** ਪਾਪ । ੧੯੭੫

**ਜਾ ਕੈ ਸਿਮਰਨਿ ਸਰਬ ਨਿਧਾਨਾ ਮਾਨੁ ਮਹਤੁ ਪਤਿ ਪੂਰੀ ॥**
**ਨਾਮੁ ਲੈਤ ਕੋਟਿ ਅਘ ਨਾਸੇ ਭਗਤ ਬਾਛਹਿ ਸਭਿ ਧੂਰੀ ॥ ੨ ॥**

ਧਨਾਸ. ਮਹਲਾ ੫-੮, ਸਫ਼ਾ ੬੭੨

**ਭਾਵ :** ਜਿਸ ਦੇ ਸਿਮਰਨ ਨਾਲ ਸਾਰੇ ਖ਼ਜ਼ਾਨੇ (ਮਿਲਦੇ ਹਨ) । ਮਾਨ, ਮਰਤਬਾ ਅਤੇ ਪੂਰੀ ਇੱਜ਼ਤ ਮਿਲਦੀ ਹੈ । (ਉਸੇ ਪਰਮੇਸ਼ਰ ਦਾ) ਨਾਮ ਲੈਣ ਨਾਲ ਕਰੋੜਾਂ **ਪਾਪ** ਨਾਸ਼ ਹੁੰਦੇ ਹਨ । (ਨਾਮੀ ਪੁਰਖ ਦੀ) ਸਾਰੇ ਭਗਤ (ਚਰਨ) ਧੂੜੀ ਮੰਗਦੇ ਹਨ ।

**ਮਹਤੁ,** ਮਰਤਬਾ, ਵਡਿਆਈ ।

[ਵੇਖੋ, ੧੯੭੧]

**ਅਘ,** ਪਾਪ । ੧੯੭੬

**ਅਕਾਲ ਪੁਰਖ ਅਗਾਧਿ ਬੋਧ ॥**
**ਸੁਨਤ ਜਸੋ ਕੋਟਿ ਅਘ ਖਏ ॥ ੨ ॥**

ਗਉੜੀ ਮਹਲਾ ੫-੧੫੧, ਸਫ਼ਾ ੨੧੨

**ਵੇਖੋ, ਅਗਾਧਿ ਬੋਧ (੧੯੨੪)**

[ਵੇਖੋ, ੧੯੭੧]

**ਅਘ,** ਪਾਪਾਂ ਦਾ । ੧੯੭੭

**ਕੋਟਿ ਕੋਟਿ ਅਘ ਕਾਟਨ ਹਾਰਾ ॥**
**ਦੁਖ ਦੂਰਿ ਕਰਨ ਜੀਅ ਕੇ ਦਾਤਾਰਾ ॥**
**ਸੂਰਬੀਰ ਬਚਨ ਕੇ ਬਲੀ ॥**
**ਕਉਲਾ ਬਪੁਰੀ ਸੰਤੀ ਛਲੀ ॥ ੩ ॥**

ਆਸਾ ਮਹਲਾ ੫-੮੮, ਸਫ਼ਾ ੩੯੨

**ਭਾਵ :** ਕ੍ਰੋੜਾਂ ਹੀ ਕ੍ਰੋੜਾਂ **ਪਾਪਾਂ ਦਾ** (ਸੰਤ) ਕੱਟਣਹਾਰ ਹੁੰਦਾ ਹੈ । (ਸੰਤ) ਦੁਖਾਂ ਦੇ ਦੂਰ ਕਰਨ ਵਾਲੇ ਤੇ ਜੀਆਦਾਨ ਦੇ ਦਾਤੇ ਹੁੰਦੇ ਹਨ । (ਮਨ ਦੇ) ਸੂਰਬੀਰ (ਹੁੰਦੇ ਹਨ ਤੇ) ਬਚਨਾਂ ਦੇ ਬਲੀ ਹੁੰਦੇ ਹਨ । ਸੰਤਾਂ ਨੇ ਹੀ (ਸਭ ਨੂੰ ਛਲਣ ਵਾਲੀ) ਮਾਯਾ ਨੂੰ ਬੇਚਾਰੀ (ਕਰਕੇ) ਛਲ ਲਿਆ ਹੈ ।

(**ਸੰਥਜਾ**, ਸਫ਼ਾ ੨੪੬੫)

**ਜੀਅ ਕੇ ਦਾਤਾਰਾ,** ਜੀਆਦਾਨ ਦੇ ਦਾਤੇ ।

[ਵੇਖੋ, ੧੯੭੧]

**ਅਘ,** ਪਾਪ । ੧੯੭੮

**ਮਿਟੀ ਤਿਆਸ ਅਗਿਆਨ ਅੰਧੇਰੇ ॥**
**ਸਾਧ ਸੇਵਾ ਅਘ ਕਟੇ ਘਨੇਰੇ ॥ ੧ ॥**

ਆਸਾ ਮਹਲਾ ੫-੬੬, ਸਫ਼ਾ ੩੮੭

**ਭਾਵ :** ਸਾਧੂ ਦੀ ਸੇਵਾ ਕਰਕੇ ਬਹੁਤ ਸਾਰੇ **ਪਾਪ** ਕੱਟੇ ਗਏ । ਅਗਿਆਨ ਰੂਪੀ ਹਨੇਰੇ ਵਿਚ (ਜੋ ਤ੍ਰਿਸ਼ਨਾ ਦੀ) ਤ੍ਰੇਹ ਲੱਗੀ ਹੋਈ ਸੀ, ਉਹ ਬੁਝ ਗਈ ।

**ਤਿਆਸ,** ਤ੍ਰਿਖਾ, ਪਿਆਸ, ਤ੍ਰੇਹ ।

[ਵੇਖੋ, ੧੯੭੧]

**ਅਘ,** ਪਾਪ । ੧੯੭੯

**ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ ॥**
**ਮੈਲੁ ਖੋਈ ਕੋਟਿ ਅਘ ਹਰੇ**
**ਨਿਰਮਲ ਭਏ ਚੀਤਾ ॥ ੧ ॥ ਰਹਾਉ ॥**

ਬਿਲਾ. ਮਹਲਾ ੫-੩੭, ਸਫ਼ਾ ੮੦੯

**ਭਾਵ :** ਹੇ ਮੇਰੇ ਮਿਤ੍ਰ ! ਸਾਧੂ ਸੰਗ ਦੀ ਵਡਿਆਈ ਸੁਣੋ । ਮੈਲ ਲਥ ਗਈ, ਕਰੋੜਾਂ **ਪਾਪ** ਦੂਰ ਹੋ ਗਏ ਅਤੇ ਅੰਦਰੋਂ ਚਿਤ ਨਿਰਮਲ ਹੋ ਗਿਆ ।

**ਮਤਲਬ :** ਸਾਧ ਸੰਗਤ ਦੀ ਮਹਿਮਾ ਦਸੀ ਹੈ । ਇਸ ਨਾਲ ਮਨੁੱਖ ਦਾ ਸੁਧਾਰ ਹੋ ਜਾਂਦਾ ਹੈ । ਉਸ ਦੇ ਵਿਕਾਰ ਛੁਟ ਜਾਂਦੇ ਹਨ । ਉਸ ਦੇ ਅੰਦਰ ਪਰਮਾਰਥਕ ਪਰਿਵਰਤਨ ਹੋ ਜਾਂਦਾ ਹੈ, ਜਿਸ ਨਾਲ ਉਹ ਉੱਚਾ ਉਠ ਜਾਂਦਾ ਹੈ ਅਤੇ ਪਾਪਾਂ ਦੇ ਸਤਰ ਤੋਂ ਉਪਰ ਹੋ ਜਾਂਦਾ ਹੈ । ਇਹ ਰੂਹਾਨੀ ਤ੍ਰੀਕਾ ਹੈ ਇਖ਼ਲਾਕੀ ਸੁਧਾਰ ਦਾ, ਜਿਸ ਵਿਚ ਚਿਤ ਦੀ ਨਿਰਮਲਤਾ ਦੇ ਜ਼ਰੀਏ ਆਤਮਿਕ ਉੱਨਤੀ ਪੱਲੇ ਪੈ ਜਾਂਦੀ ਹੈ ।

**ਮੈਲੁ,** ਰਾਗ ਦ੍ਵੈਖ ਦੇ ਵਿਕਾਰ ਦੀ ਮੈਲ ।

[ਵੇਖੋ, ੧੯੭੧]

**ਅਘ,** ਪਾਪਾਂ ਦਾ । ੧੯੮੦

**ਸਤਿਗੁਰੁ ਗਹਿਰ ਗਭੀਰੁ ਹੈ**
**ਸੁਖ ਸਾਗਰੁ ਅਘ ਖੰਡੁ ॥ ... ॥ ੪ ॥**

ਸਿਰੀ. ਮਹਲਾ ੫-੯੦, ਸਫ਼ਾ ੫੦

**ਭਾਵ :** ਸਤਿਗੁਰੂ (ਈਸ਼੍ਵਰ ਵਿਚ ਲੀਨ ਹੋ ਜਾਣ ਕਰਕੇ ਉਸ ਵਾਙੂੰ) ਡੂੰਘਾ ਤੇ ਅਥਾਹ ਹੈ (ਇਕ ਦੇਸ਼ੀ ਨਹੀਂ ਸਰਬ ਵਯਾਪੀ ਹੈ), ਉਹ (ਈਸ਼੍ਵਰ ਵਾਂਙੂ) ਸੁਖਾਂ ਦਾ ਸਮੁੰਦਰ ਹੈ ਤੇ (ਅਸਾਡੇ) **ਪਾਪਾਂ ਦੇ** ਨਾਸ਼ ਕਰਨੇ ਵਾਲਾ ਹੈ ।

(**ਸੰਥਜਾ**, ਸਫ਼ਾ ੪੯੧-੯੨)

[ਵੇਖੋ, ੧੯੭੧]

**ਅਘਈਹੈ,** ਰੱਜੇਂਗਾ, ਰਜਵੇਂ, ਭਰੇਗਾ। ੧੯੮੦ (ੳ)

**ਸਾਰੋ ਦਿਨੁ ਡੋਲਤ ਬਨ ਮਹੀਆ**
**ਅਜਹੁ ਨ ਪੇਟ ਅਘਈਹੈ ॥**
**ਜਨ ਭਗਤਨ ਕੋ ਕਹੋ ਨ ਮਾਨੋ**
**ਕੀਓ ਅਪਨੋ ਪਈਹੈ ॥ ੨ ॥**

ਗੂਜਰੀ ਕਬੀਰ–੧, ਸਫ਼ਾ ੫੨੪

**ਭਾਵ :** ਸਾਰਾ ਦਿਨ ਬਨ ਵਿਚ ਫਿਰਦਿਆਂ (ਲੰਘੇਗੀ, ਪਰ) ਪੇਟ ਅਜੇ ਵੀ ਨਹੀਂ **ਭਰੇਗਾ।** (ਹੁਣ) ਭਗਤ–ਜਨਾਂ ਦਾ ਆਖਿਆ ਨਹੀਂ ਮੰਨਦੇ ਹੋ (ਸੋ) ਆਪਣਾ ਕੀਤਾ ਪਾਉਣਾ ਪਵੇਗਾ।

(**ਸੰਥਯਾ**, ਸਫ਼ਾ ੩੨੭੨)

[ਵੇਖੋ, ੧੯੯੦]

**ਅਘਟ,** ਜਿਸ ਦਾ ਸਰੀਰ ਨਹੀਂ, ਨਿਰਾਕਾਰ। ੧੯੮੧

**ਪਰਿਵਾ ਪ੍ਰੀਤਮ ਕਰਹੁ ਬੀਚਾਰ ॥**
**ਘਟ ਮਹਿ ਖੇਲੈ ਅਘਟ ਅਪਾਰ ॥ ... ॥ ੨ ॥**

ਗਉੜੀ (ਥਿਤੀ) ਕਬੀਰ, ਸਫ਼ਾ ੩੪੩

**ਭਾਵ :** ਏਕਮ (ਦੀ ਤਿਥਿ ਨੂੰ) ਪ੍ਰੀਤਮ ਦਾ ਵੀਚਾਰ ਕਰੋਗੇ (ਤਾਂ ਆਪਣੇ) ਦਿਲ ਵਿਚ ਖੇਲਦਾ ਵੇਖੋਗੇ (ਪਰਮਾਤਮਾ ਨੂੰ), ਜੋ ਅਨੰਤ ਅਤੇ **ਨਿਰਾਕਾਰ** ਹੈ।

**ਮਤਲਬ :** ਜੋ ਆਪ ਨਿਰਾਕਾਰ ਹੈ, ਉਹ ਹਰ ਸਾਕਾਰ ਸਰੀਰ ਵਿਚ ਰਵ ਰਹਿਆ ਹੈ। ਉਹ ਸਾਰਿਆਂ ਵਿਚ ਵਿਦਮਾਨ ਹੁੰਦਿਆ ਹੋਇਆਂ ਵੀ ਖੰਡਤ ਨਹੀਂ, ਉਹ ਸਾਬਤ ਇਕੋ ਹੈ। ਉਸ ਇਕ ਦਾ ਵਿਚਾਰ ਏਕਮ ਦੀ ਤਿਥਿ ਦੁਆਰਾ ਕਰੋ।

**ਪਰਿਵਾ,** ਏਕਮ ਦੀ ਤਿਥਿ।

[**ਸੰਸ. ਥਟ:** (**ਘਟ:**), ਮਿੱਟੀ ਦਾ ਮਰਤਬਾਨ, ਘੜਾ ਭਾਵ ਸਰੀਰ।]

**ਅਘੰਨ,** ਪਾਪ। ੧੯੮੨

**ਸਮਰਥ ਗੁਰੂ ਸਿਰਿ ਹਥੁ ਧਰਿਅਉ ॥**
**ਗੁਰਿ ਕੀਨੀ ਕ੍ਰਿਪਾ ਹਰਿਨਾਮੁ ਦੀਅਉ**
**ਜਿਸੁ ਦੇਖਿ ਚਰੰਨ ਅਘੰਨ ਹਰ੍ਉ ॥ ... ॥ ੭ ॥**

ਸਵਈ. ਮਹਲੇ ੪ ਕੇ–੧੧, ਸਫ਼ਾ ੧੪੦੦

**ਭਾਵ :** ਸ੍ਰੀ ਗੁਰੂ ਰਾਮਦਾਸ ਜੀ ਪ੍ਰਤੀ ਕਿਹਾ ਹੈ :— ਸਮਰਥ ਗੁਰੂ (ਅਮਰਦਾਸ ਜੀ ਨੇ) ਆਪ ਦੇ ਸਿਰ ਉਪਰ ਹੱਥ ਧਰਿਆ ਹੈ, ਉਸ ਸੱਚੇ ਗੁਰੂ ਨੇ ਕ੍ਰਿਪਾ ਕੀਤੀ ਅਤੇ ਹਰੀ ਦਾ ਨਾਮ ਬਖ਼ਸ਼ਿਆ, ਜਿਸ ਦੇ ਚਰਨਾਂ ਦੇ ਦਰਸ਼ਨ ਕਰਕੇ **ਪਾਪ** ਨਸ ਜਾਂਦੇ ਹਨ।
[ਵੇਖੋ, ੧੯੭੧]

**ਅਘਨ,** ਪਾਪ, ਜੁਰਮ, ਕਸੂਰ। ੧੯੮੩

**ਗੁਰੁ ਕਰੁ ਸਬਦ ਸਪੂੰਨ ਅਘਨ**
**ਕਟਹਿ ਸਭ ਤੇਰੇ ॥ ... ॥ ੪ ॥**

ਸਵਈ. ਮਹਲੇ ੪ ਕੇ–੮, ਸਫ਼ਾ ੧੩੯੯

**ਭਾਵ :** (ਤੂੰ) ਸ਼ਬਦ ਸੰਪੰਨ ਗੁਰੂ ਕਰ, (ਤਾਂ ਜੋ ਉਸ ਪਾਸੋਂ ਹਰੀ ਨਾਮ ਲੈ ਕੇ) ਤੇਰੇ ਸਾਰੇ **ਪਾਪ** ਕਟੇ ਜਾਣ।

**ਸਪੂੰਨ,** ਸੰਪੰਨ।

**ਗੁਰੁ ਸਬਦ ਸਪੂੰਨ,** ਨਾਮ ਸੰਯੁਕਤ ਗੁਰੂ। ਉਹ ਗੁਰੂ ਜੋ ਨਾਮ ਦੁਆਰਾ ਤਤ੍ਵ ਗਿਆਨ ਪਾ ਕੇ, ਆਪ ਬ੍ਰਹਮ ਨਿਸ਼ਠ ਹੋਵੇ ਅਤੇ ਜਗਿਆਸੂ ਅੰਦਰ ਨਾਮ ਸਫੁਰਨ ਕਰਾ ਸਕੇ।

[ਵੇਖੋ, ੧੯੭੧]

**ਅਘਨਾਂ,** ਪਾਪ। ੧੯੮੪

**ਸੁਤ ਬਨਿਤਾ ਸਾਜਨ ਸੁਖ ਬੰਧਪ**
**ਤਾ ਸਿਉ ਮੋਹੁ ਬਢਿਓ ਸੁਘਨਾ ॥**
**ਬੋਇਓ ਬੀਜੁ ਅਹੰ ਮਮ ਅੰਕੁਰੁ**
**ਬੀਤਤ ਅਉਧ ਕਰਤ ਅਘਨਾਂ ॥ ... ॥ ੪ ॥**

ਸਵਯੇ (ਮੁਖਬਾਕ੍ਯ) ਮਹਲਾ ੫, ਸਫ਼ਾ ੧੩੮੭–੮੮

**ਵੇਖੋ, ਅੰਕੁਰੁ (੯੭੬)**

[ਵੇਖੋ, ੧੯੭੧]

**ਅਘਨਾਸ,** ਹੇ ਪਾਪਾਂ ਦੇ ਨਾਸ਼ਕ ! ੧੯੮੫

**ਪਉੜੀ ॥**
**ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘਨਾਸ ॥**
**ਹੇ ਪੂਰਨ ਹੇ ਸਰਬ ਮੈ ਦੁਖ ਭੰਜਨ ਗੁਣਤਾਸ ॥ ... ॥ ੫੫ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੬੧

**ਭਾਵ :** ਹੇ ਅਚੁਤ, ਹੇ ਪਾਰਬ੍ਰਹਮ, ਅਬਿਨਾਸ਼ੀ ਅਤੇ **ਪਾਪਾਂ ਦੇ ਨਾਸ਼ਕ !** ਹੇ ਪੂਰਨ, ਹੇ ਸਾਰਿਆਂ ਵਿਚ (ਵਸ ਰਹੇ) ਦੁਖਾਂ ਦੇ ਨਾਸ਼ਕ ਅਤੇ ਗੁਣਾਂ ਦੇ ਮਾਲਕ ! ...... (ਮੈਂ ਨਿਗੁਣਾਂ ਹਾਂ, ਮੈਨੂੰ ਨਾਮ ਦਾਨ ਬਖ਼ਸ਼, ਮੈਂ ਉਸ ਨੂੰ ਹਿਰਦੇ ਵਿਚ ਪਰੋ ਕੇ ਰਖਾਂ)।

**ਅਚੁਤ,** ਅਟੱਲ, ਅਚਲ।

**ਗੁਣਤਾਸ,** ਗੁਣਾਂ ਦਾ ਮਾਲਕ।

[**ਸੰਸ.** ਅਘਨਾਸ਼, ਅਘਨਾਸ਼ਨ (**ਅਘਨਾਸ਼, ਅਘਨਾਸ਼ਨ**), ਪਾਪ ਨਾਸ਼ਕ, ਪਾਪਾਂ ਦਾ ਨਾਸ਼ ਕਰਨ ਵਾਲਾ ਪ੍ਰਭੂ।]

**ਅਘਨਾਸਨ,** ਪਾਪਾਂ ਦਾ ਨਾਸ਼ਕ । ੧੯੮੬

**ਸਲੋਕ ॥**
**ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ ॥**
**ਸਿਮਰੰਤਿ ਸੰਤ ਸਰਬਤ੍ਰ ਰਮਣੰ**
**ਨਾਨਕ ਅਘਨਾਸਨ ਜਗਦੀਸੁਰਹ ॥ ੧ ॥**

ਜੈਤ. (ਵਾਰ) ਮਹਲਾ ੫–੧, ਸਫ਼ਾ ੭੦੫

**ਭਾਵ :** ਪਰਮੇਸ਼ਰ ਆਦਿ ਵਿਚ ਪੂਰਨ ਸੀ, (ਹੁਣ) ਮਧ ਵਿਚ ਪੂਰਨ ਹੈ ਅਤੇ ਅੰਤ ਵਿਚ ਵੀ ਪੂਰਨ ਹੋਵੇਗਾ । (ਉਸ) ਸਰਬ-ਵਿਆਪਕ ਨੂੰ ਸੰਤ ਯਾਦ ਕਰਦੇ ਹਨ । (ਉਹ) ਜਗਤ ਦਾ ਮਾਲਕ **ਪਾਪਾਂ ਦਾ ਨਾਸ਼ਕ** ਹੈ ।

**ਸਰਬਤ੍ਰ ਰਮਣੰ,** ਸਾਰਿਆਂ ਵਿਚ ਜੋ ਕ੍ਰੀੜਾ ਕਰ ਰਿਹਾ ਹੈ, ਸਰਬਵਿਆਪਕ ।
[ਵੇਖੋ, ੧੯੮੫]

**ਅਘੜੁ,** ਅਣਘਟ ਮਨ, ਅਣਸੋਧਿਆ ਮਨ, ਮੂਰਖ ਮਨ, ਅਨਸਿੱਖਿਜਤ । ੧੯੮੭

**ਗੁਰਮੁਖਿ ਸਾਚੇ ਕਾ ਭਉ ਪਾਵੈ ॥**
**ਗੁਰਮੁਖਿ ਬਾਣੀ ਅਘੜੁ ਘੜਾਵੈ ॥ ... ॥ ੨੭ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੧

**ਭਾਵ :** ਗੁਰਮੁਖ (ਆਪਣੇ ਮਨ ਤੇ ਆਪਣੇ ਮਿਲਣ ਵਾਲਿਆਂ ਉਤੇ) ਸੱਚੇ (ਪਰਮੇਸ਼ਰ) ਦਾ ਭਉ ਪਾਉਂਦਾ ਹੈ । ਗੁਰਮੁਖ (ਅਪਣੀ) ਬਾਣੀ (ਨਾਮ ਉਪਦੇਸ਼) ਨਾਲ **ਅਨਸਿੱਖਿਜਤ** (ਜਗਜਾਸੂ) ਨੂੰ ਸੁਸਿੱਖਿਜਤ ਕਰ ਦੇਂਦਾ ਹੈ ।

**(ਪੰਜ ਗ੍ਰੰਥੀ ਸਟੀਕ)**

[**ਸੰਸ.** √ घट् ( √ **ਘਟ੍** ), ਚੇਸ਼ਟਾ ਕਰਨਾ ;
**ਪ੍ਰਾ.** घड (**ਘਡ**), ਬਨਾਉਣਾ ;
**ਪੰ.** ਘੜਨਾ, ਬਣਾਉਣਾ, ਸੋਧਣਾ, ਸੰਵਾਰਨਾ ।]

**ਅਘੜੁ,** ਅਘੜ । ੧੯੮੮

**ਅਬਲ ਬਲੁ ਤੋੜਿਆ ਅਚਲ ਚਲੁ ਥਪਿਆ**
**ਅਘੜੁ ਘੜਿਆ ਤਹਾ ਅਪਿਉ ਪੀਆ ॥ ੧ ॥**

ਮਾਰੂ ਜੈਦੇਉ–੧, ਸਫ਼ਾ ੧੧੦੬

**ਭਾਵ :** ਬਲ ਵਾਲੇ ਮਨ ਨੂੰ ਨਿਰਬਲ ਕਰ ਕੇ ਤੋੜਿਆ (ਵਸ ਕੀਤਾ), ਚਲਣੋਂ ਰੋਕ ਕੇ ਅਚਲਤਾ ਵਿਚ ਇਸਥਿਤ ਕੀਤਾ, **ਅਘੜ** ਨੂੰ ਘੜਿਆ ਤਦ ਅੰਮ੍ਰਿਤ ਪੀਤਾ ।
[ਵੇਖੋ, ੧੯੮੭]

**ਅਘਾ,** ਪਾਪ, ਦੋਸ਼ । ੧੯੮੯

**ਪਉੜੀ ॥**
**ਕੋਟਿ ਅਘਾ ਸਭਿ ਨਾਸ ਹੋਹਿ ਸਿਮਰਤ ਹਰਿ ਨਾਉ ॥**
**ਮਨ ਚਿੰਦੇ ਫਲ ਪਾਈਅਹਿ ਹਰਿ ਕੇ ਗੁਣ ਗਾਉ ॥...॥ ੫ ॥**

ਜੈਤ. (ਵਾਰ) ਮਹਲਾ ੫, ਸਫ਼ਾ ੭੦੭

**ਭਾਵ :** ਕਰੋੜਾਂ **ਪਾਪ** ਹਰੀ ਦਾ ਨਾਮ ਸਿਮਰਨ ਨਾਲ ਸਾਰੇ ਨਾਸ਼ ਹੋ ਜਾਂਦੇ ਹਨ । ਹਰੀ ਦੇ ਗੁਣ ਗਾਉਣ ਨਾਲ ਮਨ-ਇੱਛਤ ਫਲ ਪਾ ਲਈਦੇ ਹਨ ।

**ਮਨ ਚਿੰਦੇ,** ਮਨ ਦੇ ਚਿਤਵੇ ਹੋਏ, ਮਨ ਦੇ ਚਾਹੇ ਹੋਏ, ਮਨ-ਇੱਛਤ ।
[ਵੇਖੋ, ੧੯੭੧]

**ਅਘਾਇ,** ੧੯੯੦

**ਸੰਸ.** आघ्राण: (**ਆਘ੍ਰਾਣ:**), ਤ੍ਰਿਪਤ, ਸੰਤੁਸ਼ਟ (Wilson, p. 87); आघ्राणम् (**ਆਘ੍ਰਾਣਮ੍**), ਤ੍ਰਿਪਤੀ (ਸ਼ਬਦ ਕਲਪਦ੍ਰੁਮ, ਸਫ਼ਾ 166); आघ्रात (**ਆਘ੍ਰਾਤ**) ਸੁੰਘਿਆ ਹੋਇਆ ;
**ਸੰਸ.** √ घ्रा (√ **ਘ੍ਰਾ**), ਸੁੰਘਣਾ ;
**ਪ੍ਰਾ.** अग्घाण, अग्घाय, अग्घाइअ, ਸੁੰਘਿਆ ਹੋਇਆ, ਤ੍ਰਿਪਤ, ਸੰਤੁਸ਼ਟ ।

ਇਸ ਪਦ ਦੇ ਗੁਰਬਾਣੀ ਵਿਚ ਕਈ ਰੂਪ ਵਿਦਮਾਨ ਹਨ, ਜਿਹਾ ਕੁ :—

**ਅਘਈਹੈ,** (੧੯੯੦ — ੳ)
**ਅਘਾਇ,** (੧੯੯੦-ੳ — ੧੯੯੭)
**ਅਘਾਇਆ,** (੧੯੯੮)
**ਅਘਾਇਣ,** (੧੯੯੯)
**ਅਘਾਈਂ,** (੨੦੦੦)
**ਅਘਾਈ,** (੨੦੦੧ — ੦੨)
**ਅਘਾਏ,** (੨੦੦੩ — ੦੭)
**ਅਘਾਹੀ,** (੨੦੦੮ — ੦੯)
**ਅਘਾਣੇ,** (੨੦੧੦ — ੧੧)
**ਅਘਾਨਾ,** (੨੦੧੨)
**ਅਘਾਨਿਆ,** (੨੦੧੩)
**ਅਘਾਨੇ,** (੨੦੧੪ — ੧੫)
**ਅਘਾਵਹਿ,** (੨੦੧੫ — ੳ)
**ਅਘਾਵਣਿਆ,** (੨੦੧੬)
**ਅਘਾਵਨ,** (੨੦੧੭)
**ਅਘਾਵਨੁ,** (੨੦੧੮)
**ਅਘਾਵੈ,** (੨੦੧੯ — ੨੦)

**ਅਘਾਇ,** ਤ੍ਰਿਪਤ ਹੋਏ । ੧੯੯੦ (ੳ)

**ਧਾਵਤ ਰਹੇ ਏਕੁ ਇਕੁ ਬੂਝਿਆ**
**ਆਇ ਬਸੇ ਅਬ ਨਿਹਚਲੁ ਥਾਇ ॥**
**ਜਗਤੁ ਉਧਾਰਨ ਸੰਤ ਤੁਮਾਰੇ**
**ਦਰਸਨੁ ਪੇਖਤ ਰਹੇ ਅਘਾਇ ॥ ੨ ॥**

ਆਸਾ ਮਹਲਾ ੫-੯, ਸਫ਼ਾ ੩੭੩

**ਭਾਵ :** (ਮਨ ਦੀਆਂ) ਦੌੜਾਂ (ਹੁਣ) ਰਹਿ ਚੁੱਕੀਆਂ ਹਨ (ਹੁਣ) ਇਕੋ ਇਕ ਦੀ ਸਮਝ ਸੋਝੀ ਪੈ ਗਈ ਹੈ (ਹਾਂ) ਹੁਣ ਅਡੋਲਤਾ ਵਾਲੇ ਟਿਕਾਣੇ ਆ ਵੱਸੇ ਹਾਂ । (ਅੰਦਰੋਂ ਇਉਂ ਟਿਕੇ ਹੋਏ ਹਾਂ ਤੇ ਬਾਹਰੋਂ) ਤੁਹਾਡੇ ਸੰਤ (ਜੋ) ਜਗਤ ਦਾ ਉਧਾਰਨ ਵਾਲੇ ਹਨ (ਉਹਨਾਂ ਦੇ) ਦਰਸ਼ਨ ਵੇਖਦੇ (ਅਸੀਂ) **ਤ੍ਰਿਪਤ ਹੋਏ** ਰਹਿੰਦੇ ਹਾਂ ।

(**ਸੰਥਜਾ**, ਸਫ਼ਾ ੨੩੪੬)

[ਵੇਖੋ, ੧੯੯੦]

**ਅਘਾਇ,** ਤ੍ਰਿਪਤ । ੧੯੯੧

**ਪਉੜੀ ॥ ...**
**ਸਦਾ ਸਦਾ ਦਿਨੁ ਰੈਣਿ ਇਕੋ ਇਕੁ ਧਿਆਇ ॥**
**ਪੀਵਤਿ ਅੰਮ੍ਰਿਤ ਨਾਮੁ ਜਨ ਨਾਮੇ ਰਹੇ ਅਘਾਇ ॥ ੧੪ ॥**

ਗੂਜਰੀ (ਵਾਰ) ਮਹਲਾ ੫, ਸਫ਼ਾ ੫੨੨

**ਭਾਵ :** (ਵਾਹਿਗੁਰੂ ਦੇ ਭਗਤ) ਦਿਨੇ ਰਾਤ ਸਦਾ ਹੀ, ਇਕੋ ਇਕ (ਪ੍ਰਭੂ) ਨੂੰ ਅਰਾਧਦੇ ਹਨ । ਅੰਮ੍ਰਿਤ ਨਾਮ ਪੀਂਦੇ ਹਨ ਅਤੇ ਨਾਮ ਨਾਲ ਹੀ ਪੂਰੇ **ਤ੍ਰਿਪਤ** ਰਹਿੰਦੇ ਹਨ ।
[ਵੇਖੋ, ੧੯੯੦]

**ਅਘਾਇ,** ਤ੍ਰਿਪਤ । ੧੯੯੨

**ਤੋਟਿ ਨ ਆਵੈ ਨਿਖੁਟਿ ਨ ਜਾਇ ॥**
**ਖਾਇ ਖਰਚਿ ਮਨੁ ਰਹਿਆ ਅਘਾਇ ॥ ੨ ॥**

ਆਸਾ ਮਹਲਾ ੫-੧੮, ਸਫ਼ਾ ੩੭੫

**ਭਾਵ :** (ਜਿਸ ਦਾ ਵਿਹਾਰ ਕਰਦਿਆਂ) ਘਾਟਾ ਨਹੀਂ ਪੈਂਦਾ (ਜੋ ਖਰਚਦਿਆਂ) ਮੁੱਕਦਾ ਨਹੀਂ (ਤੇ ਜਿਸ ਨੂੰ ਆਪ) ਖਾਂਦਿਆਂ (ਤੇ ਹੋਰਨਾਂ ਨੂੰ ਦੇਣ ਵਿਚ) ਖਰਚਦਿਆਂ ਮਨ **ਤ੍ਰਿਪਤ** ਰਹਿੰਦਾ ਹੈ ।

(**ਸੰਥਜਾ**, ਸਫ਼ਾ ੨੩੬੦)

[ਵੇਖੋ, ੧੯੯੦]

**ਅਘਾਇ,** ਤ੍ਰਿਪਤ । ੧੯੯੩

**ਜਿਹਵਾ ਹਰਿ ਰਸਿ ਰਹੀ ਅਘਾਇ ॥**
**ਗੁਰਮੁਖਿ ਪੀਵੈ ਸਹਜਿ ਸਮਾਇ ॥ ੧ ॥**

ਸੂਹੀ ਮਹਲਾ ੪-੭, ਸਫ਼ਾ ੭੩੩

**ਭਾਵ :** ਜੀਭ ਹਰਿ ਰਸ ਨਾਲ **ਤ੍ਰਿਪਤ** ਰਹਿੰਦੀ ਹੈ । ਗੁਰਮੁਖ (ਜੋ ਹਰੀ ਨਾਮ ਦਾ ਰਸ) ਪੀਂਦਾ ਹੈ ਉਹ ਆਪਣੇ ਸਹਜ ਸਰੂਪ ਵਿਚ ਟਿਕ ਜਾਂਦਾ ਹੈ ।
[ਵੇਖੋ, ੧੯੯੦]

**ਅਘਾਇ,** ਰੱਜ ਆ ਗਿਆ ਹੈ । ੧੯੯੪

**ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ**
**ਡੋਲਨ ਤੇ ਅਬ ਚੂਕੇ ॥**
**ਅਖੁਟੁ ਖਜਾਨਾ ਸਤਿਗੁਰਿ ਦੀਆ**
**ਤੋਟਿ ਨਹੀ ਰੇ ਮੂਕੇ ॥ ੨ ॥**

ਗਉੜੀ (ਮਾਲਾ) ਮਹਲਾ ੫-੧੬੧, ਸਫ਼ਾ ੨੧੫

**ਵੇਖੋ, ਅਖੁਟੁ (੧੭੯੨)**

**ਤ੍ਰਿਪਤਿ ਅਘਾਇ,** ਪੂਰਨ ਰੂਪ ਵਿਚ ਤ੍ਰਿਪਤ ।
[ਵੇਖੋ, ੧੯੯੦]

**ਅਘਾਇ,** ਪੂਰਨ ਸੰਤੁਸ਼ਟ ਹਾਂ । ੧੯੯੫

**ਹਰਿ ਭਗਤਿ ਖਜਾਨਾ ਬਖਸਿਆ**
**ਗੁਰਿ ਨਾਨਕਿ ਕੀਆ ਪਸਾਉ ਜੀਉ ॥**
**ਮੈ ਬਹੁੜਿ ਨ ਤ੍ਰਿਸਨਾ ਭੁਖੜੀ**
**ਹਉ ਰਜਾ ਤ੍ਰਿਪਤਿ ਅਘਾਇ ਜੀਉ ॥ ... ॥ ੩ ॥**

ਸੂਹੀ (ਗੁਣਵੰਤੀ) ਮਹਲਾ ੫-੩, ਸਫ਼ਾ ੭੬੩

**ਭਾਵ :** ਗੁਰੂ ਨਾਨਕ ਨੇ ਮੇਰੇ ਉਪਰ ਕਿਰਪਾ ਕੀਤੀ ਹਰੀ ਦੀ ਭਗਤੀ ਦਾ ਖ਼ਜ਼ਾਨਾ ਬਖ਼ਸ਼ ਦਿਤਾ । ਮੈਂ ਇਤਨਾ ਰੱਜ ਕੇ ਤ੍ਰਿਪਤ ਹੋਇਆ ਹਾਂ **ਪੂਰਨ ਸੰਤੁਸ਼ਟ ਹਾਂ** ਮੈਨੂੰ ਹੁਣ ਕੋਈ ਭੁਖ ਤ੍ਰੇਹ ਨਹੀਂ ਲਗਦੀ ।
[ਵੇਖੋ, ੧੯੯੦]

**ਅਘਾਇ,** ਪੂਰਨ ਰੱਜ ਨੂੰ । ੧੯੯੬

**ਅੰਮ੍ਰਿਤੁ ਨਾਮੁ ਤੁਮਾਰਾ ਪਿਆਰੇ**
**ਸਾਧ ਸੰਗਿ ਰਸੁ ਪਾਇਆ ॥**
**ਤ੍ਰਿਪਤਿ ਅਘਾਇ ਸੇਈ ਜਨ ਪੂਰੇ**
**ਸੁਖ ਨਿਧਾਨੁ ਹਰਿ ਗਾਇਆ ॥ ੨ ॥**

ਆਸਾ ਮਹਲਾ ੫-੪੦, ਸਫ਼ਾ ੩੮੦

**ਭਾਵ :** ਹੇ ਪਿਆਰੇ ! ਤੁਹਾਡਾ ਨਾਮ ਅੰਮ੍ਰਿਤ (ਅਤੇ ਉਸ ਦਾ) ਰਸ (ਦਾਸਾਂ ਨੇ) ਸਾਧੂ ਦੇ ਸੰਗ ਵਿਚ ਪ੍ਰਾਪਤ ਕੀਤਾ ਹੈ ਅਤੇ ਸੁਖਾਂ ਦੇ ਖ਼ਜ਼ਾਨੇ ਹਰੀ (ਆਪ ਜੀ) ਦਾ ਕੀਰਤਨ ਕੀਤਾ ਹੈ (ਨਾਮ ਰਸ ਤੇ ਕੀਰਤਨ ਰਸ ਨਾਲ ਓਹ ਪੂਰਨ) ਤ੍ਰਿਪਤੀ ਤੇ ਪੂਰਨ ਰੱਜ ਨੂੰ ਪਹੁੰਚੇ ਹਨ (ਹਾਂ) ਓਹ ਪੂਰੇ ਪੁਰਖ ਹਨ ।

(ਸੰਥਜ਼ਾ, ਸਫ਼ਾ ੨੩੯੩)

**ਮਤਲਬ :** ਪੂਰੇ ਜਨ ਦੀ ਕਰਨੀ ਇਹ ਦਸੀ ਹੈ :—

੧. ਸਾਧੂ ਦਾ ਸੰਗ ।
੨. ਨਾਮ ਦੀ ਰਸ ਮਈ ਅਵਸਥਾ ਵਿਚ ਸਰਸ਼ਾਰ ਰਹਿਣਾ ।
੩. ਹਰੀ ਦੇ ਗੁਣ ਗਾਉਣਾ ।

**ਤ੍ਰਿਪਤਿ ਅਘਾਇ,** ਤ੍ਰਿਪਤੀ ਅਤੇ ਪੂਰਨ ਰੱਜ ਨੂੰ ।
[ਵੇਖੋ, ੧੯੯੦]

**ਅਘਾਇ,** ਨੱਕਾ ਨੱਕ ਰਜ ਗਈ । ੧੯੯੭

**ਸਲੋਕ ਮ: ੫ ॥**
**ਪਾਰਬ੍ਰਹਮਿ ਫੁਰਮਾਇਆ ਮੀਹੁ ਵੁਠਾ ਸਹਜਿ ਸੁਭਾਇ ॥**
**ਅੰਨੁ ਧੰਨੁ ਬਹੁਤੁ ਉਪਜਿਆ ਪ੍ਰਿਥਮੀ ਰਜੀ ਤਿਪਤਿ ਅਘਾਇ ॥**
**ਸਦਾ ਸਦਾ ਗੁਣ ਉਚਰੈ**
**ਦੁਖੁ ਦਾਲਦੁ ਗਇਆ ਬਿਲਾਇ ॥ ... ॥ ੧ ॥**

ਗਉੜੀ (ਵਾਰ) ਮਹਲਾ ੫–੧੬, ਸਫ਼ਾ ੩੨੧

**ਭਾਵ :** ਪਾਰਬ੍ਰਹਮ ਨੇ (ਮੇਘਾਂ ਨੂੰ) ਹੁਕਮ ਦਿਤਾ ਤਾਂ ਸਹਜ ਸੁਭਾਵ ਮੀਂਹ ਵਸ ਪਿਆ । (ਜਿਸ ਦੇ ਅਸਰ ਨਾਲ) ਪ੍ਰਿਥਵੀ ਰੱਜੀ ਤੇ ਰੱਜ ਕੇ ਤ੍ਰਿਪਤ ਹੋ ਗਈ ਤੇ **ਨੱਕਾ ਨੱਕ ਰਜ ਗਈ** (ਫੇਰ) ਅੰਨ ਬਹੁਤ ਪੈਦਾ ਹੋਇਆ (ਬਹੁਤੇ ਅੰਨ ਕਰਕੇ ਬਹੁਤਾ) ਧਨ ਪੈਦਾ ਹੋਇਆ । (ਹੁਣ ਚਾਹੀਦਾ ਹੈ ਕਿ ਜੀਵ) ਸਦਾ ਸਦਾ ਉਸ ਦੇ ਗੁਣ ਗਾਵੇ (ਕਿਉਂਕਿ) ਦੁਖ ਤੇ ਗ਼ਰੀਬੀ ਦੁਇ ਦੂਰ ਹੋ ਗਏ ਹਨ ।

(ਸੰਥਜ਼ਾ, ਸਫ਼ਾ ੧੯੦੭-੦੮)

**ਮਤਲਬ :** ਇਹ ਮੀਂਹ ਦਾ ਰੂਪਕ ਪਰਮਾਰਥ ਪਰ ਇਉਂ ਸੰਪ੍ਰਦਾਈ ਗਿਆਨੀ ਘਟਾਉਂਦੇ ਹਨ :—

ਵਾਹਿਗੁਰੂ ਨੇ ਹੁਕਮ ਦਿਤਾ, ਗੁਰੂ ਰੂਪ ਬੱਦਲ ਮਿਹਰਵਾਨ ਹੋ ਗਿਆ । ਨਾਮ ਬਾਣੀ ਦੀ ਬਖ਼ਸ਼ਸ਼ ਰੂਪੀ ਵਰਖਾ ਵਰ੍ਹਾਈ ।

ਹਿਰਦੇ ਰੂਪੀ ਖੇਤ ਵਿਚੋਂ ਸ਼ੁਭ ਗੁਣਾਂ ਦੀ ਖੇਤੀ ਉਪਜ ਪਈ। ਸ਼ੁਭ ਗੁਣਾਂ ਰੂਪੀ ਅੰਨ ਤੋਂ ਨਾਮ ਰਸ ਰੂਪੀ ਧਨ ਬਹੁਤ ਉਪਜਿਆ । ਨਾਮ ਰਸ ਨਾਲ ਸੰਸੇ ਬ੍ਰਿਤੀ ਰੱਜ ਗਈ । ਐਸੀ ਅਵਸਥਾ ਵਿਚ ਗੁਰਮੁਖ ਹਰੀ ਜਸ ਗਾਇਨ ਕਰਦੇ ਅਨੰਦ ਲੈਂਦੇ ਰਹਿੰਦੇ ਹਨ, ਉਨ੍ਹਾਂ ਦਾ ਦੁੱਖ ਅਤੇ ਆਲਸ ਤੋਂ ਉਪਜੀ ਨਿਰਧਨਤਾ ਤਾਂ ਨਸ ਗਈ ਹੁੰਦੀ ਹੈ ।
[ਵੇਖੋ, ੧੯੯੦]

**ਅਘਾਇਆ,** ਸੰਤੋਖ ਆ ਜਾਂਦਾ ਹੈ । ੧੯੯੮

**ਸਤਿਗੁਰੁ ਸੇਵਿ ਜਿਨਿ ਨਾਮੁ ਪਛਾਤਾ**
**ਸਫਲ ਜਨਮੁ ਜਗਿ ਆਇਆ ॥**
**ਹਰਿ ਰਸੁ ਚਾਖਿ ਸਦਾ ਮਨੁ ਤ੍ਰਿਪਤਿਆ**
**ਗੁਣ ਗਾਵੈ ਗੁਣੀ ਅਘਾਇਆ ॥ ... ॥ ੩ ॥**

ਸੋਰਠਿ ਮਹਲਾ ੩–੭, ਸਫ਼ਾ ੬੦੨

**ਭਾਵ :** ਸਤਿਗੁਰੂ ਨੂੰ ਸੇਂਵ ਕੇ ਜਿਨ੍ਹਾਂ ਨੇ ਨਾਮ ਨੂੰ ਪਛਾਣ ਲਿਆ, (ਉਨ੍ਹਾਂ ਦਾ) ਜਗਤ ਵਿਚ ਆਉਣਾ ਸਫਲ ਹੈ । ਹਰੀ ਰਸ ਚੱਖ ਕੇ (ਉਨ੍ਹਾਂ ਦਾ) ਮਨ ਸਦਾ ਤ੍ਰਿਪਤ ਰਹਿੰਦਾ ਹੈ ਅਤੇ ਹਰੀ ਦੇ ਗੁਣ ਗਾ ਕੇ ਉਨ੍ਹਾਂ ਨੂੰ **ਸੰਤੋਖ ਆ ਜਾਂਦਾ ਹੈ** ।

**ਗੁਣੀ,** ਗੁਣਾਂ ਵਾਲਾ, ਹਰੀ ।
[ਵੇਖੋ, ੧੯੯੦]

**ਅਘਾਇਣ,** ਰਜੇਵਾਂ । ੧੯੯੯

ਗਹਿ ਕੰਠਿ ਲਾਏ ਗੁਰਿ ਮਿਲਾਏ
ਗੋਵਿੰਦ ਜਪਤ ਅਘਾਇਣ ॥
ਬਿਨਵੰਤਿ ਨਾਨਕ ਸਿਮਰਿ ਸੁਆਮੀ
ਸਗਲ ਆਸ ਪੁਜਾਇਣ ॥ ੩ ॥

ਆਸਾ ਮਹਲਾ ੫–੧੨, ਸਫ਼ਾ ੪੬੦–੬੧

**ਭਾਵ :** (ਜਿਨ੍ਹਾਂ ਨੂੰ) ਗੁਰਾਂ ਨੇ ਮਿਲਾਇਆ, (ਹਰੀ ਨੇ ਓਨ੍ਹਾਂ ਨੂੰ) ਪਕੜ ਕੇ ਗਲੇ ਲਾ ਲਿਆ । (ਇਹ) ਸੰਪੂਰਨ **ਰਜੇਵਾਂ,** ਗੋਬਿੰਦ ਦਾ ਨਾਮ ਜਪਣ ਕਰਕੇ, ਉਨ੍ਹਾ ਨੂੰ ਮਿਲਿਆ ਹੈ । ਨਾਨਕ ਬਿਨੈ ਕਰਦਾ ਹੈ, ਤੁਸੀ ਵੀ ਪ੍ਰਭੂ ਨੂੰ ਸਿਮਰੋ, ਉਹ ਸਾਰੀਆਂ ਆਸਾਂ ਪੁਜਾਉਣ ਵਾਲਾ ਹੈ ।

[**ਸੰਸ.** आघ्राणं (**ਆਘ੍ਰਾਣੰ**), ਤ੍ਰਿਪਤਿ, ਵੇਖੋ, ੧੯੯੦]

**ਅਘਾਈ,** ਪੂਰੇ ਰੱਜ ਗਏ ਹਾਂ । ੨੦੦੦

ਸਦਾ ਚੇਰੇ ਗੋਵਿੰਦ ਗੋਸਾਈ ॥
ਤੁਮ੍ਰੀ ਕ੍ਰਿਪਾ ਤੇ ਤ੍ਰਿਪਤਿ ਅਘਾਈ ॥ ੧ ॥ ਰਹਾਉ ॥

ਆਸਾ ਮਹਲਾ ੫–੬੦, ਸਫ਼ਾ ੩੮੬

**ਭਾਵ :** ਹੇ ਗੋਵਿੰਦ ਗੁਸਾਈਂ ! ਹਮੇਸ਼ਾਂ (ਲਈ ਤੇਰੇ) ਨੌਕਰ ਹਾਂ । ਤੁਹਾਡੀ ਮਿਹਰ ਨਾਲ ਤ੍ਰਿਪਤ ਹੋ ਕੇ **ਪੂਰੇ ਰੱਜ ਗਏ ਹਾਂ** ।
[ਵੇਖੋ, ੧੯੯੦]

**ਅਘਾਈ,** ਅਘਾਈਂ, ਰੱਜ ਗਿਆ ਹਾਂ,
ਤ੍ਰਿਪਤ ਹੋ ਜਾਂਦਾ ਹਾਂ। ੨੦੦੧

**ਰੈਣਿ ਦਿਨਸੁ ਗੁਰਚਰਣ ਅਰਾਧੀ**
**ਦਇਆ ਕਰਹੁ ਮੇਰੇ ਸਾਈ ॥ ੩੦ ॥**
**ਨਾਨਕ ਕਾ ਜੀਉ ਪਿੰਡੁ ਗੁਰੂ ਹੈ**
**ਗੁਰ ਮਿਲਿ ਤ੍ਰਿਪਤਿ ਅਘਾਈ ॥ ੩੧ ॥**

ਸੂਹੀ ਮਹਲਾ ੪–੧, ਸਫ਼ਾ ੭੫੮

**ਭਾਵ :** ਮੇਰੇ ਸਾਈਆਂ ! ਮਿਹਰ ਕਰੋ, ਜੋ ਦਿਨੇ ਰਾਤ ਗੁਰਾਂ ਦੇ ਚਰਣਾਂ ਨੂੰ ਧਿਆਉਂਦਾ ਰਹਾਂ। ਨਾਨਕ ਦਾ ਜੀਅ ਅਤੇ ਸਰੀਰ ਗੁਰਾਂ ਦਾ ਹੈ, ਗੁਰਾਂ ਨੂੰ ਮਿਲ ਕੇ ਤ੍ਰਿਪਤੀ ਪਾਈ ਅਤੇ ਪੂਰੇ ਤੌਰ ਪਰ **ਰੱਜ ਗਿਆ ਹਾਂ।**

**ਜੀਉ ਪਿੰਡੁ ਗੁਰੂ ਹੈ,** ਪ੍ਰਾਣ ਅਤੇ ਸਰੀਰ ਗੁਰੂ ਦੀ ਬਖ਼ਸ਼ਸ਼ ਹੈ, ਸਾਰੀ ਜ਼ਿੰਦਗੀ ਗੁਰੂ ਦੇ ਆਧਾਰ ਉਤੇ ਚਲ ਰਹੀ ਹੈ । ਇਹ ਜੀਵਨ ਖੇਡ ਸੁਤੰਤਰ ਨਹੀਂ, ਪਰਮਾਤਮਾ ਦੇ ਆਸਰੇ ਹੈ।
[ਵੇਖੋ, ੧੯੯੦]

**ਅਘਾਈ,** ਰਜਿਆ ਹੋਇਆ,
ਰੱਜੇ ਰਹਿੰਦੇ ਹਨ। ੨੦੦੨

**ਠਾਕੁਰ ਸਿਉ ਜਾ ਕੀ ਬਨਿ ਆਈ ॥**
**ਭੋਜਨ ਪੂਰਨ ਰਹੇ ਅਘਾਈ ॥ ੧ ॥**

ਆਸਾ ਮਹਲਾ ੫–੭੯, ਸਫ਼ਾ ੩੯੦

**ਭਾਵ :** ਠਾਕੁਰ ਨਾਲ ਜਿਨ੍ਹਾਂ ਦੀ ਬਣ ਆਈ ਹੈ । ਉਹ (ਨਾਮ ਰੂਪੀ) ਪਰਿਪੂਰਣ ਭੋਜਨ ਨਾਲ **ਰੱਜੇ ਰਹਿੰਦੇ** ਹਨ।
[ਵੇਖੋ, ੧੯੯੦]

**ਅਘਾਏ,** ਰੱਜ ਗਏ। ੨੦੦੩

**ਦਇਆ ਧਾਰੀ ਤਿਨਿ ਸਿਰਜਨਹਾਰੇ ॥**
**ਜੀਅ ਜੰਤ ਸਗਲੇ ਪ੍ਰਤਿਪਾਰੇ ॥**
**ਮਿਹਰਵਾਨ ਕਿਰਪਾਲ ਦਇਆਲਾ**
**ਸਗਲੇ ਤ੍ਰਿਪਤਿ ਅਘਾਏ ਜੀਉ ॥ ੩ ॥**

ਮਾਝ ਮਹਲਾ ੫–੩੦, ਸਫ਼ਾ ੧੦੩

**ਭਾਵ :** ਉਸ ਸਿਰਜਨਹਾਰ ਨੇ ਮਿਹਰ ਕੀਤੀ, ਜੀਅ ਜੰਤ ਸਭਨਾਂ ਦੀ ਪ੍ਰਤਿਪਾਲਣਾ ਕੀਤੀ। (ਉਸ) ਮਿਹਰਵਾਨ ਕ੍ਰਿਪਾਲੂ ਦਇਆਲੂ (ਕਰਤਾਰ ਤੋਂ) ਸਭ ਤ੍ਰਿਪਤ ਹੋ ਕੇ **ਰੱਜ ਗਏ।**

**ਤ੍ਰਿਪਤਿ ਅਘਾਏ,** ਤ੍ਰਿਪਤ ਹੋ ਕੇ ਰੱਜ ਗਏ।
[ਵੇਖੋ, ੧੯੯੦]

**ਅਘਾਏ,** ਰੱਜ ਗਏ। ੨੦੦੪

**ਨਾਮ ਖਜਾਨਾ ਭਗਤੀ ਪਾਇਆ**
**ਮਨ ਤਨ ਤ੍ਰਿਪਤਿ ਅਘਾਏ ॥**
**ਨਾਨਕ ਹਰਿ ਜੀਉ ਤਾ ਕਉ ਦੇਵੈ**
**ਜਾ ਕਉ ਹੁਕਮੁ ਮਨਾਏ ॥ ੩ ॥**

ਗਉੜੀ ਮਹਲਾ ੫–੧੩੩, ਸਫ਼ਾ ੨੦੮

**ਭਾਵ :** ਨਾਮ ਖ਼ਜ਼ਾਨਾ ਜਿਨ੍ਹਾਂ ਭਗਤਾਂ ਨੇ ਪਾ ਲਿਆ ਉਹ ਮਨ ਅਤੇ ਤਨ ਕਰਕੇ ਤ੍ਰਿਪਤ ਹੋ ਕੇ **ਰੱਜ ਗਏ** ਹਨ। (ਇਹ ਨਾਮ ਖ਼ਜ਼ਾਨਾ) ਹਰੀ ਉਸ ਨੂੰ ਦੇਂਦਾ ਹੈ, ਜਿਸ ਨੂੰ ਆਪਣਾ ਹੁਕਮ ਮਨਾ ਲੈਂਦਾ ਹੈ।

**ਮਤਲਬ :** ਰਜ਼ਾ ਵਿਚ ਚਲਣ ਵਾਲੇ ਉਪਰ ਸੰਪੂਰਨ ਬਖ਼ਸ਼ਸ਼ ਹੁੰਦੀ ਹੈ।

**ਤ੍ਰਿਪਤਿ ਅਘਾਏ,** ਤ੍ਰਿਪਤ ਹੋ ਕੇ ਰੱਜ ਗਏ ।
[ਵੇਖੋ, ੧੯੯੦]

**ਅਘਾਏ,** ਰੱਜ ਗਏ। ੨੦੦੫

**ਤਉ ਭਾਣਾ ਤਾਂ ਤ੍ਰਿਪਤਿ ਅਘਾਏ ਰਾਮ ॥**
**ਮਨੁ ਥੀਆ ਠੰਢਾ ਸਭ ਤ੍ਰਿਸਨ ਬੁਝਾਏ ਰਾਮ ॥ ... ॥ ੩ ॥**

ਵਡ. (ਛੰਤ) ਮਹਲਾ ੫–੧, ਸਫ਼ਾ ੫੭੭

**ਭਾਵ :** ਤੈਨੂੰ ਚੰਗਾ ਲਗ ਗਿਆ, ਤਾਹੀਓਂ (ਤੂੰ ਨਾਮ ਦੀ ਬਖਸ਼ਸ਼ ਕੀਤੀ, ਜਿਸ ਨਾਲ) ਤ੍ਰਿਪਤ ਹੋ ਕੇ **ਰੱਜ ਗਏ** ਹਾਂ । ਮਨ ਸੀਤਲ ਹੋ ਗਿਆ ਹੈ, ਸਾਰੀ ਤ੍ਰਿਸ਼ਨਾ ਬੁੱਝ ਗਈ ਹੈ।

**ਤ੍ਰਿਪਤਿ ਅਘਾਏ,** ਤ੍ਰਿਪਤਿ ਹੋ ਕੇ ਰੱਜ ਗਏ ਹਾਂ।
[ਵੇਖੋ, ੧੯੯੦]

**ਅਘਾਏ,** ਰੱਜ ਕੇ। ੨੦੦੬

**ਨਾਮੁ ਨਿਧਾਨੁ ਸਤਗੁਰੂ ਦਿਖਾਲਿਆ**
**ਹਰਿ ਰਸੁ ਪੀਆ ਅਘਾਏ ॥ ੩ ॥**

ਸਿਰੀ. ਮਹਲਾ ੩–੪੧, ਸਫ਼ਾ ੨੯

**ਭਾਵ :** ਨਾਮ ਖ਼ਜ਼ਾਨਾ ਸਤਿਗੁਰਾਂ ਵਿਖਾਇਆ, (ਜਿਸ ਤੋਂ) ਹਰੀ ਰਸ **ਰੱਜ ਕੇ** ਪੀਤਾ ਹੈ ।
[ਵੇਖੋ, ੧੯੯੦]

**ਅਘਾਏ,** ਤ੍ਰਿਪਤ ਹੋਏ । ੨੦੦੭

**ਠਾਕੁਰਿ ਮਾਨੇ ਸੇ ਪਰਧਾਨੇ ਹਰਿ ਸੇਤੀ ਰੰਗਿ ਰਾਤੇ ॥**
**ਹਰਿ ਰਸਹਿ ਅਘਾਏ ਸਹਜਿ ਸਮਾਏ**
**ਘਟਿ ਘਟਿ ਰਮਈਆ ਜਾਤੇ ॥ ... ॥ ੨ ॥**

ਵਡ. (ਛੰਤ) ਮਹਲਾ ੫–੨, ਸਫ਼ਾ ੫੭੭

**ਭਾਵ :** ਓਹ ਮੁਖੀਏ ਹੋਏ ਹਨ ਜੋ ਠਾਕੁਰ ਨੇ ਮਾਨੇ (= ਪਰਵਾਣ) ਕੀਤੇ ਹਨ ; (ਓਹ) ਹਰੀ ਦੇ ਨਾਲ ਪ੍ਰੇਮ ਦੁਆਰਾ ਰੱਤੇ ਰਹਿੰਦੇ ਹਨ । ਓਹ ਹਰੀ ਰਸ ਵਿਚ **ਤ੍ਰਿਪਤ ਹੋਏ** ਸਹਜ ਵਿਚ ਸਮਾਏ ਹੋਏ ਹਿਰਦੇ ਹਿਰਦੇ ਵਿਚ ਵਾਹਿਗੁਰੂ ਨੂੰ ਜਾਣਨਹਾਰ ਹੋਏ ਹਨ ।

(**ਸੰਥਜਾ**, ਸਫ਼ਾ ੩੫੨੮)

[ਵੇਖੋ, ੧੯੯੦]

**ਅਘਾਹੀ,** ਰੱਜੇ ਰਹਿੰਦੇ ਹਨ । ੨੦੦੮

**ਹਰਿ ਗੁਣ ਗਾਵਹਿ ਤ੍ਰਿਪਤਿ ਅਘਾਹੀ ॥ ... ॥ ੪ ॥**

ਸੂਹੀ (ਛੰਤ) ਮਹਲਾ ੩–੧, ਸਫ਼ਾ ੭੬੮

**ਭਾਵ :** ਜੋ ਹਰੀ ਦੇ ਗੁਣ ਗਾਉਂਦੇ ਹਨ, (ਉਹ) ਤ੍ਰਿਪਤ ਹੋ ਕੇ **ਰੱਜੇ ਰਹਿੰਦੇ ਹਨ** ।

**ਤ੍ਰਿਪਤਿ ਅਘਾਹੀ,** ਤ੍ਰਿਪਤ ਹੋ ਕੇ ਰੱਜੇ ਰਹਿੰਦੇ ਹਨ ।
[ਵੇਖੋ, ੧੯੯੦]

**ਅਘਾਹੀ,** ਰੱਜ ਗਏ । ੨੦੦੯

**ਪਉੜੀ ॥ ਸਤਿਗੁਰੁ ਜਿਨੀ ਧਿਆਇਆ ਸੇ ਕੜਿ ਨ ਸਵਾਹੀ ॥**
**ਸਤਿਗੁਰੁ ਜਿਨੀ ਧਿਆਇਆ ਸੇ ਤ੍ਰਿਪਤਿ ਅਘਾਹੀ ॥...॥੧੪॥**

ਸਿਰੀ. (ਵਾਰ) ਮਹਲਾ ੪, ਸਫ਼ਾ ੮੮

**ਭਾਵ :** ਸਤਿਗੁਰਾਂ ਨੂੰ (ਜਿਨ੍ਹਾਂ ਨੇ) ਧਿਆਇਆ ਹੈ, ਉਹ ਕੁੜ੍ਹਦੇ ਨਹੀਂ ਸੌਂਦੇ । ਸਤਿਗੁਰਾਂ ਨੂੰ (ਜਿਨ੍ਹਾਂ ਨੇ) ਅਰਾਧਿਆ ਹੈ ਉਹ ਤ੍ਰਿਪਤ ਹੋ ਕੇ **ਰੱਜ ਗਏ** ਹਨ ।

**ਤ੍ਰਿਪਤਿ ਅਘਾਹੀ,** ਤ੍ਰਿਪਤ ਹੋ ਕੇ ਰੱਜ ਗਏ ।
[ਵੇਖੋ, ੧੯੯੦]

**ਅਘਾਣੇ,** ਤ੍ਰਿਪਤ ਹੋ ਜਾਂਦੇ ਹਨ, ਰੱਜ ਗਏ ਹਨ । ੨੦੧੦

**ਛੰਤੁ ॥**
**ਤਿਨ ਘੋਲੀਐ ਵੰਞਾਂ ਜਿਨ ਮੇਰਾ ਹਰਿ ਪ੍ਰਭੁ ਡੀਠਾ ਰਾਮ ॥**
**ਜਨ ਚਾਖਿ ਅਘਾਣੇ ਹਰਿ ਹਰਿ**
**ਅੰਮ੍ਰਿਤੁ ਮੀਠਾ ਰਾਮ ॥ ... ॥ ੩ ॥**

ਵਡ. (ਛੰਤੁ) ਮਹਲਾ ੫–੨, ਸਫ਼ਾ ੫੭੭

**ਭਾਵ :** ਤਿਨ੍ਹਾਂ ਤੋਂ ਮੈਂ ਕੁਰਬਾਣ ਜਾਵਾਂ, ਜਿਨ੍ਹਾਂ ਮੇਰਾ ਹਰੀ ਪ੍ਰਭੂ ਵੇਖਿਆ ਹੈ । (ਉਹ) ਜਨ ਹਰਿ ਹਰਿ (ਨਾਮ) ਅੰਮ੍ਰਿਤ, (ਜੋ ਅਤਿ) ਮਿੱਠਾ ਹੈ, ਚੱਖ ਕੇ ਪੂਰੇ **ਰੱਜ ਗਏ ਹਨ** ।
[ਵੇਖੋ, ੧੯੯੦]

**ਅਘਾਣੇ,** ਰੱਜ ਜਾਈਏ । ੨੦੧੧

**ਤਿਨ ਕੈ ਸੰਗਿ ਮਲੁ ਉਤਰੈ ਮੇਰੀ ਜਿੰਦੁੜੀਏ**
**ਰੰਗਿ ਰਾਤੇ ਨਦਰਿ ਨੀਸਾਣੇ ਰਾਮ ॥**
**ਨਾਨਕ ਕੀ ਪ੍ਰਭ ਬੇਨਤੀ ਮੇਰੀ ਜਿੰਦੁੜੀਏ**
**ਮਿਲਿ ਸਾਧੂ ਸੰਗਿ ਅਘਾਣੇ ਰਾਮ ॥ ੨ ॥**

ਬਿਹਾਗ. (ਛੰਤ) ਮਹਲਾ ੪–੬, ਸਫ਼ਾ ੫੪੧

**ਭਾਵ :** ਜੋ (ਪ੍ਰਭੂ ਦੇ) ਪ੍ਰੇਮ ਵਿਚ ਰਤੇ ਹੋਏ ਹਨ, ਉਹ ਪ੍ਰਭੂ ਦੀ ਮਿਹਰ-ਦ੍ਰਿਸ਼ਟੀ ਨਾਲ ਨਿਸ਼ਾਨੇ ਹੋਏ ਹਨ, ਉਨ੍ਹਾਂ ਦੇ ਸਾਥ ਵਿਚ ਮੈਲ ਲਥਦੀ ਹੈ, ਸੁਣ ਹੇ ਮੇਰੀ ਜਿੰਦ ! ਹੇ ਪ੍ਰਭੂ ! ਨਾਨਕ ਦੀ ਇਹੋ ਬੇਨਤੀ ਹੈ (ਕਿ ਇਹੋ ਜਿਹੇ) ਸਾਧੂ ਨੂੰ ਮਿਲ ਕੇ ਉਸ ਦੇ ਸੰਗ ਵਿਚ ਰਹਿ ਕੇ ਅਸੀ ਪੂਰੇ **ਰੱਜ ਜਾਈਏ** ।

**ਨੀਸਾਣੇ,** ਜਿਨ੍ਹਾਂ ਉਪਰ ਪ੍ਰਵਾਨਗੀ ਦਾ ਨਿਸ਼ਾਨ ਪਇਆ ਹੈ, ਪੂਰੀ ਤਰ੍ਹਾਂ ਕਬੂਲ ਹੋਏ ਹੋਏ ।
[ਵੇਖੋ, ੧੯੯੦]

**ਅਘਾਨਾ,** ਭਰਿਆ, ਤ੍ਰਿਪਤ ਹੋਇਆ, ਰਜਿਆ ਹੈ । ੨੦੧੨

**ਬਹੁਤੁ ਦਰਬੁ ਕਰਿ ਮਨੁ ਨ ਅਘਾਨਾ ॥**
**ਅਨਿਕ ਰੂਪ ਦੇਖਿ ਨਹ ਪਤੀਆਨਾ ॥ ... ॥ ੧ ॥**

ਗਉੜੀ (ਗੁਆ.) ਮਹਲਾ ੫–੮੦, ਸਫ਼ਾ ੧੭੯

**ਭਾਵ :** (ਆਦਮੀ ਦਾ) ਮਨ ਨਾ ਤਾਂ ਬਹੁਤੀ ਮਾਇਆ ਇਕੱਤ੍ਰ ਕਰਕੇ **ਰੱਜਿਆ ਹੈ** ਨਾ ਅਨੇਕਾਂ ਰੂਪ ਵਖ ਕੇ ਪਤੀਜਿਆ ਹੈ ।

**ਮਤਲਬ :** ਮਨੁੱਖ ਦੇ ਅੰਦਰ ਭੁੱਖ ਹੈ, ਜੋ ਭਰਦੀ ਨਹੀਂ । ਉਹ ਕੋਸ਼ਿਸ਼ ਕਰਦਾ ਹੈ ਕਿ ਕਿਸੇ ਤਰ੍ਹਾਂ ਰੱਜ ਆਵੇ । ਉਸ ਦੇ ਯਤਨ ਦਾ ਵਸੀਲਾ ਲੋਭ ਅਤੇ ਕਾਮ ਚੇਸ਼ਟਾ ਦੀ ਤ੍ਰਿਪਤੀ ਹੈ, ਪਰ ਇਹ ਨਿਸਫਲ ਜਾਂਦਾ ਹੈ, ਉਹ ਭੁੱਖੇ ਦਾ ਭੁੱਖਾ ਰਹਿ ਜਾਂਦਾ ਹੈ ।
[ਵੇਖੋ, ੧੯੯੦]

**ਅਘਾਨਿਆ,** ਰੱਜ ਗਿਆ, ਤ੍ਰਿਪਤ ਹੋ ਗਿਆ । ੨੦੧੩

**ਹਰਿਨਾਮੁ ਸਿਮਰਤ ਮਿਟੇ ਕਿਲਬਿਖ**
**ਬੁਝੀ ਤਪਤਿ ਅਘਾਨਿਆ ॥**
**ਗਹਿ ਭੁਜਾ ਲੀਨੇ ਦਇਆ ਕੀਨੇ**
**ਆਪਨੇ ਕਰਿ ਮਾਨਿਆ ॥ ... ॥ ੪ ॥**

ਜੈਤ. (ਛੰਤ) ਮਹਲਾ ੫–੨, ਸਫ਼ਾ ੭੦੫

**ਭਾਵ :** ਹਰੀ ਦਾ ਨਾਮ ਸਿਮਰਦਿਆਂ ਪਾਪ ਮਿਟ ਗਏ, ਤਪਸ਼ ਦੂਰ ਹੋ ਗਈ ਅਤੇ (ਮਨ) **ਰੱਜ ਗਿਆ।** (ਗੁਰਾਂ ਨੇ) ਬਾਂਹ ਤੋਂ ਫੜ ਲਿਆ ਅਤੇ ਦਇਆ ਕਰਕੇ ਸਾਨੂੰ ਆਪਣਾ ਬਣਾ ਲਿਆ।

**ਕਿਲਬਿਖ,** ਪਾਪ।

[ਵੇਖੋ, ੧੯੯੦]

**ਅਘਾਨੇ,** ਪੂਰੀ ਤਰ੍ਹਾਂ ਰੱਜ ਗਏ। ੨੦੧੪

**ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ**
**ਧਿਆਨੁ ਮਾਨੁ ਮਨ ਏਕ ਮਏ ॥**
**ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ**
**ਤ੍ਰਿਪਤਿ ਅਘਾਨੇ ਮੁਕਤਿ ਭਏ ॥ ੩ ॥**

ਆਸਾ ਧੰਨਾ–੧, ਸਫ਼ਾ ੪੮੭

**ਭਾਵ :** ਧੰਨਾ ਭਗਤ ਜੀ ਨੇ ਨਿਜ ਆਤਮ ਲਖਤਾ ਦਾ ਹਾਲ ਇਉਂ ਦਸਿਆ ਹੈ :— ਗੁਰਾਂ ਨੇ (ਨਾਮ) ਧਨ ਦੇ ਕੇ ਗਿਆਨ ਵਿਚ ਪ੍ਰਵੇਸ਼ ਕਰਾ ਦਿਤਾ। ਧਿਆਨ, ਮਾਨ ਅਤੇ ਮਨ ਇਕਮਿਕ ਹੋ ਗਏ। ਪ੍ਰੇਮਾਭਗਤੀ ਧਾਰਨ ਨਾਲ (ਆਤਮ) ਸੁਖ ਜਾਣਿਆ ਹੈ, ਜਿਸ ਨਾਲ ਤ੍ਰਿਪਤ ਹੋ ਕੇ **ਪੂਰੀ ਤਰ੍ਹਾਂ ਰੱਜ ਗਏ** ਅਤੇ ਮੁਕਤ ਹੋ ਗਏ ਹਾਂ।

**ਧਿਆਨੁ,** ਧਿਆਨ ਦਾ ਸਾਧਨ।
**ਮਾਨੁ,** ਮਨੌਤ, ਜਿਸ ਦਾ ਧਿਆਨ ਧਾਰਿਆ, ਧਜ਼ੇਯ, ਹਰੀ।
**ਮਨ,** ਧਿਆਨ ਧਾਰਨ ਵਾਲਾ ਮਨ।

[ਵੇਖੋ, ੧੯੯੦]

**ਅਘਾਨੇ,** ਰੱਜ ਗਏ ਹਾਂ। ੨੦੧੫

**ਬੁਝਿ ਗਈ ਤ੍ਰਿਸਨਾ ਹਰਿ ਜਸਹਿ ਅਘਾਨੇ ॥**
**ਜਪਿ ਜਪਿ ਜੀਵਾ ਸਾਰਿਗ ਪਾਨੇ ॥ ੧ ॥**

ਆਸਾ ਮਹਲਾ ੫–੯੨, ਸਫ਼ਾ ੩੯੩

**ਭਾਵ :** ਤ੍ਰਿਸ਼ਨਾ (ਸਾਰੀ) ਬੁੱਝ ਗਈ। ਹਰੀ ਦੇ ਜਸ ਨਾਲ ਸੰਪੂਰਨ ਰੂਪ ਵਿਚ **ਰੱਜ ਗਏ ਹਾਂ।** ਵਾਹਿਗੁਰੂ ਨੂੰ ਯਾਦ ਕਰ ਕਰ ਕੇ (ਮੈਂ) ਜੀ ਰਿਹਾ ਹਾਂ।

[ਵੇਖੋ, ੧੯੯੦]

**ਅਘਾਵਹਿ,** ਰੱਜੇ ਰਹਿਣ। ੨੦੧੫ (ੳ)

**ਆਠ ਪਹਰ ਰਸਨਾ ਗੁਨ ਗਾਵੈ**
**ਜਸੁ ਪੂਰਿ ਅਘਾਵਹਿ ਸਮਰਥ ਕਾਨ ॥**
**ਤੇਰੀ ਸਰਣਿ ਜੀਅਨ ਕੇ ਦਾਤੇ**
**ਸਦਾ ਸਦਾ ਨਾਨਕ ਕੁਰਬਾਨ ॥ ੨ ॥**

ਟੋਡੀ ਮਹਲਾ ੫–੨੨, ਸਫ਼ਾ ੭੧੬

**ਭਾਵ :** ਹੇ ਪ੍ਰਭੂ! (ਮਿਹਰ ਕਰੋ) ਇਹ ਰਸਨਾ ਅੱਠੇ ਪਹਿਰ ਆਪ ਦੇ ਗੁਣ ਗਾਇਨ ਕਰੇ। ਹੇ ਸਮਰਥ! ਮੇਰੇ ਕੰਨ ਤੇਰਾ ਜਸ (ਸੁਣ ਕੇ) ਪੂਰੀ ਤਰ੍ਹਾਂ **ਰੱਜੇ ਰਹਿਣ।** ਹੇ ਜੀਆਂ ਦੇ ਦਾਤੇ! ਮੈਂ ਤੇਰੀ ਸਰਨੀ ਪਿਆ ਹਾਂ ਅਤੇ ਤੇਰੇ ਤੋਂ ਵਾਰ ਵਾਰ ਕੁਰਬਾਨ ਜਾਂਦਾ ਹਾਂ।

[ਵੇਖੋ, ੧੯੯੦]

**ਅਘਾਵਣਿਆ,** ਰੱਜ ਗਏ, ਸੰਤੁਸ਼ਟ ਹੋ ਗਏ। ੨੦੧੬

**ਸਾਚਾ ਸਾਹਿਬੁ ਗੁਰਮੁਖਿ ਜਾਪੈ ॥**
**ਪੂਰੇ ਗੁਰ ਕੈ ਸਬਦਿ ਸਿਞਾਪੈ ॥**
**ਜਿਨ ਪੀਆ ਸੇਈ ਤ੍ਰਿਪਤਾਸੇ**
**ਸਚੇ ਸਚਿ ਅਘਾਵਣਿਆ ॥ ੪ ॥**

ਮਾਝ (ਅਸਟ.) ਮਹਲਾ ੫–੩੫, ਸਫ਼ਾ ੧੩੦

**ਭਾਵ :** ਸੱਚਾ ਸਾਹਿਬ ਗੁਰੂ ਦੁਆਰਾ ਅਨੁਭਵ ਹੁੰਦਾ **ਹੈ।** **ਪੂਰੇ** ਗੁਰਾਂ ਦੇ ਸ਼ਬਦ ਦੁਆਰਾ (ਉਸ ਮਾਲਕ ਦੀ) ਸਿੰਞਾਣ ਆਉਂਦੀ ਹੈ। (ਨਾਮ ਅੰਮ੍ਰਿਤ) ਜਿਨ੍ਹਾਂ ਨੇ ਪੀਤਾ ਹੈ, ਉਹੋ ਤ੍ਰਿਪਤ ਹੋਏ ਹਨ। ਸੱਚੇ ਦੇ ਸੱਚ ਸਰੂਪ ਵਿਚ ਮਿਲ ਕੇ ਉਹ **ਪੂਰੇ ਰੱਜ ਗਏ** ਹਨ।

[ਵੇਖੋ, ੧੯੯੦]

**ਅਘਾਵਨ,** ਤ੍ਰਿਪਤੀ ਦੇਣ, ਸੰਤੁਸ਼ਟ ਕਰਨ। ੨੦੧੭

**ਅੰਮ੍ਰਿਤ ਨਾਮੁ ਪ੍ਰਿਅ ਪ੍ਰੀਤਿ ਮਨੋਹਰ**
**ਇਹੈ ਅਘਾਵਨ ਪਾਂਨ ਕਉ ॥ ... ॥ ੧ ॥**

ਸਾਰਗ ਮਹਲਾ ੫–੨੦, ਸਫ਼ਾ ੧੨੦੮

**ਭਾਵ :** ਪਿਆਰੇ ਪ੍ਰੀਤਮ ਮਨੋਹਰ ਦਾ ਜੋ ਅੰਮ੍ਰਿਤ ਨਾਮ **ਹੈ, ਉਹ** ਪੀਣਾ **ਤ੍ਰਿਪਤੀ ਦੇਣ** ਵਾਸਤੇ ਹੈ।

**ਪਾਂਨ,** ਪੀਣਾ।

[ਵੇਖੋ, ੧੯੯੦]

**ਅਘਾਵਨੁ,** ਪੂਰਾ ਰੱਜ ਗਿਆ ਹੈ। ੨੦੧੮

**ਠਾਕੁਰ ਨਾਮੁ ਕੀਓ ਉਨਿ ਵਰਤਨਿ ॥**
**ਤ੍ਰਿਪਤਿ ਅਘਾਵਨੁ ਹਰਿ ਕੈ ਦਰਸਨਿ ॥ ੧ ॥**

ਗਉੜੀ (ਗੁਆ.) ਮਹਲਾ ੫–੮੬, ਸਫ਼ਾ ੧੮੧

**ਭਾਵ :** ਠਾਕੁਰ ਦੇ ਨਾਮ ਨੂੰ ਉਸ ਆਪਣੀ (ਹਰ ਵੇਲੇ ਦੀ) ਵਰਤੋਂ ਬਣਾ ਲਈ ਹੈ। (ਨਾਮ ਜੋ ਸਾਈਂ ਦੀ ਹਜ਼ੂਰੀ ਪ੍ਰਤੀਤ ਕਰ ਰਿਹਾ ਹੈ, ਇਹੋ) ਹਰੀ ਦੇ ਦਰਸ਼ਨ (ਹਨ, ਜਿਨ੍ਹਾਂ) ਨਾਲ ਉਹ ਤ੍ਰਿਪਤ ਹੋ ਕੇ **ਪੂਰਾ ਰੱਜ ਗਿਆ ਹੈ।**

**ਵਰਤਨਿ,** ਵਰਤੋਂ।

[ਵੇਖੋ, ੧੯੯੦]

**ਅਘਾਵੈ,** ਰੱਜ ਜਾਂਦੇ ਹਨ, ਤ੍ਰਿਪਤ ਹੋ ਜਾਂਦੇ ਹਨ । ੨੦੧੯

**ਪਉੜੀ ॥ ...**
**ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ ॥**
**ਤਿਉ ਸੰਤ ਜਨਾ ਹਰਿ ਪ੍ਰੀਤਿ ਹੈ**
**ਦੇਖਿ ਦਰਸੁ ਅਘਾਵੈ ॥ ੧੨ ॥**

ਜੈਤ. (ਵਾਰ) ਮਹਲਾ ੫, ਸਫ਼ਾ ੭੦੮

**ਭਾਵ :** ਭਉਰਾ ਫੁੱਲਾਂ ਦੀ ਖ਼ੁਸ਼ਬੋ ਦਾ ਲੋਭੀ ਹੁੰਦਾ ਹੈ । (ਕੌਲ ਫੁੱਲ ਨੂੰ) ਮਿਲ ਕੇ ਆਪ ਬੰਨ੍ਹਿਆਂ ਜਾਂਦਾ ਹੈ, ਇਸ ਤਰ੍ਹਾਂ ਸੰਤ ਜਨਾਂ ਦੀ ਹਰੀ ਨਾਲ ਪ੍ਰੀਤੀ ਹੈ, ਉਹ ਦਰਸ਼ਨ ਦੇਖ ਕੇ **ਰੱਜ ਜਾਂਦੇ ਹਨ** (ਦਰਸ਼ਨ ਵਿਚ ਮਗਨ ਹੋ ਜਾਂਦੇ ਹਨ) ।
[ਵੇਖੋ, ੧੯੯੦]

**ਅਘਾਵੈ,** ਪੂਰਾ ਰਜਾਉਂਦਾ ਹੈ । ੨੦੨੦

**ਬਿਨੁ ਹਰਿ ਨਾਮ ਅਵਰੁ ਸਭੁ ਥੋਰਾ ॥**
**ਤ੍ਰਿਪਤਿ ਅਘਾਵੈ ਹਰਿ ਦਰਸਨਿ ਮਨੁ ਮੋਰਾ ॥ ੧ ॥ ਰਹਾਉ ॥**

ਆਸਾ ਮਹਲਾ ੫–੨੩, ਸਫ਼ਾ ੩੭੬

**ਭਾਵ :** ਹਰੀ ਨਾਮ ਤੋਂ ਬਿਨਾਂ ਹੋਰ ਸਭ ਤੁੱਛ ਹੈ । (ਨਾਮ) ਹਰੀ ਦਾ ਦਰਸ਼ਨ (ਕਰਾਉਂਦਾ ਹੈ, ਜੋ ਕਿ) ਮੇਰੇ ਮਨ ਨੂੰ ਤ੍ਰਿਪਤਾ ਕੇ **ਪੂਰਾ ਰਜਾਉਂਦਾ ਹੈ** ।
[ਵੇਖੋ, ੧੯੯੦]

**ਅਘੁਲੀਐ,** ਇਸ਼ਨਾਨ ਕਰਾਂ । ੨੦੨੧

**ਧੁਰਿ ਆਪੇ ਜਿਨਾ ਨੋ ਬਖਸਿਓਨੁ**
**ਭਾਈ ਸਬਦੇ ਲਇਅਨੁ ਮਿਲਾਇ ॥**
**ਧੂੜਿ ਤਿਨਾ ਕੀ ਅਘੁਲੀਐ ਭਾਈ**
**ਸਤ ਸੰਗਤਿ ਮੇਲਿ ਮਿਲਾਇ ॥ ੩ ॥**

ਬਸੰਤੁ (ਹਿੰਡੋਲ) ਮਹਲਾ ੩–੩੦, ਸਫ਼ਾ ੧੧੭੭

**ਭਾਵ :** ਧੁਰ ਤੋਂ ਜਿਨ੍ਹਾਂ ਨੂੰ (ਵਾਹਿਗੁਰੂ ਨੇ) ਆਪ ਬਖਸ਼ਿਆ ਹੈ, ਉਨ੍ਹਾਂ ਨੂੰ ਸ਼ਬਦ ਦੁਆਰਾ ਮਿਲਾ ਲਿਆ ਹੈ । (ਮੇਰੇ ਉਤੇ ਮਿਹਰ ਹੋਵੇ ਕਿ ਮੈਂ) ਉਨ੍ਹਾਂ (ਧੁਰ ਦੇ ਬਖਸ਼ਿਆਂ) ਦੀ ਧੂੜੀ ਵਿਚ **ਇਸ਼ਨਾਨ ਕਰਾਂ**, (ਉਨ੍ਹਾਂ ਦੇ) ਸਤਿਸੰਗ ਦੇ ਮੇਲ ਵਿਚ (ਮੈਨੂੰ ਵੀ) ਮਿਲਾ ਲਿਆ ਜਾਵੇ ।

[ਮਰਾ. ਅੰਘੂਲ (**ਅੰਘੁਲ**); ਅੰਗ (**ਅੰਗ**), ਸਰੀਰ; ਹੋਲਣੇਂ (**ਹੋਲਣੇਂ**), ਧੋਣਾ; ਅੰਗ + **ਹੋਲਣੇ**, ਅੰਗਾਂ ਨੂੰ ਧੋਣਾ, ਪਿੰਡਾ ਧੋਣਾ; **ਪੰ.** ਹੰਗੁਾਲ; **ਦ੍ਰਾਵੜ ਭਾਸ਼ਾ, ਕੋਂਕਣ,** ਹੋਲਣੇ, ਧੋਣਾ । ਪੰਜਾਬੀ ਦਾ 'ਹੰਗਾਲ' ਵੀ ਅੰਗ-ਹੋਲਣੇ ਦੇ ਨਜ਼ਦੀਕ ਹੈ । **ਸੰਪ੍ਰਦਾਈ ਅਘੁਲੀਐ,** ਛੁਟੀਦਾ ਹੈ ।]

**ਅਘੁਲੀਐ,** ਇਸ਼ਨਾਨ ਕਰਾਂ । ੨੦੨੨

**ਅਮਰ ਅਜਾਚੀ ਹਰਿ ਮਿਲੇ ਤਿਨ ਕੈ ਹਉ ਬਲਿ ਜਾਉ ॥**
**ਤਿਨ ਕੀ ਧੂੜਿ ਅਘੁਲੀਐ**
**ਸੰਗਤਿ ਮੇਲਿ ਮਿਲਾਉ ॥ ... ॥ ੩੧ ॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੩

**ਭਾਵ :** (ਜਿਨ੍ਹਾਂ) ਅਜਾਚੀਆਂ ਨੂੰ ਅਮਰ ਹਰੀ ਮਿਲਦਾ ਹੈ, ਉਨ੍ਹਾਂ ਤੋਂ ਮੈਂ ਕੁਰਬਾਨ ਜਾਵਾਂ । ਉਨ੍ਹਾਂ ਦੀ ਧੂੜੀ ਵਿਚ ਮੈਂ **ਇਸ਼ਨਾਨ ਕਰਾਂ** ! (ਉਨ੍ਹਾਂ ਦੀ) ਸੰਗਤ ਦੇ ਮੇਲ ਵਿਚ (ਹੇ ਹਰੀ !) ਮੈਨੂੰ ਮਿਲਾਵੋ ।
**ਅਜਾਚੀ,** ਜੋ ਯਾਚਨਾ ਨਹੀਂ ਕਰਦੇ, ਨਿਸ਼ਕਾਮ ਭਗਤ ।
[ਵੇਖੋ, ੨੦੨੧]

**ਅਘੁਲੈ,** ਇਸ਼ਨਾਨ ਕਰਦਾ ਹੈ, ਪਵਿੱਤ੍ਰ ਹੁੰਦਾ ਹੈ । ੨੦੨੩

**ਨਾਨਕ ਸਚਿ ਨਾਮਿ ਨਿਸਤਾਰਾ**
**ਕੋ ਗੁਰਪਰਸਾਦਿ ਅਘੁਲੈ ॥ ੮ ॥**

ਪ੍ਰਭਾਤੀ (ਅਸਟ.) ਮਹਲਾ ੧–੪, ਸਫ਼ਾ ੧੩੪੪

**ਭਾਵ :** ਨਾਨਕ ! ਸਚੇ (ਪਰਮਾਤਮਾ) ਵਿਚ (ਅਤੇ ਉਸਦੇ) ਨਾਮ ਵਿਚ (ਇਸ਼ਨਾਨ ਕਰਨ ਨਾਲ) ਮੁਕਤੀ (ਮਿਲਦੀ ਹੈ ਅਤੇ) ਕੋਈ (ਵਿਰਲਾ ਹੀ) ਗੁਰੂ ਦੀ ਕ੍ਰਿਪਾ ਦੁਆਰਾ (ਨਾਮ ਰੂਪ ਜਲ ਵਿਚ) **ਇਸ਼ਨਾਨ ਕਰਦਾ ਹੈ** (ਅਤੇ ਪਵਿੱਤ੍ਰ ਹੁੰਦਾ ਹੈ।)
[ਵੇਖੋ, ੨੦੨੧]

**ਅਚੰਭਉ,** ਅਚੰਭਾ । ੨੦੨੪

**ਕਹਿਓ ਨ ਜਾਈ ਏਹੁ ਅਚੰਭਉ**
**ਸੋ ਜਾਨੈ ਜਿਨਿ ਚਾਖਿਆ ॥**
**ਕਹੁ ਨਾਨਕ ਸਚ ਭਏ ਬਿਗਾਸਾ**
**ਗੁਰਿ ਨਿਧਾਨੁ ਰਿਦੈ ਲੈ ਰਾਖਿਆ ॥ ੪ ॥**

ਗਉੜੀ (ਮਾਲਾ) ਮਹਲਾ ੫–੧੬੧, ਸਫ਼ਾ ੨੧੫

**ਭਾਵ :** (ਪਰ ਭਾਈ !) ਇਹ (ਸਾਖਜਾਤ ਦਰਸ਼ਨ ਤੇ ਮਿਲਾਪ ਦਾ) **ਅਚੰਭਾ** (ਐਸਾ ਅਤਿ ਅਸਚਰਜ ਹੈ ਕਿ) ਵਰਣਨ ਨਹੀਂ ਕੀਤਾ ਜਾ ਸਕਦਾ (ਇਸ ਨੂੰ) ਉਹੀ ਜਾਣਦਾ ਹੈ ਜਿਸ ਨੇ (ਇਹ) ਚਖਿਆ ਹੋਵੇ (ਭਾਵ ਜੋ ਦੇਖੇ ਉਹੀ ਜਾਣ ਸਕਦਾ ਹੈ) । ਕਹਿੰਦੇ ਹਨ (ਸ੍ਰੀ ਗੁਰੂ) ਨਾਨਕ (ਦੇਵ ਜੀ ਜਦ) ਗੁਰੂ ਤੋਂ (ਨਾਮ ਰੂਪੀ) ਖ਼ਜ਼ਾਨਾ ਲੈ ਕੇ ਹਿਰਦੇ ਵਿਚ ਰਖ ਲਿਆ ਤਦ ਸੱਚੇ (ਠਾਕੁਰ ਜੀ) ਪ੍ਰਕਾਸ਼ਮਾਨ ਹੋ ਗਏ ।

(**ਸੰਥਜਾ,** ਸਫ਼ਾ ੧੩੪੧–੪੨)

[**ਪ੍ਰਾ.** ਅਚਚਭੁਯ, ਹੈਰਾਨ ਕਰਨ ਵਾਲਾ ;
**ਹਿੰਦੀ, अचंभा (ਅਚੰਭਾ),** ਅਦਭੁਤ, ਅਚਰਜ ।]

**ਅਚੰਭਉ,** ਅਦਭੁਤ ਕੌਤਕ । ੨੦੨੫

**ਏਕੁ ਅਚੰਭਉ ਸੁਨਹੁ ਤੁਮ੍ ਭਾਈ ॥**
**ਦੇਖਤ ਸਿੰਘੁ ਚਰਾਵਤ ਗਾਈ ॥ ੧ ॥ ਰਹਾਉ ॥**

ਆਸਾ ਕਬੀਰ–੨੨, ਸਫ਼ਾ ੪੮੧

**ਭਾਵ :** ਇਕ **ਅਦਭੁਤ ਕੌਤਕ** ਦਾ ਹਾਲ ਸੁਣੋ ਤੁਸੀ ਭਾਈ ! ਗਾਈਆਂ ਸ਼ੇਰ ਨੂੰ ਚਾਰਦੀਆਂ ਵਿਖਾਈ ਦਿੰਦੀਆਂ ਹਨ ।

**ਮਤਲਬ :** ਮਨ ਆਪਣੇ ਅਸਲੇ ਵਿਚ ਬਲਵਾਨ ਸੇਰ ਹੈ, ਪਰ ਹੁਣ ਇਸ ਨੂੰ ਇੰਦ੍ਰੀਆਂ ਰੂਪੀ ਗਾਵਾਂ ਆਪਣੇ ਵਿਸ਼ਿਆਂ ਵਲ ਚਰਨ ਨੂੰ ਹੱਕਦੀਆਂ ਵੇਖ ਰਹੇ ਹਾਂ ।

[ਵੇਖੋ, ੨੦੨੪]

**ਅਚਰਜ,** ਅਨੋਖੀ ਹੋਂਦ ਵਾਲਾ, ਅਚਰਜ । ੨੦੨੬

**ਅਛਲ ਅਛੇਦ ਅਪਾਰ ਪ੍ਰਭ ਊਚਾ ਜਾ ਕਾ ਰੂਪੁ ॥**
**ਜਪਿ ਜਪਿ ਕਰਹਿ ਅਨੰਦੁ ਜਨ ਅਚਰਜ ਆਨੂਪੁ ॥ ੩ ॥**

ਧਨਾਸ. ਮਹਲਾ ੫–੨੭, ਸਫ਼ਾ ੬੭੭

**ਭਾਵ :** ਅਛਲ ਅਛੇਦ ਅਪਾਰ ਪ੍ਰਭੂ, ਜਿਸ ਦਾ ਰੂਪ ਵੀ ਸਭ ਤੋਂ ਉੱਚਾ ਹੈ, ਐਸੇ ਉਪਮਾ ਤੋਂ ਪਰੇ **ਅਚਰਜ** ਰੂਪ ਨੂੰ ਜਪ ਜਪ ਕੇ (ਭਗਤ) ਜਨ ਅਨੰਦ ਲੈਂਦੇ ਹਨ ।

[**ਸੰਸ.** आश्चर्य ;
**ਪ੍ਰਾ.** अच्चरिअ, अच्चरीअ (**ਅਚੱਰਿਅ, ਅਚੱਰੀਅ**) ;
**ਹਿੰਦੀ,** अचरज (**ਅਚਰਜ**), ਅਨੋਖਾ, ਹੈਰਾਨ ਕਰਨ ਵਾਲਾ ।]

**ਅਚਰਜ,** ਹੈਰਾਨੀ ਭਰਪੂਰ ਕੌਤਕ, ਅਚਰਜ । ੨੦੨੭

**ਅਚਰਜ ਏਕੁ ਸੁਨਹੁ ਰੇ ਪੰਡੀਆ**
**ਅਬ ਕਿਛੁ ਕਹਨੁ ਨ ਜਾਈ ॥**
**ਸੁਰਿ ਨਰ ਗਣ ਗੰਧ੍ਰਬ ਜਿਨਿ ਮੋਹੇ**
**ਤ੍ਰਿਭਵਣ ਮੇਖੁਲੀ ਲਾਈ ॥ ੧ ॥**

ਸਿਰੀ. ਕਬੀਰ–੩, ਸਫ਼ਾ ੯੨

**ਭਾਵ :** ਹੇ ਪਾਂਡੇ ! ਇਕ **ਅਚਰਜ** (ਦੀ ਗੱਲ) ਸੁਣ (ਜਿਸ ਬਾਬਤ ਕਿ) ਹੁਣ ਕੁਛ ਕਿਹਾ ਨਹੀਂ ਜਾ ਸਕਦਾ, (ਭਾਵ ਉਹ ਗੱਲ ਸੁਣ ਕਿ ਜੋ ਅਮਲੀ ਤੌਰ ਤੇ ਤਜਰਬੇ ਵਿਚ ਤਾਂ ਆਈ ਹੈ, ਪਰ ਉਹ ਅਚਰਜ = ਵਿਸਮਾਦ ਦੇ ਪੱਖ ਦੀ ਗੱਲ ਹੈ ਜੋ ਪੂਰੀ ਤਰ੍ਹਾਂ ਵਰਣਨ ਨਹੀਂ ਹੋ ਸਕਦੀ) । (ਦੇਖ) ਜਿਸ ਨੇ ਸੁਰ ਨਰਾਂ (ਦੇ) ਗਣ ਤੇ ਗੰਧਰਬ ਮੋਹ ਰਖੇ ਹਨ ਤੇ ਤਿੰਨਾਂ ਲੋਕਾਂ ਨੂੰ (ਮੋਹ ਮਾਯਾ ਦੀ) ਜੇਉੜੀ ਵਿਚ ਬੰਨ੍ਹ ਰਖਿਆ ਹੈ ।

(**ਸੰਥਜਾ,** ਸਫ਼ਾ ੭੫੬)

**ਮੇਖੁਲੀ,** ਉੱਨ ਦੀ ਵੱਟੀ ਹੋਈ ਰੱਸੀ, ਜੇਉੜੀ, ਤੜਾਗੀ ।
[ਵੇਖੋ, ੨੦੨੬]

**ਅਚਰਜ,** ਅਦਭੁਤ । ੨੦੨੮

**ਕਾਜਰ ਕੋਠ ਮਹਿ ਭਈ ਨ ਕਾਰੀ**
**ਨਿਰਮਲ ਬਰਨੁ ਬਨਿਓ ਰੀ ॥**
**ਮਹਾ ਮੰਤ੍ਰੁ ਗੁਰ ਹਿਰਦੈ ਬਸਿਓ**
**ਅਚਰਜ ਨਾਮੁ ਸੁਨਿਓ ਰੀ ॥ ੩ ॥**

ਆਸਾ ਮਹਲਾ ੫–੫੧, ਸਫ਼ਾ ੩੮੪

**ਭਾਵ :** ਕੱਜਲ ਦੀ ਕੋਠੀ (ਸੰਸਾਰ) ਵਿਚ ਕਾਲੀ ਨਾ ਹੋਈ, ਮੇਰਾ ਰੰਗ ਨਿਰਮਲ ਹੀ ਟਿਕਿਆ ਰਿਹਾ । (ਸਬੱਬ ਇਹ ਹੈ) ਗੁਰਾਂ ਦਾ ਦਿਤਾ ਮਹਾਂ ਮੰਤ੍ਰ ਹਿਰਦੇ ਵਿਚ ਵਸ ਗਿਆ ਹੈ (ਜਦੋਂ ਦਾ ਇਕ ਵਾਹਿਗੁਰੂ ਦਾ) **ਅਦਭੁਤ** ਨਾਮ ਸੁਣਿਆ ਹੈ ।

**ਕਾਜਰ,** ਕੱਜਲ, ਬਲਦੇ ਦੀਵੇ ਦੀ ਲਾਟ ਤੋਂ ਉਪਜੀ ਕਾਲਖ ।
**ਮਹਾ ਮੰਤ੍ਰੁ,** ਮੰਤ੍ਰਾਂ ਵਿਚੋਂ ਸ੍ਰੇਸ਼ਟ ਮੰਤ੍ਰ, ਉਹ ਮੰਤ੍ਰ ਜੋ ਜ਼ਰੂਰੀ ਤੌਰ ਤੇ ਫਲੀਭੂਤ ਹੁੰਦਾ ਹੈ ।
**ਅਚਰਜ ਨਾਮੁ,** ਅਦਭੁਤ ਨਾਮ ।
[ਵੇਖੋ, ੨੦੨੬]

**ਅਚਰਜ,** ਅਚਰਜ । ੨੦੨੯

**ਸਲੋਕ ਮ: ੫ ॥**
**ਚਿੜੀ ਚੁਹਕੀ ਪਹ ਫੁਟੀ ਵਗਨਿ ਬਹੁਤੁ ਤਰੰਗ ॥**
**ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ ॥ ੧ ॥**

ਗਉੜੀ (ਵਾਰ) ਮਹਲਾ ੫–੬, ਸਫ਼ਾ ੩੧੯

**ਭਾਵ :** ਪਹੁ ਫੁਟਾਲਾ ਹੋ ਆਇਆ ਹੈ, ਚਿੜੀਆਂ ਚੂਹ ਚੂਹ ਕਰ ਉਠੀਆਂ ਹਨ, ਮਿੱਠੀ ਹਵਾ ਦੇ ਬੁਲੇ ਵੱਗ ਰਹੇ ਹਨ, ਹੇ ਨਾਨਕ ! ਇਸ ਵੇਲੇ **ਅਚਰਜ** ਰੂਪ ਵਾਲੇ ਸੰਤ ਜਨ ਨਾਮ ਦੇ ਰੰਗਾਂ ਵਿਚ ਰਚੇ (ਮਗਨ) ਬੈਠੇ ਹਨ ।

(**ਸੰਥਜਾ,** ਸਫ਼ਾ ੧੯੯੦)

**ਮਤਲਬ :** ਪਰਮਾਰਥ ਪ੍ਰਾਪਤੀ ਲਈ ਕੁਦਰਤ ਦੇ ਨਜ਼ਾਰੇ ਵੀ ਇਕ ਜ਼ਰੂਰੀ ਅੰਗ ਹਨ । ਪ੍ਰਮਾਣ ਹੈ :—

**ਅਖੀ ਕੁਦਰਤਿ ਕੰਨੀ ਬਾਣੀ ਮੁਖਿ ਆਖਣੁ ਸਚੁ ਨਾਮੁ ॥**
**ਪਤਿ ਕਾ ਧਨੁ ਪੂਰਾ ਹੋਆ ਲਾਗਾ ਸਹਜਿ ਧਿਆਨੁ ॥ ੩ ॥**

ਬਸੰਤੁ ਮਹਲਾ ੧–੧, ਸਫ਼ਾ ੧੧੬੮

**ਤਰੰਗ,** ਲਹਿਰਾਂ, ਬੁੱਲੇ, ਹਵਾ ਦੇ ਝੋਕੇ ।
**ਅਚਰਜ ਰੂਪ,** ਅਚਰਜ ਰੂਪ ।
[ਵੇਖੋ, ੨੦੨੬]

**ਅਚਰਜ,** ਅਚਰਜ । 2030

**ਦੀਨ ਦਰਦ ਦੁਖ ਭੰਜਨਾ ਸੇਵਕ ਕੈ ਸਤ ਭਾਇ ॥**
**ਅਚਰਜ ਰੂਪੁ ਨਿਰੰਜਨੋ ਗੁਰਿ ਮੇਲਾਇਆ ਮਾਇ ॥ ੧ ॥**

ਸਿਰੀ. ਮਹਲਾ ੫–੮੩, ਸਫ਼ਾ ੪੬

**ਭਾਵ :** ਨੀਵਿਆਂ ਨਿਮਾਣਿਆਂ ਦੇ ਦੁੱਖ ਦਰਦ ਭੰਨਦਾ ਹੈ ਸੇਵਕਾਂ ਨੂੰ ਸੱਚੇ ਪ੍ਰੇਮ ਨਾਲ ਮਿਲਦਾ ਹੈ, ਫੇਰ ਮਾਇਆ ਤੋਂ ਅਤੀਤ ਹੈ । (ਐਸੇ) **ਅਚਰਜ** ਰੂਪ ਵਾਲੇ (ਵਾਹਿਗੁਰੂ) ਨੂੰ ਗੁਰਾਂ ਨੇ ਮਿਲਾ ਦਿਤਾ ਹੈ ।

**ਸਤ ਭਾਇ,** ਸੱਚੇ ਪ੍ਰੇਮ ਨਾਲ ।

**ਅਚਰਜ ਰੂਪੁ,** ਅਚਰਜ ਰੂਪ ।

[ਵੇਖੋ, 2026]

**ਅਚਰਜਾ,** ਅਚਰਜ ਨਾਲ,
ਅਚਰਜ ਕੌਤਕ ਨਾਲ । 2030 (ੳ)

**ਆਪਨ ਆਪ ਆਪ ਹੀ ਅਚਰਜਾ ॥**
**ਨਾਨਕ ਆਪਨ ਰੂਪ ਆਪ ਹੀ ਉਪਰਜਾ ॥ ੩ ॥**

ਗਉੜੀ (ਸੁਖ.) ਮ: ੫–੨੧, ਸਫ਼ਾ ੨੯੧

**ਵੇਖੋ, ਉਪਰਜਾ (੪੪੫)**

[ਵੇਖੋ, 2026]

**ਅਚਰਜੁ,** ਅਦਭੁਤ ਗੱਲ । 2031

**ਏਕੁ ਅਚਰਜੁ ਜਨ ਦੇਖਹੁ ਭਾਈ ॥**
**ਦੁਬਿਧਾ ਮਾਰਿ ਹਰਿ ਮੰਨਿ ਵਸਾਈ ॥ ... ॥ ੩ ॥**

ਧਨਾਸ. ਮਹਲਾ ੩–੧, ਸਫ਼ਾ ੬੬੩

**ਭਾਵ :** ਹੇ ਭਗਤ ਜਨੋਂ ! ਇਕ **ਅਦਭੁਤ ਗੱਲ** ਤੁਸੀ ਦ੍ਰਿਸ਼ਟ ਗੋਚਰੀ ਕਰੋ । ਦ੍ਵੈਤ ਭਾਵ ਮੇਟ ਕੇ (ਅਸਾਂ) ਹਰੀ ਨੂੰ ਮਨ ਵਿਚ ਵਸਾ ਲਿਆ ।

**ਦੁਬਿਧਾ,** ਦ੍ਵੈਤ ਭਾਵ, ਦੁਚਿੱਤਾਪਣ, ਕਦੇ ਰੱਬ ਵਲ ਕਦੇ ਸੰਸਾਰ ਵਲ ਝੁਕਾਉ ।

[ਵੇਖੋ, 2026]

**ਅਚਰਜੁ,** ਵਿਸਮਾਦ । 2032

**ਅਚਰਜੁ ਤੇਰੀ ਵਡਿਆਈ ॥**
**ਨਿਤ ਨਾਨਕ ਨਾਮੁ ਧਿਆਈ ॥ ੨ ॥**

ਸੋਰਠਿ ਮਹਲਾ ੫–੮੭, ਸਫ਼ਾ ੬੩੦

**ਭਾਵ :** ਤੇਰੀ ਵਡਿਆਈ **ਵਿਸਮਾਦ** (ਜਨਕ) ਹੈ । (ਤੇਰੇ ਵਿਚ ਤਦਰੂਪ ਹੋਣ ਲਈ) ਨਾਨਕ ਨਿਤ ਨਾਮ ਜਪ ਰਿਹਾ ਹੈ ।
[ਵੇਖੋ, 2026]

**ਅਚਰਜੁ,** ਵਿਸਮਾਦ ਰੂਪ । 2033

**ਹਰਿ ਨਾਮੁ ਅਚਰਜੁ ਪ੍ਰਭੁ ਆਪਿ ਸੁਣਾਏ ॥**
**ਕਲੀ ਕਾਲ ਵਿਚਿ ਗੁਰਮੁਖਿ ਪਾਏ ॥ ੧ ॥ ਰਹਾਉ ॥**

ਧਨਾਸ. ਮਹਲਾ ੩–੮, ਸਫ਼ਾ ੬੬੬

**ਭਾਵ :** ਹਰੀ ਦਾ ਨਾਮ **ਵਿਸਮਾਦ ਰੂਪ** ਹੈ । (ਗੁਰੂ ਰੂਪ ਹੋ ਕੇ) ਪ੍ਰਭੂ ਆਪ ਸੁਣਾਉਂਦਾ ਹੈ । (ਇਸ) ਕਲਜੁਗ ਦੇ ਸਮੇਂ ਵਿਚ ਗੁਰਮੁਖ ਹੀ ਇਸ ਨੂੰ ਪ੍ਰਾਪਤ ਕਰਦਾ ਹੈ ।
[ਵੇਖੋ, 2026]

**ਅਚਰਜੁ,** ਅਸਚਰਜ ਰੂਪ ਜੀਵਆਤਮਾ । 2034

**ਸਖੀ ਸਹੇਲੀ ਰਾਮ ਰੰਗਿ ਰਾਤੀ**
**ਮਨ ਤਨ ਇਛ ਪੁਜਾਏ ॥**
**ਨਾਨਕ ਅਚਰਜੁ ਅਚਰਜ ਸਿਉ ਮਿਲਿਆ**
**ਕਹਣਾ ਕਛੂ ਨ ਜਾਏ ॥ ੪ ॥**

ਬਿਲਾ. ਮਹਲਾ ੫–੫, ਸਫ਼ਾ ੮੦੩

**ਭਾਵ :** ਉਹ ਸਖੀ ਪਿਆਰੀ ਹੈ ਜੋ ਰਾਮ ਦੇ ਪ੍ਰੇਮ ਵਿਚ ਰੱਤੀ ਹੈ, ਉਸ ਦੀਆਂ ਮਨ ਅਤੇ ਤਨ ਦੀਆਂ ਸਾਰੀਆਂ ਇਛਾਵਾਂ ਪੂਰੀਆਂ ਹੋ ਗਈਆਂ ਹਨ । (ਉਨ੍ਹਾਂ ਦਾ) **ਅਸਚਰਜ ਰੂਪ ਜੀਵਆਤਮਾ** ਅਸਚਰਜ ਪ੍ਰਭੂ ਵਿਚ ਲੀਨ ਹੋ ਗਿਆ ਹੈ, (ਇਸ ਬਿਸਮਾਦੀ ਮੇਲ ਦੀ ਦਸ਼ਾ ਦਾ) ਕੁਛ ਕਥਨ ਨਹੀਂ ਹੋ ਸਕਦਾ ।
[ਵੇਖੋ, 2026]

**ਅਚਰਜੁ,** ਅਸਚਰਜ । 2035

**ਐਸੋ ਅਚਰਜੁ ਦੇਖਿਓ ਕਬੀਰ ॥**
**ਦਧਿ ਕੈ ਭੋਲੈ ਬਿਰੋਲੈ ਨੀਰੁ ॥ ੧ ॥ ਰਹਾਉ ॥**

ਗਉੜੀ ਕਬੀਰ–੧੪, ਸਫ਼ਾ ੩੨੬

**ਭਾਵ :** ਐਸਾ **ਅਸਚਰਜ** ਵੇਖਿਆ ਕਿ ਦਹੀਂ ਦੇ ਭੁਲੇਵੇਂ ਪਾਣੀ ਰਿੜਕ ਰਿਹਾ ਸੀ ।

**ਮਤਲਬ :** ਮਨੁੱਖ ਵਿਸ਼ਿਆਂ ਵਿਚ ਰਚਿਆ ਰਹਿੰਦਾ ਹੈ, ਇਸ ਭੁਲੇਖੇ ਵਿਚ ਕਿ ਸਾਰ ਵਸਤੂ ਪੱਲੇ ਪਵੇਗੀ. ਪਰ ਇਹ ਪਾਣੀ ਰਿੜਕਨ ਵਾਲੀ ਗੱਲ ਹੈ, ਜਿਸ ਵਿਚੋਂ ਮੱਖਣ ਨਹੀਂ ਨਿਕਲ ਸਕਦਾ ।

**ਬਿਰੋਲੈ ਨੀਰੁ,** ਪਾਣੀ ਰਿੜਕਦਾ ਹੈ ।
[ਵੇਖੋ, ੨੦੨੬]

**ਅਚਰਜੁ,** ਅਸਚਰਜ । ੨੦੩੬

**ਅਚਰਜੁ ਏਕੁ ਸੁਨਹੁ ਰੇ ਭਾਈ**
**ਗੁਰਿ ਐਸੀ ਬੂਝ ਬੁਝਾਈ ॥**
**ਲਾਹਿ ਪਰਦਾ ਠਾਕੁਰੁ ਜਉ ਭੇਟਿਓ**
**ਤਉ ਬਿਸਰੀ ਤਾਤਿ ਪਰਾਈ ॥ ੩ ॥**

ਗਉੜੀ (ਮਾਲਾ) ਮਹਲਾ ੫–੧੬੧, ਸਫ਼ਾ ੨੧੫

**ਭਾਵ :** ਹੇ ਵੀਰ ! ਇਕ **ਅਸਚਰਜ** (ਦੀ ਹੋਣੀ) ਸੁਣੋ ! ਗੁਰਾਂ ਨੇ ਐਸੀ ਸੂਝ ਬੂਝ ਸਮਝਾਈ ਹੈ, (ਜਿਸ ਨਾਲ ਜਦ ਭਰਮ ਦਾ) ਪਰਦਾ ਹਟਾਇਆ ਤਾਂ ਮਾਲਕ (ਮਿਲ ਗਿਆ) । ਜਦ ਦਾ (ਵਾਹਿਗੁਰੂ) ਮਿਲਿਆ ਹੈ ਤਦ ਦਾ ਪਰਾਇਆ ਸਾੜਾ ਵਿਸਰ ਗਿਆ ।
[ਵੇਖੋ, ੨੦੨੬]

**ਅਚਰਜੁ,** ਅਚਰਜ । ੨੦੩੭

**ਜਿਨ ਕੇ ਜੀਅ ਤਿਨੈ ਹੀ ਫੇਰੇ ਆਪੇ ਭਇਆ ਸਹਾਈ ॥**
**ਅਚਰਜੁ ਕੀਆ ਕਰਨੈ ਹਾਰੈ ਨਾਨਕ ਸਚੁ ਵਡਿਆਈ ॥ ੪ ॥**

ਧਨਾਸ. ਮਹਲਾ ੫–੨੮, ਸਫ਼ਾ ੬੭੮

**ਭਾਵ :** ਜਿਸ ਵਾਹਿਗੁਰੂ ਦੇ ਜੀਵ ਹਨ, ਉਸੇ ਨੇ (ਭੁੱਲੇ ਜਾਂਦੇ) ਮੋੜ ਲਏ ਹਨ ਅਤੇ ਆਪ ਹੀ ਸਹਾਈ ਹੋ ਰਿਹਾ ਹੈ । ਕਰਤਾਰ ਨੇ **ਅਚਰਜ** (ਕੌਤਕ) ਕੀਤਾ ਹੈ, ਇਹ ਉਸ ਸੱਚ ਸਰੂਪ (ਦੀ ਆਪਣੀ) ਵਡਿਆਈ ਹੈ ।
[ਵੇਖੋ, ੨੦੨੬]

**ਅਚਰੀਅਤ,** ਵਿਹਾਰ ਵਿਚ ਲਿਆਉਂਦੇ, ਕਰਦੇ । ੨੦੩੮

**ਕਹੀਅਤ ਆਨ ਅਚਰੀਅਤ ਅਨ**
**ਕਛੁ ਸਮਝ ਨ ਪਰੈ ਅਪਰ ਮਾਇਆ ॥**
**ਕਹਿ ਰਵਿਦਾਸ ਉਦਾਸ ਦਾਸ ਮਤਿ**
**ਪਰਹਰਿ ਕੋਪੁ ਕਰਹੁ ਜੀਅ ਦਇਆ ॥ ੩ ॥**

ਸੋਰਠਿ ਰਵਿਦਾਸ–੩, ਸਫ਼ਾ ੬੫੮

**ਭਾਵ :** (ਮਨੁੱਖ) ਕਹਿੰਦਾ ਕੁਛ ਹੈ, **ਕਰਦਾ** ਕੁਛ ਹੋਰ ਹੈ (ਕਹਿਣੀ ਕਰਨੀ ਇਕ ਨਾ ਹੋਣ ਕਰਕੇ ਆਪਣੇ ਸੁਭਾਵ ਦੀ) ਕੁਛ ਸਮਝ ਨਹੀਂ ਪੈਂਦੀ ਸੂ, ਮਾਇਆ ਬੜੀ ਬਲਵਾਨ ਹੈ । ਰਵਿਦਾਸ ਕਹਿੰਦਾ ਹੈ, (ਮਨੁੱਖ ਦੀ ਇਹ ਦਸ਼ਾ ਵੇਖ ਕੇ) ਮੈਂ ਦਾਸ ਦੀ ਅਕਲ ਉਦਾਸ ਹੋ ਰਹੀ ਹੈ । (ਹੇ ਪ੍ਰਭੂ !) ਕ੍ਰੋਧ ਦੂਰ ਕਰਕੇ ਇਨ੍ਹਾਂ ਜੀਵਾਂ ਉਪਰ ਦਇਆ ਕਰੋ ।

**ਮਤਲਬ :** ਮਾਇਆ ਬਾਬਤ ਗੁਰੂ ਅਰਜਨ ਦੇਵ ਜੀ ਦਾ ਵਾਕ ਹੈ :—

**ਮਤਾ ਕਰਉ ਸੋ ਪਕਨਿ ਨ ਦੇਈ ॥**
**ਸੀਲ ਸੰਜਮ ਕੈ ਨਿਕਟਿ ਖਲੋਈ ॥ ... ॥ ੧ ॥**

ਆਸਾ ਮਹਲਾ ੫–੪, ਸਫ਼ਾ ੩੭੧

ਮਾਇਆ ਐਸੀ ਬਲਵਾਨ ਹੈ ਕਿ ਹਰ ਚੰਗਿਆਈ ਦੇ ਮਤੇ ਵਿਚ ਵਿਘਨ ਪਾ ਦੇਂਦੀ ਹੈ । ਸੀਲ ਸੰਜਮ ਦੇ ਵੀ ਇਹ ਨਜ਼ਦੀਕ ਹੀ ਖੜੋਤੀ ਰਹਿੰਦੀ ਹੈ । ਹਰ ਮੌਕੇ ਉਪਰ ਮਨੁੱਖ ਨੂੰ ਆਪਣੇ ਸਦਾਚਾਰ ਦੀ ਦ੍ਰਿੜ੍ਹਤਾ ਤੋਂ ਗਿਰਾਉਣ ਲਈ ਤਤਪਰ ਰਹਿੰਦੀ ਹੈ । ਰਵਿਦਾਸ ਜੀ ਬੇਨਤੀ ਕਰਦੇ ਹਨ ਕਿ ਸਾਡੇ ਇਰਾਦੇ ਭਾਵੇਂ ਨੇਕ ਹੁੰਦੇ ਹਨ, ਪਰ ਕਰਨੀ ਵੇਲੇ ਉਨ੍ਹਾਂ ਵਿਚ ਕਮਜ਼ੋਰੀ ਆ ਜਾਂਦੀ ਹੈ । ਇਹ ਮਾਇਆ ਦੇ ਪ੍ਰਭਾਵ ਕਰਕੇ ਹੈ । ਉਹ ਪਰਮਾਤਮਾ ਅਗੇ ਬੇਨਤੀ ਕਰਦੇ ਹਨ ਕਿ ਮਨੁੱਖ ਦਾ ਬਚਾਉ ਆਪ ਦੀ ਬਖ਼ਸ਼ਸ਼ ਦੁਆਰਾ ਹੀ ਹੋ ਸਕਦਾ ਹੈ । ਉਸ ਦੀ ਆਪਣੀ ਕਰਨੀ ਕਰਕੇ ਨਹੀਂ ।

[**ਸੰਸ.** आचरणं (**ਆਚਰਣੰ**), ਵਿਵਹਾਰ ;
**ਹਿੰਦੀ,** आचरित (**ਆਚਰਿਤ**), ਵਿਵਹਾਰ ਦੇ ਰੂਪ ਵਿਚ ਲਿਆਂਦਾ ਹੋਇਆ ।]

**ਅਚਰੁ,** ਬੇਕਾਬੂ ਮਨ, ਅਮੋੜ ਮਨ । ੨੦੩੯

**ਅਚਰੁ ਚਰੈ ਬਿਬੇਕ ਬੁਧਿ ਪਾਏ**
**ਪੁਰਖੈ ਪੁਰਖੁ ਮਿਲਾਇ ॥ ੪ ॥**

ਮਲਾਰ (ਅਸਟ.) ਮਹਲਾ ੩–੧, ਸਫ਼ਾ ੧੨੭੬

**ਭਾਵ :** ਜੋ ਬਿਬੇਕ ਬੁੱਧੀ ਨੂੰ ਪ੍ਰਾਪਤ ਕਰਕੇ **ਅਮੋੜ ਮਨ** ਨੂੰ ਸਾਧ ਲਵੇ ਉਸ ਨੂੰ ਗੁਰੂ ਅਕਾਲ ਪੁਰਖ ਨਾਲ ਮਿਲਾ ਦੇਂਦਾ ਹੈ ।

**ਪੁਰਖੁ,** ਗੁਰੂ ;
**ਪੁਰਖੈ,** ਅਕਾਲ ਪੁਰਖ ਨਾਲ ।
[**ਸੰਸ.** √ चर् (√ **ਚਰ੍**), ਜਾਣਾ, ਖਾਣਾ ;
**ਪੰ.** ਅਚਰ, ਅ + ਚਰ, ਜੋ ਖਾਇਆ ਨਾ ਜਾ ਸਕੇ ।]

**ਅਚਰੁ,** ਅਸਾਧਜ । ੨੦੪੦

**ਸਬਦਿ ਮਰੈ ਤਾਂ ਏਕ ਲਿਵ ਲਾਏ ॥**
**ਅਚਰੁ ਚਰੈ ਤਾਂ ਭਰਮੁ ਚੁਕਾਏ ॥ ... ॥ ੩ ॥**

ਆਸਾ (ਅਸਟ.) ਮਹਲਾ ੧–੩, ਸਫ਼ਾ ੪੧੨

**ਭਾਵ :** ਨਾਮ ਨਾਲ (ਜੇ ਤੇਰਾ ਆਪਾਭਾਵ) ਮਰ ਜਾਵੇ (ਤਾਂ ਤੂੰ) ਇਕ (ਪ੍ਰਭੂ ਨਾਲ) ਲਿਵ ਲਾ ਲਏਂਗਾ, (ਜੇ) **ਅਸਾਧਜ** (ਮਨ) ਨੂੰ ਸਾਧ ਲਏਂਗਾ ਤਾਂ ਭਰਮ ਮਿਟ ਜਾਏਗਾ ।

**ਮਤਲਬ :** ਪ੍ਰਭੂ ਨਾਲ ਲਿਵ ਲਾਉਣ ਲਈ ਜ਼ਰੂਰੀ ਹੈ ਕਿ ਤੇਰੇ ਅੰਦਰ ਅਹੰਕਾਰ ਨਾ ਹੋਵੇ । ਅਹੰਕਾਰ ਦਾ ਇਲਾਜ ਨਾਮ ਹੈ । ਇਸ ਨਾਲ ਮਨ ਏਕਾਗਰ ਹੋ ਜਾਂਦਾ ਹੈ, ਭਰਮ ਮਿਟ ਜਾਂਦਾ ਹੈ ।

[ਵੇਖੋ, ੨੦੩੯]

**ਅਚਰੁ,** ਅਚਰ । ੨੦੪੧

**ਮਨੁ ਅਸਾਧੁ ਸਾਧੈ ਜਨੁ ਕੋਇ ॥**
**ਅਚਰੁ ਚਰੈ ਤਾ ਨਿਰਮਲੁ ਹੋਇ ॥ ... ॥ ੩ ॥**

ਗਉੜੀ (ਗੁਆ.) ਮਹਲਾ ੩–੨੫, ਸਫ਼ਾ ੧੫੯

**ਵੇਖੋ, ਅਸਾਧੁ (੧੫੪੪)**

**ਨੋਟ :** ਧਨਾਸਰੀ ਰਾਗ, ਸਫ਼ਾ ੬੬੫ ਉਤੇ ਵੀ ਇਹ ਤੁਕ ਵਿਦਮਾਨ ਹੈ । ਫ਼ਰਕ ਹੈ ਕੇਵਲ "ਕੋਇ" ਅਤੇ "ਹੋਇ" ਵਿਚ । ਵੇਖੋ ਪਰਚੀ ਨੰਬਰ (੨੦੪੨) ।

[ਵੇਖੋ, ੨੦੩੯]

**ਅਚਰੁ,** ਅਚਰ, ਅਚਲ । ੨੦੪੨

**ਮਨੁ ਅਸਾਧੁ ਸਾਧੈ ਜਨੁ ਕੋਈ ॥**
**ਅਚਰੁ ਚਰੈ ਤਾ ਨਿਰਮਲੁ ਹੋਈ ॥ ... ॥ ੩ ॥**

ਧਨਾਸ. ਮਹਲਾ ੩–੬, ਸਫ਼ਾ ੬੬੫

**ਵੇਖੋ, ਅਸਾਧੁ (੧੫੪੪)**

**ਨੋਟ :** ਇਹ ਤੁਕ ਗਉੜੀ ਰਾਗ, ਸਫ਼ਾ ੧੫੯ ਉਤੇ ਵੀ ਵਿਦਮਾਨ ਹੈ । ਫਰਕ ਹੈ ਕੇਵਲ "ਕੋਈ" ਅਤੇ "ਹੋਈ" ਦਾ । ਵੇਖੋ ਪਰਚੀ ਨੰਬਰ (੨੦੪੧) ।

[ਵੇਖੋ, ੨੦੩੯]

**ਅਚਰੁ,** ਅਸਾਧਜ ਮਨ । ੨੦੪੩

**ਅਚਰੁ ਚਰੈ ਤਾ ਸਿਧਿ ਹੋਈ ਸਿਧੀ ਤੇ ਬੁਧਿ ਪਾਈ ॥**
**ਪ੍ਰੇਮ ਕੇ ਸਰ ਲਾਗੇ ਤਨ ਭੀਤਰਿ**
**ਤਾ ਭ੍ਰਮੁ ਕਾਟਿਆ ਜਾਈ ॥ ੧ ॥**

ਸੋਰਠਿ ਮਹਲਾ ੪–੯, ਸਫ਼ਾ ੬੦੭

**ਭਾਵ :** (ਜੇ) **ਅਸਾਧਜ ਮਨ** ਨੂੰ ਕਾਬੂ ਕਰ ਲਏ ਤਾਂ (ਉਸ ਨੂੰ) ਸਿਧੀ ਪ੍ਰਾਪਤ ਹੁੰਦੀ ਹੈ । (ਇਸ) ਸਿਧੀ ਨਾਲ (ਆਤਮ ਵਿਸ਼ੈਣੀ) ਬੁੱਧੀ ਮਿਲਦੀ ਹੈ । (ਹੁਣ ਜੇ) ਪ੍ਰੇਮ ਦੇ ਤੀਰ ਤਨ ਦੇ ਅੰਦਰ ਖੁਭ ਜਾਣ ਤਦ ਭਰਮ ਕੱਟਿਆ ਜਾਂਦਾ ਹੈ ।

**ਸਿਧਿ,** ਕਾਮਯਾਬੀ, ਸੰਜਮ ਦੀ ਸਫਲਤਾ, ਸੰਜਮ ।
**ਬੁਧਿ,** ਗਿਆਨ ।
[ਵੇਖੋ, ੨੦੩੯]

**ਅਚਲ,** ਸਥਿਰ, ਸਥਾਈ । ੨੦੪੪

**ਚੰਚਲ ਮਨੁ ਦਹ ਦਿਸਿ ਕਉ ਧਾਵਤ**
**ਅਚਲ ਜਾਹਿ ਠਹਰਾਨੋ ॥**
**ਕਹੁ ਨਾਨਕ ਇਹ ਬਿਧਿ ਕੋ ਜੋ ਨਰੁ**
**ਮੁਕਤਿ ਤਾਹਿ ਤੁਮ ਮਾਨੋ ॥ ੨ ॥**

ਧਨਾਸ. ਮਹਲਾ ੯–੩, ਸਫ਼ਾ ੬੮੫

**ਭਾਵ :** ਚੰਚਲ ਮਨ ਦਸਾਂ ਦਿਸ਼ਾਂ ਵਲ ਦੌੜਦਾ ਹੈ, ਜਿਸ ਪੁਰਸ਼ ਨੇ ਇਸ ਨੂੰ **ਸਥਿਰ** ਕਰ ਲਿਆ, ਉਸ ਤਰ੍ਹਾਂ ਦੇ ਪੁਰਸ਼ ਨੂੰ ਤੁਸੀ ਮੁਕਤ ਹੋਇਆ ਮੰਨ ਲਵੋ ।

[**ਸੰਸ.** अचल (**ਅਚਲ**), ਦ੍ਰਿੜ੍ਹ, ਸਥਿਰ, ਸਥਾਈ ;
अचला (**ਅਚਲਾ**), **ਇਸ.** ;
अचलः (**ਅਚਲ:**), ਪੁ. ; अचलम् (**ਅਚਲਮ੍**), ਨ.]

**ਅਚਲ,** ਅਚਲ । ੨੦੪੫

**ਅਚਲ ਅਮਰ ਨਿਰਭੈ ਪਦੁ ਪਾਇਓ**
**ਜਗਤ ਜਾਹਿ ਹੈਰਾਨੋ ॥**
**ਨਾਨਕ ਕਹਤ ਭਗਤ ਰਛਕ ਹਰਿ**
**ਨਿਕਟਿ ਤਾਹਿ ਤੁਮ ਮਾਨੋ ॥ ੨ ॥**

ਬਿਲਾ. ਮਹਲਾ ੯–੧, ਸਫ਼ਾ ੮੩੦

**ਭਾਵ :** (ਨਾਮ ਜਪਣ ਪਰ ਧ੍ਰੂਅ ਨੂੰ) **ਅਚਲ**, ਅਮਰ, ਅਭੈ-ਪਦ ਮਿਲਿਆ, ਉਸ ਦੀ (ਬਾਲ ਵਰੇਸ ਅਤੇ ਉੱਚ-ਪ੍ਰਾਪਤੀ ਵੇਖ ਕੇ) ਜਗਤ ਹੈਰਾਨ ਹੈ, ਹਰੀ ਭਗਤ ਰੱਖਿਅਕ ਹੈ ਤੁਸੀ ਹਰੀ ਨੂੰ ਆਪਣੇ ਨੇੜੇ ਹੀ ਪ੍ਰਤੀਤ ਕਰੋ ।
[ਵੇਖੋ, ੨੦੪੪]

**ਅਚਲ,** ਅਚਲ । ੨੦੪੬

**ਜਾ ਕੀ ਦ੍ਰਿਸਟਿ ਅਚਲ ਠਾਣ ਬਿਮਲ ਬੁਧਿ ਸੁਥਾਨ ਪਹਿਰਿ**
**ਸੀਲ ਸਨਾਹੁ ਸਕਤਿ ਬਿਦਾਰਿ ॥ ... ॥ ੪ ॥**

ਸਵਈਏ ਮਹਲੇ ੨ ਕੇ, ਸਫ਼ਾ ੧੩੯੧

**ਭਾਵ :** ਕੱਲ ਸਹਾਰ ਭੱਟ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਉਪਮਾ ਵਿਚ ਕਹਿੰਦਾ ਹੈ : ਜਿਨ੍ਹਾਂ ਦੀ ਦ੍ਰਿਸ਼ਟੀ **ਅਚਲ,** ਟਿਕਾਣੇ (ਵਾਹਿਗੁਰੂ) ਉਪਰ ਟਿਕੀ ਹੋਈ ਹੈ । (ਜਿਨ੍ਹਾਂ ਦੀ) ਨਿਰਮਲ ਬੁੱਧੀ ਦ੍ਰਿੜ੍ਹ ਪਦ ਉਪਰ ਪਹੁੰਚੀ ਹੋਈ ਹੈ, ਐਸੀ ਕਿ ਮਾਨੋਂ ਸ਼ਾਂਤੀ ਦਾ ਸੰਜੋਅ ਪਾ ਕੇ ਮਾਇਆ ਦੇ (ਅਸਰ) ਦਾ ਨਾਸ਼ ਕਰ ਰਹੀ ਹੈ ।

**ਬੁਧਿ ਸੁਥਾਨ,** ਬੁੱਧੀ ਦ੍ਰਿੜ੍ਹ ਪਦ ਦੇ ਸਥਾਨ ਉਪਰ ।
**ਸਕਤਿ,** ਮਾਇਆ ।
[ਵੇਖੋ, ੨੦੪੪]

**ਅਚਲਾ,** ਦ੍ਰਿੜ੍ਹ, ਅਡੋਲ । ੨੦੪੭

**ਸਤਿਗੁਰੁ ਪੁਰਖੁ ਅਚਲੁ ਅਚਲਾ**
**ਮਤਿ ਜਿਸੁ ਦ੍ਰਿੜਤਾ ਨਾਮੁ ਅਧਾਰੇ ॥**
**ਤਿਸੁ ਆਗੈ ਜੀਉ ਦੇਵਉ ਅਪੁਨਾ**
**ਹਉ ਸਤਿਗੁਰ ਕੈ ਬਲਿਹਾਰੇ ॥ ੩ ॥**

ਸਾਰਗ ਮਹਲਾ ੪–੩, ਸਫ਼ਾ ੧੧੯੯

**ਭਾਵ :** ਸਤਿਗੁਰੂ ਪੁਰਖ ਅਚਲ ਹੈ, **ਉਸ ਦੀ ਮਤਿ ਅਡੋਲ ਹੈ,** ਜਿਸ ਦੀ ਦ੍ਰਿੜ੍ਹਤਾ ਨਾਮ ਦੇ ਆਸਰੇ ਹੈ । ਐਸੇ ਸਤਿਗੁਰਾਂ ਦੇ ਅਗੇ ਮੈਂ ਆਪਣਾ ਜੀਵਨ ਭੇਟ ਕਰਦਾ ਹਾਂ । ਮੈਂ ਉਸ ਤੋਂ ਸਦਾ ਕੁਰਬਾਨ ਜਾਂਦਾ ਹਾਂ ।

**ਅਚਲਾ ਮਤਿ,** ਉਹ ਪੁਰਖ ਜਿਸ ਦੀ ਮਤਿ ਦ੍ਰਿੜ੍ਹ ਹੈ, ਜਿਸ ਦਾ ਗਿਆਨ ਇਸਥਿਤ ਹੈ, ਜੋ ਸਥਿਤ ਪ੍ਰਗ੍ਯ ਹੈ ।
[ਵੇਖੋ, ੨੦੪੪]

**ਅਚਲੁ,** ਅਚਲ ਹੈ । ੨੦੪੮

**ਸਤਿਗੁਰੁ ਪੁਰਖੁ ਅਚਲੁ ਅਚਲਾ**
**ਮਤਿ ਜਿਸੁ ਦ੍ਰਿੜਤਾ ਨਾਮੁ ਅਧਾਰੇ ॥**
**ਤਿਸੁ ਆਗੈ ਜੀਉ ਦੇਵਉ ਅਪੁਨਾ**
**ਹਉ ਸਤਿਗੁਰ ਕੈ ਬਲਿਹਾਰੇ ॥ ੩ ॥**

ਸਾਰਗ ਮਹਲਾ ੪–੩, ਸਫ਼ਾ ੧੧੯੯

ਵੇਖੋ, ਅਚਲਾ (੨੦੪੭)

[**ਸੰਸ.** अचल: (**ਅਚਲ:**), ਅਟੱਲ, ਸ਼ਿਵ ।]

**ਅਚਲੈ,** ਨਿਸ਼ਚਲ ਹੋ ਜਾਂਦੇ ਹਨ । ੨੦੪੮ (ੳ)

**ਪਉੜੀ ॥ ...**
**ਭਗਤ ਸੋਹਹਿ ਗੁਣ ਗਾਵਦੇ ਗੁਰਮਤਿ ਅਚਲੈ ॥**
**ਰਤਨ ਬੀਚਾਰੁ ਮਨਿ ਵਸਿਆ**
**ਗੁਰ ਕੈ ਸਬਦਿ ਭਲੈ ॥ ... ॥ ੧੯ ॥**

ਰਾਮ. (ਵਾਰ) ਮਹਲਾ ੩, ਸਫ਼ਾ ੯੫੬

**ਭਾਵ :** ਭਗਤ ਪ੍ਰਭੂ ਦੇ ਗੁਣ ਗਾਂਵਦੇ ਸੋਂਭਦੇ ਹਨ, ਗੁਰਮਤ ਦਾ ਸਦਕਾ ਉਹ (ਸੁਖ ਸਾਂਤੀ ਵਿਚ) **ਨਿਸ਼ਚਲ ਹੋ ਜਾਂਦੇ ਹਨ।** ਗੁਰੂ ਦੇ ਭਲੇ ਸ਼ਬਦ ਦੇ ਪ੍ਰਭਾਵ ਦੁਆਰਾ ਉਨ੍ਹਾਂ ਦੇ ਮਨ ਵਿਚ ਆਤਮਿਕ ਵੀਚਾਰ ਰੂਪੀ ਰਤਨ ਵਸ ਜਾਂਦਾ ਹੈ ।
[ਵੇਖੋ, ੨੦੪੮]

**ਅਚਾਰ,** ਰਹਿਣੀ, ਰਹਿਤ, ਰੀਤ, ਰਸਮ ਰਿਵਾਜ । ੨੦੪੯

**ਆਨ ਅਚਾਰ ਬਿਉਹਾਰ ਹੈ ਜੇਤੇ**
**ਬਿਨੁ ਹਰਿ ਸਿਮਰਨ ਫੋਕ ॥**
**ਨਾਨਕ ਜਨਮ ਮਰਣ ਭੈ ਕਾਟੇ**
**ਮਿਲਿ ਸਾਧੂ ਬਿਨਸੇ ਸੋਕ ॥ ੨ ॥**

ਧਨਾਸ. ਮਹਲਾ ੫–੫੦, ਸਫ਼ਾ ੬੮੨

**ਭਾਵ :** ਹਰੀ ਸਿਮਰਨ ਦੇ ਬਿਨਾਂ ਹੋਰ ਜਿਤਨੇ **ਰਸਮ ਰਿਵਾਜ** ਦੇ ਤਰੀਕੇ ਹਨ, ਉਹ ਸਾਰੇ ਫੋਕੇ (ਨਿਸ਼ਫਲ) ਹਨ । ਸਾਧੂ ਨੂੰ ਮਿਲ ਕੇ ਜਨਮ ਮਰਨ ਦੇ ਡਰ ਕੱਟੇ ਜਾਂਦੇ ਹਨ ਅਤੇ ਸਾਰੇ ਗ਼ਮ ਦੂਰ ਹੋ ਜਾਂਦੇ ਹਨ ।

**ਬਿਉਹਾਰ,** ਵਿਹਾਰ, ਤਰੀਕੇ ।
[**ਸੰਸ.** आचार: (**ਆਚਾਰ:**), ਚਾਲ ਚਲਨ, ਰਿਵਾਜ, ਲੋਕਾਚਾਰ ।]

**ਅਚਾਰ,** ਯੱਗ-ਦਾਨ ਆਦਿਕ, ਕਰਮ । ੨੦੫੦

**ਕਰਮ ਕਾਂਡ ਬਹੁ ਕਰਹਿ ਅਚਾਰ ॥**
**ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ ॥ ੩ ॥**

ਗਉੜੀ ਮਹਲਾ ੩–੩੪, ਸਫ਼ਾ ੧੬੨

**ਭਾਵ :** (ਜੋ ਕੋਈ) ਕਰਮ ਕਾਂਡ ਦੇ (ਦੱਸੇ) ਬਹੁਤੇ **ਕਰਮ** ਕਰਦਾ ਹੈ, (ਉਹ ਕਰਮ) ਨਾਮ ਤੋਂ ਬਿਨਾਂ ਹੋਣ ਕਰਕੇ ਹੰਕਾਰ ਦਾ ਰੂਪ ਹਨ, (ਉਹਨਾ ਦੇ ਕਰਨ ਨੂੰ) ਧ੍ਰਿਗ ਹੈ, ਧ੍ਰਿਗ ਹੈ (ਕਿਉਂਕਿ ਓਹ ਕਲਯਾਣਕਾਰੀ ਨਹੀਂ ਹਨ) ।

(**ਸੰਥਜਾ,** ਸਫ਼ਾ ੧੦੮੯)

[ਵੇਖੋ, ੨੦੪੯]

**ਅਚਾਰ,** ਅਚਾਰਵੰਤ, ਚੰਗੇ ਕੰਮ ਕਰਨ ਵਾਲਾ,
ਸਦਾਚਾਰ ਵਾਲਾ । ੨੦੫੧

**ਜੋਬਨਵੰਤ ਅਚਾਰ ਕੁਲੀਨਾ ਮਨ ਮਹਿ ਹੋਇ ਗੁਮਾਨੀ ॥ ੩ ॥**

ਗਉੜੀ (ਅਸਟ.) ਮਹਲਾ ੫–੪੪, ਸਫ਼ਾ ੨੪੨

**ਭਾਵ :** ਜੋਬਨ ਵਾਲਾ **ਸਦਾਚਾਰ ਵਾਲਾ** ਅਤੇ ਚੰਗੀ ਕੁਲ ਵਾਲਾ (ਖ਼ਾਨਦਾਨੀ ਆਦਮੀ) ਆਪਣੇ ਇਨ੍ਹਾ ਗੁਣਾਂ ਤੋਂ ਸੁਚੇਤ ਹੋ ਕੇ ਅਹੰਕਾਰ ਵਿਚ ਵਿਚਰਦਾ ਹੈ ।

[ਵੇਖੋ, ੨੦੪੯]

**ਅਚਾਰਵੰਤਿ,** ਸ਼ੁਭ ਆਚਾਰ ਵਾਲੀ । ੨੦੫੨

**ਅਚਾਰਵੰਤਿ ਸਾਈ ਪਰਧਾਨੇ ॥**
**ਸਭ ਸਿੰਗਾਰ ਬਣੇ ਤਿਸੁ ਗਿਆਨੇ ॥**
**ਸਾ ਕੁਲਵੰਤੀ ਸਾ ਸਭਰਾਈ**
**ਜੋ ਪਿਰਿ ਕੈ ਰੰਗਿ ਸਵਾਰੀ ਜੀਉ ॥ ੩ ॥**

ਮਾਝ ਮਹਲਾ ੫–੧੧, ਸਫ਼ਾ ੯੭

**ਭਾਵ :** ਓਹੀ **ਸ਼ੁਭ ਆਚਾਰ ਵਾਲੀ** ਹੈ, ਓਹੀ ਸ਼੍ਰੋਮਣੀ ਮੰਨੀ ਜਾਂਦੀ ਹੈ, ਉਸੇ ਗਿਆਨਵੰਤੀ ਨੂੰ ਸਾਰੇ ਸ਼ਿੰਗਾਰ ਸੋਭਦੇ ਹਨ, ਓਹੋ ਉਚੇ ਕੁਲ ਵਿਚੋਂ ਆਈ ਹੈ, ਓਹੋ ਵੱਡੇ ਭਰਾਵਾਂ ਦੇ (ਮਾਣ) ਵਾਲੀ ਹੈ, ਜਿਹੜੀ ਪਤੀ ਦੇ ਪ੍ਰੇਮ ਵਿਚ ਸੰਵਾਰੀ ਹੋਈ ਹੈ ।

**ਮਤਲਬ :** ਜਿਸ ਨੂੰ ਪਤੀ ਪਰਮੇਸ਼ਰ ਦਾ ਪਿਆਰ ਪ੍ਰਾਪਤ ਹੈ, ਉਸ ਭਗਤ ਦੇ ਹੋਰ ਸਾਰੇ ਕਰਮ, ਗੁਣ ਲੱਛਣ ਪਰਵਾਨ ਹਨ । ਜੋ ਇਸ ਪ੍ਰੇਮ ਤੋਂ ਵਿਰਵਾ ਹੈ ਉਸ ਦੀਆਂ ਹੋਰ ਸਿਫ਼ਤਾਂ ਅਤੇ ਨੇਕ ਖ਼ਸਲਤਾਂ ਕੁਛ ਮੁੱਲ ਨਹੀਂ ਪਾਉਂਦੀਆਂ ।

[ਵੇਖੋ, ੨੦੫੩]

**ਅਚਾਰਵੰਤੁ,** ਚੰਗੇ ਕਰਮ ਕਰਨ ਵਾਲਾ;
ਸ਼ੁਭ ਕਰਮੀ । ੨੦੫੩

**ਬਹੁਤੁ ਧਨਾਢਿ ਅਚਾਰਵੰਤੁ ਸੋਭਾ ਨਿਰਮਲ ਰੀਤਿ ॥**
**ਮਾਤ ਪਿਤਾ ਸੁਤ ਭਾਈਆ**
**ਸਾਜਨ ਸੰਗਿ ਪਰੀਤਿ ॥ ... ॥ ੭ ॥**

ਸਿਰੀ. ਮਹਲਾ ੫–੨੬, ਸਫ਼ਾ ੭੦

**ਭਾਵ :** ਬਹੁਤ ਧਨੀ ਹੋਵੇ, **ਸ਼ੁਭ ਕਰਮੀ** ਹੋਵੇ, (ਐਸੀ) ਨਿਰਮਲ ਰੀਤ ਨਾਲ (ਸਭ ਨਾਲ ਵਰਤਦਾ ਹੋਵੇ ਜਿਸ ਨਾਲ ਉਸ ਦੀ ਸਦਾ) ਸੋਭਾ (ਹੁੰਦੀ ਹੋਵੇ) । ਮਾਂ, ਪਿਉ, ਪੁੱਤਰਾਂ, ਭਰਾਵਾਂ ਅਤੇ ਸੱਜਣਾਂ ਨਾਲ ਪਰੀਤੀ ਹੋਵਸ...... (ਉਸ ਨੂੰ ਜੇ ਵਾਹਿਗੁਰੂ ਚੇਤੇ ਨਹੀਂ ਤਾਂ ਨਰਕਾਂ ਵਿਚ ਧੱਕਿਆ ਜਾਵੇਗਾ) ।

[ਸੰਸ. आचारवत् (ਆਚਾਰਵਤ ), ਸ਼ੁਭ ਵਿਵਹਾਰ ਵਾਲਾ ।]

**ਅਚਾਰਾ,** ਸ਼ੁਭ-ਕਰਨੀ । ੨੦੫੪

**ਸੰਤਾ ਕੀ ਹੋਇ ਦਾਸਰੀ ਏਹੁ ਅਚਾਰਾ ਸਿਖੁ ਰੀ ॥**
**ਸਗਲ ਗੁਣਾ ਗੁਣ ਊਤਮੋ**
**ਭਰਤਾ ਦੂਰਿ ਨ ਪਿਖੁ ਰੀ ॥ ੧ ॥**

ਆਸਾ ਮਹਲਾ ੫–੧੧੮, ਸਫ਼ਾ ੪੦੦

**ਭਾਵ :** ਇਹ **ਸ਼ੁਭ-ਕਰਨੀ** ਸਿਖ ਲੈ, ਸੰਤਾਂ ਦੀ ਦਾਸੀ ਹੋ ਜਾ ! ਪਤੀ (ਪਰਮੇਸ਼ਰ) ਨੂੰ ਦੂਰ ਨਾ ਵੇਖ, ਇਹ ਸਾਰੇ ਗੁਣਾਂ ਵਿਚੋਂ ਉੱਤਮ ਗੁਣ ਹੈ ।

[ਵੇਖੋ, ੨੦੪੯]

**ਅਚਾਰਿ,** ਉੱਚੇ ਆਚਾਰ ਵਾਲੀ । ੨੦੫੪ (ੳ)

**ਲੇਖੁ ਨ ਮਿਟਈ ਪੁਰਬਿ ਕਮਾਇਆ**
**ਕਿਆ ਜਾਣਾ ਕਿਆ ਹੋਸੀ ॥**
**ਗੁਣੀ ਅਚਾਰਿ ਨਹੀ ਰੰਗਿ ਰਾਤੀ**
**ਅਵਗੁਣ ਬਹਿ ਬਹਿ ਰੋਸੀ ॥ ... ॥ ੧ ॥**

ਧਨਾਸ. (ਛੰਤ) ਮਹਲਾ ੧–੩, ਸਫ਼ਾ ੬੮੯

**ਭਾਵ :** ਪਿਛਲੇ ਕਰਮਾਂ ਦਾ ਕਮਾਇਆ ਲੇਖ ਨਹੀਂ ਮਿਟਦਾ । ਕੀ ਜਾਣਾ, ਅੱਗੇ ਕੀ ਹੋਸੀ ? ਗੁਣਾ ਦੇ **ਉੱਚੇ ਆਚਾਰ ਵਾਲੀ** ਹੋ ਕੇ (ਕੰਤ ਦੇ) ਪਿਆਰ ਵਿਚ ਮੈਂ ਨਹੀਂ ਰਚੀ, ਤਾਂ ਤੇ ਔਗੁਣਾਂ ਦੇ ਕਾਰਨ (ਪਰਲੋਕ ਵਿਚ) ਬਹਿ ਬਹਿ ਕੇ ਰੋਵਾਂਗੀ ।

[ਵੇਖੋ, ੨੦੪੯]

**ਅਚਾਰੁ,** ਕਾਰਜ । ੨੦੫੫

**ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ ॥**
**ਗੁਰ ਮਿਲਿ ਚਜੁ ਅਚਾਰੁ ਸਿਖੁ**
**ਤੁਧੁ ਕਦੇ ਨ ਲਗੈ ਦੁਖੁ ॥ ੩ ॥**

ਸਿਰੀ. ਮਹਲਾ ੫–੯੩, ਸਫ਼ਾ ੫੦

**ਭਾਵ :** (ਹੁਣ ਜੀਵ ਆਤਮਾ ਨੂੰ ਇਸਤ੍ਰੀ ਰੂਪ ਵਿਚ ਉਪਦੇਸ਼ ਕਰਦੇ ਹਨ ਕਿ) ਪੇਕੇ ਘਰ ਹੁੰਦਿਆਂ (ਜਗਤ ਵਿਖੇ ਸਰੀਰ ਵਿਚ ਵਸਦਿਆਂ) ਤੂੰ ਪਤੀ (ਪਰਮਾਤਮਾ) ਦੀ ਸੇਵਾ ਕਰ ਤਾਂ ਸਾਹੁਰੇ ਘਰ (ਪ੍ਰਲੋਕ) ਵਿਚ ਸੁਖੀ ਵੱਸ (ਵਸੇਂਗੀ) । (ਇਸ ਗੱਲ ਦੀ) ਜਾਚ ਤੇ **ਕਾਰਜ** ਕਰਨੇ ਦਾ ਤ੍ਰੀਕਾ ਗੁਰੂ ਨੂੰ ਮਿਲ ਕੇ ਸਿਖ, ਫਿਰ ਤੈਨੂੰ (ਆਵਾਗਵਨ ਆਦਿ) ਦੁਖ ਕਦੇ ਨਾ ਲਗੇਗਾ ।

(**ਸੰਥਯਾ,** ਸਫ਼ਾ ੪੯੬)

[ਵੇਖੋ, ੨੦੪੯]

**ਅਚਾਰੁ,** ਧਾਰਮਕ ਕਰਮ, ਧਾਰਮਕ ਪ੍ਰਕ੍ਰਿਆ, ਅਚਾਰ । ੨੦੫੬

**ਗੁਰ ਕਉ ਜਾਣਿ ਨ ਜਾਣਈ ਕਿਆ ਤਿਸੁ ਚਜੁ ਅਚਾਰੁ ॥**
**ਅੰਧੁਲੈ ਨਾਮੁ ਵਿਸਾਰਿਆ ਮਨਮੁਖਿ ਅੰਧ ਗੁਬਾਰੁ ॥...॥ ੩ ॥**

ਸਿਰੀ. ਮਹਲਾ ੧–੧੩, ਸਫ਼ਾ ੧੯

**ਭਾਵ :** ਗੁਰੂ ਨੂੰ ਜਾਣਦਿਆਂ ਫਿਰ ਜਿਸ ਨਹੀਂ ਜਾਣਿਆ, ਉਸ ਦੇ ਚੱਜ **ਆਚਾਰ** ਕਿਸ ਕੰਮ ? (ਉਸ) ਗਿਆਨਹੀਨ ਨੇ ਨਾਮ ਵਿਸਾਰੀ ਰਖਿਆ ਹੈ, (ਐਸੇ) ਮਨਮੁਖ ਨੂੰ ਘੋਰ ਅੰਧੇਰਾ ਛਾਇਆ ਰਹਿੰਦਾ ਹੈ ।

**ਮਤਲਬ :** ਇਨ੍ਹਾਂ ਤੁਕਾਂ ਵਿਚ ਸੰਕੇਤ ਉਸ ਮਨੁੱਖ ਵਲ ਹੈ, ਜਿਸ ਨੇ ਗੁਰੂ ਦੀ ਜ਼ਰੂਰਤ ਨੂੰ ਤਾਂ ਜਾਣਿਆ ਹੈ, ਪਰ ਪਿਛੇ ਹਟਿਆ ਰਿਹਾ ਹੈ ਅਤੇ ਚਰਨੀਂ ਨਹੀਂ ਲੱਗਾ । ਉਸ ਦੇ ਚੱਜ ਅਚਾਰ ਉਤੇ ਵੀ ਕਟਾਖ ਹੈ । ਪ੍ਰੇਰਨਾ ਇਹ ਹੈ ਕਿ ਗੁਰੂ ਦੀ ਸ਼ਰਨ ਪੈ ਕੇ ਨਾਮ ਸਿਮਰਨ ਵਾਲੀ ਜ਼ਿੰਦਗੀ ਨਾਲ ਅਗਿਆਨ ਅੰਧੇਰਾ ਦੂਰ ਹੁੰਦਾ ਹੈ । ਗਿਆਨ ਦੇ ਚਾਨਣ ਵਿਚ ਚੱਜ ਅਚਾਰ ਆਪਣੇ ਆਪ ਦਰੁਸਤ ਹੋ ਜਾਂਦੇ ਹਨ ।

[ਵੇਖੋ, ੨੦੪੯]

**ਅਚਾਰੁ,** ਸ਼੍ਰੇਸ਼ਟ ਕਰਨ ਯੋਗ ਕੰਮ । ੨੦੫੭

**ਬੇਦ ਸਾਸਤ੍ਰ ਜਨ ਧਿਆਵਹਿ ਤਰਣ ਕਉ ਸੰਸਾਰੁ ॥**
**ਕਰਮ ਧਰਮ ਅਨੇਕ ਕਿਰਿਆ**
**ਸਭ ਊਪਰਿ ਨਾਮੁ ਅਚਾਰੁ ॥ ੨ ॥**

ਆਸਾ ਮਹਲਾ ੫–੧੩੭, ਸਫ਼ਾ ੪੦੫

**ਭਾਵ :** ਸੰਸਾਰ (ਸਮੁੰਦਰ) ਤੋਂ ਤਰਣ ਲਈ (ਕਈ) ਆਦਮੀ ਵੇਦ ਸ਼ਾਸਤ੍ਰ ਧਿਆਉਂਦੇ ਹਨ, (ਉਨ੍ਹਾਂ ਅਤੇ ਹੋਰ ਧਾਰਮਕ ਪੁਸਤਕਾਂ ਵਿਚ) ਕਰਮ, ਧਰਮ ਅਤੇ ਅਨੇਕ ਰਸਮਾਂ ਹਨ, ਪਰ ਸਭ (ਕਰਨੀਆਂ) ਤੋਂ ਉਪਰ **ਸ਼੍ਰੇਸ਼ਟ ਕਰਨ ਯੋਗ ਕੰਮ** ਨਾਮ ਹੈ ।

**ਬੇਦ,** ਵੇਦ ਵਿਹਿਤ ਕਰਮ ਕਾਂਡ ਯੱਗ ਆਦਿਕ ।

**ਸਾਸਤ੍ਰ,** ਧਰਮ ਸ਼ਾਸਤ੍ਰ, ਜਿਨ੍ਹਾਂ ਮੁਤਾਬਿਕ ਐਸੇ ਕਰਮਾਂ ਦਾ ਕਰਨਾ ਜ਼ਰੂਰੀ ਹੈ ਜੈਸਾ ਕਿ ਸੰਧਿਆ, ਉਪਾਸਨਾ ਆਦਿਕ, ਉਹ ਧਰਮ ਗ੍ਰੰਥ ਜੋ ਆਚਾਰ ਵਿਹਾਰ ਦੀ ਸਿੱਖਿਆ ਵਰਣ ਆਸ਼੍ਰਮ ਦੀ ਵਿਵਸਥਾ ਦੇ ਮੁਤਾਬਿਕ ਦੇਂਦੇ ਹਨ, ਸਿਮਰਤੀਆਂ ਆਦਿਕ ।

**ਨਾਮੁ ਅਚਾਰੁ,** (ਸਾਰੇ ਕਰਮਾਂ ਧਰਮਾਂ ਤੋਂ) ਨਾਮ (ਦਾ ਸਿਮਰਨ) ਸ਼੍ਰੇਸ਼ਟ ਕਰਨੇ ਯੋਗ ਕੰਮ ਹੈ । ਇਹ ਰੂਹਾਨੀ ਕਰਮ ਹੈ, ਇਸ ਵਿਚ ਵਰਣ ਆਸ਼੍ਰਮ ਦੀ ਵਿਵਸਥਾ ਦੀ ਅੜਚਨ ਨਹੀਂ ।

[ਵੇਖੋ, ੨੦੪੯]

**ਅਚਿੰਤ,** ਬਿਨਾਂ ਸੋਚ ਫਿਕਰ ਦੇ । ੨੦੫੮

**ਅਚਿੰਤ ਹਮਾਰੈ ਭੋਜਨ ਭਾਉ ॥**
**ਅਚਿੰਤ ਹਮਾਰੈ ਲੀਚੈ ਨਾਉ ॥**
**ਅਚਿੰਤ ਹਮਾਰੈ ਸਬਦਿ ਉਧਾਰ ॥**
**ਅਚਿੰਤ ਹਮਾਰੈ ਭਰੇ ਭੰਡਾਰ ॥ ੨ ॥**

ਭੈਰਉ ਮਹਲਾ ੫–੬, ਸਫ਼ਾ ੧੧੫੭

**ਭਾਵ :** "ਅਚਿੰਤ" ਹੇਠ ਦਿਤੇ ਸ਼ਬਦ ਵਿਚ ਕਈ ਵਾਰੀ ਆਇਆ ਹੈ । ਯਥਾ :—

**ਸਤਿਗੁਰ ਮੋ ਕਉ ਕੀਨੋ ਦਾਨੁ ॥ ਅਮੋਲ ਰਤਨੁ ਹਰਿ ਦੀਨੋ ਨਾਮੁ ॥ ਸਹਜ ਬਿਨੋਦ ਚੋਜ ਆਨੰਤਾ ॥ ਨਾਨਕ ਕਉ ਪ੍ਰਭੁ ਮਿਲਿਓ ਅਚਿੰਤਾ ॥ ੧ ॥ ਕਹੁ ਨਾਨਕ ਕੀਰਤਿ ਹਰਿ ਸਾਚੀ ॥ ਬਹੁਰਿ ਬਹੁਰਿ ਤਿਸੁ ਸੰਗਿ ਮਨੁ ਰਾਚੀ ॥ ੧ ॥ ਰਹਾਉ ॥ ਅਚਿੰਤ ਹਮਾਰੈ ਭੋਜਨ ਭਾਉ ॥ ਅਚਿੰਤ ਹਮਾਰੈ ਲੀਚੈ ਨਾਉ ॥ ਅਚਿੰਤ ਹਮਾਰੈ ਸਬਦਿ ਉਧਾਰ ॥ ਅਚਿੰਤ ਹਮਾਰੈ ਭਰੇ ਭੰਡਾਰ ॥ ੨ ॥ ਅਚਿੰਤ ਹਮਾਰੈ ਕਾਰਜ ਪੂਰੇ ॥ ਅਚਿੰਤ ਹਮਾਰੈ ਲਥੇ ਵਿਸੂਰੇ ॥ ਅਚਿੰਤ ਹਮਾਰੈ ਬੈਰੀ ਮੀਤਾ ॥ ਅਚਿੰਤੋ ਹੀ ਇਹੁ ਮਨੁ ਵਸਿ ਕੀਤਾ ॥ ੩ ॥ ਅਚਿੰਤ ਪ੍ਰਭੂ ਹਮ ਕੀਆ ਦਿਲਾਸਾ ॥ ਅਚਿੰਤ ਹਮਾਰੀ ਪੂਰਨ ਆਸਾ ॥ ਅਚਿੰਤ ਹਮ੍ਾ ਕਉ ਸਗਲ ਸਿਧਾਂਤੁ ॥ ਅਚਿੰਤੁ ਹਮ ਕਉ ਗੁਰਿ ਦੀਨੋ ਮੰਤੁ ॥ ੪ ॥ ਅਚਿੰਤ ਹਮਾਰੇ ਬਿਨਸੇ ਬੈਰ ॥ ਅਚਿੰਤ ਹਮਾਰੇ ਮਿਟੇ ਅੰਧੇਰ ॥ ਅਚਿੰਤੋ ਹੀ ਮਨਿ ਕੀਰਤਨੁ ਮੀਠਾ ॥ ਅਚਿੰਤੋ ਹੀ ਪ੍ਰਭੁ ਘਟਿ ਘਟਿ ਡੀਠਾ ॥ ੫ ॥ ਅਚਿੰਤ ਮਿਟਿਓ ਹੈ ਸਗਲੋ ਭਰਮਾ ॥ ਅਚਿੰਤ ਵਸਿਓ ਮਨਿ ਸੁਖ ਬਿਸ੍ਰਾਮਾ ॥ ਅਚਿੰਤ ਹਮਾਰੈ ਅਨਹਤ ਵਾਜੈ ॥ ਅਚਿੰਤ ਹਮਾਰੈ ਗੋਬਿੰਦੁ ਗਾਜੈ ॥ ੬ ॥ ਅਚਿੰਤ ਹਮਾਰੈ ਮਨੁ ਪਤੀਆਨਾ ॥ ਨਿਹਚਲ ਧਨੀ ਅਚਿੰਤੁ ਪਛਾਨਾ ॥ ਅਚਿੰਤੋ ਉਪਜਿਓ ਸਗਲ ਬਿਬੇਕਾ ॥ ਅਚਿੰਤ ਚਰੀ ਹਥਿ ਹਰਿ ਹਰਿ ਟੇਕਾ ॥ ੭ ॥ ਅਚਿੰਤ ਪ੍ਰਭੂ ਧੁਰਿ ਲਿਖਿਆ ਲੇਖੁ ॥ ਅਚਿੰਤ ਮਿਲਿਓ ਪ੍ਰਭੁ ਠਾਕੁਰੁ ਏਕੁ ॥ ਚਿੰਤ ਅਚਿੰਤਾ ਸਗਲੀ ਗਈ ॥ ਪ੍ਰਭ ਨਾਨਕ ਨਾਨਕ ਨਾਨਕ ਮਈ ॥ ੮ ॥**

ਭੈਰਉ ਮਹਲਾ ੫–੬, ਸਫ਼ਾ ੧੧੫੭

**ਮੂਲ–ਅਰਥ**

**ਸਤਿਗੁਰ ਮੋ ਕਉ ਕੀਨੋ ਦਾਨੁ ॥**
**ਅਮੋਲ ਰਤਨੁ ਹਰਿ ਦੀਨੋ ਨਾਮੁ ॥**

ਸਤਿਗੁਰਾਂ ਨੇ ਮੈਨੂੰ ਇਹ ਦਾਤ ਦਿਤੀ ਹੈ ਹਰੀ ਦਾ ਨਾਮ ਜੋ ਅਮੋਲਕ ਰਤਨ ਹੈ ਬਖਸ਼ਿਆ ਹੈ ।

**ਸਹਜ ਬਿਨੋਦ ਚੋਜ ਆਨੰਤਾ ॥**
**ਨਾਨਕ ਕਉ ਪ੍ਰਭੁ ਮਿਲਿਓ ਅਚਿੰਤਾ ॥ ੧ ॥**

(ਹਰੀ ਨਾਮ ਦੀ ਬਖ਼ਸ਼ਿਸ਼ ਸਦਕਾ) **ਅਚਿੰਤ ਪ੍ਰਭੂ** ਮਿਲਿਆ ਹੈ । ਇਸ ਨਾਲ ਸਹਜ, ਅਨੰਦ ਅਤੇ ਅਨੰਤ ਚੋਜ ਬਣੇ ਰਹਿੰਦੇ ਹਨ ।

**ਕਹੁ ਨਾਨਕ ਕੀਰਤਿ ਹਰਿ ਸਾਚੀ ॥**
**ਬਹੁਰਿ ਬਹੁਰਿ ਤਿਸੁ ਸੰਗਿ ਮਨੁ ਰਾਚੀ ॥ ੧ ॥ ਰਹਾਉ ॥**

(ਕੇਵਲ) ਇਕ ਹਰੀ ਦੀ ਕੀਰਤੀ ਸੱਚੀ ਹੈ । ਇਸ ਲਈ ਆਪਣੇ ਮਨ ਨੂੰ ਬਾਰ ਬਾਰ ਉਸ ਪ੍ਰਭੂ ਦੀ (ਕੀਰਤੀ) ਵਿਚ ਲਗਾਈ ਰਖ ।

**ਅਚਿੰਤ ਹਮਾਰੈ ਭੋਜਨ ਭਾਉ ॥**
**ਅਚਿੰਤ ਹਮਾਰੈ ਲੀਚੈ ਨਾਉ ॥**

ਅਚਿੰਤ ਪ੍ਰਭੂ ਦਾ ਪ੍ਰੇਮ ਹੀ ਸਾਡਾ ਭੋਜਨ ਹੈ । (ਇਸ ਲਈ) ਨਿਸਚਿੰਤ ਹੋ ਕੇ ਅਸੀ (ਹਰੀ ਦਾ) ਨਾਮ ਸਿਮਰਦੇ ਹਾਂ ।

**ਅਚਿੰਤ ਹਮਾਰੈ ਸਬਦਿ ਉਧਾਰ ॥**
**ਅਚਿੰਤ ਹਮਾਰੈ ਭਰੇ ਭੰਡਾਰ ॥ ੨ ॥**

ਅਚਿੰਤ ਪ੍ਰਭੂ (ਦੇ ਨਾਮ) ਸ਼ਬਦ ਨਾਲ ਸਾਡਾ ਉਧਾਰ ਹੋ ਰਿਹਾ ਹੈ । ਉਹ ਅਚਿੰਤ ਪ੍ਰਭੂ ਸਾਡੇ ਭੰਡਾਰ ਭਰ ਰਿਹਾ ਹੈ ।

**ਅਚਿੰਤ ਹਮਾਰੈ ਕਾਰਜ ਪੂਰੇ ॥**
**ਅਚਿੰਤ ਹਮਾਰੈ ਲਥੇ ਵਿਸੂਰੇ ॥**

(ਉਸ ਦੀ ਮਿਹਰ ਸਦਕਾ) ਸਹਜ ਸੁਭਾ ਹੀ ਸਾਡੇ ਕਾਰਜਾਂ ਵਿਚ ਸਫਲਤਾ ਹੋ ਰਹੀ ਹੈ । ਸਹਜ ਸੁਭਾ ਹੀ ਸਾਡੇ ਝੋਰੇ ਲਥ ਗਏ ਹਨ ।

**ਅਚਿੰਤ ਹਮਾਰੈ ਬੈਰੀ ਮੀਤਾ ॥**
**ਅਚਿੰਤੋ ਹੀ ਇਹੁ ਮਨੁ ਵਸਿ ਕੀਤਾ ॥ ੩ ॥**

ਅਚਾਨਕ ਹੀ ਸਾਡੇ ਵੈਰੀ ਮਿੱਤਰ ਹੋ ਗਏ । ਸਾਡੇ ਚਿੰਤਨ ਤੋਂ ਪਰੇ ਪ੍ਰਭੂ ਨੇ ਹੀ ਇਹ ਮਨ (ਨਾਮ ਦੁਆਰਾ) ਟਿਕਾਉ ਵਿਚ ਲਿਆਂਦਾ ।

**ਅਚਿੰਤ ਪ੍ਰਭੂ ਹਮ ਕੀਆ ਦਿਲਾਸਾ ॥**
**ਅਚਿੰਤ ਹਮਾਰੀ ਪੂਰਨ ਆਸਾ ॥**

ਅਚਿੰਤ ਪ੍ਰਭੂ ਨੇ ਸਾਨੂੰ ਦਿਲਾਸਾ ਦਿਤਾ ਅਤੇ ਸਹਜ ਸੁਭਾ ਹੀ ਸਾਡੀਆਂ ਆਸਾਂ ਪੁਜਾਈਆਂ ।

**ਅਚਿੰਤ ਹਮ੍ਾ ਕਉ ਸਗਲ ਸਿਧਾਂਤੁ ॥**
**ਅਚਿੰਤੁ ਹਮ ਕਉ ਗੁਰਿ ਦੀਨੋ ਮੰਤੁ ॥ ੪ ॥**

ਅਚਿੰਤ ਪ੍ਰਭੂ ਦਾ ਸਿਮਰਨ ਹੀ ਸਾਡੇ ਲਈ ਸਭ ਸਿਧਾਂਤਾਂ ਦਾ ਨਿਚੋੜ ਹੈ । ਬਤੌਰ ਮੰਤਰ ਦੇ ਗੁਰੂ ਨੇ ਸਾਨੂੰ 'ਨਿਸ਼ਚਿੰਤਤਾ' ਦੀ ਹੀ ਬਖ਼ਸ਼ਿਸ਼ ਕੀਤੀ ।

**ਅਚਿੰਤ ਹਮਾਰੇ ਬਿਨਸੇ ਬੈਰ ॥**
**ਅਚਿੰਤ ਹਮਾਰੇ ਮਿਟੇ ਅੰਧੇਰ ॥**

(ਨਾਮ ਦੀ ਬਖ਼ਸ਼ਿਸ਼ ਦਾ ਸਦਕਾ) ਸਹਜ ਸੁਭਾ ਸਾਡੇ ਵੈਰ ਬਿਨਸ ਗਏ ਅਤੇ ਸਹਿਜ ਸੁਭਾ ਹੀ ਸਾਡੇ (ਅਗਿਆਨ ਰੂਪ) ਅੰਧੇਰੇ ਮਿਟ ਗਏ ।

**ਅਚਿੰਤੋ ਹੀ ਮਨਿ ਕੀਰਤਨੁ ਮੀਠਾ ॥**
**ਅਚਿੰਤੋ ਹੀ ਪ੍ਰਭੁ ਘਟਿ ਘਟਿ ਡੀਠਾ ॥ ੫ ॥**

(ਨਾਮ ਦਾਨ ਦੀ ਬਖ਼ਸ਼ਿਸ਼ ਨਾਲ) ਅਚਾਨਕ ਕੀਰਤਨ ਮਨ ਨੂੰ ਮਿੱਠਾ ਲਗਣ ਲੱਗਾ ਅਤੇ ਸੁਤੇ ਸਿਧ ਹੀ ਪ੍ਰਭੂ ਘਟ ਘਟ ਵਿਚ ਨਜ਼ਰ ਆਉਣ ਲੱਗਾ ।

**ਅਚਿੰਤ ਮਿਟਿਓ ਹੈ ਸਗਲੋ ਭਰਮਾ ॥**
**ਅਚਿੰਤ ਵਸਿਓ ਮਨਿ ਸੁਖ ਬਿਸ੍ਰਾਮਾ ॥**

ਸਾਰੇ ਭਰਮ ਅਚਾਨਕ ਹੀ ਮਿਟ ਗਏ ਅਤੇ ਸੁਤੇ ਸਿਧ ਹੀ (ਪ੍ਰਭੂ) ਮਨ ਵਿਚ ਵੱਸਣ ਨਾਲ ਸੁਖ ਵਿਚ ਟਿਕ ਗਏ ।

**ਅਚਿੰਤ ਹਮਾਰੈ ਅਨਹਤ ਵਾਜੈ ॥**
**ਅਚਿੰਤ ਹਮਾਰੈ ਗੋਬਿੰਦੁ ਗਾਜੈ ॥ ੬ ॥**

ਅਚਨਚੇਤ ਹੀ ਸਾਡੇ (ਅੰਦਰ) ਅਨਹਦ ਵਾਜੇ ਵੱਜਣ ਲਗ ਪਏ । ਅਚਾਨਕ ਹੀ ਵਾਹਿਗੁਰੂ ਦੀ ਗੂੰਜ ਸਾਡੇ (ਅੰਦਰ) ਗੂੰਜ ਉਠੀ ।

**ਅਚਿੰਤ ਹਮਾਰੈ ਮਨੁ ਪਤੀਆਨਾ ॥**
**ਨਿਹਚਲ ਧਨੀ ਅਚਿੰਤੁ ਪਛਾਨਾ ॥**

(ਨਾਮ ਦਾ ਸਦਕਾ) ਸਹਜ ਸੁਭਾ ਹੀ ਸਾਡਾ ਮਨ ਪਤੀਜ ਗਿਆ ਅਸਾਂ (ਉਸ) ਨਿਹਚਲ ਧਨੀ ਵਾਹਿਗੁਰੂ ਨੂੰ ਪਛਾਣ ਲਿਆ ਹੈ ।

**ਅਚਿੰਤੋ ਉਪਜਿਓ ਸਗਲ ਬਿਬੇਕਾ ॥**
**ਅਚਿੰਤ ਚਰੀ ਹਥਿ ਹਰਿ ਹਰਿ ਟੇਕਾ ॥ ੭ ॥**

ਅਚਿੰਤ ਹੀ ਸਭ ਪ੍ਰਕਾਰ ਦੇ ਗਿਆਨ ਦੀ ਸੋਝੀ ਆਈ ਹੈ ਅਤੇ ਅਚਿੰਤ ਹੀ ਹਰੀ ਹਰਿ ਪ੍ਰਭੂ ਦੀ ਟੇਕ ਹੱਥ ਲਗ ਗਈ ।

**ਅਚਿੰਤ ਪ੍ਰਭੂ ਧੁਰਿ ਲਿਖਿਆ ਲੇਖੁ ॥**
**ਅਚਿੰਤ ਮਿਲਿਓ ਪ੍ਰਭੁ ਠਾਕੁਰੁ ਏਕੁ ॥**

ਅਚਿੰਤ ਪ੍ਰਭੂ ਨੇ ਧੁਰ ਤੋਂ (ਮੱਥੇ ਤੇ) ਲੇਖ ਲਿਖੇ ਹਨ (ਜਿਸ ਦਾ ਸਦਕਾ) ਅਚਿੰਤ ਇਕ ਪ੍ਰਭੂ ਠਾਕੁਰ ਦੀ ਟੇਕ ਮਿਲੀ ਹੈ ।

**ਚਿੰਤ ਅਚਿੰਤਾ ਸਗਲੀ ਗਈ ॥**
**ਪ੍ਰਭ ਨਾਨਕ ਨਾਨਕ ਨਾਨਕ ਮਈ ॥ ੮ ॥**

(ਨਾਮ ਦੁਆਰਾ) ਫਿਕਰ ਅਤੇ ਬੇਫ਼ਿਕਰੀ ਸਭ ਖ਼ਤਮ ਹੋ ਗਈ ਨਾਨਕ ਪ੍ਰਭੂ ਦਾ ਰੂਪ ਹੋ ਗਿਆ ਅਤੇ ਨਾਨਕ ਹੋ ਗਿਆ ਨਾਨਕਮਯ ਪ੍ਰਭੂ ।

[**ਸੰਸ.** अचिंत्य (ਅਚਿੰਤ੍ਯ);
**ਪ੍ਰਾ.** अचिंत (ਅਚਿੰਤ), ਅਨਿਰਵਚਨੀਯ, ਅਦਭੁਤ, ਜੋ ਸੋਚਿਆ ਨਾ ਜਾ ਸਕੇ ।]

**ਅਚਿੰਤ,** ਸੁਤੇ ਸਿਧ ਹੀ, ਅਚੇਤ ਹੀ, ਬਿਨਾਂ ਸੋਚੇ। ੨੦੫੯

**ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ**
**ਜਿਨ ਹਰਿ ਕਾ ਨਾਮੁ ਪਿਆਰਾ ॥ ... ॥ ੫ ॥**

ਸੋਰਠਿ ਮਹਲਾ ੩–੧, ਸਫ਼ਾ ੬੩੮

**ਭਾਵ :** ਜਿਨ੍ਹਾਂ ਨੂੰ ਹਰੀ ਦਾ ਨਾਮ ਪਿਆਰਾ ਹੈ, ਪ੍ਰਭੂ ਉਨ੍ਹਾਂ ਦੇ ਕੰਮ **ਸੁਤੇ ਸਿਧ** ਹੀ ਕਰ ਦੇਂਦਾ ਹੈ।
[ਵੇਖੋ, ੨੦੫੮]

**ਅਚਿੰਤ,** ਸੁਤੇ ਸਿਧ । ੨੦੬੦

**ਨਾ ਕਰਿ ਚਿੰਤ ਚਿੰਤਾ ਹੈ ਕਰਤੇ ॥**
**ਹਰਿ ਦੇਵੈ ਜਲਿ ਥਲਿ ਜੰਤਾ ਸਭ ਤੈ ॥**
**ਅਚਿੰਤ ਦਾਨੁ ਦੇਇ ਪ੍ਰਭੁ ਮੇਰਾ**
**ਵਿਚਿ ਪਾਥਰ ਕੀਟ ਪਖਾਣੀ ਹੇ ॥ ੬ ॥**

ਮਾਰੂ (ਸੋਲਹੇ) ਮਹਲਾ ੪–੨, ਸਫ਼ਾ ੧੦੭੦

**ਭਾਵ :** ਤੂੰ ਚਿੰਤਾ ਨਾ ਕਰ, ਫ਼ਿਕਰ ਕਰਤਾਰ ਕਰ ਰਿਹਾ ਹੈ। ਜਲ ਵਿਚ ਅਤੇ ਧਰਤੀ ਉਪਰ ਵਸ ਰਹੇ ਸਾਰਿਆਂ ਜੀਵਾਂ ਨੂੰ ਆਪ ਹਰੀ ਦੇਂਦਾ ਹੈ । ਮੇਰਾ ਪ੍ਰਭੂ ਪੱਥਰਾਂ ਵਿਚ ਰਹਿਣ ਵਾਲੇ ਕੀੜਿਆਂ ਨੂੰ **ਸੁਤੇ ਸਿਧ** ਪੱਥਰਾਂ ਵਿਚ ਦਾਨ (ਰਿਜ਼ਕ) ਦੇਂਦਾ ਹੈ।

**ਅਚਿੰਤ ਦਾਨੁ,** ਬਿਨਾਂ ਗਿਆਨ ਦੇ ਦਿਤਾ ਜਾਣ ਵਾਲਾ ਦਾਨ, ਸੁਤੇ ਸਿਧ ਹੀ ਬਖ਼ਸ਼ਿਆ ਜਾਣ ਵਾਲਾ ਦਾਨ।
[ਵੇਖੋ, ੨੦੫੮]

**ਅਚਿੰਤ,** ਅਚਿੰਤਤਾਈ, ਨਿਸ਼ਚਿੰਤਤਾ । ੨੦੬੧

**ਬ੍ਰਹਮ ਗਿਆਨੀ ਕੈ ਹੋਇ ਅਚਿੰਤ ॥**
**ਬ੍ਰਹਮ ਗਿਆਨੀ ਕਾ ਨਿਰਮਲ ਮੰਤ ॥ ... ॥ ੬ ॥**

ਗਉੜੀ (ਸੁਖ.) ਮ: ੫–੮, ਸਫ਼ਾ ੨੭੩

**ਭਾਵ :** ਬ੍ਰਹਮ ਗਿਆਨੀ ਦੇ (ਮਨ ਵਿਚ) **ਅਚਿੰਤਤਾਈ** ਹੁੰਦੀ ਹੈ। ਬ੍ਰਹਮ ਗਿਆਨੀ ਦਾ ਸੰਕਲਪ (ਸਦਾ) ਸ਼ੁੱਧ ਹੁੰਦਾ ਹੈ।

**ਮੰਤ,** ਮੰਤਵਜ, ਮਨ ਦੀ ਅੰਦਰਲੀ ਚਾਹਨਾ, ਇਰਾਦਾ, ਮਨੋਰਥ, ਸੰਕਲਪ ।
[ਪ੍ਰਾ. अचिन्त (**ਅਚਿੰਤ**), ਨਿਸ਼ਚਿੰਤ, ਚਿੰਤਾ ਰਹਿਤ।]

**ਅਚਿੰਤ,** ਬੇ-ਗ਼ਮ, ਬੇਫ਼ਿਕਰ । ੨੦੬੨

**ਪਾਰਬ੍ਰਹਮੁ ਜਿ ਚੀਨਸੀ ਆਸਾ ਤੇ ਨ ਭਾਵਸੀ ॥**
**ਰਾਮਾ ਭਗਤਹ ਚੇਤੀਅਲੇ ਅਚਿੰਤ ਮਨੁ ਰਾਖਸੀ ॥ ੧ ॥**

ਆਸਾ ਨਾਮਦੇਉ–੫, ਸਫ਼ਾ ੪੮੬

**ਭਾਵ :** ਪਾਰਬ੍ਰਹਮ ਨੂੰ ਜੋ ਅਨੁਭਵ ਕਰ ਲੈਂਦਾ ਹੈ, ਉਸ ਨੂੰ ਆਸਾਂ ਨਹੀਂ ਭਾਉਂਦੀਆਂ। ਰਾਮ ਦੀ ਭਗਤੀ ਨੂੰ ਜੋ ਚੇਤਦਾ ਹੈ, (ਆਪਣਾ) ਮਨ (ਉਹ) **ਬੇ-ਗ਼ਮ** ਰਖਦਾ ਹੈ।
[ਵੇਖੋ, ੨੦੬੧]

**ਅਚਿਤ,** ਅਚਿਤ । ੨੦੬੩

**ਹਮ ਅਚਿਤ ਅਚੇਤ ਨ ਜਾਨਹਿ ਗਤਿ ਮਿਤਿ**
**ਗੁਰਿ ਕੀਏ ਸੁਚਿਤ ਚਿਤੇਨ ॥**
**ਪ੍ਰਭਿ ਦੀਨ ਦਇਆਲਿ ਕੀਓ ਅੰਗੀਕ੍ਰਿਤੁ**
**ਮਨਿ ਹਰਿ ਹਰਿ ਨਾਮੁ ਜਪੇਨ ॥ ੧ ॥**

ਕਾਨੜਾ ਮਹਲਾ ੪–੨, ਸਫ਼ਾ ੧੨੯੪

**ਵੇਖੋ, ਅੰਗੀਕ੍ਰਿਤੁ (੯੯੩)**

[**ਸੰਸ.** अचित् ( ਅਚਿਤ੍ ), ਜਿਸ ਦਾ ਚਿਤ ਟਿਕਾਣੇ ਨਾ ਹੋਵੇ, ਹੋਸ਼ ਹਵਾਸ ਖੋਹ ਬੈਠਾ ਹੋਵੇ।]

**ਅਚਿੰਤਾ,** ਅਚਿੰਤ । ੨੦੬੪

**ਸਤਿਗੁਰ ਮੋ ਕਉ ਕੀਨੋ ਦਾਨੁ ॥**
**ਅਮੋਲ ਰਤਨੁ ਹਰਿ ਦੀਨੋ ਨਾਮੁ ॥**
**ਸਹਜ ਬਿਨੋਦ ਚੋਜ ਆਨੰਤਾ ॥**
**ਨਾਨਕ ਕਉ ਪ੍ਰਭੁ ਮਿਲਿਓ ਅਚਿੰਤਾ ॥ ੧ ॥**

ਭੈਰਉ (ਅਸਟ.) ਮਹਲਾ ੫–੬, ਸਫ਼ਾ ੧੧੫੭

**ਵੇਖੋ, ਅਚਿੰਤ (੨੦੫੮)**

**ਬਿਨੋਦ,** ਸੁਆਦ, ਅਨੰਦ, ਰਸ ।
[ਵੇਖੋ, ੨੦੫੮]

**ਅਚਿੰਤਾ,** ਨਿਸਚਿੰਤ ਹੋ ਕੇ,
ਬੇਫ਼ਿਕਰ ਹੋ ਕੇ। ੨੦੬੪ (ੳ)

**ਸੋਇ ਅਚਿੰਤਾ ਜਾਗਿ ਅਚਿੰਤਾ ॥**
**ਜਹਾ ਕਹਾਂ ਪ੍ਰਭੁ ਤੂੰ ਵਰਤੰਤਾ ॥ ੨ ॥**

ਭੈਰਉ ਮਹਲਾ ੫–੨, ਸਫ਼ਾ ੧੧੩੬

**ਭਾਵ :** (ਜਿਨ੍ਹਾਂ ਨੂੰ ਇਕ ਵਾਹਿਗੁਰੂ ਦੀ ਟੇਕ ਹੈ, ਉਹ) ਨਿਸਚਿੰਤ ਸੌਂਦੇ ਹਨ, **ਬੇਫ਼ਿਕਰ ਹੋ ਕੇ** ਜਾਗਦੇ ਹਨ। ਹੇ ਪ੍ਰਭੂ! (ਉਨ੍ਹਾਂ ਨੂੰ) ਤੂੰ ਹਰ ਥਾਂ ਵਰਤ ਰਿਹਾ (ਨਜ਼ਰੀਂ ਆਉਂਦਾ ਹੈਂ)।
[ਵੇਖੋ, ੨੦੬੧]

**ਅਚਿੰਤਾ,** ਬੇਫ਼ਿਕਰੀ । ੨੦੬੫

**ਚਿੰਤ ਅਚਿੰਤਾ ਸਗਲੀ ਗਈ ॥**
**ਪ੍ਰਭ ਨਾਨਕ ਨਾਨਕ ਨਾਨਕ ਮਈ ॥ ੮ ॥**

ਭੈਰਉ (ਅਸਟ.) ਮਹਲਾ ੫–੬, ਸਫ਼ਾ ੧੧੫੭

**ਵੇਖੋ, ਅਚਿੰਤ (੨੦੫੮)**

[ਵੇਖੋ, ੨੦੬੧]

**ਅਚਿੰਤੁ,** ਉਹ ਸਥਿਤੀ ਜਦੋਂ ਚਿੰਤਾ ਨਹੀਂ ਰਹਿੰਦੀ, ਨਿਸਚਿੰਤਤਾ, ਅਚਿੰਤਤਾਈ । ੨੦੬੬

**ਮ: ੩ ॥**
**ਚਿੰਤਾ ਭਿ ਆਪਿ ਕਰਾਇਸੀ ਅਚਿੰਤੁ ਭਿ ਆਪੇ ਦੇਇ ॥**
**ਨਾਨਕ ਸੋ ਸਾਲਾਹੀਐ ਜਿ ਸਭਨਾ ਸਾਰ ਕਰੇਇ ॥ ੨੨੦ ॥**

ਸਲੋਕ ਕਬੀਰ, ਸਫ਼ਾ ੧੩੭੬

**ਭਾਵ :** ਚਿੰਤਾ ਵੀ ਆਪ ਕਰਾਏਗਾ, **ਅਚਿੰਤਤਾਈ** ਵੀ ਆਪੇ ਦੇਵੇਗਾ । ਉਸੇ (ਪ੍ਰਭੂ) ਨੂੰ ਸਾਲਾਹੀਏ, ਜਿਹੜਾ ਸਾਰਿਆਂ ਦੀ ਸੰਭਾਲ ਕਰਦਾ ਹੈ ।

[ਵੇਖੋ, ੨੦੬੧]

**ਅਚਿੰਤੁ,** ਨਿਸਚਿੰਤਤਾ । ੨੦੬੭

**ਮ: ੩ ॥**
**ਸਤਿਗੁਰਿ ਸੇਵਿਐ ਸਦਾ ਸੁਖੁ ਜਨਮ ਮਰਣ ਦੁਖੁ ਜਾਇ ॥**
**ਚਿੰਤਾ ਮੂਲਿ ਨ ਹੋਵਈ**
**ਅਚਿੰਤੁ ਵਸੈ ਮਨਿ ਆਇ ॥ ... ॥ ੨ ॥**

ਵਡ. (ਵਾਰ) ਮਹਲਾ ੪–੪, ਸਫ਼ਾ ੫੮੭

**ਭਾਵ :** ਸਤਿਗੁਰੂ (ਦੇ ਮੁਖਾਰਬਿੰਦ) ਤੋਂ (ਉਚਾਰੇ ਗਏ ਬਚਨਾਂ ਨੂੰ) ਜੀਵਨ ਵਿਚ ਲਿਆਉਣ ਨਾਲ ਹਮੇਸ਼ਾਂ ਸੁਖ ਹੀ ਪ੍ਰਾਪਤ ਹੁੰਦਾ ਹੈ ਅਤੇ ਜਨਮ ਮਰਣ ਦਾ ਦੁਖ ਵੀ ਹਟ ਜਾਂਦਾ ਹੈ । ਚਿੰਤਾ ਮੂਲੋਂ ਹੀ ਖ਼ਤਮ ਹੋ ਜਾਂਦੀ ਹੈ ਅਤੇ ਮਨ ਵਿਚ **ਨਿਸਚਿੰਤਤਾ** ਆ ਵਸਦੀ ਹੈ (ਜੋ ਕਿ ਪਰਮਾਤਮਾ ਦਾ ਹੀ ਲੱਛਣ ਹੈ) ।

[ਵੇਖੋ, ੨੦੬੧]

**ਅਚਿੰਤੁ,** ਵਾਹਿਗੁਰੂ (ਜੋ ਚਿੰਤਨ ਤੋਂ ਪਰੇ ਹੈ) । ੨੦੬੮

**ਨਿਹਚਲ ਧਨੀ ਅਚਿੰਤੁ ਪਛਾਨਾ ॥ ... ॥ ੭ ॥**

ਭੈਰਉ (ਅਸਟ.) ਮਹਲਾ ੫–੬, ਸਫ਼ਾ ੧੧੫੭

**ਵੇਖੋ, ਅਚਿੰਤ (੨੦੫੮)**

[ਵੇਖੋ, ੨੦੬੧]

**ਅਚਿੰਤੁ,** ਨਿਸਚਿੰਤਤਾ । ੨੦੬੯

**ਅਚਿੰਤੁ ਹਮ ਕਉ ਗੁਰਿ ਦੀਨੋ ਮੰਤੁ ॥ ੪ ॥**

ਭੈਰਉ (ਅਸਟ.) ਮਹਲਾ ੫–੬, ਸਫ਼ਾ ੧੧੫੭

**ਵੇਖੋ, ਅਚਿੰਤ (੨੦੫੮)**

**ਅਚਿੰਤੁ ਮੰਤੁ,** ਨਿਸਚਿੰਤ ਕਰ ਦੇਣ ਵਾਲਾ ਨਾਮ-ਮੰਤ੍ਰ ।

[ਵੇਖੋ, ੨੦੬੧]

**ਅਚਿੰਤੁ,** ਚਿੰਤਾ–ਰਹਿਤ (ਕਰਨ ਵਾਲਾ) । ੨੦੭੦

**ਸਲੋਕੁ ਮ: ੩ ॥**
**ਜਿਨ ਕੰਉ ਸਤਿਗੁਰੁ ਭੇਟਿਆ**
**ਸੇ ਹਰਿ ਕੀਰਤਿ ਸਦਾ ਕਮਾਹਿ ॥**
**ਅਚਿੰਤੁ ਹਰਿ ਨਾਮੁ ਤਿਨ ਕੈ ਮਨਿ ਵਸਿਆ**
**ਸਚੈ ਸਬਦਿ ਸਮਾਹਿ ॥ ... ॥ ੧ ॥**

ਵਡ. (ਵਾਰ) ਮਹਲਾ ੪–੧੬, ਸਫ਼ਾ ੫੯੨

**ਭਾਵ :** ਜਿਨ੍ਹਾਂ ਨੂੰ ਸਤਿਗੁਰੂ ਮਿਲ ਪਿਆ ਹੈ, ਉਹ ਸਦਾ ਹਰੀ ਦਾ ਜਸ ਕਰਦੇ ਹਨ । **ਚਿੰਤਾ–ਰਹਿਤ** (ਕਰਨ ਵਾਲਾ) ਹਰੀ ਦਾ ਨਾਮ ਉਨ੍ਹਾਂ ਦੇ ਮਨ ਵਿਚ ਵਸ ਜਾਂਦਾ ਹੈ ਅਤੇ ਉਹ ਸੱਚੇ ਨਾਮ ਵਿਚ ਲੀਨ ਰਹਿੰਦੇ ਹਨ ।

[ਵੇਖੋ, ੨੦੬੧]

**ਅਚਿੰਤੁ,** ਅਚਿੰਤ ਸਰੂਪ (ਹਰੀ ਨਾਮ) । ੨੦੭੧

**ਸਲੋਕੁ ਮ: ੫ ॥**
**ਜਾ ਤੂੰ ਤੁਸਹਿ ਮਿਹਰਵਾਨ ਅਚਿੰਤੁ ਵਸਹਿ ਮਨ ਮਾਹਿ ॥**
**ਜਾ ਤੂੰ ਤੁਸਹਿ ਮਿਹਰਵਾਨ**
**ਨਉ ਨਿਧਿ ਘਰ ਮਹਿ ਪਾਹਿ ॥ ... ॥ ੧ ॥**

ਗੂਜਰੀ (ਵਾਰ) ਮਹਲਾ ੫–੨, ਸਫ਼ਾ ੫੧੮

**ਭਾਵ :** ਜਦ ਤੂੰ ਹੇ ਮੇਹਰਵਾਨ ! ਤ੍ਰੁਠ ਪੈਂਦਾ ਹੈਂ ਤਾਂ **ਅਚਿੰਤ-ਸਰੂਪ (ਹਰੀ ਨਾਮ)** ਮਨ ਵਿਚ ਵਸ ਜਾਂਦਾ ਹੈ । ਜਦ ਤੂੰ ਹੇ ਦਇਆਲੂ ! ਤ੍ਰੁਠਦਾ ਹੈਂ ਤਦ ਨੌਂ ਨਿਧੀਆਂ ਘਰ ਵਿਚ ਲਭ ਪੈਂਦੀਆਂ ਹਨ ।

**ਤੁਸਹਿ,** ਤ੍ਰੁਠਹਿ, ਤ੍ਰੁਠ ਪੈਂਦਾ ਹੈਂ ।

**ਨਉ ਨਿਧਿ,** ਨੌਂ ਨਿਧੀਆਂ, ਵਿਸਥਾਰ ਲਈ ਵੇਖੋ, **ਅਸਟ ਸਿਧਿ (੧੪੫੦)** ।

[ਵੇਖੋ, ੨੦੬੧]

**ਅਚਿੰਤੁ,** ਉਪਰਾਲਾ ਕੀਤੇ ਬਿਨਾਂ,
ਸੁਤੇ ਸਿਧ ਹੀ । ੨੦੭੨

**ਮ: ੩ ॥ ...**
**ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ ॥**
**ਨਾਨਕ ਗੁਰਮੁਖਿ ਹਰਿ ਨਾਮੁ ਮਨਿ ਵਸੈ**
**ਏਹਾ ਸਿਧਿ ਏਹਾ ਕਰਮਾਤਿ ॥ ੨ ॥**

ਸੋਰਠਿ (ਵਾਰ) ਮਹਲਾ ੪–੨੦, ਸਫਾ ੬੫੦

**ਭਾਵ :** ਓਹੋ ਸਿਧੀ ਹੈ, ਓਹੋ ਕਰਾਮਾਤ ਹੈ ਜਿਸ ਦਾ **ਉਪਰਾਲਾ ਕੀਤੇ ਬਿਨਾਂ** (ਆਪ ਵਾਹਿਗੁਰੂ) ਦਾਤ ਦੇ ਦੇਵੇ । ਗੁਰਮੁਖ ਦੇ ਹਿਰਦੇ ਵਿਚ ਜੋ ਹਰੀ ਦਾ ਨਾਮ ਵਸ ਜਾਂਦਾ ਹੈ, ਇਹੋ ਹੀ ਸਿਧੀ ਹੈ, ਇਹੋ ਹੀ ਕਰਾਮਾਤ ਹੈ ।

**ਮਤਲਬ :** ਸਿਧੀਆਂ ਪ੍ਰਾਪਤ ਕਰਨ ਲਈ ਅਤੇ ਕਰਾਮਾਤੀ ਤਾਕਤਾਂ ਹਾਸਲ ਕਰਨ ਲਈ ਕਈ ਪਰਕਾਰ ਦੇ ਤਰੀਕੇ ਵਰਤੇ ਜਾਂਦੇ ਸਨ ਜੈਸੇ ਹਠਯੋਗ ਦੇ ਸਾਧਨ ਆਦਿਕ ।

ਇਨ੍ਹਾਂ ਤੁਕਾਂ ਵਿਚ ਐਸੇ ਜ਼ੋਰ ਜ਼ਬਰ ਵਾਲੇ ਉਪਰਾਲਿਆਂ ਦਾ ਖੰਡਨ ਹੈ । ਸਿਧੀ ਅਤੇ ਕਰਾਮਾਤ ਇਹ ਪਰਮਾਤਮਾ ਦੀ ਬਖਸ਼ਿਸ਼ ਹੈ, ਜਿਸ ਉਪਰ ਉਹ ਤ੍ਰੁਠਦਾ ਹੈ ਉਸ ਨੂੰ ਇਹ ਬਰਕਤ ਸੁਤੇ ਸਿਧ ਮਿਲ ਜਾਂਦੀ ਹੈ । ਅਸਲੀ ਕਰਾਮਾਤ ਇਹ ਹੈ ਕਿ ਹਰਿਨਾਮ ਮਨ ਵਿਚ ਵਸ ਜਾਏ, ਇਹੋ ਹੀ ਸਿਧੀ ਹੈ ਕਿਉਂਕਿ ਇਹ ਮੰਬਾ ਹੈ ਹੋਰ ਸਾਰੀਆਂ ਚਮਤਕਾਰੀ ਸ਼ਕਤੀਆਂ ਦਾ ।
[ਵੇਖੋ, ੨੦੫੮]

**ਅਚਿੰਤੁ,** ਸੁਤੇ ਸਿਧ ਹੀ । ੨੦੭੩

**ਸਤਿਗੁਰੁ ਸੇਵਿਐ ਵਡੀ ਵਡਿਆਈ ॥**
**ਹਰਿ ਜੀ ਅਚਿੰਤੁ ਵਸੈ ਮਨਿ ਆਈ ॥ ... ॥ ੧ ॥**

ਮਾਝ (ਅਸਟ.) ਮਹਲਾ ੩–੧੦, ਸਫ਼ਾ ੧੧੪

**ਭਾਵ :** ਸਤਿਗੁਰਾਂ ਦੀ ਸੇਵਾ ਕਰਨ ਦੀ ਵਡੀ ਖੂਬੀ (ਇਹ ਹੈ ਕਿ) ਵਾਹਿਗੁਰੂ ਜੀ **ਸੁਤੇ ਸਿਧ ਹੀ** ਮਨ ਵਿਚ ਆ ਨਿਵਾਸ ਕਰਦੇ ਹਨ ।
[ਵੇਖੋ, ੨੦੫੮]

**ਅਚਿੰਤੇ,** ਅਚਾਨਕ ਹੀ । ੨੦੭੩ (ੳ)

**ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ ॥**
**ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥ ... ॥ ੯੯ ॥**

ਸਲੋਕ ਫਰੀਦ, ਸਫ਼ਾ ੧੩੮੩

**ਭਾਵ :** ਦਰਿਆ ਦੇ ਕੰਢੇ ਤੇ ਬੈਠਾ ਬਗਲਾ ਕੇਲ ਕਰਦਾ ਹੈ, ਐਸੇ ਕੇਲ ਕਰਦੇ ਬਗਲੇ ਨੂੰ **ਅਚਾਨਕ ਹੀ** ਬਾਜ਼ ਆ ਪਏ ।

**ਹੰਝ,** ਹੰਸ 7 ਚਿੱਟਾ ਪੰਛੀ 7 ਬਗਲਾ ।
[ਵੇਖੋ, ੨੦੫੮]

**ਅਚਿੰਤੋ,** ਚਿੰਤਨ ਤੋਂ ਪਰੇ (ਪ੍ਰਭੂ ਨੇ) । ੨੦੭੪

**ਅਚਿੰਤ ਹਮਾਰੈ ਬੈਰੀ ਮੀਤਾ ॥**
**ਅਚਿੰਤੋ ਹੀ ਇਹੁ ਮਨੁ ਵਸਿ ਕੀਤਾ ॥ ੩ ॥**

ਭੈਰਉ (ਅਸਟ.) ਮਹਲਾ ੫–੬, ਸਫ਼ਾ ੧੧੫੭

**ਵੇਖੋ, ਅਚਿੰਤ (੨੦੫੮)**

[ਵੇਖੋ, ੨੦੬੧]

**ਅਚੁਤ,** ਸਦਾ ਅਚਲ, ਅਬਿਨਾਸ਼ੀ, ਸਦਾ ਥਿਰ । ੨੦੭੫

**ਅਚੁਤ ਪੂਜਾ ਜੋਗ ਗੋਪਾਲ ॥**
**ਮਨੁ ਤਨੁ ਅਰਪਿ ਰਖਉ ਹਰਿ ਆਗੈ**
**ਸਰਬ ਜੀਆ ਕਾ ਹੈ ਪ੍ਰਤਿਪਾਲ ॥ ੧ ॥ ਰਹਾਉ ॥**

ਬਿਲਾ. ਮਹਲਾ ੫–੧੦੨, ਸਫ਼ਾ ੮੨੪

**ਭਾਵ :** ਗੋਪਾਲ **ਅਬਿਨਾਸ਼ੀ** ਪੂਜਣ ਯੋਗ ਹੈ, (ਮੈਂ ਆਪਣਾ) ਮਨ ਅਤੇ ਤਨ, (ਉਸ) ਹਰੀ ਦੇ ਅਗੇ ਅਰਪ ਕੇ ਰਖਦਾ ਹਾਂ ਜੋ ਸਾਰੇ ਜੀਵਾਂ ਦੀ ਪ੍ਰਤਿਪਾਲਣਾ ਕਰਦਾ ਹੈ ।

**ਅਰਪਿ,** ਭੇਟਾ ਕਰਕੇ, ਸਉਂਪ ਕੇ ।

[**ਸੰਸ.** √ च्युत् ( √ **ਚਯੁਤ੍** ), ਰੁੜ੍ਹ ਜਾਣਾ, ਹੇਠ ਡਿਗ ਜਾਣਾ; अच्युत (**ਅਚਯੁਤ**), ਆਪਣੇ ਸਰੂਪ ਤੋਂ ਨਾ ਡਿਗਣ ਵਾਲਾ, ਅਚਲ, ਸਥਿਰ ; अच्युत: (**ਅਚਯੁਤ:**), ਸਰਵਸ਼ਕਤੀਮਾਨ, ਵਿਸ਼ਨੂੰ ।]

**ਅਚੁਤ,** ਸਦਾ ਅਚਲ । ੨੦੭੬

**ਬਿਘਨ ਬਿਨਾਸਨ ਸਭਿ ਦੁਖ ਨਾਸਨ**
**ਗੁਰ ਚਰਣੀ ਮਨੁ ਲਾਗਾ ॥**
**ਗੁਣ ਗਾਵਤ ਅਚੁਤ ਅਬਿਨਾਸੀ**
**ਅਨਦਿਨੁ ਹਰਿ ਰੰਗਿ ਜਾਗਾ ॥ ੩ ॥**

ਸੋਰਠਿ ਮਹਲਾ ੫–੨੭, ਸਫ਼ਾ ੬੧੬

**ਭਾਵ :** ਸਭ ਵਿਘਨਾਂ ਨੂੰ ਦੂਰ ਕਰਨ ਵਾਲੇ, ਸਾਰੇ ਦੁੱਖਾਂ ਦੇ ਨਾਸ਼ ਕਰਨ ਵਾਲੇ ਗੁਰੂ ਦੇ ਚਰਣਾਂ ਵਿਚ ਮਨ ਲਗ ਗਿਆ ਹੈ ।

**ਸਦਾ ਅਚਲ** ਅਤੇ ਅਬਿਨਾਸ਼ੀ ਹਰੀ ਦੇ ਗੁਣ ਗਾਉਣ ਨਾਲ ਦਿਨੇ ਰਾਤ ਪਰਮੇਸ਼ਰ ਦੇ ਪ੍ਰੇਮ ਵਿਚ ਆਤਮ ਜਾਗਰਤਾ ਆ ਗਈ ਹੈ ।

**ਜਾਗਾ,** ਮੋਹ ਮਾਇਆ ਦੀ ਨੀਂਦ ਤੋਂ ਜਾਗ ਪਿਆ ।

[ਵੇਖੋ, ੨੦੭੫]

**ਅਚੁਤ,** ਅਚੁਤ, ਨਾ ਡਿੱਗਣ ਵਾਲਾ । ੨੦੭੭

**ਗੁਨ ਗਾਵਤ ਅਚੁਤ ਅਬਿਨਾਸੀ**
**ਕਾਮ ਕ੍ਰੋਧ ਬਿਨਸੇ ਮਦ ਢੀਠੇ ॥**
**ਅਸਥਿਰ ਭਏ ਸਾਚ ਰੰਗਿ ਰਾਤੇ**
**ਜਨਮ ਮਰਨ ਬਾਹੁਰਿ ਨਹੀ ਪੀਠੇ ॥ ੧ ॥**

ਟੋਡੀ ਮਹਲਾ ੫-੨੭, ਸਫ਼ਾ ੭੧੭

**ਵੇਖੋ, ਅਸਥਿਰ (੧੪੮੮)**

[ਵੇਖੋਂ, ੨੦੭੫]

**ਅਚੁਤ,** ਸਦਾ ਥਿਰ । ੨੦੭੮

**ਗੁਣ ਗਾਉ ਮਨਾ ਅਚੁਤ ਅਬਿਨਾਸੀ**
**ਸਭ ਤੇ ਊਚ ਦਇਆਲਾ ॥**
**ਬਿਸੰਭਰੁ ਦੇਵਨ ਕਉ ਏਕੈ**
**ਸਰਬ ਕਰੈ ਪ੍ਰਤਿਪਾਲਾ ॥ ... ॥ ੪ ॥**

ਗਉੜੀ (ਛੰਤ) ਮਹਲਾ ੫-੩, ਸਫ਼ਾ ੨੪੯

**ਭਾਵ :** ਹੇ ਮਨ ! ਸਭ ਤੋਂ ਉਚੇ, ਅਬਿਨਾਸ਼ੀ, ਦਇਆਲੂ ਅਤੇ **ਸਦਾ ਥਿਰ** (ਵਾਹਿਗੁਰੂ) ਦੇ ਗੁਣ ਗਾ । ਸਾਰੇ ਜਗਤ ਦਾ (ਉਹੋ) ਇਕੋ ਦਾਤਾ ਪਾਲਨਹਾਰ ਹੈ । (ਉਹੋ) ਸਾਰਿਆਂ ਦੀ ਪ੍ਰਿਤਪਾਲਣਾ ਕਰਦਾ ਹੈ ।

**ਬਿਸੰਭਰੁ,** ਸਾਰੇ ਜਗਤ ਨੂੰ ਪਾਲਨਹਾਰ, ਵਿਸ਼ਵ ਨੂੰ ਭਰਨ ਵਾਲਾ ।

[ਵੇਖੋ, ੨੦੭੫]

**ਅਚੁਤ,** ਅਚੁਤ । ੨੦੭੯

**ਪਉੜੀ ॥**
**ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘਨਾਸ ॥**
**ਹੇ ਪੂਰਨ ਹੇ ਸਰਬ ਮੈ ਦੁਖ ਭੰਜਨ ਗੁਣਤਾਸ ॥ ... ॥ ੫੫ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੬੧

**ਵੇਖੋ, ਅਘਨਾਸ (੧੯੮੫)**

[ਵੇਖੋ, ੨੦੭੫]

**ਅਚੁਤ,** ਸਦਾ-ਥਿਰ । ੨੦੮੦

**ਸਲੋਕ ॥**
**ਚਿਤਵੰਤਿ ਚਰਨ ਕਮਲੰ ਸਾਸਿ ਸਾਸਿ ਅਰਾਧਨਹ ॥**
**ਨਹ ਬਿਸਰੰਤਿ ਨਾਮ ਅਚੁਤ**
**ਨਾਨਕ ਆਸ ਪੂਰਨ ਪਰਮੇਸੁਰਹ ॥ ੧ ॥**

ਜੈਤ. (ਵਾਰ) ਮਹਲਾ ੫-੧੩, ਸਫ਼ਾ ੭੦੮

**ਭਾਵ :** (ਸੰਤ, ਹਰੀ ਦੇ) ਚਰਨ ਕਮਲ (ਸਦਾ) ਚਿਤਵਦੇ ਰਹਿੰਦੇ ਹਨ, ਸੁਆਸ ਸੁਆਸ (ਉਸ ਪ੍ਰਭੂ ਨੂੰ) ਧਿਆਉਂਦੇ ਹਨ । **ਸਦਾ-ਥਿਰ** ਪਰਮੇਸ਼ਰ ਦਾ ਨਾਮ ਉਨ੍ਹਾਂ ਨੂੰ ਕਦੇ ਨਹੀਂ ਭੁੱਲਦਾ, (ਉਹੋ) ਸਾਰੀਆਂ ਆਸਾਂ ਪੂਰੀਆਂ ਕਰਨ ਵਾਲਾ ਹੈ ।

**ਨਾਮ ਅਚੁਤ,** ਅਚਲ (ਪ੍ਰਭੂ) ਦਾ ਨਾਮ ।

[ਵੇਖੋ, ੨੦੭੫]

**ਅਚੁਤ,** ਕਦੇ ਨਾ ਡਿਗਣ ਵਾਲੇ, ਸਦਾ ਕਾਇਮ । ੨੦੮੧

**ਪੂਰਨ ਪੁਰਖ ਅਚੁਤ ਅਬਿਨਾਸੀ**
**ਜਸੁ ਵੇਦ ਪੁਰਾਣੀ ਗਾਇਆ ॥**
**ਅਪਨਾ ਬਿਰਦੁ ਰਖਿਆ ਪਰਮੇਸਰਿ**
**ਨਾਨਕ ਨਾਮੁ ਧਿਆਇਆ ॥ ੧ ॥**

ਸੂਹੀ (ਛੰਤ) ਮਹਲਾ ੫-੧੦, ਸਫ਼ਾ ੭੮੩

**ਭਾਵ :** ਨਾਨਕ ਨੇ ਉਸ ਪਰਮੇਸ਼ਰ ਦਾ ਨਾਮ ਧਿਆਇਆ ਹੈ ਜੋ ਪਰੀਪੂਰਨ ਹੈ, ਜੋ (ਕਰਤਾ) ਪੁਰਖ ਹੈ, ਜੋ **ਸਦਾ ਕਾਇਮ** ਅਤੇ ਅਬਿਨਾਸ਼ੀ ਹੈ ਅਤੇ ਜਿਸ ਦੀ ਮਹਿਮਾ (ਮੁੱਢ ਤੋਂ) ਵੇਦ ਪੁਰਾਣ ਕਰਦੇ ਆਏ ਹਨ ਅਤੇ ਜੋ (ਹਮੇਸ਼ਾਂ) ਆਪਣਾ ਬਿਰਦ ਪਾਲਦਾ ਹੈ ।

**ਮਤਲਬ :** ਜਿਸ ਸ਼ਬਦ ਵਿਚੋਂ ਇਹ ਤੁਕਾਂ ਹਨ, ਉਹ ਇਸ ਪ੍ਰਕਾਰ ਹੈ :—

**ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥ ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥ ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ॥ ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥ ਪੂਰਨ ਪੁਰਖ ਅਚੁਤ ਅਬਿਨਾਸੀ ਜਸ ਵੇਦ ਪੁਰਾਣੀ ਗਾਇਆ ॥ ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ ॥ ੧ ॥ ...**

**ਜਿਨਿ ਉਦਮੁ ਕੀਆ ਤਾਲ ਕੇਰਾ ਤਿਸ ਕੀ ਉਪਮਾ**
**ਕਿਆ ਗਨੀ ॥ ਅਠਸਠਿ ਤੀਰਥ ਪੁੰਨ ਕਿਰਿਆ ਮਹਾ**
**ਨਿਰਮਲ ਚਾਰਾ ॥ ਪਤਿਤ ਪਾਵਨੁ ਬਿਰਦੁ ਸੁਆਮੀ**
**ਨਾਨਕ ਸਬਦ ਅਧਾਰਾ ॥ ੩ ॥**

ਸੂਹੀ (ਛੰਤ) ਮਹਲਾ ੫–੧੦, ਸਫ਼ਾ ੭੮੩–੮੪

ਇਹ ਸ਼ਬਦ ਅੰਮ੍ਰਿਤਸਰ ਦੇ ਸਰੋਵਰ ਦੇ ਤਿਆਰ ਹੋਣ ਉਪਰ ਸ਼ੁਕਰਾਨੇ ਵਜੋਂ ਉਚਾਰਿਆ ਗਿਆ ਸੀ ।

**ਟੀਕਾ ਫ਼ਰੀਦਕੋਟ** ਵਿਚ ਇਸ ਸ਼ਬਦ ਸੰਬੰਧੀ ਲਿਖਿਆ ਹੈ :—

ਸ੍ਰੀ ਅੰਮ੍ਰਿਤਸਰ ਜੀ ਕੀ ਕਾਰ ਨਿਕਾਸਣੇ ਕੋ ਸ੍ਰੀ ਵਿਸ੍ਵ ਦੇਵ ਜੀ ਨੇ ਦੇਵਤਿਓਂ ਸਹਤ ਆਪ ਆ ਕਰ ਟੋਕਰੀ ਉਠਾਈ ਤਿਸੁ ਪਰਥਾਇ ਸ੍ਰੀ ਅੰਮ੍ਰਿਤਸਰ ਜੀ ਕੀ ਵਾ ਸਤਸੰਗਿ ਮਹਿਮਾ ਉਚਾਰਤੇ ਹੈਂ ।

(**ਟੀਕਾ ਫ਼ਰੀਦਕੋਟ**, ਸਫ਼ਾ ੧੬੦੭)

ਇਹ ਅਰਥ ਕਵੀ ਸੰਤੋਖ ਸਿੰਘ ਜੀ ਦੀ ਲਿਖਤ ਉਪਰ ਆਧਾਰਿਤ ਹਨ (ਵਿਸਥਾਰ ਲਈ ਵੇਖੋ, **ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ**, ਰਾਸ ੨, ਅੰਸੂ ੫੨)

ਇਸ ਸੰਬੰਧੀ ਭਾਈ ਵੀਰ ਸਿੰਘ ਜੀ ਦੇ ਵਿਚਾਰ ਇਸ ਪ੍ਰਕਾਰ ਹਨ :—

"ਜਦੋਂ ਸਾਰਾ ਕਾਰਜ ਸਿਰੇ ਚੜ੍ਹਨ ਦੇ ਲਗਪਗ ਸੀ ਤਦ ਅਸਚਰਜ ਹੁੰਦਾ ਸੀ ਕਿ ਕਿਵੇਂ ਇਸ ਗੁਰੂ ਵਜਕਤੀ ਨੇ ਐਸੀ ਪ੍ਰਭਾਵਸ਼ਾਲੀ ਤੇ ਵਿਸਮਾਦੀ ਰਚਨਾ ਰਚ ਲਈ ਹੈ । ਸੇਵਾ ਕਰਨ ਵਾਲੇ, ਸ਼ਰਧਾ ਵਾਲੇ, ਆਏ ਗਏ ਯਾਤਰੂ ਆਮ ਲੋਕ ਮਤਾਂ ਮਤਾਂਤਰਾਂ ਦੇ ਦੇਖ ਦੇਖ ਧੰਨ ਗੁਰੂ ਅਰਜਨ, ਧੰਨ ਗੁਰੂ ਅਰਜਨ ਉਚਾਰਦੇ ਸਨ । ... ਸ੍ਰੀ ਗੁਰੂ ਜੀ ਨੇ ਤਦੋਂ ਇਕ ਸ਼ਬਦ ਉਚਾਰ ਕੇ ਸਭ ਨੂੰ ਸੁਝਾ ਦਿਤਾ ਕਿ ਮੈਂ ਕਿਸੇ ਕਰਤੱਵ੍ਯ ਦਾ ਕਰਤਾ ਨਹੀਂ ਸਮਝਦਾ ਆਪ ਨੂੰ । ਏਹ ਸਾਰਾ ਕਰਤੱਤ੍ਵ ਕਰਤਾ ਪੁਰਖ ਦਾ ਅਪਣਾ ਹੈ। ਉਸ ਦਾ ਇਹ ਬਿਰਦ ਹੈ ਸੋ ਉਸ ਨੇ ਆਪੇ ਅਪਣਾ ਕਾਰਜ ਕੀਤਾ ਹੈ । ਸਤਿਗੁਰੂ ਦੇ ਹਿਰਦੇ ਦੀ ਪਰਮ ਵਾਹਿਗੁਰੂ ਪੂਰਤ ਅਵਸਥਾ ਇਸ ਸ਼ਬਦ ਤੋਂ ਵਿਦਤ ਹੈ ।"

(**ਸ੍ਰੀ ਅਸ਼੍ਰ ਗੁਰ ਚਮਤਕਾਰ**, ਭਾਗ ੨, ਸਫ਼ਾ ੨੮)

**ਬਿਰਦੁ,** ਸ਼ੁਭ ਸੁਭਾਵ ।
[ਵੇਖੋ, ੨੦੭੫]

**ਅਚੁਤ,** **ਅਚੁਤ ਤਨਹ,** ਸੰਤ, ਸੰਤਾਂ ਪਾਸੋਂ । ੨੦੮੨

**ਰਹੰਤ ਸੰਗ ਭਗਵਾਨ ਸਿਮਰਣ ਨਾਨਕ**
**ਲਬਧੵੰ ਅਚੁਤ ਤਨਹ ॥ ੧ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੪

**ਭਾਵ :** ਪ੍ਰਭੂ ਦਾ ਸਿਮਰਨ (ਸਦਾ) ਨਾਲ ਰਹਿੰਦਾ ਹੈ । ਇਹ ਸੰਤਾਂ ਪਾਸੋਂ ਲਭਦਾ ਹੈ ।

**ਮਤਲਬ :** ਹਰੀ ਦਾ ਨਾਮ ਮਰਨ ਉਪਰੰਤ ਵੀ ਨਾਲ ਰਹਿੰਦਾ ਹੈ । ਇਸ ਪਰਥਾਇ ਬਚਨ ਹੈ :—

**ਜਹ ਮਹਾ ਭਇਆਨ ਦੂਤ ਜਮ ਦਲੈ ॥**
**ਤਹ ਕੇਵਲ ਨਾਮੁ ਸੰਗਿ ਤੇਰੈ ਚਲੈ ॥ ... ॥ ੧ ॥**

ਗਉੜੀ (ਸੁਖ.) ਮ: ੫–੨, ਸਫ਼ਾ ੨੬੪

**ਲਬਧੵੰ,** ਲਭਦਾ ਹੈ, ਮਿਲਦਾ ਹੈ ।
**ਅਚੁਤ ਤਨਹ,** ਪਰਮੇਸ਼ਰ ਦੇ ਪੁੱਤਰ, ਸੰਤ ।
[ਵੇਖੋ, ੨੦੭੫]

**ਅਚੁਤਹ,** ਅਬਿਨਾਸ਼ੀ । ੨੦੮੨ (ੳ)

**ਸਰਬ ਰਖੵਾ ਗੁਰ ਦਯਾਲਹ ਭੈ ਦੂਖ ਬਿਨਾਸਨਹ ॥**
**ਭਗਤਿ ਵਛਲ ਅਨਾਥ ਨਾਥੇ**
**ਸਰਣਿ ਨਾਨਕ ਪੁਰਖ ਅਚੁਤਹ ॥ ੫੨ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੮–੫੯

**ਭਾਵ :** ਗੁਰੂ ਦਿਆਲੂ ਹੈ ਉਹ ਸਭ ਦੀ ਰੱਖਿਆ ਕਰਦਾ ਹੈ, ਭੈ ਅਤੇ ਦੁੱਖਾਂ ਦਾ ਨਾਸ਼ ਕਰਦਾ ਹੈ । ਉਹ ਗੁਰੂ ਭਗਤ ਵਛਲ ਹੈ, ਅਨਾਥਾਂ ਦਾ ਨਾਥ ਹੈ । ਐਸੇ **ਅਬਿਨਾਸ਼ੀ** ਪਰਮਾਤਮਾ ਦੀ ਸ਼ਰਨ ਨਾਨਕ ਨੇ ਲੀਤੀ ਹੋਈ ਹੈ ।

**ਅਚੁਤਹ ਪੁਰਖ,** ਅਬਿਨਾਸ਼ੀ ਪਰਮਾਤਮਾ ।
[ਵੇਖੋ, ੨੦੭੫]

**ਅਚੇਤ,** ਮੂੜ, ਬੇਖ਼ਬਰ, ਗ਼ਾਫ਼ਲ,
ਮੂਰਛਿਤ, ਬੇਸਮਝ । ੨੦੮੩

**ਹਮ ਅਚਿਤ ਅਚੇਤ ਨ ਜਾਨਹਿ ਗਤਿ ਮਿਤਿ**
**ਗੁਰਿ ਕੀਏ ਸੁਚਿਤ ਚਿਤੇਨ ॥**
**ਪ੍ਰਭਿ ਦੀਨ ਦਇਆਲਿ ਕੀਓ ਅੰਗੀਕ੍ਰਿਤੁ**
**ਮਨਿ ਹਰਿ ਹਰਿ ਨਾਮੁ ਜਪੇਨ ॥ ੧ ॥**

ਕਾਨੜਾ ਮਹਲਾ ੪–੨, ਸਫ਼ਾ ੧੨੯੪

**ਵੇਖੋ, ਅੰਗੀਕ੍ਰਿਤੁ (੯੯੩)**

[**ਸੰਸ. ਅਚੇਤਸ੍** (**ਅਚੇਤਸ੍**); **ਹਿੰਦੀ, ਅਚੇਤ** (**ਅਚੇਤ**), ਬੇਹੋਸ਼, ਜਿਸ ਦੇ ਹੋਸ਼ ਹਵਾਸ ਗੁੰਮ ਹੋ ਜਾਣ, ਮੂਰਛਿਤ, ਬੇਸਮਝ ਗਿਆਨਹੀਨ, ਮੂੜ ।]

**ਅਚੇਤ,** ਬੇਸਮਝ, ਗ਼ਾਫ਼ਲ, ਅਚੇਤ । ੨੦੮੪

**ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ ॥**
**ਚੇਤਿ ਅਚੇਤ ਮੂੜ ਮਨ ਮੇਰੇ**
**ਅੰਤਿ ਨਹੀ ਕਛੁ ਤੇਰਾ ॥ ... ॥ ੨ ॥**

ਸਿਰੀ. (ਪਹਰੇ) ਮਹਲਾ ੧-੧, ਸਫ਼ਾ ੭੫

**ਭਾਵ :** ਪ੍ਰਾਣੀ (ਬੱਚਾ ਸਾਕ ਸਨਬੰਧੀਆਂ ਦੇ) ਹੱਥੋਂ ਹੱਥ ਨਚਾਇਆ ਜਾਂਦਾ ਹੈ (ਪਰ) ਮਾਤਾ (ਵਿਸ਼ੇਸ਼ ਪਯਾਰ ਵਿਚ) ਕਹਿੰਦੀ ਹੈ 'ਮੇਰਾ ਪੁੱਤ ਹੈ' । (ਇਹ ਦੱਸ ਕੇ ਗੁਰੂ ਜੀ ਆਪਣੇ ਮਨ ਦੁਆਰਾ ਸੰਬੋਧਨ ਕਰਦੇ ਹਨ) ਹੇ ਮੇਰੇ **ਅਚੇਤ** (ਗ਼ਾਫ਼ਲ ਤੇ) ਮੂਰਖ ਮਨ (ਵਾਹਿਗੁਰੂ ਨੂੰ) ਯਾਦ ਕਰ, ਅੰਤ ਨੂੰ ਤੇਰਾ ਕੁਛ ਨਹੀਂ ।
(ਸੰਥਯਾ, ਸਫ਼ਾ ੬੬੬)

[ਵੇਖੋ, ੨੦੮੩]

**ਅਚੇਤ,** ਬੇਸਮਝ । ੨੦੮੫

**ਹਰਿ ਚੇਤਿ ਅਚੇਤ ਮਨਾ ਜੋ ਇਛਹਿ ਸੋ ਫਲੁ ਹੋਈ ॥**
**ਗੁਰ ਪਰਸਾਦੀ ਹਰਿ ਰਸੁ ਪਾਵਹਿ**
**ਪੀਵਤ ਰਹਹਿ ਸਦਾ ਸੁਖੁ ਹੋਈ ॥ ੧ ॥ ਰਹਾਉ ॥**

ਗੂਜਰੀ ਮਹਲਾ ੩-੭, ਸਫ਼ਾ ੪੯੧

**ਭਾਵ : ਬੇਸਮਝ** ਮਨ ! ਹਰੀ ਨੂੰ ਚੇਤੇ ਕਰ ਜੋ (ਕੁਛ ਵੀ ਤੂੰ) ਚਿਤਵੇਂਗਾ, ਓਹੋ ਫਲ ਮਿਲੇਗਾ । ਹਰਿਰਸ ਤੂੰ ਗੁਰੂ ਦੀ ਮਿਹਰ ਨਾਲ ਪਾਏਂਗਾ, (ਜਿਸ ਦੇ) ਪੀਣ ਨਾਲ ਸਦਾ ਸੁਖ ਹੁੰਦਾ ਹੈ ।
[ਵੇਖੋ, ੨੦੮੩]

**ਅਚੇਤ.** ਵਿਚਾਰ ਤੋਂ ਹੀਨ । ੨੦੮੬

**ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ ॥**
**ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ॥ ੨ ॥**

ਆਸਾ ਰਵਿਦਾਸ-੧, ਸਫ਼ਾ ੪੮੬

**ਵੇਖੋ, ਅਸੋਚ (੧੫੭੩)**

[ਵੇਖੋ, ੨੦੮੩]

**ਅਚੇਤ,** ਬੇਸਮਝ । ੨੦੮੭

**ਤੁਮ੍ਰੀ ਟੇਕ ਪੂਰੇ ਮੇਰੇ ਸਤਿਗੁਰ**
**ਮਨ ਸਰਨਿ ਤੁਮ੍ਾਰੈ ਪਰੀ ॥**
**ਅਚੇਤ ਇਆਨੇ ਬਾਰਿਕ ਨਾਨਕ**
**ਹਮ ਤੁਮ ਰਾਖਹੁ ਧਾਰਿ ਕਰੀ ॥ ੨ ॥**

ਗੂਜਰੀ ਮਹਲਾ ੫-੧੮, ਸਫ਼ਾ ੪੯੯

**ਭਾਵ :** ਹੇ ਮੇਰੇ ਪੂਰੇ ਸਤਿਗੁਰੋ ! ਆਪ ਦਾ ਆਸਰਾ ਲਿਆ ਹੈ । ਮਨ ਤੁਹਾਡੀ ਸ਼ਰਨੀ ਪੈ ਗਿਆ ਹੈ । ਅਸੀ **ਬੇਸਮਝ** ਅੱਲ੍ਹੜ ਬੱਚੇ ਹਾਂ, ਤੁਸੀ ਆਪਣਾ ਹੱਥ ਦੇ ਕੇ ਰਖ ਲਵੋ ।

**ਧਾਰਿ ਕਰੀ,** ਹੱਥ ਦੇ ਕੇ ।

[ਵੇਖੋ, ੨੦੮੩]

**ਅਚੇਤ,** ਅਚੇਤ । ੨੦੮੮

**ਨਰ ਅਚੇਤ ਪਾਪ ਤੇ ਡਰੁ ਰੇ ॥**
**ਦੀਨ ਦਇਆਲ ਸਗਲ ਭੈ ਭੰਜਨ**
**ਸਰਨਿ ਤਾਹਿ ਤੁਮ ਪਰੁ ਰੇ ॥ ੧ ॥ ਰਹਾਉ ॥**

ਗਉੜੀ ਮਹਲਾ ੯-੨੫੧, ਸਫ਼ਾ ੨੨੦

**ਭਾਵ :** ਹੇ ਨਰ **ਅਚੇਤ** ਪਾਪਾਂ ਤੋਂ (ਵੀ) ਡਰਿਆ ਕਰ । (ਹਰੀ ਜੋ) ਸਾਰੇ ਭੈ ਭੰਨ (ਕੇ ਦੂਰ ਕਰ) ਦੇਣ ਵਾਲਾ ਹੈ ਤੇ ਜੋ ਦੀਨਾਂ ਤੇ ਦਿਆਲੂ ਹੈ ਤੂੰ ਉਸ ਦੀ ਸ਼ਰਨ ਪੈ ਜਾਹ, (ਉਹ ਤੇਰੀ ਪਾਪਾਂ ਤੋਂ ਰੱਖਿਆ ਕਰੇਗਾ) ।
**(ਸੰਥਯਾ,** ਸਫ਼ਾ ੧੩੭੧)

**ਅਚੇਤ ਪਾਪ,** ਓਹ ਪਾਪ ਜੋ ਬਿਨਾਂ ਪਾਪ ਦੀ ਇੱਛਾ ਕੀਤੇ ਅਨਭੋਲ ਹੋ ਜਾਣ ।

[ਵੇਖੋ, ੨੦੮੩]

**ਅਚੇਤ,** ਭੋਲਾ, ਬੇਸਮਝ । ੨੦੮੯

**ਅਚੇਤ ਪਿੰਡੀ ਅਗਿਆਨ ਅੰਧਾਰੁ ॥**
**ਬਿਨੁ ਸਬਦੈ ਕਿਉ ਪਾਏ ਪਾਰੁ ॥ ... ॥ ੮ ॥**

ਬਿਲਾ. ਮਹਲਾ ੩-੨, ਸਫ਼ਾ ੮੪੨

**ਭਾਵ : ਭੋਲਾ** ਮਨੁੱਖ ਮਾਇਆ ਦੇ ਹਨੇਰੇ ਵਿਚ ਰਹਿੰਦਾ ਹੈ । (ਉਸ ਨੂੰ ਸਮਝ ਨਹੀਂ ਆਉਂਦੀ ਕਿ) ਬਗ਼ੈਰ ਸ਼ਬਦ ਕਮਾਈ ਦੇ (ਸੰਸਾਰ ਸਾਗਰ ਤੋਂ) ਕਿਸ ਤਰ੍ਹਾਂ ਪਾਰ ਉਤਾਰਾ ਹੋਵੇਗਾ ?

**ਪਿੰਡੀ,** ਪਿੰਡੇ ਵਾਲਾ, ਸਰੀਰ ਧਾਰੀ, ਮਨੁੱਖ ।

[ਵੇਖੋ, ੨੦੮੩]

**ਅਚੇਤ,** ਬੇਹੋਸ਼ੀ (ਦੀ ਗ਼ਫ਼ਲਤ) ਭਰੀ । ੨੦੯੦

**ਇਹੁ ਸੁਪਨਾ ਸੰਵਤ ਨਹੀ ਜਾਨੈ ॥**
**ਅਚੇਤ ਬਿਵਸਥਾ ਮਹਿ ਲਪਟਾਨੈ ॥ ੧ ॥ ਰਹਾਉ ॥**

ਸੂਹੀ ਮਹਲਾ ੫-੧੬, ਸਫ਼ਾ ੭੪੦

**ਭਾਵ :** ਇਹ ਸੁਪਨਾ ਹੈ, ਸੁੱਤੇ ਹੋਏ ਨੂੰ ਪਤਾ ਨਹੀਂ ਲਗਦਾ (ਕਿ ਉਹ ਸੁਪਨਾ ਦੇਖ ਰਿਹਾ ਹੈ) । ਇਸ ਤਰ੍ਹਾਂ ਮਨੁੱਖ **ਬੇਹੋਸ਼ੀ (ਦੀ ਗ਼ਫਲਤ) ਭਰੀ** ਅਵਸਥਾ ਵਿਚ ਮਿਥਿਆ ਚੀਜ਼ਾਂ ਨਾਲ ਚੰਬੜਿਆ ਰਹਿੰਦਾ ਹੈ ।

**ਅਚੇਤ ਬਿਵਸਥਾ,** ਬੇਹੋਸ਼ੀ (ਦੀ ਗ਼ਫਲਤ) ਭਰੀ ਅਵਸਥਾ ।
[ਵੇਖੋ, ੨੦੮੩]

**ਅਚੇਤਾ,** ਅਗਿਆਨੀ । ੨੦੯੧

**ਪਉੜੀ ॥ ...**
**ਇਕਨਾ ਸਚੁ ਬੁਝਾਇਓਨੁ**
**ਤਿਨਾ ਅਤੁਟ ਭੰਡਾਰ ਦੇਵਾਇਆ ॥**
**ਹਰਿ ਚੇਤਿ ਖਾਹਿ ਤਿਨਾ ਸਫਲੁ ਹੈ**
**ਅਚੇਤਾ ਹਥ ਤਡਾਇਆ ॥ ੮ ॥**

ਸਿਰੀ. (ਵਾਰ) ਮਹਲਾ ੪, ਸਫ਼ਾ ੮੫

**ਭਾਵ :** ਇਕਨਾ ਨੂੰ ਸੱਚ ਦੀ ਸੂਝ ਬੂਝ ਦਿਤੀ ਹੈ, ਉਨ੍ਹਾਂ ਨੂੰ (ਗੁਰੂ ਪਾਸੋਂ) ਅਤੁਟ ਭੰਡਾਰ ਦਿਵਾਏ ਹਨ, ਹਰੀ ਨੂੰ ਯਾਦ ਕਰਦੇ ਹੋਏ (ਉਨ੍ਹਾਂ ਦੇ ਬਖ਼ਸ਼ੇ ਭੰਡਾਰਿਆਂ ਵਿਚੋਂ) ਖਾਣਾ ਸਫਲ ਹੈ, (ਪਰ ਜੋ) **ਅਗਿਆਨੀ** ਹਨ ਉਨ੍ਹਾਂ ਦੇ ਹੱਥ (ਹੋਰਨਾਂ ਦੇ ਸਾਹਮਣੇ) ਤਡਵਾਏ ਹਨ (ਭਾਵ ਉਹ ਮੰਗਦੇ ਫਿਰਦੇ ਹਨ) ।

**ਅਚੇਤਾ,** ਗਿਆਨਹੀਨ, ਜੋ ਪ੍ਰਭੂ ਨੂੰ ਚੇਤੇ ਨਹੀਂ ਕਰਦੇ, ਜੋ ਹਰੀ ਸਿਮਰਨ ਵਿਚ ਨਹੀਂ ।

**ਤਡਾਇਆ,** ਅਡਵਾਇਆ ।
[ਵੇਖੋ, ੨੦੮੩]

**ਅਚੇਤਿ,** ਅਚੇਤ ਹੋ ਕੇ, ਨਾ ਸਾਵਧਾਨ ਰਹਿ ਕੇ । ੨੦੯੧ (ੳ)

**ਭੂਲੋ ਰਾਵਣੁ ਮੁਗਧੁ ਅਚੇਤਿ ॥**
**ਲੂਟੀ ਲੰਕਾ ਸੀਸ ਸਮੇਤਿ ॥ ੫ ॥**

ਗਉੜੀ (ਅਸਟ.) ਮਹਲਾ ੧–੯, ਸਫ਼ਾ ੨੨੪

**ਭਾਵ :** ਮੂਰਖ ਰਾਵਣ **ਅਚੇਤ ਹੋ ਕੇ** (ਨੀਤੀ ਦੇ ਮਾਰਗ ਤੋਂ) ਭਟਕ ਗਿਆ, (ਇਸ ਕਾਰਣ) ਲੰਕਾ ਲੁੱਟੀ ਗਈ ਅਤੇ ਉਸ ਦੇ ਸਿਰ ਵੀ ਕੱਟੇ ਗਏ ।

**ਰਾਵਣੁ,** ਰਾਵਣ, ਲੰਕਾ ਦਾ ਰਾਜਾ ।

**ਬਾਲਮੀਕ ਰਾਮਾਯਣ** ਵਿਚ ਲਿਖਿਆ ਹੈ :—

**ਜਿਸਿ ਤੇ ਕਰੇ ਲੋਕ ਤ੍ਰੈ ਰਾਵਾ ॥**
**ਯਾਤੇ ਰਾਵਨ ਹ੍ਵੈ ਹੈ ਨਾਵਾ ॥ ੩੮ ॥**

(ਬਾ. ਰਾ., ਉਤਰ ਕਾਂਡ, XVI)

'ਰਾਵਣ' ਸ਼ਬਦ 'ਰਾਵ' ਤੋਂ ਬਣਿਆ ਹੈ ਜਿਸ ਦੇ ਅਰਥ ਹਨ, ਚੀਖ, ਪੁਕਾਰ, ਕੁਰਲਾਹਟ । ਇਸ ਤੋਂ ਰਾਵਣ ਦੇ ਅਰਥ ਬਣ ਜਾਂਦੇ ਹਨ, ਜੋ ਦੁਨੀਆਂ ਵਿਚ ਕੁਰਲਾਹਟ ਦਾ ਕਾਰਣ ਬਣੇ ਗਾ ।

ਰਾਵਣ ਦੀ ਮਾਤਾ ਦਾ ਨਾਉਂ ਕੈਕਸੀ ਸੀ, ਜੋ ਪੁੱਤਰ ਪ੍ਰਾਪਤੀ ਲਈ ਵਿਸ਼੍ਰਵਾ ਰਿਸ਼ੀ ਪਾਸ ਗਈ । ਰਿਸ਼ੀ ਨੇ ਉਸ ਦੀ ਮਨੋਕਾਮਨਾ ਸਮਝ ਕੇ ਕਿਹਾ ਕਿ ਤੇਰੀ ਇੱਛਾ ਤਾਂ ਪੂਰੀ ਹੋ ਜਾਏਗੀ ਪਰ ਤੇਰੇ ਅਸ਼ੁਭ ਸਮੇਂ ਤੇ ਆਣ ਕਰਕੇ ਤੇਰਾ ਪੁੱਤਰ ਵੀ ਕਰੂਰ ਅਤੇ ਰਾਖਸ਼ ਹੋਵੇਗਾ । ਯਥਾ :—

**ਦਾਰੁਨਿ ਤਿਨਿ ਕੇ ਹੋਇ ਅਕਾਰ ॥**
**ਦਾਰੁਨ ਜਨ ਸੋ ਧਰਹਿ ਪਿਆਰ ॥**
**ਦਾਰੁਨ ਮਨ ਜਿਨਿ ਕੇ ਸਤਿ ਕਾਲ ॥**
**ਸੁਤ ਐਸੇ ਤੂੰ ਜਨਹਿ ਕੁਚਾਲ ॥ ੨੪ ॥**
**ਕ੍ਰੂਰ ਕਰਮ ਰਾਖਸ ਦੁਰਚਾਰੀ ॥**
**ਹੋਹਿ ਜਗਤਿ ਜਨ ਕੋ ਦੁਖਕਾਰੀ ॥ ... ॥ ੨੫ ॥**

(ਬਾ. ਰਾ., ਉਤਰ ਕਾਂਡ, IX)

ਰਿਸ਼ੀ ਦੇ ਬਚਨਾਂ ਅਨੁਸਾਰ ਕੈਕਸੀ ਦੇ ਘਰ ਪੁੱਤਰ ਜੰਮਿਆਂ ਜਿਸ ਦਾ ਸਰੂਪ ਬਹੁਤ ਹੀ ਭਿਅੰਕਰ ਸੀ । ਯਥਾ :—

**ਰਾਖਸ ਰੂਪ ਭੀਮ ਦਸ ਗ੍ਰੀਵਾ ॥ ... ॥**
**ਤਾਮ੍ਰ ਅਧਰ ਹੈ ਜਾੜ ਬਿਸੇਸਾ ॥ ... ॥ ੩੦ ॥**

(ਬਾ. ਰਾ., ਉਤਰ ਕਾਂਡ, IX)

ਰਾਵਣ ਨੇ ਰਾਜਸੀ ਸੱਤਾ ਦੀ ਪ੍ਰਾਪਤੀ ਲਈ ਕਠੋਰ ਤਪ ਕੀਤਾ । ਬ੍ਰਹਮਾ ਨੇ ਪ੍ਰਸੰਨ ਹੋ ਕੇ ਮਨ ਬਾਂਛਤ ਵਰ ਮੰਗਣ ਲਈ ਕਿਹਾ । ਰਾਵਣ ਨੇ ਅਮਰ ਹੋਣ ਦਾ ਵਰ ਮੰਗਿਆ । ਬ੍ਰਹਮਾ ਨੇ ਇਹ ਗੱਲ ਨਾ ਮੰਨੀ । ਰਾਵਣ ਨੇ ਦੂਸਰਾ ਵਰ ਮੰਗਿਆ ਕਿ ਦਾਨਵ, ਦੈਤ, ਬਿਹੰਗਮ, ਨਾਗ, ਜੱਛ ਆਦਿ ਤੋਂ ਮੇਰੀ ਮੌਤ ਨਾ ਹੋਵੇ । ਬਾਕੀ ਮਨੁੱਖਾ ਜਾਤੀ ਨੂੰ ਤਾਂ ਮੈਂ ਤਿਨਕੇ ਦੇ ਸਮਾਨ ਸਮਝਦਾ ਹਾਂ, ਇਨ੍ਹਾਂ ਤੋਂ ਮੈਨੂੰ ਕੋਈ ਡਰ ਹੈ ਹੀ ਨਹੀਂ ।

(ਬਾ. ਰਾ., ਉਤਰ ਕਾਂਡ, X)

ਵਰ ਪ੍ਰਾਪਤੀ ਤੋਂ ਉਪਰੰਤ ਰਾਵਣ ਨੇ ਸਭ ਤੋਂ ਪਹਿਲਾਂ ਕੁਬੇਰ ਪਾਸੋਂ ਲੰਕਾ ਦਾ ਰਾਜ ਖੋਹ ਲਿਆ ਅਤੇ ਰਿਸ਼ੀਆਂ ਮੁਨੀਆਂ ਨੂੰ ਤੰਗ ਕਰਨਾ ਸ਼ੁਰੂ ਕੀਤਾ । ਇਸ ਦੇ ਜ਼ੁਲਮਾਂ ਤੋਂ ਤੰਗ ਆ ਕੇ ਦੇਵਤਿਆਂ ਨੇ ਵਿਸ਼ਨੂੰ ਪਾਸ ਬਿਨੈ ਕੀਤੀ । ਵਿਸ਼ਨੂੰ ਨੇ ਅਰਦਾਸ ਸੁਣ ਕੇ ਰਾਮ ਦੇ ਰੂਪ ਵਿਚ ਮਨੁੱਖਾ ਜਨਮ ਲਿਆ ।

ਸਮਾਂ ਪਾ ਕੇ ਰਾਮ ਬਨ ਵਿਚ ਗਏ । ਰਾਮ ਦੇ ਨਾਲ ਸੀਤਾ ਅਤੇ ਲਛਮਣ ਵੀ ਸਨ । ਇਕ ਦਿਨ ਰਾਵਣ ਦੀ ਭੈਣ ਸਰੂਪਨਖਾ

ਫਿਰਦੀ ਫਿਰਦੀ ਪੰਚਬਟੀ ਵਿਖੇ ਆਈ ਅਤੇ ਲਛਮਣ ਨੂੰ ਵੇਖ ਕੇ ਉਸ ਉਤੇ ਮੋਹਿਤ ਹੋ ਗਈ।

ਲਛਮਣ ਨੇ ਗੁੱਸੇ ਵਿਚ ਆ ਕੇ ਉਸ ਦਾ ਨੱਕ ਵੱਢ ਦਿਤਾ। ਅਪਮਾਨਿਤ ਹੋ ਕੇ ਉਸ ਨੇ ਰਾਵਣ ਪਾਸ ਜਾ ਕੇ ਆਪਣਾ ਰੋਣਾ ਰੋਇਆ ਅਤੇ ਨਾਲ ਹੀ ਸੀਤਾ ਦੀ ਸੁੰਦਰਤਾ ਦਾ ਵੀ ਜ਼ਿਕਰ ਕੀਤਾ। ਇਹ ਸੁਣ ਕੇ ਰਾਵਣ ਨੇ ਸੀਤਾ ਨੂੰ ਹਰਨ ਦੀ ਠਾਨ ਲਈ। ਇਸ ਕਾਰਜ ਲਈ ਰਾਵਣ ਨੇ ਮਾਰੀਚ ਨਾਉਂ ਦੇ ਰਾਖਸ਼ ਨੂੰ ਸਹਾਈ ਬਣਾਇਆ। ਮਾਰੀਚ ਨੇ ਰਾਵਣ ਦੀ ਕੀ ਸਹਾਇਤਾ ਕੀਤੀ ? ਇਹ ਵਿਚਿਤ੍ਰ ਵਾਰਤਾ ਹੈ।

ਮਾਰੀਚ ਨੇ ਸੁਨਹਿਰੀ ਮ੍ਰਿਗ ਦਾ ਰੂਪ ਧਾਰ ਕੇ ਪੰਚਬਟੀ ਵਿਖੇ ਆ ਕੇ ਸੀਤਾ ਦਾ ਮਨ ਮੋਹ ਲਿਆ। ਸੀਤਾ ਦੇ ਕਹਿਣ ਤੇ ਰਾਮ ਇਸ ਮ੍ਰਿਗ ਨੂੰ ਫੜਨ ਲਈ ਨਿਕਲੇ ਅਤੇ ਪਿੱਛਾ ਕਰਦੇ ਹੋਏ ਆਸ਼੍ਰਮ ਤੋਂ ਬਹੁਤ ਦੂਰ ਨਿਕਲ ਗਏ। ਅੰਤ ਰਾਮ ਦੇ ਬਾਣ ਲਗਣ ਤੇ ਉਹ ਸੋਨੇ ਦਾ ਹਿਰਨ ਘਾਇਲ ਹੁੰਦੇ ਹੀ ਮਾਰੀਚ ਦੇ ਰੂਪ ਵਿਚ ਵਟ ਗਿਆ ਅਤੇ ਕਰਾਹ ਕੇ ਬੋਲਿਆ "ਹਾ ਲਛਮਣ, ਹਾ ਸੀਤੇ"। ਇਸ ਆਵਾਜ਼ ਨੂੰ ਸੁਣ ਕੇ ਸੀਤਾ ਨੇ ਲਛਮਣ ਨੂੰ ਰਾਮ ਦੀ ਭਾਲ ਕਰਨ ਲਈ ਘਲ ਦਿਤਾ, ਹੁਣ ਸੀਤਾ ਪੰਚਬਟੀ ਵਿਚ ਇਕੱਲੀ ਰਹਿ ਗਈ। ਇਸ ਮੌਕੇ ਤੇ ਰਾਵਣ ਸੀਤਾ ਨੂੰ ਲੈ ਜਾਣ ਵਿਚ ਸਫਲ ਹੋਇਆ।

ਸੀਤਾ ਦੇ ਵਿਛੋੜੇ ਦਾ ਅਸਰ ਰਾਮ ਤੇ ਬਹੁਤ ਗਹਿਰਾ ਹੋਇਆ। ਇਸ ਦੀ ਦਸ਼ਾ ਦਾ ਵਰਣਨ ਸਾਹਿਤ ਵਿਚ ਇਸ ਪ੍ਰਕਾਰ ਦਰਜ ਹੈ। ਯਥਾ :—

**ਹਾਇ ਪ੍ਰਿਯੇ ਹਾ ਭਦ੍ਰੇ ਨਾਰੀ।**
**ਹਾ ਸੀਤੇ ਹਾ ਜਨਕ ਕੁਮਾਰੀ**
**ਐਸੇ ਰਾਮ ਚੰਦ ਤਬ ਰੋਵਾ ॥ ... ॥ ੨੧ ॥**

(ਬਾ. ਰਾ., ਆਰੰਨ ਕਾਂਡ, LXI)

ਤੁਲਸੀ ਰਾਮਾਯਣ (ਰਾਮ ਚਰਿਤ੍ਰ ਮਾਨਸ) ਵਿਚ ਰਾਮ ਦਾ ਵਿਰਲਾਪ ਬੜਾ ਵੇਦਨਾ ਭਰਪੂਰ ਹੈ। ਇਹ ਵੀ ਲਿਖਿਆ ਹੈ :—

**ਯਹਿ ਬਿਧਿ ਖੋਜਤ ਬਿਲਪਤ ਸੁਆਮੀ ॥**
**ਮਨਹੁ ਮਹਾਂ ਬਿਰਹੀ ਅਤਿ ਕਾਮੀ ॥ ... ॥ ੨੯ ॥**

**(ਆਰੰਨ ਕਾਂਡ)**

ਗੁਰਬਾਣੀ ਵਿਚ ਇਸ ਪ੍ਰਥਾਇ ਬਚਨ ਹਨ :—

**ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣ ਜੋਗੁ ॥ ... ॥**

ਸਲੋਕ (ਵਧੀਕ.) ਮਹਲਾ ੧–੨੯, ਸਫ਼ਾ ੧੪੧੨

ਦਸਮ ਗ੍ਰੰਥ ਵਿਚ ਵੀ ਲਿਖਿਆ ਹੈ :—

**... ਚਹੂੰ ਓਰ ਸੁਧਾਰ ਨਿਹਾਰ ਫਿਰੇ ॥**
**ਛਿਤ ਊਪਰ ਸ੍ਰੀ ਰਘੁਰਾਜ ਗਿਰੇ ॥ ੩੫੬ ॥**

**... ਉਠਿ ਠਾਂਢਿ ਭਏ ਫਿਰਿ ਭੂਮ ਗਿਰੇ ॥**
**ਪਹਰੇਕਕ ਲਉ ਫਿਰ ਪ੍ਰਾਨ ਫਿਰੇ ॥**
**ਤਨ ਚੇਤ ਸੁਚੇਤ ਉਠੇ ਹਰਿ ਯੋਂ ॥**
**ਰਣਮੰਡਲ ਮੱਧਿ ਗਿਰਯੋ ਭਟਜਯੋਂ ॥ ੩੫੮ ॥**

(**ਦਸਮ ਗ੍ਰੰਥ**, ਰਾਮ ਅਵਤਾਰ, ੩੫੬, ੫੮)

ਅਰਥਾਤ :—

"ਚਾਰੋਂ ਪਾਸਿਆਂ ਵਲ ਫਿਰ ਕੇ ਚੰਗੀ ਤਰ੍ਹਾਂ ਵੇਖਿਆ, (ਅੰਤ ਨੂੰ) ਸ੍ਰੀ ਰਾਮਚੰਦ੍ਰ ਜੀ (ਬੇਹੋਸ਼ ਹੋ ਕੇ) ਧਰਤੀ ਉਪਰ ਡਿਗ ਪਏ। ਉਠ ਕੇ ਖੜੇ ਹੋ ਗਏ (ਪਰ) ਫਿਰ ਧਰਤੀ ਪਰ ਡਿਗ ਪਏ, ਬੇਸੁਧ ਹੋਏ ਇਕ ਪਹਿਰ ਕੁ ਸਮੇਂ ਪਿਛੋਂ ਫਿਰ ਪ੍ਰਾਣ ਮੁੜ ਪਏ (ਹੋਸ਼ ਆ ਗਈ) ਤਨ ਦੀ ਸੁਰਤਿ ਆਈ ਤਾਂ ਰਾਮਚੰਦ੍ਰ ਜੀ ਇਸ ਤਰ੍ਹਾਂ ਸੁਚੇਤ ਹੋ ਕੇ ਉਠੇ, ਜਿਸ ਤਰ੍ਹਾਂ ਰਣਭੂਮੀ ਵਿਚ ਸੂਰਮਾ ਮੂਰਛਿਤ ਹੋ ਕੇ ਡਿੱਗਿਆ ਹੋਇਆ ਫਿਰ ਸੁਰਤਿ ਵਿਚ ਆ ਕੇ ਖੜਾ ਹੋ ਜਾਂਦਾ ਹੈ।"

ਸੀਤਾ ਦੇ ਲੰਕਾ ਪਹੁੰਚਣ ਦੀ ਖ਼ਬਰ ਸੁਣ ਕੇ ਭਭੀਖਣ ਬਹੁਤ ਸੰਤਪਤ ਹੋਇਆ। ਇਸ ਨੇ ਰਾਵਣ ਨੂੰ ਸੀਤਾ ਵਾਪਿਸ ਕਰਨ ਲਈ ਸਮਝਾਇਆ। ਪਰ ਰਾਵਣ ਨੇ ਇਸ ਦੀ ਇਕ ਨਾ ਸੁਣੀ।

(ਬਾ. ਰਾ., ਲੰਕਾ ਕਾਂਡ IX, 6-27; X, 15-31)

ਸੀਤਾ ਨੂੰ ਰਾਵਣ ਦੀ ਕੈਦ ਤੋਂ ਮੁਕਤ ਕਰਾਣ ਲਈ ਰਾਮ ਨੇ ਲੰਕਾ ਤੇ ਚੜ੍ਹਾਈ ਕੀਤੀ। ਯੁੱਧ ਵਿਚ ਰਾਵਣ ਨੂੰ ਮਾਰ ਕੇ ਸੀਤਾ ਦੀ ਬੰਦਖ਼ਲਾਸੀ ਕਰਾਈ ਅਤੇ ਵਾਪਸੀ ਉਤੇ ਲੰਕਾ ਦਾ ਰਾਜ ਭਭੀਖਣ ਨੂੰ ਸੌਂਪ ਦਿਤਾ।

ਰਾਵਣ ਬ੍ਰਹਮਾ ਦੇ ਵਰ ਅਤੇ ਆਪਣੇ ਅਸੀਮ ਬਲ ਕਾਰਣ ਬਹੁਤ ਅਭਿਮਾਨੀ ਹੋ ਗਿਆ ਸੀ। ਇਸੇ ਲਈ ਰਾਵਣ ਨੂੰ ਦਿਤੀ ਕੋਈ ਸਲਾਹ ਕਾਰਗਰ ਨਾ ਹੋਈ। ਇਸ ਦਾ ਫਲ ਕੀ ਹੋਇਆ ? ਰਾਵਣ ਮਾਰਿਆ ਗਿਆ ਅਤੇ ਲੰਕਾ ਵੀ ਲੁੱਟੀ ਗਈ।

ਇਸ ਦਾ ਜ਼ਿਕਰ ਭਾਈ ਗੁਰਦਾਸ ਨੇ ਕੀਤਾ ਹੈ :—

**ਲੰਕ ਲੁਟਾਈ ਰਾਵਣੈ ਮਸਤਕਿ ਦਸ ਕੱਟੈ ॥ ੨ ॥**

(**ਵਾਰਾਂ ਭਾਈ ਗੁਰਦਾਸ**, XXXV, 5)

ਭਾਈ ਗੁਰਦਾਸ ਜੀ ਨੇ ਰਾਵਣ ਦੀ ਕਥਾ ਦਾ ਵਰਣਨ ਇਸ ਪ੍ਰਕਾਰ ਕੀਤਾ ਹੈ :—

**ਸੋਇਨ ਲੰਕਾ ਵਡਾ ਗੜ੍ਹ ਖਾਰ ਸਮੁੰਦ ਜਿਵੇਹੀ ਖਾਈ।**
**ਲਖ ਪੁਤ ਪੋਤੇ ਸਵਾ ਲਖ ਕੁੰਭਕਰਨ ਮਹਿ ਰਾਵਣ ਭਾਈ।**
**ਪਵਣ ਬੁਹਾਰੀ ਦੇਇ ਨਿਤ ਇੰਦ੍ਰ ਭਰੇ ਪਾਣੀ ਵਰਿਆਈ।**
**ਬੈਸੰਤਰ ਰਾਸੋਈਆ ਸੂਰਜ ਚੰਦ ਚਰਾਗ ਦੀਪਾਈ।**

**ਬਹੁ ਖੂਹਣਿ ਚਤੁਰੰਗ ਦਲ ਦੇਸ ਨ ਵੇਸ ਨ ਕੀਮਤਿ ਪਾਈ ।**
**ਮਹਾਦੇਵ ਦੀ ਸੇਵ ਕਰ ਦੇਵ ਦਾਨਵ ਰਹਿੰਦੇ ਸਰਣਾਈ ।**
**ਅਪਜੱਸ ਲੈ ਦੁਰਮਤਿ ਬੁਰਿਆਈ ॥ ੧੯ ॥**

**(ਵਾਰਾਂ ਭਾਈ ਗੁਰਦਾਸ, XXXI)**

ਅਸੀ ਜੋ ਹਵਾਲੇ ਉਪਰ ਦਿਤੇ ਹਨ ਉਹ ਜ਼ਿਆਦਾ "**ਬਾਲਮੀਕ ਰਾਮਾਯਣ**" ਵਿਚੋਂ ਹਨ । ਇਸ ਗ੍ਰੰਥ ਵਿਚ ਤਵਾਰੀਖੀ ਅੰਸ਼ ਕਿਤਨਾ ਹੈ ? ਇਹ ਸਵਾਲ ਹੈ । ਗੁਰੂ ਗ੍ਰੰਥ ਸਾਹਿਬ ਵਿਚ (ਦਸ਼ਰਥ ਦੇ ਪੁੱਤਰ) ਰਾਮ ਅਤੇ (ਦੇਵਕੀ ਦੇ ਪੁੱਤਰ) ਕ੍ਰਿਸ਼ਨ ਦਾ ਜ਼ਿਕਰ ਅਨੇਕ ਵਾਰ ਆਉਂਦਾ ਹੈ : ਇਸ ਲਈ ਐਸੇ ਪ੍ਰਸ਼ਨ ਪੈਦਾ ਹੋ ਜਾਂਦੇ ਹਨ ਜੋ ਖੋਜ ਦੇ ਮੁਥਾਜ ਹਨ । ਇਤਿਹਾਸਕਾਰਾਂ ਨੇ ਜੋ ਕੁਝ ਹੁਣ ਤਕ ਪ੍ਰਾਚੀਨ ਗ੍ਰੰਥਾਂ ਦੇ ਆਧਾਰ ਉਤੇ ਖੋਜ ਕੀਤੀ ਹੈ ਉਸ ਦਾ ਸਿੱਟਾ ਇਹ ਹੈ :—

"Whatever we might think of the historicity of Rama and Krishna, ...... they may not unreasonably be regarded as true types of Aryan heroes who were pioneers in the spread of Aryan culture and colonization all over India."

(*The Vedic Age*, edited by R. C. Majumdar, London, 1951, p. 315.)

ਵਿਸਥਾਰ ਲਈ ਵੇਖੋ :—

1. **ਬਾਲਮੀਕ ਰਾਮਾਯਣ, (ਬਾ.ਰਾ.)**, ਟੀਕਾਕਾਰ ਕਵੀ ਸੰਤੋਖ ਸਿੰਘ, ਹਸਤ ਲਿਖਤ ਗ੍ਰੰਥ, ਡਾ: ਬਲਬੀਰ ਸਿੰਘ ਲਾਇਬ੍ਰੇਰੀ, ਡੇਹਰਾਦੂਨ ।
2. **ਰਾਮਚਰਿਤ ਮਾਨਸ**, ਕ੍ਰਿਤ ਗੋਸਵਾਮੀ ਤੁਲਸੀ ਦਾਸ, ਗੀਤਾ ਪ੍ਰੈਸ, ਗੋਰਖਪੁਰ ।
3. **ਦਸਮ ਗ੍ਰੰਥ**, (ਰਾਮ ਅਵਤਾਰ) ।

**ਲੰਕਾ,** ਲੰਕਾ । ਅੰਬ ਦੀ ਸ਼ਕਲ ਦਾ ਇਕ ਟਾਪੂ ਹਿੰਦ-ਮਹਾਂ ਸਾਗਰ ਵਿਚ ਸਥਿਤ ਹੈ । ਇਹ ਕੰਨਿਆ ਕੁਮਾਰੀ ਦੇ ਦੱਖਣ-ਪੂਰਬ ਵਿਚ ਹੈ । ਭਾਵੇਂ ਅੱਜ ਕਲ ਇਹ ਇਕ ਖੁਦਮੁਖਤਿਆਰ ਟਾਪੂ ਹੈ, ਪਰ ਇਤਿਹਾਸਕ ਅਤੇ ਸਭਿਆਚਾਰਕ ਪੱਖ ਤੋਂ ਭਾਰਤ ਨਾਲ ਇਸ ਦੀ ਬਹੁਤ ਸਮੀਪਤਾ ਰਹੀ ਹੈ ।

ਇਹ ਟਾਪੂ ਕਈ ਨਾਵਾਂ ਨਾਲ ਸਮੇਂ ਸਮੇਂ ਪ੍ਰਸਿੱਧ ਰਿਹਾ ਹੈ । ਹਿੰਦੂ ਸਾਹਿਤ ਵਿਚ ਇਸ ਨੂੰ "ਲੰਕਾ" ਕਿਹਾ ਗਿਆ ਹੈ । ਮੁਸਲਮਾਨ ਮਲਾਹ ਅਤੇ ਵਿਉਪਾਰੀ "ਸੇਰੇਨਦੀਪ" ਨਾਉਂ ਨਾਲ ਉਚਾਰਦੇ ਸਨ ਜੋ ਸੰਸਕ੍ਰਿਤ ਦੇ ਸ਼ਬਦ "ਸਿਨਹਲਾਦ੍ਵੀਪ" ਦਾ ਵਿਗੜਿਆ ਰੂਪ ਹੈ । ਜਨਮ ਸਾਖੀਆਂ ਵਿਚ ਇਸੇ ਨੂੰ "ਸਿੰਗਲਾਦੀਪ" ਕਿਹਾ ਹੈ । ਪੁਰਤਗੇਜ਼ ਇਸ ਨੂੰ "ਜ਼ੀਲਾਨ" ਅਤੇ ਅੰਗਰੇਜ਼ "**ਸੀਲੋਨ**" ਕਹਿੰਦੇ ਸਨ । ਅੱਜ ਕਲ੍ਹ ਇਸ ਦਾ ਨਾਉਂ "ਸ੍ਰੀ ਲੰਕਾ" ਹੈ ।

ਭਾਰਤ ਤੋਂ ਸ੍ਰੀ ਲੰਕਾ ਜਾਣ ਲਈ ਸਮੁੰਦਰੀ ਰਸਤੇ ਦੋ ਹਨ :

ਪਹਿਲਾ ਰਸਤਾ ਕੰਨਿਆ ਕੁਮਾਰੀ ਤੋਂ ਕੋਲੰਬੂ ਤਕ ਦਾ ਹੈ । ਜਿਹੜਾ ਸਮੁੰਦਰੀ ਜਹਾਜ਼ ਵਾਲਾ ਹੈ । ਇਹ ਰਸਤਾ ਗੁਰੂ ਨਾਨਕ ਸਾਹਿਬ ਜੀ ਦੇ ਵੇਲੇ ਅਜੇ ਚਾਲੂ ਨਹੀਂ ਸੀ ਹੋਇਆ ।

ਦੂਜਾ ਰਸਤਾ ਰਾਮੇਸ੍ਵਰਮ ਵਾਲਾ ਹੈ । ਜਿਧਰੋਂ ਫ਼ਾਸਲਾ ਥੋੜ੍ਹਾ ਹੋਣ ਕਰਕੇ ਕਿਸ਼ਤੀ ਰਾਹੀਂ ਜਾਇਆ ਜਾ ਸਕਦਾ ਹੈ । ਰਾਮੇਸ੍ਵਰਮ ਦੇ ਨਾਲ ਹੀ ਪਾਮਬਨ ਦੀਪ ਹੈ ਅਤੇ ਉਸ ਤੋਂ ਥੋੜ੍ਹੀ ਦੂਰੀ ਤੇ ਸ੍ਰੀ ਲੰਕਾ ਹੈ । ਇਸ ਰਸਤੇ ਨੂੰ ਰਾਮਸੇਤੂ ਵੀ ਕਹਿੰਦੇ ਹਨ ।

ਗੁਰੂ ਜੀ ਗ਼ਾਲਬਨ ਇਸੇ ਹੀ ਰਸਤੇ ਸ੍ਰੀ ਲੰਕਾ ਗਏ ਸਨ ਜੋ ਉਦੋਂ ਪ੍ਰਚਲਿਤ ਸੀ । ਹਸਤ ਲਿਖਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਕਈ ਬੀੜਾਂ ਦੇ ਅੰਤਲੇ ਭਾਗ ਵਿਚ "**ਹਕੀਕਤਿ ਰਾਹ ਮੁਕਾਮ ਸਿਵਨਾਭ ਰਾਜੇ ਕੀ**" ਦੇ ਸਿਰਲੇਖ ਹੇਠ ਦਿਤੀਆਂ ਗਈਆਂ ਸਤਰਾਂ ਇਸ ਪ੍ਰਕਾਰ ਹਨ :—

੧ ਓ ਸਤਿਗੁਰ ਪ੍ਰਸਾਦਿ ॥

ਹਕੀਕਤਿ ਰਾਹ ਮੁਕਾਮ ਸਿਵਨਾਭ ਰਾਜੇ ਕੀ । ਨਾਗਾਪਟਣੁ ਬਿਦਰਤਿਜਾਵ ਰਸਹਰਗਾਹ ਤਹ ਕਾ ਰਾਜਾ ਅਇਰਾਪਤਿਨਾਇਕੁ ਹੈ । ਤਹਾ ਵਲਾਇਤ ਰਾਮਰਾਜੇ ਕੀ ਹੈ । ਤਹਾ ਤੇ ਲੋਕੁ ਜਹਾਜਿ ਚੜਤਾ ਹੈ । ਤਿਨਿ ਦਿਨਿ ਤਿਨਿ ਰਾਤਿ ਵਿਚਿ ਜਾਪਾ ਪਟਣੁ (Jaffna, ਜਫਨਾ) ਪਾਰਿ ਕਾ ਬੰਦੁਰੁ ਹੈ । ਤਹਾ ਜਾਇ ਉਤਰਤਾ ਹੈ । ਸੋ ਸਿੰਘਲਾਦੀਪੁ ਹੈ । ਚਉਦਹ ਸੈ ਗਾਂਉ ਵਿਚਿ ਵਸਦਾ ਹੈ । ਤਹਾ ਸਤ ਰਾਜੇ ਸੇ ਗੁਰੂ ਬਾਬੇ ਕੇ ਵਚਨਿ ਇਕੁ ਰਾਜੁ ਹੋਆ ਹੈ । ਸਿਵਨਾਭ ਰਾਜੇ ਕੀ ਸੰਤਤਿ ਸਤਾਵਦਿ ਸਹਰਿ ਹੈ । ਤਖਤ ਗਾਹ ਤਹਾ ਅਬ ਰਾਜਾ ਮਇਆਦਉਨੀ ਹੈ । ਰਾਜੇ ਰਾਇ ਸਿੰਘ ਕਾ ਬੇਟਾ ਰਾਜੇ ਸਿਵਨਾਭ ਕਾ ਪੋਤਾ ਹੈ । ਤਹ ਗੁਰੂ ਜੀ ਕੀ ਧਰਮਸਾਲ ਹੈ । ਸੰਗਤਿ ਜੁੜਤੀ ਹੈ । ਕੀਰਤਨੁ ਹੋਤਾ ਹੈ । ਰਸੋਈ ਬੀਸ ਮਣ ਲੂਣੁਹ ਰੋਜੁ ਲਗਤਾ ਹੈ । ਨੇਕਾਪਟਣੁ ਬੀਜਾ ਨਗਰ ਤੇ ਇਕਤ੍ਰੀ ਕੋਸ ਹੈ । ਘਰ ਭਾਟੜਿਆ ਕੇ ਬੇਗਾਪੁਰੁ ਤੇ ਬੀਜਾ ਪੁਰ ਕੋਸ ਅਸੀ ਹੈ । ਅਰੋਗਾ ਪੇਠਿ ਹੈ । ਤਹਾ ਸੰਗਤਿ ਚੰਗੇ ਭਾਟੜੇ ਕੀ ਹੈ । ਤਿਸ ਕੀ ਗਿਰਦ ਨਿਵਾਹੀ ਸਿਖ ਸੰਗਤਿ ਬਹੁਤੁ ਹੈ । ਅਰੁ ਭਾਟੜਿਆ ਕੇ ਘਰ ਤੇ ਕਜਲੀ ਬਣੁ ਕੋਸ ਅਸੀ ਹੈ । ਤਿਰਿਆ ਰਾਜੁ ਹੈ । ਤਹਾ ਭੀ ਗੁਰੂ ਬਾਬੇ ਕਾ ਦੇਹੁਰਾ ਹੈ । ਸੰਗਤਿ ਭਾਟੜਿਆਂ

ਕੇ ਜੁੜਦੀ ਹੈ । ਓਥੈ ਗੁਰੂ ਸਿਧਾ ਨਾਲਿ ਗੋਸਟਿ ਕਰਿ ਕੈ ਪੂਜਾ ਖਿੰਚਿ ਲੀਤੀ ਹੈਸੁ । ਤਬ ਸਿਧ ਗੁਰੂ ਕਾ ਜੋਰੁ ਅਜਮਾਇ ਕੈ ਪੈਰੀ ਆਇ ਪਇ ਹੈਨਿ । ਓਸ ਥਾਉ ਕਾ ਨਾਉ ਕਜਲੀ ਬਨੁ ਤ੍ਰਿਆ ਰਾਜੁ ਹੈ । ਤਹਾ ਭੀ ਸੰਗਤਿ ਹੈ ।

(ਉਤਾਰਾ ਬੀੜ ਹਸਤ ਲਿਖਤ, ਸਫ਼ਾ ੫੬੮/੨, ਡਾਕਟਰ ਬਲਬੀਰ ਸਿੰਘ ਲਾਇਬਰੇਰੀ, ਡੇਹਰਾਦੂਨ)

"ਹਕੀਕਤਿ ਰਾਹ ਮੁਕਾਮ" ਵਾਲਾ ਪਤਰਾ ਇਸ ਗੱਲ ਦਾ ਮੁਥਾਜ ਹੈ ਕਿ ਇਸ ਦੀ ਇਤਿਹਾਸਕਤਾ ਅਤੇ ਸੱਤਤਾ ਬਾਰੇ ਪੂਰੀ ਛਾਨ ਬੀਨ ਕੀਤੀ ਜਾਏ । ਇਸ ਵਿਚ ਦਿਤੀ ਸਾਮਿੱਗਰੀ ਵੀ ਵਧੇਰੇ ਪੜਚੋਲ ਦੀ ਲੋੜ ਰਖਦੀ ਹੈ ਪਰ ਹੁਣ ਕੁਝ ਐਸੀ ਪੁਰਾਤੱਤਵ (Archaeological) ਸਾਮਿੱਗਰੀ ਮਿਲ ਰਹੀ ਹੈ ਜੋ ਇਸ ਗੱਲ ਦੇ ਬਹੁ-ਟਿਕਾਣੇ ਦਾ ਸੰਕੇਤ ਦੇਂਦੀ ਹੈ ਕਿ ਗੁਰੂ ਜੀ ਲੰਕਾ ਪਧਾਰੇ ਸਨ । ਇਸ ਗੱਲ ਦੀ ਗਵਾਹੀ ਸੰਸਕ੍ਰਿਤ ਵਿਚ ਲਿਖੇ ਕੁਝ ਸ਼ਿਲਾਲੇਖ ਵੀ ਭਰਦੇ ਹਨ । ਵਿਸਥਾਰ ਲਈ ਵੇਖੋ :—

I *Guru Nanak and Ceylon*, by Dr. Saddhamangala Karunaratna, Assistant Commissioner of Archaeology, Ceylon. A paper read at International Seminar on the Life and Teachings of Guru Nanak, Punjabi University, Patiala, September 3-5, 1969.

II **ਜਨਮ ਸਾਖੀ ਪਰੰਪਰਾ**, ਡਾ. ਕ੍ਰਿਪਾਲ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1969, ਸਫ਼ਾ 76-81.

ਪਰ ਇਨ੍ਹਾਂ ਗਵਾਹੀਆਂ ਦੀ ਪ੍ਰੌੜ੍ਹਤਾ ਤੋਂ ਇਲਾਵਾ ਸਿੱਖ ਨਿਸਚੇ ਵਿਚ ਇਹ ਗੱਲ ਦ੍ਰਿੜ੍ਹ ਹੈ ਕਿ ਗੁਰੂ ਨਾਨਕ ਦੇਵ ਜੀ ਲੰਕਾ ਗਏ ਸਨ । ਜਨਮ ਸਾਖੀਆਂ ਵਿਚ ਵੀ ਇਸ ਸੰਬੰਧੀ ਬੜੇ ਵਿਸਥਾਰ ਨਾਲ ਜ਼ਿਕਰ ਹੈ । ਖ਼ਾਸ ਤੌਰ ਤੇ ਦੋ ਗੱਲਾਂ ਪ੍ਰਸਿੱਧ ਹਨ :—

(੧) ਸਿੰਗਲਾਦੀਪ ਦੇ ਰਾਜੇ ਸ਼ਿਵਨਾਭ ਨਾਲ ਗੋਸ਼ਟਿ ਕਰਕੇ ਉਸ ਨੂੰ ਆਪਣਾ ਸ਼ਰਧਾਲੂ ਬਨਾਉਣਾ ।

(੨) ਪ੍ਰਾਣ ਸੰਗਲੀ ਦੀ ਰਚਨਾ ਕਰਨੀ, ਜਿਸ ਦੀ ਪ੍ਰਮਾਣਿਕਤਾ ਬਾਰੇ ਕਾਫੀ ਮੱਤ ਭੇਦ ਹੈ । ਇਤਿਹਾਸਕਾਰਾਂ ਵਿਚ ਵੀ ਇਸ ਗੱਲ ਦੀ ਬੜੀ ਚਰਚਾ ਹੈ, ਅਰ ਸਿੱਖੀ ਵਿਚ ਇਹ ਪ੍ਰਵਾਨ ਨਹੀਂ ।

ਅਸੀ ਪਿਛੇ ਕਹਿ ਆਏ ਹਾਂ ਕਿ ਇਤਿਹਾਸਕ ਅਤੇ ਸਭਿਆਚਾਰਕ ਪੱਖ ਤੋਂ ਲੰਕਾ ਦੀ ਭਾਰਤ ਨਾਲ ਸਮੀਪਤਾ ਰਹੀ ਹੈ । ਇਤਿਹਾਸਕ ਸਮਿਆਂ ਵਿਚ ਸਮਰਾਟ ਅਸ਼ੋਕ ਨੇ ਸ਼ਹਿਜ਼ਾਦਾ ਮਹਿੰਦਰ ਨੂੰ 256 B. C. ਵਿਚ ਬੁੱਧ ਧਰਮ ਦੇ ਪ੍ਰਚਾਰ ਹਿਤ ਸ੍ਰੀ ਲੰਕਾ ਭੇਜਿਆ ਸੀ । ਉਸ ਸਮੇਂ ਤੋਂ ਹੀ ਬੁੱਧ ਧਰਮ ਦੀ 'ਹੀਨਯਾਨ' ਸੰਪ੍ਰਦਾਯ ਦੇ ਪ੍ਰਚਾਰ ਤੇ ਅਨੁਯਾਈਆਂ ਦਾ ਬੋਲਬਾਲਾ ਹੈ ਜੋ ਇਥੋਂ ਹੀ ਪ੍ਰਫੁਲਤ ਹੋ ਕੇ ਦੱਖਣੀ-ਪੂਰਬੀ ਏਸ਼ੀਆ ਤਕ ਫੈਲ ਗਿਆ ਸੀ । ਅਨੁਰਾਧਾਪੁਰਾ ਬੁੱਧ ਧਰਮ ਦਾ ਮੁੱਖ ਕੇਂਦਰ ਮੰਨਿਆ ਜਾਂਦਾ ਹੈ ।

ਸ੍ਰੀ ਲੰਕਾ ਦਾ ਖੇਤਰਫਲ 25,332 ਵਰਗਮੀਲ ਹੈ । ਇਹ ਟਾਪੂ ਬਾਈ (22) ਜ਼ਿਲਿਆਂ ਵਿਚ ਵੰਡਿਆ ਹੋਇਆ ਹੈ । ਸੰਨ 1970 ਈ. ਦੀ ਸਰਕਾਰੀ ਰੀਪੋਰਟ ਅਨੁਸਾਰ ਇਥੋਂ ਦੀ ਜਨਸੰਖਿਆ 12.5 ਕਰੋੜ ਸੀ । ਸੰਨ 1963 ਈ. ਵਿਚ ਪ੍ਰਾਪਤ ਹੋਏ ਸਰਕਾਰੀ ਆਂਕੜਿਆਂ ਅਨੁਸਾਰ ਨਸਲੀਅਤ ਦੇ ਲਿਹਾਜ਼ ਨਾਲ ਆਬਾਦੀ ਦਾ ਵਿਉਰਾ ਇਸ ਪ੍ਰਕਾਰ ਸੀ :—

| **ਨਸਲ** | **ਫ਼ੀ ਸਦੀ** |
|---|---|
| ਸਿਨਹਾਲੀਜ਼ | 71 % |
| ਤਾਮਿਲ (ਲੰਕਾ ਦੇ) | 11 % |
| ਤਾਮਿਲ (ਭਾਰਤੀ) | 10.6 % |
| ਬਾਕੀ | 7.4 % |

ਵੱਖ ਵੱਖ ਧਰਮਾਂ ਦੇ ਅਨੁਯਾਈਆਂ ਦੀ ਜਨਸੰਖਿਆ ਸੰਨ 1963 ਈ. ਵਿਚ ਇਸ ਪ੍ਰਕਾਰ ਸੀ :—

| | |
|---|---|
| ਬੋਧੀ | 66.3 % |
| ਹਿੰਦੂ | 18.5 % |
| ਈਸਾਈ | 8.4 % |
| ਮੁਸਲਮਾਨ | 6.7 % |
| ਬਾਕੀ | .1 % |

(**ਆਧਾਰਿਤ** — *Statistical Pocket Book of Ceylon*, 1971, Department of Census and Statistics, Colombo, Ceylon, p. 26.)

ਹਿੰਦੂ ਜਨਤਾ ਵਧੇਰੇ ਕਰਕੇ ਦੱਖਣੀ ਭਾਰਤ ਤੋਂ ਆ ਕੇ ਆਬਾਦ ਹੋਈ ਹੈ । ਇਨ੍ਹਾਂ ਦੀ ਭਾਸ਼ਾ ਤਾਮਿਲ ਹੈ । ਆਮ ਤੌਰ ਤੇ ਇਹ ਸ਼ਿਵ ਜੀ ਦੇ ਪੁਜਾਰੀ ਹਨ ।

ਗੁਰੂ ਗ੍ਰੰਥ ਸਾਹਿਬ ਵਿਚ ਲੰਕਾ ਸ਼ਬਦ ਦੀ ਵਰਤੋਂ ਮਿਲਦੀ ਹੈ । ਇਸ ਦਾ ਸੰਬੰਧ ਵਧੇਰੇ ਕਰਕੇ ਰਾਵਣ ਦੀ ਆਪ ਬੀਤੀ ਨਾਲ ਹੈ । ਦੱਸਿਆ ਹੈ ਰਾਵਣ ਨੇ ਸੋਨੇ ਵਰਗੀ ਲੰਕਾ ਲੁਟਾ ਕੇ ਆਪਣੀ ਜਾਨ ਗਵਾ ਕੇ ਕੀ ਖੱਟਿਆ ? ਯਥਾ :—

ਲੰਕਾ ਗਢੁ ਸੋਨੇ ਕਾ ਭਇਆ ॥
ਮੂਰਖੁ ਰਾਵਨੁ ਕਿਆ ਲੇ ਗਇਆ ॥ ੩ ॥

ਭੈਰਉ ਕਬੀਰ–੨, ਸਫ਼ਾ ੧੧੫੮

ਭਾਈ ਗੁਰਦਾਸ ਜੀ ਨੇ ਵੀ ਲਿਖਿਆ ਹੈ :—
**ਲੰਕ ਲੁਟਾਈ ਰਾਵਣੈ ਮਸਤਕ ਦਸ ਕੱਟੇ ॥**

(**ਵਾਰਾਂ ਭਾਈ ਗੁਰਦਾਸ**, XXXV, 5, 2)

[ਵੇਖੋ, ੨੦੮੩]

**ਅਚੇਤਿਆ,** ਹੇ ਅਚੇਤ (ਮਨਾ) ! ੨੦੯੧ (ਅ)

**ਕੋਈ ਸਹਜਿ ਜਾਣੈ ਹਰਿ ਪਛਾਣੈ**
**ਸਤਿਗੁਰੂ ਜਿਨਿ ਚੇਤਿਆ ॥**
**ਬਿਨੁ ਨਾਮ ਹਰਿ ਕੇ ਭਰਮ ਭੂਲੇ**
**ਪਚਹਿ ਮੁਗਧ ਅਚੇਤਿਆ ॥ ... ॥ ੪ ॥**

ਆਸਾ (ਛੰਤ) ਮਹਲਾ ੧–੫, ਸਫ਼ਾ ੪੩੯

**ਭਾਵ :** ਜਿਸ ਕਿਸੇ ਨੇ ਸੱਚੇ ਗੁਰੂ ਤੋਂ ਗਿਆਨ ਦੁਆਰਾ ਸਮਝ ਕੇ ਹਰੀ ਨੂੰ ਪਛਾਣ ਲਿਆ ਹੈ (ਤੇ ਉਸ ਦਾ ਹਿਰਦੇ ਵਿਚ) ਚਿੰਤਨ ਕੀਤਾ ਹੈ (ਓਹੋ ਜਾਣਦਾ ਹੈ), ਹੇ ਮੂੜ **ਅਚੇਤ** (ਮਨਾ !) ਬਗ਼ੈਰ ਹਰੀ ਨਾਮ ਦੇ ਸੰਸਿਆਂ ਵਿਚ ਭਟਕਦਾ ਰਹੇਂਗਾ ਅਤੇ ਖਪਦਾ ਤਪਦਾ ਰਹੇਂਗਾ ।

(**ਸੰਥਜਾ**, ਸਫ਼ਾ ੨੭੩੭)

[ਵੇਖੋ, ੨੦੮੩]

**ਅਚੇਤੀ,** ਹੇ ਗ਼ਾਫ਼ਲੇ ! ੨੦੯੨

**ਦੂਜਾ ਪਹਰੁ ਭਇਆ ਜਾਗੁ ਅਚੇਤੀ ਰਾਮ ॥**
**ਵਖਰੁ ਰਾਖੁ ਮੁਈਏ ਖਾਜੈ ਖੇਤੀ ਰਾਮ ॥ ... ॥ ੨ ॥**

ਤੁਖਾਰੀ (ਬਾਰਹਮਾਹ) ਮਹਲਾ ੧–੨, ਸਫ਼ਾ ੧੧੧੦

**ਭਾਵ :** (ਉਮਰਾ ਰੂਪੀ ਰਾਤ ਦਾ) ਦੂਜਾ ਪਹਿਰ (ਜਵਾਨੀ) ਆ ਗਿਆ । ਹੇ **ਗ਼ਾਫ਼ਲੇ** (ਸੌਂ ਰਹੀਏ ਜਗਿਆਸੂ ਰੂਪ) ਇਸਤ੍ਰੀਏ ! ਜਾਗ ਅਤੇ ਆਪਣਾ ਨਾਮ ਰੂਪੀ ਸੌਦਾ ਸਾਂਭ ਕੇ ਰਖ, (ਤੇਰੀ ਸੁਆਸਾਂ ਦੀ) ਖੇਤੀ (ਕਾਲ) ਖਾ ਰਿਹਾ ਹੈ ।

**ਵਖਰੁ,** ਜਿਨਸ, ਪਦਾਰਥ, ਰਾਸ, ਸੌਦਾ ।

[ਵੇਖੋ, ੨੦੮੩]

**ਅਚੇਤੁ,** ਬੇਖ਼ਬਰ, ਬੇਸਮਝ, ਮੂਰਖ, ਗ਼ਾਫ਼ਲ । ੨੦੯੩

**ਰਹਿਓ ਅਚੇਤੁ ਨ ਚੇਤਿਓ ਗੋਬਿੰਦ**
**ਬਿਰਥਾ ਅਉਧ ਸਿਰਾਨੀ ॥**
**ਕਹੁ ਨਾਨਕ ਹਰਿ ਬਿਰਦੁ ਪਛਾਨਉ**
**ਭੂਲੇ ਸਦਾ ਪਰਾਨੀ ॥ ੩ ॥**

ਸੋਰਠਿ ਮਹਲਾ ੯–੧੦, ਸਫ਼ਾ ੬੩੩

**ਵੇਖੋ, ਅਉਧ (੧੪੦੬)**

[ਵੇਖੋ, ੨੦੮੩]

**ਅਚੇਤੁ,** ਬੇਸਮਝ, ਗ਼ਾਫ਼ਲ । ੨੦੯੪

**ਜੰਮਣੁ ਮਰਣਾ ਹੈ ਸੰਸਾਰੁ ॥**
**ਮਨਮੁਖੁ ਅਚੇਤੁ ਮਾਇਆ ਮੋਹੁ ਗੁਬਾਰੁ ॥**
**ਪਰ ਨਿੰਦਾ ਬਹੁ ਕੂੜੁ ਕਮਾਵੈ ॥**
**ਵਿਸਟਾ ਕਾ ਕੀੜਾ ਵਿਸਟਾ ਮਾਹਿ ਸਮਾਵੈ ॥ ੩ ॥**

ਆਸਾ ਮਹਲਾ ੩–੪੯, ਸਫ਼ਾ ੩੬੪

**ਭਾਵ :** ਮਨਮੁਖ **ਗ਼ਾਫ਼ਲ** ਹੈ (ਉਸ ਨੂੰ) ਮਾਇਆ ਮੋਹ ਦਾ ਗੁਬਾਰ (ਪਿਆ ਰਹਿੰਦਾ ਹੈ, ਉਸ ਨੂੰ) ਸੰਸਾਰ (ਅਰਥਾਤ) ਜੰਮਣ ਮਰਣ (ਵਾਪਰਿਆ ਰਹਿੰਦਾ) ਹੈ । (ਹਾਂ ਉਸ ਨੂੰ) ਪ੍ਰਾਈ ਨਿੰਦਾ (ਦੀ ਮੈਲ ਲੱਗੀ ਰਹਿੰਦੀ ਹੈ ਤੇ ਉਹ) ਬਹੁਤੀ ਕਮਾਈ ਝੂਠ ਦੀ ਕਰਦਾ ਹੈ, (ਸੋ) ਉਹ ਗੰਦ ਦਾ ਕੀੜਾ ਗੰਦ ਵਿਚ ਹੀ ਪਿਆ ਰਹਿੰਦਾ ਹੈ ।

(**ਸੰਥਜਾ**, ਸਫ਼ਾ ੨੩੦੦)

[ਵੇਖੋ, ੨੦੮੩]

**ਅਛਤ,** ਹੁੰਦਿਆਂ । ੨੦੯੫

**ਨਰਪਤਿ ਏਕੁ ਸਿੰਘਾਸਨਿ ਸੋਇਆ**
**ਸੁਪਨੇ ਭਇਆ ਭਿਖਾਰੀ ॥**
**ਅਛਤ ਰਾਜ ਬਿਛੁਰਤ ਦੁਖੁ ਪਾਇਆ**
**ਸੋ ਗਤਿ ਭਈ ਹਮਾਰੀ ॥ ੨ ॥**

ਸੋਰਠਿ ਰਵਿਦਾਸ–੧, ਸਫ਼ਾ ੬੫੭–੫੮

**ਭਾਵ :** ਇਕ ਰਾਜਾ (ਆਪਣੇ) ਤਖ਼ਤ ਉਪਰ ਸੌਂ ਗਿਆ । ਸੁਪਨੇ ਵਿਚ (ਉਹ) ਭਿਖਾਰੀ ਬਣ ਗਿਆ । ਰਾਜ ਦੇ **ਹੁੰਦਿਆਂ** (ਸੁਪਨੇ ਵਿਚ ਰਾਜ ਪਦਵੀ ਤੋਂ) ਵਿਛੜ ਕੇ ਦੁੱਖ ਪਾਇਆ, ਉਹੋ ਹਾਲਤ ਸਾਡੀ ਹੋ ਰਹੀ ਹੈ (ਅਸੀ ਆਪਣੇ ਮੂਲ ਨੂੰ ਭੁਲਾ ਕੇ ਭੁਲੇਵਿਆਂ ਵਿਚ ਦੁਖ ਪਾ ਰਹੇ ਹਾਂ) ।

[**ਸੰਸ.** अस्ति (ਅਸ੍ਤਿ), ਹੈ, ਵਿਦਜਮਾਨ ।]

**ਅਛਰ,** ਅੱਖਰ । ੨੦੯੬

**ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ ॥**
**ਏ ਅਖਰ ਖਿਰਿ ਜਾਹਿਗੇ**
**ਓਇ ਅਖਰ ਇਨ ਮਹਿ ਨਾਹਿ ॥ ੧ ॥**

ਗਉੜੀ (ਬਾਵਨ.) ਕਬੀਰ, ਸਫ਼ਾ ੩੪੦

**ਵੇਖੋ, ਅਖਰ (੧੭੪੯ (ੳ))**

[ਵੇਖੋ, ੨੦੯੭]

**ਅਛਰਣਹ,** ਲਫ਼ਜ਼, ਸ਼ਬਦ, ਅੱਖਰ, ਨਾਮ । ੨੦੯੬ (ੳ)

**ਹੇ ਜਿਹਬੇ ਹੇ ਰਸਗੇ ਮਧੁਰ ਪ੍ਰਿਆ ਤੁਯੰ ॥**
**ਸਤ ਹਤੰ ਪਰਮ ਬਾਦੰ ਅਵਰਤ**
**ਏਥਹ ਸੁਧ ਅਛਰਣਹ ॥**
**ਗੋਬਿੰਦ ਦਾਮੋਦਰ ਮਾਧਵੇ ॥ ੬੨ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੯

**ਭਾਵ :** ਹੇ ਜੀਭ, ਹੇ ਰਸਾਂ ਨੂੰ ਜਾਣਨ ਵਾਲੀ ! ਤੈਨੂੰ ਮਿਠੇ ਅਤੇ ਪਿਆਰੇ ਹਨ, ਝੂਠ ਅਤੇ ਮਹਾਨ ਝਗੜੇ । ਇਸ ਸੰਸਾਰ ਵਿਚ ਪਵਿਤ੍ਰ **ਨਾਮ** ਜਪ ਗੋਬਿੰਦ, ਦਾਮੋਦਰ, ਮਾਧੋ ਦਾ (ਪਰਮੇਸ਼ਰ ਦਾ ਨਾਮ ਜਪ) ।

**ਸਤ ਹਤੰ,** ਝੂਠ । **ਅਵਰਤ,** ਜਪ ।
**ਏਥਹ,** ਇਸ ਸੰਸਾਰ ਵਿਚ ।
[ਵੇਖੋ, ੨੦੯੭]

**ਅਛਰੁ,** ਲੇਖ, ਅੱਖਰ । ੨੦੯੭

**ਸਤਿ ਰੂਪੁ ਸਤਿਨਾਮੁ ਸਤੁ ਸੰਤੋਖੁ ਧਰਿਓ ਉਰਿ ॥**
**ਆਦਿ ਪੁਰਖਿ ਪਰਤਖਿ ਲਿਖ੍ਯਉ**
**ਅਛਰੁ ਮਸਤਕਿ ਧੁਰਿ ॥ ... ॥ ੨ ॥**

ਸਵਈ. ਮਹਲੇ ੫ ਕੇ–੧੯, ਸਫ਼ਾ ੧੪੦੮

**ਭਾਵ :** ਮਥਰਾ ਭੱਟ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਉਸਤਤੀ ਵਿਚ ਕਿਹਾ :— (ਆਪ ਨੇ) ਸਤਜ ਰੂਪ (ਵਾਹਿਗੁਰੂ ਦਾ ਧਿਆਨ ਧਾਰਨ ਕੀਤਾ ਹੈ) । ਸਤਿਨਾਮ, ਸੱਚ ਅਤੇ ਸੰਤੋਖ ਦਿਲ ਵਿਚ ਧਾਰਨ ਕੀਤੇ ਹਨ । ਆਦਿ ਪੁਰਖ (ਵਾਹਿਗੁਰੂ) ਨੇ ਧੁਰ ਤੋਂ ਹੀ (ਆਪ ਦੇ) ਮੱਥੇ ਉਤੇ (ਗੁਰਿਆਈ ਦੀ ਪਦਵੀ ਬਾਬਤ) **ਲੇਖ** ਪ੍ਰਤੱਖ ਲਿਖਿਆ ਹੈ ।

[**ਸੰਸ.** अक्षरं, ਅੱਖਰ, ਲੇਖ ।]

**ਅਛਲ,** ਅਛਲ, ਜਿਸ ਨੂੰ ਮਾਇਆ ਛਲ ਨਾ ਸਕੇ, ਜੋ ਛਲਿਆ ਨਾ ਜਾ ਸਕੇ । ੨੦੯੮

**ਜਹ ਅਛਲ ਅਛੇਦ ਅਭੇਦ ਸਮਾਇਆ ॥**
**ਊਹਾ ਕਿਸਹਿ ਬਿਆਪਤ ਮਾਇਆ ॥ ... ॥ ੬ ॥**

ਗਉੜੀ (ਸੁਖ.) ਮਹਲਾ ੫–੨੧, ਸਫ਼ਾ ੨੯੧

**ਭਾਵ :** ਜਿਥੇ (ਉਹ ਆਪਣੇ) **ਅਛਲ** ਅਛੇਦ ਤੇ ਅਭੇਦ (ਰੂਪ ਵਿਚ) ਇਸਥਿਤ (ਹੋਵੇ), ਓਥੇ ਮਾਇਆ ਕਿਸ ਨੂੰ ਵਿਆਪ ਸਕਦੀ ਹੈ ।

(ਸੰਥਯਾ, ਸਫ਼ਾ ੧੭੬੦)

**ਅਛੇਦ,** ਜੋ ਛੇਦਿਆ ਨਾ ਜਾ ਸਕੇ, ਜੋ ਕਾਲ ਦੀ ਵੰਡ ਵਿਚ ਨਾ ਆਵੇ ।

**ਅਭੇਦ,** ਅੰਤਰ ਰਹਿਤ, ਜੋ ਭੇਦਿਆ ਨਾ ਜਾ ਸਕੇ ।

[**ਸੰਸ.** अच्छल **(ਅਚ੍ਛਲ)**;
**ਹਿੰਦੀ,** अछल **(ਅਛਲ)**, ਨਿਰਦੋਸ਼ਤਾ, ਬਿਨਾਂ ਫ਼ਰੇਬ ਦੇ ।]

**ਅਛਲ,** ਅਛਲ । ੨੦੯੯

**ਅਛਲ ਅਛੇਦ ਅਪਾਰ ਪ੍ਰਭ ਊਚਾ ਜਾ ਕਾ ਰੂਪੁ ॥**
**ਜਪਿ ਜਪਿ ਕਰਹਿ ਅਨੰਦੁ ਜਨ ਅਚਰਜ ਆਨੂਪੁ ॥ ੩ ॥**

ਧਨਾਸ. ਮਹਲਾ ੫–੨੭, ਸਫ਼ਾ ੬੭੭

**ਵੇਖੋ, ਅਚਰਜ (੨੦੨੬)**

[ਵੇਖੋ, ੨੦੯੮]

**ਅਛਲ,** (ਜਿਸ ਨੂੰ) ਮਾਇਆ ਨਾ ਛਲ ਸਕੇ । ੨੧੦੦

**ਅਛਲ ਅਛੇਦ ਅਭੇਦ ਦਇਆਲ ॥**
**ਦੀਨ ਦਇਆਲ ਸਦਾ ਕਿਰਪਾਲ ॥ ... ॥ ੪ ॥**

ਗੋਂਡ ਮਹਲਾ ੫–੨੧, ਸਫ਼ਾ ੮੬੮–੬੯

**ਭਾਵ :** ਅਛੇਦ, ਅਭੇਦ, ਕ੍ਰਿਪਾਲੂ (ਵਾਹਿਗੁਰੂ) ਨੂੰ **ਮਾਇਆ ਨਹੀਂ ਛਲ ਸਕਦੀ ।** ਨੀਵਿਆਂ ਨਿਮਾਣਿਆਂ ਉਪਰ ਦਇਆ ਕਰਨ ਵਾਲਾ (ਪ੍ਰਭੂ) ਸਦਾ ਕ੍ਰਿਪਾਲੂ ਹੈ ।

**ਮਤਲਬ :** ਉਹ ਹਰੀ ਜੋ ਅਛਲ, ਅਛੇਦ, ਅਭੇਦ ਹੈ, ਇਹ ਹੁੰਦਿਆਂ ਵੀ ਉਹ ਸਾਡੇ ਕੋਲੋਂ ਅਲਗ ਨਹੀਂ ਹੈ । ਉਸ ਨਾਲ ਸਾਡਾ ਸੰਬੰਧ ਇਹੋ ਹੈ ਕਿ ਅਸੀ ਦੀਨ ਹਾਂ ਉਹ ਦੀਨ ਦਇਆਲ ਅਤੇ ਸਦਾ ਕ੍ਰਿਪਾਲ ਹੈ ।
[ਵੇਖੋ, ੨੦੯੮]

**ਅਛਲ,** ਅਛਲ । ੨੧੦੧

**ਖੋਜਤ ਖੋਜਤ ਮੈ ਫਿਰਾ ਖੋਜਉ ਬਨ ਥਾਨ ॥**
**ਅਛਲ ਅਛੇਦ ਅਭੇਦ ਪ੍ਰਭ ਐਸੇ ਭਗਵਾਨ ॥ ੧ ॥**

ਬਿਲਾ. ਮਹਲਾ ੫–੬੧, ਸਫ਼ਾ ੮੧੬

**ਭਾਵ :** ਪ੍ਰਭੂ ਜੋ **ਅਛਲ,** ਅਛੇਦ ਅਤੇ ਅਭੇਦ ਹੈ । ਐਸੇ ਨਿਰਲੇਪ ਭਗਵਾਨ ਨੂੰ ਮੈਂ ਲਭਦਾ ਫਿਰ ਰਿਹਾ ਹਾਂ । ਜੰਗਲ ਅਤੇ ਥਾਵਾਂ ਖੋਜ ਰਿਹਾ ਹਾਂ ।

[ਵੇਖੋ, ੨੦੯੮]

**ਅਛਲ,** ਨਾ ਛਲਿਆ ਜਾ ਸੱਕਣ ਵਾਲਾ (ਗੁਰੂ ਨਾਨਕ) । ੨੧੦੨

**ਗਾਵਹਿ ਜਨਕਾਦਿ ਜੁਗਤਿ ਜੋਗੇਸੁਰ**
**ਹਰਿ ਰਸ ਪੂਰਨ ਸਰਬ ਕਲਾ ॥**
**ਗਾਵਹਿ ਸਨਕਾਦਿ ਸਾਧ ਸਿਧਾਦਿਕ**
**ਮੁਨਿ ਜਨ ਗਾਵਹਿ ਅਛਲ ਛਲਾ ॥ ... ॥ ੩ ॥**

ਸਵਈ. ਮਹਲੇ ੧ ਕੇ, ਸਫ਼ਾ ੧੩੮੯

**ਭਾਵ :** ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਸਤਤਿ ਵਿਚ ਕਲ ਭੱਟ ਨੇ ਕਿਹਾ ਹੈ :— (ਆਪ) ਹਰਿ ਰਸ (ਨਾਲ ਸਰਸ਼ਾਰ ਅਤੇ) ਸਾਰੀਆਂ ਕਲਾਂ ਪੂਰਨ ਹੋ । ਗਾ ਰਹੇ ਹਨ (ਆਪ ਦਾ ਜਸ) ਜਨਕ ਆਦਿ ਰਾਜੇ ਸਮੇਤ ਜੋਗੇਸ਼ੁਰਾਂ ਦੇ । ਗਾ ਰਹੇ ਹਨ ਸਨਕ ਆਦਿ, ਸਾਧ, ਸਿਧ ਆਦਿ ਅਤੇ ਮੁਨੀਜਨ। ਉਹ ਗਾਉਂਦੇ ਹਨ :—

"(ਹੇ ਸਤਿਗੁਰੋ !) ਮਾਇਆ ਤੋਂ ਤੁਸੀ **ਨਾ ਛਲੇ ਜਾ ਸਕਣ ਵਾਲੇ** ਹੋ ।"

**ਜਨਕਾਦਿ,** ਰਾਜਾ ਜਨਕ । ਰਾਜਾ ਜਨਕ ਮਿਥੀ ਦਾ ਪੁੱਤਰ ਸੀ । ਇਸ ਦਾ ਜਨਮ ਮਿਥੀ ਦੀ ਦੇਹ ਦਾ ਮੰਥਨ ਕਰਨ ਤੋਂ ਹੋਇਆ ਸੀ । "ਮਿਥਿਲਾ" ਨਗਰੀ ਦੀ ਸਥਾਪਨਾ ਇਸ ਨੇ ਹੀ ਕੀਤੀ ਸੀ, ਜਿਸ ਕਾਰਣ ਇਸ ਦਾ ਨਾਉਂ "ਮੈਥਿਲ" ਸੀ । ਇਸ ਨੂੰ ਵਿਦੇਹ ਵੀ ਕਹਿੰਦੇ ਹਨ । ਜਨਕ ਅਤੇ ਵਿਦੇਹ ਮਿਥਿਲਾ ਦੇਸ਼ ਦੇ ਰਾਜਿਆਂ ਦੀਆਂ ਉਪਾਧੀਆਂ ਵੀ ਹਨ। ਸੀਤਾ ਵੀ ਇਸੇ ਕੁਲ ਵਿਚ ਸੀਰਧਵਜ ਜਨਕ ਦੀ ਪੁੱਤਰੀ ਸੀ ।

**(ਸ੍ਰੀਮਦ ਭਾਗਵਤ ਮਹਾਂ ਪੁਰਾਣ,** IX, 13 ; **ਵਿਸ਼ਨੂੰ ਪੁਰਾਣ,** IV, 5 ; **ਬਾਲਮੀਕ ਰਾਮਾਯਣ,** I, 71)

ਪੌਰਾਣਿਕ ਸਾਹਿਤ ਵਿਚ ਕਈ ਥਾਂ ਜਨਕ ਦੇ ਭਿੰਨ ਭਿਨ ਰਿਸ਼ੀਆਂ ਮੁਨੀਆਂ ਨਾਲ ਅਧਿਆਤਮਿਕ ਸੰਬਾਦ ਦਰਜ ਹਨ । ਬਿਆਸ ਪੁੱਤਰ ਸੁਕਦੇਵ ਨੂੰ ਬ੍ਰਹਮ ਗਿਆਨ ਦੀ ਸਿੱਖਿਆ ਜਨਕ ਨੇ ਦਿਤੀ ਸੀ ।

**(ਮਹਾਂ ਭਾਰਤ,** ਸਾਂਤੀ ਪਰਵ, ੨੮, ੨੧੮, ੨੧੯, ੩੨੬, ੩੧੦ ਅਧਿਆਇ)

ਜਨਕ ਬ੍ਰਹਮ ਵਿਦਿਆ ਦਾ ਗਿਆਤਾ ਸੀ। ਇਹ ਇਕ ਵੱਡਾ ਭਗਤ ਸੀ, ਇਸੇ ਕਰਕੇ ਇਸ ਨੂੰ ਰਾਜਰਿਸ਼ੀ ਕਿਹਾ ਜਾਂਦਾ ਹੈ। ਇਹ ਗ੍ਰਿਹਸਥ ਵਿਚ ਰਹਿ ਕੇ ਵੀ ਸੰਸਾਰ ਦੇ ਬੰਧਨਾਂ ਤੋਂ ਮੁਕਤ ਸੀ ।

**(ਸ੍ਰੀਮਦ ਭਾਗਵਤ ਮਹਾਂ ਪੁਰਾਣ,** VI, 3, 20 ; IX, 13, 27)

**ਪਦਮ ਪੁਰਾਣ** ਅਨੁਸਾਰ ਰਾਜਾ ਜਨਕ ਇੱਛਾ ਮਰਣੀ ਸੀ। ਇਹ ਪ੍ਰਾਣ ਤਿਆਗ ਕੇ ਸਵਰਗ ਜਾ ਰਿਹਾ ਸੀ ਕਿ ਰਾਹ ਵਿਚ ਯਮ-ਲੋਕ (ਨਰਕ) ਆਇਆ । ਉਥੇ ਅਨੇਕ ਜੀਵ ਨਰਕਾਂ ਦੇ ਕਸ਼ਟ ਸਹਾਰ ਰਹੇ ਸਨ । ਰਾਜੇ ਜਨਕ ਦੀ ਛੁਹ ਨਾਲ ਪਵਿੱਤਰ ਹੋਈ ਹਵਾ ਨਰਕ ਵਿਚ ਪਏ ਜੀਵਾਂ ਨੂੰ ਜਾ ਲੱਗੀ, ਜਿਸ ਨਾਲ ਉਨ੍ਹਾਂ ਦੇ ਦੁਖ ਕੁਝ ਸਮੇਂ ਲਈ ਦੂਰ ਹੋ ਗਏ । ਨਰਕੀ ਜੀਵਾਂ ਨੇ ਜਨਕ ਨੂੰ ਉਥੇ ਹੀ ਰਹਿਣ ਲਈ ਬਿਨੈ ਕੀਤੀ । ਪਰ ਯਮ ਨੇ ਜਨਕ ਨੂੰ ਜਾਣ ਲਈ ਕਿਹਾ, ਅਤੇ ਦੱਸਿਆ ਕਿ ਇਨ੍ਹਾਂ ਨੇ ਆਪਣੇ ਕਰਮਾਂ ਦਾ ਫਲ ਭੋਗਣਾ ਹੈ। ਜੇ ਕਰ ਆਪ ਕੁਝ ਦਾਨ ਕਰੋ ਤਾਂ ਇਨ੍ਹਾਂ ਜੀਵਾਂ ਦੀ ਮੁਕਤੀ ਹੋ ਸਕਦੀ ਹੈ । ਜਨਕ ਨੇ ਆਪਣਾ ਨਾਮ ਸਿਮਰਣ ਗਹਿਣੇ ਧਰ ਦਿਤਾ, ਜਿਸ ਦੇ ਫਲਸਰੂਪ ਸਾਰੇ ਨਰਕੀ ਜੀਵ ਸਵਰਗ ਨੂੰ ਚਲੇ ਗਏ ।

**(ਪਦਮ ਪੁਰਾਣ,** ਪਾਤਾਲ ਖੰਡ, ੩੦)

ਇਸ ਕਥਾ ਦਾ ਜ਼ਿਕਰ ਭਾਈ ਗੁਰਦਾਸ ਨੇ ਇਸ ਪ੍ਰਕਾਰ ਕੀਤਾ ਹੈ :—

**ਭਗਤ ਵੱਡਾ ਰਾਜਾ ਜਨਕ ਹੈ ਗੁਰਮੁਖ ਮਾਯਾ ਵਿਚ ਉਦਾਸੀ ।**
**ਦੇਵ ਲੋਕ ਨੋਂ ਚੱਲਿਆ ਗਣ ਗੰਧਰਬ ਸਭਾ ਸੁਖ ਵਾਸੀ ।**
**ਜਮ ਪੁਰ ਗਯਾ ਪੁਕਾਰ ਸੁਣ ਵਿਲਲਾਵਣ ਜੀ ਨਰਕ ਨਿਵਾਸੀ ।**
**ਧਰਮਰਾਇ ਨੋਂ ਆਖਿਓਨੁ ਸਭਨਾਂ ਦੀ ਕਰ ਬੰਦ ਖਲਾਸੀ ।**
**ਕਰੇ ਬੇਨਤੀ ਧਰਮਰਾਇ ਹਉਂ ਸੇਵਕ ਠਾਕੁਰ ਅਬਿਨਾਸੀ ।**
**ਗਹਣੇ ਧਰਿਅਨ ਇਕ ਨਾਉਂ ਪਾਪਾਂ ਨਾਲ ਕਰੈ ਨਿਰਜਾਸੀ ।**
**ਪਾਸੰਗ ਪਾਪ ਨ ਪੁਜਨੀਂ ਗੁਰਮੁਖ ਨਾਉਂ ਅਤੁਲ ਨ ਤੁਲਾਸੀ ।**
**ਨਰਕਹੁੰ ਛੁੱਟੇ ਜੀਅ ਜੰਤ ਕੱਟੀ ਗਲਹੁੰ ਸਿਲਕ ਜਮ ਫਾਸੀ ।**
**ਮੁਕਤ ਜੁਗਤ ਨਾਵੈਂ ਦੀ ਦਾਸੀ ॥ ੫ ॥**

**(ਵਾਰਾਂ ਭਾਈ ਗੁਰਦਾਸ,** X)

ਗੁਰੂ ਗ੍ਰੰਥ ਸਾਹਿਬ ਵਿਚ ਜਨਕ ਦਾ ਵਰਣਨ ਕਈ ਥਾਈਂ ਆਇਆ ਹੈ। ਕੁਝ ਕੁ ਤੁਕਾਂ ਇਸ ਪ੍ਰਕਾਰ ਹਨ :—

**ਗੁਣ ਗਾਵਹਿ ਸਨਕਾਦਿ ਆਦਿ ਜਨਕਾਦਿ ਜੁਗਹ ਲਗਿ ॥**
**ਧੰਨਿ ਧੰਨਿ ਗੁਰੁ ਧੰਨਿ ਜਨਮੁ**
**ਸਕਯਥੁ ਭਲੌ ਜਗਿ ॥ ... ॥ ੬ ॥**

ਸਵਈ. ਮਹਲੇ ੧ ਕੇ, ਸਫ਼ਾ ੧੩੯੦

ਪੁਨਾ :—

**ਪਉੜੀ ॥**
**ਗੁਰਮੁਖਿ ਪ੍ਰਹਿਲਾਦਿ ਜਪਿ ਹਰਿ ਗਤਿ ਪਾਈ ॥**
**ਗੁਰਮੁਖਿ ਜਨਕਿ ਹਰਿ ਨਾਮਿ ਲਿਵ ਲਾਈ ॥ ... ॥ ੧੩ ॥**

ਵਡ. (ਵਾਰ) ਮਹਲਾ ੪, ਸਫ਼ਾ ੫੯੧

ਜਨਕ ਰਾਜੇ ਨੇ ਕਿਸ ਤਰ੍ਹਾਂ ਗੁਰੂ ਨਾਨਕ ਸਾਹਿਬ ਦੀ ਉਸਤਤਿ ਕੀਤੀ ਇਸ ਲਈ ਵੇਖੋ ਪਰਚੀ ਨੰਬਰ (੯੮੬)।

**ਜੁਗਤਿ ਜੋਗੇਸੁਰ,** ਯੋਗ ਸਮਾਧੀ ਵਿਚ ਜੁੜੇ ਹੋਏ ਸ਼ਿਵ ਜਾਂ ਉਸ ਵਰਗੇ ਮਹਾਂ ਯੋਗੀ।

**ਛਲਾ,** ਛਲਣ ਵਾਲੀ, ਮਾਇਆ।

[ਵੇਖੋ, ੨੦੯੮]

**ਅਛਲ,** ਨਾ ਛਲੇ ਜਾ ਸਕਣ ਵਾਲੇ। ੨੧੦੩

**ਅਡਲ ਛਲਾਈ ਨਹ ਛਲੈ**
**ਨਹ ਘਾਉ ਕਟਾਰਾ ਕਰਿ ਸਕੈ ॥**
**ਜਿਉ ਸਾਹਿਬੁ ਰਾਖੈ ਤਿਉ ਰਹੈ**
**ਇਸੁ ਲੋਭੀ ਕਾ ਜੀਉ ਟਲ ਪਲੈ ॥ ੧ ॥**

ਸਿਰੀ. ਮਹਲਾ ੧–੩੩, ਸਫ਼ਾ ੨੫

**ਭਾਵ : ਨਾ ਛਲੇ ਜਾ ਸਕਣ ਵਾਲੇ** ਨੂੰ ਵੀ ਛਲਣ ਵਾਲੀ (ਮਾਇਆ ਛਲ ਲੈਂਦੀ ਹੈ, ਕਿਸ ਤਰ੍ਹਾਂ ਹੋਵੇ ਕਿ ਇਹ ਮਾਇਆ ਮੈਨੂੰ) ਨਾ ਛਲੇ ? ਉਸ ਦੀ ਵੱਡੀ ਕਟਾਰ ਕਿਵੇਂ (ਮੈਨੂੰ) ਜ਼ਖਮ ਨਾ ਲਾ ਸਕੇ ? (ਇਹ ਠੀਕ ਹੈ ਕਿ) ਜਿਉਂ ਸਾਹਿਬ ਰਖੇ ਤਿਵੇਂ ਰਹਿਣ ਨਾਲ, (ਉਹ ਹਿਫ਼ਾਜ਼ਤ ਕਰਦਾ ਹੈ, ਪਰ ਇਹ ਸਾਰੇ ਤਰੱਦਦ ਕਰਦਿਆਂ ਕਰਾਉਂਦਿਆਂ ਵੀ) ਇਹ ਲੋਭੀ ਜੀਅ (ਕਿਸੇ ਨਾ ਕਿਸੇ ਅਗਿਆਨ ਅੰਧੇਰੇ ਵਿਚ ਆ ਕੇ) ਡੋਲ ਜਾਂਦਾ ਹੈ।

[ਵੇਖੋ, ੨੦੯੮]

**ਅਛਲ,** ਅਚਲ। ੨੧੦੩ (ੳ)

**ਨਿਰੰਕਾਰੁ ਅਛਲ ਅਡੋਲੋ ॥**
**ਜੋਤਿ ਸਰੂਪੀ ਸਭੁ ਜਗੁ ਮਉਲੋ ॥ ... ॥ ੧੪ ॥**

ਮਾਰੂ (ਸੋਲਹੇ) ਮਹਲਾ ੫–੧੧, ਸਫ਼ਾ ੧੦੮੩

**ਭਾਵ :** ਨਿਰੰਕਾਰ (ਪ੍ਰਭੂ) **ਅਚਲ** ਅਤੇ ਅਡੋਲ ਹੈ। (ਉਸ) ਜੋਤਿ ਸਰੂਪ (ਪਰਮਾਤਮਾ ਸਦਕਾ) ਸਾਰਾ ਜਗਤ ਮਉਲ ਰਿਹਾ ਹੈ।

**ਮਤਲਬ :** ਪਰਮਾਤਮਾ ਨਿਰਗੁਣ ਹੈ, ਨਿਰਾਕਾਰ ਹੈ, ਅਚਲ ਹੈ, ਅਹਿਲ ਹੈ, ਪਰ ਇਹ ਹੁੰਦਿਆਂ ਹੋਇਆਂ ਵੀ ਉਸ ਦਾ ਇਕ ਸਰਗੁਣ ਰੂਪ ਹੈ। ਜਿਸ ਤੋਂ ਸਾਰਾ ਜਗਤ ਉਪਜਦਾ ਹੈ। ਇਹ ਸਾਰਾ ਕੁਛ ਉਸ ਦੀ ਜੋਤ ਦਾ ਵਿਕਾਸ ਹੈ। ਇਹ ਉਸ ਦਾ ਸਰਗੁਣ ਸਰੂਪ ਹੈ।

[**ਸੰਸ.** अचल (**ਅਚਲ**), ਜੋ ਚਲ ਨਾ ਸਕੇ, ਅਚਲ।]

**ਅਛਲਿਓ,** ਜੋ ਛਲਿਆ ਨਾ ਜਾ ਸਕੇ, ਅਛਲ ਪ੍ਰਭੂ। ੨੧੦੪

**ਸੁਖਿ ਸਹਜਿ ਆਵੈ ਸਾਚ ਭਾਵੈ**
**ਸਾਚ ਕੀ ਮਤਿ ਕਿਉ ਟਲੈ ॥**
**ਇਸਨਾਨੁ ਦਾਨੁ ਸੁਗਿਆਨੁ ਮਜਨੁ**
**ਆਪਿ ਅਛਲਿਓ ਕਿਉ ਛਲੈ ॥ ... ॥ ੧ ॥**

ਸੂਹੀ ਮਹਲਾ ੧–੫, ਸਫ਼ਾ ੭੬੬

**ਭਾਵ :** (ਜੇ ਜਗਿਆਸੂ) ਨੂੰ ਸੱਚ ਭਾ ਜਾਵੇ (ਤਾਂ ਉਹ) ਸਹਿਜ ਸੁਖ ਨੂੰ ਪ੍ਰਾਪਤ ਹੋ ਜਾਂਦਾ ਹੈ, ਕਿਉਂਕਿ ਸੱਚ ਦੀ ਮਤ (ਫਲ ਦੇਣੋਂ ਕਦੇ ਨਹੀਂ) ਹਟਦੀ। ਇਸ਼ਨਾਨ, ਦਾਨ, ਗਿਆਨ ਅਤੇ ਮਜਨ ਨਾਲ ਆਪ (ਅਕਾਲ ਪੁਰਖ), **ਅਛਲ ਪ੍ਰਭੂ** ਕਿਵੇਂ ਛਲਿਆ ਜਾਵੇ ?

**ਮਤਲਬ :** ਕੇਵਲ ਇਕੋ ਸਾਧਨ ਸਾਰਥਕ ਹੈ, ਉਹ ਹੈ ਸੱਚ ਨਾਲ ਪਿਆਰ। ਇਸ ਨਾਲ ਸਹਿਜ ਸੁਖ ਵਾਲੀ ਪ੍ਰਭੂ ਮਿਲਾਪ ਦੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਹੋਰ ਬਨਾਉਟੀ ਅਡੰਬਰ ਕਿਸੇ ਕੰਮ ਨਹੀਂ। ਤੀਰਥ ਯਾਤ੍ਰਾ ਅਤੇ ਹੋਰ ਹੁਜਤਬਾਜ਼ੀ ਵਾਲੇ ਗਿਆਨ ਨਾਲ ਦੁਨੀਆਂ ਦੇ ਲੋਕ ਤਾਂ ਛਲੇ ਜਾ ਸਕਦੇ ਹਨ, ਪਰ ਅਛਲ ਪ੍ਰਭੂ ਕਿਵੇਂ ਛਲਿਆ ਜਾਏ ?

[ਵੇਖੋ, ੨੦੯੮]

**ਅਛਲੀ,** ਨਾ ਛਲੇ ਜਾਣ ਵਾਲਾ (ਪ੍ਰਭੂ)। ੨੧੦੫

**ਜੋਤਿ ਸਮਾਇ ਸਮਾਨੀ ਜਾ ਕੈ**
**ਅਛਲੀ ਪ੍ਰਭੁ ਪਹਿਚਾਨਿਆ ॥**
**ਧੰਨੈ ਧਨੁ ਪਾਇਆ ਧਰਣੀ ਧਰੁ**
**ਮਿਲਿ ਜਨ ਸੰਤ ਸਮਾਨਿਆ ॥ ੪ ॥**

ਆਸਾ ਧੰਨਾ–੧, ਸਫ਼ਾ ੪੮੭

**ਭਾਵ :** (ਪ੍ਰਭੂ ਦੀ) ਵਿਆਪਕ ਜੋਤ ਜਿਸ ਦੇ (ਅੰਦਰ) ਪ੍ਰਵੇਸ਼ ਕਰ ਗਈ, ਉਸ ਨੇ **ਨਾ ਛਲੇ ਜਾਣ ਵਾਲੇ ਪ੍ਰਭੂ** ਨੂੰ ਅਨੁਭਵ ਕਰ ਲਿਆ । ਧੰਨੇ (ਭਗਤ) ਨੇ, ਧਰਣੀਧਰ ਰੂਪੀ ਧਨ, ਸੰਤ ਜਨਾਂ ਨਾਲ ਮਿਲ ਕੇ ਪਾ ਲਿਆ ਅਤੇ (ਉਸੇ ਨਾਲ) ਤਦਰੂਪ ਹੋ ਗਿਆ ਹੈ ।

**ਧਰਣੀ ਧਰੁ,** ਧਰਤੀ ਦਾ ਆਸਰਾ, ਪਰਮੇਸ਼ਰ ।
[ਵੇਖੋ, ੨੦੯੮]

**ਅਛਲੁ,** ਜੋ ਮਾਇਆ ਦੇ ਕਿਸੇ ਛਲ ਹੇਠ ਨਹੀਂ ਆਉਂਦਾ, ਈਸ਼ਵਰ, ਅਛਲ । ੨੧੦੬

**ਮਹਘੋ ਮੋਲਿ ਭਾਰ ਅਫਾਰੁ ॥**
**ਅਟਲ ਅਛਲੁ ਗੁਰਮਤੀ ਧਾਰੁ ॥**
**ਭਾਇ ਮਿਲੈ ਭਾਵੈ ਭਇਕਾਰੁ ॥**
**ਨਾਨਕੁ ਨੀਚੁ ਕਹੈ ਬੀਚਾਰੁ ॥ ੮ ॥**

ਆਸਾ (ਅਸਟ.) ਮਹਲਾ ੧–੩, ਸਫ਼ਾ ੪੧੩

**ਭਾਵ :** (ਚਾਹੇ ਪ੍ਰਭੂ) ਮਹਿੰਗੀ ਕੀਮਤ ਨਾਲ (ਮਿਲਦਾ ਹੈ, ਪ੍ਰਾਪਤੀ ਹੋਣ ਉਪਰ ਉਸ ਦਾ) ਭਾਰ ਸਾਡੇ ਸਹਾਰਨ ਸ਼ਕਤੀ ਤੋਂ ਪਰੇ ਹੈ, (ਉਹ ਹੈ ਵੀ) ਅਟੱਲ ਅਤੇ **ਅਛਲ** (ਪਰ) ਗੁਰਮਤ ਦੁਆਰਾ ਧਾਰਣ ਯੋਗ ਹੈ, ਪ੍ਰੇਮ ਨਾਲ ਮਿਲਦਾ ਹੈ । (ਉਸ ਦੇ) ਭੈ ਵਿਚ ਕੀਤੀ ਕਾਰ ਉਸ ਨੂੰ ਭਾਉਂਦੀ ਹੈ, (ਇਹ) ਵੀਚਾਰ ਦਾਸ ਨਾਨਕ ਕਹਿੰਦਾ ਹੈ ।

**ਮਤਲਬ :** ਪਰਮਾਤਮਾ ਉਹ ਹੈ ਜਿਸ ਨੂੰ ਮਾਇਆ ਦੇ ਛਲ ਹੇਠ ਆਏ ਤੋਂ ਬਿਨਾਂ ਮਾਇਆ ਦੇ ਛਲਾਂ ਦਾ ਪਤਾ ਹੈ । ਹੋਰ ਜੀਵ, ਜੈਸਾ ਕਿ ਸਾਂਖ ਨੇ ਕਿਹਾ ਹੈ ਕਿ ਮਾਇਆ ਦੇ ਛਲ ਹੇਠ ਆ ਕੇ ਤਜਰਬੇ ਨਾਲ ਮਾਇਆ ਦੇ ਛਲਾਂ ਤੋਂ ਜਾਣੂ ਹੋ ਕੇ ਕੈਵੱਲ (ਮੁਕਤ) ਹੁੰਦੇ ਹਨ, ਪਰ ਯੋਗ ਦਰਸ਼ਨ ਕਹਿੰਦਾ ਹੈ ਕਿ ਪੁਰਖ ਵਿਸ਼ੇਸ਼ ਯਾ ਈਸ਼੍ਵਰ, ਵਿਚ ਸਰਵੱਗਤਾ ਮੁਕੰਮਲ ਹੈ, ਉਹ ਮਾਇਆ ਦੇ ਛਲ ਹੇਠ ਨਹੀਂ ਆਉਂਦਾ । ਹੋਰ ਪੁਰਖ (ਰੂਹਾਂ), ਛਲ ਹੇਠ ਆ ਕੇ, ਤਜਰਬਾ ਕਰਕੇ, ਸਾਧਨ ਕਰਕੇ, ਕੈਵੱਲ ਹੁੰਦੇ ਹਨ, ਪਰ ਈਸ਼੍ਵਰ ਸਰਵੱਗ ਹੈ ਇਸ ਕਰਕੇ ਗੁਰਬਾਣੀ ਵਿਚ ਉਸ ਨੂੰ ਅਛਲ ਕਿਹਾ ਹੈ ।

**ਮਹਘੋ ਮੋਲਿ,** ਮਹਿੰਗੀ ਕੀਮਤ, ਪ੍ਰਮਾਣ :—

**ਕੰਚਨ ਸਿਉ ਪਾਈਐ ਨਹੀ ਤੋਲਿ ॥**
**ਮਨੁ ਦੇ ਰਾਮੁ ਲੀਆ ਹੈ ਮੋਲਿ ॥ ੧ ॥**

ਗਉੜੀ ਕਬੀਰ–੧੯, ਸਫ਼ਾ ੩੨੭

[ਵੇਖੋ, ੨੦੯੮]

**ਅਛਾਦਿਓ,** ਢੱਕਿਆ ਹੈ, ਕੱਜਿਆ ਹੈ, ਪਰਦਾ ਪਾ ਰਖਿਆ ਹੈ । ੨੧੦੭

**ਵਜਹੁ ਸਾਹਿਬ ਕਾ ਸੇਵ ਬਿਰਾਨੀ ॥**
**ਐਸੇ ਗੁਨਹ ਅਛਾਦਿਓ ਪ੍ਰਾਨੀ ॥ ੨ ॥**

ਆਸਾ ਮਹਲਾ ੫–੨੨, ਸਫ਼ਾ ੩੭੬

**ਭਾਵ :** ਤਨਖ਼ਾਹ (ਤਾਂ ਵਾਹਿਗੁਰੂ) ਮਾਲਕ ਤੋਂ ਲੈਂਦਾ ਹੈ, ਸੇਵਾ ਓਪਰਿਆਂ ਦੀ ਕਰਦਾ ਹੈ । ਐਸੇ ਦੋਸ਼ਾਂ ਨੇ ਇਨਸਾਨ (ਦੀ ਅਕਲ ਉਪਰ) **ਪਰਦਾ ਪਾ ਰਖਿਆ ਹੈ ।**

[**ਸੰਸ.** आच्छादनं (**ਆਚ੍ਛਾਦਨੰ**), ਢੱਕਣ ਵਾਲੀ ਵਸਤੂ, ਚਾਦਰ, ਆਵਰਣ ; √ छद् ( √ **ਛਦ੍** ), ਢੱਕਣਾ, ਛੁਪਾਉਣਾ, ਕੱਜਣਾ ।]

**ਅਛਾਦਿਓ,** ਢੱਕਿਆ ਪਿਆ ਹੈ । ੨੧੦੮

**ਕੋਟਿ ਪਰਾਧ ਅਛਾਦਿਓ ਇਹੁ ਮਨੁ ਕਹਣਾ ਕਛੂ ਨ ਜਾਈ ॥**
**ਜਨ ਨਾਨਕ ਦੀਨ ਸਰਨਿ ਆਇਓ ਪ੍ਰਭ ਸਭੁ ਲੇਖਾ ਰਖਹੁ ਉਠਾਈ ॥ ੪ ॥**

ਸੋਰਠਿ ਮਹਲਾ ੫–੩, ਸਫ਼ਾ ੬੦੯

**ਵੇਖੋ, ਉਠਾਈ (੧੫੨)**

[ਵੇਖੋ, ੨੧੦੭]

**ਅਛਿਤਾ,** ਸੰਪੂਰਨ, ਮੁਕੰਮਲ, ਜੋ ਟੁੱਟਿਆ ਨ ਹੋਵੇ, ਸੰਯੁਕਤ, ਸੰਪੰਨ । ੨੧੦੯

**ਸਗਲ ਧਰਮ ਅਛਿਤਾ ॥**
**ਗੁਰ ਗਿਆਨ ਇੰਦ੍ਰੀ ਦ੍ਰਿੜਤਾ ॥ ... ॥ ੩ ॥**

ਗੋਂਡ ਨਾਮਦੇਉ–੧, ਸਫ਼ਾ ੮੭੩

**ਭਾਵ :** ਜੇ ਮਨੁੱਖ ਸਾਰੇ ਧਰਮ ਕਰਮ (ਕਰਨ ਵਿਚ) **ਸੰਪੰਨ** ਹੋਵੇ, ਅਪਣੇ ਗੁਰੂ ਦਾ ਕਹਿਆ ਮੰਨ ਕੇ ਇੰਦ੍ਰੀਆਂ ਨੂੰ ਕਾਬੂ ਵਿਚ ਰਖਦਾ ਹੋਵੇ (ਤਾਂ ਵੀ ਇਹ ਸਭ ਕੁਝ ਪ੍ਰਭੂ ਨਾਮ ਦੇ ਸਿਮਰਨ ਦੀ ਬਰਾਬਰੀ ਨਹੀਂ ਕਰ ਸਕਦਾ) ।

[**ਸੰਸ.** अक्षत, ਜੋ ਟੁੱਟਿਆ ਨਾ ਹੋਵੇ ।]

**ਅਛੇਦ,** ਜੋ ਛੇਦਿਆ ਨਾ ਜਾ ਸਕੇ (ਜੋ ਕਾਲ ਦੀ ਵੰਡ ਹੇਠ ਨਾ ਆਵੇ) । ੨੧੧੦

**ਜਹ ਅਛਲ ਅਛੇਦ ਅਭੇਦ ਸਮਾਇਆ ॥**
**ਊਹਾ ਕਿਸਹਿ ਬਿਆਪਤ ਮਾਇਆ ॥ ... ॥ ੬ ॥**

ਗਉੜੀ (ਸੁਖ.) ਮ: ੫–੨੧, ਸਫ਼ਾ ੨੯੧

**ਵੇਖੋ, ਅਛਲ (੨੦੯੮)**

[**ਸੰਸ.** अच्छेद्य (**ਅਚ੍ਛੇਦ੍ਯ**), ਜੋ ਵੰਡਿਆ ਨਾ ਜਾ ਸਕੇ ।]

**ਅਛੇਦ,** ਜੋ ਵੇਂਡਿਆ ਨਾ ਜਾਵੇ । ੨੧੧੧

**ਅਛਲ ਅਛੇਦ ਅਪਾਰ ਪ੍ਰਭ ਊਚਾ ਜਾ ਕਾ ਰੂਪੁ ॥**
**ਜਪਿ ਜਪਿ ਕਰਹਿ ਅਨੰਦੁ ਜਨ ਅਚਰਜ ਆਨੂਪੁ ॥ ੩ ॥**

ਧਨਾਸ. ਮਹਲਾ ੫–੨੭, ਸਫ਼ਾ ੬੭੭

**ਵੇਖੋ, ਅਚਰਜ (੨੦੨੬)**

[ਵੇਖੋ, ੨੧੧੦]

**ਅਛੇਦ,** ਅਛੇਦ । ੨੧੧੨

**ਖੋਜਤ ਖੋਜਤ ਮੈ ਫਿਰਾ ਖੋਜਉ ਬਨ ਥਾਨ ॥**
**ਅਛਲ ਅਛੇਦ ਅਭੇਦ ਪ੍ਰਭ ਐਸੇ ਭਗਵਾਨ ॥ ੧ ॥**

ਬਿਲਾ. ਮਹਲਾ ੫-੬੧, ਸਫ਼ਾ ੮੧੬

**ਵੇਖੋ, ਅਛਲ (੨੧੦੧)**

[ਵੇਖੋ, ੨੧੧੦]

**ਅਜ,** ਬੱਕਰਾ । ੨੧੧੩

**ਘਰ ਕੀ ਬਿਲਾਈ ਅਵਰ ਸਿਖਾਈ**
**ਮੂਸਾ ਦੇਖਿ ਡਰਾਈ ਰੇ ॥**
**ਅਜ ਕੈ ਵਸਿ ਗੁਰਿ ਕੀਨੋ ਕੇਹਰਿ**
**ਕੂਕਰ ਤਿਨਹਿ ਲਗਾਈ ਰੇ ॥ ੧ ॥ ਰਹਾਉ ॥**

ਆਸਾ ਮਹਲਾ ੫–੪੪, ਸਫ਼ਾ ੩੮੧

**ਭਾਵ :** ਘਰ ਦੀ ਬਿੱਲੀ ਹੋਰਵੇਂ ਸਿਖ ਗਈ ਏ, ਚੂਹਾ ਵੇਖ ਕੇ ਡਰ ਜਾਂਦੀ ਹੈ । **ਬੱਕਰੇ** ਦੇ ਵਸ ਵਿਚ ਗੁਰਾਂ ਨੇ ਸ਼ੇਰ ਨੂੰ ਕਰ ਦਿਤਾ । ਕੁੱਤੇ (ਮਾਸ ਛੱਡ ਕੇ) ਘਾਹ ਖਾਣ ਲਗੇ ਹਨ ।

ਇਸ ਦੇ ਪਰਮਾਰਥਕ ਅਰਥ ਐਉਂ ਲਗਾਏ ਜਾਂਦੇ ਹਨ :—

**ਘਰ ਦੀ ਬਿਲਾਈ** = ਮਨ ਵਿਚ ਲੋਭ ਬ੍ਰਿਤੀ ਜੋ ਪਦਾਰਥਾਂ ਉਪਰ ਝਪਟਦੀ ਸੀ ਹੁਣ

**ਮੂਸਾ ਦੇਖਿ ਡਰਾਈ** = (ਪਦਾਰਥਾਂ ਰੂਪੀ) ਚੂਹਾ ਵੇਖ ਕੇ ਝੱਕਦੀ ਹੈ ਮੁਰਾਦ ਪਦਾਰਥਾਂ ਦੀ ਪਕੜ ਤੋਂ ਮੁਕਤ ਹੋ ਗਈ ਹੈ ।

**ਅਜ** = ਬੱਕਰਾ (ਵਿਚਾਰਾਂ ਰੂਪੀ) ਬੱਕਰੇ ਦੇ ਵਸ ।

**ਕੇਹਰਿ** = ਹੰਕਾਰ ਰੂਪੀ ਸ਼ੇਰ ਗੁਰਾਂ ਨੇ ਕਰ ਦਿਤਾ ।

**ਕੂਕਰ ਤਿਨਹਿ ਲਗਾਈ ਰੇ** = ਇੰਦ੍ਰੇ ਰੂਪ ਕੁੱਤੇ ਰਜੋਗੁਣੀ ਭੋਗ (ਮਾਸ ਖਾਣ ਆਦਿ) ਛੱਡ ਕੇ ਘਾਹ ਖਾਣ ਲਗ ਪਏ, ਸਤੋ ਗੁਣੀ ਭਾਵਾਂ ਵਿਚ ਲਗ ਗਏ ।

[**ਸੰਸ.** ਅਜ: (**ਅਜ:**), ਬੱਕਰਾ, ਮੇਢਾ ।]

**ਅਜਹੁ,** ਅਜੇ ਵੀ, ਤਾਂ ਵੀ । ੨੧੧੩ (ੳ)

**ਗ੍ਰਿਹੁ ਤਜਿ ਬਨਖੰਡ ਜਾਈਐ ਚੁਨਿ ਖਾਈਐ ਕੰਦਾ ॥**
**ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ ॥ ੧ ॥**

ਬਿਲਾ. ਕਬੀਰ–੩, ਸਫ਼ਾ ੮੫੫

**ਭਾਵ :** ਘਰ ਨੂੰ ਤਿਆਗ ਕੇ ਜੰਗਲ ਵਿਚ ਚਲੇ ਗਏ । ਕੰਦ ਮੂਲ ਚੁਣ ਕੇ ਖਾਧੇ **ਤਾਂ ਵੀ** ਇਹ ਮਨ ਜੋ ਪਾਪੀ ਅਤੇ ਮੰਦਾ ਹੈ ਵਿਕਾਰ ਨਹੀਂ ਛਡਦਾ ।

**ਮਤਲਬ :** ਮਨ ਦਾ ਸੁਭਾਵ ਸਾਧਾਰਣ ਤੌਰ ਤੇ ਨੀਵੇਂ ਪਾਸੇ ਵਲ ਰਹਿੰਦਾ ਹੈ । ਤਿਆਗ, ਫ਼ਾਕੇ ਅਤੇ ਕਸ਼ਟਮਈ ਸਾਧਨ ਅਸਫਲ ਰਹੇ । ਛੁਟਕਾਰਾ ਪ੍ਰਭੂ ਦੀ ਦਿਆਲਤਾ ਨਾਲ ਹੁੰਦਾ ਹੈ । ਇਸੇ ਸ਼ਬਦ ਦੇ ਅੰਤ ਵਿਚ ਕਬੀਰ ਜੀ ਦਾ ਬਚਨ ਹੈ :—

**ਤੁਮ ਸਮਸਰਿ ਨਾਹੀ ਦਇਆਲੁ**
**ਮੋਹਿ ਸਮਸਰਿ ਪਾਪੀ ॥ ੪ ॥**

ਬਿਲਾ. ਕਬੀਰ–੩, ਸਫ਼ਾ ੮੫੬

[ਵੇਖੋ, ੨੧੧੪]

**ਅਜਹੂੰ,** ਅਜਹੂੰ, ਹੁਣ ਵੀ । ੨੧੧੩ (ਅ)

**ਖਖਾ ਖਿਰਤ ਖਪਤ ਗਏ ਕੇਤੇ ॥**
**ਖਿਰਤ ਖਪਤ ਅਜਹੂੰ ਨਹ ਚੇਤੇ ॥ ... ॥ ੪੪ ॥**

ਗਉੜੀ (ਬਾਵਨ.) ਕਬੀਰ, ਸਫ਼ਾ ੩੪੨

**ਭਾਵ :** (ਇਸ ਲੁਕਾਈ ਵਿਚੋਂ) ਬਹੁਤੇ ਹੀ (ਲੈ ਲਵਾਂ, ਲੈ ਲਵਾਂ ਦੇ ਮਗਰ ਲਗੇ) ਖਪਦੇ ਝਖਦੇ (ਖਿਰਤ=ਖੈ ਹੁੰਦੇ) ਨਾਸ਼ ਹੁੰਦੇ ਚਲੇ ਗਏ । **ਅਜਹੂੰ** ( = ਹੁਣ ਵੀ ਜੋ ਜੀਉਂਦੇ ਹਨ ਉਨ੍ਹਾਂ ਨੂੰ ਵੀ ਕਰਤਾਰ) ਯਾਦ ਨਹੀਂ, (ਉਹ ਵੀ) ਖਪਦੇ ਝਖਦੇ (ਨਾਸ਼ ਹੋ ਰਹੇ) ਹਨ ।

(**ਸੰਥਜਾ**, ਸਫ਼ਾ ੨੧੬੧-੬੨)

[ਵੇਖੋ, ੨੧੧੪]

**ਅਜਹੂ,** ਇਸ ਦਿਨ ਤਕ, ਹੁਣ ਤਕ, ਅਜੇ ਤਕ । ੨੧੧੪

**ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ ॥**
**ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ ॥ ੨ ॥**

ਤਿਲੰਗ ਮਹਲਾ ੯–੧, ਸਫ਼ਾ ੭੨੬

**ਭਾਵ : ਅਜੇ ਤਕ** ਕੁਛ ਵਿਗੜਿਆ ਨਹੀਂ ਜੋ (ਮਨੁੱਖ) ਪ੍ਰਭੂ ਦੇ ਗੁਣ ਗਾਣੇ (ਅਰੰਭ ਦੇਵੇ) ਅਤੇ ਉਸ ਦੇ ਭਜਨ ਨਾਲ ਅਭੈ ਪਦ ਪਾ ਲਵੇ ।

**ਮਤਲਬ :** ਪਰਮਾਰਥ ਵਲ ਰੁਖ ਕਰਨ ਲਈ ਕਦੇ ਵੀ ਦੇਰ ਨਹੀਂ ਕਰਨੀ ਚਾਹੀਦੀ। ਉਮਰਾ ਦੇ ਅਖ਼ੀਰ ਵੇਲੇ ਵੀ ਜੇ ਉਸ ਦਾ ਆਸਰਾ ਲਵੇ ਤਾਂ ਮੌਤ ਦਾ ਭੈ ਹਟ ਜਾਵੇ।

**ਪ੍ਰਭ ਗੁਨ ਗਾਵੈ,** ਇਹ ਸੰਕੇਤ ਹੈ ਨਾਸਤਕਾਂ ਤੋਂ ਬਦਲ ਕੇ ਆਸਤਕ ਭਾਵ ਵਿਚ ਆਉਣ ਦਾ।

[**ਸੰਸ.** अद्य (**ਅਦ੍ਯ**) ;
**ਪ੍ਰਾ.** अज्ज (**ਅੱਜ**), ਅਜ, ਇਸ ਦਿਨ ;
**ਅਪਭ੍ਰੰਸ਼,** अजूहूँ (**ਅਜੂਹੂੰ**) ;
**ਹਿੰਦੀ,** अजहुँ (**ਅਜਹੁੰ**), ਅਜ ਤਕ, ਹੁਣ ਤਕ ;
**ਪੰ.** ਅਜਹੂ, ਹੁਣ ਤਕ।]

**ਅਜਗਰ,** ਬਹੁਤ ਭਾਰਾ, ਬਹੁਤ ਵੱਡਾ ਸੱਪ। ੨੧੧੫

**ਵਾਚਹਿ ਪੁਸਤਕ ਵੇਦ ਪੁਰਾਨਾਂ ॥**
**ਇਕ ਬਹਿ ਸੁਨਹਿ ਸੁਨਾਵਹਿ ਕਾਨਾਂ ॥**
**ਅਜਗਰ ਕਪਟੁ ਕਹਹੁ ਕਿਉ ਖੁਲ੍ਹੈ ਬਿਨੁ**
**ਸਤਿਗੁਰ ਤਤੁ ਨ ਪਾਇਆ ॥ ੧੧ ॥**

ਮਾਰੂ (ਸੋਲਹੇ) ਮਹਲਾ ੧–੨੨, ਸਫ਼ਾ ੧੦੪੩

**ਭਾਵ :** (ਧਾਰਮਕ) ਪੁਸਤਕਾਂ, ਵੇਦ ਅਤੇ ਪੁਰਾਨ ਵਾਚਦੇ ਹਨ। ਕੋਈ ਬਹਿ ਕੇ ਕੰਨ ਦੇ ਕੇ ਸੁਣਦਾ ਹੈ, ਕੋਈ ਸੁਣਾਉਂਦਾ ਹੈ। (ਪਰ ਭਰਮ ਦਾ) **ਬਹੁਤ ਭਾਰਾ** ਦਰਵਾਜ਼ਾ ਦਸੋ ਕਿਸ ਤਰ੍ਹਾਂ ਖੁਲ੍ਹੇ ? ਬਿਨਾਂ ਸਤਿਗੁਰਾਂ ਦੇ ਤੱਤ (ਕਿਸੇ) ਨਹੀਂ ਪਾਇਆ।

**ਕਪਟੁ,** ਕਪਾਟ, ਦਰਵਾਜ਼ਾ।

**ਤਤੁ,** ਅਸਲੀਅਤ ਇਸ ਸਾਰੇ ਪਸਾਰੇ ਦੀ, ਤੱਤ ਗਿਆਨ।

[**ਸੰਸ.** अजगरः (**ਅਜਗਰ:**), ਬਹੁਤ ਭਾਰੀ ਸੱਪ ਜੋ ਬਕਰੀਆਂ, ਭੇਡਾਂ ਤਕ ਨੂੰ ਨਿਗਲ ਜਾਂਦਾ ਹੈ। ਵਿਸਥਾਰ ਲਈ ਵੇਖੋ, **ਅਸਰਾਲਿ** (੧੫੨੫)।]

**ਅਜਗਰ,** ਅਜਗਰ। ੨੧੧੬

**ਹਉਮੈ ਬਿਖੁ ਮਨੁ ਮੋਹਿਆ ਲਦਿਆ ਅਜਗਰ ਭਾਰੀ ॥**
**ਗਰੁੜੁ ਸਬਦੁ ਮੁਖਿ ਪਾਇਆ ਹਉਮੈ ਬਿਖੁ ਹਰਿ ਮਾਰੀ ॥ ੧ ॥**

ਮਲਾਰ ਮਹਲਾ ੩–੯, ਸਫ਼ਾ ੧੨੬੦

**ਭਾਵ :** ਹਉਮੈ ਭਾਰੀ **ਅਜਗਰ** ਹੈ, ਉਸ ਦੇ ਦਬਾਅ ਹੇਠ ਮਨ ਉਸ ਦੀ ਜ਼ਹਿਰ ਦੇ ਅਸਰ ਨਾਲ ਮੂਰਛਾ ਹੋ ਗਿਆ ਹੈ, ਹਰੀ ਨੇ ਸ਼ਬਦ ਰੂਪੀ ਗਰੁੜ ਮੰਤ੍ਰ ਮੂੰਹ ਵਿਚ ਦੇ ਕੇ ਹਉਮੈ (ਰੂਪੀ ਅਜਗਰ) ਦੀ ਜ਼ਹਿਰ ਦੂਰ ਕਰ ਦਿਤੀ।

**ਮੋਹਿਆ,** ਮੂਰਛਾ ਹੋਇਆ, ਬੇਹੋਸ਼ ਹੋਇਆ।

**ਗਰੁੜੁ ਸਬਦੁ,** ਮੰਤ੍ਰ ਜਿਸ ਨਾਲ ਸੱਪ ਦੀ ਜ਼ਹਿਰ ਦੂਰ ਕਰਦੇ ਹਨ।

[ਵੇਖੋ, ੨੧੧੫]

**ਅਜਗਰਿ,** ਬਹੁਤ ਭਾਰੀ। ੨੧੧੭

**ਨਾਵਹੁ ਭੂਲੀ ਚੋਟਾ ਖਾਏ ॥**
**ਬਹੁਤੁ ਸਿਆਣਪ ਭਰਮੁ ਨ ਜਾਏ ॥**
**ਪਚਿ ਪਚਿ ਮੁਏ ਅਚੇਤ ਨ ਚੇਤਹਿ**
**ਅਜਗਰਿ ਭਾਰਿ ਲਦਾਈ ਹੇ ॥ ੮ ॥**

ਮਾਰੂ (ਸੋਲਹੇ) ਮਹਲਾ ੧–੫, ਸਫ਼ਾ ੧੦੨੫

**ਭਾਵ :** (ਜਿਨ੍ਹਾਂ ਦੀ ਸੁਰਤਿ) ਨਾਮ ਤੋਂ ਭੁੱਲੀ ਹੈ, ਓਹੋ ਚੋਟਾਂ ਖਾਂਦੇ ਹਨ। ਬਹੁਤ ਸਿਆਣਪ (ਹੋਣ ਪਰ ਵੀ) ਭਰਮ ਦੂਰ ਨਹੀਂ ਹੁੰਦਾ। ਬੇਸਮਝ ਸੜ ਸੜ ਕੇ ਮਰ ਖੱਪ ਜਾਂਦੇ ਹਨ, ਪਰ (ਹਰੀ ਨੂੰ) ਨਹੀਂ ਚੇਤਦੇ। **ਬਹੁਤੇ ਭਾਰੀ** ਬੋਝ ਹੇਠ ਲੱਦੇ ਹੋਏ ਜਾ ਰਹੇ ਹਨ।

**ਅਜਗਰਿ ਭਾਰਿ,** ਬਹੁਤ ਭਾਰੀ ਬੋਝ ਹੇਠ, ਪਾਪਾਂ ਦੇ ਬੋਝ ਹੇਠ, ਕਰਮਾਂ ਦੀ ਪੰਡ ਦੇ ਭਾਰ ਹੇਠ।

[ਵੇਖੋ, ੨੧੧੫]

**ਅਜਗਰਿ,** ਭਾਰੀ ਭਾਰ। ੨੧੧੮

**ਸਾਚੀ ਸੁਰਤਿ ਨਾਮਿ ਨਹੀ ਤ੍ਰਿਪਤੇ**
**ਹਉਮੈ ਕਰਤ ਗਵਾਇਆ ॥**
**ਪਰਧਨ ਪਰਨਾਰੀ ਰਤੁ ਨਿੰਦਾ**
**ਬਿਖੁ ਖਾਈ ਦੁਖੁ ਪਾਇਆ ॥**
**ਸਬਦੁ ਚੀਨਿ ਭੈ ਕਪਟ ਨ ਛੂਟੇ**
**ਮਨਿ ਮੁਖਿ ਮਾਇਆ ਮਾਇਆ ॥**
**ਅਜਗਰਿ ਭਾਰਿ ਲਦੇ ਅਤਿ ਭਾਰੀ**
**ਮਰਿ ਜਨਮੇ ਜਨਮੁ ਗਵਾਇਆ ॥ ੧ ॥**

ਮਲਾਰ ਮਹਲਾ ੧–੩, ਸਫ਼ਾ ੧੨੫੫

**ਭਾਵ :** ਜਿਨ੍ਹਾਂ ਦੀ ਬਿਰਤੀ ਨਿਰੋਲ ਹੋ ਕੇ ਨਾਮ ਵਿਚ ਸੰਤੁਸ਼ਟ ਨਹੀਂ ਹੋਈ ਉਨ੍ਹਾਂ ਨੇ ਆਪਣੀ ਹਉਮੈ ਨੂੰ ਵਧਾਉਂਦਿਆਂ ਜਨਮ

ਗੁਆ ਲਿਆ । ਉਹ ਪਰਾਏ ਧਨ, ਪਰ ਨਾਰੀ ਅਤੇ ਪਰਾਈ ਨਿੰਦਿਆ ਵਿਚ ਖਚਤ ਰਹੇ, ਐਸ ਤਰ੍ਹਾਂ ਜ਼ਹਿਰ ਖਾਂਦੇ ਰਹੇ ਜਿਸ ਤੋਂ ਦੁਖ ਭੋਗਣਾ ਪਇਆ । (ਐਸੇ ਮਨਮੁਖ ਗੁਰਾਂ ਦੇ) ਸ਼ਬਦ ਨੂੰ ਸਮਝ ਕੇ (ਵਾਹਿਗੁਰੂ ਦਾ) ਭੈ (ਨਹੀਂ ਧਾਰਦੇ ਜਿਸ ਕਰਕੇ) ਕਪਟ ਨਹੀਂ ਤਿਆਗ ਹੁੰਦਾ । ਮਾਇਆ ਮਾਇਆ (ਹੀ ਕੂਕਦੇ ਅਤੇ ਚਿਤਵਦੇ ਉਹ) ਮਨਮੁਖ **ਭਾਰੀ ਭਾਰ** ਥਲੇ ਲੱਦੇ ਹੋਏ ਬੜੇ ਦਬਾਅ ਹੇਠ ਮਰਦੇ ਜੰਮਦੇ ਜੀਵਨ ਗਵਾ ਰਹੇ ਹਨ ।

**ਸਾਚੀ,** ਨਿਰੋਲ ।
[ਵੇਖੋ, ੨੧੧੫]

**ਅਜਗਰੁ,** ਭਿਆਨਕ ਸੱਪ, ਅਜ਼ਦਹਾ । ੨੧੧੯

**ਤੈ ਤਾ ਹਦਰਥਿ ਪਾਇਓ ਮਾਨੁ ਸੇਵਿਆ ਗੁਰੁ ਪਰਵਾਨੁ**
**ਸਾਧਿ ਅਜਗਰੁ ਜਿਨਿ ਕੀਆ ਉਨਮਾਨੁ ॥ ... ॥ ੪ ॥**

ਸਵਈ. ਮਹਲੇ ੨ ਕੇ, ਸਫ਼ਾ ੧੩੯੧

**ਵੇਖੋ, ਉਨਮਾਨੁ (੩੮੮)**

[ਵੇਖੋ, ੨੧੧੫]

**ਅਜਗਰੁ,** ਡਾਢਾ ਭਾਰੀ । ੨੧੨੦

**ਜੇ ਕੋਈ ਉਸ ਕਾ ਸੰਗੀ ਹੋਵੈ ਨਾਲੇ ਲਏ ਸਿਧਾਵੈ ॥**
**ਅਣਹੋਦਾ ਅਜਗਰੁ ਭਾਰੁ ਉਠਾਏ**
**ਨਿੰਦਕੁ ਅਗਨੀ ਮਾਹਿ ਜਲਾਵੈ ॥ ੧ ॥**

ਆਸਾ ਮਹਲਾ ੫–੧੦, **ਸਫ਼ਾ ੩੭੩**

**ਭਾਵ :** ਜੇ ਉਸ (ਨਿੰਦਕ) ਦਾ ਕੋਈ ਸਾਥੀ ਬਣੇ (ਤਾਂ ਉਸ ਨੂੰ ਵੀ ਉਹ ਅਪਣੇ) ਨਾਲ (ਰਸਾਤਲ ਨੂੰ) ਲੈ ਤੁਰਦਾ ਹੈ । ਨਿੰਦਕ ਅਣਹੋਇਆ ਤੇ **ਡਾਢਾ ਭਾਰੀ** ਬੋਝ (ਸਿਰ ਤੇ) ਚੁੱਕਦਾ ਹੈ, (ਉਹ) ਅਗਨੀ ਵਿਚ ਪਿਆ ਜਲਦਾ ਹੈ ।

(**ਸੰਥਿਆ**, ਸਫ਼ਾ ੨੩੪੮)

**ਅਣਹੋਦਾ,** ਅਣਹੋਇਆ (ਇਕ ਤਾਂ ਨਿੰਦਕ ਦੇ ਸਿਰ ਆਪਣੇ ਕੀਤੇ ਦਾ ਭਾਰ ਹੁੰਦਾ ਹੈ, ਦੂਜੇ) ਜਿਸ ਦੀ ਨਿੰਦਾ ਕਰਦਾ ਹੈ, ਉਸ ਦਾ ਭਾਰ ਸਿਰ ਉਪਰ ਪੈਂਦਾ ਹੈ ।

**ਅਗਨੀ,** ਈਰਖਾ ਦੀ ਅਗਨੀ, ਸਾੜੇ ਵਿਚ ਧੁਖਦੇ ਰਹਿਣ ਦੀ ਅਵਸਥਾ ।
[ਵੇਖੋ, ੨੧੧੫]

**ਅਜਨਮਾ,** ਅਜੂਨੀ, ਜਨਮ ਰਹਿਤ । ੨੧੨੧

**ਹਮ ਮੂਰਖ ਮੁਗਧ ਅਗਿਆਨ ਮਤੀ**
**ਸਰਣਾਗਤਿ ਪੁਰਖ ਅਜਨਮਾ ॥**
**ਕਰਿ ਕਿਰਪਾ ਰਖਿ ਲੇਵਹੁ ਮੇਰੇ ਠਾਕੁਰ**
**ਹਮ ਪਾਥਰ ਹੀਨ ਅਕਰਮਾ ॥ ੧ ॥**

ਬਿਲਾ. ਮਹਲਾ ੪–੨, ਸਫ਼ਾ ੭੯੯

**ਵੇਖੋ, ਅਕਰਮਾ (੧੬੯੩)**

[**ਸੰਸ.** अजन्मन् (**ਅਜਨ੍ਮਨ੍**) ;
**ਹਿੰਦੀ,** अजन्मा (**ਅਜਨ੍ਮਾ**), ਜਿਸ ਦਾ ਜਨਮ ਨਾ ਹੋਇਆ ਹੋਵੇ, ਜੀਵ ਦੀ ਇਕ ਉਪਾਧੀ, ਅਜੂਨੀ ।]

**ਅਜਪਾ,** ਅਜਪਾ । ੨੧੨੨

**ਸਲੋਕ ਮ: ੧ ॥ ... ॥**
**ਉਲਟਿ ਕਮਲੁ ਅੰਮ੍ਰਿਤਿ ਭਰਿਆ**
**ਇਹੁ ਮਨੁ ਕਤਹੁ ਨ ਜਾਇ ॥**
**ਅਜਪਾ ਜਾਪੁ ਨ ਵੀਸਰੈ**
**ਆਦਿ ਜੁਗਾਦਿ ਸਮਾਇ ॥ ... ॥ ੧ ॥**

ਮਲਾਰ (ਵਾਰ) ਮਹਲਾ ੧–੨੭, ਸਫ਼ਾ ੧੨੯੧

**ਭਾਵ :** ਮੂਧਾ ਕਮਲ ਉਲਟ ਕੇ ਸਿੱਧਾ ਹੋ ਗਿਆ । ਇਸ ਸਿੱਧੇ ਹੋਇ ਹਿਰਦੇ ਕਮਲ ਵਿਚ ਅੰਮ੍ਰਿਤ ਭਰ ਗਿਆ । ਮਨ ਹੁਣ ਕਿਤੇ ਨਹੀਂ ਜਾਂਦਾ (ਇਕਾਗਰ ਹੋ ਕੇ ਇਕ ਟਿਕਾਣੇ ਟਿਕ ਗਿਆ ਹੈ) । **ਅਜਪਾ** ਜਾਪ ਨਹੀਂ ਭੁੱਲਦਾ (ਕਿਉਂਕਿ ਇਹ ਜੀਭ ਹਿਲਾਉਣ ਤੋਂ ਬਿਨਾਂ ਸਹਿ ਸੁਭਾ ਲਗਾਤਾਰ ਰਹਿੰਦਾ ਹੈ) । ਟਿਕਿਆ ਹੋਇਆ ਮਨ ਪ੍ਰਭੂ ਵਿਚ ਸਮਾਇਆ ਰਹਿੰਦਾ ਹੈ, ਜੋ **ਆਦਿ ਜੁਗਾਦਿ** ਸਤ ਹੈ ।

**ਅਜਪਾ ਜਾਪੁ,** ਅਜਪਾ ਜਾਪ ਦੀ ਵਿਆਖਿਆ ਵਿਚ ਅਨੇਕ ਪ੍ਰਕਾਰ ਦੀ ਵਿਭਿੰਨਤਾ ਹੈ । ਭਗਤ ਮਲੂਕ ਦਾਸ ਨੇ ਕਿਹਾ ਸੀ ਕਿ ਇਹ ਇਕ ਪ੍ਰਕਾਰ ਦਾ ਸਿਮਰਨ ਹੈ ਜਿਸ ਦਾ ਦੂਜੇ ਨੂੰ ਪਤਾ ਨਾ ਲੱਗੇ, ਬੁਲ੍ਹ ਹਿੱਲਦੇ ਨਾ ਦਿੱਸਣ, ਪ੍ਰੇਮ ਅੰਦਰ ਦਾ ਅੰਦਰ ਲੁਕਿਆ ਰਹੇ, ਉਨ੍ਹਾਂ ਦਾ ਬਚਨ ਹੈ :—

**ਸੁਮਿਰਨ ਐਸਾ ਕੀਜਿਏ ਦੂਜਾ ਲਖੇ ਨ ਕੋਯ ।**
**ਓਠ ਨ ਫਰਕਤ ਦੇਖਿਯੇ ਪ੍ਰੇਮ ਰਾਖਿਯੇ ਗੋਯ ।**
(**मध्यकालीन सन्त-साहित्य,** डा. रामखेलावन पाण्डेय, वाराणसी, १९६५, ४१४) ।

**ਗੋਯ,** ਗੁਪਤ ।

ਗੋਰਖ ਦਾ ਕਹਿਣਾ ਹੈ :—

**ਅਜਪਾ ਜਪੈ ਸੁੰਨਿ ਮਨ ਧਰੈ ॥ ... ॥ ੧੮ ॥**

(**ਗੋਰਖ ਬਾਣੀ,** ਸਫ਼ਾ ੨੯)

ਇਸ ਦਾ ਮਤਲਬ ਹੈ ਕਿ ਮਨ ਨੂੰ ਸੁੰਨ ਅਵਸਥਾ ਵਿਚ ਕਰਕੇ ਹੀ ਜੋ ਜਪ ਕਰਨ ਦੀ ਸਾਧਨਾ ਹੈ ਉਸ ਦਾ ਸੰਬੰਧ ਅਜਪਾ ਜਾਪ ਨਾਲ ਹੈ। ਭਾਈ ਗੁਰਦਾਸ ਦਾ ਕਥਨ ਹੈ :—

**ਅਜਪਾ ਜਾਪ ਜਪਾਇ ਸੁੰਨ ਸਮਾਇਆ ।**
**ਸੁੰਨ ਸਮਾਧ ਸਮਾਇ ਆਪੁ ਗਵਾਇਆ ।**

(ਵਾਰ, XXII, 7)

ਗਿਆਨੀ ਹਜ਼ਾਰਾ ਸਿੰਘ ਜੀ ਨੇ ਇਸ ਦਾ ਟੀਕਾ ਇਸ ਤਰ੍ਹਾਂ ਕੀਤਾ ਹੈ :— (ਸਾਧਕ) 'ਅਜਪਾ ਜਾਪ' (ਓਅੰ ਸੋਹੰ ਮੰਤ੍ਰ ਦਾ ਜਾਪ ਕਰਕੇ, ਭਾਵ, ਹੋਠ ਫਰਕਣ ਤੋਂ ਬਿਨਾਂ ਹਿਰਦੇ ਦੀ ਬਿਰਤੀ ਨਾਲ ਜਪ ਕੇ), ਸੁੰਨ ਅਫੁਰ ਪਦ ਵਿਖੇ ਮਿਲ ਜਾਂਦੇ ਹਨ। 'ਸੁੰਨ ਸਮਾਧ' ਨਿਵਾਤ ਦੀਪ ਵਤ (ਅਡੋਲ ਦੀਵੇ ਵਾਕੁਨ ਜਿਸ ਦੀ ਜੋਤ ਨੂੰ ਹਵਾ ਦਾ ਝੋਕਾ ਨਾ ਲਗੇ) ਚਿਤ ਹੋ ਕੇ (ਸਾਧਕ ਨੇ) ਆਪਣਾ ਆਪ ਭੁਲਾਇਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤੁਕ ਹੈ :--

**ਅਜਪਾ ਜਾਪੁ ਨ ਵੀਸਰੈ**
**ਆਦਿ ਜੁਗਾਦਿ ਸਮਾਇ ॥ ... ॥ ੧ ॥**

ਮਲਾਰ (ਵਾਰ) ਮਹਲਾ ੧–੨੭, ਸਫ਼ਾ ੧੨੯੧

ਇਸ ਦਾ ਤਾਤਪਰਜ ਹੈ ਕਿ ਮੂੰਹ ਨਾਲ ਜਪਣ ਵਾਲਾ ਨਾਮ ਤਾਂ ਵਿਸਰ ਜਾਂਦਾ ਹੈ, ਪਰ ਅਜਪਾ ਜਾਪ ਨਹੀਂ ਭੁੱਲਦਾ, ਕਿਉਂਕਿ ਇਹ ਜੀਭ ਹਲਾਉਣ ਤੋਂ ਬਿਨਾਂ ਸਹਿ ਸੁਭਾ ਲਗਾਤਾਰ ਰਹਿੰਦਾ ਹੈ। ਅਜਪਾ ਜਾਪ ਸੁਭਾਭੂਤ ਹੋ ਜਾਂਦਾ ਹੈ। ਇਸ ਨਾਲ ਟਿਕਿਆ ਹੋਇਆ ਮਨ ਉਸ ਪ੍ਰਭੂ ਵਿਚ ਸਮਾਇਆ ਰਹਿੰਦਾ ਹੈ ਜੋ ਆਦਿ ਜੁਗਾਦਿ ਸਤ ਹੈ।

ਉਪਰਲੀ ਤੁਕ ਦੇ ਅਰਥ ਹੋਰ ਸਪਸ਼ਟ ਹੋ ਜਾਣ ਗੇ ਜੇ ਸੰਤਨੀ ਬਾਵਰੀ ਸਾਹਿਬਾ ਦੀਆਂ ਇਹ ਪੰਕਤੀਆਂ ਧਿਆਨ ਵਿਚ ਰਖੀਆਂ ਜਾਣ :—

**अजपा जाप सकल घट बरतै, जो जानै सोइ पेखा ।**
**गुरु गम जोति अगम घर वासा, जो पाया सोइ देखा ।**

(**बावरी-पंथ के हिन्दी कवि,** डा. भगवती प्रसाद शुक्ल, नई दिल्ली, १९७२, १५६) ।

ਇਸ ਦਾ ਮਤਲਬ ਹੈ :— ਅਜਪਾ ਜਾਪ ਹਰ ਥਾਂ ਤੇ ਮੌਜੂਦ ਹੈ, ਸਰਬ ਵਿਆਪਕ ਹੈ । ਇਸ ਨੂੰ ਉਹੀ ਜਪਦਾ ਹੈ ਜਿਸ ਨੇ ਇਸ ਨੂੰ ਹਰ ਥਾਂ ਤੇ ਵਿਦਮਾਨ ਦੇਖਿਆ ਹੈ।

ਐਸਾ ਪ੍ਰਤੀਤ ਹੁੰਦਾ ਹੈ ਕਿ ਅਜਪਾ ਜਾਪ ਵਿਚ ਕੋਈ ਹੋਰ ਭੇਦ ਛੁਪਿਆ ਹੈ। ਵੈਸੇ ਤਾਂ ਏਹੋ ਗੱਲ ਲਗਦੀ ਹੈ ਕਿ ਮੂੰਹ ਨਾਲ ਜਪਣਾ ਸਿਮਰਨ ਦੀ ਪਹਿਲੀ ਪੌੜੀ ਹੈ । ਫੇਰ ਹਿਰਦੇ ਨਾਲ ਜਪਣਾ ਇਸ ਦੀ ਅਗਲੀ ਅਵਸਥਾ ਹੈ ਜਿਸ ਵਿਚ ਜੀਭ ਜਾਂ ਹੋਠ ਨਹੀਂ ਹਿਲਦੇ । ਪਰ ਇਹ ਗੱਲ ਹੁੰਦਿਆਂ ਹੋਇਆਂ ਵੀ ਇਹ ਇਕ ਵਖਰੀ ਭੂਮਿਕਾ ਪ੍ਰਤੀਤ ਹੁੰਦੀ ਹੈ । ਐਸ ਤਰ੍ਹਾਂ ਲਗਦਾ ਹੈ ਕਿ ਇਸ ਵਿਚ ਕੁਦਰਤ ਦੀ ਕੋਈ ਗੁਪਤ ਰਮਜ਼ ਹੈ । ਸਾਰਾ ਦਿਸਦਾ ਸੰਸਾਰ ਉਸ ਪਰਮਾਤਮਾ ਦਾ ਸਥੂਲ ਰੂਪ ਹੈ । ਸਾਰਾ ਬ੍ਰਹਿਮੰਡ, ਤਿੰਨ ਲੋਕ, ਚੌਦਾਂ ਭਵਨ ਇਹ ਸਾਰਾ ਕੁਝ ਉਸ ਦਾ ਵਿਰਾਟ ਰੂਪ ਹੈ । ਇਸੇ ਨੂੰ ਕਾਇਨਾਤ ਆਖਦੇ ਹਨ। ਅੰਗ੍ਰੇਜ਼ੀ ਵਾਲੇ ਇਸੇ ਨੂੰ "ਕਾਸਮਾਸ" (Cosmos) ਆਖਦੇ ਹਨ । ਇਹ ਓਹੋ ਚੀਜ਼ ਹੈ ਜਿਸ ਨੂੰ 'ਕੁਦਰਤ' ਕਿਹਾ ਜਾਂਦਾ ਹੈ । ਕੁਦਰਤ ਆਪਣੀ ਸਾਕਾਰਤਾ ਵਿਚ ਪਰਮਾਤਮਾ ਦੇ ਅਚਲ ਰੂਪ ਨੂੰ ਹਿਰਦੇ ਵਿਚ ਬਿਠਾ ਕੇ ਚਲ ਰਹੀ ਹੈ। ਇਸ ਦੀ ਕ੍ਰਿਆ ਨਿਰੰਤਰ ਹੈ। ਐਸ ਤਰ੍ਹਾਂ ਲਗਦਾ ਹੈ ਕੁਦਰਤ ਪ੍ਰਾਣਮਈ ਹੈ। ਇਹ ਸਾਹ ਲੈ ਰਹੀ ਹੈ। ਕੁਦਰਤ ਦੇ ਪ੍ਰਾਣਾਂ ਵਿਚ ਸ਼ਬਦ ਦਮ ਭਰ ਰਿਹਾ ਹੈ ਜੋ ਨਾਦ ਗਤੀ ਵਿਚ ਚਲ ਰਿਹਾ ਹੈ। ਇਹ ਕੁਦਰਤ ਦਾ ਅਜਪਾ ਜਾਪ ਹੈ, ਏਸੇ ਦੇ ਸਨਮੁਖ ਗੁਰੂ ਬਾਬੇ ਨੇ ਕਿਹਾ ਸੀ :—

**ਨਾਮ ਕੇ ਧਾਰੇ ਆਗਾਸ ਪਾਤਾਲ ॥ ... ॥ ੫ ॥**

ਗਉੜੀ (ਸੁਖ.) ਮ: ੫–੧੬, ਸਫ਼ਾ ੨੮੪

ਮਨੁੱਖ ਦੇ ਸਰੀਰ ਵਿਚ ਉਸ ਦੇ ਹਿਰਦੇ ਅੰਦਰ ਕੁਦਰਤ ਦੇ ਇਸ ਅਜਪਾ ਨਾਦ ਦੀ ਛਾਇਆ ਪੈਂਦੀ ਹੈ। ਜੋ ਪ੍ਰਾਣੀ ਆਪਣੀ ਕਿਸੇ ਸਾਧਨਾ ਦੇ ਬਲ ਨਾਲ ਇਸ ਪ੍ਰਤੀਬਿੰਬ ਦੇ ਸਾਖੀ ਹੋ ਜਾਂਦੇ ਹਨ ਉਨ੍ਹਾਂ ਨੂੰ ਅਜਪਾ ਜਾਪ ਦੀ ਨਿਧੀ ਪ੍ਰਾਪਤ ਹੋ ਜਾਂਦੀ ਹੈ। ਉਨ੍ਹਾਂ ਨੂੰ ਤਿੰਨਾਂ ਭਵਨਾਂ ਦੀ ਸੋਝੀ ਦੇ ਅੰਦਰ ਇਕੋ ਪਰਮਾਤਮਾ ਦੇ ਗਿਆਨ ਦਾ ਅਨੁਭਵ ਪਰਤੱਖ ਹੋ ਜਾਂਦਾ ਹੈ। ਇਸ ਵਿਚ ਸੰਕੇਤ ਹੈ ਕਿ ਮੁਖ ਵਾਲੇ ਨਾਮ ਨੂੰ ਅਜਪਾ ਜਾਪ ਕਰਕੇ ਜਪੇ :—

**ਅਜਪਾ ਜਾਪੁ ਜਪੈ ਮੁਖਿ ਨਾਮ ॥**
**ਤੀਨਿ ਭਵਣ ਮਹਿ ਏਕੋ ਜਾਣੈ ॥**
**ਸਭਿ ਸੁਚਿ ਸੰਜਮ ਸਾਚੁ ਪਛਾਣੈ ॥ ੧੯ ॥**

ਥਿਲਾ. (ਥਿਤਿ) ਮਹਲਾ ੧–੧, ਸਫ਼ਾ ੮੪੦

ਕੀ ਅਜਪਾ ਜਾਪ ਕੇਵਲ ਭਾਵ ਮਾਤ੍ਰ ਸੂਖਮ ਜੇਹੀ ਚੀਜ਼ ਹੈ ਜੋ ਕੇਵਲ ਇਕ ਖਿਆਲ ਵਾਕੁਣ ਹੈ ਅਤੇ ਜਿਸ ਦਾ ਸੰਬੰਧ ਧਿਆਨ ਵਿਚ ਸੁਚੇਤ ਰਹਿਣ ਨਾਲ ਹੈ ਜਾਂ ਇਸ ਦਾ ਕੋਈ ਮੰਤਰ ਰੂਪ ਵੀ ਹੈ ? ਕੀ ਇਸ ਦਾ ਕੋਈ ਸੰਬੰਧ 'ਸੋਹੰ' ਮੰਤਰ ਨਾਲ ਵੀ ਹੈ ? ਗੋਰਖ ਨੇ ਕਿਹਾ ਸੀ :—

**ਐਸਾ ਜਾਪ ਜਪੋ ਮਨ ਲਾਈ**
**ਸੋਹੰ ਸੋਹੰ ਅਜਪਾ ਗਾਈ ॥**

(**ਗੋਰਖ ਬਾਣੀ**, ਸਫ਼ਾ 139)

ਭਾਈ ਗੁਰਦਾਸ ਜੀ ਦੇ ਬਚਨ ਹਨ :—

**ਸੋਹੈ ਸਹਿਜ ਸੁਭਾਇ ਅਲਖ ਲਖਾਇਆ ।**
**... ਅਜਪਾ ਜਾਪ ਜਪਾਇ ਸੁੰਨ ਸਮਾਇਆ ।**
(ਵਾਰ, **XXII**, 7)

ਇਥੋਂ ਸਪਸ਼ਟ ਹੋ ਜਾਂਦਾ ਹੈ ਕਿ ਅਜਪਾ ਜਾਪ ਦਾ ਅਤੇ ਸੋਹੰ ਮੰਤ੍ਰ ਦਾ ਗੂੜ੍ਹਾ ਸੰਬੰਧ ਹੈ । ਇਸੇ ਤਰ੍ਹਾਂ ਸੋਹੰ ਅਤੇ ਹੰਸ ਮੰਤ੍ਰ ਵੀ ਪਰਸਪਰ ਨਿਕਟ ਦੀਆਂ ਚੀਜ਼ਾਂ ਹਨ । ਹੰਸ ਮੰਤ੍ਰ ਕੀ ਚੀਜ਼ ਹੈ ? ਉਪਨਿਸ਼ਦ ਵਿਚ ਜੋ ਕੁਛ ਇਸ ਬਾਬਤ ਲਿਖਿਆ ਹੈ ਉਸ ਦਾ ਭਾਵ ਇਹ ਹੈ ਕਿ ਜੀਵ ਜਦ ਸਾਹ ਲੈਂਦਾ ਹੈ ਤਾਂ ਹਵਾ ਜਿਸ ਵੇਲੇ ਬਾਹਰ ਨਿਕਲਦੀ ਹੈ ਤਾਂ ਉਸ ਵਿਚ 'ਹ' ਦੀ ਆਵਾਜ਼ ਪੈਦਾ ਹੁੰਦੀ ਹੈ । ਜਿਸ ਨਾਲ ਉਹ ਸਾਹ ਮੁੜ ਅੰਦਰ ਦਾਖ਼ਲ ਹੁੰਦਾ ਹੈ ਤਾਂ ਉਸ ਸ੍ਵਾਸ ਵਿਚ 'ਸ' ਦੀ ਆਵਾਜ਼ ਪੈਦਾ ਹੁੰਦੀ ਹੈ । ਇਸ ਤਰ੍ਹਾਂ ਜੀਵ ਹਮੇਸ਼ਾਂ 'ਹ' 'ਸ' ਦੀ ਆਵਾਜ਼ ਕਰਦਾ ਮਾਨੋਂ ਸਦਾ 'ਹੰਸ' ਮੰਤ੍ਰ ਜਪ ਰਿਹਾ ਹੈ । ਉਪਨਿਸ਼ਦ ਵਿਚ ਇਸੇ ਗੱਲ ਦੀ ਪੁਸ਼ਟੀ ਹੈ, (**ਧਿਆਨ ਬਿੰਦੂ ਉਪਨਿਸ਼ਦ, ੬੧-੬੨**), ਜਿਸ ਉਪਰ ਮਹਾਤਮਾ ਜੋਗਨਿਧਿ ਦਾ ਬਚਨ ਹੈ :—

**'ਹੰ' ਸੇ ਚਲੇ ਬਾਹਰ ਕੋ 'ਸਾ' ਸੇ ਅੰਤਰ ਜਾਇ ।**
**ਹੰਸ ਮੰਤਰ ਜੀਵ ਜਪੈ ਸ੍ਵਾਸ ਨਿਰੰਤਰ ਮਾਹਿ ।**

ਯੋਗ ਗ੍ਰੰਥਾਂ ਵਿਚ ਵੀ ਇਸੇ ਗਲ ਦਾ ਜ਼ਿਕਰ ਹੈ । ਬਚਨ ਹੈ :—

**हकारेण बहिर्याति सकारेण विशेत्पुनः ॥**
**हंस हंसेत्यमुं मन्त्रं जीवो जपति सर्वदा ॥ ४२ ॥**
(**गोरक्षपद्धति**, ਸਫ਼ਾ ੨੨)

ਇਸ ਦਾ ਤਾਤਪਰਜ ਇਹ ਹੈ ਕਿ ਹਰ ਇਕ ਜੀਵ ਸਹਿ ਸੁਭਾ ਹੰਸ ਮੰਤ੍ਰ ਦਾ ਜਾਪਕ ਹੈ । ਮਨੁੱਖ ਵੀ ਜੀਵ ਹੈ, ਪਰ ਜੀਵਾਂ ਕੋਲੋਂ ਵਖਰਾ ਵੀ ਹੈ । ਜੀਵ ਹੋਣ ਦੇ ਨਾਤੇ ਇਹ ਵੀ ਹੰਸ ਮੰਤ੍ਰ ਜਪ ਰਿਹਾ ਹੈ, ਪਰ ਮਨੁੱਖ ਹੋਣ ਦੇ ਨਾਤੇ ਇਸ ਵਿਚ ਹੋਰ ਖ਼ਾਸੀਅਤਾਂ ਵੀ ਹਨ ।

ਅਸੀ ਪਿਛੇ ਕਹਿ ਆਏ ਹਾਂ ਕਿ ਕੁਦਰਤ ਵੀ ਪ੍ਰਾਣਮਈ ਹੈ । ਇਸ ਦੇ ਸਾਹ ਵਿਚ ਵੀ 'ਹ' 'ਸ' ਦੀ ਕ੍ਰਿਆ ਹੈ । ਇਹ ਕਾਰਜ ਨਿਰੰਤਰ ਹੈ । ਇਹ ਅਜਪਾ ਜਾਪ ਹੈ । ਇਹ ਨਾਮ ਰੂਪ ਹੈ ਜੋ ਅਤਿ ਸੂਖਮ ਹੈ । ਇਸੇ ਨੂੰ ਧਾਰਨ ਕੀਤੇ ਹੋਏ ਅਗਾਸ ਪਾਤਾਲ ਦੀ ਸਥਿਤੀ ਹੈ । ਇਸੇ ਦਾ ਸਥੂਲ ਰੂਪ ਹੰਸ ਮੰਤਰ ਹੈ ਜੋ ਨਾਦ ਰੂਪ ਹੈ । ਇਸੇ ਦੀ ਛਾਇਆ ਮਨੁੱਖ ਦੇ ਪਵਿਤਰ ਨਿਰਮਲ ਹਿਰਦੇ ਵਿਚ ਪੈਂਦੀ ਹੈ ; ਛਾਇਆ ਦਾ ਚਿੱਤ੍ਰ ਪੁੱਠਾ ਪੈਂਦਾ ਹੈ । 'ਹੰਸ' ਮੰਤਰ ਉਲਟ ਕੇ 'ਸੋਹੰ' ਬਣ ਜਾਂਦਾ ਹੈ । ਜੀਵਾਂ ਵਿਚ ਤਾਂ ਕੇਵਲ ਹੰਸ ਮੰਤਰ ਦੀ ਸੁਭਾਵਕ ਚਾਲ ਹੈ । ਪਰ ਮਨੁੱਖ ਦੇ ਪਵਿੱਤਰ ਅੰਤਹਕਰਣ ਵਿਚ ਸੋਹੰ ਅਤੇ ਹੰਸ ਆਪਸ ਵਿਚ ਬਿੰਬ ਪ੍ਰਤਿਬਿੰਬ ਵਾਕੁਣ ਮਿਲਾਪ ਕਰਕੇ ਇਕ ਰੂਪ ਹੋ ਜਾਂਦੇ ਹਨ । ਗੁਰੂ ਨਾਨਕ ਜੀ ਦਾ ਬਚਨ ਹੈ :—

**ਸਲੋਕ ਮ: ੧ ॥ ...**
**ਨਾਨਕ ਸੋਹੰ ਹੰਸਾ ਜਪੁ ਜਾਪਹੁ**
**ਤ੍ਰਿਭਵਣ ਤਿਸੈ ਸਮਾਹਿ ॥ ੧ ॥**
ਮਾਰੂ (ਵਾਰ) ਮਹਲਾ ੩–੧੯, ਸਫ਼ਾ ੧੦੯੩

ਇਸੇ ਜਾਪ ਦੇ ਅਰਥ ਭਾਵ ਨਾਲ ਆਪੇ ਦੀ ਪਛਾਣ ਪੈਦਾ ਹੁੰਦੀ ਹੈ । ਅਤੇ ਪਰਮਾਤਮਾ ਨਾਲ ਅਭੇਦਤਾ ਦਾ ਗਿਆਨ ਉਪਜਦਾ ਹੈ । ਇਹ ਅਭੇਦ ਬੁਧਿ ਪਰਮਾਤਮਾ ਦੇ ਕੇਵਲ ਸਰਗੁਣ ਸਰੂਪ ਨੂੰ ਹੀ ਆਪਣੀ ਪਛਾਣ ਵਿਚ ਨਹੀਂ ਕਰਦੀ ਪਰੰਤੂ ਉਸ ਦੀ ਨਿਰਗੁਣਤਾ ਵਿਚ ਵੀ ਗੰਮਤਾ ਰਖਦੀ ਹੈ :—

**ਤਤੁ ਨਿਰੰਜਨੁ ਜੋਤਿ ਸਬਾਈ ਸੋਹੰ**
**ਭੇਦੁ ਨ ਕੋਈ ਜੀਉ ॥**
**ਅਪਰੰਪਰ ਪਾਰਬ੍ਰਹਮੁ ਪਰਮੇਸਰੁ**
**ਨਾਨਕ ਗੁਰ ਮਿਲਿਆ ਸੋਈ ਜੀਉ ॥ ੫ ॥**
ਸੋਰਠਿ ਮਹਲਾ ੧–੧੧, ਸਫ਼ਾ ੫੯੯

'ਸੋਹੰ' ਅਭਿਆਸ ਲਈ ਕਈ ਕਰੜੀਆਂ ਸਾਧਨਾ ਹਨ । ਇਹ ਹਠ ਯੋਗ ਦੇ ਤਰੀਕੇ ਹਨ ਜਿਨ੍ਹਾਂ ਵਿਚ ਤਾਂਤ੍ਰਿਕ ਉਪਚਾਰ ਰਲ ਮਿਲ ਗਏ ਹਨ । ਇਨ੍ਹਾਂ ਦੁਆਰਾ ਨਾੜੀ ਸ਼ੋਧਨ ਕੀਤਾ ਜਾਂਦਾ ਹੈ । ਸ੍ਵਾਸਾਂ ਦੀ ਹਰਕਤ ਨੂੰ ਇੜਾ ਪਿੰਗਲਾ ਨਾੜੀਆਂ ਦੀ ਚਾਲ ਵਿਚੋਂ ਪ੍ਰਤਿਬੰਧ ਕਰਕੇ ਸੁਖਮਨਾ ਦੇ ਮਾਰਗ ਵਿਚ ਗਤੀਮਾਨ ਕੀਤਾ ਜਾਂਦਾ ਹੈ । ਇਸ ਨਾਲ ਹੀ ਸੰਬੰਧਤ ਉਹ ਸਾਰੀ ਪ੍ਰਕ੍ਰਿਆ ਹੈ ਜੋ ਖਟ ਚੱਕਰ ਭੇਦਨ ਦੀ ਹੈ । ਵਿਸਥਾਰ ਲਈ ਵੇਖੋ, '**ਹੰਸ ਉਪਨਿਸ਼ਦ**' । ਇਸ ਉਪਨਿਸ਼ਦ ਵਿਚ ਜੀਵ ਨੂੰ ਹੀ ਹੰਸ ਕਿਹਾ ਹੈ । ਦਸਿਆ ਹੈ ਕਿ ਅਜਪਾ ਜਾਪ ਦੇ ਨਾਲ ਜੀਵ ਨਾਦ ਵਿਚ ਲੀਨ ਹੋ ਜਾਂਦਾ ਹੈ, ਉਸ ਵੇਲੇ ਮੁਕਤ ਹੋ ਜਾਂਦਾ ਹੈ :—

**ਅਰੁ ਜਬ ਜੀਯ ਅਨਹਤ ਮਹਿੰ ਲੀਨ ॥ ... ॥ ੩੧ ॥**
**ਜੀਵਨ ਮੁਕਤ ਇਸੀ ਪਦ ਕਹਿਤੇ**
**ਜੁ ਉਪਾਸਨ ਅਜਪਾ ਤੇ ਲਹਿਤੇ ॥ ੩੨ ॥**
(**ਹੰਸ ਨਾਦ ਉਪਨਿਸ਼ਦ**, ਟੀਕਾਕਾਰ ਸਦਾ ਨੰਦ, ੧੮੩੧ ਈ., ਹਸਤ ਲਿਖਤ, ਡਾ. ਬਲਬੀਰ ਸਿੰਘ ਲਾਇਬਰੇਰੀ, ਡੇਹਰਾਦੂਨ, ਸਫ਼ਾ ੪੬੯/੧)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂਆਂ ਦੀ ਬਾਣੀ ਅਜਪਾ ਜਾਪ ਦੇ ਸੰਬੰਧ ਵਿਚ ਹਠਯੋਗ ਵਾਲੇ ਸਾਧਨਾਂ ਵਲ ਰੁਖ ਨਹੀਂ ਕਰਦੀ । ਇਸ ਵਿਚ ਉਨ੍ਹਾਂ ਸਾਧਨਾਂ ਦਾ ਉਪਦੇਸ਼ ਨਹੀਂ ਹੈ ਜਿਨ੍ਹਾਂ ਵਿਚ ਨਾੜੀਆਂ ਆਦਿਕ ਦੁਆਰਾ ਅਭਿਆਸ ਕੀਤੇ ਜਾਂਦੇ ਹਨ । ਗੁਰੂ ਜੀ ਦਾ ਬਚਨ ਹੈ :—

**ਸੁਖਮਨਾ ਇੜਾ ਪਿੰਗੁਲਾ ਬੂਝੈ**
**ਜਾ ਆਪੇ ਅਲਖੁ ਲਖਾਏ ॥**
**ਨਾਨਕ ਤਿਹੁ ਤੇ ਊਪਰਿ**
**ਸਾਚਾ ਸਤਿਗੁਰ ਸਬਦਿ ਸਮਾਏ ॥ ੬੦ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੪

ਸਤਿਗੁਰੂ ਦੇ ਸ਼ਬਦ ਵਿਚ ਸਮਾਉਣਾ ਇਹ ਆਦਰਸ਼ ਹੈ। ਏਹੋ ਸਾਧਨ ਹੈ, ਏਹੋ ਅਜਪਾ ਜਾਪ ਦਾ ਨਿਸ਼ਾਨਾ ਹੈ । ਭਾਈ ਗੁਰਦਾਸ ਜੀ ਨੇ ਇਸ ਗੱਲ ਨੂੰ ਪੂਰੀ ਤਰ੍ਹਾਂ ਸਪਸ਼ਟ ਕਰ ਦਿਤਾ ਹੈ। ਉਨ੍ਹਾਂ ਵਿਧੀ ਨਿਖੇਧ ਦੋਨੋਂ ਪੱਖ ਲੈ ਕੇ ਗੁਰਮਤ ਦਾ ਟਿਕਾਣਾ ਦਿਖਾ ਦਿਤਾ ਹੈ। ਇੜਾ, ਪਿੰਗਲਾ, ਸੁਖਮਨਾ ਦੇ ਲਿਹਾਜ਼ ਨਾਲ 'ਸੋਹੰ' ਦੀ ਵਿਵਸਥਾ ਦਰਸਾ ਦਿਤੀ ਹੈ :—

**ਪਉੜੀ ॥**

**੧. ਗੁਰਮੁਖ ਸੁਖ ਫਲ ਪਿਰਮ ਰਸ ਛਿਅ ਰਸ ਹੈਰਾਣਾ ।**
**੨. ਛਤੀਹ ਅੰਮ੍ਰਿਤ ਤਰਸਦੇ ਵਿਸਮਾਦ ਵਿਡਾਣਾ ।**
**੩. ਨਿਝੱਰ ਧਾਰਿ ਹਜ਼ਾਰ ਹੋਇ ਭੈ ਚਕਤ ਲੁਭਾਣਾ ।**
**੪. ਇੜਾ ਪਿੰਗੁਲਾ ਸੁਖਮਨਾ ਸੋਹੰ ਨ ਸਮਾਣਾ ।**
**੫. ਵੀਹ ਇਕੀਹ ਚੜ੍ਹਾਉ ਚੜ੍ਹ ਪਰਚਾ ਪਰਵਾਣਾ ।**
**੬. ਪੀਤੈ ਬੋਲ ਨ ਹੰਘਈ ਆਖਾਣ ਵਖਾਣਾ ॥ ੫ ॥**

(ਵਾਰ, XIII)

(੧) ਗੁਰਮੁਖਾਂ ਦੇ ਸੁਖ ਫਲ ਪ੍ਰੇਮ ਰਸ ਦੇ ਅਗੇ ਛੀ ਰਸ ਹੈਰਾਨ ਹੋ ਜਾਂਦੇ ਹਨ (ਕਿ ਅਸੀ ਇਸ ਦੇ ਬਰਾਬਰ ਨਹੀਂ ਹਾਂ)।

(੨) ਛੱਤੀ ਅੰਮ੍ਰਿਤ (ਕਈ ਪ੍ਰਕਾਰ ਦੇ ਅੰਮ੍ਰਿਤ ਰਸ) ਤਰਸਦੇ ਹਨ ਤੇ ਅਚਰਜ ਤੇ ਅਚਰਜ ਹੋ ਰਹੇ ਹਨ, (ਭਈ ਇਸ ਦੇ ਅਗੇ ਤਾਂ ਅਸੀ ਪਾਸਕੂ ਵੀ ਨਹੀਂ)।

(੩) ਇਕ ਰਸ ਅੰਮ੍ਰਿਤ ਦੀ ਧਾਰਾ (ਜੋ ਦਸਮ ਦ੍ਵਾਰ ਵਿਚੋਂ ਡਿੱਗਦੀ ਹੈ ਤੇ ਯੋਗੀ ਲੋਕ ਪਾਨ ਕਰਦੇ ਹਨ) ਹਜ਼ਾਰ ਗੁਣਾਂ ਚਕ੍ਰਤ ਹੋ ਕੇ ਲੋਭ ਰਹੀ ਹੈ ਕਿ ਕਿਵੇਂ ਮੈਂ ਵੀ ਅਜਿਹੀ ਹੋਵਾਂ ।

(੪) ਇੜਾ, ਪਿੰਗਲਾ ਤੇ ਸੁਖਮਨਾ ਤਿੰਨ ਨਾੜੀਆਂ ਵਿਖੇ ਜੋ 'ਸੋਹੰ' ਮੰਤਰ ਜਪਦੇ ਹਨ ਉਹ ਵੀ ਇਸ ਦੇ ਨਾ ਸਮਾਣਾ ਕਹੀਏ ਬਰਾਬਰ ਨਹੀਂ (ਭਾਵ ਇੜਾ ਨਾਸਕਾਂ ਦੀ ਖੱਬੀ ਨਾਸ ਅਰਥਾਤ ਨਾੜੀ ਅਰ ਪਿੰਗਲਾ ਸੱਜੀ ਨਾੜੀ ਹੈ, ਪਹਿਲੀ ਚੰਦਰ ਨਾੜੀ ਤੇ ਦੂਜੀ ਸੂਰਜ ਨਾੜੀ ਵੀ ਕਹਿੰਦੇ ਹਨ, ਸੁਖਮਨਾ ਨਾੜੀ ਇਨ੍ਹਾਂ ਦੇ ਗੱਭੇ ਕਹਿੰਦੇ ਹਨ, ਹਠ ਯੋਗੀ ਲੋਕ ਚੰਦ੍ਰ ਨਾੜੀ (ਇੜਾ) ਕਰਕੇ ਸੋਹੰ ਮੰਤਰ ਨਾਲ ਪ੍ਰਾਣ ਉਤਾਹਾਂ ਨੂੰ ਖਿੱਚਦੇ ਹਨ ਉਸ ਨੂੰ ਪੂਰਕ ਆਖਦੇ ਹਨ, ਫੇਰ ਸੁਖਮਨਾ ਵਿਖੇ ਸੋਹੰ ਪੜ੍ਹਦੇ ਹੋਏ ਕੁੰਭਕ ਅਰਥਾਤ ਸਿਥਿਤ ਕਰਕੇ ਸੂਰਯ ਨਾੜੀ (ਪਿੰਗਲਾ) ਦਵਾਰੇ ਉਤਾਰਦੇ ਹਨ, ਇਸ ਨੂੰ ਰੇਚਕ ਆਖਦੇ ਹਨ । ਇਸੇ ਪਰਕਾਰ ਪਿੰਗਲਾ ਦਵਾਰੇ ਪੌਣ ਨੂੰ ਉਪਰ ਖਿੱਚ ਕੇ ਕੁੰਭਕ ਕਰ ਇੜਾ ਤੋਂ ਹੌਲੀ ਹੌਲੀ ਹੇਠ ਦੀ ਵਲ ਛੱਡਦੇ ਹਨ । ਇਸ ਤਰ੍ਹਾਂ ਵਾਰੰਵਾਰ ਉਲਟ ਪੁਲਟ ਕਰਦੇ ਹੋਏ ਤਿੰਨ ਮਹੀਨਿਆਂ ਤੋਂ ਕੁਝ ਉਤੇ ਸਰੀਰਕ ੭੨,੦੦੦ ਨਾੜੀਆਂ ਅਜਿਹੀਆਂ ਸੁਧ ਹੋ ਜਾਂਦੀਆਂ ਹਨ ਕਿ ਆਪ ਤੋਂ ਆਪ 'ਸੁਖਮਨਾ' ਨਾੜੀ ਦਾ ਰਸਤਾ ਖੁਲ੍ਹ ਜਾਂਦਾ ਹੈ ਅਰ 'ਸੋਹੰ' ਮੰਤਰ ਦੇ ਜਪਣ ਕਰ ਬ੍ਰਹਮ ਦਾ ਸਾਖਸ਼ਾਤਕਾਰ ਹੋਣ ਲਗਦਾ ਹੈ, ਫਿਰ ਇਸੇ ਪ੍ਰਾਣਾਯਾਮ ਦੇ ਦਵਾਰਾ ਭ੍ਰਿਕੁਟੀ ਦੇ ਵਿਚਕਾਰੋਂ ਦ੍ਰਿਸ਼ਟੀ ਦੇ ਉਲਟ ਜਾਣ ਤੋਂ ਜਯੋਤਿ ਸਰੂਪ ਦਾ ਪਰਕਾਸ਼ ਝਲਕਣ ਲਗਦਾ ਹੈ, ਇਹ ਹਠ ਯੋਗੀਆਂ ਦਾ ਮਤ ਹੈ, ਪਰੰਤੂ ਭਾਈ ਜੀ ਉਕਤ ਪੰਕਤੀ ਵਿਖੇ ਇਸ ਹਠਯੋਗ ਨਾਲੋਂ ਪ੍ਰੇਮ ਰਸ ਦੀ ਵਿਸ਼ੇਸ਼ਤਾ ਲਿਖਦੇ ਹਨ। ਵਾਰ ਛੀ ਪੌੜੀ ੧੧ ਵਿਚ ਸੋਹੰ ਨੂੰ ਵਿਧਿ ਪੱਖ ਵਿਚ ਲਿਖਿਆ ਸੀ, ਇਥੇ ਪਿਰਮ ਰਸ ਤੋਂ ਉਸ ਨੂੰ ਛੋਟਾ ਕਿਹਾ ਹੈ, ਜਿਸ ਤੋਂ ਸਿੱਟਾ ਇਹ ਨਿਕਲਦਾ ਹੈ ਕਿ ਉਥੇ ਵੀ ਇਹੋ ਭਾਵ ਹੋਣਾ ਹੈ)।

(੫) 'ਵੀਹ' (ਅਰਥਾਤ ੫ ਕਰਮ ਤੇ ੫ ਗਯਾਨੇਂਦ੍ਰਿਯ, ਪੰਜ ਪ੍ਰਾਣ, ਮਨ, ਬੁਧ, ੩ ਅਵਸਥਾਂ ਜਾਗ੍ਰਤ, ਸ੍ਵਪਨ, ਸੁਖੋਪਤੀ ਰੂਪੀ ਡੰਡੇ ਅਤੇ) ਇਕੀਹਵੇਂ (ਤੁਰੀਆ ਰੂਪ ਡੰਡੇ ਦਾ) ਚੜ੍ਹਾਉ ਚੜ੍ਹ ਕੇ (ਯਥਾਰਥ ਦੇ) ਪਰਚੇ ਵਿਚ ਪਰਚੇ ਹਨ, (ਭਾਵ ਸਭ ਅਵਸਥਾਂ ਲੰਘ ਕੇ ਯਥਾਰਥ ਵਿਚ ਪਹੁੰਚ ਪਏ ਹਨ) (ਅਥਵਾ ਜਿਸ ਪਦ ਵਿਖੇ ਗੁਰਮੁਖ ਸਮਾਏ ਹਨ ਉਥੇ ਇੜਾ ਆਦਿਕ ੩ ਨਾੜੀਆਂ ਤੇ ਸੋਹੰ ਦਾ ਜਾਪ ਵੀ ਨਹੀਂ ਸਮਾਉਂਦਾ। ਗੱਲ ਕੀ ਗੁਰਮੁਖ ਅੱਗੇ ਲੰਘ ਗਏ ਹਨ, ਕਿਉਂ ਜੋ ਵੀਹਾਂ ਦੇ ਸੰਸਾਰ ਦੇ ਰੰਗਣ ਤੋਂ ਹਟ ਕੇ ਇਕ ਈਸ਼ਵਰ ਦੇ ਰੰਗ ਵਿਖੇ ਮਸਤ ਹਨ, ਇਹੋ 'ਪਰਚਾ' ਪ੍ਰੇਮ ਪਰਵਾਣ ਹੋਇਆ ਹੈ)।

(੬) ਇਹ (ਅਖਾਵਾ) ਕਹਾਵਤ ਹੈ ਕਿ ਪਾਣੀ ਪੀਂਦਿਆਂ ਬੋਲ ਨਹੀਂ ਸਕੀਦਾ (ਇਹ ਅਖਾਣ ਸਾਰੇ ਆਖਦੇ ਹਨ, ਭਲਾ) ਜਿਨ੍ਹਾਂ ਨੇ ਇਸ ਪ੍ਰੇਮ ਮਦ ਦਾ ਪਾਨ ਕੀਤਾ ਹੈ ਉਹ ਕਦ ਬੋਲਦੇ ਹਨ ?

(**ਵਾਰਾਂ ਭਾਈ ਗੁਰਦਾਸ**, ਭਾਵ ਪ੍ਰਕਾਸ਼ਨੀ ਟੀਕਾ ਸਮੇਤ, ਗਿਆਨੀ ਹਜ਼ਾਰਾ ਸਿੰਘ, ਅੰਮ੍ਰਿਤਸਰ।)

**ਭਾਵ :** ਪ੍ਰੇਮ ਰਸ ਦਾ ਵਰਣਨ ਕੀਤਾ ਹੈ ਜੋ ਸਭ ਤੋਂ ਸ੍ਰੇਸ਼ਟ ਹੈ।

[**ਸੰਸ.** √ ਜਪ੍ ( √ ਜਪ੍ ), ਸਪਸ਼ਟ ਬੋਲਣਾ ;
**ਪੁ. ਪੰ.** ਅਜਪਾ, ਮੂੰਹੋਂ ਉਚਾਰਨ ਕਰਨ ਦੀ ਥਾਂ ਹਿਰਦੇ ਵਿਚ ਜਪੇ ਜਾਣ ਵਾਲਾ ।]

**ਅਜਪਾ**, ਹਿਰਦੇ ਨਾਲ । ੨੧੨੩

**ਦੁਆਦਸੀ ਦਇਆ ਦਾਨੁ ਕਰਿ ਜਾਣੈ ॥**
**ਬਾਹਰਿ ਜਾਤੋ ਭੀਤਰਿ ਆਣੈ ॥**
**ਬਰਤੀ ਬਰਤ ਰਹੈ ਨਿਹਕਾਮ ॥**
**ਅਜਪਾ ਜਾਪੁ ਜਪੈ ਮੁਖਿ ਨਾਮ ॥**
**ਤੀਨਿ ਭਵਣ ਮਹਿ ਏਕੋ ਜਾਣੈ ॥**
**ਸਭਿ ਸੁਚਿ ਸੰਜਮ ਸਾਚੁ ਪਛਾਣੈ ॥ ੧੬ ॥**

ਬਿਲਾ. (ਥਿਤੀ) ਮਹਲਾ ੧–੧, ਸਫ਼ਾ ੮੪੦

**ਭਾਵ :** ਬਾਰ੍ਹਵੀਂ ਤਿਥਿ ਪ੍ਰਤੀ ਕਿਹਾ ਹੈ :— ਦਇਆ ਅਤੇ ਦਾਨ ਕਰਨਾ ਜਾਣੇ । ਬਾਹਰ ਜਾਂਦੇ ਮਨ ਨੂੰ ਅੰਤਰਮੁਖੀ ਕਰੇ। ਵਰਤਾਂ ਵਿਚੋਂ ਵਰਤ ਇਹ ਰਖੇ ਕਿ ਨਿਸ਼ਕਾਮ ਹੋ ਜਾਵੇ। ਜਿਹੜਾ ਨਾਮ ਮੂੰਹ ਨਾਲ (ਦਿਖਾਵੇ ਲਈ ਜਪ ਰਿਹਾ ਹੈ, ਉਹ) **ਹਿਰਦੇ ਨਾਲ** ਜਪੇ । ਤਿੰਨਾਂ ਲੋਕਾਂ ਵਿਚ ਇਕ (ਪ੍ਰਭੂ) ਨੂੰ ਵਿਆਪਕ ਜਾਣੇ । (ਜੇ) ਸੱਚੇ (ਵਾਹਿਗੁਰੂ) ਨੂੰ ਪਛਾਣ ਲਵੇ (ਤਾਂ) ਸਾਰੇ ਸੱਚ ਸੰਜਮ (ਸੱਚ ਮੁਚ ਦੇ ਹੋ ਗਏ) ।

[ਵੇਖੋ, ੨੧੨੨]

**ਅਜਬੁ**, ਵਿਲੱਖਣ, ਅਨੋਖੇ, ਵਿਚਿਤ੍ਰ । ੨੧੨੪

**ਅਜਬ ਕੰਮ ਕਰਤੇ ਹਰਿ ਕੇਰੇ ॥**
**ਇਹੁ ਮਨੁ ਭੂਲਾ ਜਾਂਦਾ ਫੇਰੇ ॥**
**ਅੰਮ੍ਰਿਤ ਬਾਣੀ ਸਿਉ ਚਿਤੁ ਲਾਏ**
**ਅੰਮ੍ਰਿਤ ਸਬਦਿ ਵਜਾਵਣਿਆ ॥ ੫ ॥**

ਮਾਝ (ਅਸਟ.) ਮਹਲਾ ੩–੧੬, ਸਫ਼ਾ ੧੧੮

**ਭਾਵ :** ਰਚਨਹਾਰ ਹਰੀ ਦੇ **ਵਿਚਿਤ੍ਰ** ਕੰਮ ਹਨ । ਇਸ ਭੁਲੇ ਜਾਂਦੇ ਮਨ ਨੂੰ (ਮੋਹ ਮਾਇਆ ਤੋਂ) ਮੋੜ ਦੇਂਦਾ ਹੈ, ਅੰਮ੍ਰਿਤ ਬਾਣੀ ਵਿਚ ਦਿਲ ਲਾ ਦੇਂਦਾ ਹੈ ਐਸ ਤਰ੍ਹਾਂ ਮਨੁੱਖ ਦੇ ਅੰਦਰ ਅੰਮ੍ਰਿਤ ਸ਼ਬਦ ਪ੍ਰਗਟਾ ਦੇਂਦਾ ਹੈ, ਅਨਹਦ ਸ਼ਬਦ ਦੀ ਝੁਨਕਾਰ ਦੀ ਅਵਸਥਾ ਪੈਦਾ ਕਰ ਦੇਂਦਾ ਹੈ ।

**ਮਤਲਬ :** ਬਚਨ ਹੈ :—

**ਅਨਹਤ ਸਬਦੁ ਸੁਹਾਵਾ ॥**
**ਸਚੁ ਮੰਗਲੁ ਹਰਿ ਜਸੁ ਗਾਵਾ ॥ ... ॥ ੨ ॥**

ਸੂਹੀ (ਛੰਤ) ਮਹਲਾ ੫–੩, ਸਫ਼ਾ ੭੭੮

ਜਿਸ ਵੇਲੇ ਹਰੀ ਜਸ ਦਾ ਸੱਚਾ ਮੰਗਲ ਗਾਇਆ ਤਾਂ ਅਨਹਦ ਸ਼ਬਦ ਦੀ ਸੋਹਣੀ ਝੁਨਕਾਰ ਅੰਦਰ ਪ੍ਰਗਟ ਹੋ ਗਈ । ਉਪਰਲੀ ਮੂਲ ਤੁਕ ਵਿਚ ਐਸਾ ਹੀ ਖ਼ਿਆਲ ਹੈ ਕਿ ਜਿਸ ਵੇਲੇ ਬਾਣੀ ਵਿਚ ਚਿਤ ਲਗ ਗਿਆ ਤਾਂ ਉਸ ਤੋਂ ਅਗਲੀ ਅਵਸਥਾ ਅਨਹਦ ਝੁਨਕਾਰ ਵਾਲੀ ਪੈਦਾ ਹੋ ਗਈ । ਏਸੇ ਲਈ ਕਿਹਾ ਹੈ :—

**ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥ ... ॥ ੭ ॥**

ਗਉੜੀ (ਸੁਖ.) ਮ: ੫–੧, ਸਫ਼ਾ ੨੬੩

[ਅ. عجب (**ਅਜਬ**), ਅਨੋਖਾ, ਵਿਚਿਤ੍ਰ ।]

**ਅਜਬੁ**, ਅਜਬ, ਅਚਰਜ । ੨੧੨੪ (ੳ)

**ਸਲੋਕੁ ਮ: ੧ ॥ ...**
**ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ ॥**
**ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ ॥ ੧ ॥**

ਮਾਝ (ਵਾਰ) ਮਹਲਾ ੧–੧੧, ਸਫ਼ਾ ੧੪੨

**ਭਾਵ :** ਹੁਣ ਚੱਕੀ ਦੇ ਦੋ ਪੁੜ ਜੋੜ ਕੇ (ਦਾਣਿਆਂ ਨੂੰ) ਪੀਹਣ ਲਈ ਆ ਬੈਠੇ । (ਇਸ ਵੇਲੇ) ਹੇ ਨਾਨਕ ! (ਇਕ) **ਅਚਰਜ** ਗੱਲ ਦੇਖੀਦੀ ਹੈ ਕਿ (ਓਹ ਦਾਣੇ ਜੋ ਪੁੜਾਂ ਵਿਚ ਗਏ ਪੀਸੇ ਗਏ, ਪਰ ਜੋ) ਮੂੰਹ ਵਿਚ (ਕਿੱਲੀ ਦੇ ਦੁਆਲੇ) ਰਹੇ ਓਹ ਬਚ ਰਹੇ ।

(**ਸੰਥਜਾ,** ਸਫ਼ਾ ੯੮੫)

[ਵੇਖ, ੨੧੨੪]

**ਅਜਰ**, ਜੋਰ ਨਹੀਂ ਸਹਿਆ ਜਾਂਦਾ । ੨੧੨੫

**ਅਜਰ ਗਹੁ ਜਾਰਿ ਲੈ ਅਮਰ ਗਹੁ ਮਾਰਿ ਲੈ**
**ਭ੍ਰਾਤਿ ਤਜਿ ਛੋਡਿ ਤਉ ਅਪਿਉ ਪੀਜੈ ॥ ... ॥ ੨ ॥**

ਮਾਰੂ ਮਹਲਾ ੧–੯, ਸਫ਼ਾ ੯੯੧

**ਭਾਵ :** ਜਿਨ੍ਹਾਂ ਕਾਮਾਦਿਕ ਵਿਕਾਰਾਂ ਦਾ **ਜੋਰ ਨਹੀਂ ਸਹਿਆ ਜਾਂਦਾ**, ਉਨ੍ਹਾਂ ਨੂੰ ਕਾਬੂ ਕਰ ਲੈ ਅਤੇ ਸਾੜ ਦੇ, ਜਿਹੜਾ ਮਨ ਮਾਰਿਆ ਨਹੀਂ ਜਾਂਦਾ, ਉਸ ਨੂੰ ਫੜ ਕੇ ਮਾਰ ਲੈ ਅਤੇ ਭਰਮ ਨੂੰ ਤਿਆਗ ਛਡ ਅਤੇ ਫਿਰ ਨਾਮ ਅੰਮ੍ਰਿਤ ਨੂੰ ਪੀ ਲੈ ।

[ਵੇਖੋ, ੨੧੩੬]

**ਅਜਰ**, ਨਾ ਜਰ (ਸਹਾਰ) ਸਕਿਆ ਜਾਣ ਵਾਲਾ । ੨੧੨੬

**ਕਉਨੁ ਬਿਧਿ ਤਾ ਕੀ ਕਹਾ ਕਰਉ ॥**
**ਧਰਤ ਧਿਆਨੁ ਗਿਆਨੁ ਸਸਤ੍ਰਗਿਆ**
**ਅਜਰ ਪਦੁ ਕੈਸੇ ਜਰਉ ॥ ੧ ॥ ਰਹਾਉ ॥**

ਕਲਿ. ਮਹਲਾ ੫–੬, ਸਫ਼ਾ ੧੩੨੨

**ਭਾਵ :** ਉਸ (ਪ੍ਰਭੂ ਦੇ ਮਿਲਣ ਦੀ) ਕਿਹੜੀ ਵਿਧੀ ਹੈ ? (ਮੈਂ) ਕੀ ਕਰਾਂ ? ਕਈ ਧਿਆਨ ਧਾਰ ਰਹੇ ਹਨ, ਕਈ ਜੋ ਸ਼ਾਸਤ੍ਰਾਂ ਦੇ ਗਿਆਤਾ (ਹਨ, ਉਹ) ਗਿਆਨ (ਵਾਚ ਰਹੇ ਹਨ) ਮੈਂ **ਅਜਰ** ਪਦ ਕਿਸ ਤਰ੍ਹਾਂ ਜਰਾਂ ?

**ਮਤਲਬ :** ਗਿਆਨ ਆਦਿਕ ਸਾਧਨਾ ਨਾਲ ਮਨੁੱਖ ਉਨ੍ਹਾਂ ਵਸਤਾਂ ਦਾ ਹੀ ਥਹੁ ਲੈਂਦਾ ਹੈ ਜੋ ਮਨ ਬਾਣੀ ਕਰਕੇ ਗ੍ਰਹਿਣ ਹੁੰਦੀਆਂ ਹਨ ਪਰੰਤੂ ਉਹ ਵਸਤੂ ਜੋ ਇੰਦ੍ਰੀਆਂ ਦੀ ਪਕੜ ਤੋਂ ਪਰੇ ਹੈ ਪਲੇ ਨਹੀਂ ਪੈਂਦੀ । ਉਸ ਦੀ ਪ੍ਰਾਪਤੀ ਲਈ ਉਪਦੇਸ਼ ਹੈ :—

**"ਸਾਧ ਸੰਗਿ ਬਸਤੁ ਅਗੋਚਰ ਲਹੈ ॥"**

ਇਹ 'ਅਗੋਚਰ ਬਸਤੁ' ਮਨ ਬਾਣੀ ਅਤੇ ਇੰਦ੍ਰੀ ਗਿਆਨ ਤੋਂ ਪਰੇ ਦੀ ਚੀਜ਼ ਹੈ । ਪ੍ਰਾਪਤੀ ਵੇਲੇ ਮਨ ਨੂੰ ਇਸ ਅਗੋਚਰ ਵਸਤੂ ਉਪਰ ਟਿਕਾ ਕੇ ਰੱਖਣਾ ਖਰਾ ਕਠਨ ਹੈ । ਇਹ ਅਜਰ ਅਵਸਥਾ ਹੈ । ਇਸ ਨੂੰ ਦ੍ਰਿੜ੍ਹ ਕਰਨ ਲਈ ਉਪਦੇਸ਼ ਹੈ :—

**ਸਾਧੂ ਕੈ ਸੰਗਿ ਅਜਰੁ ਸਹੈ ॥ ... ॥ ੪ ॥**

ਗਉੜੀ (ਸੁਖ.) ਮ: ੫–੭, ਸਫ਼ਾ ੨੭੧

"ਸਾਧੂ ਕੈ ਸੰਗਿ" ਇਹ ਅਵਸਥਾ ਦ੍ਰਿੜ੍ਹ ਹੋ ਜਾਂਦੀ ਹੈ । ਇਸ ਨੂੰ 'ਅਜਰ ਪਦ' ਕਿਹਾ ਹੈ ।

[ਵੇਖੋ, ੨੧੩੬]

**ਅਜਰਾਈਲ,** ਅਜ਼ਰਾਈਲ । ੨੧੨੭

ਇਹ ਸ਼ਬਦ ਦੋ ਲਫ਼ਜ਼ਾਂ ਦਾ ਮੁਰੱਕਬ ਹੈ :—

ਅਜ਼ਰਾ + ਈਲ

ਏਹਨਾਂ ਦੇ ਅਰਥ ਹਨ :—

ਅਜ਼ਰਾ = ਦਾਸ

ਈਲ = ਪਰਮੇਸ਼ਰ

ਇਸਲਾਮੀ ਮੱਤ ਅਨੁਸਾਰ ਅਜ਼ਰਾਈਲ ਦਾ ਮਤਲਬ ਹੈ ਇਕ ਫ਼ਰਿਸ਼ਤਾ ਜੋ ਜੀਵਾਂ ਦੇ ਵਿਚੋਂ ਰੂਹ ਨੂੰ ਕੱਢ ਲੈ ਜਾਂਦਾ ਹੈ ।

ਅਜ਼ਰਾਈਲ ਸ਼ਬਦ ਆਮ ਕੋਸ਼ਾਂ ਅਨੁਸਾਰ ਅਰਬੀ ਦਾ ਹੈ, ਪਰ ਅਰਬੀ ਦੇ ਕੋਸ਼ਾਂ ਵਿਚ ਇਸ ਬਾਰੇ ਕੇਵਲ ਇਹ ਲਿਖਿਆ ਹੈ :—

ਇਜ਼ਰਾਈਲ = ਮਲਕ-ਉੱਲ-ਮੌਤ

ਇਸ ਲਫ਼ਜ਼ ਦਾ ਮੂਲ ਸ੍ਰੋਤ ਇਬਰਾਨੀ ਭਾਸ਼ਾ ਹੈ । ਅਜ਼ਰਾਈਲ ਸ਼ਬਦ ਦੀ ਵਰਤੋਂ ਕੁਰਾਨ ਅਤੇ ਹਦੀਸ ਵਿਚ ਨਹੀਂ ਮਿਲਦੀ । ਕੁਰਾਨ ਵਿਚ ਇਸ ਦੀ ਜਗ੍ਹਾ 'ਮਲਕ-ਉੱਲ-ਮੌਤ' ਹੈ । ਲਿਖਿਆ ਹੈ :—

...... ਮਲਕ-ਉੱਲ-ਮੌਤ ਜੋ ਤੁਹਾਡੇ ਉਪਰ ਮੁਕੱਰਰ ਕੀਤਾ ਗਿਆ ਹੈ, ਤੁਹਾਨੂੰ ਮਾਰੇਗਾ ਫਿਰ ਤੁਸੀਂ ਆਪਣੇ ਰੱਬ ਦੀ ਹਜ਼ੂਰੀ ਵਿਚ ਪੇਸ਼ ਹੋਵੋਗੇ ।

**(ਕੁਰਾਨ ਸ਼ਰੀਫ਼, XXXII-11)**

ਇਸਲਾਮੀ ਅਕੀਦੇ ਅਨੁਸਾਰ ਫ਼ਰਿਸ਼ਤੇ ਅੱਲਾ ਦਾ ਨੂਰ ਹਨ । ਇਨ੍ਹਾਂ ਦੀ ਸ਼ਕਤੀ ਅਸੀਮ ਹੈ, ਇਨ੍ਹਾਂ ਦੀ ਗਿਣਤੀ ਬਾਰੇ ਮਤਭੇਦ ਹੈ । ਮੁੱਖ ਰੂਪ ਵਿਚ ਚਾਰ ਫ਼ਰਿਸ਼ਤੇ ਹਨ । ਯਥਾ :— ਜਿਬਰਾਈਲ, ਮੀਕਾਈਲ, ਇਸਰਾਫ਼ੀਲ ਅਤੇ ਇਜ਼ਰਾਈਲ (ਅਜ਼ਰਾਈਲ) । ਇਨ੍ਹਾਂ ਚਾਰਾਂ ਵਿਚੋਂ ਅਜ਼ਰਾਈਲ ਬਹੁਤ ਬਲਵਾਨ ਹੈ । ਇਸ ਸੰਬੰਧੀ ਅਨੇਕਾਂ ਕਥਾਵਾਂ ਹਨ । *Encyclopaedia of Religion and Ethics* ਵਿਚ ਅਜ਼ਰਾਈਲ ਬਾਰੇ ਜੋ ਵਿਚਾਰ ਪ੍ਰਗਟਾਏ ਗਏ ਹਨ ਉਨ੍ਹਾਂ ਦੇ ਸੰਖੇਪ ਭਾਵ ਇਹ ਹਨ :—

ਬਾਅਦ ਵਿਚ ਅੱਲਾ ਨੇ ਮੌਤ ਦਾ ਫ਼ਰਿਸ਼ਤਾ ਅਜ਼ਰਾਈਲ ਪੈਦਾ ਕੀਤਾ । ਅਜ਼ਰਾਈਲ ਖ਼ੌਫ਼ਨਾਕ ਫ਼ਰਿਸ਼ਤਾ ਹੈ ਜੋ ਹਰ ਵਕਤ ਹਰ ਥਾਂ ਮੌਜੂਦ ਹੈ । ਇਹ ਅੱਲਾ ਦੇ ਹੁਕਮ ਦਾ ਹੱਥ-ਬੱਧਾ ਗ਼ੁਲਾਮ ਹੈ ।

ਮੌਤ ਦਾ ਖ਼ੌਫ਼ਨਾਕ ਫ਼ਰਿਸ਼ਤਾ ਅੱਲਾ ਦੇ ਲਿਖੇ ਲੇਖਾਂ ਅਨੁਸਾਰ ਉਸ ਦੀ ਆਗਿਆ ਨੂੰ ਖ਼ੁਦ ਅਮਲ ਵਿਚ ਲਿਆਉਂਦਾ ਹੈ । ਉਹ ਅੱਲਾ ਪਾਸੋਂ ਮਰਨ ਵਾਲੇ ਵਿਅੱਕਤੀ ਦੀ ਸੂਚਨਾ ਦੇਣ ਵਾਲੇ ਪਤੇ ਪ੍ਰਾਪਤ ਕਰਦਾ ਹੈ ।

ਕਈਆਂ ਦਾ ਵਿਚਾਰ ਹੈ ਕਿ ਪਹਿਲੇ ਫ਼ਰਿਸ਼ਤਾ-ਏ-ਨਿਗਾਹਬਾਨ (guardian angel) ਆਉਂਦਾ ਹੈ ਜੋ ਅਜ਼ਰਾਈਲ ਨੂੰ ਮਰਨ ਵਾਲੇ ਵਿਅੱਕਤੀ ਬਾਰੇ ਦਸ ਜਾਂਦਾ ਹੈ । ਇਸ ਦੇ ਮੁਤਾਬਿਕ ਅਜ਼ਰਾਈਲ ਆਪਣੇ ਵਹੀ ਖਾਤੇ ਵਿਚ ਮਰ ਰਹੇ ਆਸਤਕ ਜੀਵ ਲਈ, ਚਿੱਟਾ ਨਿਸ਼ਾਨ ਅਤੇ ਹੋਰਾਂ ਲਈ ਕਾਲਾ ਨਿਸ਼ਾਨ ਲਗਾ ਲੈਂਦਾ ਹੈ । ਪਰ ਅਜ਼ਰਾਈਲ, ਜਿੰਨਾਂ ਚਿਰ ਮਰਨ ਵਾਲੇ ਵਿਅਕਤੀ ਦੇ ਨਾਮ ਦਾ ਲਿਖਿਆ ਪੱਤਾ ਅਰਸ਼ ਦੇ ਰੁਖ ਨਾਲੋਂ ਨਹੀਂ ਡਿੱਗਦਾ, ਉਨਾਂ ਚਿਰ ਉਡੀਕ ਕਰਦਾ ਹੈ ।

ਇਕ ਹੋਰ ਕਥਨ ਅਨੁਸਾਰ, ਵਿਅਕਤੀ ਦੇ ਮਰਨ ਤੋਂ ਚਾਲ੍ਹੀ ਦਿਨ ਪਹਿਲਾਂ ਹੀ ਇਹ ਪੱਤਾ ਡਿਗ ਪੈਂਦਾ ਹੈ ।

ਇਕ ਇਹ ਵਿਚਾਰ ਵੀ ਹੈ ਕਿ ਅੱਲਾ ਆਪਣੇ ਦੂਤ, ਅਜ਼ਰਾਈਲ ਕੋਲ, ਸਾਲ ਭਰ ਵਿਚ ਮਰਨ ਵਾਲਿਆਂ ਦੀ ਫ਼ਹਿਰਿਸਤ ਦੇ ਕੇ ਭੇਜਦਾ ਹੈ । ਇਹ ਵੀ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਸ ਦੇ ਕਈ ਸਹਾਇਕ ਹਨ ਜਿਹੜੇ ਕਿ ਮਰ ਰਹੇ ਆਦਮੀ ਦੀ ਰੂਹ ਨੂੰ ਸੰਘ ਤਕ ਉਪਰ ਲਿਆਉਂਦੇ ਹਨ, ਅਤੇ ਫੇਰ ਅਜ਼ਰਾਈਲ ਆਉਂਦਾ ਹੈ ਤੇ ਲੈ ਜਾਂਦਾ ਹੈ ।

ਕਈ ਲੇਖਕਾਂ ਅਨੁਸਾਰ ਅਜ਼ਰਾਈਲ ਦੇ ਸੱਤਰ ਹਜ਼ਾਰ ਪੈਰ ਅਤੇ ਚਾਰ ਹਜ਼ਾਰ ਖੰਭ ਹਨ । ਉਹਦੇ ਸਰੀਰ ਤੇ ਅੱਖਾਂ ਤੇ ਜ਼ੀਭਾਂ ਉਤਨੀਆਂ ਹਨ ਜਿਤਨੇ ਸੰਸਾਰ ਵਿਚ ਬੰਦੇ ਵਸਦੇ ਹਨ । ਹਰ ਵਾਰ ਜਦ ਇਕ ਮਨੁੱਖ ਮਰਦਾ ਹੈ, ਇਨ੍ਹਾਂ ਵਿਚੋਂ ਇਕ ਅੱਖ ਬੰਦ ਹੋ ਜਾਂਦੀ ਹੈ ਅਤੇ ਸੰਸਾਰ ਦੇ ਅੰਤਮ ਸਮੇਂ ਤਕ ਕੇਵਲ ਅੱਠ ਅੱਖਾਂ ਹੀ ਖੁਲ੍ਹੀਆਂ ਰਹਿ ਜਾਣਗੀਆਂ । ਉਦੋਂ ਸਿਰਫ਼ ਅੱਠ ਵਿਅਕਤੀ ਹੀ ਜੀਊਂਦੇ ਰਹਿ ਜਾਣਗੇ, ਚਾਰ ਫ਼ਰਿਸ਼ਤੇ ਅਤੇ ਚਾਰ ਅੱਲਾ ਦੇ ਤਖ਼ਤ ਨੂੰ ਉਠਾਉਣ ਵਾਲੇ ।

ਅਜ਼ਰਾਈਲ ਦੇ ਚਾਰ ਚੇਹਰੇ ਹਨ, ਜਿਨ੍ਹਾਂ ਵਿਚੋਂ ਹਰ ਇਕ ਖ਼ਾਸ ਖ਼ਾਸ ਜਾਤੀ ਲਈ ਰਾਖਵਾਂ ਹੈ। ਉਸ ਦੇ ਸਿਰ ਉਪਰਲਾ ਚੇਹਰਾ ਪੈਗ਼ੰਬਰਾਂ ਅਤੇ ਫ਼ਰਿਸ਼ਤਿਆਂ ਲਈ ਹੈ। ਛਾਤੀ ਉਪਰਲਾ ਮੋਮਨਾਂ ਲਈ, ਪਿੱਠ ਉਪਰਲਾ ਕਾਫ਼ਰਾਂ ਲਈ ਅਤੇ ਪੈਰਾਂ ਉਪਰਲਾ ਜਿਨਾਂ ਲਈ।

ਅਜ਼ਰਾਈਲ ਮੋਮਨ ਮਨੁੱਖਾਂ ਦੀਆਂ ਰੂਹਾਂ ਨੂੰ ਰਹਿਮ ਵਾਲੇ ਫ਼ਰਿਸ਼ਤਿਆਂ ਪਾਸ ਅਤੇ ਕਾਫ਼ਰ ਮਨੁੱਖਾਂ ਦੀਆਂ ਰੂਹਾਂ ਨੂੰ ਡੰਡ ਦੇਣ ਵਾਲੇ ਫ਼ਰਿਸ਼ਤਿਆਂ ਪਾਸ ਭੇਜਦਾ ਹੈ।

ਕੋਈ ਵੀ ਵਿਅਕਤੀ ਅਜ਼ਰਾਈਲ ਕੋਲੋਂ ਬਚ ਨਹੀਂ ਸਕਦਾ। ਉਸ ਨੂੰ ਧੋਖਾ ਦੇਣਾ ਅਸੰਭਵ ਹੈ ਭਾਵੇਂ ਕੋਈ ਕਿਤਨੇ ਵੀ ਜਾਦੂ ਟੂਣੇ ਕਰਕੇ ਧਰਤੀ ਦੇ ਕਿਸੇ ਕੋਨੇ ਤੇ ਲੁਕ ਛਿਪ ਜਾਵੇ। ਅਜ਼ਰਾਈਲ ਹਰ ਥਾਂ ਹਾਜ਼ਰ **ਹੈ**।

(E. R. E., IV, 615-617)

ਗੁਰੂ ਗ੍ਰੰਥ ਸਾਹਿਬ ਵਿਚ ਅਜ਼ਰਾਈਲ ਸ਼ਬਦ ਦੀ ਵਰਤੋਂ ਮਿਲਦੀ ਹੈ। ਮੁਖ ਤੌਰ ਤੇ ਦੋ ਹੀ ਉਸ ਦੇ ਕਾਰਜ ਦੱਸੇ ਹਨ, ਇਕ ਤਾਂ ਹੈ ਪਾਪੀਆਂ ਨੂੰ ਡੰਡ ਦੇਣਾ ਦੂਜੇ ਪ੍ਰਭੂ ਦੇ ਸੇਵਕਾਂ ਨੂੰ ਮਿੱਤਰ ਜਾਣ ਕੇ ਆਦਰ ਕਰਨਾ। (**ਵਿਸਥਾਰ ਲਈ ਵੇਖੋ, (੨੧੨੭-ੳ ਤੋਂ ੨੧੩੩** ਤਕ) )।

ਅਜ਼ਰਾਈਲ ਦੇ ਮੁਕਾਬਲੇ ਉਤੇ ਗੁਰੂ ਗ੍ਰੰਥ ਸਾਹਿਬ ਵਿਚ ਹੋਰ ਵਰਤੇ ਗਏ ਕੁਝ ਸ਼ਬਦ ਇਸ ਪ੍ਰਕਾਰ ਹਨ :—

**ਜਮ**

ਮੰਨੈ ਜਮ ਕੈ ਸਾਥਿ ਨ ਜਾਇ ॥ ... ॥ ੧੩ ॥

ਜਪੁਜੀ, ਸਫ਼ਾ ੩

**ਜਮਕਾਲੁ**

**ਸਾਕਤ ਹਰਿ ਰਸ ਸਾਦੁ ਨ ਜਾਣਿਆ**
**ਤਿਨ ਅੰਤਰਿ ਹਉਮੈ ਕੰਡਾ ਹੇ ॥**
**ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ**
**ਜਮਕਾਲੁ ਸਹਹਿ ਸਿਰਿ ਡੰਡਾ ਹੇ ॥ ੨ ॥**

ਗਉੜੀ (ਪੂਰਬੀ) ਮਹਲਾ ੪-੪, ਸਫ਼ਾ ੧੩

**ਜਮਰਾਉ**

**ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾ**
**ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ ॥**
**ਮੋਰ ਮੋਰ ਕਰਿ ਅਧਿਕ ਲਾਡੁ ਧਰਿ**
**ਪੇਖਤ ਹੀ ਜਮਰਾਉ ਹਸੈ ॥ ੧ ॥**

ਸਿਰੀ. ਕਬੀਰ, ਸਫ਼ਾ ੯੧-੯੨

**ਜਮਰਾਜੇ**

**ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ ॥**
**ਜਮਰਾਜੇ ਕੇ ਹੇਰੂ ਆਏ**
**ਮਾਇਆ ਕੈ ਸੰਗਲਿ ਬੰਧਿ ਲਇਆ ॥ ੫ ॥**

ਆਸਾ (ਪਟੀ) ਮਹਲਾ ੧, ਸਫ਼ਾ ੪੩੨

**ਜਮਰਾਜੈ**

**ਪਵੜੀ ॥ ... ਆਪਨੜੇ ਮਨਿ ਚਿਤਿ ਕਹਨਿ ਚੰਗੇਰਿਆ ॥**
**ਜਮਰਾਜੈ ਨਿਤ ਨਿਤ ਮਨਮੁਖ ਹੇਰਿਆ ॥ ... ॥ ੧੧ ॥**

ਮਾਝ (ਵਾਰ) ਮਹਲਾ ੧, ਸਫ਼ਾ ੧੪੩

**ਧਰਮਰਾਓ**

**ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ ਪੇਖੀਅਲੇ ਧਰਮਰਾਓ ॥**
**ਤਹ ਕਰਦਲ ਕਰਨਿ ਮਹਾ ਬਲੀ**
**ਤਿਨ ਆਗਲੜੈ ਮੈ ਰਹਣੁ ਨ ਜਾਇ ॥ ੪ ॥**

ਸਿਰੀ. ਤ੍ਰਿਲੋਚਨ-੨, ਸਫ਼ਾ ੯੨

**ਧਰਮਰਾਇਆ**

**ਰਾਜਸੁ ਸਾਤਕੁ ਤਾਮਸੁ ਡਰਪਹਿ ਕੇਤੇ ਰੂਪ ਉਪਾਇਆ ॥**
**ਛਲ ਬਪੁਰੀ ਇਹ ਕਉਲਾ ਡਰਪੈ**
**ਅਤਿ ਡਰਪੈ ਧਰਮਰਾਇਆ ॥ ੩ ॥**

ਮਾਰੂ ਮਹਲਾ ੪-੧, ਸਫ਼ਾ ੯੯੮-੯੯

**ਧਰਮਰਾਜਾ**

**ਤੂ ਆਪਿ ਕਰਤਾ ਸਭ ਸ੍ਰਿਸਟਿ ਧਰਤਾ**
**ਸਭ ਮਹਿ ਰਹਿਆ ਸਮਾਇ ॥**
**ਧਰਮਰਾਜਾ ਬਿਸਮਾਦੁ ਹੋਆ**
**ਸਭ ਪਈ ਪੈਰੀ ਆਇ ॥ ੨ ॥**

ਆਸਾ ਮਹਲਾ ੫-੧੪੦, ਸਫ਼ਾ ੪੦੬

**ਮਲਕਲ ਮਉਤ**

**ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ ॥**
**ਤਿਨ੍ਹਾ ਪਿਆਰਿਆ ਭਾਈਆਂ**
**ਅਗੈ ਦਿਤਾ ਬੰਨਿ ॥ ... ॥ ੧੦੦ ॥**

ਸਲੋਕ ਫਰੀਦ, ਸਫ਼ਾ ੧੩੮੩

**ਧਰਮਰਾਇ ਲਈ ਵੇਖੋ, ਅਧਿਆਤਮੀ (੨੩੨੬)**।

**ਸਹਾਇਕ ਗ੍ਰੰਥਾਵਲੀ :—**


I *The Encyclopaedia of Islam*, Vol. 11, Leyden, 1927, pp. 570-71.

II *Encyclopaedia of Religion & Ethics*, Vol. IV, Edinburgh, 1911, pp. 615-617, (E. R. E.) .

III *The Jewish Encyclopaedia*, Vol. IV, p. 482,

IV **ਕਸੱਸ-ਉਲੱਅੰਬੀਆ**, (ਉਰਦੂ ਤਰਜਮਾ), ਲਾਹੌਰ, ਸਫ਼ਾ 11—29.


[ਅ. عزرائیل (**ਅਜ਼ਰਾਈਲ**), ਮਲਕ-ਉੱਲ-ਮੌਤ, ਮੌਤ ਦਾ ਫ਼ਰਿਸ਼ਤਾ ।]

**ਅਜਰਾਈਲਿ,** ਅਜਰਾਈਲ । ੨੧੨੮

**ਪਾਪ ਕਰੇਦੜ ਸਰਪਰ ਮੁਠੇ ॥**
**ਅਜਰਾਈਲਿ ਫੜੇ ਫੜਿ ਕੁਠੇ ॥ ... ॥ ੨ ॥**

ਮਾਰੂ (ਅੰਜੁਲੀਆ) ਮਹਲਾ ੫–੨, ਸਫ਼ਾ ੧੦੧੯–੨੦

**ਭਾਵ :** ਜੋ ਪਾਪ ਕਰਦੇ ਹਨ ਉਹ ਜ਼ਰੂਰ ਲੁਟੇ ਜਾਂਦੇ ਹਨ। **ਅਜਰਾਈਲ** ਉਨ੍ਹਾਂ ਨੂੰ ਫੜ ਫੜ ਕੇ ਕੋਂਹਦਾ ਹੈ।

**ਮਤਲਬ :** ਜੋ ਪਾਪ ਕਰਦੇ ਹਨ ਉਹ ਏਸ ਲਾਲਚ ਮਾਰੇ ਕਰਦੇ ਹਨ ਕਿ ਪਦਾਰਥਕ ਲਾਭ ਹੋਵੇਗਾ ਪਰ ਉਹ ਭੁੱਲ ਜਾਂਦੇ ਹਨ ਕਿ ਉਨ੍ਹਾਂ ਦੀ ਇਖ਼ਲਾਕੀ ਖ਼ੂਬੀ ਦਾ ਸਤਿਆਨਾਸ ਹੋ ਰਿਹਾ ਹੈ ਅਤੇ ਉਨ੍ਹਾਂ ਦੇ ਕੀਤੇ ਪੁੰਨ ਕਰਮਾਂ ਦਾ ਖੈ ਹੋ ਰਿਹਾ ਹੈ । ਜੋ ਪਦਾਰਥਕ ਫ਼ਾਇਦਾ ਉਨ੍ਹਾਂ ਨੂੰ ਹੁੰਦਾ ਹੈ ਉਹ ਬਹੁਤ ਥੋੜਾ ਹੈ ਉਸ ਦੇ ਮੁਕਾਬਲੇ ਤੇ ਜੋ ਰੂਹਾਨੀ ਨੁਕਸਾਨ ਉਨ੍ਹਾਂ ਨੂੰ ਉਠਾਉਣਾ ਪੈਂਦਾ ਹੈ। ਨਿਸਚੇ ਹੀ ਉਹ ਘਾਟੇ ਵਿਚ ਰਹਿੰਦੇ ਹਨ, ਅੰਤ ਨੂੰ ਜਮ ਦਾ ਡੰਨ ਸਹਾਰਨਾ ਪੈਂਦਾ ਹੈ।

[ਵੇਖੋ, ੨੧੨੭]

**ਅਜਰਾਈਲੁ,** ਜਮਰਾਜ, ਜਮਦੂਤ, ਅਜਰਾਈਲ । ੨੧੨੯

**ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ ॥**
**ਜਬ ਅਜਰਾਈਲੁ ਬਸਤਨੀ ਤਬ ਚਿਕਾਰੇ ਬਿਦਾਇ ॥ ੩ ॥**

ਤਿਲੰਗ ਮਹਲਾ ੫–੧, ਸਫ਼ਾ ੭੨੩

**ਭਾਵ :** ਪਿਤਾ, ਭਰਾ, ਸਾਥੀ, ਜਾਇਦਾਦਾਂ ਅਤੇ ਇਸਤ੍ਰੀ, ਤੂੰ ਆਪ ਜਾਣ ਲੈ, ਤਦ ਤੇਰੇ ਕਿਸ ਕੰਮ ਆਉਣਗੇ, ਜਦ **ਅਜਰਾਈਲ** ਤੈਨੂੰ ਬੰਨ੍ਹ ਲਵੇਗਾ ?

**ਵਲੀ ਨਿਆਮਤਿ,** ਨਿਆਮਤਾਂ ਦੇਣ ਵਾਲਾ, ਪਿਤਾ ।
**ਬਿਰਾਦਰਾ,** ਭਾਈ ।
**ਦਰਬਾਰ,** ਸਭਾ, ਸਭਾ ਵਿਚ ਬੈਠਣ ਵਾਲੇ ਸੰਗੀ ਸਾਥੀ ।
**ਮਿਲਕ,** ਜਾਇਦਾਦਾਂ, ਜ਼ਮੀਨਾਂ ।
**ਖਾਨਾਇ,** ਘਰ ਵਾਲੀ, ਇਸਤ੍ਰੀ ।
**ਬਿਦਾਇ,** ਤੂੰ ਜਾਣ ਲੈ ।
[ਵੇਖੋ, ੨੧੨੭]

**ਅਜਰਾਈਲੁ,** ਅਜਰਾਈਲ । ੨੧੩੦

**ਅਜਰਾਈਲੁ ਯਾਰੁ ਬੰਦੇ ਜਿਸੁ ਤੇਰਾ ਆਧਾਰੁ ॥**
**ਗੁਨਹ ਉਸ ਕੇ ਸਗਲ ਆਫੂ**
**ਤੇਰੇ ਜਨ ਦੇਖਹਿ ਦੀਦਾਰੁ ॥ ੩ ॥**

ਤਿਲੰਗ ਮਹਲਾ ੫–੪, ਸਫ਼ਾ ੭੨੪

**ਭਾਵ :** ਜਿਸ ਨੂੰ ਤੇਰੀ ਓਟ ਹੈ ਉਸ ਦੇ ਸਭ ਗੁਨਾਹ ਮਾਫ਼ ਹੋ ਜਾਂਦੇ ਹਨ। **ਅਜਰਾਈਲ** ਉਸ ਬੰਦੇ ਦਾ ਮਿੱਤਰ ਬਣ ਜਾਂਦਾ ਹੈ। ਤੇਰੇ ਸੰਤ ਤੇਰਾ ਦੀਦਾਰ ਦੇਖਦੇ ਹਨ।

**ਮਤਲਬ :** ਤੇਰੇ ਸੰਤਾਂ ਨੂੰ ਮੌਤ ਦਾ ਡਰ ਨਹੀਂ ਰਹਿੰਦਾ। ਅਜਰਾਈਲ ਉਨ੍ਹਾਂ ਨੂੰ ਭੈ ਨਹੀਂ ਦੇ ਸਕਦਾ । ਮਰਨ ਵੇਲੇ ਵੀ ਸੰਤਾਂ ਨੂੰ ਇਹ ਚਾਉ ਰਹਿੰਦਾ ਹੈ ਕਿ ਤੇਰੇ ਦਰਸ਼ਨ ਹੋਣਗੇ।

**ਆਫੂ,** ਮਾਫ਼ ।
[ਵੇਖੋ, ੨੧੨੭]

**ਅਜਰਾਈਲੁ,** ਅਜਰਾਈਲ । ੨੧੩੧

**ਮ: ੧ ॥ ...**
**ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ ॥**
**ਅਜਰਾਈਲੁ ਫਰੇਸਤਾ ਹੋਸੀ ਆਇ ਤਈ ॥ ... ॥ ੨ ॥**

ਰਾਮ. (ਵਾਰ) ਮਹਲਾ ੩–੧੩, ਸਫ਼ਾ ੯੫੩

**ਭਾਵ :** (ਦਰਗਾਹ ਵਿਚ) ਆਕੀਆਂ ਨੂੰ ਸੱਦੇ ਪੈਣਗੇ ਅਤੇ **ਅਜਰਾਈਲ** ਫ਼ਰਿਸ਼ਤਾ ਉਨ੍ਹਾਂ ਦੇ ਦੁਆਲੇ ਹੋਵੇਗਾ (ਉਨ੍ਹਾਂ ਦੇ ਪਾਪਾਂ ਦੀ) ਬਾਕੀ ਅਨੁਸਾਰ (ਸਜ਼ਾ ਦੇਣ) ਲਈ ।
[ਵੇਖੋ, ੨੧੨੭]

**ਅਜਰਾਈਲੁ** ਅਜਰਾਈਲ, ਧਰਮਰਾਜ । ੨੧੩੨

**ਪਉੜੀ ੫ ॥ ...**
**ਕਰਮੀ ਆਪੋ ਆਪਣੀ ਆਪੇ ਪਛੁਤਾਣੀ ॥**
**ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ ॥ ੨੭ ॥**

ਗਉੜੀ (ਵਾਰ) ਮਹਲਾ ੪, ਸਫ਼ਾ ੩੧੫

**ਭਾਵ :** ਆਪੋ ਆਪਣੀ ਕਰਨੀ ਅਨੁਸਾਰ (ਫਲ ਭੋਗਦੇ ਏਹ ਲੋਕ ਅੰਤ ਨੂੰ) ਆਪੇ ਪਛੁਤਾਉਂਦੇ ਹਨ। (ਜਦੋਂ ਕਿ) **ਅਜਰਾਈਲ** ਫਰਿਸ਼ਤਾ (ਐਸਿਆਂ ਨੂੰ ਐਉਂ ਨਪੀੜਦਾ ਹੈ ਜਿਵੇਂ) ਤਿਲਾਂ ਦੀ ਘਾਣੀ (ਕੋਹਲੂ) ਵਿਚ ਨਪੀੜੀ ਜਾਂਦੀ ਹੈ।

(ਸੰਥਜਾ, ਸਫ਼ਾ ੧੮੬੩)

[ਵੇਖੋ, ੨੧੨੭]

**ਅਜਰਾਈਲੁ,** ਅਜਰਾਈਲ । ੨੧੩੩

**ਫਰੀਦਾ ਭੰਨੀ ਘੜੀ ਸਵੰਨਵੀ ਟੁਟੀ ਨਾਗਰ ਲਜੁ ॥**
**ਅਜਰਾਈਲੁ ਫਰੇਸਤਾ ਕੈਂ ਘਰਿ ਨਾਠੀ ਅਜੁ ॥ ੬੮ ॥**

ਸਲੋਕ ਫਰੀਦ, ਸਫ਼ਾ ੧੩੮੧

**ਭਾਵ :** ਭੱਜ ਗਈ ਸੁੰਦਰ ਘੜੀ ਤੇ ਟੁੱਟ ਗਈ ਸੋਹਣੀ ਲੱਜ, ਅੱਜ **ਅਜਰਾਈਲ** ਫ਼ਰਿਸ਼ਤਾ ਕਿਸ ਦੇ ਘਰ ਪਰਾਹੁਣਾ ਹੈ ?

**ਮਤਲਬ :** ਕਿਸੇ ਨੂੰ ਮੋਇਆਂ ਦੇਖ ਕੇ ਫਰੀਦ ਜੀ ਕਹਿੰਦੇ ਹਨ, ਕਿ ਸੁੰਦਰ ਦੇਹ ਮਰ ਗਈ, ਤੇ ਸੋਹਣੇ ਪ੍ਰਾਣ ਮੁੱਕ ਗਏ, ਮੌਤ ਦਾ ਦੂਤ ਅੱਜ ਪਰਾਹੁਣਾ ਬਣ ਕੇ ਆ ਗਿਆ । ਜਿਨ੍ਹਾਂ ਦੇ ਘਰ ਬਾਂਕੇ ਪਰਾਹੁਣੇ ਆਉਂਦੇ ਸਨ ਤੇ ਸੰਸਾਰ ਰੂਪੀ ਖੂਹ ਵਿਚੋਂ ਪ੍ਰਾਣਾਂ ਦੇ ਤੁਫੈਲ ਖ਼ੁਸ਼ੀਆਂ ਦਾ ਜਲ ਦੇਹ ਰੂਪੀ ਘੜੀ ਨਾਲ ਭਰ ਭਰ ਪੀਂਦੇ ਸਨ, ਅੱਜ ਉਨ੍ਹਾਂ ਦੇ ਘਰ ਮੌਤ ਪਰਾਹੁਣੀ ਆ ਪਈ ਹੈ, ਜਿਸ ਨੇ ਲੱਜ ਤੋੜ ਦਿਤੀ ਹੈ, ਤੇ ਘੜੀ ਭੰਨ ਸਿਟੀ ਹੈ ।

(ਟ੍ਰੈਕਟ ਨੰਬਰ ੧੨੫, ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ) ।

[ਵੇਖੋ, ੨੧੨੭]

**ਅਜਰਾਵਰੁ,** ਸਭ ਦੇਵਤਿਆਂ ਵਿਚੋਂ ਸ੍ਰੇਸ਼ਟ, ਹਰੀ । ੨੧੩੪

**ਤੂ ਅਜਰਾਵਰੁ ਅਮਰੁ ਤੂ ਸਭ ਚਾਲਣਹਾਰੀ ॥**
**ਨਾਮੁ ਰਸਾਇਣੁ ਭਾਇ ਲੈ**
**ਪਰਹਰਿ ਦੁਖੁ ਭਾਰੀ ॥ ੧ ॥ ਰਹਾਉ ॥**

ਮਾਰੂ (ਅਸਟ.) ਮਹਲਾ ੧–੧, ਸਫ਼ਾ ੧੦੦੯

**ਭਾਵ : ਤੂੰ ਸਭ ਦੇਵਤਿਆਂ ਵਿਚੋਂ ਸ੍ਰੇਸ਼ਟ** ਅਤੇ ਅਮਰ ਹੈਂ । ਹੋਰ ਸਾਰੀ (ਸ੍ਰਿਸ਼ਟੀ) ਚਲੀ ਜਾਣ ਵਾਲੀ ਹੈ (ਪਰ) ਜਿਸ ਨੇ ਪ੍ਰੇਮ ਨਾਲ ਨਾਮ ਰਸਾਇਣ ਦਾ ਸੇਵਨ ਕੀਤਾ ਹੈ, ਉਸ ਨੇ ਭਾਰਾ ਦੁੱਖ ਦੂਰ ਕਰ ਲੀਤਾ ਹੈ ।

**ਰਸਾਇਣੁ,** ਉਹ ਔਸ਼ਧੀ, ਜੋ ਬੁਢੇਪੇ ਅਤੇ ਉਸ ਦੇ ਦੁੱਖਾਂ ਨੂੰ ਦੂਰ ਕਰੇ ।

**ਨਾਮੁ ਰਸਾਇਣੁ,** ਨਾਮ ਰੂਪੀ ਰਸਾਇਣ ।

[**ਸੰਸ.** अजरः (**ਅਜਰ:**), ਦੇਵਤਾ ; वर (**ਵਰ**), ਸ੍ਰੇਸ਼ਟ ।]

**ਅਜਰਾਵਰੁ,** ਸ੍ਰੇਸ਼ਟ ਪਰਮਾਤਮਾ, ਜਿਸ ਨੂੰ ਬੁਢੇਪਾ ਨਹੀਂ । ੨੧੩੫

**ਨਾ ਤਿਸੁ ਓਪਤਿ ਖਪਤਿ ਕੁਲ ਜਾਤੀ**
**ਓਹੁ ਅਜਰਾਵਰੁ ਮਨਿ ਭਾਇਆ ॥ ੨ ॥**

ਮਾਰੂ (ਸੋਲਹੇ) ਮਹਲਾ ੧–੧੮, ਸਫ਼ਾ ੧੦੩੮

**ਵੇਖੋ, ਓਪਤਿ ( ੯੦੬ (ੳ) )**

[**ਸੰਸ.** अजरम् (**ਅਜਰਮ੍**), ਪਾਰਬ੍ਰਹਮ ; वर (**ਵਰ**), ਸ੍ਰੇਸ਼ਟ ।]

**ਅਜਰੁ,** ਅਜਰ, ਜੋ ਪਚ ਨਾ ਸਕੇ, ਜਿਸ ਦਾ ਜਰਨਾ (ਸਹਾਰਨਾ, ਬਰਦਾਸ਼ਤ ਕਰਨਾ) ਅਸੰਭਵ ਹੋਵੇ, ਆਤਮ ਵਸਤੂ । ੨੧੩੬

**ਸਾਧ ਸੰਗਿ ਬਸਤੁ ਅਗੋਚਰ ਲਹੈ ॥**
**ਸਾਧੂ ਕੈ ਸੰਗਿ ਅਜਰੁ ਸਹੈ ॥ ... ॥ ੪ ॥**

ਗਉੜੀ (ਸੁਖ.) ਮ: ੫–੭, ਸਫ਼ਾ ੨੭੧

**ਭਾਵ :** ਸਾਧੂ ਦੇ ਸੰਗ ਵਿਚ ਅਗੋਚਰ ਵਸਤੂ ਪਾ ਲੈਂਦਾ ਹੈ । ਸਾਧੂ ਦੇ ਸੰਗ ਵਿਚ **ਅਜਰ** (ਵਸਤੂ) ਨੂੰ ਸਹਾਰ ਲੈਂਦਾ ਹੈ ।

**ਮਤਲਬ :** ਸਾਧੂ ਦੇ ਸੰਗ ਵਿਚ ਨਾ ਸਹਾਰੇ ਜਾਣ ਵਾਲੇ ਅਜਰ ਪਦ ਨੂੰ ਸਹਾਰ ਲੈਂਦਾ ਹੈ । ਇਹ ਤੁਕਾਂ ਮਾਨੋਂ ਉਸ ਪ੍ਰਸ਼ਨ ਦਾ ਉਤਰ ਹਨ । ਜੋ ਪਰਚੀ ਨੰਬਰ (**੨੧੨੬**) ਵਿਚ ਆਇਆ ਹੈ ਕਿ **'ਅਜਰ ਪਦੁ ਕੈਸੇ ਜਰਉ'** । **"ਅਜਰ ਪਦੁ" ਦੀ ਵਿਆਖਿਆ ਲਈ ਵੇਖੋ** (**੨੧੨੬**) ।

**ਬਸਤੁ ਅਗੋਚਰ,** ਇੰਦ੍ਰੇ ਗਿਆਨ ਤੋਂ ਪਰੇ ਦੀ ਵਸਤੂ, ਆਤਮ ਵਸਤੂ ।

[**ਸੰਸ.** √ जॄ, To be digested (M. Monier Williams), ਹਜ਼ਮ ਕਰਨਾ, ਇਸ ਤੋਂ 'ਸਹਾਰਨਾ' ਦੇ ਭਾਵਅਰਥ ਬਣਦੇ ਹਨ ।]

**ਅਜਰੁ,** ਅਜਰ, ਅਜਰ ਪਦ । ੨੧੩੭

**ਮ: ੧ ॥ ਅਜਰੁ ਜਰੈ ਤ ਨਉ ਕੁਲ ਬੰਧੁ ॥**
**ਪੂਜੈ ਪ੍ਰਾਣ ਹੋਵੈ ਥਿਰੁ ਕੰਧੁ ॥ ... ॥ ੨ ॥**

ਮਲਾਰ (ਵਾਰ) ਮਹਲਾ ੧–੨੪, ਸਫ਼ਾ ੧੨੮੯

**ਭਾਵ :** ਜੋ **ਅਜਰ ਪਦ** ਨੂੰ ਜਰ ਲਵੇ ਉਸ ਦੇ ਨੌਂ ਘਰ ਸੁਤੇ ਸਿਧ ਬੰਦ ਹੋ ਜਾਂਦੇ ਹਨ । ਜੇ ਪ੍ਰਾਣਾਂ ਨੂੰ (ਨਾਮ ਨਾਲ) ਭਰ ਲਵੇ ਤਾਂ ਉਸ ਦਾ ਸਰੀਰ ਸਥਿਰ ਹੋ ਜਾਂਦਾ ਹੈ ।

**ਮਤਲਬ :** ਹਠਯੋਗ ਅਨੁਸਾਰ ਇਹ ਜ਼ਰੂਰੀ ਹੈ ਕਿ ਯੋਗੀ ਨੌਂ ਘਰ ਰੋਕੇ । ਇਸ ਵਾਸਤੇ ਪ੍ਰਾਣਾਯਾਮ, ਬੰਧ, ਮੁਦ੍ਰਾ ਆਦਿਕ ਵਸੀਲੇ ਵਰਤੇ ਜਾਂਦੇ ਹਨ । ਤਾਤਪਰਜ ਇਹ ਹੁੰਦਾ ਹੈ ਕਿ ਹਠਯੋਗੀ ਦਸਮ ਦੁਆਰ ਤੋਂ ਜੋ ਅੰਮ੍ਰਿਤ ਝਰਦਾ ਹੈ, ਉਸ ਨੂੰ ਥੰਮ ਸਕੇ ਅਤੇ ਉਲਟਾਈ ਹੋਈ ਜੀਭ ਨਾਲ ਚਖ ਸਕੇ, ਨਹੀਂ ਤਾਂ ਇਹ ਅੰਮ੍ਰਿਤ ਹੇਠ ਜਾ ਕੇ ਪੇਟ ਦੀ ਅਗਨੀ ਵਿਚ ਸੜ ਜਾਂਦਾ ਹੈ । ਹਠਯੋਗ ਦੀ ਇਕ ਹੋਰ ਕ੍ਰਿਆ ਹੈ, ਜਿਸ ਨੂੰ ਕਾਲਬੰਚਨ ਕ੍ਰਿਆ ਕਹਿੰਦੇ ਹਨ । ਇਸ ਲਈ ਤਰੀਕਾ ਸੁਆਸਾਂ ਨੂੰ ਸੁਖਮਨਾ ਨਾੜੀ ਵਿਚ ਰੋਕਣ ਦਾ ਹੈ ।

ਗੁਰੂ ਜੀ ਆਪਣੀ ਤੁਕ ਵਿਚ ਇਸ ਸੰਬੰਧ ਵਿਚ ਇਹ ਦਸ ਰਹੇ ਹਨ ਕਿ ਜਿਨ੍ਹਾਂ ਦੇ ਅੰਦਰ ਨਾਮ ਅਭਿਆਸ ਤੋਂ ਆਤਮ ਰਸ ਪੈਦਾ ਹੋ ਜਾਂਦਾ ਹੈ, ਉਸ ਰਸ ਨੂੰ, ਉਹ, ਜੋ ਜਰ ਲਵੇ,

ਨਿਰੰਤਰ ਕਰ ਲਵੇ, ਤਾਂ ਉਸ ਨੂੰ ਨੌਂ ਘਰ ਬੰਦ ਕਰਨ ਦੀ ਲੋੜ ਨਹੀਂ ਪੈਂਦੀ, ਉਹ ਸੁਤੇ ਸਿਧ ਬੰਧ ਹੋ ਜਾਂਦੇ ਹਨ । ਏਸੇ ਤਰ੍ਹਾਂ ਜੇ ਪ੍ਰਾਣਾਂ ਨੂੰ ਦਮ ਦਮ ਦੀ ਸੰਭਾਲ ਦੁਆਰਾ ਨਾਮ ਨਾਲ ਭਰ ਲਵੇ ਤਾਂ ਉਸ ਦਾ ਸਰੀਰ ਥਿਰ ਹੋ ਜਾਏਗਾ । ਗੁਰੂ ਜੀ ਨੇ ਇਸ ਦੀ ਪੁਸ਼ਟੀ ਏਸ ਤਰ੍ਹਾਂ ਕੀਤੀ ਹੈ :—

**... ਬਜਰ ਕਪਾਟ ਜੜੇ ਜੜਿ ਜਾਣੈ**
**ਗੁਰਸਬਦੀ ਖੋਲਾਇਦਾ ॥ ੨ ॥**
**ਭੀਤਰਿ ਕੋਟ ਗੁਫਾ ਘਰ ਜਾਈ ॥**
**ਨਉ ਘਰ ਥਾਪੇ ਹੁਕਮਿ ਰਜਾਈ ॥**
**ਦਸਵੈ ਪੁਰਖੁ ਅਲੇਖੁ ਅਪਾਰੀ**
**ਆਪੇ ਅਲਖੁ ਲਖਾਇਦਾ ॥ ੩ ॥**

ਮਾਰੂ (ਸੋਲਹੇ) ਮਹਲਾ ੧–੧੩, ਸਫ਼ਾ ੧੦੩੩

**ਪੂਜੈ ਪ੍ਰਾਣ ਹੋਵੈ ਥਿਰੁ ਕੰਧੁ,** ਸੁਆਸਾਂ ਨੂੰ ਨਾਮ ਨਾਲ ਭਰਦਾ ਰਹੇ ਉਸ ਦਾ ਸਰੀਰ ਥਿਰ ਹੋ ਜਾਏਗਾ, ਜੀਵਨ ਪਦਵੀ ਪਾ ਲਏਗਾ ।

ਪ੍ਰਮਾਣ :—

**ਮ: ੩ ॥ ...**
**ਦਮਿ ਦਮਿ ਸਦਾ ਸਮ੍ਹਾਲਦਾ ਦੰਮੁ ਨ ਬਿਰਥਾ ਜਾਇ ॥**
**ਜਨਮ ਮਰਨ ਕਾ ਭਉ ਗਇਆ**
**ਜੀਵਨ ਪਦਵੀ ਪਾਇ ॥ ... ॥ ੨ ॥**

ਬਿਹਾਗ. (ਵਾਰ) ਮਹਲਾ ੪–੧੯, ਸਫ਼ਾ ੫੫੬

**ਇਸ ਸੰਬੰਧੀ ਹੋਰ ਵੇਖੋ, ਓੜ (੯੩੯)**

**ਨੋਟ :— (੧) ਅਜਰ ਪਦ ਦੀ ਵਿਆਖਿਆ ਲਈ ਵੇਖੋ (੨੧੨੬)।** (੨) ਨੌਂ ਘਰ ਤੋਂ ਮੁਰਾਦ ਨੌਂ ਗੋਲਕਾਂ ਹਨ । ਅੱਖਾਂ, ਕੰਨ, ਨੱਕ ਆਦਿਕ ।

**ਕੁਲ,** ਕੁਲਾਂ = ਘਰ । **ਪੂਜੈ,** ਭਰੇ ।

[ਵੇਖੋ, ੨੧੩੬]

**ਅਜਰੁ,** ਅਜਰ (ਅਵਸਥਾ) । ੨੧੩੮

**ਅਸੁਰ ਨਦੀ ਕਾ ਬੰਧੈ ਮੂਲੁ ॥**
**ਪਛਿਮ ਫੇਰਿ ਚੜਾਵੈ ਸੂਰੁ ॥**
**ਅਜਰੁ ਜਰੈ ਸੁ ਨਿਝਰੁ ਝਰੈ ॥**
**ਜਗੰਨਾਥ ਸਿਉ ਗੋਸਟਿ ਕਰੈ ॥ ੭ ॥**

ਰਾਮ. ਬੇਣੀ–੧, ਸਫ਼ਾ ੯੭੪

**ਭਾਵ : ਅਸੁਰ ਨਦੀ** = ਅਸੂਰਜ ਨਦੀ = ਚੰਦ੍ਰ ਨਾੜੀ = ਅਪਾਨ ਵਾਯੂ । **ਅਸੁਰ ਨਦੀ ਕਾ ਮੂਲੁ** = ਅਪਾਨ ਵਾਯੂ ਦਾ ਮੂਲ ਅਸਥਾਨ = ਮੂਲਾਧਾਰ ਚੱਕਰ ।

**ਅਸੁਰ ਨਦੀ ਕਾ ਬੰਧੈ ਮੂਲੁ** = ਮੂਲਾਧਾਰ ਚੱਕਰ ਨੂੰ ਬੰਧ ਲਗਾਵੇ ।

**ਪਛਿਮ ਫੇਰਿ** = ਪਿਛੇ ਵਲ ਫੇਰ ਕੇ, ਅਪਾਨ ਵਾਯੂ ਨੂੰ ਪਿਛੇ ਵਲ ਘੁਮਾ ਕੇ ।

**ਪਛਿਮ ਫੇਰਿ ਚੜਾਵੈ** = ਅਪਾਨ ਵਾਯੂ ਨੂੰ ਪਿਛੇ ਵਲ ਘੁਮਾ ਕੇ ਉਪਰ ਵਲ ਚੜ੍ਹਾਵੇ ।

**ਸੂਰੁ** = ਸੂਰਜ, ਸੂਰਜ ਨਾੜੀ, ਪ੍ਰਾਣ ਵਾਯੂ ।

**ਪਛਿਮ ਫੇਰਿ ਚੜਾਵੈ ਸੂਰੁ** = ਅਪਾਨ ਵਾਯੂ ਨੂੰ ਪ੍ਰਾਣ ਵਾਯੂ ਨਾਲ ਮਿਲਾ ਕੇ ਉਪਰ ਵਲ, ਦਸਮ ਦੁਆਰ ਵਲ ਚੜ੍ਹਾਵੇ ।

**ਅਜਰੁ ਜਰੈ** = ਜੋ ਇਸ **ਅਜਰ ਅਵਸਥਾ** ਨੂੰ ਜਰੇਗਾ ।

**ਸੁ ਨਿਝਰੁ ਝਰੈ** = ਉਸ ਲਈ (ਅੰਮ੍ਰਿਤ ਦੀ ਧਾਰਾ) ਇਕ ਰਸ ਝਰੇਗੀ ।

**ਜਗੰਨਾਥ ਸਿਉ** = (ਐਸਾ ਸਾਧਕ) ਜਗਤ ਦੇ ਮਾਲਕ (ਪਰਮਾਤਮਾ) ਨਾਲ ।

**ਗੋਸਟਿ ਕਰੈ** = ਵਾਰਤਾਲਾਪ ਕਰੇਗਾ (ਮੇਲ ਮਿਲਾਪ ਕਰੇਗਾ)।

**ਹੋਰ ਵੇਖੋ, ਓੜ (੯੩੯)**

**ਮਤਲਬ :** ਇਹ ਬੇਣੀ ਭਗਤ ਦੀਆਂ ਤੁਕਾਂ ਹਨ । ਇਸ ਸ਼ਬਦ ਵਿਚ ਪਦ ਪਦਾਰਥ ਹਠਯੋਗ ਦੇ ਵਰਤੇ ਹਨ । ਮਲੂਮ ਹੁੰਦਾ ਹੈ ਕਿ ਬੇਣੀ ਜੀ ਪਹਿਲੇ ਯੋਗ ਸਾਧਨਾ ਪੂਰੀ ਤਰ੍ਹਾਂ ਕਰਦੇ ਰਹੇ ਹਨ ਮਗਰੋਂ ਭਗਤੀ ਮਾਰਗ ਵਲ ਆਏ ਹਨ । ਉਨ੍ਹਾਂ ਨੂੰ ਅੰਤਮ ਸਿਧੀ ਪ੍ਰੇਮਾ ਭਗਤੀ ਤੋਂ ਪ੍ਰਾਪਤ ਹੁੰਦੀ ਹੈ, ਉਨ੍ਹਾਂ ਦੀ ਯੋਗ ਆਰੂੜ ਅਵਸਥਾ ਵਿਚ ਵੀ ਆਧਾਰ ਨਾਮ ਦਾ ਹੈ । ਉਨ੍ਹਾਂ ਦੀ ਰਚਨਾ ਵਿਚ ਇਨ੍ਹਾਂ ਗੱਲਾਂ ਦਾ ਪੂਰਾ ਸੰਕੇਤ ਹੈ । ਯਥਾ :—

(੧) **ਚੇਤਿ ਰਾਮੁ ਨਾਹੀ ਜਮਪੁਰਿ ਜਾਹਿਗਾ**
**ਜਨੁ ਬਿਚਰੈ ਅਨਰਾਧਾ ॥ ੧ ॥ ਰਹਾਉ ॥**

ਸ੍ਰੀਰਾਗ ਬੇਣੀ, ਸਫ਼ਾ ੯੩

(੨) **ਜਪੁ ਤਪੁ ਸੰਜਮੁ ਛੋਡਿ ਸੁਕ੍ਰਿਤ ਮਤਿ**
**ਰਾਮਨਾਮੁ ਨ ਅਰਾਧਿਆ ॥ .. ॥ ੨ ॥**

ਸ੍ਰੀਰਾਗ ਬੇਣੀ, ਸਫ਼ਾ ੯੩

(੩) **ਬੇਣੀ ਜਾਚੈ ਤੇਰਾ ਨਾਮੁ ॥ ੯ ॥**

ਰਾਮ. ਬੇਣੀ–੧, ਸਫ਼ਾ ੯੭੪

(੪) **ਮਨੁ ਤਨੁ ਅਰਪੈ ਕ੍ਰਿਸਨ ਪਰੀਤਿ ॥ ੬ ॥**

ਰਾਮ. ਬੇਣੀ–੧, ਸਫ਼ਾ ੯੭੪

(੫) **ਕਹੁ ਬੇਣੀ ਗੁਰਮੁਖਿ ਧਿਆਵੈ ॥ ... ॥ ੫ ॥**

ਪ੍ਰਭਾਤੀ ਬੇਣੀ–੧, ਸਫ਼ਾ ੧੩੫੧

[ਵੇਖੋ, ੨੧੩੯]

**ਅਜਰੁ,** ਨਾ ਸਹਾਰੇ ਜਾਣ ਵਾਲੀ
ਆਤਮਿਕ ਅਵਸਥਾ । ੨੧੩੯

**ਅਜਰੁ ਜਰੈ ਨੀਝਰੁ ਝਰੈ ਅਮਰ ਅਨੰਦ ਸਰੂਪ ॥**
**ਨਾਨਕੁ ਜਲ ਕੌ ਮੀਨੁ ਸੈ ਥੇ ਭਾਵੈ ਰਾਖਹੁ ਪ੍ਰੀਤਿ ॥ ੫ ॥**

ਪ੍ਰਭਾਤੀ ਮਹਲਾ ੧-੧੩, ਸਫ਼ਾ ੧੩੩੧

**ਭਾਵ :** ਜੋ ਨਾ **ਸਹਾਰੇ ਜਾਣ ਵਾਲੀ ਆਤਮਿਕ ਅਵਸਥਾ** ਨੂੰ ਜਰ ਲਵੇ ਤਾਂ ਉਸ ਨੂੰ ਅਨੰਦ ਸਰੂਪ ਅਮਰ ਪਰਮਾਤਮਾ ਦੇ ਮਿਲਾਪ ਦਾ ਇਕ ਰਸ ਸੁਆਦ ਬਣਿਆ ਰਹਿੰਦਾ ਹੈ । ਜਿਸ ਤਰ੍ਹਾਂ ਜਲ ਨੂੰ ਮੱਛੀ ਚਾਹੁੰਦੀ ਹੈ, ਤਿਵੇਂ ਮੈਂ ਤੁਹਾਨੂੰ (ਚਾਹੁੰਦਾ ਰਹਾਂ), ਤੁਸੀ ਮੇਰੀ ਪ੍ਰੀਤ ਰਖੋ (ਸਵੀਕਾਰ ਕਰੋ) ।

[ਵੇਖੋ, ੨੧੩੬]

**ਅਜਰੁ,** ਅਜਰ । ੨੧੪੦

**ਹਰਿ ਹਰਿ ਨਾਮੁ ਜਪੇ ਜਪਿ ਤਰਿਆ ਜੀਉ ॥**
**ਇਹੁ ਅਜਰੁ ਨਾਨਕ ਸੁਖ ਸਹੀਐ ਜੀਉ ॥ ੪ ॥**

ਗਉੜੀ ਮਹਲਾ ੫-੧੬੭, ਸਫ਼ਾ ੨੧੭

**ਭਾਵ :** ਹਰਿ ਹਰਿ ਨਾਮ ਨੂੰ ਜਪ ਜਪ ਕੇ ਤਰ ਗਿਆ ਹਾਂ ਜੀ । (ਹੁਣ ਇਹ ਦਾਨ ਇਕ ਹੋਰ ਕਰੋ ਕਿ ਇਹ ਜੋ ਸੁਖ ਆਪ ਨੇ ਦਿੱਤਾ ਹੈ, ਅਜਰ ਹੈ, ਜਰਿਆ ਨਹੀਂ ਜਾਣ ਵਾਲਾ) ਇਸ **ਅਜਰ** ਸੁਖ ਨੂੰ (ਅਸੀਂ ਕਿਵੇਂ) ਜਰ ਸਕੀਏ ਜੀ ।

(**ਸੰਥਜਾ**, ਸਫ਼ਾ ੧੩੫੧)

[ਵੇਖੋ, ੨੧੩੯]

**ਅਜਾ,** ਬੱਕਰੀ । ੨੧੪੧

**ਅਜਾ ਭੋਗੰਤ ਕੰਦ ਮੂਲੰ ਬਸੰਤੇ ਸਮੀਪਿ ਕੇਹਰਹ ॥**
**ਤਤ੍ਰ ਗਤੇ ਸੰਸਾਰਹ ਨਾਨਕ ਸੋਗ ਹਰਖੰ ਬਿਆਪਤੇ ॥ ੪੧ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੭

**ਭਾਵ : ਬੱਕਰੀ** (ਜੋ) ਖਾਂਦੀ (ਤਾਂ ਹੋਵੇ) ਕੰਦ ਮੂਲ, (ਪਰ) ਵਸਦੀ ਹੋਵੇ ਸ਼ੇਰ ਦੇ ਪਾਸ, ਉਹੋ ਜਿਹੀ ਹੈ ਗਤੀ ਸੰਸਾਰ ਦੀ (ਕਹਿੰਦੇ ਹਨ ਗੁਰੂ) ਨਾਨਕ, ਹਰਖ ਤੇ ਸੋਗ ਵਿਆਪਦਾ ਰਹਿੰਦਾ ਹੈ ।

**ਮਤਲਬ :** ਬੱਕਰੀ ਜੋ ਫਲ ਫੁਲ ਖਾਂਦੀ ਹੈ ਅਰ ਸੁਤੰਤਰ ਵਸਦੀ ਹੈ ਉਹ ਆਪਣੇ ਅਨੰਦ ਵਿਚ ਚੰਗੀ ਪਲਦੀ ਰਹਿੰਦੀ ਹੈ, ਪਰ ਜਿਸ ਨੂੰ ਨਿੱਤ ਸ਼ੇਰ ਦਾ ਦਰਸ਼ਨ ਹੋ ਜਾਂਦਾ ਹੋਵੇ ਉਹ ਨਹੀਂ ਵਧਦੀ । ਕੰਧ ਮੂਲ ਖਾਣ ਨਾਲ ਪੁਸ਼ਟੀ ਸਰੀਰ ਨੂੰ ਹੁੰਦੀ ਹੈ, ਪਰ ਸ਼ੇਰ ਨੂੰ ਦੇਖਣ ਨਾਲ ਦਿਲ ਵਿਚ ਸਹਿਮ ਬੈਠ ਜਾਂਦਾ ਹੈ । ਉਸ ਕਾਰਣ ਸਰੀਰ ਖੀਣ ਹੋ ਜਾਂਦਾ ਹੈ । ਐਸਾ ਹੀ ਸੰਸਾਰ ਦਾ ਹਾਲ ਹੈ । ਅਨੇਕ ਜਤਨਾ ਕਰਕੇ ਜੀਵ ਨੂੰ ਜੋ ਖ਼ੁਸ਼ੀ ਹੁੰਦੀ ਹੈ ਉਹ ਕਾਇਮ ਨਹੀਂ ਰਹਿੰਦੀ, ਹਜ਼ਾਰ ਪ੍ਰਕਾਰ ਦੀਆਂ ਮਾਨਸਿਕ ਚਿੰਤਾ ਲਗੀਆਂ ਰਹਿੰਦੀਆਂ ਹਨ । ਮਨੁੱਖ ਦਾ ਜੀਵਨ ਹਰਖ ਸੋਗ ਦੀ ਨਿਤਪ੍ਰਤੀ ਬਦਲਦੀ ਗਤੀ ਵਿਚ ਅਸਲੀ ਰੰਗ ਰੂਪ ਵਿਚ ਪਲਰਦਾ ਨਹੀਂ ।

**ਕੇਹਰਹ,** ਸ਼ੇਰ ।

[**ਸੰਸ.** ਅਜਾ (**ਅਜਾ**), ਬੱਕਰੀ ।]

**ਅਜਾਂਇ,** ਵਿਅਰਥ, ਨਾ ਮੁਨਾਸਬ ਤੌਰ ਉਤੇ । ੨੧੪੨

**ਕਬੀਰ ਮਨੁ ਮੂੰਡਿਆ ਨਹੀ ਕੇਸ ਮੁੰਡਾਏ ਕਾਂਇ ॥**
**ਜੋ ਕਿਛੁ ਕੀਆ ਸੁ ਮਨ ਕੀਆ ਮੂੰਡਾ ਮੂੰਡੁ ਅਜਾਂਇ ॥ ੧੦੧ ॥**

ਸਲੋਕ ਕਬੀਰ, ਸਫ਼ਾ ੧੩੬੯

**ਭਾਵ :** ਮਨ ਤਾਂ ਮੁੰਨਿਆ ਨਹੀਂ, ਤੂੰ ਕੇਸ ਕਿਸ ਲਈ ਮੁਨਾਇ ? ਜੋ ਕੁਛ (ਮਾੜਾ ਕੀਤਾ) ਉਹ ਤਾਂ ਮਨ ਨੇ ਕੀਤਾ, ਸਿਰ **ਅਜਾਈਂ** ਮੁੰਨਾਇਆ ।

**ਮਤਲਬ :** ਮਨੂ ਸਿਮ੍ਰਿਤੀ ਅਨੁਸਾਰ ਹਿੰਦੂ ਦ੍ਵਿਜਾਂ ਦੇ ੧੨ ਸੰਸਕਾਰ ਲਿਖੇ ਹਨ । ਜਿਨ੍ਹਾਂ ਵਿਚੋਂ ਮੁੰਡਨ ਇਕ ਜਰੂਰੀ ਸੰਸਕਾਰ ਹੈ । (**ਮਨੂ ਸਿਮ੍ਰਿਤੀ,** II, 27)

ਸੰਨਿਆਸ ਆਸ਼੍ਰਮ ਦੀ ਦੀਖਿਆ ਗ੍ਰਹਿਣ ਕਰਨ ਸਮੇਂ ਮੁੰਡਨ ਇਕ ਉਚਿਤ ਰਿਵਾਜ ਹੈ । ਸੰਨਿਆਸੀਆਂ ਦੀਆਂ ਚਾਰ ਸ਼੍ਰੇਣੀਆਂ ਹਨ । ਯਥਾ :— ਕੁਟੀਚਕ, ਬਹੂਦਕ, ਹੰਸ ਅਤੇ ਪਰਮਹੰਸ । ਇਨ੍ਹਾਂ ਵਿਚੋਂ ਅਖ਼ੀਰਲੀਆਂ ਦੋ ਲਈ ਮੁੰਡਨ ਜ਼ਰੂਰੀ ਹੈ . ਇਹ ਮੁੰਡਨ ਪੂਰੀ ਤਰ੍ਹਾਂ ਕੀਤਾ ਜਾਂਦਾ ਹੈ । ਇਸ ਵਿਚ ਬੋਦੀ ਦੀ ਵੀ ਗੁੰਜਾਇਸ਼ ਨਹੀਂ ਹੁੰਦੀ ।

ਜੈਨ ਸਾਧੂਆਂ ਲਈ ਮੁੰਡਨ ਸੰਸਕਾਰ ਦੀ ਵਿਧੀ ਵਖਰੀ ਹੁੰਦੀ ਹੈ । ਸਾਧੂ ਆਪਣੇ ਹੱਥ ਨਾਲ ਹੀ ਆਪਣੇ ਵਾਲ ਉਖਾੜ ਉਖਾੜ ਕੇ ਮੂੰਹ ਸਿਰ ਸਾਫ਼ ਕਰਦਾ ਹੈ । ਇਸ ਨੂੰ ਕੇਸ ਲੁੰਚਨ ਆਖਦੇ ਹਨ । (ਵੇਖੋ, **ਜੈਨੇਂਦ੍ਰ ਸਿਧਾਂਤ ਕੋਸ਼**, ਭਾਗ ੨, ਸਫ਼ਾ ੧੬੯)

ਕਬੀਰ ਜੀ ਆਖ ਰਹੇ ਹਨ 'ਮਨੁ ਮੂੰਡਿਆ ਨਹੀ' ਕਿ ਮਨ ਦੇ ਸੰਕਲਪ ਵਿਕਲਪ ਦੂਰ ਨਹੀਂ ਕੀਤੇ ਤੇ ਨਾ ਹੀ ਮਨ ਦੀ ਮੈਲ ਸਾਫ਼ ਹੋਈ ਹੈ । ਜੈਨ ਧਰਮ ਅਨੁਸਾਰ ਕੇਸ ਲੁੰਚਨ ਦਾ ਇਕ ਹੋਰ ਪ੍ਰਯੋਜਨ ਇਹ ਹੈ, ਜੂੰ ਅਤੇ ਲੀਖਾਂ ਆਦਿਕ ਦੀ ਹੱਤਿਆ ਤੋਂ ਬਚਣਾ । ਲਿਖਿਆ ਹੈ :—

"ਮਸਤਕ ਖੁਜਲਾਨੇ ਸੇ ਜੂੰ ਲਿੰਖਾਦਿਕ ਕਾ ਪਰਸਪਰ ਮਰਦਨ ਹੋਨੇ ਸੇ ਨਾਸ਼ ਹੋਤਾ ਹੈ । ਐਸੇ ਦੋਸ਼ੋਂ ਸੇ ਬਚਨੇ ਕੇ ਲਿਏ ਮੁਨਿ ਆਗਮ ਅਨੁਸਾਰ ਕੇਸ ਲੁੰਚਨ ਕਰਤੇ ਹੈਂ ।" (**ਭਗਵਤੀ ਆਰਾਧਨਾ**, ਸ਼ੋਲਾਪੁਰ, ੧੯੩੫ ਈ., ੮੮-੮੯)

ਕੇਸ ਉਖਾੜਨ ਦੀ ਪ੍ਰਥਾ ਹਿੰਦੂ ਸੰਨਿਆਸੀਆਂ ਵਿਚ ਵੀ ਮਿਲਦੀ ਹੈ । ਯਥਾ :—

"Once a month his *(Sannyasis)* head and face must be shaved. To save this trouble many *sannyasis* cause their disciples to pull out the hairs of their head and beard one by one". (*Hindu Manners, Customs and Ceremonies*, by Abbe J. A. Dubois, Third Edition, Oxford, 1906, p. 526)

[ਅ. ضائع (**ਜ਼ਾਇਆ**), ਵਿਅਰਥ, ਬੇਫ਼ਾਇਦਾ ।]

**ਅਜਾਂਈ,** ਵਿਅਰਥ । ੨੧੪੨ (ੳ)

**ਜੋ ਪਾਥਰ ਕੀ ਪਾਂਈ ਪਾਇ ॥**
**ਤਿਸ ਕੀ ਘਾਲ ਅਜਾਂਈ ਜਾਇ ॥ ੧ ॥**

ਭੈਰਉ ਕਬੀਰ–੧੨, ਸਫ਼ਾ ੧੧੬੦

**ਭਾਵ :** ਜੋ ਪੱਥਰ ਦੇ ਪੈਰੀਂ ਪੈਂਦੇ ਹਨ ਉਨ੍ਹਾਂ ਦੀ ਘਾਲ **ਵਿਅਰਥ** ਜਾਂਦੀ ਹੈ ।

**ਮਤਲਬ :** ਬੁਤ-ਪ੍ਰਸਤੀ ਦਾ ਖੰਡਨ ਹੈ, ਮੂਰਤੀ ਪੂਜਾ ਦੀ ਨਿਖੇਧੀ ਹੈ । ਪ੍ਰੇਰਨਾ ਉਸ ਅਧਿਆਤਮਿਕ ਸੱਤਾ ਵਲ ਹੈ ਜੋ ਅੰਤਰਜਾਮੀ ਦੇ ਰੂਪ ਵਿਚ ਅੰਦਰ ਵਿਦਮਾਨ ਹੈ ਅਤੇ ਜਿਸ ਦਾ ਜ਼ਿਕਰ ਅਗੇ ਕੀਤਾ ਹੈ :—

**ਅੰਤਰਿ ਦੇਉ ਨ ਜਾਨੈ ਅੰਧੁ ॥**
**ਭ੍ਰਮ ਕਾ ਮੋਹਿਆ ਪਾਵੈ ਫੰਧੁ ॥ ... ॥ ੨ ॥**

ਭੈਰਉ ਕਬੀਰ–੧੨, ਸਫ਼ਾ ੧੧੬੦

[ਵੇਖੋ, ੨੧੪੨]

**ਅਜਾਈ,** ਵਿਅਰਥ ਹੀ, ਫ਼ਜ਼ੂਲ ਹੀ । ੨੧੪੩

**ਦਿਸਟਿ ਬਿਕਾਰੀ ਬੰਧਨਿ ਬਾਂਧੈ ਹਉ ਤਿਸ ਕੈ ਬਲਿ ਜਾਈ ॥**
**ਪਾਪ ਪੁੰਨ ਕੀ ਸਾਰ ਨ ਜਾਣੈ ਭੂਲਾ ਫਿਰੈ ਅਜਾਈ ॥ ੧ ॥**

ਪ੍ਰਭਾਤੀ ਮਹਲਾ ੧-੯, ਸਫ਼ਾ ੧੩੨੯

**ਭਾਵ :** ਵਿਕਾਰਾਂ ਵਾਲੀ ਦ੍ਰਿਸ਼ਟੀ ਨੂੰ, (ਜੋ ਵਿਚਾਰ ਰੂਪੀ) ਬੰਧਨ ਨਾਲ ਬੰਨ੍ਹ ਲੈਂਦਾ ਹੈ, ਮੈਂ ਉਸ ਤੋਂ ਕੁਰਬਾਨ ਜਾਂਦਾ ਹਾਂ । (ਬਿਨਾਂ ਇਸ ਦੇ ਮਨੁੱਖ) ਪਾਪ ਪੁੰਨ ਦੀ ਸਾਰ ਨਹੀਂ ਜਾਣਦਾ ਅਤੇ ਭੁੱਲਾ ਹੋਇਆ **ਵਿਅਰਥ ਹੀ** ਫਿਰ ਰਿਹਾ ਹੈ ।

**ਦਿਸਟਿ ਬਿਕਾਰੀ,** ਵਿਕਾਰਾਂ ਵਾਲੀ ਦ੍ਰਿਸ਼ਟੀ ।
[ਵੇਖੋ, ੨੧੪੨]

**ਅਜਾਈ,** ਵਿਅਰਥ । ੨੧੪੪

**ਬਿਨੁ ਸਤਿਗੁਰ ਕਿਨੈ ਨ ਪਾਈ ਪਰਮ ਗਤੇ ॥**
**ਪੂਛਹੁ ਸਗਲ ਬੇਦ ਸਿੰਮ੍ਰਤੇ ॥**
**ਮਨਮੁਖ ਕਰਮ ਕਰੈ ਅਜਾਈ ॥**
**ਜਿਉ ਬਾਲੂ ਘਰ ਠਉਰ ਨ ਠਾਈ ॥ ੭ ॥**

ਪ੍ਰਭਾਤੀ (ਅਸਟ.) ਮਹਲਾ ੫–੨, ਸਫ਼ਾ ੧੩੪੮

**ਭਾਵ :** ਮਨਮੁਖ ਜੋ ਵੀ ਕਰਮ ਕਰਦਾ ਹੈ ਉਹ **ਵਿਅਰਥ** ਹੁੰਦਾ ਹੈ । ਅਗਰ ਉਹ ਸਾਰੇ ਵੇਦਾਂ ਅਤੇ ਸ਼ਾਸਤ੍ਰਾਂ ਦੇ ਉਪਦੇਸ਼ਾਂ ਦੀ ਵੀ ਜਾਚਨਾ ਕਰੇ ਤਾਂ ਵੀ ਉਸ ਨੂੰ ਦਰੁਸਤ ਰਸਤਾ ਨਹੀਂ ਲਭਦਾ । ਉਸ ਦੇ ਸਾਰੇ ਜਤਨ ਐਸੇ ਹੁੰਦੇ ਹਨ ਜਿਸ ਤਰ੍ਹਾਂ ਰੇਤ ਦਾ ਘਰ, ਜਿਸ ਵਿਚ ਠਿਕਾਣਾ ਨਹੀਂ ਮਿਲਦਾ । ਬਿਨਾਂ ਸਤਿਗੁਰ (ਦੀ ਮਤਿ ਲਏ ਦੇ) ਕਿਸੇ ਨੂੰ ਮੁਕਤੀ ਨਹੀਂ ਮਿਲਦੀ ।

**ਮਤਲਬ :** ਇਨ੍ਹਾਂ ਤੁਕਾਂ ਵਿਚ ਸਤਿਗੁਰੂ ਦੀ ਮਹਿਮਾ ਹੈ । ਦਸਿਆ ਹੈ ਕਿ ਪਰਮ ਗਤੀ ਵੇਦ ਸ਼ਾਸਤ੍ਰ ਪੜ੍ਹਨ ਤੋਂ ਨਹੀਂ ਮਿਲਦੀ । ਮੁਕਤੀ ਲਈ ਗੁਰੂ ਦੀ ਲੋੜ ਹੈ । ਵੇਦ ਸ਼ਾਸਤ੍ਰ ਖ਼ੁਦ ਦਸਦੇ ਹਨ ਕਿ ਉਹ ਤੱਤ ਗਿਆਨ ਜੋ ਵੇਦਾਂ ਵਿਚ ਮੌਜੂਦ ਹੈ ਤਦੇ ਪ੍ਰਾਪਤ ਹੁੰਦਾ ਹੈ ਜੇ ਮਨੁੱਖ ਦੀ ਗੁਰੂ ਵਿਚ ਵੈਸੀ ਹੀ ਸ਼ਰਧਾ ਭਗਤੀ ਹੋਵੇ ਜੈਸੀ ਕਿ ਪਰਮਾਤਮਾ ਵਿਚ ਹੈ । **ਸ਼੍ਵੇਤਾਸ਼੍ਵਤਰ ਉਪਨਿਸ਼ਦ** ਜੋ ਕ੍ਰਿਸ਼ਨ ਯਜੁਰ ਵੇਦ ਦੇ ਅੰਤਰਗਤ ਹੈ, ਵਿਚ ਲਿਖਿਆ ਹੈ :—

यस्य देवे पराभक्तिर्यथा देवे तथा गुरौ ।।
तस्यैते कथिता ह्यर्थाः प्रकाशन्ते महात्मनः ।
प्रकाशन्ते महात्मनः ।।

(**श्वेताश्वतरोपनिषद्**, VI, 23)

ਇਸ ਦਾ ਭਾਵ ਹੈ : ਜਿਸ ਦੀ ਜਿਸ ਪ੍ਰਕਾਰ ਦੀ ਦ੍ਰਿੜ੍ਹ ਅਤੇ ਨਿਹਚਲ ਭਗਤੀ ਪਰਮੇਸ਼ਵਰ ਵਿਚ ਹੈ, ਉਸੀ ਪ੍ਰਕਾਰ ਦੀ ਭਗਤੀ ਅਗਰ ਗੁਰੂ ਵਿਚ ਵੀ ਹੈ, ਤਾਂ ਉਸ ਮਹਾਤਮਾ ਨੂੰ (ਇਸ ਪੁਸਤਕ ਵਿਚ) ਦੱਸੇ ਗੂੜ੍ਹ ਭਾਵ ਪ੍ਰਕਾਸ਼ ਹੋ ਜਾਂਦੇ ਹਨ ।
[ਵੇਖੋ, ੨੧੪੨]

**ਅਜਾਏ,** ਵਿਅਰਥ, ਫਜ਼ੂਲ । ੨੧੪੫

**ਮੋਰੇ ਮੋਹਨ ਸ੍ਰਵਨੀ ਇਹ ਨ ਸੁਨਾਏ ॥**
**ਸਾਕਤ ਗੀਤ ਨਾਦ ਧੁਨਿ ਗਾਵਤ**
**ਬੋਲਤ ਬੋਲ ਅਜਾਏ ॥ ੧ ॥ ਰਹਾਉ ॥**

ਬਿਲਾ. ਮਹਲਾ ੫–੮੧, ਸਫ਼ਾ ੮੨੦

**ਭਾਵ :** ਹੇ ਮੇਰੇ ਮੋਹਨ ! (ਮੇਰੇ ਉਤੇ ਕਿਰਪਾ ਕਰ ਕਿ ਮੈਂ) ਕੰਨਾਂ ਨਾਲ ਇਹ ਨਾ ਸੁਣਾਂ ! (ਕੀ ਨਾ ਸੁਣਾਂ ?) ਗੰਦੇ ਗੀਤ, ਉਨ੍ਹਾਂ ਗੀਤਾਂ ਦੀ ਸੁਰ ਅਤੇ ਤਰਜ । ਉਹ ਜੋ ਗਾਉਂਦੇ ਹਨ, ਉਹ ਜੋ ਬੋਲ ਬੋਲਦੇ ਹਨ ਉਹ **ਫ਼ਜ਼ੂਲ** ਬੋਲਦੇ ਹਨ ।

**ਸਾਕਤ,** ਗਿਰੇ ਹੋਏ, ਗੰਦੇ ।

**ਨਾਦ,** ਸੁਰ । **ਧੁਨਿ,** ਤਰਜ਼ ।

[ਵੇਖੋ, ੨੧੪੨]

**ਅਜਾਏ,** ਵਿਅਰਥ । ੨੧੪੬

**ਮੇਰੇ ਮਨ ਸਰਣਿ ਪ੍ਰਭੂ ਸੁਖ ਪਾਏ ॥**
**ਜਾ ਦਿਨਿ ਬਿਸਰੈ ਪ੍ਰਾਨ ਸੁਖ ਦਾਤਾ**
**ਸੋ ਦਿਨੁ ਜਾਤ ਅਜਾਏ ॥ ੧ ॥ ਰਹਾਉ ॥**

ਗਉੜੀ (ਪੂਰਬੀ) ਮਹਲਾ ੫–੧੫੨, ਸਫ਼ਾ ੨੧੨

**ਭਾਵ :** ਹੇ ਮੇਰੇ ਮਨ ! ਪ੍ਰਭੂ ਦੀ ਸ਼ਰਣ ਵਿਚ ਸੁਖ ਪਾਈਦਾ ਹੈ । ਜਿਸ ਦਿਨ ਪ੍ਰਾਨ ਸੁਖਦਾਤਾ (ਪ੍ਰਭੂ) ਭੁੱਲ ਜਾਏ, ਓਹ ਦਿਨ **ਵਿਅਰਥ** ਜਾਂਦਾ ਹੈ ।

[ਵੇਖੋ, ੨੧੪੨]

**ਅਜਾਚੀ,** ਅਜਾਚੀਆਂ ਨੂੰ, ਜੋ ਯਾਚਨਾ ਨਹੀਂ ਕਰਦੇ, ਨਿਸ਼ਕਾਮ ਭਗਤ । ੨੧੪੭

**ਅਮਰ ਅਜਾਚੀ ਹਰਿ ਮਿਲੇ**
**ਤਿਨ ਕੈ ਹਉ ਬਲਿ ਜਾਉ ॥**
**ਤਿਨ ਕੀ ਧੂੜਿ ਅਘੁਲੀਐ**
**ਸੰਗਤਿ ਮੇਲਿ ਮਿਲਾਉ ॥ ... ॥ ੩੧ ॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੩

**ਵੇਖੋ, ਅਘੁਲੀਐ (੨੦੨੨)**

[**ਸੰਸ.** अयाचिन् (**ਅਯਾਚਿਨ੍**), ਨਾ ਮੰਗਣ ਵਾਲਾ ;
**ਹਿੰਦੀ,** अजाची (**ਅਜਾਚੀ**), ਜਿਸ ਨੇ ਮੰਗਿਆ ਨਾ ਹੋਵੇ ।]

**ਅਜਾਚੀ,** ਜਿਸ ਦੀ ਗਤਿ ਮਿਤਿ ਦਾ ਅੰਦਾਜ਼ ਨਾ ਲਾਇਆ ਜਾ ਸਕੇ, ਜਾਚਿਆ ਯਾ ਤੋਲਿਆ ਨਾ ਜਾ ਸਕੇ, ਅਮੁਲ, ਅਤੁਲ । ੨੧੪੮

**ਗੁਰਮੁਖਿ ਪ੍ਰੀਤਿ ਸਦਾ ਹੈ ਸਾਚੀ ॥**
**ਸਤਿਗੁਰ ਤੇ ਮਾਗਉ ਨਾਮੁ ਅਜਾਚੀ ॥ ... ॥ ੫ ॥**

ਮਾਰੂ (ਸੋਲਹੇ) ਮਹਲਾ ੪, ਸਫ਼ਾ ੧੦੬੯

**ਭਾਵ :** ਗੁਰਮੁਖ ਦੀ ਪ੍ਰੀਤ (ਹਰੀ ਨਾਲ) ਸਦਾ ਸੱਚੀ ਹੁੰਦੀ ਹੈ । ਸਤਿਗੁਰੂ ਤੋਂ ਮੈਂ ਨਾਮ ਮੰਗਦਾ ਹਾਂ, ਜੋ ਅਤੁਲ ਹੈ ।

[**ਹਿੰਦੀ,** जांच (ਜਾਂਚ), ਹਿਸਾਬ ਕਿਤਾਬ ਜੋੜ ਕੇ ਪੜਤਾਲ ਕਰਨਾ, ਗਿਣਤੀ ਮਿਣਤੀ ਕਰਕੇ ਜਾਂ ਪੁਛ ਗਿਛ ਕਰਕੇ ਨਿਰਣੇ ਕਰਨਾ, **ਅਜਾਚੀ** = ਜਿਸ ਦੀ ਜਾਂਚ ਪੜਤਾਲ ਨਾ ਕੀਤੀ ਜਾ ਸਕੇ, ਜਿਸ ਦੀ ਗਤਿ ਮਿਤਿ ਦਾ ਅੰਦਾਜ਼ਾ ਨਿਸਚਿਤ ਨਾ ਕੀਤਾ ਜਾ ਸਕੇ, ਅਮੁਲ, ਅਤੁਲ ।]

**ਅਜਾਚੀ,** ਅਤੋਲ । ੨੧੪੯

**ਜਿਹਵਾ ਡੰਡੀ ਇਹੁ ਘਟੁ ਛਾਬਾ ਤੋਲਉ ਨਾਮੁ ਅਜਾਚੀ ॥**
**ਏਕੋ ਹਾਟੁ ਸਾਹੁ ਸਭਨਾ ਸਿਰਿ ਵਣਜਾਰੇ ਇਕ ਭਾਤੀ ॥ ੩ ॥**

ਮਾਰੂ ਮਹਲਾ ੧–੧੧, ਸਫ਼ਾ ੯੯੨

**ਭਾਵ :** (ਜਿਸ ਤਰਾਜ਼ੂ ਨਾਲ ਮੈਂ) **ਅਤੋਲ** ਨਾਮ ਨੂੰ ਤੋਲਦਾ ਹਾਂ (ਉਸ ਤਰਾਜ਼ੂ ਦੀ) ਡੰਡੀ, ਜੀਭ ਹੈ, ਇਹ ਦਿਲ (ਉਸ ਤਰਾਜ਼ ਦਾ) ਛਾਬਾ ਹੈ (ਅਤੇ ਜਿਸ) ਹੱਟ (ਪਰ ਬਹਿ ਕੇ ਤੋਲਦਾ ਹਾਂ ਉਹ ਇਕੋ ਸਤਿਸੰਗ ਰੂਪੀ ਹੱਟੀ) ਹੈ । ਵਣਜਾਰੇ (ਸਤਿਸੰਗੀ) ਵੀ ਇਕ ਭਾਂਤ ਦੇ ਹਨ । ਸ਼ਾਹ ਵੀ ਸਾਰਿਆਂ ਦੇ ਸਿਰ ਉਪਰ ਇਕੋ ਹੈ ।

**ਮਤਲਬ :** ਨਾਮ ਜਪਣ ਵਿਚ ਦਿਲ ਅਤੇ ਜ਼ਬਾਨ ਦੀ ਏਕਤਾ ਚਾਹੀਦੀ ਹੈ । ਨਾਮ ਅਤੋਲ ਹੈ, ਇਸ ਦੇ ਤੋਲਣ ਦਾ ਕੰਮ ਲਗਾਤਾਰ ਜਾਰੀ ਰਹੇਗਾ । ਇਸ ਕਿਸਮ ਦੇ ਜੀਵਨ ਵਾਲੇ ਬੰਦੇ ਵਾਸਤੇ ਸਤਿਸੰਗ ਦੀ ਲੋੜ ਹੈ । ਸਤਿਸੰਗੀ ਇਸ਼ਟ ਅਤੇ ਭਾਵਨਾ ਦੀ ਏਕਤਾ ਵਾਲੇ ਚਾਹੀਦੇ ਹਨ ।

[ਵੇਖੋ, ੨੧੪੮]

**ਅਜਾਣੰਤਾ,** ਬਿਨਾਂ ਸਮਝ, ਅਜਾਣ । ੨੧੫੦

**ਸਲੋਕ ਮ: ੧ ॥**
**ਸਾਸਤ੍ਰ ਬੇਦ ਪੁਰਾਣ ਪੜੰਤਾ ॥**
**ਪੂਕਾਰੰਤਾ ਅਜਾਣੰਤਾ ॥**
**ਜਾਂ ਬੂਝੈ ਤਾਂ ਸੂਝੈ ਸੋਈ ॥**
**ਨਾਨਕੁ ਆਖੈ ਕੂਕ ਨ ਹੋਈ ॥ ੧ ॥**

ਸਾਰੰਗ (ਵਾਰ) ਮਹਲਾ ੪–੧੩, ਸਫ਼ਾ ੧੨੪੨

**ਭਾਵ :** (ਮਨੁੱਖ) ਸ਼ਾਸਤ੍ਰ ਵੇਦ ਅਤੇ ਪੁਰਾਣ ਪੜ੍ਹਦਾ ਹੈ, ਫਿਰ ਇਨ੍ਹਾਂ ਨੂੰ ਪੁਕਾਰ ਪੁਕਾਰ ਕੇ **ਬਿਨਾਂ ਸਮਝੇ** (ਹੋਰਨਾਂ ਨੂੰ ਸੁਣਾਂਦਾ ਹੈ) । ਜਦ ਇਨ੍ਹਾਂ (ਧਰਮ ਸ਼ਾਸਤ੍ਰਾਂ ਦਾ ਅੰਦਰਲਾ ਭਾਵ) ਬੁਝ ਲਵੇ ਤਾਂ ਇਸ ਨੂੰ ਉਸ ਇਕ ਪਰਮਾਤਮਾ ਦੀ ਸੋਝੀ ਹੋ ਜਾਂਦੀ ਹੈ । ਫਿਰ ਇਸ ਨੂੰ (ਗਿਆਨ ਪ੍ਰਦਰਸ਼ਨੀ ਲਈ) ਕੂਕਣ ਦੀ ਲੋੜ ਨਹੀਂ ਰਹਿੰਦੀ ।

[**ਸੰਸ. ਅਜ਼ਾਨ**, ਗਿਆਨਹੀਨ, ਮੂਰਖ, ਗੰਵਾਰ, √ ਜ਼ਾ ;
**ਪ੍ਰਾ. ਜਾਣ (ਜਾਣ)**, ਜਾਣਨਾ, ਸਮਝਣਾ ।]

**ਅਜਾਣ,** ਹੇ ਅਜਾਣ ! ੨੧੫੦ (ੳ)

**ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ ॥**
**ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ ॥**
**ਜੋ ਤਿਸੁ ਭਾਵਹਿ ਸੇ ਭਲੇ ਹੋਰਿ ਕਿ ਕਹਣ ਵਖਾਣ ॥ ੩ ॥**

ਸਿਰੀ. ਮਹਲਾ ੧–੪, ਸਫ਼ਾ ੧੫

**ਭਾਵ : ਹੇ ਅਜਾਣ** ਤੇ ਮੂਰਖ ਮਨ ! (ਤੇਰੇ ਬੋਲ ਵੀ ਫਿੱਕੇ ਹਨ) ਜਿਸ ਬੋਲਣੇ ਨਾਲ (ਦਰਗਾਹ ਵਿਚ) ਪਤਿ ਮਿਲਦੀ ਹੈ, ਉਹ ਬੋਲਣਾ ਪ੍ਰਵਾਣ ਹੈ । ਜੋ ਫਿੱਕਾ ਬੋਲਣਾ ਹੈ ਉਹ (ਬੋਲ ਕੇ) ਆਪ ਹੀ ਖ਼ਰਾਬ ਹੋਣਾ ਹੈ (ਸੋ ਹੇ ਮਨ, ਵੀਚਾਰ ਕਿ ਬਚਨ ਵੀ ਤੇਰੇ ਮਾੜੇ ਹਨ, ਬਣੇ ਕੀਹ ?), (ਸਿਧਾਂਤ ਦੀ ਗੱਲ ਇਹ ਹੈ ਕਿ) ਜੋ ਉਸ (ਵਾਹਿਗੁਰੂ) ਨੂੰ ਭਾਉਂਦੇ ਹਨ, ਓਹ ਭਲੇ ਹਨ, ਹੋਰ ਕਹਿਣਾ ਤੇ ਵਿਆਖਿਆ ਕਰਨ ਦੀ ਕੀਹ ਲੋੜ ਹੈ ? (ਭਾਵ, ਕਰਮ, ਬਚਨ ਤੇ ਰਸਾਂ ਨਾਲ ਵੇੜ੍ਹਿਤ ਮਨ ਤ੍ਰੈਏ ਅਨਾਮਤ ਪਰਾਇਣ ਹੋ ਰਹੇ ਹਨ । ਮੈਂ ਪਰਮ ਆਤਮਾ ਨੂੰ ਕਿਵੇਂ ਚੰਗਾ ਲੱਗਾ ?)

(**ਸੰਥਜਾ,** ਸਫ਼ਾ ੨੩੪)

[ਵੇਖੋ, ੨੧੫੦]

**ਅਜਾਣਾ,** ਹੇ ਅਜਾਣ ! ੨੧੫੦ (ਅ)

**ਸੁਣਿ ਮੂਰਖ ਮੰਨ ਅਜਾਣਾ ॥**
**ਹੋਗੁ ਤਿਸੈ ਕਾ ਭਾਣਾ ॥ ੧ ॥ ਰਹਾਉ ॥**

ਗਉੜੀ (ਚੇਤੀ) ਮਹਲਾ ੧–੧੩, ਸਫ਼ਾ ੧੫੫

**ਭਾਵ : ਹੇ ਅਜਾਣ** ਮੂਰਖ ਮਨ ! ਸੁਣ, ਵਾਹਿਗੁਰੂ ਦਾ ਭਾਣਾ ਹੀ ਵਰਤੇ ਗਾ ।

**ਮਤਲਬ :** ਦੇਹ ਅਤੇ ਜੀਉੜੇ ਦਾ ਵਿਯੋਗ ਜ਼ਰੂਰ ਹੋਵੇਗਾ, ਇਹ ਗੱਲ ਭਾਣੇ ਨੇ ਠਟੀ ਹੋਈ ਹੈ ।

(**ਸੰਥਜਾ,** ਸਫ਼ਾ ੧੦੫੬)

[ਵੇਖੋ, ੨੧੫੦]

**ਅਜਾਣਿ,** ਬੇਸਮਝ, ਗਿਆਨ ਹੀਣੀ, ਅਜਾਣ । ੨੧੫੧

**ਭਲਕੇ ਉਠਿ ਪਪੋਲੀਐ ਵਿਣੁ ਬੁਝੇ ਮੁਗਧ ਅਜਾਣਿ ॥**
**ਸੋ ਪ੍ਰਭੁ ਚਿਤਿ ਨ ਆਇਓ ਛੁਟੈਗੀ ਬੇਬਾਣਿ ॥ ... ॥ ੧ ॥**

ਸਿਰੀ. ਮਹਲਾ ੫–੭੩, ਸਫ਼ਾ ੪੩

**ਭਾਵ :** (ਦੇਖ ਤੂੰ ਨਿਤ) ਸਵੇਰੇ ਉਠ ਕੇ (ਆਪਣੀ ਦੇਹੀ ਨੂੰ) ਪਪੋਲਦਾ ਹੈਂ, ਜੋ ਗਿਆਨ ਵਿਹੂਣੀ ਮੂਰਖ ਤੇ **ਅਜਾਣ** ਹੈ । (ਤੈਨੂੰ ਇਸ ਦਾ ਕਰਨਹਾਰ ਜੋ ਹੈ) ਉਹ ਪ੍ਰਭੂ ਚਿਤ ਨਹੀਂ ਆਇਆ (ਜਾਣ ਲੈ ਕਿ ਇਹ ਅੰਤ) ਮਸਾਣਾਂ ਵਿਚ ਛੱਡੀ ਜਾਏਗੀ ।

(**ਸੰਥਜਾ,** ਸਫ਼ਾ ੪੫੪)

**ਮਤਲਬ :** ਜਿਸ ਦੇਹੀ ਦੇ ਪਾਲਣ ਪੋਸਣ ਵਿਚ ਪ੍ਰਭੂ ਨੂੰ ਵਿਸਾਰੀ ਰਖਿਆ ਹੈ, ਉਸ ਦੇਹੀ ਦਾ ਅੰਤ ਮਸਾਣਾਂ ਵਿਚ ਹੈ ।

[**ਸੰਸ. ਅਜ਼ਾਨੀ ;**
**ਪ੍ਰਾ. ਅਜਾਣਿ (ਅਜਾਣਿ)**, ਬੇਸਮਝ, ਮੂਰਖ, ਗਿਆਨਹੀਣ ।]

**ਅਜਾਣੀ,** ਅਜਾਣ । ੨੧੫੧ (ੳ)

**ਪਉੜੀ ॥ ...**
**ਜੇ ਕੋ ਓਸ ਦੀ ਰੀਸ ਕਰੇ ਸੋ ਮੂੜ ਅਜਾਣੀ ॥**
**ਜਿਸ ਨੋ ਸਤਿਗੁਰ ਮੇਲੇ ਸੁ ਗੁਣ ਰਵੈ**
**ਗੁਣ ਆਖਿ ਵਖਾਣੀ ॥ ... ॥ ੫ ॥**

ਗਉੜੀ (ਵਾਰ) ਮਹਲਾ ੪, ਸਫ਼ਾ ੩੦੨

**ਭਾਵ :** ਉਸ ਦੀ ਜੇ ਕੋਈ ਰੀਸ ਕਰੇ (ਤਾਂ) ਉਸ ਨੂੰ ਮੂਰਖ ਤੇ **ਅਜਾਣ** (ਸਮਝ ਲਓ) । ਜਿਸ ਨੂੰ ਸਤਿਗੁਰੂ ਮੇਲ ਲੈਂਦਾ ਹੈ ਉਹ (ਵਾਹਿਗੁਰੂ ਦੇ) ਗੁਣ ਗਾਉਂਦਾ ਹੈ (ਤੇ ਲੋਕਾਂ ਨੂੰ ਉਸ ਦੇ) ਗੁਣ ਦੱਸ ਕੇ ਵਰਣਨ ਕਰਦਾ ਹੈ ।

(**ਸੰਥਜਾ,** ਸਫ਼ਾ ੧੯੦੨-੦੩)

[ਵੇਖੋ, ੨੧੫੧]

**ਅਜਾਣੁ,** ਮੂਰਖ । ੨੧੫੨

**ਸੋਈ ਅਜਾਣੁ ਕਹੈ ਮੈ ਜਾਨਾ ਜਾਨਣਹਾਰੁ ਨ ਛਾਨਾ ਰੇ ॥**
**ਕਹੁ ਨਾਨਕ ਗੁਰਿ ਅਮਿਉ ਪੀਆਇਆ**
**ਰਸਕਿ ਰਸਕਿ ਬਿਗਸਾਨਾ ਰੇ ॥ ੪ ॥**

ਆਸਾ ਮਹਲਾ ੫–੪੪, ਸਫ਼ਾ ੩੮੨

**ਭਾਵ :** (ਸਿੱਟਾ ਇਹ ਕਿ) ਉਹ **ਅਜਾਣ** (ਅਗਜਾਨੀ) ਹੈ ਜੋ ਆਖੇ ਕਿ ਮੈਂ ਜਾਣ ਲਿਆ ਹੈ (ਭਾਵ ਗਜਾਨਵਾਨ ਹਾਂ), ਜੋ ਜਾਣਦਾ ਹੈ (ਭਾਵ ਸਚਮੁਚ ਗਜਾਨਵਾਨ ਹੈ) ਗੁੱਝਾ ਨਹੀਂ ਰਹਿੰਦਾ । ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ) ਗੁਰੂ ਨੇ (ਜਿਸ ਨੂੰ ਨਾਮ- ) ਅੰਮ੍ਰਿਤ ਪਿਲਾਇਆ ਹੈ (ਉਹੀ) ਰਸ ਵਿਚ ਰਸੀਆ ਹੋ ਹੋ ਕੇ ਖਿੜ ਜਾਂਦਾ ਹੈ, ਹੇ ਭਾਈ !

(**ਸੰਥਜਾ**, ਸਫ਼ਾ ੨੪੦੧)

[**ਸੰਸ.** अज्ञान ;
**ਪ੍ਰਾ.** अजाण (**ਅਜਾਣ**), ਮੂਰਖ ।]

**ਅਜਾਣੈ**, ਬੇਸਮਝ । ੨੧੫੨ (ੳ)

**ਜੋ ਜੀਐ ਕੀ ਸਾਰ ਨ ਜਾਣੈ ॥**
**ਤਿਸੁ ਸਿਉ ਕਿਛੁ ਨ ਕਹੀਐ ਅਜਾਣੈ ॥ ... ॥ ੫ ॥**

ਮਾਰੂ (ਸੋਲਹੇ) ਮਹਲਾ ੪–੨, ਸਫ਼ਾ ੧੦੭੦

**ਭਾਵ :** ਜੋ ਜੀਆਂ ਦੀ ਸਾਰ ਲੈਣੀ ਨਹੀਂ ਜਾਣਦਾ ਉਸ **ਬੇਸਮਝ** ਨੂੰ ਕੁਛ ਨਹੀਂ ਕਹਿਣਾ ਚਾਹੀਦਾ ।

**ਮਤਲਬ :** ਇਸੇ ਸ਼ਬਦ ਦੇ ਵਿਚ ਪਹਿਲੇ ਕਹਿ ਆਏ ਹਨ : '**ਜੋ ਜੀਆ ਕੀ ਵੇਦਨ ਜਾਣੈ ॥ ਤਿਸੁ ਸਾਹਿਬ ਕੈ ਹਉ ਕੁਰਬਾਣੈ**' ਤਾਤਪਰਜ ਇਹ ਹੈ ਕਿ ਆਪਣੇ ਦੁਖ ਦਰਦ ਲਈ ਆਪਣੇ ਗੁਰੂ ਅਗੇ ਹੀ ਅਰਦਾਸ ਕਰਨੀ ਚਾਹੀਦੀ ਹੈ । ਪਰੰਤੂ ਉਨ੍ਹਾਂ ਮਨੁੱਖਾਂ ਅਗੇ ਆਪਣੀ ਦਰਦ ਕਹਾਣੀ ਨਹੀਂ ਛੇੜਨੀ ਚਾਹੀਦੀ ਜਿਨ੍ਹਾਂ ਦੇ ਅੰਦਰ ਹਮਦਰਦੀ ਦੀ ਅੰਸ਼ ਨਹੀਂ ।

[ਵੇਖੋ, ੨੧੫੨]

**ਅਜਾਤਿ**, ਨੀਵੀਂ ਜਾਤ ਵਾਲਾ, ਅਜਾਤ । ੨੧੫੩

**ਜਾਤਿ ਅਜਾਤਿ ਕੋਈ ਪ੍ਰਭ ਧਿਆਵੈ**
**ਸਭਿ ਪੂਰੇ ਮਾਨਸ ਤਿਨਛੇ ॥**
**ਸੇ ਧੰਨਿ ਵਡੇ ਵਡ ਪੂਰੇ ਹਰਿ ਜਨ**
**ਜਿਨ ਹਰਿ ਧਾਰਿਓ ਹਰਿ ਉਰਛੇ ॥ ੩ ॥**

ਬਸੰਤੁ (ਹਿੰਡੋਲ) ਮਹਲਾ ੪–੪, ਸਫ਼ਾ ੧੧੭੮

**ਵੇਖੋ, ਉਰਛੇ (੫੬੭)**

[**ਸੰਸ.** अ (**ਅ**, ਨਿਸ਼ੇਧ) + जातिः (**ਜਾਤਿ:**) ;
**ਹਿੰਦੀ**, अजाति (**ਅਜਾਤਿ**), ਨੀਵੀਂ ਜਾਤਿ, ਜਾਤਿ ਤੋਂ ਕਢਿਆ ਹੋਇਆ ।]

**ਅਜਾਤਿ**, ਨੀਵੀਂ ਜਾਤ । ੨੧੫੪

**ਜਾਤਿ ਅਜਾਤਿ ਨਾਮੁ ਜਿਨ ਧਿਆਇਆ**
**ਤਿਨ ਪਰਮ ਪਦਾਰਥੁ ਪਾਇਆ ॥**
**ਜਪਿ ਹਰਿ ਹਰਿ ਜਪਿ ਹਰਿ ਹਰਿ ਨਾਮੁ**
**ਮੇਰੈ ਮਨਿ ਭਾਇਆ ॥ ੩ ॥**

ਵਡ. ਮਹਲਾ ੪–੪, ਸਫ਼ਾ ੫੭੪–੭੫

**ਭਾਵ :** (ਚਾਹੇ) ਉੱਚੀ ਕਿ **ਨੀਵੀਂ ਜਾਤ** ਦਾ ਹੈ ਉਹ, ਜਿਸ ਨੇ ਨਾਮ ਧਿਆਇਆ ਹੈ, ਉਸ ਨੇ ਪਰਮ ਪਦਾਰਥ ਪਾ ਲਿਆ । ਹਰਿ ਹਰਿ ਨਾਮ ਜਪ ਕੇ (ਮੈਂ ਵੇਖਿਆ ਹੈ ਕਿ ਜਿਤਨਾ ਵਧੇਰੇ) ਹਰਿ ਹਰਿ ਨਾਮ ਜਪਦਾ ਹਾਂ (ਉਹ) ਮੇਰੇ ਮਨ ਵਿਚ (ਹੋਰ) ਭਾਉਂਦਾ ਜਾ ਰਿਹਾ ਹੈ ।

[ਵੇਖੋ, ੨੧੫੩]

**ਅਜਾਤਿ**, ਆਜ਼ਾਦ । ੨੧੫੫

**ਜੋ ਲਉਡਾ ਪ੍ਰਭਿ ਕੀਆ ਅਜਾਤਿ ॥**
**ਤਿਸੁ ਲਉਡੇ ਕਉ ਕਿਸ ਕੀ ਤਾਤਿ ॥ ੩ ॥**

ਆਸਾ ਮਹਲਾ ੫–੨੧, ਸਫ਼ਾ ੩੭੬

**ਭਾਵ :** ਜਿਹੜਾ ਗੁਲਾਮ ਮਾਲਕ ਨੇ **ਆਜ਼ਾਦ** ਕਰ ਦਿਤਾ ਹੈ ਉਸ ਗੋਲੇ ਨੂੰ ਹੋਰ ਕਿਸੇ ਗੋਲੇ ਨਾਲ ਕਾਹਦੀ ਈਰਖਾ ?

[**ਫ਼ਾ.** ازاد (**ਆਜ਼ਾਦ**), ਸੁਤੰਤਰ ।]

**ਅਜਾਤੁ**, ਨੀਵੀਂ ਜਾਤ ਵਾਲਾ, ਚੰਡਾਲ । ੨੧੫੬

**ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ ॥**
**ਲੋਗੁ ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ ॥ ੨ ॥**

ਕੇਦਾਰਾ ਰਵਿਦਾਸ–੧, ਸਫ਼ਾ ੧੧੨੪

**ਭਾਵ :** ਬਾਲਮੀਕ **ਨੀਵੀਂ ਜਾਤ ਵਾਲਾ** ਚੰਡਾਲ ਸੀ ਪਰ ਕ੍ਰਿਸ਼ਨ ਜੀ ਨੇ ਉਸ ਨਾਲ ਪ੍ਰੇਮ ਕੀਤਾ । ਲੋਕ ਵਿਚਾਰੇ (ਭਗਵਾਨ ਨੂੰ) ਕੀ ਸਾਲਾਹ ਸਕਦੇ ਹਨ ? (ਉਸ ਦੀ ਕੀਰਤੀ ਤਾਂ) ਤਿੰਨਾਂ ਲੋਕਾਂ ਵਿਚ ਫੈਲ ਗਈ ਹੈ ।

**ਸੁਆਨ ਸਤ੍ਰੁ**, ਕੁੱਤਿਆਂ ਦਾ ਵੈਰੀ, ਚੰਡਾਲ, ਬਾਲਮੀਕ ।

**ਕ੍ਰਿਸ੍ਨ**, ਭਗਵਾਨ ।

**ਬਾਲਮੀਕ**, (ਬਾਲਮੀਕਹਿ, ਬਾਲਮੀਕੁ, ਬਾਲਮੀਕੈ ।), ਪੋਰਾਣਿਕ ਸਾਹਿਤ ਅਨੁਸਾਰ ਬਾਲਮੀਕ ਦਾ ਜਨਮ ਬ੍ਰਾਹਮਣ ਕੁਲ ਵਿਚ ਹੋਇਆ ਸੀ, ਪਰ ਇਸ ਦੀ ਮਿੱਤਰਤਾ ਸਦਾ ਚੋਰਾਂ ਅਤੇ ਡਾਕੂਆਂ

ਨਾਲ ਰਹੀ। ਭੈੜੀ ਸੰਗਤ ਦੇ ਪ੍ਰਭਾਵ ਨਾਲ ਖ਼ੁਦ ਵੀ ਚੋਰ ਹੋ ਗਿਆ ਅਤੇ ਕਿਰਾਤਾਂ ਭੀਲਾਂ ਵਿਚ ਰਹਿਣ ਲੱਗਾ।

ਇਕ ਵਾਰ ਸਪਤ ਰਿਸ਼ੀਆਂ ਨੂੰ ਇਸ ਨੇ ਜੰਗਲ ਵਿਚ ਘੇਰ ਲਿਆ। ਰਿਸ਼ੀਆਂ ਕੋਲ ਧਨ ਆਦਿ ਕੁਝ ਨਾ ਪਾ ਕੇ ਉਨ੍ਹਾਂ ਨੂੰ ਮਾਰਨ ਲੱਗਾ। ਰਿਸ਼ੀਆਂ ਨੇ ਪ੍ਰਸ਼ਨ ਕੀਤਾ "ਤੂੰ ਏਨੇ ਪਾਪ ਕਿਉਂ ਕਰਦਾ ਹੈਂ ਅਤੇ ਕਿਸ ਲਈ ਕਰਦਾ ਹੈਂ ?" ਉਸ ਨੇ ਉੱਤਰ ਦਿਤਾ ਆਪਣੇ ਪਰਿਵਾਰ ਦੇ ਪਾਲਣ ਪੋਸਣ ਲਈ। ਰਿਸ਼ੀਆਂ ਨੇ ਫਿਰ ਪ੍ਰਸ਼ਨ ਕੀਤਾ ਕਿ ਕੀ ਤੇਰੇ ਪਰਿਵਾਰ ਵਾਲੇ ਤੇਰੇ ਪਾਪਾਂ ਦੇ ਭਾਗੀਦਾਰ ਹੋਣਗੇ ? ਉਸ ਦਾ ਉੱਤਰ ਸੀ ਕਿਉਂ ਨਹੀਂ ? ਮੈਂ ਉਨ੍ਹਾਂ ਲਈ ਹੀ ਤਾਂ ਸਭ ਕੁਝ ਕਰਦਾ ਹਾਂ। ਰਿਸੀਆਂ ਨੇ ਸਲਾਹ ਦਿਤੀ ਕਿ ਜਾ, ਘਰ ਵਾਲਿਆਂ ਨੂੰ ਪੁੱਛ ਕੇ ਆ। ਇਹ ਰਿਸ਼ੀਆਂ ਨੂੰ ਬੰਨ੍ਹ ਕੇ ਉਨ੍ਹਾਂ ਦੇ ਸਵਾਲ ਦਾ ਉੱਤਰ ਲੈਣ ਗਿਆ। ਪਰਿਵਾਰ ਵਾਲਿਆਂ ਦੇ ਨਾ ਕਰਨ ਤੇ ਇਹ ਬਹੁਤ ਨਿਰਾਸ ਹੋਇਆ। ਵਾਪਸ ਆ ਕੇ ਰਿਸ਼ੀਆਂ ਪਾਸੋਂ ਮਾਫ਼ੀ ਮੰਗੀ ਅਤੇ ਮੁਕਤੀ ਦਾ ਉਪਾਇ ਪੁੱਛਿਆ। ਰਿਸ਼ੀਆਂ ਨੇ ਉਸ ਨੂੰ ਉਪਦੇਸ਼ ਦਿਤਾ। ਉਹ ਉਥੇ ਹੀ ਬ੍ਰਿਛ ਦੇ ਹੇਠਾਂ ਬੈਠ ਗਿਆ ਅਤੇ ਇਕਾਗਰ ਮਨ ਨਾਲ ਨਾਮ ਧਿਆਨ ਦੀ ਧੁਨਿ ਵਿਚ ਲੀਨ ਹੋ ਗਿਆ।

**ਪ੍ਰਾਚੀਨ ਚਰਿਤ੍ਰ ਕੋਸ਼** (ਸਫ਼ਾ ੮੩੨) ਅਨੁਸਾਰ ਰਿਸ਼ੀਆਂ ਨੇ 'ਰਾਮ' ਸ਼ਬਦ ਦੇ ਉਲਟ 'ਮਰਾ' ਸ਼ਬਦ ਦੇ ਸਿਮਰਨ ਦਾ ਉਪਦੇਸ਼ ਦਿਤਾ। ਬਾਲਮੀਕ ਕਈ ਸਾਲਾਂ ਤਕ "ਮਰਾ" ਸ਼ਬਦ ਦਾ ਜਪ ਕਰਦਾ ਰਿਹਾ। ਜਦ ਫਿਰ ਸਪਤ ਰਿਸ਼ੀ ਮੁੜ ਕੇ ਆਏ ਤਾਂ ਇਨ੍ਹਾਂ ਨੂੰ ਵਰਮੀ ਵਿਚੋਂ ਧੁਨਿ ਸੁਣਾਈ ਦਿਤੀ। ਉਨ੍ਹਾਂ ਨੇ ਬਾਲਮੀਕ ਨੂੰ ਬਾਂਬੀ ਵਿਚੋਂ ਬਾਹਰ ਕਢਿਆ। ਵਰਮੀ ਤੋਂ ਉਤਪੰਨ ਹੋਣ ਕਰਕੇ ਇਸ ਦਾ ਨਾਉਂ ਬਾਲਮੀਕ ਰਖ ਦਿਤਾ।

**ਸਕੰਦ ਪੁਰਾਣ**, ਅਨੁਸਾਰ ਇਸ ਦਾ ਪਹਿਲਾ ਨਾਉਂ "ਅਗਨਿਸ਼ਰਮਨ੍" ਸੀ, (ਅਵੰਤੀ ਖੰਡ, ੨੭)।

ਬਾਲਮੀਕ ਦਾ ਵਰਣਨ ਗੁਰੂ ਗ੍ਰੰਥ ਸਾਹਿਬ ਵਿਚ ਕਈ ਥਾਈਂ ਆਇਆ ਹੈ। ਯਥਾ :—

**ਰੇ ਚਿਤ ਚੇਤਿ ਚੇਤ ਅਚੇਤ ॥**
**ਕਾਹੇ ਨ ਬਾਲਮੀਕਹਿ ਦੇਖ ॥**
**ਕਿਸੁ ਜਾਤਿ ਤੇ ਕਿਹ ਪਦਹਿ**
**ਅਮਰਿਓ ਰਾਮ ਭਗਤਿ ਬਿਸੇਖ ॥ ੧ ॥ ਰਹਾਉ ॥**

ਕੇਦਾਰਾ ਰਵਿਦਾਸ–੧, ਸਫ਼ਾ ੧੧੨੪

**ਮੇਰੇ ਮਨ ਨਾਮੁ ਜਪਤ ਤਰਿਆ ॥**
**ਧੰਨਾ ਜਟੁ ਬਾਲਮੀਕੁ ਬਟਵਾਰਾ**
**ਗੁਰਮੁਖਿ ਪਾਰਿ ਪਇਆ ॥ ੧ ॥ ਰਹਾਉ ॥**

ਮਾਰੂ ਮਹਲਾ ੪–੨, ਸਫ਼ਾ ੯੯੫

**ਬਾਲਮੀਕੁ ਸੁਪਚਾਰੋ ਤਰਿਓ ਬਧਿਕ ਤਰੇ ਬਿਚਾਰੇ ॥**
**ਏਕ ਨਿਮਖ ਮਨ ਮਾਹਿ ਅਰਾਧਿਓ ਗਜਪਤਿ ਪਾਰਿ ਉਤਾਰੇ ॥੨॥**

ਮਾਰੂ ਮਹਲਾ ੫–੨, ਸਫ਼ਾ ੯੯੯

**ਬਾਲਮੀਕੈ ਹੋਆ ਸਾਧ ਸੰਗੁ ॥**
**ਧ੍ਰੂ ਕਉ ਮਿਲਿਆ ਹਰਿ ਨਿਸੰਗ ॥ ੧ ॥**

ਬਸੰਤੁ ਮਹਲਾ ੫–੧, ਸਫ਼ਾ ੧੧੯੨

ਭਾਈ ਗੁਰਦਾਸ ਜੀ ਨੇ ਬਾਲਮੀਕ ਸੰਬੰਧੀ ਲਿਖਿਆ ਹੈ :-

**ਵਾਟੈ ਮਾਣਸ ਮਾਰਦਾ ਬੈਠਾ ਬਾਲਮੀਕ ਬਟਵਾੜਾ।**
**ਪੂਰਾ ਸਤਿਗੁਰ ਸੇਵਿਆ ਮਨ ਵਿਚ ਹੋਆ ਖਿੰਜੋ ਤਾੜਾ।**
**ਘਰ ਵਿਚ ਪੁਛਣ ਘਲਿਆ ਅੰਤਕਾਲ ਹੈ ਕੋਇ ਅਸਾੜਾ।**
**ਕੋੜ ਮੜਾ ਚਉਖੰਨੀਐ**
**ਕੋਇ ਨ ਬੇਲੀ ਕਰਦੇ ਝਾੜਾ ॥ ... ॥ ੧੯ ॥**

**(ਵਾਰਾਂ ਭਾਈ ਗੁਰਦਾਸ, X)**

ਬਨ ਨੂੰ ਜਾਂਦੇ ਹੋਏ ਰਾਮ ਚੰਦ੍ਰ ਰਸਤੇ ਵਿਚ ਬਾਲਮੀਕ ਦੇ ਆਸ਼੍ਰਮ ਨੂੰ ਗਏ ਜਨ। ਬਨ ਤੋਂ ਵਾਪਸ ਆ ਕੇ ਰਾਮ ਦੇ ਤਿਆਗ ਦੇਣ ਤੋਂ ਬਾਅਦ ਸੀਤਾ ਜੀ ਨੇ ਬਾਲਮੀਕ ਰਿਸ਼ੀ ਦੇ ਆਸ਼੍ਰਮ ਵਿਚ ਨਿਵਾਸ ਕੀਤਾ ਸੀ। ਰਾਮ ਦੇ ਦੋ ਪੁੱਤਰ ਲਵ ਅਤੇ ਕੁਸ਼ ਦਾ ਜਨਮ ਵੀ ਇਸੇ ਰਿਸ਼ੀ ਦੇ ਆਸ਼੍ਰਮ ਵਿਚ ਹੋਇਆ ਸੀ।

ਏਹੋ **ਬਾਲਮੀਕ ਰਾਮਾਯਣ** ਦਾ ਰਚਣਹਾਰਾ ਰਿਸ਼ੀ ਮੰਨਿਆ ਜਾਂਦਾ ਹੈ। ਇਸ ਨੂੰ ਆਦਿ ਕਵੀ ਵੀ ਕਹਿੰਦੇ ਹਨ।

(ਆਧਾਰਿਤ, (੧) **ਬਾਲਮੀਕ ਰਾਮਾਯਣ**। (੨) **ਸਕੰਦ ਪੁਰਾਣ**, ਵੈਸ਼ਨਵ ਖੰਡ, ਵੈਸ਼ਾਖ ਮਹਾਤਮ, ਅਧਿਆਏ ੧੮ ; ਅਵੰਤੀ ਖੰਡ ਬਾਲਮੀਕੇਸ਼ਵਰ ਮਹਿਮਾ ਵਰਣਨ, ਅਧਿਆਏ ੨੭। (੩) **ਪ੍ਰਾਚੀਨ ਚਰਿਤ੍ਰ ਕੋਸ਼**, ਸਫ਼ਾ ੮੩੧-੩੭)

[ਵੇਖੋ, ੨੧੫੩]

**ਅਜਾਨਾ**, ਅਜਾਣ। ੨੧੫੬ (ੳ)

**ਸੁਨਿਬੋ ਸਖੀ ਕੰਤਿ ਹਮਾਰੋ ਕੀਅਲੋ ਖਸਮਾਨਾ ॥**
**ਕਰੁ ਮਸਤਕਿ ਧਾਰਿ ਰਾਖਿਓ ਕਰਿ ਅਪੁਨਾ**
**ਕਿਆ ਜਾਨੈ ਇਹੁ ਲੋਕੁ ਅਜਾਨਾ ॥ ੧ ॥ ਰਹਾਉ ॥**

ਆਸਾ ਮਹਲਾ ੫–੭, ਸਫ਼ਾ ੩੭੨

**ਭਾਵ :** ਹੇ ਸਖੀ ! ਸੁਣ, (ਮੇਰੇ) ਪਤੀ ਨੇ (ਆਪੇ) ਮੇਰਾ ਖਸਮਾਨਾ ਕਰ ਲਿਆ ਹੈ, (ਮੇਰੇ) ਮੱਥੇ ਤੇ (ਆਪੇ) ਹੱਥ ਧਰ ਕੇ (ਮੈਨੂੰ) ਅਪਣਾ ਲਿਆ ਤੇ ਰਖਜਾ ਵਿਚ ਲੈ ਲਿਆ, ਏਹ **ਅਜਾਣ** ਲੋਕੀ (ਇਸ ਗੱਲ ਨੂੰ) ਸਮਝ ਨਹੀਂ ਸਕਦੇ।

(**ਸੰਥਜਾ**, ਸਫ਼ਾ ੨੩੪੧)

[ਵੇਖੋ, ੨੧੫੭]

**ਅਜਾਨੁ,** ਮੂਰਖ, ਬੇਸਮਝ । ੨੧੫੭

**ਨੀਚੁ ਅਨਾਥੁ ਅਜਾਨੁ ਮੈ ਨਿਰਗੁਨੁ ਗੁਣਹੀਨੁ ॥**
**ਨਾਨਕ ਕਉ ਕਿਰਪਾ ਭਈ ਦਾਸੁ ਅਪਨਾ ਕੀਨੁ ॥ ੪ ॥**

ਬਿਲਾ. ਮਹਲਾ ੫–੫੫, ਸਫ਼ਾ ੮੧੫

**ਭਾਵ :** ਮੈਂ ਨੀਚ, ਅਨਾਥ, **ਬੇਸਮਝ,** ਨਿਰਗੁਣ ਅਤੇ ਗੁਣਹੀਨ ਸੀ । (ਜਦ ਮਾਲਕ) ਦੀ ਮਿਹਰ ਹੋਈ (ਤਦ ਉਸ) ਆਪਣਾ ਦਾਸ ਬਣਾ ਲਿਆ ।

[**ਸੰਸ.** अज्ञान ;
**ਪ੍ਰਾ.** अजाण (**ਅਜਾਣ**), ਅਣਜਾਣ, ਮੂਰਖ ।]

**ਅਜਾਮਲ,** (ਅਜਾਮਲੁ, ਅਜੈਮਲ) । ੨੩੫੮

ਅਜਾਮਲ ਦਾ ਜਨਮ ਕਾਨਕੁਬਜ ਬ੍ਰਾਹਮਣ ਪਰਿਵਾਰ ਵਿਚ ਹੋਇਆ ਸੀ । ਇਸ ਦਾ ਪਿਤਾ ਕਰਮ ਕਾਂਡੀ ਬ੍ਰਾਹਮਣ ਸੀ। ਉਸ ਨੇ ਆਪਣੇ ਪੁੱਤਰ ਅਜਾਮਲ ਨੂੰ ਕਰਮ ਕਾਂਡ ਸੰਬੰਧੀ ਪੂਰਨ ਸਿਖਿਆ ਦਿਲਵਾਈ । ਇਸ ਦਾ ਵਿਵਾਹ ਇਕ ਬ੍ਰਾਹਮਣ ਕੰਨਿਆ ਨਾਲ ਹੋਇਆ ।

ਪਿਤਾ ਦੀ ਆਗਿਆ ਨਾਲ ਇਕ ਦਿਨ ਇਹ ਜੰਗਲ ਵਿਚ ਲਕੜੀਆਂ ਲੈਣ ਗਿਆ । ਘਰ ਮੁੜਦੇ ਹੋਏ ਇਸ ਨੇ ਰਸਤੇ ਵਿਚ ਇਕ ਸ਼ੂਦਰ ਨੂੰ ਦੇਖਿਆ ਜਿਸ ਨੇ ਸ਼ਰਾਬ ਪੀਤੀ ਹੋਈ ਸੀ ਅਤੇ ਇਕ ਵੇਸਵਾ ਨਾਲ ਹਾਸ ਬਿਲਾਸ ਕਰ ਰਿਹਾ ਸੀ । ਇਹ ਵੀ ਉਸ ਵੇਸਵਾ ਉਤੇ ਮੋਹਿਤ ਹੋ ਗਿਆ । ਉਸ ਵੇਸਵਾ ਨੂੰ ਪ੍ਰਸੰਨ ਕਰਨ ਵਾਸਤੇ ਇਸ ਨੇ ਆਪਣੇ ਪਿਤਾ ਦਾ ਸਾਰਾ ਧਨ ਵੀ ਉਸ ਦੇ ਅਰਪਣ ਕਰ ਦਿਤਾ । ਫਿਰ ਉਸ ਨਾਲ ਵਿਵਾਹ ਕਰਕੇ ਉਸ ਦੇ ਕੋਲ ਰਹਿਣ ਲੱਗਾ । ਆਪਣੀ ਸੁਪਤਨੀ ਨੂੰ ਤਿਆਗ ਦਿਤਾ ।

ਅਜਾਮਲ ਆਪਣੇ ਆਚਰਣ ਤੋਂ ਗਿਰ ਗਿਆ । ਜੀਵਿਕਾ ਨਿਰਵਾਹ ਵਾਸਤੇ ਚੋਰੀ ਕਰਦਾ, ਜੂਆ ਖੇਲਦਾ, ਰਾਹਗੀਰਾਂ ਨੂੰ ਲੁੱਟਦਾ ਅਤੇ ਭੈੜੇ ਕੰਮਾਂ ਦੁਆਰਾ ਲੋਕਾਂ ਨੂੰ ਤੰਗ ਕਰਦਾ ਸੀ। ਅਜਾਮਲ ਦੇ ਨੌਂ ਪੁੱਤਰ ਵੇਸਵਾ ਤੋਂ ਹੋਏ ।

ਇਕ ਦਿਨ ਇਸ ਦੇ ਘਰ ਕੁਝ ਸਾਧੂ ਆਏ । ਇਸ ਦੀ ਪਤਨੀ ਨੇ ਉਨ੍ਹਾਂ ਦਾ ਸਤਿਕਾਰ ਕੀਤਾ ਅਤੇ ਇਕ ਝੌਂਪੜੀ ਦੇ ਅੰਦਰ ਬਿਠਾ ਦਿਤਾ । ਰਾਤ ਪਈ ਤਾਂ ਅਜਾਮਲ ਘਰ ਆਇਆ, ਨਾਲ ਹੀ ਕੁਝ ਪੰਛੀਆਂ ਨੂੰ ਮਾਰ ਕੇ ਲਿਆਇਆ ਸੀ । ਇਸ ਨੂੰ ਘਰ ਪਹੁੰਚਦਿਆਂ ਹੀ ਇਸ ਦੀ ਪਤਨੀ ਨੇ ਕਿਹਾ ਅਜ ਅਸੀਂ ਮਾਸ ਨਹੀਂ ਖਾਵਾਂਗੇ ਕਿਉਂਕਿ ਸਾਡੇ ਘਰ ਸਾਧੂ ਆਏ ਹਨ । ਇਸ ਦੀ ਦੁਰਗੰਧ ਕਿਤੇ ਸਾਧੂਆਂ ਨੂੰ ਨਾਰਾਜ਼ ਨਾ ਕਰ ਦੇਵੇ । ਇਸ ਲਈ ਛੋਲੇ ਖਾ ਕੇ ਗੁਜ਼ਾਰਾ ਕਰ ਲਈਏ । ਅਜਾਮਲ ਮੰਨ ਗਿਆ ।

ਭੁੰਨੇ ਹੋਏ ਛੋਲੇ ਲੈ ਕੇ ਅਜਾਮਲ ਸਾਧੂਆਂ ਪਾਸ ਗਿਆ । ਉਸ ਨੇ ਬਿਨੈ ਪੂਰਵਕ ਕਿਹਾ, ਮੈਂ ਇਕ ਬਹੁਤ ਹੀ ਨੀਚ ਪ੍ਰਾਣੀ ਹਾਂ, ਘੋਰ ਪਾਪੀ ਹਾਂ, ਨਿਰਧਨ ਹਾਂ, ਆਪ ਦੀ ਕੁਝ ਵੀ ਸੇਵਾ ਨਹੀਂ ਕਰ ਸਕਦਾ ਹਾਂ । ਫਿਰ ਵੀ ਜੋ ਕੁਝ ਮੇਰੇ ਘਰ ਹੈ, ਹਾਜ਼ਰ ਹੈ । ਆਪ ਭੋਗ ਲਾਓ, ਦਾਸ ਤੇ ਦਯਾ ਕਰੋ । ਸਾਧੂਆਂ ਨੇ ਅਜਾਮਲ ਦੀ ਬਿਨੈ ਕਬੂਲ ਕੇ ਭੋਜਨ ਕੀਤਾ । ਇਸ ਤੋਂ ਬਾਅਦ ਅਜਾਮਲ ਉਨ੍ਹਾਂ ਕੋਲੋਂ ਅਪਣੀ ਮੁਕਤੀ ਦੇ ਉਪਾਏ ਪੁੱਛਣ ਲੱਗਾ । ਸਾਧੂਆਂ ਨੇ ਉਚਾਰਿਆ ਹੁਣ ਜੋ ਤੇਰੇ ਘਰ ਪੁੱਤਰ ਹੋਵੇ ਉਸ ਦਾ ਨਾਉਂ 'ਨਾਰਾਇਣ' ਰਖੀਂ ।

ਸਮਾਂ ਪਾ ਕੇ ਅਜਾਮਲ ਦੇ ਘਰ ਪੁੱਤਰ ਜਨਮਿਆ । ਇਸ ਛੋਟੇ ਬਾਲਕ ਦਾ ਨਾਉਂ "ਨਾਰਾਇਣ" ਰਖਿਆ । ਸਭ ਤੋਂ ਛੋਟਾ ਹੋਣ ਕਰਕੇ ਪਿਤਾ ਦਾ ਇਸ ਨਾਲ ਪਿਆਰ ਬਹੁਤ ਸੀ। ਖਾਣ ਪੀਣ ਸਮੇਂ ਇਹ ਨਾਰਾਇਣ ਨੂੰ ਕੋਲ ਬੁਲਾਉਂਦਾ ਉਸ ਨਾਲ ਹੀ ਖਾਂਦਾ ਪੀਂਦਾ। ਇਸ ਦੇ ਪਿਆਰ ਵਿਚ ਅਜਾਮਲ ਸਭ ਕੁਝ ਭੁੱਲ ਗਿਆ । ਉਸ ਨੂੰ ਆਉਣ ਵਾਲਾ ਕਾਲ ਵੀ ਯਾਦ ਨਾ ਰਿਹਾ ।

ਇਸ ਤਰ੍ਹਾਂ ਇਸ ਨੇ ਆਪਣੀ ਆਯੂ ਦੇ ਅਠਾਸੀ ਸਾਲ ਇਨ੍ਹਾਂ ਭੈੜੇ ਕਾਰਜਾਂ ਵਿਚ ਹੀ ਗਵਾ ਦਿਤੇ । ਅੰਤ ਕਾਲ ਦਾ ਸਮਾਂ ਆ ਗਿਆ । ਜਮਦੂਤਾਂ ਨੂੰ ਜਿਨ੍ਹਾਂ ਦੇ ਹੱਥਾਂ ਵਿਚ ਫਾਹੇ ਪਕੜੇ ਹੋਏ ਸਨ, ਮੁਖ ਡਰਾਉਣੇ ਸਨ ਅਤੇ ਬਦਨ ਤੇ ਰੋਮ ਖੜੇ ਸਨ, ਵੇਖ ਕੇ ਅਜਾਮਲ ਕੰਬਦੀ ਆਵਾਜ਼ ਵਿਚ ਆਪਣੇ ਪੁੱਤਰ ਨਾਰਾਇਣ ਨੂੰ ਪੁਕਾਰਨ ਲੱਗਾ । ਨਾਰਾਇਣ ਦੀ ਆਵਾਜ਼ ਸੁਣਨ ਸਾਰ ਹੀ ਭਗਵਾਨ ਵਿਸ਼ਨੂੰ ਦੇ ਪਾਰਸ਼ਦ ਝਟ ਓਥੇ ਆ ਪਹੁੰਚੇ, ਉਨ੍ਹਾਂ ਅਜਾਮਲ ਨੂੰ ਜਮਦੂਤਾਂ ਕੋਲੋਂ ਬਚਾਇਆ । ਇਸ ਘਟਨਾ ਦਾ ਅਸਰ ਅਜਾਮਲ ਉਤੇ ਬਹੁਤ ਹੋਇਆ । ਉਸ ਨੇ ਆਪਣੇ ਸਾਰੇ ਕੀਤੇ ਕੁਕਰਮਾਂ ਤੇ ਸ਼ਰਮ ਮਹਿਸੂਸ ਕੀਤੀ । ਉਸ ਨੇ ਪ੍ਰਣ ਕੀਤਾ ਕਿ ਮੋਹ ਮਾਇਆ ਤਿਆਗ ਕੇ ਮਨ ਨੂੰ ਪ੍ਰਭੂ "ਨਾਰਾਇਣ" ਦੇ ਕੀਰਤਨ ਵਿਚ ਲਗਾ ਦੇਵਾਂਗਾ । ਇਸ ਵੈਰਾਗ ਬਿਰਤੀ ਨਾਲ ਸਾਰੇ ਬੰਧਨਾਂ ਨੂੰ ਤੋੜ ਕੇ ਉਹ ਤੀਰਥਾਂ ਤੇ ਚਲਾ ਗਿਆ । ਗੰਗਾ ਦੇ ਕਿਨਾਰੇ ਇਕਾਗਰ ਚਿਤ ਨਾਲ ਭਗਤੀ ਵਿਚ ਲੀਨ ਹੋ ਕੇ ਮਹਾਂ ਪੁਰਖਾਂ ਦੇ ਦਰਸ਼ਨ ਕਰਦਿਆਂ ਦੇਹ ਨੂੰ ਤਿਆਗ ਕੇ ਬੈਕੁੰਠ ਚਲਿਆ ਗਿਆ ।

(**ਸ੍ਰੀ ਮਧ ਭਾਗਵਤ ਮਹਾਂ ਪੁਰਾਣ,** VI, 1-2; **ਸ੍ਰੀ ਗ੍ਰੰਥ ਗੁਰੂ ਭਗਤਮਾਲ,** ਕ੍ਰਿਤ ਪੰਡਿਤ ਨਾਰਾਯਣ ਸਿੰਘ ਗਿਆਨੀ, ਸਫ਼ਾ ੩—੮ ।)

ਭਾਈ ਗੁਰਦਾਸ ਜੀ ਨੇ ਵੀ ਇਸ ਕਥਾ ਦਾ ਵਰਣਨ ਕੀਤਾ ਹੈ । ਯਥਾ :—

ਪਤਿਤ ਅਜਾਮਲ ਪਾਪ ਕਰ ਜਾਇ ਕਲਾਵਤਣੀ ਦੇ ਰਹਿਆ ।
ਗੁਰੁ ਤੇ ਬੇਮੁਖੁ ਹੋਇਕੈ ਪਾਪ ਕਮਾਵੈ ਦੁਰਮਤਿ ਦਹਿਆ ।
ਬ੍ਰਿਥਾ ਜਨਮ ਗਵਾਇਅਨੁ ਭਵਜਲ ਅੰਦਰ ਫਿਰਦਾ ਵਹਿਆ ।
ਛਿਅ ਪੁਤ ਜਾਏ ਵੇਸਵਾ ਪਾਪਾਂ ਦੇ ਫਲ ਇਛੇ ਲਹਿਆ ।
ਪੁਤ੍ਰ ਉਪੰਨਾਂ ਸਤਵਾਂ ਨਾਉਂ ਧਰਨ ਨੋਂ ਚਿਤ ਉਮਹਿਆ ।
ਗੁਰੂ ਦੁਆਰੈ ਜਾਇ ਕੈਂ ਗੁਰਮੁਖ ਨਾਉਂ ਨਰਾਇਣ ਕਹਿਆ ।
ਅੰਤ ਕਾਲ ਜਮਦੂਤ ਵੇਖ ਪੁਤ ਨਰਾਇਣ ਬੋਲੈ ਛਹਿਆ ।
ਜਮਗਣ ਮਾਰੇ ਹਰਿ ਜਨਾਂ ਗਇਆ ਸੁਰਗ ਜਮਡੰਡ ਨ ਸਹਿਆ ।
ਨਾਇ ਲਏ ਦੁਖ ਡੇਰਾ ਢਹਿਆ ॥ ੨੦ ॥

**(ਵਾਰਾਂ ਭਾਈ ਗੁਰਦਾਸ, X)**

ਗੁਰੂ ਗ੍ਰੰਥ ਸਾਹਿਬ ਵਿਚ ਅਜਾਮਲ ਦਾ ਵਰਣਨ ਕਈ ਥਾਂਈਂ ਹੈ। ਕੁਝਕੁ ਤੁਕਾਂ ਭਾਵ ਸਹਿਤ ਹੇਠ ਦਿਤੇ ਪਰਚੀ ਨੰਬਰਾਂ ਤੇ ਦਰਜ ਹਨ । (੫੫), (੨੧੫੮ (ੳ) ), (੨੧੫੯), (੨੧੬੦), (੨੧੬੧), (੨੧੬੧ (ੳ) ), ( ੨੧੬੧ (ਅ) ), ( ੨੧੬੧ (ੲ) ), ( ੨੧੬੧ (ਸ) ), ( ੨੧੬੧ (ਹ) ), ਅਤੇ (੨੧੭੧) । [ਹਿੰਦੀ, अजामिल (**ਅਜਾਮਿਲ**), ਅਜਾਮਲ ।]

**ਅਜਾਮਲ,** ਅਜਾਮਲ । ੨੧੫੮ (ੳ)

**ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ**
**ਕਰਿ ਨਾਰਾਇਣ ਬੋਲਾਰੇ ॥**
**ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ**
**ਜਮ ਕੰਕਰ ਮਾਰਿ ਬਿਦਾਰੇ ॥ ੨ ॥**

ਨਟ. ਮਹਲਾ ੪–੩, ਸਫ਼ਾ ੯੮੧

**ਭਾਵ : ਅਜਾਮਲ** ਨੇ ਪੁੱਤ੍ਰ ਨਾਲ ਪ੍ਰੇਮ ਕੀਤਾ ਸੀ, (ਜਦ ਉਸ ਨੇ ਅੰਤ ਸਮੇਂ) ਨਾਰਾਇਣ ਬੁਲਾਇਆ ਸੀ । ਮੇਰੇ ਮਾਲਕ ਦੇ ਦਿਲ ਵਿਚ ਉਸ ਦੀ ਭੌਂਣੀ ਚੰਗੀ ਲਗ ਗਈ (ਉਸ ਨੇ ਦੇਵਗਣ ਭੇਜ ਦਿਤੇ, ਜਿਨ੍ਹਾਂ ਨੇ) ਜਮ ਕੰਕਰਾਂ ਨੂੰ ਮਾਰ ਕੇ ਦੂਰ ਕਰ ਦਿਤਾ । [ਵੇਖੋ, ੨੧੫੮]

**ਅਜਾਮਲ,** ਅਜਾਮਲ । ੨੧੫੯

**ਅਜਾਮਲ ਗਜ ਗਨਿਕਾ ਪਤਿਤ ਕਰਮ ਕੀਨੇ ॥**
**ਤੇਊ ਉਤਰਿ ਪਾਰਿ ਪਰੇ ਰਾਮ ਨਾਮ ਲੀਨੇ ॥ ੨ ॥**

ਧਨਾਸ. ਕਬੀਰ–੫, ਸਫ਼ਾ ੬੯੨

**ਵੇਖੋ, ਉਤਰਿ (੨੧੭)**

**ਅਜਾਮਲ,** ਵੇਖੋ, (੨੧੫੮) ।
[ਵੇਖੋ, ੨੧੫੮]

**ਅਜਾਮਲੁ,** ਅਜਾਮਲ ਨੂੰ । ੨੧੬੦

**ਤਾਰੀ ਲੇ ਗਨਿਕਾ ਬਿਨੁ ਰੂਪ ਕੁਬਿਜਾ**
**ਬਿਆਧਿ ਅਜਾਮਲੁ ਤਾਰੀਅਲੇ ॥**
**ਚਰਨ ਬਧਿਕ ਜਨ ਤੇਊ ਮੁਕਤਿ ਭਏ ॥**
**ਹਉ ਬਲਿ ਬਲਿ ਜਿਨ ਰਾਮ ਕਹੇ ॥ ੧ ॥**

ਗਉੜੀ (ਚੇਤੀ) ਨਾਮਦੇਉ–੧, ਸਫ਼ਾ ੩੪੫

**ਭਾਵ :** (ਨਾਮ ਦੁਆਰਾ, ਤੁਸਾਂ ਨੇ) ਤਾਰ ਲਈ ਗਨਿਕਾ ਅਤੇ ਕਰੂਪ ਕੁਬਿਜਾ । ਤਾਰ ਲਿਆ ਸ਼ਿਕਾਰੀ ਅਤੇ **ਅਜਾਮਲ ਨੂੰ** । (ਕ੍ਰਿਸ਼ਨ ਜੀ ਦੇ) ਚਰਨਾਂ ਨੂੰ ਵਿੰਨ੍ਹਣ ਵਾਲਾ (ਜੋ ਸੀ ਸ਼ਿਕਾਰੀ ਅਤੇ ਉਸ ਵਰਗੇ ਹੋਰ ਅਨੇਕਾਂ ਪਾਪੀ) ਜਨ ਮੁਕਤ ਹੋ ਗਏ । ਮੈਂ ਵਾਰੇਵਾਰ ਕੁਰਬਾਨ ਹਾਂ ਉਨ੍ਹਾਂ ਤੋਂ ਜਿਨ੍ਹਾਂ ਨੇ ਰਾਮ ਨਾਮ ਜਪਿਆ ਹੈ ।

**ਅਜਾਮਲੁ,** ਵੇਖੋ. (੨੧੫੮) ।

**ਗਨਿਕਾ,** ਵੇਖੋ (੨੧੭) ਅਤੇ **ਗਨਕਾ** ।

**ਕੁਬਿਜਾ,** ਵੇਖੋ, (੧੦੦੬) ਅਤੇ **ਕੁਬਜਾ** ।

**ਬਿਆਧਿ,** ਸ਼ਿਕਾਰੀ । ਇਕ ਸ਼ਿਕਾਰੀ, ਇਸ ਬਾਬਤ ਪੰਡਿਤ ਤਾਰਾ ਸਿੰਘ ਨਰੋਤਮ ਨੇ ਲਿਖਿਆ ਹੈ :— 'ਏਕ ਅਹੇੜੀ ਜਿਸ ਕਾ ਨਾਮ ਲੇਦੀਆ ਥਾ । ਉਸ ਕੋ ਪਰਮੇਸ੍ਵਰ ਨੇ ਅਪਨੀ ਖੋਜ ਮੇਂ ਫਿਰਤੇ ਕੋ ਸਾਤਵੇਂ ਦਿਨ ਦਰਸ਼ਨ ਦੇ ਕਰ ਤਾਰਿਆ ।"

**(ਬਾਣੀ ਭਗਤਾਂ ਸਟੀਕ,** ਸਫ਼ਾ ੨੪੨)

**ਟੀਕਾ ਫਰੀਦ ਕੋਟ** ਵਿਚ ਲਿਖਿਆ ਹੈ :—

"(ਬਿਆਧਿ) ਸ਼ਕਾਰੀ ਜੋ ਪਰਮੇਸ੍ਵਰ ਕੋ ਚਤੁਰਭੁਜ ਪੰਛੀ ਬਨਾਇ ਪੈਰ ਪਕੜ ਪਿਛੇ ਲਟਕਾਇ ਕਰ ਸਾਧੂ ਕੇ ਪਾਸ ਲਿਆਇਆ ਥਾ ।"

ਐਸੀ ਹੀ ਕਥਾ **"ਲੁਭਤੁ"** ਸ਼ਬਦ ਸੰਬੰਧੀ ਵੀ ਦਿਤੀ ਹੈ । ਯਥਾ :—

**ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ**
**ਗਏ ਹਰਿ ਕੈ ਪਾਸ ॥ ... ॥ ੩ ॥**

ਕੇਦਾਰਾ ਰਵਿਦਾਸ–੧, ਸਫ਼ਾ ੧੧੨੪

"ਲੁਭਤੁ" ਦੀ ਵਿਆਖਿਆ ਕਰਦੇ ਹੋਏ ਪੰਡਿਤ ਤਾਰਾ ਸਿੰਘ ਨਰੋਤਮ ਨੇ ਲਿਖਿਆ ਹੈ :—

"ਲੁਭਤੁ, ਲੇਦੀਆ ਨਾਮ ਵਾਲਾ ਵੰਧਕ ਜਿਸ ਨੇ ਏਕ ਸੰਤ ਕੀ ਸ਼ਿਕਾਰ ਜਾਤੇ ਭੇਟ ਮਾਨੀ । ਉਸ ਕੋ ਸ਼ਿਕਾਰ ਮੇਂ ਬਹੁਤ ਪੰਖੀ ਮਿਲੇ । ਏਕ ਪੰਛੀ ਉਸ ਸੰਤ ਕੋ ਚੜ੍ਹਯਾ । ਸੰਤ ਨੇ ਕਹਯਾ ਯਹ ਪੰਛੀ ਮੇਰੇ ਕਾਮ ਕਾ ਨਹੀਂ । ਮਿਲ ਸਕੇ ਤੋਂ ਸੰਖ ਚਕ੍ਰ ਗਦਾ ਪਦਮ ਵਾਲਾ ਚਤੁਰਭੁਜ ਪੰਛੀ ਲਿਆਵੋ । ਵਹੁ ਜਾਕਰ ਬਨ ਮੇ ਖੋਜਨੇ

ਲਗਾ ਕਈ ਦਿਨ ਨਾ ਮਿਲਜਾ । ਤਬ ਜਲਕਰ ਮਰਨ ਲਗੇ ਕੋ ਬਿਸਨ ਵੈਸਾ ਪੰਛੀ ਬਨ ਕਰ ਮਿਲੇ ਵਹੁ ਪਕੜ ਕੇ ਸੰਤ ਪਾਸ ਲਿਆਯਾ । ਉਸ ਸੰਤ ਕੀ ਕ੍ਰਿਪਾ ਸੇ ਉਸ ਕੀ ਭੀ ਮੁਕਤੀ ਹੁਈ ।"

**(ਬਾਣੀ ਭਗਤਾਂ ਸਟੀਕ,** ਸਫ਼ਾ ੨੬੫-੬੬)

**ਚਰਣ ਬਧਿਕ,** (ਸ੍ਰੀ ਕ੍ਰਿਸ਼ਨ ਜੀ ਦੇ) ਪੈਰਾਂ ਵਿਚ ਤੀਰ ਮਾਰਨ ਵਾਲਾ ਸ਼ਿਕਾਰੀ, ਜਿਸ ਦਾ ਨਾਉਂ "ਜਰਾ" ਸੀ ।

ਪੌਰਾਣਿਕ ਸਾਹਿਤ ਅਨੁਸਾਰ ਯਾਦਵ ਵੰਸ਼ ਦਾ ਨਾਸ਼ ਹੋਣ ਤੋਂ ਬਾਅਦ ਸ੍ਰੀ ਕ੍ਰਿਸ਼ਨ ਜੀ ਪਰਭਾਸ ਛੇਤ੍ਰ ਚਲੇ ਗਏ । ਇਕ ਦਿਨ ਪਿੱਪਲ ਦੇ ਪੇੜ ਹੇਠਾਂ ਖੱਬੇ ਗੋਡੇ ਉਤੇ ਸੱਜਾ ਪੈਰ ਰੱਖ ਕੇ ਆਰਾਮ ਕਰ ਰਹੇ ਸਨ । ਉਨ੍ਹਾਂ ਦੇ ਪੈਰ ਵਿਚ ਪਦਮ ਮਣੀ ਚਮਕ ਰਹੀ ਸੀ।

ਜਰਾ ਸ਼ਿਕਾਰੀ ਨੇ ਜਦ ਇਹ ਵੇਖਿਆ ਤਾਂ ਮਣੀ ਯੁਕਤ ਪੈਰ ਨੂੰ ਹਿਰਨ ਦਾ ਮੁਖ ਜਾਣ ਕੇ ਤੀਰ ਮਾਰ ਦਿਤਾ । ਪਾਸ ਆਣ ਕੇ ਸ੍ਰੀ ਕ੍ਰਿਸ਼ਨ ਜੀ ਨੂੰ ਵੇਖ ਕੇ ਬੜਾ ਦੁਖੀ ਹੋਇਆ । ਜਰਾ ਨੇ ਕ੍ਰਿਸ਼ਨ ਭਗਵਾਨ ਦੇ ਪੈਰਾਂ ਉਤੇ ਸਿਰ ਰੱਖ ਕੇ ਮਾਫ਼ੀ ਮੰਗੀ । ਉਸ ਬਿਨੈ ਕੀਤੀ ਕਿ ਮੈਂ ਬੜਾ ਪਾਪੀ ਹਾਂ, ਪਰ ਇਹ ਅਪਰਾਧ ਮੇਰੇ ਪਾਸੋਂ ਅਨਜਾਣੇ ਕਾਰਨ ਹੋ ਗਿਆ ਹੈ । ਇਸ ਦਾ ਡੰਡ ਮੈਨੂੰ ਜੋ ਵੀ ਦੇਣਾ ਚਾਹੁੰਦੇ ਹੋ ਦਿਓ ।

ਇਹ ਸੁਣ ਕੇ ਸ੍ਰੀ ਕ੍ਰਿਸ਼ਨ ਨੇ ਉਸ ਦੇ ਸਿਰ ਉਤੇ ਹੱਥ ਰਖਿਆ ਅਤੇ ਕਿਹਾ "ਡਰ ਨਾ । ਇਹ ਸਭ ਮੇਰੀ ਇੱਛਾ ਨਾਲ ਹੋਇਆ ਹੈ । ਜਾਹ ਤੂੰ ਪਰਮ ਪਦ ਨੂੰ ਪ੍ਰਾਪਤ ਕਰ ।"

ਇਸ ਪ੍ਰਕਾਰ ਭਗਵਾਨ ਨੇ ਬਧਿਕ ਜਰਾ ਨੂੰ ਆਪਣੀ ਦਿੱਬ ਦ੍ਰਿਸ਼ਟੀ ਨਾਲ ਨਿਹਾਲ ਕੀਤਾ। ਉਸੇ ਸਮੇਂ ਇਕ ਵਿਮਾਨ ਆਇਆ। ਜਰਾ ਵਿਮਾਨ ਵਿਚ ਬੈਠ ਕੇ ਵਿਸ਼ਨੂੰ ਲੋਕ ਨੂੰ ਚਲਿਆ ਗਿਆ ।

**(ਸ੍ਰੀ ਮਧ ਭਾਗਵਤ ਮਹਾਂ ਪੁਰਾਣ,** XI, 30, 27–40 ;
**ਵਿਸ਼ਨੂੰ ਪੁਰਾਣ,** V, 37, 68–73)

ਭਾਈ ਗੁਰਦਾਸ ਜੀ ਨੇ ਵੀ ਇਸ ਕਥਾ ਦਾ ਵਰਣਨ ਇਸ ਪ੍ਰਕਾਰ ਕੀਤਾ ਹੈ :—

**ਜਾਇ ਸੁਤਾ ਪਰਭਾਸ ਵਿਚ ਗੋਡੇ ਉਤੇ ਪੈਰ ਪਸਾਰੇ ।**
**ਚਰਣ ਕਮਲ ਵਿਚ ਪਦਮ ਹੈ ਝਿਲਮਿਲ ਝਲਕੈ ਵਾਂਗੀ ਤਾਰੇ ।**
**ਬੱਧਕ ਆਯਾ ਭਾਲਦਾ ਮਿਰਗੈ ਜਾਣ ਬਾਣ ਲੈ ਮਾਰੇ ।**
**ਦਰਸ਼ਨ ਡਿਠੋਸੁ ਜਾਇ ਕੈ ਕਰਣ ਪਲਾਵ ਕਰੇ ਪੁਕਾਰੇ ।**
**ਗਲ ਵਿਚ ਲੀਤਾ ਕ੍ਰਿਸ਼ਨ ਜੀ ਅਵਗੁਣ ਕੀਤੇ ਹਰਿ ਨ ਚਿਤਾਰੇ ।**
**ਕਰ ਕਿਰਪਾ ਸੰਤੋਖਿਆ ਪਤਿਤ ਉਧਾਰਣ ਬਿਰਦ ਬੀਚਾਰੇ ।**
**ਭਲੇ ਭਲੇ ਕਰ ਮੰਨੀਅਨਿ ਬੁਰਿਆਂ ਦੇ ਹਰਿ ਕਾਜ ਸਵਾਰੇ ।**
**ਪਾਪ ਕਰੇਂਦੇ ਪਤਿਤ ਉਧਾਰੇ ॥ ੨੩ ॥**

**(ਵਾਰਾਂ ਭਾਈ ਗੁਰਦਾਸ,** X)

[ਵੇਖੋ, ੨੧੫੮]

**ਅਜਾਮਲੁ,** ਅਜਾਮਲ । ੨੧੬੧

**ਦੁਖ ਹਰਤਾ ਹਰਿਨਾਮੁ ਪਛਾਨੋ ॥**
**ਅਜਾਮਲੁ ਗਨਕਾ ਜਿਹ ਸਿਮਰਤ**
**ਮੁਕਤਿ ਭਏ ਜੀਅ ਜਾਨੋ ॥ ੧ ॥ ਰਹਾਉ ॥**

ਬਿਲਾ. ਮਹਲਾ ੯–੧, ਸਫ਼ਾ ੮੩੦

**ਭਾਵ :** ਦੁੱਖਾਂ ਦਾ ਨਾਸ਼ ਕਰਨ ਵਾਲਾ ਹਰਿਨਾਮ ਹੈ, (ਤੁਸੀ) ਜਾਣ ਲਵੋ । ਜਿਸ (ਨਾਮ ਨੂੰ) ਸਿਮਰਦਿਆਂ **ਅਜਾਮਲ** ਅਤੇ ਗਨਿਕਾ (ਜੈਸੇ ਪਾਪੀ) ਮੁਕਤ ਹੋ ਗਏ, (ਤੁਸੀ ਉਸ ਨਾਮ ਦਾ ਮਹੱਤਵ) ਅਪਨੇ ਜੀਅ ਅੰਦਰ ਪਛਾਣੋ ।

**ਅਜਾਮਲੁ,** ਵੇਖੋ, (੨੧੫੮) ।

**ਗਨਕਾ,** ਵੇਖੋ, (੨੧੭) ਅਤੇ **ਗਨਕਾ** ।

[ਵੇਖੋ, ੨੧੫੮]

**ਅਜਾਮਲੁ,** ਅਜਾਮਲ ਦਾ । ੨੧੬੧ (ੳ)

**ਸੁਨਿ ਸਾਖੀ ਮਨ ਜਪਿ ਪਿਆਰ ॥**
**ਅਜਾਮਲੁ ਉਧਰਿਆ ਕਹਿ ਏਕ ਬਾਰ ॥ ... ॥ ੧ ॥**

ਬਸੰਤੁ ਮਹਲਾ ੫–੧, ਸਫ਼ਾ ੧੧੯੨

**ਭਾਵ :** ਹੇ ਮਨ ! (ਭਗਤਾਂ) ਦੀਆਂ ਸਾਖੀਆਂ ਸੁਣ ਕੇ ਪਿਆਰ ਨਾਲ ਪ੍ਰਭੂ ਨੂੰ ਜਪਿਆ ਕਰ । **ਅਜਾਮਲ ਦਾ** ਇਕ ਵਾਰੀ ਸਿਮਰਨ ਸਦਕਾ ਉਧਾਰ ਹੋ ਗਿਆ ।

**ਅਜਾਮਲੁ,** ਵੇਖੋ, (੨੧੫੮) ।

[ਵੇਖੋ, ੨੧੫੮]

**ਅਜਾਮਲੁ,** ਅਜਾਮਲ ਦਾ । ੨੧੬੧ (ਅ)

**ਹਰਿ ਕੋ ਨਾਮੁ ਸਦਾ ਸੁਖਦਾਈ ॥**
**ਜਾ ਕਉ ਸਿਮਰਿ ਅਜਾਮਲੁ ਉਧਰਿਓ**
**ਗਨਕਾ ਹੂ ਗਤਿ ਪਾਈ ॥ ੧ ॥ ਰਹਾਉ ॥**

ਮਾਰੂ ਮਹਲਾ ੯–੧, ਸਫ਼ਾ ੧੦੦੮

**ਭਾਵ :** ਪ੍ਰਭੂ ਦਾ ਨਾਮ ਸਦਾ ਸੁਖਦਾਈ ਹੈ । ਜਿਸ ਨਾਮ ਦੇ ਸਿਮਰਨ ਨਾਲ **ਅਜਾਮਲ ਦਾ** ਉਧਾਰ ਹੋ ਗਿਆ ਅਤੇ ਗਨਿਕਾ ਪਰਮ ਗਤੀ ਨੂੰ ਪ੍ਰਾਪਤ ਹੋਈ ।

**ਅਜਾਮਲੁ,** ਵੇਖੋ, (੨੧੫੮) ।

**ਗਨਕਾ,** ਵੇਖੋ, (੨੧੭) ਅਤੇ **ਗਨਕਾ** ।

[ਵੇਖੋ, ੨੧੫੮]

**ਅਜਾਮਲੁ,** ਅਜਾਮਲ । ੨੧੬੧ (ਏ)

**ਅਜਾਮਲੁ ਕਉ ਅੰਤ ਕਾਲ ਮੈ ਨਾਰਾਇਨ ਸੁਧਿ ਆਈ ॥**
**ਜਾਂ ਗਤਿ ਕਉ ਜੋਗੀਸੁਰ ਬਾਛਤ**
**ਸੋ ਗਤਿ ਛਿਨ ਮਹਿ ਪਾਈ ॥ ੨ ॥**

ਰਾਮ. ਮਹਲਾ ੯–੧, ਸਫ਼ਾ ੯੦੨

**ਭਾਵ : ਅਜਾਮਲ** (ਪਾਪੀ ਨੂੰ) ਅੰਤ ਸਮੇਂ (ਨਾਰਾਇਣ ਪੁਤਰ ਦੇ ਬਹਾਨੇ) ਨਾਰਾਇਣ (ਪ੍ਰਭੂ) ਦੀ ਯਾਦ ਆਈ । (ਇਸ ਸਦਕਾ) ਉਸ ਨੂੰ ਇਕ ਛਿਨ ਵਿਚ ਉਹ ਆਤਮਕ ਅਵਸਥਾ ਪ੍ਰਾਪਤ ਹੋਈ ਜਿਸ ਲਈ ਵਡੇ ਵਡੇ ਜੋਗੀ ਤਰਸਦੇ ਹਨ ।
ਵਿਸਥਾਰ ਲਈ ਵੇਖੋ, (੨੧੫੮) ।
[ਵੇਖੋ, ੨੧੫੮]

**ਅਜਾਮਲੁ,** ਅਜਾਮਲ । ੨੧੬੧ (ਸ)

**ਅਜਾਮਲੁ ਪਾਪੀ ਜਗੁ ਜਾਨੇ**
**ਨਿਮਖ ਮਾਹਿ ਨਿਸਤਾਰਾ ॥**
**ਨਾਨਕ ਕਹਤ ਚੇਤ ਚਿੰਤਾਮਨਿ**
**ਤੈ ਭੀ ਉਤਰਹਿ ਪਾਰਾ ॥ ੩ ॥**

ਸੋਰਠਿ ਮਹਲਾ ੯–੪, ਸਫ਼ਾ ੬੩੨

**ਭਾਵ : ਅਜਾਮਲ** ਪਾਪੀ ਨੂੰ ਸਾਰਾ ਜਗ ਜਾਣਦਾ ਸੀ । (ਪ੍ਰਭੂ ਨੇ) ਇਕ ਛਿਣ ਵਿਚ ਤਾਰ ਦਿਤਾ । ਹੇ ਮਨ ! ਚਿੰਤਾਮਣਿ ਪ੍ਰਭੂ ਦਾ ਸਿਮਰਨ ਕਰ । ਇਸ ਨਾਲ ਤੂੰ (ਸੰਸਾਰ ਸਾਗਰ ਤੋਂ) ਪਾਰ ਹੋ ਜਾਵੇਂਗਾ ।

**ਅਜਾਮਲੁ,** ਵੇਖੋ, (੨੧੫੮) ।
[ਵੇਖੋ, ੨੧੫੮]

**ਅਜਾਮਲੁ,** ਅਜਾਮਲ । ੨੧੬੧ (ਹ)

**ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸ ॥**
**ਐਸੇ ਦੁਰਮਤਿ ਨਿਸਤਰੇ**
**ਤੂ ਕਿਉ ਨ ਤਰਹਿ ਰਵਿਦਾਸ ॥ ੩ ॥**

ਕੇਦਾਰਾ ਰਵਿਦਾਸ–੧, ਸਫ਼ਾ ੧੧੨੪

**ਭਾਵ :** ਅਜਾਮਲ, ਪਿੰਗਲਾ, ਲੁਭਤ, ਕੁੰਚਰ (ਨਾਮ ਦੇ ਬਲ ਨਾਲ) ਪ੍ਰਭੂ ਨੂੰ ਪ੍ਰਾਪਤ ਹੋਏ । ਜਦ ਇਹੋ ਜਿਹੇ ਦੁਰਮਤੀ ਵਾਲੇ ਤਰ ਗਏ ਤਾਂ ਹੇ ਰਵਿਦਾਸ ਤੂੰ ਕਿਉਂ ਨਹੀਂ ਤਰੇਂਗਾ ?

**ਅਜਾਮਲੁ,** ਵੇਖੋ, (੨੧੫੮) ।

**ਪਿੰਗੁਲਾ,** ਪੌਰਾਣਿਕ ਸਾਹਿਤ ਅਨੁਸਾਰ ਇਕ ਵੇਸਵਾ ਹੋਈ ਹੈ । ਇਹ ਵਿਦੇਹ ਨਗਰੀ (ਮਿਥਿਲਾ) ਵਿਖੇ ਨਿਵਾਸ ਕਰਦੀ ਸੀ । ਕੁਕਰਮ ਹੀ ਇਸ ਦੀ ਜੀਵਿਕਾ ਦਾ ਸਾਧਨ ਸੀ । ਇਕ ਦਿਨ ਕਾਫ਼ੀ ਰਾਤ ਤਕ ਉਡੀਕ ਕਰਨ ਦੇ ਬਾਵਜੂਦ ਕੋਈ ਵੀ ਗਾਹਕ ਨਾ ਆਇਆ । ਇਸ ਨਾਲ ਉਸ ਨੂੰ ਆਪਣੇ ਆਪ ਤੇ ਬੜੀ ਸ਼ਰਮ ਆਈ । ਇਸ ਘਟਨਾ ਦਾ ਅਸਰ ਉਸ ਦੇ ਮਨ ਤੇ ਬਹੁਤ ਗਹਿਰਾ ਹੋਇਆ । ਉਸ ਨੂੰ ਆਪਣੇ ਆਪ ਤੋਂ ਘ੍ਰਿਣਾ ਹੋ ਗਈ । ਉਹ ਵਿਚਾਰ ਕਰਨ ਲੱਗੀ ਮੇਰਾ ਸੱਚਾ ਪ੍ਰੀਤਮ ਸਦਾ ਮੇਰੇ ਅੰਗ ਸੰਗ ਹੈ, ਪਰ ਮੈਂ ਉਸ ਨੂੰ ਪਹਿਚਾਣ ਨਹੀਂ ਸਕੀ । ਅੱਜ ਤੋਂ ਬਾਅਦ ਮੇਰਾ ਸਵਾਮੀ ਇਕ ਮਾਤਰ ਮੇਰਾ ਪ੍ਰਭੂ ਹੋਵੇਗਾ । ਇਸ ਪ੍ਰਕਾਰ ਉਹ ਏਕਾਗਰ ਚਿਤ ਨਾਲ ਪ੍ਰਭੂ ਦੀ ਆਰਾਧਨਾ ਵਿਚ ਲੀਨ ਹੋ ਗਈ । ਅੰਤ ਵਿਚ ਪਿੰਗਲਾ ਪਰਮ ਪਦ ਨੂੰ ਪ੍ਰਾਪਤ ਹੋਈ ।

(**ਸ਼੍ਰੀ ਮਧ ਭਾਗਵਤ ਮਹਾਂ ਪੁਰਾਣ,** XI, 8, 22–43 ;
**ਮਹਾਂ ਭਾਰਤ,** ਸ਼ਾਂਤਿ ਪਰਵ, 174, 56–62)

ਭਗਤ ਰਵਿਦਾਸ ਜੀ ਪਿੰਗਲਾ ਦਾ ਉਦਾਹਰਣ ਦੇ ਕੇ ਦਸ ਰਹੇ ਹਨ ਕਿ ਪ੍ਰਭੂ ਸਿਮਰਨ ਨਾਲ ਵੱਡੇ ਤੋਂ ਵੱਡੇ ਪਾਪੀ ਵੀ ਤਰ ਜਾਂਦੇ ਹਨ ।

**ਲੁਭਤੁ,** ਲੋਦੀਆ ਨਾਮ ਦਾ ਬਿਆਧ (ਵੇਖੋ, ੨੧੬੦) ।
**ਕੁੰਚਰੁ,** ਗਜ, ਵੇਖੋ, (੨੧੭) ।
[ਵੇਖੋ, ੨੧੫੮]

**ਅਜਿਤੰ,** ਨਾ ਜਿੱਤੇ ਜਾਣ ਵਾਲੇ, ਅਜਿੱਤ । ੨੧੬੨

**ਸੈਨਾ ਸਾਧ ਸਮੂਹ ਸੂਰ ਅਜਿਤੰ ਸੰਨਾਹੰ ਤਨਿ ਨਿੰਮ੍ਰਤਾਹ ॥**
**ਆਵਧਹ ਗੁਣ ਗੋਬਿੰਦ ਰਮਣੰ**
**ਓਟ ਗੁਰ ਸਬਦ ਕਰ ਚਰਮਣਹ ॥ ... ॥ ੨੯ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੬

**ਭਾਵ :** ਸਾਰੇ ਸਾਧੂ **ਨਾ ਜਿੱਤੇ ਜਾਣ ਵਾਲੇ** ਸੂਰਮਿਆਂ ਦੀ ਸੈਨਾ ਹੈ । (ਉਨ੍ਹਾਂ ਦੇ) ਸਰੀਰ ਉਤੇ ਨਿਮਰਤਾ ਰੂਪੀ ਸੰਜੋਅ ਹੈ, ਗੋਬਿੰਦ ਦੇ ਗੁਣਾਂ ਦਾ ਉਚਾਰਨਾ (ਉਨ੍ਹਾਂ ਦੇ) ਸ਼ਸਤਰ ਹਨ । ਗੁਰੂ ਦੇ ਸ਼ਬਦ ਦੀ ਓਟ (ਉਨ੍ਹਾਂ ਦੇ) ਹਥ ਵਿਚ ਢਾਲ ਹੈ ।

**ਸੰਨਾਹੰ,** ਸੰਜੋਅ ।
**ਆਵਧਹ,** ਸ਼ਸਤਰ ।
**ਚਰਮਣਹ,** ਢਾਲ ।
[ਵੇਖੋ, ੨੧੬੨–ਅ]

**ਅਜਿਤ,** ਨਾ ਜਿੱਤੇ ਜਾਣ ਵਾਲੇ । ੨੧੬੨ (ੳ)

**ਹੇ ਅਜਿਤ ਸੂਰ ਸੰਗ੍ਰਾਮੰ ਅਤਿ ਬਲਨਾ ਬਹੁ ਮਰਦਨਹ ॥**
**ਗਣ ਗੰਧਰਬ ਦੇਵ ਮਾਨੁਖੵੰ**
**ਪਸੁ ਪੰਖੀ ਬਿਮੋਹਨਹ ॥ ... ॥ ੪੫ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੮

**ਭਾਵ :** ਹੇ **ਨਾ ਜਿੱਤੇ ਜਾਣ ਵਾਲੇ** (ਮੋਹ) ਤੂੰ ਜੁਧ ਦਾ ਸੂਰਮਾ ਹੈਂ, ਬਹੁਤ ਬਲੀ ਅਤੇ ਬਹੁਤਿਆਂ ਦੇ ਮਰਦਨ ਕਰਨ ਵਾਲਾ ਹੈਂ । ਗਣ, ਗੰਧਰਬ, ਦੇਵਤੇ, ਮਨੁੱਖ, ਪਸ਼ੂ, ਪੰਛੀ ਆਦਿ ਸਭ ਨੂੰ ਤੂੰ ਮੋਹ ਲੈਂਦਾ ਹੈਂ ।

**ਬਲਨਾ,** ਬਲਵਾਨ ।
**ਮਰਦਨਹ,** ਨਾਸ਼ ਕਰਨ ਵਾਲਾ (ਮਰ੍ਦਨ=ਮਲਨਾ) ।
[ਵੇਖੋ, ੨੧੬੨-ਅ]

**ਅਜਿਤੁ,** ਕਾਬੂ ਤੋਂ ਬਾਹਰ, ਅਮੋੜ । ੨੧੬੨ (ਅ)

**ਮ: ੩ ॥ ਮਨਮੁਖ ਮੰਨੁ ਅਜਿਤੁ ਹੈ ਦੂਜੈ ਲਗੈ ਜਾਇ ॥**
**ਤਿਸਨੋ ਸੁਖੁ ਸੁਪਨੈ ਨਹੀ ਦੁਖੇ ਦੁਖਿ ਵਿਹਾਇ ॥ ... ॥ ੨ ॥**

ਸੋਰਠਿ (ਵਾਰ) ਮਹਲਾ ੪-੬, ਸਫ਼ਾ ੬੪੪

**ਭਾਵ :** ਮਨਮੁਖ ਦਾ ਮਨ **ਅਮੋੜ** ਹੈ, ਇਹ ਦ੍ਵੈਤ ਭਾਵ ਵਿਚ ਜਾ ਲਗਦਾ ਹੈ । ਐਸੇ (ਮਨ) ਨੂੰ ਸੁਪਨੇ ਵਿਚ ਵੀ ਸੁੱਖ ਨਹੀਂ ਹੁੰਦਾ, ਦੁੱਖ ਹੀ ਦੁੱਖ ਵਿਚ ਸਦਾ ਗੁਜ਼ਰ ਹੁੰਦੀ ਹੈ ।

[**ਸੰਸ.** अजित (**ਅਜਿਤ**), ਜੋ ਜਿੱਤਿਆ ਨਾ ਜਾ ਸਕੇ ।]

**ਅਜੁ,** ਅੱਜ ਦੇ ਦਿਨ, ਅੱਜ । ੨੧੬੩

**ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ ॥**
**ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ ॥**
**ਆਖੀਂ ਸੇਖਾਂ ਬੰਦਗੀ ਚਲਣੁ ਅਜੁ ਕਿ ਕਲਿ ॥ ੯੭ ॥**

ਸਲੋਕ ਫਰੀਦ, ਸਫ਼ਾ ੧੩੮੨-੮੩

**ਭਾਵ :** (ਜਦ ਮੌਤ ਆਈ) ਮਹਿਲ ਖ਼ਾਲੀ ਰਹਿ ਗਏ, ਵਾਸਾ (ਧਰਤੀ ਦੇ) ਹੇਠਾਂ (ਕਬਰਾਂ ਵਿਚ) ਹੋ ਗਿਆ । ਉਹ ਕਬਰਾਂ ਜਿਨ੍ਹਾਂ ਨੂੰ ਨਿਮਾਣੀਆਂ (ਜਾਣੀਦਾ ਹੈ, ਉਨ੍ਹਾਂ ਨੂੰ ਹੀ) ਰੂਹਾਂ ਮਲ ਕੇ ਬਹਿ ਜਾਣਗੀਆਂ । ਹੇ ਸ਼ੇਖ (ਫਰੀਦ)! ਬੰਦਗੀ ਕਰ, ਕੀ ਪਤਾ ਹੈ ? **ਅੱਜ** ਕੂਚ ਕਰਨੀ ਹੈ ਕਿ ਕਲ੍ਹ ?

**ਨਿਸਖਣ,** ਖ਼ਾਲੀ ।
**ਨਿਮਾਣੀਆ,** ਮਹਿਲਾਂ ਦੇ ਮੁਕਾਬਲੇ ਨਿਮਾਣੀਆਂ ।
[**ਸੰਸ.** अद्य (**ਅਦਜ**); **ਪ੍ਰਾ.** अज्ज (**ਅੱਜ**); **ਪੰ. ਅੱਜ** ।]

**ਅਜੁ,** ਅੱਜ । ੨੧੬੪

**ਪੂਰਬਿ ਲਿਖੇ ਡੇਹ ਸਿ ਆਏ ਮਾਇਆ ॥**
**ਚਲਣੁ ਅਜੁ ਕਿ ਕਲ੍ਹਿ ਧੁਰਹੁ ਫੁਰਮਾਇਆ ॥ ੨ ॥**

ਆਸਾ ਮਹਲਾ ੪-੬੪, ਸਫ਼ਾ ੩੬੯

**ਭਾਵ :** ਹੇ ਮਾਈ ! ਪਹਿਲੋਂ ਤੋਂ (ਹੀ ਮਰਨ ਦੇ) ਦਿਨ ਜੋ ਲਿਖੇ ਸਨ, ਉਹ ਆ ਰਹੇ ਹਨ । ਕੂਚ **ਅੱਜ** ਕਰਨਾ ਹੈ ਕਿ ਕਲ੍ਹ ? ਧੁਰ ਤੋਂ (ਵਾਹਿਗੁਰੂ ਨੇ) ਹੁਕਮ ਦੇ ਰਖਿਆ ਹੈ ।
[ਵੇਖੋ, ੨੧੬੩]

**ਅਜੁ,** ਅੱਜ । ੨੧੬੫

**ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥**
**ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥ ੩੦ ॥**

ਸਲੋਕ ਫਰੀਦ, ਸਫ਼ਾ ੧੩੭੯

**ਵੇਖੋ, ਅੰਗੁ (੧੦੦੧)**

[ਵੇਖੋ, ੨੧੬੩]

**ਅਜੁ,** ਅੱਜ । ੨੧੬੬

**ਆਪਿ ਨਿਰਾਲਮੁ ਧੰਧੈ ਬਾਧੀ**
**ਕਰਿ ਹੁਕਮੁ ਛਡਾਵਣਹਾਰੋ ॥**
**ਅਜੁ ਕਲਿ ਕਰਦਿਆ ਕਾਲੁ ਬਿਆਪੈ**
**ਦੂਜੈ ਭਾਇ ਵਿਕਾਰੋ ॥ ੨ ॥**

ਵਡ. ਮਹਲਾ ੧-੪, ਸਫ਼ਾ ੫੮੧

**ਭਾਵ :** ਆਪ ਨਿਰਲੇਪ (ਬੈਠਾ ਹੈ, ਸ੍ਰਿਸ਼ਟੀ) ਧੰਦੇ ਵਿਚ ਬੱਧੀ ਪਈ ਹੈ, (ਆਪ ਹੀ) ਹੁਕਮ ਕਰਕੇ ਛੁਡਾ ਲੈਣ ਵਾਲਾ ਹੈ । ਪਰ ਜੀਵ **ਅੱਜ** ਕਲ੍ਹ ਕਰਦਿਆਂ (ਪਰਮਾਰਥ ਵਲ ਲਗਣਾ ਮੁਲਤਵੀ ਕਰੀ ਰਖਦਾ ਹੈ) । ਇਤਨੇ ਵਿਚ ਦ੍ਵੈਤ ਭਾਵ ਦੇ ਵਿਕਾਰਾਂ ਵਿਚ ਫਸੇ ਨੂੰ ਕਾਲ ਗ੍ਰਸ ਲੈਂਦਾ ਹੈ ।
[ਵੇਖੋ, ੨੧੬੩]

**ਅਜੁ,** ਅੱਜ । ੨੧੬੬ (ੳ)

**ਸਲੋਕੁ ਮ: ੫ ॥**
**ਚੰਗਿਆਈਂ ਆਲਕੁ ਕਰੇ ਬੁਰਿਆਈ ਹੋਇ ਸੇਰੁ ॥**
**ਨਾਨਕ ਅਜੁ ਕਲਿ ਆਵਸੀ ਗਾਫਲ ਫਾਹੀ ਪੇਰੁ ॥ ੧ ॥**

ਗੂਜਰੀ (ਵਾਰ) ਮਹਲਾ ੫-੩, ਸਫ਼ਾ ੫੧੮

**ਭਾਵ :** (ਹੇ ਇਨਸਾਨ ਤੂੰ) ਭਲਿਆਈ ਦੇ (ਕੰਮ ਕਰਨੇ ਵਿਚ) ਆਲਸ ਕਰਦਾ ਹੈਂ ਤੇ ਬੁਰਿਆਈ ਕਰਨ ਵਿਚ ਸ਼ੇਰ (ਵਾਂਙੂ) ਤਿਆਰ ਹੋ ਜਾਂਦਾ ਹੈਂ। ਹੇ ਗ਼ਾਫ਼ਲ ! **ਅੱਜ** ਕਲ ਹੀ ਤੇਰੇ ਪੈਰਾਂ ਵਿਚ (ਮੌਤ ਦੀ) ਫਾਹੀ ਆ ਪੈਣੀ ਹੈ, (ਕਹਿੰਦੇ ਹਨ ਗੁਰੂ) ਨਾਨਕ (ਜੀ) ।

(**ਸੰਥਜਾ**, ਸਫ਼ਾ ੩੨੩੮)

[ਵੇਖੋ, ੨੧੬੩]

**ਅਜੂਨੀ**, ਹੇ ਜੂਨ ਤੋਂ ਰਹਿਤ ! ੨੧੬੬ (ਅ)

**ਦੁਖ ਭੰਜਨ ਨਿਧਾਨ ਅਮੋਲੇ ॥**
**ਨਿਰਭਉ ਨਿਰਵੈਰ ਅਥਾਹ ਅਤੋਲੇ ॥**
**ਅਕਾਲ ਮੂਰਤਿ ਅਜੂਨੀ ਸੰਭੌ**
**ਮਨ ਸਿਮਰਤ ਠੰਢਾ ਥੀਵਾਂ ਜੀਉ ॥ ੨ ॥**

ਮਾਝ ਮਹਲਾ ੫–੧੬, ਸਫ਼ਾ ੯੯

**ਭਾਵ :** ਹੇ ਦੁਖ ਦੂਰ ਕਰਨ ਵਾਲੇ, ਹੇ ਅਮੁੱਲ (ਗੁਣਾਂ ਦੇ) ਖ਼ਜ਼ਾਨੇ, ਹੇ ਭੈ ਰਹਿਤ, ਹੇ ਵੈਰ ਰਹਿਤ, ਹੇ ਥਾਹ ਰਹਿਤ, ਹੇ ਜਾਚੇ ਨਾ ਜਾ ਸਕਣ ਵਾਲੇ, ਹੇ ਕਾਲ ਰਹਿਤ ਹਸਤੀ ਵਾਲੇ, **ਹੇ ਜੂਨ ਤੋਂ ਰਹਿਤ**, ਹੇ ਆਪਣੇ ਆਪ ਤੋਂ ਆਪੇ ਥਿਰ ਰਹਿਣ ਵਾਲੇ, ਮਨ (ਕਰਕੇ) ਸਿਮਰਦਿਆਂ ਮੈਂ ਠੰਡਾ ਹੋਵਾਂ ਜੀਉ ।

(**ਸੰਥਜਾ**, ਸਫ਼ਾ ੭੯੯)

[ਵੇਖੋ, ੨੧੭੨]

**ਅਜੈ**, (ਰਾਜਾ) ਅਜ ਨੂੰ । ੨੧੬੭

**ਸਲੋਕੁ ਮ: ੧ ॥ ...**
**ਅਜੈ ਸੁ ਰੋਵੈ ਭੀਖਿਆ ਖਾਇ ॥**
**ਐਸੀ ਦਰਗਹ ਮਿਲੈ ਸਜਾਇ ॥ ... ॥ ੧ ॥**

ਰਾਮ. (ਵਾਰ) ਮਹਲਾ ੩–੧੪, ਸਫ਼ਾ ੯੫੩

**ਭਾਵ : (ਰਾਜਾ) ਅਜ ਨੂੰ** ਭਿੱਖਿਆ ਖਾਣੀ ਪਈ ਤਾਂ ਰੋਇਆ, (ਰੱਬ ਦੀ) ਦਰਗਾਹ ਵਿਚ ਐਸੀ ਸਜ਼ਾ ਮਿਲਦੀ ਹੈ ।

**ਅਜ,** ਰਾਮਚੰਦ ਦਾ ਦਾਦਾ, ਦਸ਼ਰਥ ਦਾ ਪਿਤਾ । ਇਸ ਦੇ ਪਿਤਾ ਦਾ ਨਾਉਂ ਬਾਲਮੀਕ ਰਾਮਾਇਣ ਅਨੁਸਾਰ 'ਨਾਭਾਗ' ਹੈ ਅਤੇ ਭਾਗਵਤ ਪੁਰਾਣ ਵਿਚ 'ਰਘੂ' ਦਰਜ ਹੈ ।

(**ਬਾਲਮੀਕ ਰਾਮਾਯਣ,** 1, 70, 41;
**ਸ਼੍ਰੀ ਮਧ ਭਾਗਵਤ ਮਹਾਂ ਪੁਰਾਣ, IX,** 10, 1.)

ਰਾਜਾ ਵਿਦਰਭ ਦੀ ਭੈਣ ਇੰਦੁਮਤੀ ਅਜ ਦੀ ਪਤਨੀ ਸੀ । **ਟੀਕਾ ਫ਼ਰੀਦਕੋਟ** ਵਿਚ ਲਿਖਿਆ ਹੈ :—

"ਅਜ ਰਾਜਾ ਦਸਰਥ ਕਾ, ਪਿਤਾ ਰਾਣੀ ਇੰਦਮਤੀ ਕੀ ਪਰੀਖਿਆ ਕਰਤਾ ਹੂਆ ਰਾਨੀ ਕੋ ਸ਼ਿਕਾਰ ਸਮੇਂ ਮ੍ਰਿਗ ਕੇ ਰੁਧਰ (ਲਹੂ) ਸੇ ਬਸਤਰ ਅਪਨਾ ਭਿਗੋਇ ਕਰ ਦਾਸ ਕੇ ਹਾਥ ਭੇਜਾ, ਦਾਸ ਨੇ ਕਹਾ ਹੇ ਰਾਨੀ ਜੀ ਰਾਜਾ ਕੋ ਸ਼ੇਰ ਨੇ ਮਾਰ ਦੀਆ ਹੈ, ਸੋ ਪਤਿਬ੍ਰਤਾ ਸੁਨਤੇ ਹੀ ਪ੍ਰਾਨ ਤਜੇ । ਤਬ ਤਿਸ ਕੇ ਪ੍ਰੇਮ ਮੈਂ ਦੁਖੀ ਹੋ, ਰੁਦਨ ਕਰ, ਤਿਸ ਕੇ ਵਿਜੋਗ ਕਰ ਰਾਜਾ ਰਾਜ ਤਿਆਗ ਕੇ ਭਿਖਯਾ ਮਾਂਗਤਾ ਭਯਾ ।"

ਪੌਰਾਣਿਕ ਸਾਹਿਤ ਵਿਚ ਇੰਦੁਮਤੀ ਦੀ ਮੌਤ ਸੰਬੰਧੀ ਕਥਾ ਇਸ ਪ੍ਰਕਾਰ ਹੈ :—

ਇਕ ਦਿਨ ਇੰਦੁਮਤੀ ਮਹਲ ਦੀ ਛੱਤ ਉਤੇ ਬੈਠੀ ਸੀ । ਉਸ ਸਮੇਂ ਨਾਰਦ ਆਕਾਸ਼ ਮਾਰਗ ਤੋਂ ਲੰਘ ਰਹਿਆ ਸੀ । ਉਸ ਦੀ ਵੀਣਾਂ ਨਾਲੋਂ ਕੁਝ ਫੁੱਲ ਡਿਗ ਕੇ ਇੰਦੁਮਤੀ ਉਤੇ ਗਿਰ ਗਏ । ਉਨ੍ਹਾਂ ਫੁੱਲਾਂ ਦੀ ਚੋਟ (ਆਘਾਤ) ਨਾਲ ਇੰਦੁਮਤੀ ਦੇ ਪ੍ਰਾਣ ਨਿਕਲ ਗਏ । ਇੰਦੁਮਤੀ ਦੀ ਮੌਤ ਮਗਰੋਂ ਰਾਜਾ ਬਹੁਤ ਦੁਖੀ ਹੋਇਆ । ਰਾਨੀ ਦੇ ਵਿਜੋਗ ਵਿਚ ਰਾਜ ਪਾਟ ਤਿਆਗ ਕੇ ਵੈਰਾਗੀ ਹੋ ਗਿਆ ।

(**ਵੇਖੋ**, **ਬ੍ਰਹਮਾਂਡ ਪੁਰਾਣ; ਰਘੁਵੰਸ਼,** ਸਰਗ ੮)

ਰਾਜਾ ਅਜ ਦੇ ਪਤਨੀ ਦੇ ਵਿਯੋਗ ਵਿਚ ਰਾਜ ਪਾਟ ਤਿਆਗ ਕੇ ਵੈਰਾਗੀ ਹੋਣ ਦਾ ਸੰਕੇਤ ਦਸਮ ਗ੍ਰੰਥ ਵਿਚ ਵੀ ਹੈ । ਯਥਾ :—

**ਇੰਦ੍ਰਮਤੀ ਹਿਤ ਅਜ ਨ੍ਰਿਪਤ ਜਿਮ**
**ਗ੍ਰਿਹ ਤਜ ਲੀਅ ਜੋਗ ॥ ... ॥ ੮੫੦ ॥**

ਅਰਥ ਹੈ :—

ਜੈਸੇ ਰਾਜਾ ਅਜ ਨੇ ਇੰਦ੍ਰਮਤੀ ਦੇ ਵਾਸਤੇ ਘਰ ਨੂੰ ਛੱਡ ਕੇ ਜੋਗ ਨੂੰ ਧਾਰ ਲਿਆ ਸੀ ।

(**ਦਸਮ ਗ੍ਰੰਥ,** ਰਾਮ ਅਵਤਾਰ, ੮੫੦)

ਰਘੁਵੰਸ਼ ਵਿਚ ਅਜ ਰਾਜੇ ਨਾਲ ਸੰਬੰਧਤ ਇਕ ਕਥਾ ਇਸ ਪ੍ਰਕਾਰ ਵੀ ਹੈ : ਅਜ ਰਾਜਾ ਸਵੰਬਰ ਵਿਚ ਸ਼ਾਮਿਲ ਹੋਣ ਲਈ ਵਿਦਰਭ ਦੇਸ਼ ਜਾ ਰਿਹਾ ਸੀ । ਰਸਤੇ ਵਿਚ ਨਰਮਦਾ ਨਦੀ ਦੇ ਕਿਨਾਰੇ ਉਤੇ ਇਕ ਮਸਤ ਜੰਗਲੀ ਹਾਥੀ ਇਸ ਦੇ ਸਾਹਮਣੇ ਆਇਆ । ਰਾਜੇ ਨੇ ਉਸ ਨੂੰ ਕਾਬੂ ਕਰਨ ਵਾਸਤੇ ਹਾਥੀ ਦੇ ਮੱਥੇ ਉਤੇ ਤੀਰ ਮਾਰਿਆ । ਝਟ ਹੀ ਹਾਥੀ ਗੰਧਰਵ ਰੂਪ ਵਿਚ ਵਟ ਗਿਆ । ਫਿਰ ਉਸ ਨੇ ਆਪਣੀ ਕਹਾਣੀ ਦਸੀ ਕਿ ਮੈਂ ਗੰਧਰਵ ਰਾਜਕੁਮਾਰ ਸੀ, ਪਰ ਮਤੰਗ ਰਿਸ਼ੀ ਦੇ ਸਰਾਪ ਕਾਰਣ ਹਾਥੀ ਦੀ ਜੂਨ ਵਿਚ ਪੈ ਗਿਆ ਸਾਂ । ਇਸ ਸਰਾਪ ਤੋਂ ਛੁਟਕਾਰਾ ਆਪ ਦੇ ਤੀਰ ਨਾਲ ਹੋਣਾ ਸੀ । ਇਸ ਲਈ ਮੈਂ ਆਪ ਦਾ ਧੰਨਵਾਦੀ ਹਾਂ ਜੋ ਆਪ ਨੇ ਮੈਨੂੰ ਮੁਕਤੀ ਦਿਤੀ । ਉਸ ਗੰਧਰਵ ਨੇ ਰਾਜਾ

ਅਜ ਨੂੰ ਇਕ ਅਸਤਰ ਦਿਤਾ ਜਿਸ ਨਾਲ ਇਹ ਸਵੰਬਰ ਵਿਚ ਸਫਲਤਾ ਨੂੰ ਪ੍ਰਾਪਤ ਹੋਇਆ ਅਤੇ ਇੰਦੂਮਤੀ ਨਾਲ ਇਸ ਦਾ ਵਿਵਾਹ ਹੋ ਗਿਆ ।

(**ਰਘੁਵੰਸ਼ ਮਹਾਂਕਾਵਿ**, V, ੪੨-੫੯)

**ਭਗਤਮਾਲ** ਵਿਚ **ਅਜ** ਸੰਬੰਧੀ ਕਥਾ ਹੈ । ਉਸ ਦਾ ਸੰਖੇਪ ਵਰਣਨ ਇਸ ਪ੍ਰਕਾਰ ਹੈ :—

ਅਜ ਨੇ ਦਾਨ ਦੇਣ ਦਾ ਸਮਾਂ ਨਿਸ਼ਚਿਤ ਕੀਤਾ ਹੋਇਆ ਸੀ । ਇਕ ਦਿਨ ਇਕ ਰਿਸ਼ੀ ਦਾਨ ਦਾ ਸਮਾਂ ਲੰਘਣ ਪਿਛੋਂ ਆਇਆ । ਰਾਜਾ ਉਸ ਸਮੇਂ ਤਬੇਲੇ ਵਿਚ ਘੋੜਿਆਂ ਦੀ ਦੇਖ ਭਾਲ ਕਰ ਰਿਹਾ ਸੀ । ਰਿਸ਼ੀ ਉਥੇ ਹੀ ਚਲਾ ਗਿਆ । ਰਿਸ਼ੀ ਨੇ ਰਾਜੇ ਪਾਸੋਂ ਇਕ ਕੰਬਲ ਦਾ ਦਾਨ ਮੰਗਿਆ । ਰਾਜੇ ਨੇ ਉੱਤਰ ਦਿਤਾ ਕਲ੍ਹ ਦਾਨ ਦੇ ਸਮੇਂ ਆਉਣਾ । ਰਿਸ਼ੀ ਨੇ ਕਿਹਾ, ਰਾਜਨ ਜੋ ਕੁਝ ਆਪ ਪਾਸ ਹੈ ਭਿੱਖਿਆ ਰੂਪ ਵਿਚ ਦਾਨ ਕਰ ਦਿਓ । ਰਾਜੇ ਨੇ ਬੁੱਕ ਭਰ ਕੇ ਲਿੱਦ ਰਿਸ਼ੀ ਦੀ ਝੋਲੀ ਵਿਚ ਪਾ ਦਿਤੀ । ਰਿਸ਼ੀ ਨੇ ਆਸ਼ੀਰਵਾਦ ਦਿਤਾ "ਰਾਜਨ ਤੇਰਾ ਦਾਨ ਕਰੋੜ ਗੁਣਾਂ ਫਲੇ ।"

ਸਮਾਂ ਪਾ ਕੇ ਉਹ ਲਿੱਦ ਕਰੋੜ ਗੁਣਾਂ ਵਧ ਗਈ । ਰਾਜੇ ਨੂੰ ਜਦ ਆਪਣੀ ਇਸ ਘਟਨਾ ਦਾ ਗਿਆਨ ਹੋਇਆ ਤਦ ਉਹ ਰਿਸ਼ੀ ਕੋਲ ਗਿਆ, ਪੈਰੀਂ ਪੈ ਕੇ ਮਾਫ਼ੀ ਮੰਗੀ ਅਤੇ ਇਸ ਸਰਾਪ ਤੋਂ ਬਚਣ ਦਾ ਉਪਾਏ ਪੁੱਛਿਆ । ਰਿਸ਼ੀ ਨੇ ਉੱਤਰ ਦਿਤਾ ਕਿ ਆਪਣੀ ਝੂਠੀ ਨਿੰਦਾ ਕਰਵਾ । ਰਾਜੇ ਦੀ ਝੂਠੀ ਨਿੰਦਾ ਕਰਵਾਉਣ ਤੇ ਵੀ ਮੂਲ ਦਾਨ ਉਸੀ ਤਰ੍ਹਾਂ ਵਿਦਮਾਨ ਰਿਹਾ । ਉਸ ਨੂੰ ਖ਼ਤਮ ਕਰਨ ਦਾ ਸਾਧਨ ਰਿਸ਼ੀ ਅਨੁਸਾਰ ਉਸ ਦਾ ਭਖ਼ਸ਼ਣ ਸੀ ।

ਆਖ਼ਿਰ ਰਾਜੇ ਨੇ ਨਿੰਮਰਤਾ ਸਹਿਤ ਉਹ ਦਾਨ ਵਾਪਿਸ ਮੰਗਿਆ । ਰਿਸ਼ੀ ਨੇ ਰਾਜੇ ਦੀ ਝੋਲੀ ਵਿਚ ਲਿੱਦ ਪਾ ਦਿਤੀ ਜਿਸ ਨੂੰ ਰਾਜੇ ਨੇ ਹੌਲੀ ਹੌਲੀ ਖਾਧਾ ।

(ਵੇਖੋ, **ਸ੍ਰੀ ਗ੍ਰੰਥ ਗੁਰੂ ਭਗਤਮਾਲ**, ਸਫ਼ਾ ੪੯੪ ਤੋਂ ੪੯੮)

[**ਸੰਸ.** ਅਜ: (ਅਜ:), (I) ਇਕ ਸੂਰਜਵੰਸ਼ੀ ਰਾਜਾ । (II) ਜੋ ਜਨਮ ਮਰਨ ਦੇ ਬੰਧਨ ਵਿਚ ਨਹੀਂ ਆਉਂਦਾ, ਵਿਸ਼ਨੂੰ, ਬ੍ਰਹਮਾ ਅਤੇ ਸ਼ਿਵ ਨੂੰ ਵੀ **ਅਜ** ਕਹਿੰਦੇ ਹਨ ।

(**ਸ਼ਬਦ ਕਲਪਦ੍ਰਮ:**, ਸਫ਼ਾ ੧੭) ।

(III) **ਅਜ** ਦਾ ਅਰਥ ਸੂਰਜ ਵੀ ਹੈ ।

(**ਮਾਰਕੰਡੇ ਪੁਰਾਣ**, 107, 4) ।

(IV) "**ਅਜ**" ਇਕ ਰਿਸ਼ੀ ਦਾ ਨਾਉਂ ਹੈ, ਜਿਸ ਨੇ ਆਤਮ ਚਿੰਤਨ ਦੁਆਰਾ ਸੁਰਗ ਪ੍ਰਾਪਤ ਕੀਤਾ ।

(**ਮਹਾਂਭਾਰਤ**, ਸ਼ਾਂਤੀਪਰਵ, 26, 7) ।]

**ਅਜੈ**, ਅਜੇ ਤੀਕ, ਅੱਜ ਤਕ । ੨੧੬੮

**ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥**
**ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥ ੯੦ ॥**

ਸਲੋਕ ਫਰੀਦ, ਸਫ਼ਾ ੧੩੮੨

**ਭਾਵ :** ਤਨ ਸੁੱਕ ਗਿਆ, ਪਿੰਜਰ ਹੋ ਗਿਆ, (ਹੁਣ) ਤਲੀਆਂ ਵਿਚ ਕਾਂ ਠੂੰਗੇ ਮਾਰਦੇ ਹਨ । **ਅਜੇ ਤੀਕ** ਰੱਬ ਨਹੀਂ ਆ ਮਿਲਿਆ, ਵੇਖੋ, ਬੰਦੇ ਦਾ ਭਾਗ ।

**ਮਤਲਬ :** ਫਰੀਦ ਜੀ ਦੇ ਉਪਰ ਦਿਤੇ ਸਲੋਕ ਸੰਬੰਧੀ ਇਕ ਕਥਾ ਪ੍ਰਸਿੱਧ ਹੈ ਜੋ ਪੁਰਾਤਨ ਚਲੀ ਆ ਰਹੀ ਹੈ । ਲਿਖਿਆ ਹੈ:—

ਪਹਿਲੀ ਅਵਸਥਾ ਵਿਚ ਫਰੀਦ ਜੀ ਪਰਮੇਸ਼ਰ ਦੇ ਮਿਲਣੇ ਨਮਿੱਤ ਸ਼ੌਕ ਦੇ ਗ੍ਰਸੇ ਅਨੇਕ ਕਠਨ ਤਪ ਕਰਦੇ ਰਹੇ, ਜਿਨ੍ਹਾਂ ਵਿਚੋਂ ਇਕ ਇਹ ਬੀ ਸੀ ਕਿ ਖੂਹ ਵਿਚ ਪੁੱਠੇ ਲਟਕੇ ਰਹੇ । ਇਸ ਤਪ ਵਿਚ ਸਰੀਰ ਬਹੁਤ ਲਿੱਸਾ ਹੋ ਗਿਆ, ਐਸਾ ਕਿ ਇਕ ਦਿਨ ਕਾਂ ਮੁਰਦਾਰ ਸਮਝ ਕੇ ਉਨ੍ਹਾਂ ਦੀਆਂ ਤਲੀਆਂ ਨੂੰ ਠੂੰਗੇ ਮਾਰਨ ਲਗ ਗਏ ਤਦ ਵੈਰਾਗ ਮਈ ਅਵਸਥਾ ਵਿਚ ਫਰੀਦ ਜੀ ਨੇ ਇਹ ਸਲੋਕ ਕਹਿਆ, ਅੰਤ੍ਰੀਵ ਅਰਥ ਇਹ ਹੈ ਕਿ ਵਿਛੋੜੇ ਦੇ ਦੁਖ ਕਰਕੇ ਸਰੀਰ ਕ੍ਰਿਸ ਹੋ ਗਿਆ, ਚਿੰਤਾ ਰੂਪੀ ਕਾਂ ਸਰੀਰ ਨੂੰ ਨਾਸ ਕਰਨ ਲਗ ਗਿਆ, ਪਰ ਅਜ ਤਕ ਪ੍ਰਾਪਤੀ ਨਹੀਂ ਹੋਈ ।

(**ਟ੍ਰੈਕਟ ਨੰਬਰ ੧੨੫**, ਖਾਲਸਾ ਟ੍ਰੈਕਟ ਸੁਸਾਇਟੀ)

**ਟੀਕਾ ਫ਼ਰੀਦਕੋਟ** (ਸੰਨ ੧੯੦੪) ਵਿਚ ਵੀ ਇਹ ਕਥਾ ਦਿਤੀ ਹੈ । ਪੰਡਿਤ ਤਾਰਾ ਸਿੰਘ ਨਰੋਤਮ, **ਬਾਣੀ ਭਗਤਾਂ ਸਟੀਕ**, ਸੰਨ ੧੮੯੮ ਨੇ ਵੀ ਇਸੇ ਕਥਾ ਨੂੰ ਤੁਕਾਂ ਦਾ ਅਰਥ ਅਧਾਰ ਮੰਨਿਆ ਹੈ ।

[**ਸੰਸ.** ਅਦ੍ਯ (**ਅਦਯ**), ਅੱਜ ;
**ਪ੍ਰਾ.** ਅਜ੍ਜ (**ਅੱਜ**), ਅੱਜ ਦਾ ਦਿਨ ।]

**ਅਜੈ**, ਅਠੱਲ੍ਹ । ੨੧੬੯

**ਅਜੈ ਗੰਗ ਜਲੁ ਅਟਲੁ ਸਿਖ ਸੰਗਤਿ ਸਭ ਨਾਵੈ ॥**
**ਨਿਤ ਪੁਰਾਣ ਬਾਚੀਅਹਿ**
**ਬੇਦ ਬ੍ਰਹਮਾ ਮੁਖਿ ਗਾਵੈ ॥ ... ॥ ੧ ॥**

ਸਵਈ. ਮਹਲੇ ੫ ਕੇ–੧੨੨, ਸਫ਼ਾ ੧੪੦੯

**ਭਾਵ :** ਸ੍ਰੀ ਗੁਰੂ ਅਰਜਨ ਦੇਵ ਜੀ ਦੀ ਉਸਤਤੀ ਵਿਚ ਹਰਬੰਸ ਭੱਟ ਨੇ ਕਿਹਾ :—

(ਆਪ ਦੇ ਦਰਬਾਰ ਵਿਚ) ਅਟਲ (ਗੁਰ ਸ਼ਬਦ ਦਾ ਪ੍ਰਵਾਹ) **ਅਠੱਲ੍ਹ** ਗੰਗਾ ਜਲ ਹੈ, ਜਿਸ ਵਿਚ ਸਿੱਖ ਸੰਗਤਾਂ ਸਭ

ਨਹਾ ਰਹੀਆਂ ਹਨ। ਨਿਤ ਪੁਰਾਣ ਵਾਚੀਦੇ ਹਨ ਅਤੇ ਬ੍ਰਹਮਾ ਮੁਖ ਤੋਂ ਵੇਦ ਉਚਾਰ ਰਹੇ ਹਨ।

**ਮਤਲਬ :** ਗੁਰੂ ਅਰਜਨ ਦਾ ਦਰਬਾਰ ਐਸਾ ਹੈ ਜਿਥੇ ਸ਼ਬਦ ਦਾ ਪ੍ਰਵਾਹ ਨਿਰੰਤਰ ਹੈ। ਜਿਥੇ ਹਰਿ-ਕਥਾ ਵਾਚੀ ਜਾਂਦੀ ਹੈ, ਜਿਥੇ ਆਤਮ ਤੱਤ ਦੇ ਬੋਧ ਦਾ ਸੋਮਾਂ ਹੈ।

**ਨਿਤ ਪੁਰਾਣ ਬਾਚੀਅਹਿ,** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੁਰਾਣਾਂ ਬਾਬਤ ਇਕ ਤੁਕ ਇਸ ਤਰ੍ਹਾਂ ਆਈ ਹੈ :—

**ਦਸ ਅਠਾਰ ਮੈ ਅਪਰੰਪਰੋ ਚੀਨੈ ... ॥ ੩ ॥**

ਸਿਰੀ. ਮਹਲਾ ੧-੨੬, ਸਫ਼ਾ ੨੩

ਜਿਸ ਦਾ ਭਾਵ ਹੈ ਪੁਰਾਣਾਂ ਵਿਚ ਦੀਆਂ ਵਹਿਮ ਭਰਮਾਂ ਦੀਆਂ ਹੋਰ ਗੱਲਾਂ ਛੱਡ ਕੇ ਨਿਰਗੁਣ ਦੀ ਵਾਰਤਾ ਵਿਚ ਧਿਆਨ ਦੇਵੇਂ।

[**ਸੰਸ.** अजय (**ਅਜਯ**); √ जि ( √ **ਜਿ** ), ਜਿੱਤਣਾ;
**ਪ੍ਰਾ.** अजेअ (**ਅਜੇਅ**), ਜੋ ਜਿੱਤਿਆ ਨਾ ਜਾ ਸਕੇ;
**ਪੰ. ਅਜੈ,** ਜੋ ਜਿੱਤਿਆ ਨਾ ਜਾ ਸਕੇ, ਜੋ ਰੋਕਿਆ ਨਾ ਜਾ ਸਕੇ, ਜੋ ਠਲ੍ਹਿਆ ਨਾ ਜਾਵੇ।]

**ਅਜੈ ਚਵਰੁ,** ਅਜਿੱਤ ਚਉਰ, ਦਿੱਵ ਚਉਰ, ਦੈਵੀ ਚਉਰ। ੨੧੭੦

**ਅਜੈ ਚਵਰੁ ਸਿਰਿ ਢੁਲੈ**
**ਨਾਮੁ ਅੰਮ੍ਰਿਤੁ ਮੁਖਿ ਲੀਅਉ ॥**
**ਗੁਰ ਅਰਜੁਨ ਸਿਰਿ ਛਤ੍ਰੁ**
**ਆਪਿ ਪਰਮੇਸਰਿ ਦੀਅਉ ॥ ··· ॥ ੧ ॥**

ਸਵਈ. ਮਹਲੇ ੫ ਕੇ-੧੨੨, ਸਫ਼ਾ ੧੪੦੯

**ਭਾਵ :** ਹਰਬੰਸ ਭੱਟ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਉਸਤਤੀ ਵਿਚ ਕਿਹਾ :— **ਦੈਵੀ ਚਉਰ** ਆਪ ਦੇ ਸੀਸ ਉਪਰ ਝੁਲ ਰਿਹਾ ਹੈ। ਮੈਂ, ਜਿਸ ਨੇ ਉਸ ਦੇ ਮੁਖ ਤੋਂ ਅੰਮ੍ਰਿਤ ਨਾਮ ਲਿਆ ਹੈ, ਕਹਿੰਦਾ ਹਾਂ ਕਿ ਉਸ ਗੁਰੂ ਅਰਜਨ ਦੇ ਸਿਰ ਉਪਰ ਇਹ ਦੈਵੀ ਛਤਰ ਆਪ ਪਰਮੇਸ਼ਰ ਨੇ ਧਰਿਆ ਹੈ।

[**ਸੰਸ.** अजय्य (**ਅਜੱਯ**); **ਹਿੰਦੀ,** अजय्य (**ਅਜੱਯ**), ਅਜਿੱਤ।]

**ਅਜੈਮਲ,** ਅਜਾਮਲ ਲਈ। ੨੧੭੧

**ਹਰਿ ਹਰਨਾਖਸ ਹਰੇ ਪਰਾਨ ॥**
**ਅਜੈਮਲ ਕੀਓ ਬੈਕੁੰਠਹਿ ਥਾਨ ॥ ... ॥ ੨ ॥**

ਗੋਂਡ ਨਾਮਦੇਉ-੧, ਸਫ਼ਾ ੮੭੪

**ਭਾਵ :** ਹਰੀ ਨੇ ਹਰਨਾਖਸ਼ ਦੇ ਪ੍ਰਾਣ ਲੈ ਲਏ। **ਅਜਾਮਲ ਲਈ** ਬੈਕੁੰਠ ਵਿਚ ਥਾਨ ਕੀਤਾ।

**ਹਰਨਾਖਸ,** ਵੇਖੋ, (੧੨੫੦)।
**ਅਜੈਮਲ,** ਵੇਖੋ, (੨੧੫੮)।
[ਵੇਖੋ, ੨੧੫੮]

**ਅਜੋਨੀ,** ਜੂਨ-ਰਹਿਤ। ੨੧੭੨

**ਪਾਯਉ ਨਹੀ ਅੰਤੁ ਸੁਰੇ ਅਸੁਰਹ**
**ਨਰ ਗਣ ਗੰਧ੍ਰਬ ਖੋਜੰਤ ਫਿਰੇ ॥**
**ਅਬਿਨਾਸੀ ਅਚਲੁ ਅਜੋਨੀ ਸੰਭਉ**
**ਪੁਰਖੋਤਮੁ ਅਪਾਰ ਪਰੇ ॥ ... ॥ ੧ ॥**

ਸਵਈ. ਮਹਲੇ ੪ ਕੇ-੫੪, ਸਫ਼ਾ ੧੪੦੫

**ਵੇਖੋ, ਅਸੁਰਹ (੧੫੭੦ (ੳ))**

[**ਸੰਸ.** अयोनि (**ਅਯੋਨਿ**), ਅਜਨਮਾ, ਜੋ ਕੁੱਖ ਤੋਂ ਉਤਪੰਨ ਨਾ ਹੋਵੇ।]

**ਅਜੌਂ,** ਅਜੇ ਤੀਕ, ਅਜੇ ਵੀ। ੨੧੭੩

**ਜਤ ਦੇਖਉ ਤਤ ਦੁਖ ਕੀ ਰਾਸੀ ॥**
**ਅਜੌਂ ਨ ਪਤ੍ਯਾਇ ਨਿਗਮ ਭਏ ਸਾਖੀ ॥ ੩ ॥**

ਜੈਤ. ਰਵਿਦਾਸ-੧, ਸਫ਼ਾ ੭੧੦

**ਭਾਵ :** ਜਿਧਰ ਮੈਂ ਦੇਖਦਾ ਹਾਂ ਉਧਰ ਦੁੱਖਾਂ ਦੇ ਸਾਮਾਨ ਹੀ ਬਣੇ ਹਨ। (ਇਹ ਵੇਖ ਕੇ ਵੀ ਮੇਰਾ ਮਨ) **ਅਜੇ ਤੀਕ** ਨਹੀਂ ਪਤੀਜਿਆ, ਵੇਦ (ਸ਼ਾਸਤ੍ਰ) ਵੀ ਸਾਖ ਭਰ ਰਹੇ ਹਨ (ਕਿ ਸੰਸਾਰ ਦੁੱਖ ਰੂਪ ਹੈ)।

**ਨਿਗਮ,** ਵੇਦ।
[**ਵੇਖੋ,** ੨੧੬੮]

**ਅਟਕ,** ਰੋਕ। ੨੧੭੩ (ੳ)

**ਜਬ ਤੇ ਸਾਧੂ ਸੰਗੁ ਭਇਆ**
**ਤਉ ਛੋਡਿ ਗਏ ਨਿਗਹਾਰ ॥**
**ਜਿਸ ਕੀ ਅਟਕ ਤਿਸ ਤੇ ਛੁਟੀ**
**ਤਉ ਕਹਾ ਕਰੈ ਕੋਟਵਾਰ ॥ ੨ ॥**

ਮਾਰੂ ਮਹਲਾ ੫-੧੪, ਸਫ਼ਾ ੧੦੦੨

**ਭਾਵ :** ਜਦ ਤੋਂ ਸਾਧੂ ਦੀ ਸੰਗਤ ਪ੍ਰਾਪਤ ਹੋਈ ਤਦ ਤੋਂ ਜਮਦੂਤ ਛਡ ਗਏ ਹਨ। ਜਿਸ (ਪ੍ਰਭੂ ਵਲੋਂ) **ਰੋਕ** ਪਈ ਹੋਈ ਸੀ ਉਸ ਨੇ ਛੁਡਾ ਦਿਤਾ ਤਾਂ ਜਮਦੂਤ ਕੀ ਕਰਨਗੇ।

**ਨਿਗਹਾਰ,** ਨਿਗਹ + ਹਾਰ, ਨਿਗਾਹ ਹੇਠ ਰਖਣ ਵਾਲੇ, ਜਮਦੂਤ।

**ਕੋਟਵਾਰ,** ਕੋਤਵਾਲ, ਜਮਦੂਤ।

[**ਸੰਸ.** अ + √ टिक् (**ਅ,** ਨਿਸ਼ੇਧ ਅਰਥਕ + √ **ਟਿਕ੍**, ਜਾਣਾ, ਘੁੰਮਣਾ) ;
**ਹਿੰਦੀ,** अटक (**ਅਟਕ**), ਬਾਧਾ, ਰੁਕਾਵਟ ।]

**ਅਟਕਲੈ,** ਅਨੁਮਾਨ, ਅੰਦਾਜ਼ਾ ਜਾਂ ਅਟਕਲਾਂ ਲਾ ਦੇਣਾ, ਬਿਨਾਂ ਸਬੂਤ ਕੀਤੇ ਦੇ ਕਿਆਸਾਂ ਨਾਲ (ਐਬ ਥੱਪ ਦੇਣੇ), ਅਟਾ ਸਟਾ ਲਾ ਕੇ (ਐਬ ਥੱਪਣੇ), ਖ਼ਿਆਲੀ ਤੌਰ ਤੇ ਮੜ੍ਹ ਕੇ। ੨੧੭੪

**ਮਿਥਿਆ ਦੂਜਾ ਭਾਉ ਧੜੇ ਬਹਿ ਪਾਵੈ ॥**
**ਪਰਾਇਆ ਛਿਦ੍ਰੁ ਅਟਕਲੈ**
**ਆਪਣਾ ਅਹੰਕਾਰੁ ਵਧਾਵੈ ॥ ... ॥ ੫ ॥**

ਆਸਾ ਮਹਲਾ ੪–੫੪, ਸਫ਼ਾ ੩੬੬

**ਭਾਵ :** ਦੂਜਾ ਭਾਉ ਮਿਥਿਆ ਹੈ । (ਦ੍ਵੈਤ ਭਾਵ ਵਿਚ ਹੀ) ਬਹਿ ਕੇ (ਲੰਕੀ) ਧੜੇ ਬਣਾ ਲੈਂਦੇ ਹਨ। ਦੂਜੇ ਉਪਰ ਔਗੁਣਾਂ ਨੂੰ **ਖ਼ਿਆਲੀ ਤੌਰ ਤੇ ਮੜ੍ਹ ਕੇ** ਆਪਣਾ ਅਹੰਕਾਰ ਵਧਾਉਂਦੇ ਹਨ।

**ਮਤਲਬ :** ਬਿਨਾ ਸਬੂਤ ਉੱਡਦੀ ਗੱਲ ਉਤੇ ਅੰਦਾਜ਼ਾ ਲਗਾ ਕੇ, ਕਿਸੇ ਦੀ ਕਮਜ਼ੋਰੀ ਨੂੰ ਵਧਾ ਚੜ੍ਹਾ ਕੇ ਦੱਸਣਾ, ਦਰੁਸਤ ਗੱਲ ਨਹੀਂ। ਇਸ ਦੇ ਨਤੀਜੇ ਭੈੜੇ ਹਨ, ਫ਼ਾਇਦਾ ਕੁਛ ਨਹੀਂ, ਸਿਵਾਇ ਇਸ ਦੇ ਕਿ ਸਾਡਾ ਅਹੰਕਾਰ ਵਧਦਾ ਹੈ।

[**ਸੰਸ.** √ अट् (√ **ਅਟ੍**), ਚਲਨਾ, ਫਿਰਨਾ + √ कल् (√ **ਕਲ੍**), ਗਿਣਨਾ;
**ਮਰਾ.** अटकल (**ਅਟਕਲ**), ਅੰਦਾਜ਼, ਅਨੁਮਾਨ ;
**ਹਿੰਦੀ,** अटकल (**ਅਟਕਲ**), ਕਲਪਨਾ ਦੁਆਰਾ ਬਤਲਾਈ ਹੋਈ ਲਗਭਗ ਠੀਕ ਗਣਨਾ ।]

**ਅਟਕਾਵਸਿ,** ਰੋਕਦਾ ਹੈ, ਫਸਾਉਂਦਾ ਹੈ। ੨੧੭੫

**ਜਿਸ ਕਾ ਜਾਸੁ ਸੁਨਤ ਭਵ ਤਰੀਐ**
**ਤਾ ਸਿਉ ਰੰਗੁ ਨ ਲਾਵਸਿ ਰੇ ॥**
**ਥੋਰੀ ਬਾਤ ਅਲਪ ਸੁਪਨੇ ਕੀ**
**ਬਹੁਰਿ ਬਹੁਰਿ ਅਟਕਾਵਸਿ ਰੇ ॥ ੩ ॥**

ਮਾਰੂ ਮਹਲਾ ੫–੭, ਸਫ਼ਾ ੧੦੦੦

**ਭਾਵ :** ਜਿਸ (ਪ੍ਰਭੂ) ਦਾ ਜਸ ਸੁਣ ਕੇ ਸੰਸਾਰ ਤੋਂ ਤਰੀਦਾ ਹੈ, ਉਸ ਨਾਲ (ਜੀਵ) ਪ੍ਰੇਮ ਨਹੀਂ ਪਾਉਂਦਾ। ਥੋੜੀ ਜਿਹੀ ਗੱਲ ਹੈ ਅਲਪ (ਕਾਲ ਲਈ ਸੰਸਾਰ ਰੂਪੀ) ਸੁਪਨੇ ਦੀ, (ਇਸੇ ਵਿਚ) ਘੜੀ ਘੜੀ ਮਨ **ਫਸਾਉਂਦਾ ਹੈ।**

[**ਸੰਸ.** √ अट्ट्, ਘਟਾਉਣਾ ;
**ਪ੍ਰਾ.** अट्ट (**ਅਟ੍ਟ**), ਆਲਸ, ਸੁਸਤ ;
**ਮਰਾ.** ; **ਹਿੰਦੀ,** अटकाव (**ਅਟਕਾਵ**), ਰੋਕ, ਰੁਕਾਵਟ, ਬਾਧਾ, ਵਿਘਨ ; **ਪੰ.** ਅਟਕਾ, ਰੋਕ, ਰੁਕਾਵਟ ।]

**ਅਟਕਿਓ,** ਫਸ ਕੇ। ੨੧੭੫ (ੳ)

**ਅਟਕਿਓ ਸੁਤ ਬਨਿਤਾ ਸੰਗ ਮਾਇਆ**
**ਦੇਵਨਹਾਰੁ ਦਾਤਾਰੁ ਬਿਸੇਰੇ ॥**
**ਕਹੁ ਨਾਨਕ ਏਕੈ ਭਾਰੋਸਉ ਬੰਧਨ**
**ਕਾਟਨਹਾਰੁ ਗੁਰੁ ਮੇਰੇ ॥ ੨ ॥**

ਕਾਨੜਾ ਮਹਲਾ ੫–੨੫, ਸਫ਼ਾ ੧੩੦੩

**ਭਾਵ :** (ਮਨੁੱਖ) ਪੁੱਤਰ, ਇਸਤਰੀ ਅਤੇ ਮਾਇਆ ਦੇ ਸੰਗ ਵਿਚ **ਫਸ ਕੇ** ਦੇਵਨਹਾਰ ਦਾਤਾਰ ਨੂੰ ਵਿਸਾਰ ਰਿਹਾ ਹੈ । ਮੈਨੂੰ ਇਕੋ ਦਾ ਭਰੋਸਾ ਹੈ (ਅਤੇ ਉਹ ਜਿਸ ਉਪਰ ਮੈਨੂੰ ਭਰੋਸਾ ਹੈ) ਉਹ ਮੇਰਾ ਗੁਰੂ ਬੰਧਨ ਕੱਟਣ ਵਾਲਾ ਹੈ।

[ਵੇਖੋ, ੨੧੭੩–ੳ]

**ਅਟਕਿਓ,** ਅਟਕ ਗਿਆ। ੨੧੭੫ (ਅ)

**ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ ਮੀਤੁ ॥**
**ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ ॥ ੯੬ ॥**

ਸਲੋਕ ਕਬੀਰ, ਸਫ਼ਾ ੧੩੬੯

**ਭਾਵ :** ਪੀਰੀ ਮੁਰੀਦੀ ਦਾ ਸਿਲਸਲਾ ਚਲਾ ਲਿਆ, ਪਰ ਹਰੀ ਨੂੰ ਮਿੱਤਰ ਨਾ ਬਣਾਇਆ । ਹਰੀ ਨੂੰ ਮਿਲਣ ਚਲੇ ਸਾਂ, ਪਰ ਰਸਤੇ ਵਿਚ ਹੀ ਚਿਤ **ਅਟਕ ਗਿਆ।**

**ਸਾਖਾ,** ਚੇਲਿਆਂ ਦੇ ਚੇਲੇ, ਚੇਲਿਆਂ ਦੀਆਂ ਸ਼ਾਖਾਂ।

**ਸਿਖ ਸਾਖਾ,** ਪੀਰੀ ਮੁਰੀਦੀ ਦਾ ਸਿਲਸਲਾ।

[ਵੇਖੋ, ੨੧੭੩–ੳ]

**ਅਟਕਾਇ,** ਅਟਕਾਏ ਹੋਏ ਹਨ। ੨੧੭੫ (ੲ)

**ਜੈਂ ਜੈਂ ਪਹਿ ਕਹਉ ਬ੍ਰਿਥਾ ਹਉ ਅਪੁਨੀ**
**ਤੇਊ ਤੇਊ ਗਹੇ ਰਹੇ ਅਟਕਾਇ ॥**
**ਅਨਿਕ ਭਾਂਤਿ ਕੀ ਏਕੈ ਜਾਲੀ**
**ਤਾ ਕੀ ਗੰਠਿ ਨਹੀ ਛੋਰਾਇ ॥ ੧ ॥**

ਕਾਨੜਾ ਮਹਲਾ ੫–੨੩, ਸਫ਼ਾ ੧੩੦੨

**ਭਾਵ :** (ਮਾਇਆ) ਇਕ ਜਾਲੀ ਹੈ, ਇਸ ਦੀਆਂ ਫਾਹੀਆਂ ਅਨੇਕ ਪ੍ਰਕਾਰ ਦੀਆਂ ਹਨ, ਉਸ ਦੀਆਂ ਗੰਢਾਂ ਤੋਂ (ਕੋਈ) ਨਹੀਂ ਛੁਡਾ ਸਕਦਾ। ਜਿਸ ਜਿਸ ਪਾਸ ਮੈਂ ਆਪਣਾ ਦੁਖ ਪ੍ਰਗਟ ਕਰਦਾ ਹਾਂ ਉਹ ਸਾਰੇ ਹੀ (ਮਾਇਆ) ਦੀ ਪਕੜ ਵਿਚ **ਅਟਕਾਏ ਹੋਏ** ਹਨ।

**ਮਤਲਬ :** ਮਾਇਆ ਹੈ ਤਾਂ ਇਕੋ, ਪਰ ਇਸ ਦਾ ਫਸੌਂਤੀ ਦੇ ਤਰੀਕੇ ਅਨੇਕ ਹਨ, ਕਿਤੇ ਰਜੋ ਗੁਣ ਨਾਲ ਭਰਮਾ ਲੈਂਦੀ ਹੈ ਕਿਤੇ ਤਮੋ ਗੁਣ ਹੋ ਕੇ ਬੁਧੀ ਉਤੇ ਪੜਦਾ ਤਾਣ ਦੇਂਦੀ ਹੈ। ਅਸਲੀ ਰਹਿਬਰ ਕੋਈ ਨਹੀਂ ਮਿਲਦਾ, ਸਾਰੇ ਘਟ ਵਧ ਏਸੇ ਦੇ ਭਰਮ ਨਾਲ ਜਾਲ ਵਿਚ ਚਲ ਰਹੇ ਹਨ।
[ਵੇਖੋ, ੨੧੭੩—ੳ]

**ਅਟਕਾਵੈ,** ਅਟਕਾਉਂਦਾ। ੨੧੭੫ (ਸ)

**ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥**
**ਮਹਰਮ ਮਹਲ ਨ ਕੋ ਅਟਕਾਵੈ ॥ ... ॥ ੩ ॥**

ਗਉੜੀ ਰਵਿਦਾਸ—੨, ਸਫ਼ਾ ੩੪੫

**ਭਾਵ :** ਜਿਵੇਂ ਜਿਵੇਂ (ਉਨ੍ਹਾਂ ਨੂੰ) ਭਾਵੇ (ਓਹ) ਤਿਵੇਂ ਤਿਵੇਂ ਸੈਰਾਂ ਕਰਦੇ ਫਿਰਦੇ ਹਨ। ਓਹ ਮਹਿਰਮ ਹਨ (ਪਾਤਸ਼ਾਹੀ) ਮਹਲ ਦੇ (ਮਹਲ ਦੇ ਵੱਸਣ ਵਾਲਿਆਂ ਦੇ ਪਿਆਰੇ ਮਿੱਤਰ ਹਨ, ਅਰ ਉਨ੍ਹਾਂ ਵਿਚੋਂ ਹੀ ਹਨ, ਇਸ ਕਰਕੇ ਉਨ੍ਹਾਂ ਨੂੰ ਸੈਰ ਕਰਨ ਆਉਂਦੇ ਜਾਂਦੇ) ਕੋਈ **ਅਟਕਾਉਂਦਾ** ਨਹੀਂ।
(**ਸੰਥਯਾ**, ਸਫ਼ਾ ੨੧੯੪-੯੫)

**ਮਤਲਬ :** ਭਗਤ ਰਵਿਦਾਸ ਜੀ ਨੇ ਇਸ ਤੋਂ ਪਹਿਲਾਂ ਜ਼ਿਕਰ ਕੀਤਾ ਹੈ :—

**ਬੇਗਮ ਪੁਰਾ ਸਹਰ ਕੋ ਨਾਉ ॥**
**ਦੂਖੁ ਅੰਦੋਹੁ ਨਹੀ ਤਿਹਿ ਠਾਉ ॥**

ਉਸੇ ਸ਼ਹਰ ਦੇ ਵਸਨੀਕਾਂ ਬਾਬਤ ਇਨ੍ਹਾਂ ਤੁਕਾਂ ਵਿਚ ਜ਼ਿਕਰ ਹੈ ਕਿ ਉਹ ਕਿਸ ਤਰ੍ਹਾਂ ਸੁਤੰਤਰ ਵਿਚਰਦੇ ਹਨ। ਇਨ੍ਹਾਂ ਤੁਕਾਂ ਵਿਚ 'ਜੀਵਨ ਮੁਕਤ' ਅਵਸਥਾ ਵਿਚ ਪਹੁੰਚੇ ਹੋਏ ਪੁਰਸ਼ਾਂ ਦੀ ਬੰਧਨ-ਰਹਤ ਪ੍ਰਸੰਨਤਾ ਦਾ ਸੰਕੇਤ ਹੈ।
[ਵੇਖੋ, ੨੧੭੫]

**ਅਟਕਿ,** ਅਟਕ ਗਏ। ੨੧੭੫ (ਹ)

**ਇਆ ਧਨ ਜੋਬਨ ਅਰੁ ਸੁਤ ਦਾਰਾ**
**ਪੇਖਨ ਕਉ ਜੁ ਦਇਓ ॥**
**ਤਿਨ ਹੀ ਮਾਹਿ ਅਟਕਿ ਜੋ ਉਰਝੇ**
**ਇੰਦ੍ਰੀ ਪ੍ਰੇਰਿ ਲਇਓ ॥ ੩ ॥**

ਗਉੜੀ ਕਬੀਰ—੫੯, ਸਫ਼ਾ ੩੩੬

**ਭਾਵ :** ਇਹ ਧਨ, ਜੋਬਨ, ਪੁੱਤਰ, ਇਸਤ੍ਰੀ ਆਦਿਕ ਦਿਤੇ ਗਏ ਹਨ ਦੇਖਣ ਲਈ (ਪ੍ਰੀਖਿਆ ਕਰਨ ਲਈ, ਕਿ ਕੀ ਮਨੁੱਖ ਗ੍ਰਿਹਸਤ ਵਿਚ ਰਹਿੰਦਾ ਹੋਇਆ ਵੀ ਇਨ੍ਹਾਂ ਤੋਂ ਨਿਰਲੇਪ ਵਰਤ ਸਕਦਾ ਹੈ) ਪਰ ਇਹ ਜੀਵ ਇਨ੍ਹਾਂ ਵਿਚ ਹੀ **ਅਟਕ ਗਏ**। ਇੰਦ੍ਰੀਆਂ ਨੇ ਪ੍ਰੇਰ ਲਏ ਅਤੇ (ਪੱਕੇ) ਫਸ ਗਏ।

**ਮਤਲਬ :** ਗ੍ਰਿਹਸਤ ਆਸ਼ਰਮ ਵਲ ਇਸ਼ਾਰਾ ਹੈ। ਗ੍ਰਿਹਸਤ ਵੀ ਇਕ ਸਾਧਨਾ ਦਾ ਮਾਰਗ ਹੈ। ਇਸ ਵਿਚ ਰਹਿ ਕੇ ਮਨੁੱਖ ਸਹਿਜੇ ਸਹਿਜੇ ਉੱਨਤੀ ਕਰਦਾ ਵਿਸ਼ਿਆਂ ਤੋਂ ਉਪਰ ਉੱਠਦਾ ਹੈ ਅਤੇ ਆਖ਼ਿਰ ਨਿਰਲੇਪ ਹੋ ਜਾਂਦਾ ਹੈ। ਇਹ ਬਣਾਇਆ ਤਾਂ ਇਸ ਲਈ ਸੀ ਕਿ ਮਨੁੱਖ ਆਪਣੇ ਵਿਕਾਸ ਲਈ ਇਕ ਇਕ ਪੌੜੀ ਉਪਰ ਚੜ੍ਹਦਾ ਜਾਵੇ, ਪਰ ਇਹ ਗੱਲ ਸਾਰਿਆਂ ਦੇ ਪੱਲੇ ਇਸ ਤਰ੍ਹਾਂ ਨਹੀਂ ਪੈਂਦੀ। ਇੰਦ੍ਰੀਆਂ ਦੀ ਪ੍ਰੇਰਨਾ ਕਰਕੇ ਆਦਮੀ ਮਜਬੂਰੀਆਂ ਵਿਚ ਵਧੇਰੇ ਫਸਦਾ ਜਾਂਦਾ ਹੈ।
[ਵੇਖੋ, ੨੧੭੩-ੳ]

**ਅਟਕੈ,** ਰੋਕੇ। ੨੧੭੫ (ਕ)

**ਤਬ ਇਹ ਮਤਿ ਜਉ ਸਭ ਮਹਿ ਪੇਖੈ**
**ਕੁਟਿਲ ਗਾਂਠਿ ਜਬ ਖੋਲੈ ਦੇਵ ॥**
**ਬਾਰੰਬਾਰ ਮਾਇਆ ਤੇ ਅਟਕੈ**
**ਲੈ ਨਰਜਾ ਮਨੁ ਤੋਲੈ ਦੇਵ ॥ ੧ ॥**

ਬਿਲਾ. ਕਬੀਰ—੧੨, ਸਫ਼ਾ ੮੫੭

**ਭਾਵ :** ਮਨੁੱਖ ਨੂੰ ਚਾਹੀਦਾ ਹੈ ਕਿ ਬਾਰੰਬਾਰ ਆਪਣੀ ਬਿਰਤੀ ਨੂੰ ਮਾਇਆ ਤੋਂ **ਰੋਕੇ** ਅਤੇ ਇਹ ਗੱਲ ਇਸ ਤਰ੍ਹਾਂ ਕਰੇ ਕਿ ਜਿਸ ਤਰ੍ਹਾਂ ਕਿ ਇਹ ਮਨ ਨੂੰ ਤੱਕੜੀ ਉਪਰ ਰੱਖ ਕੇ ਤੋਲ ਰਿਹਾ ਹੈ, (ਜਿਸ ਪਰਖ ਨਾਲ ਕਿ ਇਹ ਆਤਮ ਅਨਾਤਮ ਦਾ ਵਿਤਰੇਕ ਕਰ ਰਿਹਾ ਹੈ। ਇਸ ਅਭਿਆਸ ਨਾਲ) ਜਦੋਂ (ਗੁਰੂ ਮਿਹਰ ਦੁਆਰਾ) ਹਿਰਦੇ ਦੀ ਪੀਡੀ ਗੰਢ ਖੁਲ੍ਹ ਜਾਵੇ ਤਦ ਇਸ ਦੀ ਮਤ ਐਸੀ (ਉੱਜਲ) ਹੋ ਜਾਂਦੀ ਹੈ ਕਿ ਸਰਬ ਵਿਚ ਭਗਵਾਨ ਦੇਖਦਾ ਹੈ।

**ਮਤਲਬ :** ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ :—

**ਮੋਨੀ ਹੋਇ ਬੈਠਾ ਇਕਾਂਤੀ**
**ਹਿਰਦੈ ਕਲਪਨ ਗਾਠਾ ॥ ... ॥ ੧ ॥**

ਮਾਰੂ ਮਹਲਾ ੫—੧੫, ਸਫ਼ਾ ੧੦੦੩

ਇਸ ਦਾ ਅਰਥ ਹੈ ਕਿ ਹਿਰਦੇ ਵਿਚ ਇਕ ਗੰਢ ਪਈ ਹੈ ਜੋ ਇਕ ਮੋਨ ਧਾਰ ਕੇ ਇਕੱਲੇ ਬੈਠੇ ਹੋਏ ਅਭਿਆਸੀ ਨੂੰ ਏਕਾਂਤ

ਦਾ ਸੁਆਦ ਨਹੀਂ ਲੈਣ ਦੇਂਦੀ, ਇਹ ਗੰਢ ਸੰਸਕਾਰਾਂ ਦੀ ਗੰਢ ਹੈ ।

ਇਹ ਸੰਕਲਪਾਂ ਵਿਕਲਪਾਂ ਦੀ ਪੀਡੀ ਗੰਢ ਹੈ, ਇਸ ਨੂੰ ਸਰਲ ਕਰਨਾ ਹੈ । **ਹਠਯੋਗ ਪ੍ਰਦੀਪਿਕਾ** ਵਿਚ ਹਿਰਦੇ ਗ੍ਰੰਥੀ ਦਾ ਜ਼ਿਕਰ ਹੈ ਜਿਸ ਨੂੰ ਬ੍ਰਹਮ ਗ੍ਰੰਥੀ (ਗੰਢ) ਕਿਹਾ ਹੈ, ਜਿਸ ਦਾ ਭੇਦਨ ਜ਼ਰੂਰੀ ਹੈ (ਵੇਖੋ, **ਹਠਯੋਗ ਪ੍ਰਦੀਪਿਕਾ, IV, 70**) ।

**ਹਠਯੋਗ ਪ੍ਰਦੀਪਿਕਾ** ਵਿਚ ਫੇਰ ਹੋਰ ਗੰਢਾਂ ਦਾ ਵੀ ਜ਼ਿਕਰ ਹੈ, ਵਿਸ਼ਨੂੰ ਗ੍ਰੰਥੀ ਅਤੇ ਸ਼ਿਵ ਗ੍ਰੰਥੀ (**ਹਠਯੋਗ ਪ੍ਰਦੀਪਿਕਾ, IV, 73, 76**) ।

ਇਨ੍ਹਾਂ ਗੰਢਾਂ ਦੇ ਭੇਦਨ (ਖੋਲ੍ਹਣ) ਦੇ ਉਪਾਇ ਵੀ ਲਿਖੇ ਹਨ । ਗੁਰ ਸਿੱਖਿਆ ਵਿਚ ਵੀ ਅੰਦਰ ਦੀਆਂ ਗੰਢਾਂ ਦੇ ਸੰਕੇਤ ਹਨ । ਗੁਰਵਾਕ ਹੈ :—

**ਭੈ ਭਰਮ ਨਾਠੇ ਛੁਟੀ ਗਾਠੇ**
**ਜਮ ਪੰਥਿ ਮੂਲਿ ਨ ਆਵੀਐ ॥ ... ॥ ੧ ॥**

ਧਨਾਸ. (ਛੰਤ) ਮਹਲਾ ੫–੧, ਸਫ਼ਾ ੬੯੧

ਇਸ ਦੇ ਅਰਥ ਹਨ ਕਿ ਅੰਦਰ ਦੀਆਂ ਗੰਢਾਂ ਖੁਲ੍ਹ ਗਈਆਂ, ਭੈ ਅਤੇ ਭਰਮ ਦੂਰ ਹੋ ਗਏ । ਜਮ ਦੇ ਰਸਤੇ ਵਿਚ **ਪੈਣਾ** (ਜਨਮ ਮਰਨ) ਖ਼ਤਮ ਹੋ ਗਿਆ ।

**ਕੁਟਿਲ,** ਟੇਢੀ, ਪੀਡੀ ।

[ਵੇਖੋ, ੨੧੭੩–ੳ]

**ਅਟਲ,** ਅਹਿੱਲ, ਦ੍ਰਿੜ੍ਹ । ੨੧੭੬

**ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ**
**ਅਰੁ ਨਿਰਭੈ ਪਦੁ ਪਾਇਆ ॥**
**ਦੁਖ ਹਰਤਾ ਇਹ ਬਿਧਿ ਕੋ ਸੁਆਮੀ**
**ਤੈ ਕਾਹੇ ਬਿਸਰਾਇਆ ॥ ੧ ॥**

ਸੋਰਠਿ ਮਹਲਾ ੯–੪, ਸਫ਼ਾ ੬੩੨

**ਭਾਵ :** ਜਿਸ (ਪ੍ਰਭੂ) ਦਾ ਸਿਮਰਨ ਕਰਕੇ ਧ੍ਰੂਅ **ਅਟਲ** ਹੋ ਗਿਆ ਅਤੇ (ਉਸ ਨੇ) ਅਭੈ ਪਦ ਪਾ ਲਿਆ । ਤੂੰ ਉਸ ਮਾਲਕ ਨੂੰ, ਜੋ ਇਸ ਪ੍ਰਕਾਰ ਦੁੱਖਾਂ ਦਾ ਨਾਸ਼ਕ ਹੈ, ਕਿਉਂ ਵਿਸਾਰਿਆ ਹੈ ?

**ਧ੍ਰੂਅ,** ਵੇਖੋ, (**੧੨੪੮**) ।

**ਨੋਟ :** ਕਈ ਬੀੜਾਂ ਵਿਚ "**ਅਟਲ**" ਦੀ ਥਾਂ "**ਅਟਲੁ**" ਪਾਠ ਵੀ ਹੈ ।

[**ਸੰਸ.** √ਟਲ੍ ( √**ਟਲ੍** ), ਬਿਹਬਲ ਹੋਣਾ ;
ਅਟਲ (**ਅਟਲ**), ਸਥਿਰ, ਦ੍ਰਿੜ੍ਹ ।]

**ਅਟਲ,** ਅਟਲ । ੨੧੭੭

**ਗਾਵੈ ਗੁਣ ਧੋਮੁ ਅਟਲ ਮੰਡਲਵੈ**
**ਭਗਤਿ ਭਾਇ ਰਸੁ ਜਾਣਿਓ ॥**
**ਕਬਿ ਕਲ ਸੁਜਸੁ ਗਾਵਉ ਗੁਰ ਨਾਨਕ**
**ਰਾਜੁ ਜੋਗੁ ਜਿਨਿ ਮਾਣਿਓ ॥ ੩ ॥**

ਸਵਈ. ਮਹਲੇ ੧ ਕੇ, ਸਫ਼ਾ ੧੩੮੯

**ਭਾਵ :** ਕਵੀ ਕਲ (ਭੱਟ) ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਸਤਤੀ ਵਿਚ ਕਿਹਾ ਹੈ :— (ਆਪ ਦਾ ਜਸ) ਗਾ ਰਹੇ ਹਨ ਧੋਮ (ਰਿਸ਼ੀ ਅਤੇ) **ਅਟਲ** (ਹੋ ਕੇ ਆਪਣੇ) ਮੰਡਲ ਵਿਚ ਟਿਕਿਆ ਧ੍ਰੂਅ ਭਗਤ, ਜਿਸ ਨੇ ਪ੍ਰੇਮਾ–ਭਗਤੀ ਦਾ ਰਸ ਅਨੁਭਵ ਕੀਤਾ ਹੈ । ਕਵੀ ਕਲ ਗਾਉਂਦਾ ਹੈ ਗੁਰੂ ਨਾਨਕ ਦਾ ਜਸ, ਜਿਸ ਨੇ ਰਾਜ ਅਤੇ ਜੋਗ ਮਾਣਿਆ ਹੈ ।

**ਧੋਮੁ,** ਇਕ ਰਿਸ਼ੀ । ਪੌਰਾਣਿਕ ਸਾਹਿਤ ਅਨੁਸਾਰ ਵਿਆਘ੍ਰਪਾਦ ਰਿਸ਼ੀ ਦਾ ਪੁੱਤਰ ਅਤੇ ਉਪਮੰਯੂ ਦਾ ਛੋਟਾ ਭਰਾ ਸੀ ।

(**ਮਹਾਂਭਾਰਤ,** ਅਨੁਸ਼ਾਸਨ ਪਰਵ, 14, 112)

ਇਹ ਸ਼ਿਵ ਦਾ ਬੜਾ ਭਗਤ ਸੀ । ਸ਼ਿਵ ਦੀ ਆਰਾਧਨਾ ਦੁਆਰਾ ਇਸ ਨੇ ਦਿੱਵ ਗਿਆਨ ਪ੍ਰਾਪਤ ਕੀਤਾ ਸੀ ।

**ਮਹਾਂਭਾਰਤ** ਅਨੁਸਾਰ ਇਸ ਦੀ ਗਿਣਤੀ ਉਨ੍ਹਾਂ ਮਹਾਂ ਰਿਸ਼ੀਆਂ ਵਿਚ ਹੈ, ਜਿਨ੍ਹਾਂ ਨੇ ਕ੍ਰਿਸ਼ਨ ਜੀ ਦਾ ਹਸਤਿਨਾਪੁਰ ਦੇ ਮਾਰਗ ਵਿਚ ਅਭਿਨੰਦਨ ਕੀਤਾ ।

(ਵੇਖੋ, **ਮਹਾਂਭਾਰਤ,** ਉਦਯੋਗ ਪਰਵ, 83, 65)

**ਅਟਲ,** ਅਟਲ ਧ੍ਰੂਅ, ਵੇਖੋ, (**੧੨੪੮**) ।

**ਰਾਜੁ ਜੋਗੁ,** ਜੋ ਗ੍ਰਿਹਸਤੀ ਜੀਵਨ ਵਿਚ ਵਿਚਰਦਿਆਂ ਹੋਇਆਂ ਪ੍ਰਭੂ ਮਿਲਾਪ ਦੀ ਲਿਵਲੀਨ ਅਵਸਥਾ ਵਿਚ ਰਹੇ ਹਨ ।

[ਵੇਖੋ, ੨੧੭੬]

**ਅਟਲ,** ਅਟਲ, ਨਾ ਟਲਣ ਵਾਲੇ । ੨੧੭੮

**ਅਟਲ ਬਚਨ ਸਾਧੂ ਜਨਾ ਸਭ ਮਹਿ ਪ੍ਰਗਟਾਇਆ ॥**
**ਜਿਸੁ ਜਨ ਹੋਆ ਸਾਧ ਸੰਗੁ ਤਿਸੁ ਭੇਟੈ ਹਰਿ ਰਾਇਆ ॥ ੧ ॥**

ਬਿਲਾ. ਮਹਲਾ ੫–੧੬, ਸਫ਼ਾ ੮੧੨

**ਭਾਵ :** ਸਾਧੂ ਜਨਾਂ ਦੇ ਬਚਨ **ਅਟਲ** ਹੁੰਦੇ ਹਨ, ਇਹ ਸਾਰਿਆਂ ਵਿਚ ਜ਼ਾਹਿਰ ਹੋ ਗਿਆ । ਜਿਸ ਪੁਰਖ ਨੂੰ ਸਾਧੂਆਂ ਦਾ ਸੰਗ (ਪ੍ਰਾਪਤ ਹੋ ਗਿਆ) ਉਸ ਨੂੰ ਹਰੀ ਰਾਜਾ ਜੀ ਮਿਲ ਗਏ ।

**ਮਤਲਬ :** ਇਨ੍ਹਾਂ ਤੁਕਾਂ ਵਿਚ ਸਿਦਕ ਲਈ ਪ੍ਰੇਰਣਾ ਹੈ । ਇਸ ਗੱਲ ਦਾ ਉਪਦੇਸ਼ ਹੈ ਕਿ ਜਿਸ ਨੂੰ ਗੁਰੂ ਦੀ ਸੰਗਤ ਪ੍ਰਾਪਤ

ਹੋ ਜਾਏ ਉਸ ਨੂੰ ਯਕੀਨੀ ਤੌਰ ਤੇ ਪ੍ਰਭੂ ਦਾ ਮਿਲਾਪ ਹੋ ਜਾਂਦਾ ਹੈ। ਇਸ ਗੱਲ ਉਪਰ ਵਿਸ਼ਵਾਸ ਕਰਨ ਲਈ ਇਹ ਸਿੱਖਿਆ ਦਿਤੀ ਹੈ ਕਿ ਗੁਰੂ ਦਾ ਬਚਨ ਅਟਲ ਹੈ ਅਤੇ ਗੁਰੂ ਨੇ ਇਹ ਗੱਲ ਕੋਈ ਲੁਕਾ ਛੁਪਾ ਕੇ ਨਹੀਂ ਕਹੀ, ਸਾਰੇ ਜਗਤ ਵਿਚ ਪ੍ਰਗਟ ਕਰ ਦਿਤੀ ਹੈ।

**ਸਾਧ,** ਗੁਰੂ।

[ਵੇਖੋ, ੨੧੭੬]

**ਅਟਲ,** ਅਟਲ। ੨੧੭੯

**ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ ॥**
**ਕਹੁ ਨਾਨਕ ਅਟਲ ਇਹੁ ਧਰਮੁ ॥ ੪ ॥**

ਗਉੜੀ ਮਹਲਾ ੫–੧੪੯, ਸਫ਼ਾ ੧੯੬

**ਭਾਵ:** ਸਾਰੇ ਭਰਮ ਤਿਆਗ ਕੇ (ਇਕ) ਪਰਮੇਸ਼ਰ ਦਾ ਸਿਮਰਨ ਕਰਨਾ, ਇਹ **ਅਟਲ** ਧਰਮ ਹੈ।

**ਅਟਲ ਧਰਮੁ,** ਧਰਮਾਂ ਵਿਚ ਵੀ ਪਰਿਵਰਤਨ ਹੁੰਦੇ ਰਹਿੰਦੇ ਹਨ। ਦੇਸ਼ ਅਤੇ ਕਾਲ ਦੀ ਵਿਵਸਥਾ ਬਦਲਣ ਨਾਲ ਧਰਮਾਂ ਵਿਚ ਤਬਦੀਲੀ ਆ ਜਾਂਦੀ ਹੈ। ਪਰ ਪ੍ਰਭੂ ਸਿਮਰਨ ਦਾ ਅਸੂਲ ਇਕ ਐਸਾ ਸਿਧਾਂਤ ਹੈ ਜੋ ਹਰ ਬਦਲੀ ਹੋਈ ਪ੍ਰਸਥਿਤੀ ਵਿਚ ਵੀ ਕਾਇਮ ਰਹਿੰਦਾ ਹੈ ਅਤੇ ਇਸ ਦਾ ਫਲ ਹਰ ਹਾਲਤ ਵਿਚ ਪ੍ਰਾਪਤ ਹੁੰਦਾ ਹੈ।

[ਵੇਖੋ, ੨੧੭੬]

**ਅਟਲਾ,** ਜੋ ਟਲ ਨਾ ਸਕੇ, ਅਟਲ। ੨੧੮੦

**ਗੁਰੁ ਪੂਰਾ ਪੂਰੀ ਤਾਕੀ ਕਲਾ ॥**
**ਗੁਰ ਕਾ ਸਬਦੁ ਸਦਾ ਸਦ ਅਟਲਾ ॥ ... ॥ ੧ ॥**

ਪ੍ਰਭਾਤੀ (ਬਿਭਾਸ.) ਮਹਲਾ ੫–੮, ਸਫ਼ਾ ੧੩੩੯

**ਭਾਵ:** ਗੁਰੂ ਪੂਰਾ ਹੈ, ਪੂਰੀ ਉਸ ਦੀ ਸ਼ਕਤੀ ਹੈ। ਗੁਰੂ ਦਾ ਸ਼ਬਦ ਹਮੇਸ਼ਾਂ ਸਦਾ **ਅਟਲ** ਹੈ।

**ਮਤਲਬ:** ਬਚਨ ਹੈ :—

**ਡੰਡਉਤਿ ਬੰਦਨ ਅਨਿਕ ਬਾਰ**
**ਸਰਬ ਕਲਾ ਸਮਰਥ ॥ ... ॥ ੧ ॥**

ਗਉੜੀ (ਬਾਵਨ.) ਮਹਲਾ ੫–੨੯, ਸਫ਼ਾ ੨੫੬

ਏਹੋ ਸਿਫਤ ਗੁਰੂ ਉਪਰ ਘਟਾਈ ਹੈ ਅਤੇ ਕਿਹਾ ਹੈ :—

**ਗੁਰੁ ਪੂਰਾ ਪੂਰੀ ਤਾ ਕੀ ਕਲਾ ॥ ... ॥ ੧ ॥**

ਪ੍ਰਭਾਤੀ (ਬਿਭਾਸ.) ਮਹਲਾ ੫–੮, ਸਫ਼ਾ ੧੩੩੯

ਇਸ ਵਿਚ ਸੰਕੇਤ ਸਰਬ ਸ਼ਕਤੀਮਾਨ ਹੋਣ ਦਾ ਹੈ। ਗੁਰੂ ਦੀ ਸ਼ਕਤੀ ਦਾ ਜ਼ਹੂਰ ਉਸ ਦੇ ਸ਼ਬਦ ਵਿਚ ਹੈ। ਸ਼ਬਦ ਵਿਚ ਜੋ ਸਿਧਾਂਤ ਹੈ ਉਹ "ਅਟਲ" ਹੈ। ਉਸ ਨੂੰ ਹੋਰ ਕੋਈ ਤਾਕਤ ਗਿਰਾ ਨਹੀਂ ਸਕਦੀ।

[ਵੇਖੋ, ੨੧੭੬]

**ਅਟਲਾਧਾ,** ਅਟਲ ਹੈ। ੨੧੮੧

**ਨਿਸਿ ਬਾਸੁਰ ਨਖਿਅਤ੍ਰ ਬਿਨਾਸੀ**
**ਰਵਿ ਸਸੀਅਰ ਬੇਨਾਧਾ ॥**
**ਗਿਰਿ ਬਸੁਧਾ ਜਲ ਪਵਨ ਜਾਇਗੋ**
**ਇਕਿ ਸਾਧ ਬਚਨ ਅਟਲਾਧਾ ॥ ੧ ॥**

ਸਾਰੰਗ ਮਹਲਾ ੫–੬, ਸਫ਼ਾ ੧੨੦੪

**ਭਾਵ:** ਰਾਤ, ਦਿਨ, ਤਾਰੇ ਨਾਸ਼ਮਾਨ ਹਨ। ਸੂਰਜ, ਚੰਦ ਵੀ ਨਾਸ਼ ਹੋ ਜਾਣਗੇ। ਪਹਾੜ, ਧਰਤੀ, ਜਲ, ਹਵਾ ਚਲੇ ਜਾਣਗੇ, ਇਕ ਸੰਤ ਦਾ ਬਚਨ **ਅਟਲ ਹੈ**।

**ਨਿਸਿ,** ਰਾਤ। **ਬਾਸੁਰ,** ਦਿਨ।
**ਨਖਿਅਤ੍ਰ,** ਤਾਰੇ। **ਰਵਿ,** ਸੂਰਜ।
**ਸਸੀਅਰ,** ਚੰਦ। **ਬੇਨਾਧਾ,** ਨਾਸ਼ ਹੋ ਜਾਣਗੇ।
**ਗਿਰਿ,** ਪਹਾੜ। **ਬਸੁਧਾ,** ਧਰਤੀ।

[ਵੇਖੋ, ੨੧੭੬]

**ਅਟਲੁ,** ਅਟਲ ਹੈਂ। ੨੧੮੨

**ਸਿਖੀ ਅਤੇ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ ॥**
**ਅਟਲੁ ਅਥਾਹੁ ਅਤੋਲੁ ਤੂ**
**ਤੇਰਾ ਅੰਤੁ ਨ ਪਾਰਾਵਾਰਿਆ ॥ ... ॥ ੭ ॥**

ਰਾਮ. (ਵਾਰ) ਸਤਾਬਲਵੰਡਿ, ਸਫ਼ਾ ੯੬੮

**ਭਾਵ:** ਸਤੇ ਬਲਵੰਡ ਨੇ ਗੁਰੂ ਰਾਮਦਾਸ ਜੀ ਦੀ ਉਸਤਤ ਵਿਚ ਕਿਹਾ ਹੈ :—

ਸਿੱਖਾਂ ਅਤੇ ਸੰਗਤਾਂ ਨੇ (ਆਪ ਨੂੰ) ਅਕਾਲ ਪੁਰਖ ਦਾ ਰੂਪ ਸਮਝ ਕੇ ਨਮਸਕਾਰ ਕੀਤੀ। (ਹੇ ਗੁਰੂ ਰਾਮਦਾਸ) ਤੂੰ **ਅਟਲ ਹੈਂ**, ਅਥਾਹ ਹੈਂ, ਅਤੋਲ ਹੈਂ ਅਤੇ ਤੇਰੇ ਅੰਤ ਦਾ ਪਾਰਾਵਾਰ ਨਹੀਂ।

[ਵੇਖੋ, ੨੧੭੬]

**ਅਟਲੁ,** ਦ੍ਰਿੜ੍ਹ, ਅਟੱਲ । ੨੧੮੩

**ਭੈ ਨਿਰਭਉ ਹਰਿ ਅਟਲੁ**
**ਮਨਿ ਸਬਦਿ ਗੁਰ ਨੇਜਾ ਗਡਿਓ ॥**
**ਕਾਮ ਕ੍ਰੋਧ ਲੋਭ ਮੋਹ ਅਪਤੁ**
**ਪੰਚ ਦੂਤ ਬਿਖੰਡਿਓ ॥ ... ॥ ੧ ॥**

ਸਵਈਏ ਮਹਲੇ ੩ ਕੇ–੨੧, ਸਫ਼ਾ ੧੩੯੬

**ਭਾਵ :** ਭੈ ਤੋਂ ਨਿਰਭਉ ਹੋ ਕੇ ਮਨ ਦੇ ਵਿਚ ਹਰੀ ਦਾ ਨਾਮੁ ਹੈ ਤੇ ਗੁਰਾਂ ਦੇ ਸ਼ਬਦ ਰੂਪੀ **ਅਟੱਲ** ਨੇਜਾ (ਆਪ ਨੇ ਮੈਦਾਨ ਵਿਚ) ਗੱਡਿਆ ਹੈ । ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ (ਇਨ੍ਹਾਂ) ਪੰਜਾਂ ਹੀ ਦੂਤਾਂ ਨੂੰ ਵਿਸ਼ੇਸ਼ ਕਰਕੇ ਖੰਡਨ ਕੀਤਾ ।

(ਟ੍ਰੈਕਟ ਨੰਬਰ ੧੧੬੬, **ਖਾਲਸਾ ਟ੍ਰੈਕਟ ਸੁਸਾਇਟੀ**)

**ਅਪਤੁ,** ਆਪਾ ਭਾਵ, ਅਹੰਕਾਰ ।

[ਵੇਖੋ, ੨੧੭੬]

**ਅਟਵੀ,** ਉਦਿਆਨ, ਜੰਗਲ । ੨੧੮੪

**ਮਹਾ ਉਦਿਆਨ ਅਟਵੀ ਤੇ ਕਾਢੇ ਮਾਰਗੁ ਸੰਤ ਕਹਿਓ ॥**
**ਦੇਖਤ ਦਰਸੁ ਪਾਪ ਸਭਿ ਨਾਸੇ**
**ਹਰਿ ਨਾਨਕ ਰਤਨੁ ਲਹਿਓ ॥ ੨ ॥**

ਸਾਰੰਗ ਮਹਲਾ ੫–੧੨੩, ਸਫ਼ਾ ੧੨੨੮

**ਭਾਵ :** (ਸੰਸਾਰ ਰੂਪੀ) ਵੱਡੀ ਉਜਾੜ ਅਤੇ **ਜੰਗਲ** ਤੋਂ ਕੱਢ ਕੇ ਸੰਤਾਂ ਨੇ ਰਸਤਾ ਦਸ ਦਿਤਾ । ਦਰਸ਼ਨ ਕਰਦਿਆਂ ਸਾਰੇ ਪਾਪ ਨਸ ਗਏ ਅਤੇ ਹਰੀ (ਨਾਮ) ਰਤਨ ਲਭ ਗਿਆ ।

[**ਸੰਸ.** अटवी **(ਅਟਵੀ)**, ਜੰਗਲ, ਬਨ ।]

**ਅਟਵੀਅੰ,** ਬੀਆਬਾਨ, ਜੰਗਲ । ੨੧੮੫

**ਭੈ ਅਟਵੀਅੰ ਮਹਾ ਨਗਰ ਬਾਸੰ ॥**
**ਧਰਮ ਲਖ੍ਹਣ ਪ੍ਰਭ ਮਇਆ ॥ ... ॥ ੪੪ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੮

**ਭਾਵ :** ਬੇਡਰ ਹੋ ਜਾਂਦਾ ਹੈ, ਭੈਦਾਇਕ **ਜੰਗਲ** (ਸੰਸਾਰ) ਵਡੇ ਵਸੇ ਹੋਏ ਨਗਰ ਵਾਂਙ ਹੋ ਜਾਂਦਾ ਹੈ, (ਇਹ) ਧਰਮ ਦੇ (ਉਦੇ ਹੋਣ ਦੇ) ਲੱਛਣ ਹਨ, ਜੋ ਪ੍ਰਭੂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦੇ ਹਨ ।

(ਟ੍ਰੈਕਟ ਨੰਬਰ ੧੧੩੫, **ਖਾਲਸਾ ਟ੍ਰੈਕਟ ਸੁਸਾਇਟੀ**)

[ਵੇਖੋ, ੨੧੮੪]

**ਅਟਾਰੇ,** ਸਿਖਰ ਉਤੇ,
ਸਿਖਰਲੇ ਸਥਾਨ, ਉਪਰ । ੨੧੮੬

**ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ**
**ਹਰਿ ਸਿਮਰਤ ਅਮਰ ਅਟਾਰੇ ॥ ... ॥ ੧ ॥**

ਮਾਰੂ ਮਹਲਾ ੫–੨, ਸਫ਼ਾ ੯੯੯

**ਭਾਵ :** ਪੰਜ ਵਰ੍ਹਿਆਂ ਦਾ ਬਾਲਕ ਅਨਾਥ ਧ੍ਰੂਅ ਹਰੀ ਨੂੰ ਯਾਦ ਕਰਕੇ ਅਮਰ **ਸਿਖਰ ਉਤੇ** (ਪਹੁੰਚ ਗਿਆ) ।

**ਧ੍ਰੂ,** ਵੇਖੋ, **(੧੨੪੮)** ।

[**ਸੰਸ.** अट्टाल: **(ਅਟ੍ਾਲ:)**, ਉਪਰਲਾ ਕਮਰਾ ।]

**ਅਟਿਆ,** ਅੱਤ ਕਰਨ ਵਾਲਾ, ਭਰਿਆ ਹੋਇਆ । ੨੧੮੭

**ਮ: ੫ ॥**
**ਲਾਲਚਿ ਅਟਿਆ ਨਿਤ ਫਿਰੈ ਸੁਆਰਥੁ ਕਰੇ ਨ ਕੋਇ ॥**
**ਜਿਸੁ ਗੁਰੁ ਭੇਟੈ ਨਾਨਕਾ ਤਿਸੁ ਮਨਿ ਵਸਿਆ ਸੋਇ ॥ ੨ ॥**

ਗਉੜੀ (ਵਾਰ) ਮਹਲਾ ੫–੧੩, ਸਫ਼ਾ ੩੨੧

**ਭਾਵ :** (ਜੋ ਕੋਈ) ਨਿਤ ਲਾਲਚ ਦਾ **ਭਰਿਆ ਹੋਇਆ** ਪਿਆ ਫਿਰਦਾ ਹੈ (ਉਹ ਜਾਪਦਾ ਤਾਂ ਹੈ ਕਿ ਆਪਣਾ ਕੰਮ ਕਰ ਰਿਹਾ ਹੈ, ਪਰ ਉਹ ਅਸਲ ਵਿਚ) ਆਪਣਾ ਕੰਮ ਕੋਈ ਨਹੀਂ ਕਰ ਰਿਹਾ ਹੁੰਦਾ । (ਪਰ) ਹੇ ਨਾਨਕ ! ਜਿਸ ਨੂੰ ਗੁਰੂ ਮਿਲ ਪੈਂਦਾ ਹੈ ਉਸ ਦੇ ਮਨ ਵਿਚ ਉਹ (ਸੁਆਰਥ ਅਰਥਾਤ) ਆਪਣਾ (ਅਸਲੀ) ਕੰਮ ਆ ਵਸਦਾ ਹੈ ।

(**ਸੰਥਿਆ**, ਸਫ਼ਾ ੧੯੦੩)

**ਸੁਆਰਥੁ,** ਆਪਣਾ ਅਸਲੀ ਕਾਰਜ ਯਾ ਮਨੋਰਥ ।

[**ਸੰਸ.** √ अट् ਵਧਣਾ, ਅੱਤ ਕਰਨਾ ;
**ਪੰ.** ਅੱਤ ਚੁੱਕਣਾ, ਅੱਤ ਕਰਨਾ, 'ਅੱਤ' **ਸੰਸ.** ਦੇ "ਅਟ੍" ਦਾ ਹੀ ਰੂਪਾਂਤ੍ਰ ਹੈ । ਇਹ "ਅੱਤ" ਸ਼ਬਦ **ਸੰਸ.** ਦੇ "ਅਤਿ" ਉਪਸਰਗ ਨਾਲ ਮੇਲ ਨਹੀਂ ਖਾਂਦਾ ਜਿਸ ਦਾ ਕਿ ਆਮ ਭੁਲੇਖਾ ਲਗਦਾ ਹੈ ।]

**ਅਟਿਆ,** ਅੱਤ ਕਰਨ ਵਾਲੇ । ੨੧੮੮

**ਮਾਇਆ ਲਾਲਚਿ ਅਟਿਆ ਪਿਆਰੇ**
**ਚਿਤਿ ਨ ਆਵਹਿ ਮੂਲਿ ॥ ... ॥ ੪ ॥**

ਸੋਰਠਿ (ਅਸਟ.) ਮਹਲਾ ੫–੨, ਸਫ਼ਾ ੬੪੧

**ਭਾਵ :** ਮਾਇਆ ਦੇ ਲਾਲਚ ਵਿਚ **ਅੱਤ ਕਰਨ ਵਾਲੇ** ਨੂੰ (ਪਰਮਾਤਮਾ) ਮੂਲੋਂ ਹੀ ਚੇਤੇ ਨਹੀਂ ਆਉਂਦਾ ।

[ਵੇਖੋ, ੨੧੮੭]

**ਅਟਿਆ,** ਭਰਿਆ ਹੋਇਆ । ੨੧੮੯

**ਮ: ੪ ॥**
**ਸਾਰਾ ਦਿਨੁ ਲਾਲਚਿ ਅਟਿਆ ਮਨਮੁਖਿ ਹੋਰੇ ਗਲਾ ॥**
**ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ ॥ ... ॥ ੨ ॥**

ਗਉੜੀ (ਵਾਰ) ਮਹਲਾ ੪-੯, ਸਫ਼ਾ ੩੦੪

**ਵੇਖੋ, ਊਘੈ (੬੮੬)**

[ਵੇਖੋ, ੨੧੮੭]

**ਅਟਿਆ,** ਭਰਿਆ । ੨੧੯੦

**ਮਨ ਤੂੰ ਗਾਰਬਿ ਅਟਿਆ ਗਾਰਬਿ ਲਦਿਆ ਜਾਹਿ ॥**
**ਮਾਇਆ ਮੋਹਣੀ ਮੋਹਿਆ**
**ਫਿਰਿ ਫਿਰਿ ਜੂਨੀ ਭਵਾਹਿ ॥ ... ॥ ੬ ॥**

ਆਸਾ (ਛੰਤ) ਮਹਲਾ ੩-੭, ਸਫ਼ਾ ੪੪੧

**ਭਾਵ :** ਹੇ ਮਨ ! ਤੂੰ ਅਹੰਕਾਰ ਨਾਲ **ਭਰਿਆ** ਪਿਆ ਹੈਂ, (ਇਸੇ ਤਰ੍ਹਾਂ) ਅਹੰਕਾਰ ਨਾਲ ਲੱਦਿਆ (ਅਤੇ) ਮੋਹਣਹਾਰੀ ਮਾਇਆ ਦਾ ਮੋਹਿਆ ਹੋਇਆ (ਹੀ ਤੂੰ ਏਥੋਂ) ਤੁਰ ਜਾਏਂਗਾ ? (ਇਸ ਕਰਕੇ ਤੂੰ) ਮੁੜ ਮੁੜ ਜੂਨਾਂ ਵਿਚ ਪਿਆ ਭਵੇਂਗਾ ।

(**ਸੰਥਯਾ**, ਸਫ਼ਾ ੨੭੪੩)

[ਵੇਖੋ, ੨੧੮੭]

**ਅਟੀਆ,** ਅੱਟੀਆਂ ਹੋਈਆਂ, ਭਰੀਆਂ ਹੋਈਆਂ । ੨੧੯੧

**ਮਨਮੁਖਿ ਕੰਤੁ ਨ ਪਛਾਣਈ**
**ਤਿਨ ਕਿਉ ਰੈਣਿ ਵਿਹਾਇ ॥**
**ਗਰਬਿ ਅਟੀਆ ਤ੍ਰਿਸਨਾ ਜਲਹਿ**
**ਦੁਖੁ ਪਾਵਹਿ ਦੂਜੈ ਭਾਇ ॥ ... ॥ ੨ ॥**

ਸਿਰੀ. ਮਹਲਾ ੩-੬੧, ਸਫ਼ਾ ੩੮

**ਭਾਵ :** ਮਨਮੁਖ ਇਸਤ੍ਰੀਆਂ ਕੰਤ ਨੂੰ ਨਹੀਂ ਪਛਾਣਦੀਆਂ, ਉਨ੍ਹਾਂ ਦੀ ਵਿਛੋੜੇ ਵਿਚ ਰਾਤ ਕੈਸੇ ਗੁਜ਼ਰਦੀ ਹੈ ? ਉਹ ਅੰਤ ਦੇ ਅਹੰਕਾਰ ਨਾਲ **ਭਰੀਆਂ ਹੋਈਆਂ** ਤ੍ਰਿਸ਼ਨਾ ਵਿਚ ਸੜਦੀਆਂ ਹਨ ਅਤੇ ਦ੍ਵੈਤ-ਭਾਵ ਵਿਚ ਦੁਖ ਪਾਉਂਦੀਆਂ ਹਨ ।

**ਮਤਲਬ :** ਕੰਤ ਮਿਲਾਵੇ ਲਈ ਜਰੂਰੀ ਹੈ ਕਿ—

**ਹੋਇ ਨਿਮਾਣੀ ਢਹਿ ਪਈ ... ॥ ੮ ॥**

ਸੂਹੀ (ਅਸਟ ) ਮਹਲਾ ੫-੪, ਸਫ਼ਾ ੭੬੧

ਮਨ-ਮਤੀਆਂ ਮਿਲਾਪ ਦੀ ਤ੍ਰਿਸ਼ਨਾ ਵਿਚ ਸੜਦੀਆਂ ਹਨ । ਅਹੰਕਾਰ ਛੱਡੇ ਬਗੈਰ ਏਕਤਾ ਵਾਲਾ ਮਿਲਾਪ ਅਸੰਭਵ ਹੈ, ਮਿਲੀਆਂ ਹੋਈਆਂ ਵੀ ਉਹ ਜੁਦਾ ਰਹਿੰਦੀਆਂ ਹਨ, ਦ੍ਵੈਤ-ਭਾਵ ਕਰਕੇ ।

[ਵੇਖੋ, ੨੧੮੭]

**ਅਠ,** ਅੱਠ । ੨੧੯੧ (ੳ)

**ਸਲੋਕ ਮ: ੨ ॥**
**ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥**
**ਤਿਸੁ ਵਿਚਿ ਨਉ ਨਿਧਿ ਨਾਮੁ ਏਕੁ**
**ਭਾਲਹਿ ਗੁਣੀ ਗਹੀਰੁ ॥ ... ॥ ੧ ॥**

ਮਾਝ (ਵਾਰ) ਮਹਲਾ ੧-੧੮, ਸਫ਼ਾ ੧੪੬

**ਵੇਖੋ, ਅਠੀ (੨੨੧੦-ੳ)**

[ਸੰਸ. अष्टन् (ਅਸ਼੍ਟਨ੍); ਪ੍ਰਾ. अट्ठ (ਅਟ੍ਠ); **ਹਿੰਦੀ,** अठ, ਪਰ ਹਿੰਦੀ ਵਿਚ 'ਅਠ' ਸ਼ਬਦ ਦਾ ਪ੍ਰਯੋਗ ਯੌਗਿਕ ਰੂਪ ਵਿਚ ਹੁੰਦਾ ਹੈ, ਯਥਾ :— ਅਠਮਾਸ ।]

**ਅਠਸਠਿ,** ਅਠਸਠ, ਅਠਾਹਠ । ੨੧੯੨

**ਲਉਕੀ ਅਠਸਠਿ ਤੀਰਥ ਨ੍ਹਾਈ ॥**
**ਕਉਰਾਪਨੁ ਤਊ ਨ ਜਾਈ ॥ ੨ ॥**

ਸੋਰਠਿ ਕਬੀਰ-੮, ਸਫ਼ਾ ੬੫੬

**ਭਾਵ :** ਕਉੜੀ ਤੂੰਬੀ **ਅਠਾਹਠ** ਤੀਰਥਾਂ ਦਾ ਇਸ਼ਨਾਨ ਕਰੇ ਤਦ ਵੀ ਉਸ ਦੀ ਕੌੜੱਤਣ ਨਹੀਂ ਜਾਂਦੀ ।

**ਲਉਕੀ,** ਇਸ ਤੋਂ ਮੁਰਾਦ ਉਸ ਤੂੰਬੀ ਦੀ ਹੈ ਜਿਸ ਦੀ ਸਹਾਇਤਾ ਨਾਲ ਤਾਰੂ ਦਰਿਆ ਪਾਰ ਕਰਦੇ ਹਨ । ਤੀਰਥਾਂ ਦੇ ਜਲ ਦਾ ਇਸ ਦੀ ਕੌੜੱਤਣ ਉਪਰ ਕੁਛ ਅਸਰ ਨਹੀਂ ਹੁੰਦਾ ।

**ਅਠਸਠਿ ਤੀਰਥ (ਅਠਾਹਠ ਤੀਰਥ) :—** ਤੀਰਥ ਦਾ ਅਰਥ ਹੈ ਉਹ ਪਵਿੱਤਰ ਮੰਨੇ ਗਏ ਅਸਥਾਨ ਜਿਥੇ ਧਰਮ ਭਾਵ ਕਾਰਣ ਲੋਕ ਯਾਤ੍ਰਾ, ਪੂਜਾ ਜਾਂ ਇਸ਼ਨਾਨ ਲਈ ਜਾਂਦੇ ਹੋਣ । ਹਰ ਸੰਪ੍ਰਦਾਇ ਦੇ ਵੱਖੋ-ਵੱਖ ਤੀਰਥ ਹਨ, ਪਰ ਹਰ ਸੰਪ੍ਰਦਾਇ ਵਿਚ ਅਠਾਹਠ ਤੀਰਥਾਂ ਦਾ ਵਿਸ਼ੇਸ਼ ਵਰਣਨ ਹੈ । ਇਨ੍ਹਾਂ ਦੀ ਕੋਈ ਪ੍ਰਮਾਣੀਕ ਸੂਚੀ ਕਿਤੇ ਨਹੀਂ ਮਿਲਦੀ । ਪੰਡਤ ਤਾਰਾ ਸਿੰਘ ਨਰੋਤਮ ਨੇ ਇਸ ਸੰਬੰਧੀ ਲਿਖਿਆ ਹੈ :—

"ਏਕ ਏਕ ਤੀਰਥੋਂ ਮੇਂ ਆਗੇ ਅਨੇਕ ਅਨੇਕ ਤੀਰਥ ਹੈਂ ਜੈਸੇ ਕੁਰੁਛੇਤ੍ਰ ਮੇਂ ਦੋ ਸੈ ਪਛੱਤਰ ਹੈਂ, ਤਿਨ ਕੋ ਏਕ-ਏਕ ਗਿਨੇ

ਤਬ ਅਠਾਹਟ ਭੀ ਸਿਧ ਹੋਤੇ ਹੈਂ, ਪਰੰਤੂ ਤੀਰਥ ਅਠਾਹਟ ਹੈਂ ਯਹ ਕਿਸੇ ਏਕ ਕਾ ਮਤ ਹੈ। ਤੀਰਥ ਤੀਨ ਕਰੋੜ ਹੈਂ ਯਹ ਬਹੁਤਜੋਂ ਕਾ ਮਤ ਹੈ। ਵਾਸਤਵ ਮੇਂ ਜਹਾਂ ਕੋਈ ਮਹਾਤਮਾ ਭਜਨ ਪਾਠ ਤਪ ਕਰੇ ਉਸੀ ਭੂਮੀ ਕਾ ਨਾਮ ਤੀਰਥ ਹੈ। ਮਹਾਤਮਾ ਅਗਿਣਤ ਹੈਂ ਯਾ ਤੇ ਤੀਰਥ ਭੀ ਅਗਿਣਤ ਹੈਂ, ਪੂਰਬ ਕਹੇ ਅਠਾਹਟ ਵਾ ਤੀਨ ਕਰੋੜ ਪੰਜ ਦੇਵਨ ਕੇ ਉਪਾਸਕ ਜਨੋਂ ਕੇ ਨਿਸਚੇ ਮੇਂ ਹੈ। ਨਿਖਲ ਮਤੋਂ ਕੇ ਮਤ ਪ੍ਰਵਰਤਕ ਪੁਰਖੋਂ ਕੇ ਗਿਨੇ ਤਬ ਅਨੰਤ ਹੈਂ'' (**ਗ੍ਰੰਥ ਗੁਰੁ ਗਿਰਾਰਥ ਕੋਸ਼**)।

ਨਰੋਤਮ ਜੀ ਨੇ ਆਪਣੀ ਪੁਸਤਕ "**ਸ੍ਰੀ ਗੁਰੁਮਤ ਨਿਰਣਯ ਸਾਗਰ**" ਵਿਚ ਅਠਾਹਠ ਤੀਰਥਾਂ ਬਾਰੇ ਲਿਖਿਆ ਹੈ :—

ਜਿਨ ਕੀ ਲੋਕ ਪ੍ਰਯਤਨ ਸੇ ਯਾਤ੍ਰਾ ਕਰਤੇ ਹੈਂ, ਯੇ ਅਠਾਹਟ ਕਹੇ ਆਗੇ ਇਨ ਮੇਂ ਭੀ ਏਕ-ਏਕ ਮੇਂ ਅਨੇਕ ਹੈਂ ਜਿਨ ਕੀ ਸੰਖਯਾ ਮਲੂਮ ਹੈ ਸੋ ਲਿਖਤੇ ਹੈਂ :—

| ਤੀਰਥ ਦਾ ਨਾਂ | ਅੰਤਰਗਤ ਤੀਰਥਾਂ ਦੀ ਗਿਣਤੀ |
|---|---|
| ੧ ਉਜੈਨ | |
| ੨ ਓਂਕਾਰ | |
| ੩ ਅਯੋਧਯਾਪੁਰੀ | ੧੧੫ |
| ੪ ਆਦਿਬਦਰੀ | |
| ੫ ਆਦੀਕੂਰਮ | |
| ੬ ਸਪਤਸਾਗਰ | ੧੦ |
| ੭ ਸੰਭਲ | |
| ੮ ਸ੍ਰੀ ਨਰਸਿੰਘ ਸਿੰਘਾਚਲ | ੮ |
| ੯ ਸੁਦਾਮਾ ਪੁਰੀ | |
| ੧੦ ਸੇਤਬੰਧ | ੨੯ |
| ੧੧ ਸੋਨਭਦ੍ਰਾ ਸੰਗਮ | |
| ੧੨ ਹਿੰਗਲਾਜ | |
| ੧੩ ਕਟਾਖ | |
| ੧੪ ਕਾਸ਼ਮੀਰ | |
| ੧੫ ਕਨਵ ਪ੍ਰਯਾਗ | |
| ੧੬ ਕਾਸ਼ੀ | ੧੪੧ |
| ੧੭ ਕੇਦਾਰ ਨਾਥ | |
| ੧੮ ਕਮਖਯਾ | |
| ੧੯ ਕ੍ਰਿਸ਼ਨਾ ਸਾਗਰ | |
| ੨੦ ਕਿਸਕਿੰਧਾ | |
| ੨੧ ਕੁਰੁਖੇਤ੍ਰ | ੨੭੫ |
| ੨੨ ਗਯਾ | ੧੮੪ |
| ੨੩ ਗੰਗਾ ਸਾਗਰ | |
| ੨੪ ਗੰਗੋਤਰੀ | |
| ੨੫ ਗੰਡਕੀ ਸੰਗਮ | |
| ੨੬ ਗੋਮਤੀ ਸੰਗਮ | ੯੧ |
| ੨੭ ਗੋਮਤੀ ਸੰਗਮ | |
| ੨੮ ਚਿਤ੍ਰਕੂਟ | ੧੬੪ |
| ੨੯ ਚੋਲਦੇਸ | ੬੨ |
| ੩੦ ਜਗੰਨਾਥ | ੯੨ |
| ੩੧ ਜਲੰਧਰ ਪੀਠ | |
| ੩੨ ਜਨਕਪੁਰ | |
| ੩੩ ਤਾਪੀ ਸੰਗਮ | |
| ੩੪ ਤ੍ਰਯੰਬਕ | |
| ੩੫ ਤੁੰਡੀਰ ਮੰਡਲ | ੨੩ |
| ੩੬ ਦਾਮੋਦਰ ਕੁੰਡ | |
| ੩੭ ਦੇਵ ਪ੍ਰਯਾਗ | |
| ੩੮ ਨੰਦ ਪ੍ਰਯਾਗ | |
| ੩੯ ਨਰਮਦਾ ਸੰਗਮ | |
| ੪੦ ਨਾਰਾਯਣ ਸਰੋਵਰ | ੨੭ |
| ੪੧ ਨੈਪਾਲ | |
| ੪੨ ਨੈਮਖਾਰਣਯ | ੧੬੯ |
| ੪੩ ਪ੍ਰਯਾਗ | ੪੦ |
| ੪੪ ਪ੍ਰਭੰਸ | ੧੭ |
| ੪੫ ਪਦਮਨਾਭ | |
| ੪੬ ਪੰਚਬਟੀ | ੨੩ |
| ੪੭ ਪੰਡਰਪੁਰ | ੧੫੬ |
| ੪੮ ਪੰਨਾ ਨਰਸਿੰਘ | |
| ੪੯ ਪਾਦਗਯਾ | |
| ੫੦ ਪਾਂਡਯਦੇਸ | ੧੮ |
| ੫੧ ਪੁਸ਼ਕਰ | ੧੨੪ |
| ੫੨ ਪੁਲਹਾਸ਼੍ਰਮ | |
| ੫੩ ਬਦਰੀ ਨਾਰਾਯਣ | ੯੬ |
| ੫੪ ਬਸ਼ਿਸ਼ਟ ਸਾਗਰ | |
| ੫੫ ਬ੍ਰਜ | ੧੫੧ |
| ੫੬ ਬਿਸ੍ਵਮਿਤ੍ਰ ਯਗਥਾਨ | |
| ੫੭ ਬਿੰਦੁਸਰ | |
| ੫੮ ਬਿਠੂਰ | |
| ੫੯ ਬੇਟ ਦ੍ਵਾਰਕਾ | |
| ੬੦ ਬੈਤਰਣੀ | |
| ੬੧ ਭ੍ਰਿਗੁਕਾ ਆਸ਼੍ਰਮ | |

੬੨ ਮਲਯਦੇਸ਼ ੧੪
੬੩ ਮਾਯਾ ਪੁਰੀ ੯੧
੬੪ ਮਾਧਵ ਪੁਰ
੬੫ ਮੁਕਤੀ ਨਾਥ ੯੨
੬੬ ਰੈਵਤਗਿਰੀ ੯੫
੬੭ ਰਾਮ ਤੀਰਥ
੬੮ ਲੋਹਾਗਰ

(**ਗ੍ਰੰਥ ਸ੍ਰੀ ਗੁਰੁਮਤ ਨਿਰਣਯ ਸਾਗਰ**, ਲਾਹੌਰ, ੧੮੯੮ ਈ., ਸਫ਼ਾ ੪੯੮-੫੦੦)

ਭਾਈ ਕਾਨ੍ਹ ਸਿੰਘ ਨਾਭਾ ਨੇ ਕਪਿਲ ਤੰਤ੍ਰ ਆਧਾਰਿਤ ਅਠਾਹਠ ਤੀਰਥਾਂ ਦੀ ਸੂਚੀ "**ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼**" ਵਿਚ ਜੋ ਦਰਜ ਕੀਤੀ ਹੈ ਉਸ ਦਾ ਵਿਉਰਾ ਇਸ ਪ੍ਰਕਾਰ ਹੈ :—

੧ ਓਅੰਕਾਰ
੨ ਅਯੋਧਯਾ
੩ ਅਵੰਤਿਕਾ
੪ ਏਰਾਵਤੀ
੫ ਸ਼ਤਦ੍ਰੂੰ
੬ ਸਰਸ੍ਵਤੀ
੭ ਸਰਯੂ
੮ ਸਿੰਧੁ
੯ ਸ਼ਿਪ੍ਰਾ
੧੦ ਸ਼ੋਣ
੧੧ ਸ਼੍ਰੀ ਸ਼ੈਲ
੧੨ ਸ਼੍ਰੀ ਰੰਗ
੧੩ ਹਰਿਦਵਾਰ
੧੪ ਕਪਾਲ ਮੋਚਨ
੧੫ ਕਪਿਲੋਦਕ
੧੬ ਕਾਸ਼ੀ
੧੭ ਕਾਂਚੀ
੧੮ ਕਾਲੰਜਰ
੧੯ ਕਾਵੇਰੀ
੨੦ ਕੁਰੁਖੇਤ੍ਰ
੨੧ ਕੇਦਾਰ ਨਾਥ
੨੨ ਕੌਸ਼ਿਕੀ
੨੩ ਗਯਾ
੨੪ ਗੋਕਰਣ
੨੫ ਗੋਦਾਵਰੀ
੨੬ ਗੋਮਤੀ
੨੭ ਗੋਵਰਧਨ
੨੮ ਗੰਗਾ ਸਾਗਰ
੨੯ ਗੰਡਕਾ
੩੦ ਘਰਘਰਾ
੩੧ ਚਰਮਨਵਤੀ
੩੨ ਚੰਦ੍ਰਭਾਗਾ
੩੩ ਚਿਤ੍ਰਕੂਟ
੩੪ ਜਗੰਨਾਥ
੩੫ ਜ੍ਵਾਲਾਮੁਖੀ
੩੬ ਤਪਤੀ
੩੭ ਤਾਮ੍ਰਪਰਣੀ
੩੮ ਤੁੰਗਭਦ੍ਰਾ
੩੯ ਦਸ਼ਾਸ਼੍ਵਮੇਧ
੪੦ ਦ੍ਰਿਸ਼ਦਵਤੀ
੪੧ ਦ੍ਵਾਰਿਕਾ
੪੨ ਧਾਰਾ
੪੩ ਨਰਮਦਾ
੪੪ ਨਾਗ ਤੀਰਥ
੪੫ ਨੈਮਿਸ਼
੪੬ ਪੁਸ਼ਕਰ
੪੭ ਪ੍ਰਯਾਗ (ਤ੍ਰਿਵੇਣੀ ਸੰਗਮ)
੪੮ ਪ੍ਰਿਥੂਦਕ
੪੯ ਬਦਰੀ ਨਾਰਾਇਣ
੫੦ ਭਦ੍ਰੇਸ਼੍ਵਰ
੫੧ ਭੀਮੇਸ਼੍ਵਰ
੫੨ ਭ੍ਰਿਗੁਤੁੰਗ
੫੩ ਮਹਾਕਾਲ
੫੪ ਮਹਾਬੋਧਿ
੫੫ ਮਥੁਰਾ
੫੬ ਮਾਨਸਰੋਵਰ
੫੭ ਮਾਯਾ ਪੁਰੀ
੫੮ ਮੰਦਾਕਿਨੀ
੫੯ ਯਮੁਨਾ
੬੦ ਰਾਮੇਸ਼੍ਵਰ
੬੧ ਵਿਤਸਤਾ
੬੨ ਵਿੰਧ੍ਯ
੬੩ ਵਿਪਾਸ਼

੬੪ ਵਿਮਲੇਸ੍ਵਰ
੬੫ ਵੇਣਾ
੬੬ ਵੇਤ੍ਰਵਤੀ
੬੭ ਵੈਸ਼ਨਵੀ
੬੮ ਵੈਦਯਨਾਥ

ਇਸੇ ਸੂਚੀ ਨੂੰ ਸੋਢੀ ਤੇਜਾ ਸਿੰਘ ਜੀ ਨੇ "**ਸ੍ਰੀ ਗੁਰੂ ਬਾਣੀ ਪ੍ਰਕਾਸ਼**" ਵਿਚ ਦਰਜ ਕੀਤਾ ਹੈ।

ਪੰਡਿਤ ਤਾਰਾ ਸਿੰਘ ਨਰੋਤਮ ਅਤੇ ਭਾਈ ਕਾਨ੍ਹ ਸਿੰਘ ਜੀ ਦੀਆਂ ਦਿਤੀਆਂ ਸੂਚੀਆਂ ਵਿਚ ਬਹੁਤ ਫ਼ਰਕ ਹੈ।

ਹਿੰਦੂ ਤੀਰਥਾਂ ਦਾ ਵਰਣਨ ਅਨੇਕ ਗ੍ਰੰਥਾਂ ਵਿਚ ਮਿਲਦਾ ਹੈ, ਪਰ ਗਿਣਤੀ ਅਤੇ ਨਾਵਾਂ ਵਿਚ ਪਰਸਪਰ ਬਹੁਤ ਫ਼ਰਕ ਹਨ। ਮਿਸਾਲ ਦੇ ਤੌਰ ਤੇ ਦੇਖੋ ਹੇਠਲੇ ਹਵਾਲੇ :—

| ਗ੍ਰੰਥ ਦਾ ਨਾਮ | ਤੀਰਥਾਂ ਦੀ ਗਿਣਤੀ |
|---|---|
| **ਸ਼ਬਦ ਕਲਪਦ੍ਰੁਮ**, II, ੬੨੬-੨੯ | ੨੬੪ |
| **ਹਿੰਦੀ ਵਿਸ਼੍ਵ ਕਸ਼**; IX, ੬੨੦-੨੭ | ੨੮੬ |
| **ਪਦਮ ਪੁਰਾਣ**, ਪਾਤਾਲ ਖੰਡ, III, ੧੬-੩੨; V, ੧੪੦-੧੫੮ | ਲਗਭਗ ੩ ਕਰੋੜ |
| **ਬ੍ਰਹਮ ਪੁਰਾਣ**, | ੯੨ |
| **ਭਾਰਤੀਯ ਸੰਸਕ੍ਰਿਤਿ ਕੋਸ਼**, (ਮਰਾਠੀ) IV | ੧੫੧ |
| **ਮਹਾਂਭਾਰਤ**, ਵਨ ਪਰਵ, ਅਧਿਆਇ ੮੨-੯੦; ਅਨੁਸ਼ਾਸਨ ਪਰਵ, ਅਧਿਆਇ ੨੫ | ੪੧੭ |
| **ਮਤਸਯ ਪੁਰਾਣ**, ੨੨ ਵਾਂ ਅਧਿਆਇ, (ਸ਼੍ਰਾਧ ਕਲਪ) | ੨੦੪ |

ਸੋ ਇਸ ਤਰ੍ਹਾਂ ਤੀਰਥਾਂ ਦੀ ਅਨੇਕਤਾ ਹੈ। ਅਠਾਹਠ ਤੀਰਥ ਇਕ ਕਿਸਮ ਦਾ ਪ੍ਰਤੀਕ ਹੈ ਸਾਰੇ ਤੀਰਥਾਂ ਦਾ। ਅਠਾਹਠ ਦੀ ਗਿਣਤੀ ਕਿਸੇ ਵਿਸ਼ੇਸ਼ ਹਦ ਨੂੰ ਨਿਸਚਤ ਕਰਨ ਦਾ ਉਪਾਯ ਨਹੀਂ। ਤੀਰਥਾਂ ਦੀ ਅਨੇਕਤਾ ਬਾਬਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕੇਤ ਹਨ। ਯਥਾ :—

**ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ**
**ਪੂਜਨ ਕਉ ਬਹੁ ਦੇਵ ॥**
**ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ**
**ਛੂਟਨੁ ਹਰਿ ਕੀ ਸੇਵ ॥ ੪ ॥**

ਗਉੜੀ (ਪੂਰਬੀ) ਕਬੀਰ–੫੭, ਸਫ਼ਾ ੩੩੬

ਪੁਨਾ :—

**ਮਲੁ ਹਉਮੈ ਧੋਤੀ ਕਿਵੈ ਨ ਉਤਰੈ**
**ਜੇ ਸਉ ਤੀਰਥ ਨਾਇ ॥ ... ॥ ੧ ॥**

ਸਿਰੀ. ਮਹਲਾ ੩–੬੪, ਸਫ਼ਾ ੩੯

ਪੁਨਾ :—

**ਕੋਟਿ ਤੀਰਥ ਜਾ ਕੇ ਚਰਨ ਮਝਾਰ ॥**
**ਕੋਟਿ ਪਵਿਤ੍ਰ ਜਪਤ ਨਾਮ ਚਾਰ ॥ ... ॥ ੫ ॥**

ਭੈਰਉ (ਅਸਟ.) ਮਹਲਾ ੫–੫, ਸਫ਼ਾ ੧੧੫੬

ਤੀਰਥਾਂ ਦੀ ਗਿਣਤੀ ਕਰੋੜਾਂ ਵਿਚ ਹੈ, ਇਸ ਗੱਲ ਦਾ ਸੰਕੇਤ "**ਸ਼ਿਵ ਪੁਰਾਣ**" ਵਿਚ ਮਿਲਦਾ ਹੈ। ਉਥੇ ਲਿਖਿਆ ਹੈ ਕਿ ਤੀਰਥ ਛੇ ਕਰੋੜ ਛੇ ਹਜ਼ਾਰ ਹਨ। ਯਥਾ : —

**षष्टिकोटि सहस्राणि षष्टिकोटि शतानि च ।**
**षष्टितीर्थं सहस्राणि परिसंख्या प्रकीर्तिता ॥ ६ ॥**

ਅਠਸਠਿ ਤੀਰਥ ਕਿਥੇ ਵਾਕਿਆ ਹਨ ਇਸ ਬਾਬਤ ਬਚਨ ਹੈ :—

**ਅਠਸਠਿ ਤੀਰਥ ਜਹ ਸਾਧ ਪਗ ਧਰਹਿ ॥**
**ਤਹ ਬੈਕੁੰਠੁ ਜਹ ਨਾਮੁ ਉਚਰਹਿ ॥ ... ॥ ੩ ॥**

ਰਾਮ. ਮਹਲਾ ੫–੨੫, ਸਫ਼ਾ ੮੯੦

ਮਤਲਬ ਹੈ ਕਿ ਜਿਥੇ ਸਾਧ ਦਾ ਚਰਣ ਪੈਂਦਾ ਹੈ ਉਹ ਥਾਂ ਇਤਨੀ ਪਵਿੱਤ੍ਰ ਹੋ ਜਾਂਦੀ ਹੈ ਕਿ ਉਥੇ ਹੀ ਅਠਸਠਿ ਤੀਰਥ ਸਮਝੋ। ਇਹ ਗੱਲ ਹੋਰ ਸਪੱਸ਼ਟ ਹੋ ਜਾਂਦੀ ਹੈ ਜਿਸ ਵੇਲੇ ਭਾਈ ਗੁਰਦਾਸ ਜੀ ਦੀ ਇਹ ਤੁਕ ਪੜ੍ਹੀਏ :—

**ਜਿੱਥੇ ਬਾਬਾ ਪੈਰ ਧਰੈ ਪੂਜਾ ਆਸਣ ਥੱਪਣ ਸੋਆ।**
**(ਵਾਰਾਂ ਭਾਈ ਗੁਰਦਾਸ**, I, 27)

[**ਸੰਸ.** अष्टाषष्टि: (ਅਸ਼੍ਟਾਸ਼ਸ਼੍ਟਿ:);
**ਪ੍ਰਾ.** अट्ठासट्ठि (ਅਟ੍ਠਾਸਟ੍ਠਿ), **ਅਠਸਠ।**]

**ਅਠਸਠਿ,** ਅਠਾਹਠ ਤੀਰਥਾਂ ਪਰ। ੨੧੯੩

**ਅਠਸਠਿ ਮਜਨੁ ਕਰਿ ਇਸਨਾਨਾ**
**ਭ੍ਰਮਿ ਆਏ ਧਰ ਸਾਰੀ ॥**
**ਅਨਿਕ ਸੋਚ ਕਰਹਿ ਦਿਨ ਰਾਤੀ**
**ਬਿਨੁ ਸਤਿਗੁਰ ਅੰਧਿਆਰੀ ॥ ੩ ॥**

ਗੂਜਰੀ ਮਹਲਾ ੫–੨, ਸਫ਼ਾ ੪੯੫

ਵੇਖੋ, **ਅੰਧਿਆਰੀ (੧੧੯੭)**

[ਵੇਖੋ, ੨੧੯੨]

**ਅਠਸਠਿ,** ਅਠਾਹਠ। ੨੧੯੪

**ਜਉ ਗੁਰਦੇਉ ਤ ਅਠਸਠਿ ਨਾਇਆ ॥**
**ਜਉ ਗੁਰਦੇਉ ਤਨਿ ਚਕ੍ਰ ਲਗਾਇਆ ॥ ... ॥ ੭ ॥**

ਭੈਰਉ ਨਾਮਦੇਉ–੧੧, ਸਫ਼ਾ ੧੧੬੭

**ਭਾਵ :** ਜਦ ਗੁਰਦੇਵ (ਪ੍ਰਸੰਨ ਹੋਏ) ਤਾਂ **ਅਠਾਹਠ** ਤੀਰਥਾਂ ਦੇ ਇਸ਼ਨਾਨ ਦਾ ਫਲ ਮਿਲ ਗਿਆ। ਜਦ ਗੁਰਦੇਵ (ਪ੍ਰਸੰਨ ਹੋਏ) ਤਾਂ ਸਰੀਰ ਉਤੇ ਚਕ੍ਰ ਲਵਾਇਆਂ ਜੋ ਫਲ ਮਿਲਦਾ ਹੈ, ਉਹ ਮਿਲ ਗਿਆ।

**ਜਉ,** ਜਦ।

**ਤਨਿ ਚਕ੍ਰ ਲਗਾਇਆ,** ਵੈਸ਼ਨਵ ਦੁਆਰਕਾ ਜਾ ਕੇ ਤਨ ਉਤੇ ਗਰਮ ਠੱਪੇ ਨਾਲ ਚਕ੍ਰ ਲਵਾਉਂਦੇ ਹਨ।

[ਵੇਖੋ, ੨੧੯੨]

**ਅਠਸਠਿ,** ਅਠਾਹਠ। ੨੧੯੫

**ਪਉੜੀ ॥**
**ਆਪੇ ਅਠਸਠਿ ਤੀਰਥ ਕਰਤਾ ਆਪਿ ਕਰੇ ਇਸਨਾਨੁ ॥**
**ਆਪੇ ਸੰਜਮਿ ਵਰਤੈ ਸ੍ਵਾਮੀ**
**ਆਪਿ ਜਪਾਇਹਿ ਨਾਮੁ ॥ ... ॥ ੧੪ ॥**

ਬਿਹਾਗ. (ਵਾਰ) ਮਹਲਾ ੪, ਸਫ਼ਾ ੫੫੪

**ਭਾਵ :** ਆਪ ਹੀ ਕਰਤਾ ਪੁਰਖ **ਅਠਾਹਠ** ਤੀਰਥ ਹੈ, ਆਪ ਹੀ (ਉਨ੍ਹਾਂ ਉਪਰ) ਇਸ਼ਨਾਨ ਕਰਦਾ ਹੈ। ਆਪ ਓਹ ਮਾਲਕ ਸੰਜਮ ਵਰਤਦਾ ਹੈ ਅਤੇ ਆਪ ਹੀ ਨਾਮ ਜਪਾਉਂਦਾ ਹੈ।

**ਮਤਲਬ :** ਇਹ ਤੁਕਾਂ ਇਕ ਵਿਸ਼ੇਸ਼ ਅਵਸਥਾ ਦੀਆਂ ਲਖਾਇਕ ਹਨ। ਮਨੁੱਖ ਨੂੰ ਨਾਮ ਅਭਿਆਸ ਦੁਆਰਾ ਜਿਸ ਵੇਲੇ ਆਤਮ ਬੋਧ ਹੁੰਦਾ ਹੈ ਤਾ ਪਤਾ ਲਗਦਾ ਹੈ ਕਿ ਦ੍ਵੈਤ ਭਾਵ ਦਾ ਨਾਸ਼ ਹੋ ਗਿਆ ਹੈ। ਸਾਰੀ ਸ੍ਰਿਸ਼ਟੀ ਆਪਣੇ ਕਾਰਣ ਰੂਪ ਵਿਚ ਸਿਮਟੀ ਹੋਈ ਪਰਮਾਤਮਾ ਦੇ ਏਕਤ੍ਵ ਵਿਚ ਪ੍ਰਤੀਤ ਹੁੰਦੀ ਹੈ।

**ਸੰਜਮਿ,** (i) ਜੁਗਤ ਨਾਲ ਵਰਤਣਾ, ਮਨ ਨੂੰ ਵਸ ਵਿਚ ਰੱਖਣਾ।
(ii) ਇੰਦ੍ਰੀਆਂ ਨੂੰ ਰੋਕ ਕੇ ਰਖਣਾ, ਪਾਬੰਦੀ ਵਿਚ ਰਹਿਣਾ।
(iii) ਧਾਰਨਾ, ਧਿਆਨ, ਸਮਾਧੀ ਦਾ ਯੋਗ ਸਾਧਨ।
[ਵੇਖੋ, ੨੧੯੨]

**ਅਠਸਠਿ,** ਅਠਾਹਠ। ੨੧੯੬

**ਸਚਾ ਤੀਰਥੁ ਜਿਤੁ ਸਤਸਰਿ ਨਾਵਣੁ**
**ਗੁਰਮੁਖਿ ਆਪਿ ਬੁਝਾਏ ॥**
**ਅਠਸਠਿ ਤੀਰਥ ਗੁਰ ਸਬਦਿ ਦਿਖਾਏ**
**ਤਿਤੁ ਨਾਤੈ ਮਲੁ ਜਾਏ ॥ ... ॥ ੫ ॥**

ਸੂਹੀ (ਅਸਟ.) ਮਹਲਾ ੩-੧, ਸਫ਼ਾ ੭੫੩

**ਭਾਵ :** ਸ਼ਬਦ ਸਚਾ ਤੀਰਥ ਹੈ। ਇਸ ਸਤ ਸਰੋਵਰ ਵਿਚ ਇਸ਼ਨਾਨ ਕਰਨ ਦੀ ਵਿਧੀ ਗੁਰਮੁਖ ਨੂੰ ਪ੍ਰਭੂ ਆਪ ਹੀ ਦਸਦਾ ਹੈ। ਪ੍ਰਭੂ ਆਪ ਹੀ ਸ਼ਬਦ ਵਿਚ **ਅਠਾਹਠ** ਤੀਰਥ ਦਿਖਾ ਦੇਂਦਾ ਹੈ, ਜਿਸ ਵਿਚ ਇਸ਼ਨਾਨ ਕੀਤਿਆਂ ਮੈਲ ਉਤਰ ਜਾਂਦੀ ਹੈ। [ਵੇਖੋ, ੨੧੯੨]

**ਅਠਸਠੇ,** ਅਠਾਹਠ (ਤੀਰਥ)। ੨੧੯੭

**ਦਸ ਅਠਾ ਅਠਸਠੇ ਚਾਰੇ ਖਾਣੀ**
**ਇਹੈ ਵਰਤਣਿ ਹੈ ਸਗਲ ਸੰਸਾਰੇ ॥**
**ਕਹੈ ਰਵਿਦਾਸੁ ਨਾਮੁ ਤੇਰੋ ਆਰਤੀ**
**ਸਤਿਨਾਮੁ ਹੈ ਹਰਿ ਭੋਗ ਤੁਹਾਰੇ ॥ ੪ ॥**

ਧਨਾਸ. ਰਵਿਦਾਸ--੩, ਸਫ਼ਾ ੬੯੪

**ਭਾਵ :** ਅਠਾਰਾਂ ਪੁਰਾਣਾਂ ਵਿਚ ਉਸ ਸਾਰੇ ਜਗਤ ਦੀ ਉਤਪਤੀ ਦਾ ਵਰਣਨ ਹੈ ਜੋ ਚਾਰ ਖਾਣੀਆਂ ਤੋਂ ਬਣਿਆ ਹੈ. ਇਨ੍ਹਾਂ ਪੁਰਾਣਾਂ ਵਿਚ ਹੀ **ਅਠਾਹਠ ਤੀਰਥਾਂ** ਦਾ ਮਹਾਤਮ ਹੈ, ਜਿਸ ਵਿਚ ਜਗਤ ਪਰਵਿਰਤ ਹੈ। ਪਰ ਰਵਿਦਾਸ ਦਾ ਖ਼ਿਆਲ ਇਸ ਦੇ ਐਨ ਉਲਟ ਹੈ। ਉਸ ਦਾ ਸਿਧਾਂਤ ਇਹ ਹੈ ਕਿ ਨਾਮ ਤੇਰੀ ਸਚੀ ਆਰਤੀ ਹੈ ਅਤੇ ਸਤਿਨਾਮ ਦੀ ਕਮਾਈ ਤੈਨੂੰ ਭੋਗ ਲਗਾਉਣਾ ਹੈ (ਹੋਰ ਕਿਸੇ ਇਸ਼ਨਾਨ, ਗੀਤ, ਆਰਤੀ ਜਾਂ ਠਾਕੁਰ ਪੂਜਾ ਦੀ ਲੋੜ ਨਹੀਂ)।

**ਦਸ ਅਠਾ,** ਅਠਾਰਾਂ (ਪੁਰਾਣ), **ਵੇਖੋ, ਅਸਟ (੧੪੪੬)।**

**ਚਾਰੇ ਖਾਣੀ,** ਚਾਰ ਖਾਣੀਆਂ, ਅੰਡਜ, ਜੇਰਜ, ਸੇਤਜ, ਉਤਭੁਜ। [ਵੇਖੋ, ੨੧੯੨]

**ਅਠਤਰੇ,** ਅਠੱਤਰ ਸੰਮਤ ਵਿਚ। ੨੧੯੮

**ਆਵਨਿ ਅਠਤਰੇ ਜਾਨਿ ਸਤਾਨਵੈ**
**ਹੋਰੁ ਭੀ ਉਠਸੀ ਮਰਦ ਕਾ ਚੇਲਾ ॥ ... ॥ ੨ ॥**

ਤਿਲੰਗ ਮਹਲਾ ੧-੫, ਸਫ਼ਾ ੭੨੩

**ਭਾਵ :** (ਇਹ ਪਾਪ ਦੇ ਜਾਂਞੀ) **ਅਠੱਤਰ ਸੰਮਤ ਵਿਚ** ਆਉਣਗੇ ਅਤੇ ਸਤਾਨਵੇਂ ਵਿਚ ਜਾਣਗੇ, ਮਰਦ ਦਾ ਚੇਲਾ ਹੋਰ ਵੀ ਉਠੇਗਾ।

**ਮਤਲਬ :** ਇਹ ਤੁਕਾਂ ਜਿਸ ਸ਼ਬਦ ਵਿਚੋਂ ਹਨ ਉਸ ਦਾ ਪ੍ਰਸੰਗ **ਪੁਰਾਤਨ ਜਨਮ ਸਾਖੀ** ਵਿਚ ਇਸ ਪ੍ਰਕਾਰ ਹੈ :—

ਫਿਰ ਫਿਰਦੇ ਫਿਰਦੇ ਵਟਾਲੇ ਵਿਚਿ ਦੇ ਸੈਦਪੁਰਿ ਸੰਡੇਆਲੀ ਜਾਇ ਨਿਕਲੇ। ਅਗੈ ਪਠਾਣਾਂ ਦੀ ਘਰੀਂ ਵੀਵਾਹ ਹੁੰਦੇ ਹਿਨਿ,

ਅਰੁ ਬਾਬੇ ਨਾਲਿ ਕੁਛੁ ਫ਼ਕੀਰ ਭੀ ਥੇ, ਪਰੁ ਖੁਧਿਆਰਥੂ ਥੇ। ਉਥੇ ਬਾਬਾ ਜਾਇ ਬਠਾ, ਤਾਂ ਖਬਰ ਕਿਸੈ ਨ ਲਧੀ। ਅਤੈ ਫਕੀਰੁ ਭੁਖ ਆਜਜੁ ਕੀਤੇ। ਤਬਿ ਬਾਬਾ ਉਠਿ ਖੜਾ ਹੋਆ, ਫਕੀਰ ਨਾਲੇ ਲੀਤੇ, ਨਾਲੇ ਮਰਦਾਨਾ ਲੀਤਾ, ਜਾਇ ਸੁਆਲੁ ਪਾਇਆ, ਪਰੁ ਸੁਆਲੁ ਕਿਨੈ ਮੰਨਿਓ ਨਾਹੀਂ, ਤਬ ਬਾਬਾ ਬਹੁਤੁ ਕਰੋਪਿ ਹੋਆ। ਆਖਿਓਸੁ, 'ਮਰਦਾਨਿਆਂ! ਰਬਾਬੁ ਵਜਾਇ', ਤਾਂ ਮਰਦਾਨੈ ਰਬਾਬੁ ਵਜਾਇਆ, ਰਾਗੁ ਤਿਲੰਗੁ ਕੀਤਾ, ਬਾਬੇ ਸਬਦੁ ਉਠਾਇਆ ਕਹਰ ਵਿਚੋਂ ਸਬਦੁ ਮ: ੧ ॥ :—

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥ ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥ ... ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ॥ ... ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ ॥ ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥ ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚੁ ਕੀ ਬੇਲਾ ॥ ੨ ॥ ੩ ॥ ੫ ॥**

ਤਿਲੰਗ ਮਹਲਾ ੧–੫, ਸਫ਼ਾ ੭੨੨–੨੩

(**ਪੁਰਾਤਨ ਜਨਮ ਸਾਖੀ**, ਖਾਲਸਾ ਸਮਾਚਾਰ, ਨਵੰਬਰ ੧੯੪੮, ਸਫ਼ਾ ੬੮)

ਇਸ ਸ਼ਬਦ ਦੀ ਇਤਿਹਾਸਕ ਪੱਖ ਤੋਂ ਬੜੀ ਵਿਸ਼ੇਸ਼ਤਾ ਹੈ। ਇਹ ਸਪਸ਼ਟ ਹੁੰਦਾ ਹੈ ਕਿ :—

(੧) ਕਾਬਲ ਤੋਂ ਆ ਰਹੇ ਇਕ ਹਮਲਾਆਵਰ ਦਾ ਜ਼ਿਕਰ ਹੈ।
(੨) ਹਮਲਾਆਵਰ ਬਹੁਤ ਜ਼ਾਲਮ ਹੈ।
(੩) ਪੰਜਾਬ ਦੀ ਧਾਰਮਿਕ ਅਤੇ ਸਾਮਾਜਿਕ ਦਸ਼ਾ ਪਤਲੀ ਹੈ।
(੪) ਉੱਤਰੀ ਭਾਰਤ ਦੀ ਰਾਜਸੀ ਦਸ਼ਾ ਕਮਜ਼ੋਰ ਹੈ।
(੫) ਇਹ ਸ਼ਬਦ ਸੰਮਤ ੧੫੭੮ ਬਿਕ੍ਰਮੀ ਤੋਂ ਪਹਿਲਾਂ ਦਾ ਉਚਾਰਿਆ ਹੋਇਆ ਹੈ।

ਸੰਮਤ ੧੫੬੧ ਬਿਕ੍ਰਮੀ (ਸੰਨ ੧੫੦੫) ਵਿਚ ਬਾਬਰ ਨੇ ਕਾਬਲ ਫਤਹ ਕੀਤਾ। ਇਸ ਤੋਂ ਉਪਰੰਤ ਕਾਬਲ ਦਾ ਰਾਜ ਸਾਰੀ ਉਮਰ ਬਾਬਰ ਦੇ ਪਾਸ ਹੀ ਰਿਹਾ। ਇਸ ਲਈ ਉਹ ਕਾਬਲ ਦਾ ਬਾਦਸ਼ਾਹ ਦੇ ਨਾਉਂ ਤੇ ਪ੍ਰਸਿੱਧ ਸੀ।

ਬਾਬਰ ਨੇ ਹਿੰਦੁਸਤਾਨ ਨੂੰ ਜਿੱਤਣ ਲਈ ਸੰਮਤ ੧੫੭੬ ਬਿ. (ਸੰਨ ੧੫੧੯ ਈ.) ਤੋਂ ਹਮਲੇ ਅਰੰਭ ਕੀਤੇ। ਹਰ ਵਾਰੀ ਉਹ ਲੁਟ ਮਾਰ ਕਰਕੇ ਵਾਪਸ ਚਲਾ ਜਾਂਦਾ ਸੀ। ਇਸ ਕਾਰਨ ਉਸ ਦੇ ਜ਼ੁਲਮ ਦੀਆਂ ਕਥਾਵਾਂ ਪੰਜਾਬ ਵਿਚ ਆਮ ਪ੍ਰਚਲਤ ਸਨ। ਸੰਮਤ ੧੫੭੮ (ਸੰਨ ੧੫੨੦ ਈ.) ਵਿਚ ਬਾਬਰ ਨੇ ਪੰਜਾਬ ਤੇ ਚੋਥਾ ਹਮਲਾ ਕੀਤਾ। ਇਸ ਸਮੇਂ ਐਮਨਾਬਾਦ (ਸੈਦਪੁਰ) ਵੀ ਲੁਟਿਆ ਗਿਆ। ਇਸੇ ਦਾ ਜ਼ਿਕਰ ਗੁਰੂ ਜੀ ਉਪਰਲੇ ਸ਼ਬਦ ਵਿਚ ਕਰ ਰਹੇ ਹਨ। ਮੁਗ਼ਲ ਫ਼ੌਜਾਂ ਵਲੋਂ ਹੋਏ ਅਤਿਆਚਾਰ ਦਾ ਵਰਣਨ ਇਤਿਹਾਸ ਵਿਚ ਇਸ ਪ੍ਰਕਾਰ ਹੈ :—

"... the inhabitants of Saidpur, who resisted, were put to the sword, their wives and children were carried into captivity, and all their property plundered".

(*Tuzk-i-Babari, Memoirs of Babar*, as quoted by Teja Singh & Ganda Singh, *A Short History of the Sikhs*, Volume I, 1950, p. 13.)

ਗੁਰੂ ਜੀ ਦੇ ਕਥਨ ਅਨੁਸਾਰ "**ਜੈਸੀ ਮੈ ਆਵੈ ਖਸਮ ਕੀ ਬਾਣੀ**" ਤੋਂ ਸਪੱਸ਼ਟ ਹੈ ਕਿ ਇਹ ਬਾਣੀ ਇਲਹਾਮ ਹੈ। ਇਸ ਵਿਚ ਆਏ ਸ਼ਬਦ "**ਸਮਾਲਸੀ**", "**ਉਠਸੀ**", '**ਸੁਣਾਇਸੀ**" ਆਦਿ ਭਵਿਖਤ ਵਿਚ ਵਾਪਰਨ ਵਾਲੀਆਂ ਘਟਨਾਵਾਂ ਦੀ ਸੂਚਨਾ ਦੇ ਰਹੇ ਹਨ। ਇਹ ਪਤਾ ਲਗਦਾ ਹੈ ਕਿ ਇਹ ਸ਼ਬਦ ਸੰਮਤ ੧੫੭੮ ਬਿ. ਤੋਂ ਪਹਿਲਾਂ ਉਚਾਰਿਆ ਗਿਆ ਹੈ। ਇਸ ਨੂੰ ਕੇਵਲ ਸੈਦਪੁਰ ਦੀ ਲੁੱਟ ਨਾਲ ਹੀ ਜੋੜਨਾ ਠੀਕ ਨਹੀਂ, ਇਹ ਦੂਰ ਭਵਿਖਤ ਤਕ ਪੇਸ਼ ਆਉਣ ਵਾਲੀਆਂ ਮੁਸੀਬਤਾਂ ਵਲ ਇਸ਼ਾਰਾ ਹੈ।

ਇਸ ਸ਼ਬਦ ਵਿਚ "**ਆਵਨਿ ਅਠਤਰੈ**" ਅਤੇ "**ਜਾਨਿ ਸਤਾਨਵੈ**" ਦੇ ਨਾਲ ਸਦੀ ਦਾ ਜ਼ਿਕਰ ਨਾ ਹੋਣ ਕਾਰਣ ਸਮੇਂ ਦੇ ਹਾਲਾਤ ਅਨੁਸਾਰ ਹੀ ਅਨੁਮਾਨ ਤੇ ਆਧਾਰਤ ਨਿਰਣੇ ਨੂੰ ਮੰਨਣਾ ਉਚਿਤ ਹੈ। ਗੁਰੂ ਜੀ ਦਾ ਜੀਵਨ ਕਾਲ ਸੰਮਤ ੧੫੨੬ ਬਿ. ਤੋਂ ੧੫੯੬ ਬਿ. (ਸੰਨ ੧੪੬੯ ਤੋਂ ੧੫੩੯ ਈ.) ਦਾ ਹੈ। ਬਾਬਰ ਦੇ ਹਮਲੇ ਸੰਮਤ ੧੫੭੬ (ਸੰਨ ੧੫੧੯ ਈ.) ਤੋਂ ੧੫੮੩ (ਸੰਨ ੧੫੨੬ ਈ.) ਤਕ ਦੇ ਹਨ। ਸੈਦਪੁਰ ਦੀ ਲੁੱਟ ਸੰਮਤ ੧੫੭੮ ਦੀ ਹੈ ਉਸ ਸਮੇਂ ਗੁਰੂ ਜੀ ਪੰਜਾਬ ਵਿਚ ਹੀ ਸਨ। ਇਸ ਲਈ "**ਆਵਨਿ ਅਠਤਰੈ**" ਤੋਂ ਮੁਰਾਦ ਹੈ, ਬਾਬਰ ਦਾ ਸੰਮਤ ੧੫੭੮ ਵਿਚ ਪੰਜਾਬ ਵਲ ਆ ਕੇ ਹਮਲਾ ਕਰਨਾ।

"**ਜਾਨਿ ਸਤਾਨਵੈ**" ਸੰਬੰਧੀ ਟੀਕਾਕਾਰਾਂ ਦਾ ਪਰਸਪਰ ਮਤਭੇਦ ਹੈ। **ਸ੍ਰੀ ਗੁਰੂ ਗ੍ਰੰਥ ਕੋਸ਼**, ਖਾਲਸਾ ਟ੍ਰੈਕਟ ਸੁਸਾਇਟੀ ਵਿਚ ਲਿਖਿਆ ਹੈ :—

"**ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ**" ਮੁਗ਼ਲਾਂ ਦੀ ਬਾਬਤ ਗੁਰੂ ਜੀ ਭਵਿੱਖਤ ਕਹਿੰਦੇ ਹਨ, ਭਾਈ ਲਾਲੋ! ਅਠੱਤਰੈ ਵਿਚ ਆਉਣਗੇ ਅਰ ਸਤਾਨਵੇਂ ਵਿਚ ਚਲੇ ਜਾਣਗੇ। ਤਦੋਂ ੧੫੦੦ ਸੰਮਤ ਬਿਕ੍ਰਮੀ ਸੀ, ਇਸ ਲਈ

ਸਦੀ ਸੰਮਤ ਦੀ ਓਹੋ ਲਈ ਜਾਂਦੀ ਹੈ । ਮਰਦ ਦਾ ਚੇਲਾ — ਸ਼ੇਰਸ਼ਾਹ — ਉਠੇਗਾ । ਮੁਗਲ, ਬਾਬਰ ਪਾਤਸ਼ਾਹ ੧੫੭੮ ਬਿ. (ਅਰਥਾਤ ੧੫੨੧ ਈ.) ਵਿਚ ਆਪਣੇ ਦੇਸੋਂ ਤੁਰਿਆ ਕਾਬਲ ਹੁੰਦਾ ਹੋਇਆ ਸਾਡੇ ਦੇਸ਼ ਵਿਚ ਆਯਾ ਅਰ ੧੫੯੭ (ਅਰਥਾਤ ੧੫੪੦ ਈ.) ਵਿਚ ਹਮਾਯੂੰ ਮੁਗਲ ਪਾਤਸ਼ਾਹ ਤਿਸ ਦਾ ਪੁਤ੍ਰ ਹਾਰ ਖਾ ਕੇ ਨੱਸ ਗਿਆ । ਮੁਗਲਾਂ ਦਾ ਰਾਜ ਉੱਠ ਗਿਆ ਅਰ ਪਠਾਣਾਂ ਦਾ ਰਾਜ ਫੇਰ ਹੋ ਗਿਆ । ਮਰਦ ਦਾ ਚੇਲਾ ਸ਼ੇਰਸ਼ਾਹ ਪਠਾਣ ਜੋ ਮੁਗਲਾਂ ਨੂੰ ਮਾਰ ਕੇ ਸ਼ਹਿਨਸ਼ਾਹ ਬਣਿਆਂ, ਜਿਸ ਦੀ ਦਨਾਈ ਤੇ ਨਿਆਇ ਦੀ ਉਪਮਾਂ ਅੱਜ ਤੀਕ ਹੈ — ਮਰਦ ਦਾ ਚੇਲਾ — ਸੀ। ਗਯਾਨੀ ਇਸ ਦਾ ਅਰਥ ਮੁਗਲਾਂ ਦੇ ਆਉਣ ਤੇ ਉਹਨਾਂ ਦੇ ਰਾਜ ਨਸ਼ਟ ਹੋਣ ਤੇ ਮਹਾਰਾਜਾ ਰਣਜੀਤ ਸਿੰਘ — ਮਰਦ ਦਾ ਚੇਲਾ — ਲਾਉਂਦੇ ਹਨ ਯਾ ਗੁਰੂ ਦਸਮ ਪਾਤਸ਼ਾਹ ਤੇ ਖਾਲਸੇ ਦੇ ਅਰਥ ਘਟਾਂਦੇ ਹਨ, ਪਰ ਸ਼ੰਕਾ ਹੁੰਦੀ ਹੈ ਕਿ ਅਠੱਤਰੇ ਤੇ ਸਤਾਨਵੇਂ ਜਦ ਕਹੀਦੇ ਹਨ ਤਦ ਸਦੀ ਉਹੋ ਲਈਦੀ ਹੈ, ਜਿਸ ਵਿਚ ਵਾਕ ਕਿਹਾ ਜਾਏ । ਦੂਸਰੀ ਸਦੀ ਦਾ ਅਧਯਾਹਾਰ ਹੋ ਨਹੀਂ ਸਕਦਾ, ਕਿਉਂਕਿ ਜਦ 'ਅਠੱਤਰੇ' ਤੇ 'ਸਤਾਨਵੇ' ਕਿਹਾ ਤਦ ਸਦੀ ਜੇ ਨਹੀਂ ਕਹੀ ਉਹ ਸੰਭਾਵਨਾ ਹੈ ਕਿ ਦੋਹਾਂ ਦੀ ਇਕੋ ਹੈ ਤੇ ਉਹੋ ਹੈ, ਜਿਸ ਵਿਚ ਕਥਨਹਾਰ ਜੀ ਆਪ ਕਥਨ ਕਰ ਰਹੇ ਹਨ ।"

**ਗੁਰੁਸ਼ਬਦ ਰਤਨਾਕਰ, ਮਹਾਨ ਕੋਸ਼**, ਭਾਈ ਕਾਨ੍ਹ ਸਿੰਘ, ਨਾਭਾ, ੧੯੩੦ ਈ., ਨੇ **ਸ੍ਰੀ ਗੁਰੂ ਗ੍ਰੰਥ ਕੋਸ਼**, (ਖਾਲਸਾ ਟ੍ਰੈਕਟ ਸੁਸਾਇਟੀ, ਸੰਨ ੧੮੯੯ ਈ.) ਦੇ ਖ਼ਿਆਲਾਂ ਨੂੰ ਹੀ ਦੁਹਰਾਇਆ ਹੈ । **ਸ਼ਬਦਾਰਥ** ਵਿਚ ਵੀ ਏਹੋ ਖਿਆਲ ਸੰਖੇਪ ਰੂਪ ਵਿਚ ਪ੍ਰਗਟ ਹੋਏ ਹਨ । ਪਰ **ਟੀਕਾ ਫਰੀਦਕੋਟ**, ੧੯੦੬ ਈ., ਦਾ ਮਤ ਵਖਰਾ ਹੈ । ਇਸ ਵਿਚ ਲਿਖਿਆ ਹੈ :—

"ਅਬ ਜੋ ਪੰਦ੍ਰਾਂ ਸੌ ਅਠਤਰਾ ਸੰਮਤੁ ਹੈ ਇਸ ਮੇਂ ਦਿਲੀ ਵਿਖੇ ਮੁਗਲ ਆਵੇਂਗੇ, (ਜਾਨਿ ਸਤਾਨਵੈ) ਪੁਨਾ ਸਤਾਰਾਂ ਸੈ ਸਤਾਨਵੇਂ ਸੰਮਤ ਵਿਖੇ ਦਿਲੀ ਤੇ ਚਲੇ ਜਾਵੇਂਗੇ, (ਹੋਰੁ ਭੀ ਉਠਸੀ ਮਰਦ ਕਾ ਚੇਲਾ) ਮਰਦ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਪੁਨਾ ਤਿਨਕਾ ਚੇਲਾ ਖਾਲਸਾ ਜੀ ਉਠੇਗਾ ਅਰਥਾਤ ਹੋਇਗਾ । ਭਾਵ ਯਹਿ ਕਿ ਸਤਾਰਾਂ ਸੈ ਸਤਾਨਵੇ ਮੈਂ ਬਘੇਲ ਸਿੰਘ ਜੀ ਨੇ ਦਿਲੀ ਮਾਰੀ ਮਾਨੋ ਤਬ ਤੇ ਮੁਗਲ ਗਏ, ਰਕਾਬਗੰਜ ਗੁਰਦੁਆਰੇ ਪਰ ਮਸੀਤ ਥੀ ਸੋ ਗਿਰਾਇ ਕਰ ਸ੍ਰੀ ਗੁਰੂ ਜੀ ਕੇ ਫੂਲੋਂ ਕੀ ਗਾਗਰ ਨਿਕਾਲ ਕਰ ਪੁਨਾ ਤਹਾਂ ਹੀ ਅਸਥਾਪਨ ਕਰ ਗੁਰਦੁਆਰਾ ਬਣਾਇਆ ਜਹਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਕੇ ਸਰੀਰ ਕਾ ਸਸਕਾਰ ਹੂਆ ਹੈ, ਦਿਲੀ ਤੇ ਬਾਹਿਰ ਲੁਬਾਣਿਓਂ ਕੇ ਗਾਮ ਮੇਂ ਦੋ ਕੋਸ ਪਰ ਹੈ ਤਿਸ ਕਾ ਨਾਮ ਰਕਾਬਗੰਜ ਗੁਰਦੁਆਰਾ ਪ੍ਰਸਿੱਧ ਹੈ । ਵਾ ਮਰਦ ਗੁਰ ਤੇਗ ਬਹਾਦਰ ਸਾਹਿਬ ਜੀ ਚੇਲਾ ਤਿਨਕਾ ਦਸਵੇਂ ਪਾਤਿਸ਼ਾਹਿ ਸਾਹਿਬੁ ਉਠੇਗਾ ।"

ਪੰਡਿਤ ਤਾਰਾ ਜੀ ਨਰੋਤਮ ਕ੍ਰਿਤ **ਗ੍ਰੰਥ ਗੁਰੁ ਗਿਰਾਰਥ ਕੋਸ਼** ੧੮੯੫ ਈ. ਵਿਚ ਇਸ ਸੰਬੰਧੀ ਇਹ ਲਿਖਿਆ ਹੈ :—

"ਪੰਦ੍ਰਾ ਸੈ ਅਠਤਰ ਸੰਬਤ ਮੇਂ ਮੁਗਲ ਆਵੇਂਗੇ । ਔਉਸ ਸਮੇ ਕੇ ਆਏ ਨਾਦਰ ਕੇ ਆਵਨ ਪੀਛੇ, ਸਤਾਰਾ ਸੈ ਸਤਾਨਵੇ ਮੇਂ ਤੇਜਹੀਨ ਹੋ ਅਠਾਨਵੇ ਮੇਂ ਜਾਤੇ ਰਹੇ ਗੇ । ਯਹ ਗੁਰੁ ਜੀ ਕਾ ਭਵਿਖਤ ਦਸ਼ਾ ਕਾ ਬੋਧਕ ਬਚਨ ਹੈ ।"

[**ਸੰਸ.** अष्टासप्तति: (**ਅਸ਼ਟਾਸਪ੍ਤਤਿ:**) ; **ਪ੍ਰਾ.** अट्ठहत्तरि ; **ਹਿੰਦੀ**, अठहत्तर (**ਅਠਹਤੱਰ**), ਜੋ ਗਿਣਤੀ ਵਿਚ ਸੱਤਰ ਅਤੇ ਅੱਠ ਹੋਵੇ ।]

**ਅਠਦਸ,** ਅਠਾਰਾਂ (ਪੁਰਾਣ) । ੨੧੯੯

**ਜਉ ਗੁਰਦੇਉ ਅਠਦਸ ਬਿਉਹਾਰ ॥**
**ਜਉ ਗੁਰਦੇਉ ਅਠਾਰਹ ਭਾਰ ॥ ... ॥ ੯ ॥**

ਭੈਰਉ ਨਾਮਦੇਉ–੧੧, ਸਫ਼ਾ ੧੧੬੭

**ਭਾਵ :** ਜੇ ਗੁਰਦੇਵ (ਮਿਹਰ ਕਰਨ ਤਾਂ) **ਅਠਾਰਾਂ** ਪੁਰਾਣਾਂ (ਦਾ ਦਸਿਆ) ਵਿਹਾਰ (ਫਲਸਰੂਪ ਸਚਮੁਚ ਹੋ ਜਾਂਦਾ ਹੈ)। ਜੇ ਗੁਰਦੇਵ (ਕਿਰਪਾ ਕਰਨ ਤਾਂ ਉਸ ਦੀ ਮਿਹਰ ਸਦਕਾ ਉਸ ਪੂਜਾ ਦਾ ਫਲ ਮਿਲ ਜਾਂਦਾ ਹੈ, ਜਿਸ ਵਿਚ) ਅਠਾਰਾਂ ਭਾਰ ਦੀ ਬਨਸਪਤੀ (ਪਰਮਾਤਮਾ ਨੂੰ ਭੇਟ ਹੋ ਰਹੀ ਹੈ) ।

**ਅਠਦਸ,** ਅਠਾਰਾਂ (ਪੁਰਾਣ), ਵੇਖੋ, **ਅਸਟ (੧੪੪੬)** ।

**ਅਠਾਰਹ ਭਾਰ,** ਸਾਰੀ ਬਨਸਪਤੀ, ਨਾਮਦੇਵ ਜੀ ਨੇ ਇਹ ਸ਼ਬਦ ਇਸ ਤਰ੍ਹਾਂ ਵੀ ਵਰਤਿਆ ਹੈ **'ਅਠਾਰਹ ਭਾਰ ਬਨਾਸਪਤੀ'**, ਵੇਖੋ, (੨੨੦੬) ।

[**ਸੰਸ.** अष्टादशन् (**ਅਸ਼ਟਾਦਸ਼ਨ੍**) ;
**ਪ੍ਰਾ.** अट्ठदस, ਅਠਾਰਹ ।]

**ਅਠਦਸ,** ਅਠਾਰਾ ਪੁਰਾਣ । ੨੨੦੦

**ਅਠਦਸ ਬੇਦ ਸੁਨੇ ਕਹ ਡੋਰਾ ॥**
**ਕੋਟਿ ਪ੍ਰਗਾਸ ਨ ਦਿਸੈ ਅੰਧੇਰਾ ॥ ... ॥ ੨ ॥**

ਰਾਮ. ਮਹਲਾ ੫–੩੦, ਸਫ਼ਾ ੮੯੨

**ਵੇਖੋ, ਅੰਧੇਰਾ (੧੨੨੮)**

**ਅਠਦਸ,** ਅਠਾਰਾਂ ਪੁਰਾਣ, ਵੇਖੋ, **ਅਸਟ (੧੪੪੬)** ।
[ਵੇਖੋ, ੨੧੯੯]

**ਅਠਵੈ,** ਅੱਠਵੇਂ । ੨੨੦੦ (ੳ)

ਮ: ੧ ॥ ... **ਸਤਵੈ ਸੰਜਿ ਕੀਆ ਘਰ ਵਾਸੁ ॥**
**ਅਠਵੈ ਕ੍ਰੋਧੁ ਹੋਆ ਤਨ ਨਾਸੁ ॥ ... ॥ ੨ ॥**

ਮਾਝ (ਵਾਰ) ਮਹਲਾ ੧–੧, ਸਫ਼ਾ ੧੩੭

**ਭਾਵ :** ਸਤਵੇਂ (ਹੋਰ ਵਡੇਰਾ ਹੋ ਕੇ ਧਨ) ਇਕੱਠਾ ਕਰਕੇ ਘਰ ਨਿਵਾਸੀ ਬਣਦਾ ਹੈ। **ਅੱਠਵੇਂ** (ਬੁੱਢਾ ਹੋ ਜਾਂਦਾ ਹੈ, ਕ੍ਰੋਧ ਵਧ ਜਾਂਦਾ ਹੈ, ਹੁਣ) ਕ੍ਰੋਧ ਨਾਲ ਤਨ ਦਾ ਨਾਸ਼ ਹੁੰਦਾ ਹੈ।

(**ਸੰਥਯਾ,** ਸਫ਼ਾ ੯੫੫)

**ਮਤਲਬ :** ਮਨੁੱਖ ਦੀ ਉਮਰਾ ਨੂੰ ਦਸ ਭਾਗਾਂ ਵਿਚ ਵੰਡਿਆ ਹੈ। ਫਿਰ ਹਰ ਹਿੱਸੇ ਦੇ ਲੱਛਣ ਦੱਸੇ ਹਨ। ਨਾਲ ਹੀ ਸਮੇਂ ਸਮੇਂ ਪੈਂਦੀਆਂ ਸੰਸਾਰਕ ਉਲਝਨਾਂ ਜੋ ਉਮਰਾ ਦੇ ਤਕਾਜ਼ੇ ਤੋਂ ਉਪਜਦੀਆਂ ਹਨ ਵਲ ਇਸ਼ਾਰਾ ਕੀਤਾ ਹੈ।
[ਵੇਖੋ, ੨੧੯੧-ੳ]

**ਅਠਾਸੀ,** ਅਠਾਸੀ। ੨੨੦੧

**ਸੇਖ ਜੁ ਕਹੀਅਹਿ ਕੋਟਿ ਅਠਾਸੀ ॥ ... ॥ ੧ ॥**

ਭੈਰਉ ਕਬੀਰ–੧੫, ਸਫ਼ਾ ੧੧੬੧

**ਭਾਵ :** (ਪ੍ਰਭੂ ਦੇ ਦਰਬਾਰ ਦੀ ਵਡਿਆਈ ਦਸੀ ਹੈ, ਉਥੇ) **ਅਠਾਸੀ** ਕਰੋੜ ਸ਼ੇਖ ਕਹੀਦੇ ਹਨ।

[**ਸੰਸ.** अष्टाशीतिः (**ਅਸ਼੍ਟਾਸ਼ੀਤਿ:**);
**ਪ੍ਰਾ.** अट्ठासि अट्ठासीइ (**ਅਟ੍ਹਾਸਿ, ਅਟ੍ਹਾਸੀਇ**), ਅੱਸੀ ਅਤੇ ਅੱਠ, ੮੮।]

**ਅਠਾਰ,** ਅਠਾਹਰਾਂ (ਪੁਰਾਣਾਂ) ਵਿਚ। ੨੨੦੨

**ਬੀਸ ਸਪਤਾਹਰੋ ਬਾਸਰੋ ਸੰਗ੍ਰਹੈ**
**ਤੀਨਿ ਖੋੜਾ ਨਿਤ ਕਾਲੁ ਸਾਰੈ ॥**
**ਦਸ ਅਠਾਰ ਮੈ ਅਪਰੰਪਰੋ ਚੀਨੈ**
**ਕਹੈ ਨਾਨਕੁ ਇਵ ਏਕੁ ਤਾਰੈ ॥ ੩ ॥**

ਸਿਰੀ. ਮਹਲਾ ੧–੨੯, ਸਫ਼ਾ ੨੩

**ਭਾਵ :** ਸਤਾਈ ਦਿਨ (ਹੀ ਨਾਮ) ਇਕੱਠਾ ਕਰੇ। (ਸਮੇਂ ਦੀ) ਤਿੰਨ ਸੰਧਾਂ ਵਿਚ (ਹੀ ਨਹੀਂ ਪਰ) ਸਦਾ ਕਾਲ ਨੂੰ ਯਾਦ ਰਖੇ। ਚਾਰ (ਵੇਦਾਂ), ਛੇ (ਸ਼ਾਸਤ੍ਰਾਂ) ਅਤੇ **ਅਠਾਰਾਂ** (ਪੁਰਾਣਾਂ) ਵਿਚ (ਕੇਵਲ) ਪਾਰਬ੍ਰਹਮ ਦੀ ਪਛਾਣ ਕਰੇ, ਇਉਂ ਇਕ (ਪਰਮੇਸ਼ਰ ਉਸ ਨੂੰ) ਤਾਰ ਲਏਗਾ।

**ਬੀਸ ਸਪਤਾਹਰੋ** = ੨੦ + ੭ = ੨੭, ਚੰਦ੍ਰਮਾ ੨੭ ਨਛੱਤ੍ਰਾਂ ਵਿਚ ਹੁੰਦਾ ਹੋਇਆ ਮਹੀਨਾ ਮੁਕਾਉਂਦਾ ਹੈ, ਮੁਰਾਦ ਮਹੀਨੇ ਦੇ ਹਰੇਕ ਦਿਨ ਨਾਮ ਦਾ ਸੰਗ੍ਰਹਿ ਕਰੇ।

**ਦਸ,** ਚਾਰ ਵੇਦ + ਛੇ ਸ਼ਾਸਤ੍ਰ, ਦਸ ਧਰਮ ਗ੍ਰੰਥ।
**ਅਪਰੰਪਰੋ ਚੀਨੈ,** ਪੁਰਾਣਾਂ ਵਿਚ ਦੀਆਂ ਵਹਿਮ ਭਰਮ ਦੀਆਂ ਗੱਲਾਂ ਛੱਡ ਕੇ, ਨਿਰਗੁਣ ਦੀ ਵਾਰਤਾ ਵਿਚ ਧਿਆਨ ਦੇਵੇ।
[ਵੇਖੋ, ੨੨੦੩]

**ਅਠਾਰਹ,** ਅਠਾਹਰਾਂ। ੨੨੦੩

**ਰਾਜਾ ਜਨਮੇਜਾ ਦੇ ਮਤੀਂ ਬਰਜਿ ਬਿਆਸਿ ਪੜ੍ਹਾਇਆ ॥**
**ਤਿਨਿ ਕਰਿ ਜਗ ਅਠਾਰਹ ਘਾਏ**
**ਕਿਰਤੁ ਨ ਚਲੈ ਚਲਾਇਆ ॥ ੪ ॥**

ਪ੍ਰਭਾਤੀ (ਅਸਟ.) ਮਹਲਾ ੧–੪, ਸਫ਼ਾ ੧੩੪੪

**ਭਾਵ :** ਬਿਆਸ ਨੇ ਰਾਜਾ ਜਨਮੇਜਾ ਨੂੰ ਪੜ੍ਹਾਇਆ, ਬਹੁਤ ਮਤਾਂ ਦਿਤੀਆਂ ਅਤੇ (ਕੁਝ ਖ਼ਾਸ ਗੱਲਾਂ ਕਰਨ ਤੋਂ) ਵਰਜਿਆ। (ਪਰ) ਉਸ ਨੇ ਜਗ ਕੀਤਾ (ਅਤੇ) **ਅਠਾਹਰਾਂ** (ਬ੍ਰਾਹਮਣ) ਮਰਵਾਏ (ਫਲਸਰੂਪ ਉਸ ਨੂੰ ਕੋੜ੍ਹ ਹੋਇਆ)। ਉਸ ਦੀ ਕਿਰਤ (ਕਿਸੇ ਦੇ) ਹਟਾਇਆਂ ਨਾ ਹਟੀ।

**ਜਨਮੇਜਾ,** ਇਕ ਚੰਦ੍ਰਵੰਸ਼ੀ ਰਾਜਾ। ਜਨਮੇਜਾ ਪਰੀਛਤ ਦਾ ਪੁੱਤਰ ਸੀ। ਇਸ ਦੀ ਮਾਤਾ ਦਾ ਨਾਉਂ ਇਰਾਵਤੀ ਸੀ, ਜੋ ਵਿਰਾਟ ਰਾਜਾ ਦੀ ਪੁੱਤਰੀ ਸੀ। ਆਪਣੇ ਪਿਤਾ ਦਾ ਬਦਲਾ ਲੈਣ ਲਈ ਜਨਮੇਜਾ ਨੇ ਸਰਪ ਯੱਗ ਕੀਤਾ, ਜਿਸ ਵਿਚ ਅਨੇਕਾਂ ਸਰਪਾਂ ਦੀ ਆਹੂਤੀ ਦਿਤੀ ਗਈ। ਇਸ ਯੱਗ ਵਿਚ ਬਿਆਸ ਜੀ ਵੀ ਮੌਜੂਦ ਸਨ।

(**ਮਹਾਂ ਭਾਰਤ,** ਆਦਿ ਪਰਵ, 52, 60, 1;
**ਸ੍ਰੀ ਮਦ ਭਾਗਵਤ ਮਹਾਂ ਪੁਰਾਣ,** I, 16, 2;
IX, 22, 35-36)

ਜਨਮੇਜਾ ਦੀ ਕਥਾ **ਦਸਮ ਗ੍ਰੰਥ** (ਗਿਆਨ ਪ੍ਰਬੋਧ) ਵਿਚ ਹੈ। ਇਸ ਦਾ ਸੰਖੇਪ ਭਾਵ ਇਹ ਹੈ :—

"ਇਕ ਦਿਨ ਰਾਜਾ ਜਨਮੇਜਾ ਨੇ ਬਿਆਸ ਜੀ ਨੂੰ ਪੁਛਿਆ ਕਿ ਜਦ ਸ੍ਰੀ ਕ੍ਰਿਸ਼ਨ ਭਗਵਾਨ ਵਿਸ਼ਨੂੰ ਦੇ ਪੂਰਨ ਅਵਤਾਰ ਸਨ ਅਤੇ ਪਾਂਡਵਾਂ ਦੇ ਸਹਾਇਕ ਸਨ, ਤਾਂ ਉਨ੍ਹਾਂ ਪਾਂਡਵਾਂ ਦੇ ਦੁੱਖਾਂ ਦਾ ਨਿਵਾਰਨ ਕਿਉਂ ਨਾ ਕੀਤਾ? ਜਦ ਉਹ ਕੌਰਵਾਂ ਦੀ ਕੂਟਨੀਤੀ ਨੂੰ ਜਾਣਦੇ ਸਨ ਤਦ ਉਨ੍ਹਾਂ ਨੇ ਪਾਂਡਵਾਂ ਨੂੰ ਸੁਚੇਤ ਕਿਉਂ ਨਾ ਕੀਤਾ? ਜੂਆ ਖੇਲਣ ਤੋਂ ਕਿਉਂ ਨਾ ਵਰਜਿਆ?

ਬਿਆਸ ਜੀ ਨੇ ਉੱਤਰ ਦਿਤਾ, ਹੋਣਹਾਰ ਪ੍ਰਬਲ ਹੈ। ਜਨਮੇਜਾ ਨੇ ਫੇਰ ਆਖਿਆ ਕਿ ਜੇਕਰ ਪਾਂਡਵਾਂ ਨੂੰ ਪਤਾ ਲਗ ਜਾਂਦਾ ਤਾਂ ਯੁਧਿਸ਼ਟਰ ਜੂਆ ਕਦੀ ਨਾ ਖੇਡਦਾ ਅਤੇ ਮਹਾਂ ਭਾਰਤ ਦੇ ਯੁੱਧ ਨੂੰ ਰੋਕਣ ਦਾ ਯਤਨ ਕਰਦਾ। ਬਿਆਸ ਜੀ ਨੇ ਕਿਹਾ, ਰਾਜਨ! ਜੋ ਹੋਣਾ ਹੈ ਉਸ ਨੂੰ ਕੋਈ ਨਹੀਂ ਰੋਕ ਸਕਦਾ। ਯਾਦ ਰਖ, ਤੂੰ ਵੀ ਕੁਝ ਐਸੇ ਕਰਮ ਕਰੇਂਗਾ ਜਿਸ ਕਰਕੇ ਤੈਨੂੰ ਕੋੜ੍ਹ ਹੋ ਜਾਇਗਾ, ਯਥਾ :— ਦਾਸੀ ਨਾਲ ਵਿਵਾਹ, ਘੋੜੀ ਤੇ ਸਵਾਰ ਹੋ ਕੇ ਸ਼ਿਕਾਰ ਨੂੰ ਜਾਣਾ, ਤਲਾਬ ਦੇ ਕੰਢੇ ਤੇ ਆਰਾਮ ਕਰਨਾ, ਘੋੜੀ ਤੋਂ ਉਤਪੰਨ ਅਸ਼ਵ ਨਮਿੱਤ ਅਸ਼ਵਮੇਧ

ਯੱਗ ਕਰਨਾ, ਦਾਸੀ ਤੋਂ ਬਣੀ ਰਾਣੀ ਉਪਰ ਬ੍ਰਾਹਮਣਾਂ ਦੇ ਹੱਸਣ ਉਪਰ ਤੇਰਾ ਗੁੱਸੇ ਵਿਚ ਆ ਕੇ ਬ੍ਰਾਹਮਣਾਂ ਨੂੰ ਸਾੜਨ ਦੀ ਆਗਿਆ ਦੇਣਾ, ਆਦਿਕ। ਤੂੰ ਇਹ ਸਾਰੇ ਕਰਮ ਕਰਨੇ ਹਨ। ਇਹ ਸੁਣ ਕੇ ਜਨਮੇਜਾ ਨੇ ਕਿਹਾ ਇਹ ਸਭ ਨਹੀਂ ਹੋਵੇਗਾ ਕਿਉਂਕਿ ਆਪ ਨੇ ਮੈਨੂੰ ਪਹਿਲਾਂ ਹੀ ਸੁਚੇਤ ਕਰ ਦਿਤਾ ਹੈ।

ਸਮਾਂ ਪਾ ਕੇ ਜਨਮੇਜਾ ਨੇ ਸੁਣਿਆਂ ਕਿ ਕਾਸ਼ੀ ਰਾਜ ਦੀਆਂ ਪੁਤਰੀਆਂ ਬਹੁਤ ਸੁੰਦਰ ਹਨ। ਉਸ ਨੇ ਝਟ ਚੜ੍ਹਾਈ ਕਰ ਦਿਤੀ, ਕਾਸ਼ੀ ਰਾਜ ਨੇ ਧੀਆਂ ਦੇ ਕੇ ਸੰਧੀ ਕਰ ਲਈ। ਰਾਜਕੁਮਾਰੀਆਂ ਨਾਲ ਇਕ ਦਾਸੀ ਵੀ ਆਈ ਜੋ ਬੇਅੰਤ ਸੋਹਣੀ ਸੀ। ਰਾਜੇ ਨੇ ਇਕ ਦਿਨ ਉਸ ਨੂੰ ਵੇਖਿਆ ਤਾਂ ਮੋਹਿਤ ਹੋ ਗਿਆ ਅਤੇ ਸ਼ਾਦੀ ਕਰਕੇ ਪਟਰਾਣੀ ਬਣਾ ਲਿਆ। ਰਾਜਾ ਇਕ ਵਾਰ ਘੋੜੀ ਤੇ ਸਵਾਰ ਹੋ ਕੇ ਸ਼ਿਕਾਰ ਨੂੰ ਗਿਆ। ਥੱਕ ਕੇ ਆਰਾਮ ਲਈ ਇਕ ਤਾਲਾਬ ਦੇ ਕਿਨਾਰੇ ਤੇ ਬੈਠ ਗਿਆ। ਘੋੜੀ ਪੇੜ ਨਾਲ ਬੰਨ੍ਹ ਦਿਤੀ। ਤਾਲਾਬ ਵਿਚੋਂ ਇਕ ਘੋੜਾ ਨਿਕਲਿਆ ਜੋ ਰਾਜੇ ਦੀ ਘੋੜੀ ਨੂੰ ਮਿਲਿਆ। ਇਸ ਤੋਂ ਇਕ ਘੋੜੇ ਦਾ ਜਨਮ ਹੋਇਆ, ਜਿਸ ਦਾ ਨਾਉਂ 'ਸ਼ਿਆਮ ਕਰਣ' ਰਖਿਆ ਗਿਆ। ਰਾਜੇ ਨੇ 'ਸ਼ਿਆਮ ਕਰਣ' ਨਮਿੱਤ ਅਸ਼ਵਮੇਧ ਯੱਗ ਪ੍ਰਾਰੰਭ ਕੀਤਾ। ਯਗ ਸਮੇਂ ਪਟਰਾਣੀ ਕਿਸੇ ਕੰਮ ਲਈ ਉਠੀ ਤਾਂ ਹਵਾ ਨਾਲ ਉਸ ਦੀ ਸਾੜ੍ਹੀ ਦਾ ਪੱਲਾ ਉੱਡ ਗਿਆ। ਰਾਣੀ ਨਗਨ ਹੋ ਗਈ, ਇਹ ਦੇਖ ਕੇ ਬ੍ਰਾਹਮਣ ਹੱਸ ਪਏ। ਰਾਜੇ ਨੇ ਗੁੱਸੇ ਵਿਚ ਆ ਕੇ ਬ੍ਰਾਹਮਣਾਂ ਨੂੰ ਸਾੜਨ ਦੀ ਆਗਿਆ ਦੇ ਦਿਤੀ। ਯਥਾ :—

**ਉਡਯੋ ਪਉਨ ਕੇ ਬੇਗ ਸਿਯੋ ਅੱਗ੍ਰ ਪਤ੍ਰੰ ॥**
**ਹਸੇ ਦੇਖ ਨਗਨੰ ਤ੍ਰੀਯੰ ਬਿਪ੍ਰ ਛੱਤ੍ਰੰ ॥**
**ਭਇਓ ਕੋਪ ਰਾਜਾ ਗਹੇ ਬਿਪ੍ਰ ਸਰਬੰ ॥**
**ਦਹੇ ਖੀਰ ਖੰਡੇ ਬਡੇ ਪਰਮ ਗਰਬੰ ॥ ੩੩ ॥**

(**ਦਸਮ ਗ੍ਰੰਥ,** ਗਿਆਨ ਪ੍ਰਬੋਧ, ੨੦੧)

ਜਨਮੇਜਾ ਨੇ ਆਪ ਵੀ ਤਲਵਾਰ ਕੱਢ ਕੇ ੧੮ ਬ੍ਰਾਹਮਣ ਮਾਰ ਦਿਤੇ। ਇਸ ਬ੍ਰਹਮ ਹੱਤਿਆ ਦੇ ਫਲਸਰੂਪ ਰਾਜੇ ਦੇ ਸਾਰੇ ਸਰੀਰ ਤੇ ਕੋੜ੍ਹ ਹੋ ਗਿਆ। ਰਾਜੇ ਨੇ ਬ੍ਰਾਹਮਣਾਂ ਨੂੰ ਸਦਿਆਂ ਅਤੇ ਪਸ਼ਚਾਤਾਪ ਦਾ ਉਪਾਏ ਪੁੱਛਿਆ। ਬ੍ਰਾਹਮਣਾਂ ਨੇ ਕਿਹਾ ਕਿ ਬਿਆਸ ਕੋਲੋਂ ਮਹਾਂਭਾਰਤ ਦੀ ਕਥਾ ਸੁਣੋ। ਕਥਾ ਸੁਣਦਿਆਂ ਭੀਮ ਦਾ ਹਾਥੀਆਂ ਨੂੰ ਆਕਾਸ਼ ਵਿਚ ਉਛਾਲ ਦੇਣਾ ਸੁਣ ਕੇ ਰਾਜਾ ਹਸ ਪਿਆ। ਜਿਸ ਦੇ ਫਲਸਰੂਪ ਰਾਜੇ ਦੇ ਨੱਕ ਦਾ ਕੋੜ੍ਹ ਨਾ ਹਟਿਆ ਅਤੇ ਜੋ ਜਨਮੇਜੇ ਦੀ ਮੌਤ ਦਾ ਕਾਰਣ ਬਣਿਆ।

(**ਦਸਮ ਗ੍ਰੰਥ,** ਗਿਆਨ ਪ੍ਰਬੋਧ)

ਰਾਜਾ ਜਨਮੇਜਾ ਨੂੰ ਬਿਆਸ ਜੀ ਨੇ ਪੂਰੀ ਕਥਾ, ਉਸ ਤੋਂ ਪ੍ਰਾਪਤ ਫਲ — "ਕੋੜ੍ਹ" ਦੇ ਬਾਰੇ ਪਹਿਲਾਂ ਹੀ ਦਸ ਦਿਤਾ ਸੀ। ਇਨ੍ਹਾਂ ਕਾਰਜਾਂ ਤੋਂ ਵਰਜ ਵੀ ਦਿਤਾ ਸੀ ਪਰ ਹੋਣੀ ਨੂੰ ਫਿਰ ਵੀ ਰਾਜਾ ਰੋਕ ਨ ਸਕਿਆ। ਇਸੇ ਪ੍ਰਥਾਇ ਉਪਰ ਤੁਕ ਹੈ :—

**ਰਾਜਾ ਜਨਮੇਜਾ ਦੇ ਮਤੀਂ**
**ਬਰਜਿ ਬਿਆਸਿ ਪੜ੍ਹਾਇਆ ॥ ... ॥ ੪ ॥**

ਪ੍ਰਭਾਤੀ (ਅਸਟ.) ਮਹਲਾ ੧–੪, ਸਫਾ ੧੩੪੪

ਗੁਰੂ ਗ੍ਰੰਥ ਸਾਹਿਬ ਵਿਚ ਜਨਮੇਜਾ ਸੰਬੰਧੀ ਹੋਰ ਤੁਕਾਂ ਇਸ ਪ੍ਰਕਾਰ ਹਨ :—

**ਰੋਵੈ ਜਨਮੇਜਾ ਖੁਇ ਗਇਆ ॥**
**ਏਕੀ ਕਾਰਣਿ ਪਾਪੀ ਭਇਆ ॥ ... ॥ ੧ ॥**

ਰਾਮ. (ਵਾਰ) ਮਹਲਾ ੩–੧੪, ਸਫਾ ੯੫੪

ਪੁਨਾ :—

**ਜਨਮੇਜੈ ਗੁਰਸਬਦੁ ਨ ਜਾਨਿਆ ॥**
**ਕਿਉ ਸੁਖੁ ਪਾਵੈ ਭਰਮਿ ਭੁਲਾਨਿਆ ॥ ... ॥ ੧੦ ॥**

ਗਉੜੀ (ਅਸਟ.) ਮਹਲਾ ੧–੯, ਸਫਾ ੨੨੫

**ਬਿਆਸ,** ਵੇਦਾਂਤ ਸੂਤ੍ਰ ਦਾ ਰਚਨ ਵਾਲਾ ਪ੍ਰਸਿੱਧ ਰਿਸ਼ੀ ਹੋਇਆ ਹੈ।

ਪੌਰਾਣਿਕ ਸਾਹਿਤ ਅਨੁਸਾਰ ਬਿਆਸ ਦਾ ਜਨਮ ਯਮੁਨਾ ਨਦੀ ਦੇ ਦ੍ਵੀਪ ਵਿਚ ਹੋਇਆ ਸੀ। ਭਾਗਵਤ ਆਦਿਕ ਗ੍ਰੰਥਾਂ ਵਿਚ ਇਸ ਦੇ ਪਿਤਾ ਦਾ ਨਾਂ ਪਰਾਸ਼ਰ ਰਿਸ਼ੀ ਅਤੇ ਮਾਤਾ ਦਾ ਨਾਂ ਸਤਿਆਵਤੀ ਦਰਜ ਹਨ। ਬਿਆਸ ਨੇ ਇਕ ਵੇਦ ਦੇ ਚਾਰ ਭਾਗ ਕੀਤੇ। ਮਹਾਂਭਾਰਤ ਅਤੇ ਪੁਰਾਣਾਂ ਦੀ ਰਚਨਾ ਕੀਤੀ।

(**ਮਹਾਂ ਭਾਰਤ,** ਆਦਿ ਪਰਵ, 63, 71-86 ;
**ਸ਼ਿਵ ਮਹਾਂ ਪੁਰਾਣ,** ਉਮਾ ਸੰਹਿਤਾ, 44, 29-38; 136-37;
**ਸ੍ਰੀ ਮਧ ਭਾਗਵਤ ਮਹਾਂ ਪੁਰਾਣ.** XII, 6, 49 ;
**ਵਿਸ਼ਨੂੰ ਪੁਰਾਣ,** III, 4, 2 ;
**ਕੂਰਮ ਪੁਰਾਣ,** I, 28, 66 ; I, 27, 50)

**ਸਕੰਦ ਪੁਰਾਣ** ਅਨੁਸਾਰ ਸਤਿਆਵਤੀ ਦਾ ਪੁੱਤਰ ਬਿਆਸ, ਅਠਾਹਰਾਂ ਪੁਰਾਣਾਂ ਦਾ ਰਚਇਤਾ ਹੈ। ਯਥਾ :—

**अष्टादशपुराणानां वक्ता सत्यावती सुतः ॥ १३ ॥**

(**ਸਕੰਦ ਪੁਰਾਣ,** ਰੇਵਾ ਖੰਡ, ਪਹਿਲਾ ਅਧਿਆਏ, ਗੋਪਾਲ ਪ੍ਰਿੰਟਿੰਗ ਵਰਕਸ, ਕਲਕੱਤਾ, 1962)

ਵੰਸ਼ ਉਤਪਤੀ ਦੇ ਨਾਤੇ ਬਿਆਸ ਕੌਰਵਾਂ ਅਤੇ ਪਾਂਡਵਾਂ ਦਾ ਦਾਦਾ ਸੀ (**ਮਹਾਂ ਭਾਰਤ,** ਭੀਸ਼ਮ ਪਰਵ, 2, 2)।

ਪਾਂਡਵਾਂ ਨਾਲ ਇਸ ਦਾ ਅਧਿਕ ਸਨੇਹ ਸੀ । ਯੁਧਿਸ਼ਟਰ ਦੇ ਰਾਜਸੂਯ ਯੱਗ ਵਿਚ ਇਹ ਵਿਦਮਾਨ ਸੀ ।

(**ਮਹਾਂ ਭਾਰਤ,** ਸਭਾ ਪਰਵ, 33, 34)

ਭਵਿਸ਼ ਵਿਚ ਹੋਣ ਵਾਲੇ ਨਰ ਸੰਹਾਰ ਦੀ ਸੂਚਨਾ ਬਿਆਸ ਨੇ ਯੁਧਿਸ਼ਟਰ ਨੂੰ ਪਹਿਲਾਂ ਹੀ ਦੇ ਦਿਤੀ ਸੀ ।

(**ਮਹਾਂ ਭਾਰਤ,** ਸਭਾ ਪਰਵ, 46, 11-12)

ਸਮੇਂ ਸਮੇਂ ਬਿਆਸ ਯੁਧਿਸ਼ਟਰ ਆਦਿ ਨੂੰ ਉਪਦੇਸ਼ ਦਿੰਦਾ ਰਿਹਾ । ਮਹਾਂ ਭਾਰਤ ਦੇ ਯੁੱਧ ਤੋਂ ਬਾਅਦ ਮਰੇ ਹੋਏ ਸੰਬੰਧੀਆਂ ਲਈ ਚਿੰਤਿਤ ਯੁਧਿਸ਼ਟਰ ਨੂੰ ਉਪਦੇਸ਼ ਦੇ ਕੇ ਸ਼ਾਂਤ ਕੀਤਾ ।

(**ਮਹਾਂ ਭਾਰਤ,** ਸ਼ਾਂਤਿ ਪਰਵ, 27)

ਮਹਾਂ ਭਾਰਤ ਯੁੱਧ ਸਮੇਂ ਬਿਆਸ ਨੇ ਧ੍ਰਿਤਰਾਸ਼ਟਰ ਨੂੰ ਦਿੱਵ ਦ੍ਰਿਸ਼ਟੀ ਪ੍ਰਦਾਨ ਕੀਤੀ, ਜ਼ਿਸ ਦੁਆਰਾ ਉਹ ਦੂਰ ਬੈਠਾ ਹੀ ਯੁੱਧ ਦਾ ਦ੍ਰਿਸ਼ਜ ਦੇਖ ਸਕਦਾ ਸੀ । ਸੰਜਯ ਨੂੰ ਵੀ ਦਿੱਵ ਦ੍ਰਿਸ਼ਟੀ ਦਿਤੀ ਅਤੇ ਧ੍ਰਿਤਰਾਸ਼ਟਰ ਨੂੰ ਯੁੱਧ ਦਾ ਹਾਲ ਪਹੁੰਚਾਣ ਦਾ ਪ੍ਰਬੰਧ ਕੀਤਾ । (**ਮਹਾਂ ਭਾਰਤ,** ਭੀਸ਼ਮ ਪਰਵ, 2)

ਜਨਮੇਜਾ ਦੇ ਸਰਪ ਯੱਗ ਵਿਚ ਇਹ ਵਿਦਮਾਨ ਸੀ । ਬਿਆਸ ਦੇ ਕਹਿਣ ਉਪਰ ਹੀ ਜਨਮੇਜੇ ਨੂੰ ਮਹਾਂਭਾਰਤ ਦੀ ਕਥਾ ਸੁਣਾਈ ਗਈ । (ਵੇਖੋ, **ਮਹਾਂ ਭਾਰਤ,** ਆਦਿ ਪਰਵ, 60)

ਜਨਮੇਜਾ ਦੀ ਬ੍ਰਹਮ ਹੱਤਿਆ ਅਤੇ ਕੋੜ੍ਹ ਰੋਗ ਨੂੰ ਪ੍ਰਾਪਤ ਹੋਣ ਦੀ ਕਥਾ ਬਿਆਸ ਨੇ ਪਹਿਲਾਂ ਹੀ ਦਸ ਦਿਤੀ ਸੀ । ਕੁਝ ਕੁ ਕਾਰਜਾਂ ਤੋਂ ਵਰਜ ਵੀ ਦਿਤਾ ਸੀ । ਇਸ ਕਥਾ ਦਾ ਵਰਣਨ ਜਨਮੇਜਾ ਦੀ ਉਪਰ ਦਿਤੀ ਸੰਖੇਪ ਜੀਵਨੀ ਵਿਚ ਦਰਜ ਹੈ ।

**ਕਿਰਤੁ,** ਕਿਸਮਤ, ਭਾਗ ।

[ਸੰਸ. अष्टादशन् (**ਅਸ਼੍ਟਾਦਸ਼ਨ੍**) ;
ਪ੍ਰਾ. अट्ठारस (**ਅਟ੍ਠਾਰਸ**), ਅਠਾਹਰਾਂ ;
ਅਪਭ੍ਰੰਸ਼, अट्ठारह (**ਅਟ੍ਠਾਰਹ**) ।]

**ਅਠਾਰਹ,** ਅਠਾਰਾਂ । ੨੨੦੪

**ਸਲੋਕੁ ਮ: ੩ ॥ ...**
**ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ**
**ਫਿਰਹਿ ਜੋ ਹਰਿ ਹਿਰਦੈ ਸਦਾ ਵਸਾਇ ॥ ... ॥ ੧ ॥**

ਸੋਰਠਿ (ਵਾਰ) ਮਹਲਾ ੪–੧੯, ਸਫ਼ਾ ੬੪੯

**ਭਾਵ :** ਹਰੀ ਨੂੰ ਸਦਾ ਹਿਰਦੇ ਵਿਚ ਜੋ ਵਸਾ ਲਵੇ, ਨੌਂ ਨਿਧੀਆਂ **ਅਠਾਰਾਂ** ਸਿਧੀਆਂ ਉਸ ਦੇ ਮਗਰ ਲਗੀਆਂ ਫਿਰਦੀਆਂ ਹਨ ।

**ਨਵ ਨਿਧੀ,** ਨੌਂ ਨਿਧੀਆਂ, ਵਿਸਥਾਰ ਲਈ ਵੇਖੋ. **ਅਸਟ ਸਿਧਿ** (੧੪੫੦) ।

**ਅਠਾਰਹ ਸਿਧੀ,** ਅਠਾਰਾਂ ਸਿਧੀਆਂ, ਵਧੇਰੇ ਜਾਣਕਾਰੀ ਲਈ ਵੇਖੋ, **ਅਸਟ** (੧੪੪੭) ।

[ਵੇਖੋ, ੨੨੦੩]

**ਅਠਾਰਹ,** ਅਠਾਰਾਂ । ੨੨੦੫

**ਸਭੇ ਪੁਤ੍ਰ ਰਾਗੰਨ ਕੇ ਅਠਾਰਹ ਦਸ ਬੀਸ ॥ ੧ ॥**

ਰਾਗਮਾਲਾ–੧, ਸਫ਼ਾ ੧੪੩੦

**ਭਾਵ :** ਸਭੀ ਬੇਟੇ ਰਾਗੋਂ ਕੇ, **ਅਠਾਰਾਂ** ਅਰ ਦਸ ਅਰ ਬੀਸ ਹੈਂ, ਅਰਥਾਤ ੪੮ (ਅਠਤਾਲੀ) ਹੈਂ । (**ਟੀਕਾ ਫਰੀਦਕੋਟ**)

**ਅਠਾਰਹ ਦਸ ਬੀਸ,** ੧੮ + ੧੦ + ੨੦ = ੪੮, ਭਾਵ ਛੇ ਰਾਗਾਂ ਦੇ ੪੮ ਪੁੱਤਰ ।

[ਵੇਖੋ, ੨੨੦੩]

**ਅਠਾਰਹ,** ਅਠਾਰਾਂ । ੨੨੦੬

**ਅਠਾਰਹ ਭਾਰ ਬਨਾਸਪਤੀ ਮਾਲਣੀ ਛਿਨਵੈ ਕਰੋੜੀ**
**ਮੇਘ ਮਾਲਾ ਪਾਣੀ ਹਾਰੀਆ ॥ ... ॥ ੪ ॥**

ਮਲਾਰ ਨਾਮਦੇਵ–੧, ਸਫ਼ਾ ੧੨੯੨

**ਭਾਵ :** ਭਗਤ ਨਾਮਦੇਵ ਜੀ ਨੇ ਪ੍ਰਭੂ ਦੀ ਪ੍ਰਭੁਤਾ ਇਉਂ ਦਰਸਾਈ ਹੈ :—

**ਅਠਾਰਾਂ** ਭਾਰ ਬਨਾਸਪਤੀ (ਪ੍ਰਭੂ ਦੀ) ਮਾਲਣੀ ਹੈ । ਛਿਆਨਵੇ ਕਰੋੜ ਬੱਦਲਾਂ ਦੀਆਂ ਪੰਕਤਾਂ ਪਾਣੀ ਭਰਨ ਵਾਲੀਆਂ ਹਨ ।

**ਅਠਾਰਹ ਭਾਰ ਬਨਾਸਪਤੀ,** ਸਾਰੀ ਦੀ ਸਾਰੀ ਬਨਾਸਪਤੀ ।

(੧) ਮਰਾਠੀ ਕੋਸ਼ (*A Dictionary, Marathi And English,* Molesworth, 1857) ਵਿਚ "**ਅਠਾਰਾਂ ਭਾਰ ਵਨਸ੍ਪਤਿ**" ਦੇ ਅਰਥ ਇਸ ਤਰ੍ਹਾਂ ਕੀਤੇ ਹਨ :—

"A comprehensive term for the herbs and plants on the globe".

(੨) ਸੰਪ੍ਰਦਾਈ ਵਿਚਾਰਧਾਰਾ ਇਸ ਪ੍ਰਕਾਰ ਹੈ :—

"ਭਾਰ ਅਠਾਰਹ ਬਨਾਸਪਤਿ ਮੋਲੀ ਕਹੀਯੇ ਬ੍ਰਿਛ ਬੱਲੀ ਬੂਟੇ ਬੂਟੀ ਆਦਿਕੋ ਕਾ ਏਕ ਏਕ ਪਤ੍ਰ ਲੇਕਰ ਵਜਨ ਕੀਆ ਤੋਲ ਮੇ ਅਠਾਰਹ ਭਾਰ ਬਨਾਸਪਤਿ ਮੋਲ ਰਹੀ ਹੈ । ਢਾਈ ਮਣ ਪਕੇ ਕਾ ਏਕ

ਭਾਰ ਹੋਵੇ ਹੈ । ਦਸ ਭਾਰੋ ਕਾ ਏਕ ਗੱਡਾ ਯਹ ਅਮਰਕੋਸ਼ ਮੇ ਨਿਰਣੀਤ ਹੈ ।"

(ਪੰਡਿਤ ਤਾਰਾ ਸਿੰਘ ਨਰੋਤਮ, **ਗ੍ਰੰਥ ਸ੍ਰੀ ਗੁਰਮਤ ਨਿਰਣਯ ਸਾਗਰ,** ਐਂਗਲੋ ਸੰਸਕ੍ਰਿਤ ਪ੍ਰੈਸ, ਲਾਹੌਰ, ੧੮੯੮, ਸਫ਼ਾ ੪੯੩)

(੩) "ਬੱਤੀ ਸੈ ਸੱਠ (੩੨੬੦) ਤੋਲੇ ਕਾ ਏਕ ਭਾਰ ਹੋਤਾ ਹੈ ਏਕ ਪੱਤਾ ਏਕ ਬ੍ਰਿਛ ਜਾਤੀ ਸੇ ਲੇਨਾ ਐਸੇ ਅਠਾਰਾਂ ਭਾਰ ਸ਼ਾਸਤ੍ਰ ਪ੍ਰਮਾਣ ਸੇ ਬਨਾਸਪਤੀ ਹੈ ।"

(**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ** 'ਫਰੀਦਕੋਟ ਵਾਲਾ ਟੀਕਾ" ਜਿਲਦ ੧, ਭਾਸ਼ਾ ਵਿਭਾਗ, ਪੰਜਾਬ, ੧੯੭੦, ਸਫ਼ਾ ੩੪੨)

(੪) **ਭਾਰ,** ਵੀਹ (੨੦) ਤੁਲਾ ਦਾ ਇਕ ਭਾਰ ਹੁੰਦਾ ਹੈ। ਦਸ ਭਾਰਾਂ ਦਾ ਇਕ ਗੱਡਾ ਹੁੰਦਾ ਹੈ ।

(**ਅਮਰ ਕੋਸ਼**, II, 9, 87)

**ਤੁਲਾ,** ਪ੍ਰਾਚੀਨ ਸਮੇਂ ਦਾ ਇਕ ਤੋਲ ਜੋ ੧੦੦ ਪਲ ਜਾਂ ਪੰਜ ਸੇਰ ਦੇ ਲਗਭਗ ਹੁੰਦਾ ਸੀ ।

(**ਹਿੰਦੀ ਸ਼ਬਦ ਸਾਗਰ**, ੧੯੨੦ ਈ., ਸਫ਼ਾ ੧੪੩੪)

[ਵੇਖੋ, ੨੨੦੩]

**ਅਠਾਰਹ,** ਅਠਾਰਾਂ । ੨੨੦੭

**ਰੋਮਾਵਲਿ ਕੋਟਿ ਅਠਾਰਹ ਭਾਰ ॥ ੩ ॥**

ਭੈਰਉ ਕਬੀਰ–੨੦, ਸਫ਼ਾ ੧੧੬੩

**ਭਾਵ : ਅਠਾਰਾਂ** ਭਾਰ ਬਨਾਸਪਤੀ, (ਪ੍ਰਭੂ ਦੇ ਸਰੀਰ ਦੇ ਮਾਨੋ) ਕਰੋੜਾਂ ਰੋਮ ਹਨ ।

**ਅਠਾਰਹ ਭਾਰ,** ਸਾਰੀ ਦੀ ਸਾਰੀ ਬਨਾਸਪਤੀ ਵਿਸਥਾਰ ਲਈ ਵੇਖੋ, (**੨੨੦੬**) ।

[ਵੇਖੋ, ੨੨੦੩]

**ਅਠਾਰਹ,** ਅਠਾਰਾਂ । ੨੨੦੮

**ਜਉ ਗੁਰਦੇਉ ਅਠਦਸ ਬਿਉਹਾਰ ॥**
**ਜਉ ਗੁਰਦੇਉ ਅਠਾਰਹ ਭਾਰ ॥ ... ॥ ੯ ॥**

ਭੈਰਉ ਨਾਮਦੇਉ–੧੧, ਸਫ਼ਾ ੧੧੬੭

ਵੇਖੋ, **ਅਠਦਸ (੨੧੯੯)**

[ਵੇਖੋ, ੨੨੦੩]

**ਅਠੀ,** ਅਠੀਂ, ਅੱਠੇ ਪਹਿਰ, ਹਰ ਸਮੇਂ । ੨੨੦੯

**ਮ: ੨ ॥**
**ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ ॥**
**ਅਠੀ ਵੇਪਰਵਾਹ ਰਹਨਿ ਇਕ ਤੈ ਰੰਗਿ ॥ ... ॥ ੨ ॥**

ਮਾਝ (ਵਾਰ) ਮਹਲਾ ੧–੧੭, ਸਫ਼ਾ ੧੪੬

**ਭਾਵ :** ਉਹੀ ਪੂਰੇ ਸ਼ਾਹ ਹਨ, ਜਿਨ੍ਹਾਂ ਨੇ ਪੂਰਨ (ਪ੍ਰਭੂ) ਪਾ ਲਿਆ । (ਹੋਰ ਸਾਰੀ ਪੂਜਾ ਤੋਂ) ਬੇਪਰਵਾਹ ਹੋ ਕੇ **ਅੱਠੇ ਪਹਿਰ** ਇਕੋ (ਪਰਮੇਸ਼ਰ) ਦੇ ਪਿਆਰ ਵਿਚ ਰੱਤੇ ਰਹਿੰਦੇ ਹਨ ।

[**ਸੰਸ.** अष्टन् (अष्ट्रन्); **ਪ੍ਰਾ.** अट्ठ ।]

**ਅਠੀ,** ਅੱਠੇ ਪਹਿਰ । ੨੨੧੦

**ਸਲੋਕੁ ਮ: ੧ ॥ ...**
**ਸਭੇ ਵੇਲਾ ਵਖਤ ਸਭਿ ਜੇ ਅਠੀ ਭਉ ਹੋਇ ॥**
**ਨਾਨਕ ਸਾਹਿਬੁ ਮਨਿ ਵਸੈ ਸਚਾ ਨਾਵਣੁ ਹੋਇ ॥ ੧ ॥**

ਮਾਝ (ਵਾਰ) ਮਹਲਾ ੧–੧੭, ਸਫ਼ਾ ੧੪੬

**ਭਾਵ :** ਜੇ (ਜਗਿਆਸੂ ਨੂੰ) **ਅੱਠੇ ਪਹਿਰ** (ਪ੍ਰਭੂ ਦਾ) ਭੈ ਟਿਕਿਆ ਰਹੇ (ਤਾਂ) ਸਾਰ ਵੇਲੇ ਸਾਰੇ ਵਕਤ (ਸਫਲ) ਹਨ । ਸਾਹਿਬ ਮਨ ਵਿਚ ਵਸ ਜਾਵੇ ਤਾਂ ਸੱਚਾ ਇਸ਼ਨਾਨ ਹੋ ਜਾਂਦਾ ਹੈ ।

**ਮਤਲਬ :** ਹਿੰਦੂ ਮੁਸਲਮਾਨ ਨੂੰ ਸਾਂਝਾ ਉਪਦੇਸ਼ ਹੈ ਅੱਠੇ ਪਹਿਰ ਸਫਲ ਕਰਨ ਦਾ ।

**ਵੇਲਾ,** ਉਹ ਸਮਾਂ ਜਦ ਹਿੰਦੂ ਸੰਧਿਆ ਆਦਿਕ ਕਰਦੇ ਹਨ ।

**ਵਖਤ,** ਉਹ ਸਮਾਂ ਜੋ ਮੁਸਲਮਾਨ ਨਮਾਜ਼ ਲਈ ਕੱਢਦੇ ਹਨ ।

[ਵੇਖੋ, ੨੨੦੯]

**ਅਠੀ,** ਅੱਠਾਂ (ਪਹਿਰਾਂ ਵਿਚ) । ੨੨੧੦ (ੳ)

**ਸਲੋਕ ਮ: ੨ ॥**
**ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥**
**ਤਿਸੁ ਵਿਚਿ ਨਉ ਨਿਧਿ ਨਾਮੁ ਏਕੁ**
**ਭਾਲਹਿ ਗੁਣੀ ਗਹੀਰੁ ॥ ... ॥ ੧ ॥**

ਮਾਝ (ਵਾਰ) ਮਹਲਾ ੧–੧੮, ਸਫ਼ਾ ੧੪੬

**ਭਾਵ : ਅੱਠਾਂ** ਪਹਿਰਾਂ ਵਿਚ ਕਾਲ ਦੇ ਅੱਠ ਹਿਸੇ ਕੀਤੇ ਹਨ । ਸਰੀਰ (ਜੋ ਕਾਲ ਗਤੀ ਨਾਲ ਬਣਦਾ ਹੈ) ਨਾਵਾਂ ਖੰਡ ਹੈ, ਇਸ ਵਿਚ ਨੌਂ ਨਿਧਾਂ (ਵਾਂਙ ਅਮੋਲਕ ਹਰੀ ਦਾ) ਨਾਮ ਇਕ (ਵਸਤੂ ਹੈ, ਇਸ ਨੂੰ) ਗੁਣੀ ਗਹੀਰ ਭਾਲਦੇ ਹਨ ।

**ਮਤਲਬ :** ਸਾਰੀ ਸ੍ਰਿਸ਼ਟੀ, ਕਾਲ ਦੀ ਜ਼ੱਦ ਹੇਠ ਹੈ, ਅੱਠਾਂ ਪਹਿਰਾਂ ਦੇ ਅਧੀਨ ਚਲਦੀ ਹੈ। ਮਨੁੱਖ ਦਾ ਸਰੀਰ ਵੀ ਭਾਵੇਂ ਕਾਲ ਗਤੀ ਹੇਠ ਹੈ, ਪਰ ਇਸ ਦੇ ਅੰਦਰ ਇਕ ਆਤਮਿਕ ਤੱਤ ਜੋ ਅਮਰ ਹੈ, ਕਾਲ ਤੋਂ ਪਰੇ ਹੈ, ਉਹ ਨਾਮ ਨਾਲ ਅਭੇਦ ਹੈ।

**ਨਉ ਨਿਧਿ,** ਨੌਂ ਨਿਧੀਆਂ, ਹੋਰ ਵੇਖੋ, **ਅਸਟ ਸਿਧਿ** (੧੪੫੦)।

**ਗੁਣੀ ਗਹੀਰੁ,** ਗੁਣਾਂ ਦੇ ਸਾਗਰ।

[ਵੇਖੋ, ੨੨੦੯]

**ਅਠੂਹਿਆ,** ਅਠੂਹਿਆਂ ਦਾ। ੨੨੧੧

**ਸਲੋਕੁ ਮਹਲ ੨ ॥**
**ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ ॥**
**ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ ॥ ... ॥ ੧ ॥**

ਮਾਝ (ਵਾਰ) ਮਹਲਾ ੧–੨੨, ਸਫ਼ਾ ੧੪੮

**ਭਾਵ :** ਮਾਂਦ੍ਰੀ ਹੋਵੇ **ਅਠੂਹਿਆਂ ਦਾ** ਅਤੇ ਹੱਥ ਜਾ ਪਾਏ ਸੱਪਾਂ ਨੂੰ, ਉਹ ਆਪਣੇ ਹੱਥਾਂ ਨਾਲ ਆਪ ਨੂੰ ਆਪ ਮੁਆਤਾ ਲਾ ਲੈਂਦਾ ਹੈ (ਆਪਣੀ ਬਰਬਾਦੀ ਆਪ ਕਰਦਾ ਹੈ)।

**ਮਤਲਬ :** ਕੰਮ ਉਹ ਕਰਨੇ ਚਾਹੀਦੇ ਹਨ ਜੋ ਆਪਣੀ ਸਮਰੱਥਾ ਦੇ ਮੁਤਾਬਿਕ ਹੋਣ। ਆਪਣੀ ਬਲ ਬੁੱਧੀ ਤੋਂ ਉਪਰ ਦੇ ਬਖੇੜੇ ਨੂੰ ਹੱਥ ਪਾ ਕੇ ਨੁਕਸਾਨ ਹੁੰਦਾ ਹੈ।

**ਕੂਚਾ,** ਚੁਆਤੀ, ਮੁਆਤਾ।

[**ਸੰਸ. अष्टपादः (ਅਸ਼੍ਟਪਾਦ:),** ਇਕ ਪ੍ਰਕਾਰ ਦੀ ਜ਼ਹਿਰੀਲੀ ਮੱਕੜੀ ਜਿਸ ਦੀਆਂ ਅੱਠ ਲੱਤਾਂ ਹੁੰਦੀਆਂ ਹਨ;
**ਪੰ.** ਅਠੂਆਂ, ਅਠੂਹਾਂ, ਹਠੂਆਂ = ਅੱਠ ਲੱਤਾਂ ਨਾਲ ਚਲਣ ਵਾਲਾ, ਬਿੱਛੂ; ਬਹੁਤ ਸਾਰੇ ਕੀੜਿਆਂ ਮਕੌੜਿਆਂ ਦਾ ਨਾਉਂ ਉਨ੍ਹਾਂ ਦੀਆਂ ਲੱਤਾਂ ਦੀ ਗਿਣਤੀ ਤੋਂ ਪੈ ਜਾਂਦਾ ਹੈ, ਜਿਵੇਂ ਹਜ਼ਾਰ ਪਾ (= ਕੰਨ ਖਜੂਰਾ); ਖਟਪਦ (**ਸੰਸ.** षट्पदः = ਭੌਰਾ) ਆਦਿ।]

**ਅਠੇ,** ਅੱਠੇ। ੨੨੧੧ (ੳ)

**ਮ: ੫ ॥**
**ਅਠੇ ਪਹਰ ਭਉਦਾ ਫਿਰੈ ਖਾਵਣ ਸੰਦੜੈ ਸੂਲਿ ॥**
**ਦੋਜਕਿ ਪਉਦਾ ਕਿਉ ਰਹੈ**
**ਜਾ ਚਿਤਿ ਨ ਹੋਇ ਰਸੂਲਿ ॥ ੨ ॥**

ਗਉੜੀ (ਵਾਰ) ਮਹਲਾ ੫–੮, ਸਫ਼ਾ ੩੧੯–੨੦

**ਭਾਵ : ਅੱਠੇ** ਪਹਿਰ ਖਾਣ (ਪੀਣ) ਦੀ ਪੀੜਾ (ਹਰਨ ਲਈ) ਭਉਂਦਾ ਫਿਰਦਾ ਹੈ। ਜੇ ਉਸ ਦੇ ਚਿਤ ਵਿਚ ਰਸੂਲ ਨਹੀਂ (ਤਾਂ) ਉਹ ਦੋਜ਼ਕ ਵਿਚ ਪੈਣੋਂ ਕਿੰਞ ਬਚੇਗਾ ?

**ਮਤਲਬ :** ਇਕ ਮੁਸਲਮਾਨ ਪ੍ਰਤੀ ਉਪਦੇਸ਼ ਹੈ। ਪੰਜ ਨਿਮਾਜ਼ਾਂ ਤੋਂ ਇਲਾਵਾ, ਅੱਠ ਪਹਿਰ ਦੀ ਯਾਦ ਦੇ ਸੁਭਾਵ ਦੀ ਪ੍ਰੇਰਨਾ ਹੈ।

**ਰਸੂਲਿ,** ਪੈਗੰਬਰ, ਗੁਰੂ।

[ਵੇਖੋ, ੨੨੦੯]

**ਅਠੇ,** ਅੱਠੇ। ੨੨੧੧ (ਅ)

**ਮ: ੫ ॥ ...**
**ਓਨੀ ਛਡਿਆ ਮਾਇਆ ਸੁਆਵੜਾ**
**ਧਨੁ ਸੰਚਿਆ ਨਾਮੁ ਅਪਾਰੁ ॥**
**ਅਠੇ ਪਹਰ ਇਕਤੈ ਲਿਵੈ**
**ਮੰਨਨਿ ਹੁਕਮੁ ਅਪਾਰੁ ॥ ... ॥ ੨ ॥**

ਰਾਮ. (ਵਾਰ) ਮਹਲਾ ੫–੬, ਸਫ਼ਾ ੯੫੯

**ਭਾਵ :** ਉਨ੍ਹਾਂ ਨੇ ਮਾਇਆ ਨਾਲ ਵਾਸਤਾ ਛਡ ਦਿਤਾ ਅਤੇ ਅਪਾਰ ਨਾਮ ਧਨ ਇਕੱਠਾ ਕੀਤਾ। ਉਹ **ਅੱਠੇ ਪਹਿਰ** ਇਕ (ਵਾਹਿਗੁਰੂ) ਦੀ ਲਿਵ ਲਾਈ ਰਖਦੇ ਹਨ (ਅਤੇ ਉਸ ਦਾ) ਅਪਾਰ ਹੁਕਮ ਮੰਨਦੇ ਹਨ।

**ਸੁਆਵੜਾ,** (ਸੁਆਵ ਤੋਂ) ਪ੍ਰਯੋਜਨ, ਮਤਲਬ, ਵਾਸਤਾ।

**ਨਾਮੁ ਅਪਾਰੁ,** ਨਿਰਗੁਣ ਨਾਮ।

**ਹੁਕਮੁ ਅਪਾਰੁ,** ਹੁਕਮ ਜੋ ਉਪਰੋਂ ਆਉਂਦਾ ਹੈ।

[ਵੇਖੋ, ੨੨੦੯]

**ਅਡੰਬਰ,** ਬਨਾਵਟ, ਸਜ ਧਜ, ਦਿਖਾਵਾ, ਬਨਾਉ, ਸ਼ਿੰਗਾਰ। ੨੨੧੨

**ਸਲੋਕ ॥ ...**
**ਮਨਿ ਸਾਂਈ ਮੁਖਿ ਉਚਰਾ ਵਤਾ ਹਭੇ ਲੋਅ ॥**
**ਨਾਨਕ ਹਭਿ ਅਡੰਬਰ ਕੂੜਿਆ**
**ਸੁਣਿ ਜੀਵਾ ਸਚੀ ਸੋਇ ॥ ੨ ॥**

ਜੈਤ. (ਵਾਰ) ਮਹਲਾ ੫–੭, ਸਫ਼ਾ ੭੦੭

**ਭਾਵ :** ਮੇਰੇ ਮਨ ਵਿਚ ਮਾਲਕ ਹੈ, ਮੂੰਹੋਂ (ਉਸ ਦਾ ਨਾਮ) ਉਚਾਰਦਾ ਹਾਂ ਅਤੇ ਸਾਰੇ ਜਗਤ ਵਿਚ ਫਿਰਦਾ ਹਾਂ (ਜਿਥੇ ਕਿੱਥੇ ਉਸ ਦੀ) ਸੱਚੀ ਸੋਭਾ ਹੁੰਦੀ ਹੈ ਸੁਣ ਕੇ ਜੀਉ ਪੈਂਦਾ ਹਾਂ, (ਬਾਕੀ) ਸਾਰਾ **ਦਿਖਾਵਾ** ਝੂਠਾ ਹੈ।

[**ਸੰਸ.** आडबरः (**ਆਡੰਬਰ:**);
**ਪ੍ਰਾ.** आडंबर (**ਆਡੰਬਰ**), ਦਿਖਾਵਾ, ਬਨਾਵਟ।]

**ਅਡੰਬਰ,** ਸਜ ਧਜ । ੨੨੧੩

**ਚੰਦਨੁ ਮੋਲਿ ਅਣਾਇਆ ਕੁੰਗੂ ਮਾਂਗ ਸੰਧੂਰੁ ॥**
**ਚੋਆ ਚੰਦਨੁ ਬਹੁ ਘਣਾ ਪਾਨਾ ਨਾਲਿ ਕਪੂਰੁ ॥**
**ਜੇ ਧਨ ਕੰਤਿ ਨ ਭਾਵਈ ਤ ਸਭਿ ਅਡੰਬਰ ਕੂੜੁ ॥ ੪ ॥**

ਸਿਰੀ. ਮਹਲਾ ੧–੧੩, ਸਫ਼ਾ ੧੯

**ਭਾਵ :** (ਕੋਈ) ਇਸਤ੍ਰੀ ਮੁਲ ਮੰਗਵਾ ਲਏ ਚੰਦਨ, ਕੇਸਰ, ਅਤੇ ਮਾਂਗ ਭਰਨ ਵਾਲਾ ਸੰਧੂਰ, ਨਾਲੇ ਚੰਦਨ ਦਾ ਬਹੁਤ ਵਧੀਆ ਅਤਰ ਅਤੇ ਮੁਸ਼ਕ ਕਾਫ਼ੂਰ (ਬਨਾਉ ਸਿੰਗਾਰ ਲਈ ਅਤੇ) ਨਾਲ (ਚਬਾਣ ਲਈ) ਪਾਨ, ਜੇ ਕੰਤ ਨੂੰ ਭਾਏ ਹੀ ਨਾ (ਤਾਂ ਉਸ ਦੀ) ਸਾਰੀ **ਸਜ ਧਜ** ਵਿਅਰਥ ਹੋਵੇਗੀ ।
[ਵੇਖੋ, ੨੨੧੨]

**ਅਡੰਬਰ,** ਠਾਠ । ੨੨੧੪

**ਪਹਿਰੇ ਪਟੰਬਰ ਕਰਿ ਅਡੰਬਰ**
**ਆਪਣਾ ਪਿੜੁ ਮਲੀਐ ॥ ... ॥ ੩ ॥**

ਸੂਹੀ ਮਹਲਾ ੧–੪, ਸਫ਼ਾ ੭੬੬

**ਭਾਵ :** ਰੇਸ਼ਮੀ ਕਪੜੇ ਪਾ ਕੇ **ਠਾਠ** ਬਣਾ ਕੇ ਆਪਣਾ ਪਿੜ ਮਲ ਲਈਏ । ਇਸ ਤੁਕ ਵਿਚ ਸੰਕੇਤ ਹਨ :—

**ਪਟੰਬਰ,** ਗਿਆਨ ਰੂਪੀ ਰੇਸ਼ਮੀ ਕਪੜੇ ।
**ਅਡੰਬਰ,** ਸ਼ੁਭ ਗੁਣਾਂ ਰੂਪੀ ਸਜ ਧਜ ।
**ਪਿੜੁ,** ਅਖਾੜਾ, ਆਤਮਕ ਉੱਨਤੀ ਲਈ ਟਿਕਾਣਾ ।
[ਵੇਖੋ, ੨੨੧੨]

**ਅਡੰਬਰ,** ਸਜ ਧਜ । ੨੨੧੫

**ਅਨਿਕ ਅਡੰਬਰ ਮਾਇਆ ਕੇ ਬਿਰਥੇ**
**ਤਾ ਸਿਉ ਪ੍ਰੀਤਿ ਘਟਾਵਉ ॥**
**ਜਿਉ ਅਪੁਨੋ ਸੁਆਮੀ ਸੁਖੁ ਮਾਨੈ**
**ਤਾ ਮਹਿ ਸੋਭਾ ਪਾਵਉ ॥ ੧ ॥**

ਦੇਵ. ਮਹਲਾ ੫–੫, ਸਫ਼ਾ ੫੨੯

**ਭਾਵ :** ਮਾਇਆ ਦੀ ਅਨੇਕਾਂ ਪ੍ਰਕਾਰ ਦੀ **ਸਜ ਧਜ** ਬਿਰਥਾ ਹੈ, ਉਸ ਨਾਲ ਆਪਣਾ ਲਗਾਉ (ਮੈਂ) ਘਟ ਕਰਾਂ ! ਜਿਵੇਂ ਮੇਰਾ ਮਾਲਕ ਸੁਖ ਮੰਨੇ, ਉਸੇ ਵਿਚ (ਆਪਣੀ) ਇੱਜ਼ਤ ਸਮਝਾਂ ।
[ਵੇਖੋ, ੨੨੧੨]

**ਅਡੰਬਰ,** ਦਿਖਾਵੇ ਦੇ ਸਾਮਾਨ । ੨੨੧੬

**ਲਾਖ ਅਡੰਬਰ ਬਹੁਤੁ ਬਿਸਥਾਰਾ ॥**
**ਨਾਮ ਬਿਨਾ ਝੂਠੇ ਪਾਸਾਰਾ ॥ ੭ ॥**

ਗਉੜੀ (ਅਸਟ.) ਮਹਲਾ ੫–੧੦, ਸਫ਼ਾ ੨੪੦

**ਭਾਵ :** ਲੱਖਾਂ **ਦਿਖਾਵੇ ਦੇ ਸਾਮਾਨ,** ਬਹੁਤ ਪਸਾਰੇ, ਨਾਮ ਬਿਨਾਂ ਸਾਰੇ ਝੂਠੇ ਪਲਾਲ ਹਨ ।
[ਵੇਖੋ, ੨੨੧੨]

**ਅਡੰਬਰੋ,** ਠਾਠ ਬਾਠ, ਬਣਾਉ । ੨੨੧੬ (ੳ)

**ਛੰਤੁ ॥**
**ਰੁਤਿ ਸਰਦ ਅਡੰਬਰੋ ਅਸੂ ਕਤਕੇ**
**ਹਰਿ ਪਿਆਸ ਜੀਉ ॥**
**ਖੋਜੰਤੀ ਦਰਸਨੁ ਫਿਰਤ ਕਬ ਮਿਲੀਐ**
**ਗੁਣਤਾਸ ਜੀਉ ॥ ... ॥ ੫ ॥**

ਰਾਮ. (ਰੁਤੀ) ਮਹਲਾ ੫–੧, ਸਫ਼ਾ ੯੨੮

**ਭਾਵ :** ਅੱਸੂ ਕੱਤਕ ਵਿਚ ਸਰਦ ਰੁੱਤ ਦਾ **ਠਾਠ ਬਾਠ** ਹੁੰਦਾ ਹੈ । (ਇਸ ਸੋਹਣੇ ਸਮੇਂ) ਹਰੀ ਦੇ (ਦੀਦਾਰ) ਦੀ ਪਿਆਸ ਉਪਜਦੀ ਹੈ । (ਜਗਿਆਸੂ ਰੂਪ ਜੀਵ ਇਸਤਰੀ) ਦਰਸ਼ਨ ਦੀ ਖੋਜ ਵਿਚ ਫਿਰਦੀ ਹੈ ਕਿ ਕਦ ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਦਾ ਮੇਲ ਹੋਵੇ ।
[ਵੇਖੋ, ੨੨੧੨]

**ਅਡੀਠੁ,** ਗੁਪਤ, ਅਦਿੱਖ । ੨੨੧੬ (ਅ)

**ਗੁਰ ਕੈ ਸਬਦਿ ਸਲਾਹਣਾ**
**ਘਟਿ ਘਟਿ ਡੀਠੁ ਅਡੀਠੁ ॥ ੨ ॥**

ਸਿਰੀ. (ਅਸਟ.) ਮਹਲਾ ੧–੩, ਸਫ਼ਾ ੫੪

**ਭਾਵ :** ਤੂੰ ਆਪ **ਅਦਿੱਖ** ਹੈਂ, ਪਰ ਇਹ ਹੁੰਦਿਆਂ ਹੋਇਆਂ ਵੀ ਹਰ ਹਿਰਦੇ ਵਿਚੋਂ ਪਰਗਟ ਹੋ ਰਿਹਾ ਹੈਂ । (ਪਰ ਇਹ ਗੱਲ ਬਿਆਨ ਨਹੀਂ ਹੋ ਸਕਦੀ) ਤੇਰੀ ਸਿਫ਼ਤ ਕੇਵਲ ਗੁਰੂ ਦੇ ਸ਼ਬਦ ਦੁਆਰਾ ਹੀ ਹੋ ਸਕਦੀ ਹੈ (ਜਿਸ ਨਾਲ ਇਸ ਗੱਲ ਦਾ ਅਨੁਭਵ ਹੁੰਦਾ ਹੈ) ।
[**ਸੰਸ.** अदृष्ट (**ਅਦ੍ਰਿਸ਼ਟ**) ;
**ਪ੍ਰਾ.** अदिट्ठ, ਗੁਪਤ, ਅਦਿੱਖ ।]

**ਅਡੋਲ,** ਅਡੋਲ । ੨੨੧੬ (ੲ)

**ਬਰਨਿ ਨ ਸਾਕਉ ਜੈਸਾ ਤੂ ਹੈ ਸਾਚੇ ਅਲਖ ਅਪਾਰਾ ॥**
**ਅਤੁਲ ਅਥਾਹ ਅਡੋਲ ਸੁਆਮੀ**
**ਨਾਨਕ ਖਸਮੁ ਹਮਾਰਾ ॥ ੪ ॥**

ਰਾਮ. ਮਹਲਾ ੫-੫, ਸਫ਼ਾ ੮੮੪

**ਭਾਵ :** ਹੇ ਸਚੇ, ਅਲਖ ਅਤੇ ਅਪਾਰ ਪ੍ਰਭੂ ! ਮੈਂ ਇਹ ਵਰਣਨ ਨਹੀਂ ਕਰ ਸਕਦਾ ਕਿ ਤੂੰ ਜਿਸ ਪ੍ਰਕਾਰ ਦਾ ਹੈਂ । ਹੇ ਅਤੁਲ, ਅਥਾਹ ਅਤੇ **ਅਡੋਲ** ਸੁਆਮੀ ਤੂੰ ਹੀ ਸਾਡਾ ਖਸਮ ਹੈਂ ।

**ਮਤਲਬ :** ਪਰਮਾਤਮਾ ਨੂੰ ਵਰਣਨ ਦਾ ਵਿਸ਼ਾ ਬਣਾਉਣਾ ਵਿਅਰਥ ਹੈ । ਉਸ ਦੀ ਲੰਮੀ ਚੌੜੀ ਵੇਰਵੇ ਯੁਕਤ ਤਫ਼ਸੀਲ ਬੇਅਰਥ ਹੈ । ਸਾਰਥਕ ਗੱਲ ਇਹ ਹੈ ਕਿ ਉਸ ਨਾਲ ਪ੍ਰੇਮ ਦਾ ਰਿਸ਼ਤਾ ਜੋੜਿਆ ਜਾਵੇ ਅਤੇ ਭਗਤੀ ਭਾਵ ਵਿਚ ਇਹ ਮੰਨਿਆ ਜਾਵੇ ਕਿ ਉਹ ਸਾਡਾ ਮਾਲਕ ਹੈ, ਖਸਮ ਹੈ, ਜੋ ਸਾਡਾ ਆਪਣਾ ਹੈ ਅਤੇ ਜਿਸ ਨਾਲ ਸਾਡਾ ਨਿਜੀ ਪ੍ਰੇਮ ਹੈ ।

[**ਸੰਸ.** अ + √ दुल् (ਅ + √ ਦੁਲ੍) ;
**ਪ੍ਰਾ.** अ (ਅ, ਨਿਸ਼ੇਧ ਅਰਥ) + डोल (**ਡੋਲ,** ਹਿੱਲਣਾ, ਝੂਲਣਾ) ; **ਹਿੰਦੀ,** अडोल (**ਅਡੋਲ**), ਨਾ ਹਿੱਲਣ ਵਾਲਾ, ਸਥਿਰ, ਗਤਿਹੀਨ ।]

**ਅਡੋਲੁ,** ਅਡੋਲ । ੨੨੧੬ (ਸ)

**ਮੇਰੇ ਠਾਕੁਰ ਪੂਰੈ ਤਖਤਿ ਅਡੋਲੁ ॥**
**ਗੁਰਮੁਖਿ ਪੂਰਾ ਜੇ ਕਰੇ**
**ਪਾਈਐ ਸਾਚੁ ਅਤੋਲੁ ॥ ੧ ॥ ਰਹਾਉ ॥**

ਸਿਰੀ. ਮਹਲਾ ੧-੯, ਸਫ਼ਾ ੧੭

**ਭਾਵ :** (ਹੇ ਜਗਜਾਸੂ !) ਮੇਰੇ ਠਾਕੁਰ (ਪਰਮੇਸ਼ੁਰ ਜੀ ਆਪਣੇ ਸਰੂਪ ਰੂਪੀ) ਤਖ਼ਤ ਉਤੇ ਪੂਰੇ **ਅਡੋਲ** ਟਿਕੇ ਰਹਿੰਦੇ ਹਨ (ਉਨ੍ਹਾਂ ਨੂੰ ਕੋਈ ਇੱਛਾ ਨਹੀਂ ਵਾਪਰਦੀ । ਤੂੰ ਹੀ ਕਾਮਨਾ, ਸ਼ਰਧਾ ਭਗਤੀ ਕਰਕੇ ਉਨ੍ਹਾਂ ਨੂੰ ਮਿਲਣਾ ਹੈ । ਇਨ੍ਹਾਂ ਗੱਲਾਂ ਦੀ ਪੂਰਨਤਾ ਹੋਣ ਲਈ ਰਹਿਬਰ ਦੀ ਲੋੜ ਹੈ, ਉਹ ਹੈ) ਗੁਰੂ ; (ਕਿਸੇ ਨੂੰ ਇਹ ਗੁਰੂ) ਜੇ ਪੂਰਾ ਕਰ ਦੇਵੇ, (ਤਾਂ ਉਹ ਉਸ) ਸੱਚ ਤੇ ਅਤੋਲ (ਠਾਕੁਰ) ਨੂੰ ਪਾ ਲੈਂਦਾ ਹੈ ।

**ਅਤੋਲੁ,** ਜੋ ਜਾਚ, ਮਾਪ, ਤੋਲ, ਪਰਖ ਤੋਂ ਪਰੇ, ਮਨ ਆਦਿ ਦੀ ਪਹੁੰਚ ਤੋਂ ਦੂਰ ਹੈ ।

(**ਸੰਥਜਾ,** ਸਫ਼ਾ ੨੫੨-੫੩)

[ਵੇਖੋ, ੨੨੧੬-ੲ]

**ਅਡੋਲੈ,** ਨਾ ਡਲਣ ਵਾਲੇ, ਅਡੋਲ । ੨੨੧੬ (ਹ)

**ਪਉੜੀ ॥ ਕੀਮਤਿ ਕਹਣੁ ਨ ਜਾਈਐ ਸਚੁ ਸਾਹ ਅਡੋਲੈ ॥**
**ਸਿਧ ਸਾਧਿਕ ਗਿਆਨੀ ਧਿਆਨੀਆ**
**ਕਉਣੁ ਤੁਧੁਨੋ ਤੋਲੈ ॥ ... ॥ ੨੩ ॥**

ਮਾਰੂ (ਵਾਰ) ਮਹਲਾ ੫, ਸਫ਼ਾ ੧੧੦੨

**ਭਾਵ :** ਹੇ ਸਚੇ ਸ਼ਾਹ ਅਤੇ **ਅਡੋਲ** (ਪਾਰਬ੍ਰਹਮ) ! ਤੇਰੀ ਕੀਮਤ ਕਹੀ ਨਹੀਂ ਜਾ ਸਕਦੀ । ਸਿਧ, ਸਾਧਿਕ, ਗਿਆਨੀ ਅਤੇ ਧਿਆਨੀ ਇਨ੍ਹਾਂ ਵਿਚੋਂ ਕਉਣ ਹੈ ਜੋ ਤੇਰਾ ਮੁੱਲ ਪਾ ਸਕੇ ?

**ਸਿਧ,** ਸਿਧੀਆਂ ਨੂੰ ਪ੍ਰਾਪਤ ਸਾਧੂ ।
**ਸਾਧਿਕ,** ਸਾਧਨਾ ਕਰਨ ਵਾਲਾ, ਤਪੱਸਵੀ, ਯੋਗੀ ।
[ਵੇਖੋ, ੨੨੧੬-ੲ]

**ਅਡੋਲੋ,** ਅਡੋਲ ਹੈ । ੨੨੧੬ (ਕ)

**ਨਿਰੰਕਾਰੁ ਅਛਲ ਅਡੋਲੋ ॥**
**ਜੋਤਿ ਸਰੂਪੀ ਸਭੁ ਜਗੁ ਮਉਲੋ ॥ ... ॥ ੧੪ ॥**

ਮਾਰੂ (ਸੋਲਹੇ) ਮਹਲਾ ੫-੧੧, ਸਫ਼ਾ ੧੦੮੩

**ਵੇਖੋ, ਅਛਲ (੨੧੦੩-ੳ)**

[ਵੇਖੋ, ੨੨੧੬-ੲ]

**ਅਢਾਈ,** ਢਾਈ । ੨੨੧੭

**ਗਜੀ ਨ ਮਿਨੀਐ ਤੋਲਿ ਨ ਤੁਲੀਐ**
**ਪਾਚਨੁ ਸੇਰ ਅਢਾਈ ॥**
**ਜੌ ਕਰਿ ਪਾਚਨੁ ਬੇਗਿ ਨ ਪਾਵੈ**
**ਝਗਰੁ ਕਰੈ ਘਰਹਾਈ ॥ ੨ ॥**

ਗਉੜੀ ਕਬੀਰ-੫੪, ਸਫ਼ਾ ੩੩੫

**ਭਾਵ :** (ਕੀ ਇਹ ਸਰੀਰ ਰੂਪੀ ਕੱਪੜਾ) ਗਜਾਂ ਨਾਲ ਮਿਣਿਆ ਨਹੀਂ ਜਾਂਦਾ ਹੈ ? (ਹਾਂ ਮਿਣਿਆ ਜਾਂਦਾ ਹੈ । ਕੀ ਇਹ) ਤੱਕੜੀ ਨਾਲ ਤੋਲਿਆ ਨਹੀਂ ਜਾਂਦਾ ਹੈ ? (ਹਾਂ ਤੋਲਿਆ ਜਾਂਦਾ ਹੈ । ਇਸ ਵਿਚ ਤੋਲ ਕੇ) ਪਾਣ **ਢਾਈ** ਸੇਰ ਲਗਦੀ ਹੈ । ਜੇਕਰ (ਇਹ) ਪਾਣ (ਜ਼ਰਾ ਵੀ ਘਟੇ ਤੇ) ਜਲਦੀ ਨਾ ਮਿਲੇ (ਤਾਂ ਜੀਵ ਰੂਪੀ ਜੁਲਾਹਾ) ਝਗੜਦਾ ਹੈ (ਤੇ) ਘਰ ਨੂੰ ਹਾਨੀ ਪਹੁੰਚਦੀ ਹੈ ।

(**ਸੰਥਜਾ,** ਸਫ਼ਾ ੨੦੮੦)

[**ਸੰਸ.** अर्द्धद्वितीय (**ਅਰ੍ਦ੍ਧਦ੍ਵਿਤੀਯ**) ;
**ਪ੍ਰਾ.** अड्ढाइज्ज (**ਅਡ੍ਢਾਇੱਜ**) ;
**ਹਿੰਦੀ,** अढ़ाई (**ਅਢ਼ਾਈ**), ਢਾਈ ।]

**ਅਢੁ,** ਦਮੜੀ ਦਾ ਅੱਧਾ ਹਿੱਸਾ, ਅੱਧੀ ਦਮੜੀ । ੨੨੧੮

**ਕੂੜੀ ਡੇਖਿ ਭੁਲੋ ਅਢੁ ਲਹੈ**
**ਨ ਮੁਲੋ ਗੋਵਿਦ ਨਾਮੁ ਮਜੀਠਾ ॥**
**ਬੀਵਹਿ ਲਾਲਾ ਅਤਿ ਗੁਲਾਲਾ**
**ਸਬਦੁ ਚੀਨਿ ਗੁਰ ਮੀਠਾ ॥ ... ॥ ੧ ॥**

ਸੂਹੀ (ਛੰਤ) ਮਹਲਾ ੫–੧, ਸਫ਼ਾ ੭੭੭

**ਭਾਵ :** ਕੂੜੀ (ਸਮਗ੍ਰੀ) ਵੇਖ ਕੇ ਭੁਲ ਗਿਆ ਹੈ, ਇਸ ਦਾ **ਅੱਧੀ ਦਮੜੀ** ਵੀ ਮੁੱਲ ਨਹੀਂ । (ਇਸ ਦੇ ਮੁਕਾਬਲੇ) ਗੋਬਿੰਦ ਦਾ ਨਾਮ ਮਜੀਠ ਹੈ । ਗੁਰੂ ਦਾ ਸ਼ਬਦ ਮਿੱਠਾ ਜਾਣ ਕੇ ਇਸ ਵਿਚ ਮਗਨ ਹੋ ਕੇ ਲਾਲ ਗੁਲਾਲ, ਅਤਿ ਹੀ ਗੂੜ੍ਹੇ ਲਾਲ ਰੰਗ ਵਾਲਾ ਹੋ ਜਾਵੇਂਗਾ ।

**ਨੋਟ :** ਸੰਪ੍ਰਦਾ ਵਿਚ "ਅਢੁ" ਨੂੰ "ਕੌਡੀ" ਦਸਿਆ ਗਿਆ ਹੈ ।

[ਸੰਸ. ਅਰ੍ਧ (ਅਰ੍ਧ), ਅੱਧਾ (ਕਿਸੇ ਚੀਜ਼ ਦਾ ਅੱਧਾ ਭਾਗ), ਪ੍ਰਾ. अड्ढ (ਅਡ੍ਢ) ।]

**ਅਢੁ,** ਅੱਧੀ ਦਮੜੀ । ੨੨੧੯

**ਸਲੋਕ ॥ ...**
**ਪੇਖੰਦੜੋ ਕੀ ਭੁਲੁ ਤੁੰਮਾ ਦਿਸਮੁ ਸੋਹਣਾ ॥**
**ਅਢੁ ਨ ਲਹਦੜੋ ਮੁਲੁ**
**ਨਾਨਕ ਸਾਥਿ ਨ ਜੁਲਈ ਮਾਇਆ ॥ ੨ ॥**

ਜੈਤ. (ਵਾਰ) ਮਹਲਾ ੫–੧੦, ਸਫ਼ਾ ੭੦੮

**ਭਾਵ :** ਤੁੰਬਾ ਵੇਖਣ ਨੂੰ ਸੋਹਣਾ ਹੈ । ਵੇਖਣ ਵਾਲੇ ਦੀ ਭੁੱਲ ਹੈ । ਇਸ ਦਾ ਮੁੱਲ **ਅੱਧੀ ਦਮੜੀ** ਨਹੀਂ ਲਭਦਾ (ਇਸੇ ਤਰ੍ਹਾਂ) ਮਾਇਆ (ਦਾ ਪ੍ਰਲੋਕ ਵਿਚ ਮੁੱਲ ਕੋਈ ਨਹੀਂ, ਉਥੇ) ਨਾਲ ਨਹੀਂ ਜਾਂਦੀ ।

[ਵੇਖੋ, ੨੨੧੮]

**ਅਢੁ,** ਅੱਧੀ ਦਮੜੀ । ੨੨੨੦

**ਸਲੋਕ ਮ: ੫ ॥**
**ਮਿਤ੍ਰੁ ਪਿਆਰਾ ਨਾਨਕ ਜੀ ਮੈ**
**ਛਡਿ ਗਵਾਇਆ ਰੰਗਿ ਕਸੁੰਭੈ ਭੁਲੀ ॥**
**ਤਉ ਸਜਣ ਕੀ ਮੈ ਕੀਮ ਨ ਪਉਦੀ**
**ਹਉ ਤੁਧੁ ਬਿਨੁ ਅਢੁ ਨ ਲਹਦੀ ॥ ੧ ॥**

ਰਾਮ. (ਵਾਰ) ਮਹਲਾ ੫–੧੩, ਸਫ਼ਾ ੯੬੩

**ਭਾਵ :** ਪਿਆਰਾ ਮਿਤ੍ਰ ਮੈਂ ਛੱਡ ਕੇ (ਜਨਮ) ਗਵਾ ਲਿਆ । ਕੁਸੰਭੜੇ ਦੇ ਰੰਗ ਵਿਚ (ਰਚੀ ਹੋਈ) ਭੁੱਲ ਗਈ ਸੀ । ਮੈਂ (ਭੁੱਲੀ) ਤੋਂ ਤੈਂ ਸਜਣ ਦੀ ਕੀਮਤ ਨਹੀਂ (ਤਦੋਂ) ਪੈਂਦੀ ਸੀ (ਅਤੇ ਹੁਣ) ਤੇਰੇ ਬਿਨਾਂ ਮੈਂ **ਅੱਧੀ ਦਮੜੀ** ਦਾ ਮੁੱਲ ਵੀ ਨਹੀਂ ਰਖਦੀ ।

**ਰੰਗਿ ਕਸੁੰਭੈ,** ਕੁਸੰਭੜੇ ਦੇ ਰੰਗ ਵਿਚ ਰਚੀ ਹੋਈ । ਕੁਸੰਭੜੇ ਦਾ ਫੁੱਲ ਲਾਲ ਹੁੰਦਾ ਹੈ, ਪਰ ਛੇਤੀ ਨਾਸ਼ ਹੋ ਜਾਂਦਾ ਹੈ । ਇਸੇ ਤਰ੍ਹਾਂ ਮਾਇਆ ਅਤੇ ਵਿਸ਼ਿਆਂ ਦਾ ਅਨੰਦ ਸ਼ੋਖ ਹੈ, ਪਰ ਕੱਚਾ ਹੈ ।

[ਵੇਖੋ, ੨੨੧੮]

**ਅਢੁ,** ਅੱਧੀ ਦਮੜੀ । ੨੨੨੧

**ਘਰਿ ਆਉ ਪਿਆਰੇ ਦੁਤਰ ਤਾਰੇ**
**ਤੁਧੁ ਬਿਨੁ ਅਢੁ ਨ ਮੋਲੋ ॥**
**ਕੀਮਤਿ ਕਉਣ ਕਰੇ ਤੁਧੁ ਭਾਵਾਂ**
**ਦੇਖਿ ਦਿਖਾਵੈ ਢੋਲੋ ॥ ... ॥ ੬ ॥**

ਤੁਖਾਰੀ (ਬਾਰਹ.) ਮਹਲਾ ੧, ਸਫ਼ਾ ੧੧੦੮

**ਭਾਵ :** ਕਠਨ ਤਰੇ ਜਾਣ ਵਾਲੇ (ਸੰਸਾਰ ਸਮੁੰਦਰ ਤੋਂ) ਤਾਰਨ ਵਾਲੇ ਪਿਆਰੇ ! ਮੇਰੇ ਘਰ ਵਿਚ ਆਵੋ, ਤੇਰੇ ਬਿਨਾਂ ਮੇਰਾ **ਅੱਧੀ ਦਮੜੀ** ਵੀ ਮੁੱਲ ਨਹੀਂ । ਤੈਨੂੰ ਚੰਗੀ ਲਗ ਜਾਵਾਂ (ਤਾਂ ਕੀਮਤ ਕੌਣ ਪਾ ਸਕੇਗਾ ? (ਪਰ ਕੌਣ ਹੈ ਜੋ ਦਾਸੀ ਦੀ ਲਗਨ) ਵੇਖ ਕੇ ਪ੍ਰੀਤਮ ਦਾ ਦਰਸ਼ਨ ਮੈਨੂੰ ਕਰਵਾ ਦੇਵੇ ।

[ਵੇਖੋ, ੨੨੧੮]

**ਅਢੁ,** ਅੱਧੀ ਦਮੜੀ । ੨੨੨੨

**ਸਲੋਕ ਮ: ੩ ॥ ...**
**ਅਨ੍ਹੇ ਵਸਿ ਮਾਣਕੁ ਪਇਆ ਘਰਿ ਘਰਿ ਵੇਚਣ ਜਾਇ ॥**
**ਓਨਾ ਪਰਖ ਨ ਆਵਈ ਅਢੁ ਨ ਪਲੈ ਪਾਇ ॥ ... ॥ ੧ ॥**

ਸਾਰੰਗ (ਵਾਰ) ਮਹਲਾ ੪–੩੨, ਸਫ਼ਾ ੧੨੪੯

**ਭਾਵ :** ਅੰਨ੍ਹੇ ਪਾਸ ਮੋਤੀ ਆ ਜਾਵੇ (ਅਤੇ ਉਹ) ਘਰ ਘਰ ਵੇਚਣ ਜਾਵੇ । ਉਨ੍ਹਾਂ (ਆਮ ਲੋਕਾਂ) ਨੂੰ ਪਰਖ ਨਹੀਂ ਹੁੰਦੀ, **ਅੱਧੀ ਦਮੜੀ** ਵੀ ਨਹੀਂ ਵਟੀਂਦੀ ।

[ਵੇਖੋ, ੨੨੧੮]

**ਅਣਹੋਦਾ,** ਅਣਹੋਣਾ, ਅਨਹੋਣਾ । ੨੨੨੩

**ਬਬੈ ਬੂਝਹਿ ਨਾਹੀ ਮੂੜੇ**
**ਭਰਮਿ ਭੁਲੇ ਤੇਰਾ ਜਨਮੁ ਗਇਆ ॥**
**ਅਣਹੋਦਾ ਨਾਉ ਧਰਾਇਓ ਪਾਧਾ**
**ਅਵਰਾ ਕਾ ਭਾਰੁ ਤੁਧੁ ਲਇਆ ॥ ੩ ॥**

ਆਸਾ (ਪਟੀ) ਮਹਲਾ ੩–੨, ਸਫ਼ਾ ੪੩੪

**ਭਾਵ :** ਬਬੇ ਪਰਥਾਇ (ਕਹਿੰਦੇ ਹਨ) ਹੇ ਮੂੜ ! ਤੂੰ ਸਮਝਦਾ ਨਹੀਂ, ਭਰਮ ਵਿਚ ਭੁੱਲਣ ਕਰ ਕੇ ਤੇਰਾ (ਸਾਰਾ) ਜਨਮ ਵਿਅਰਥ (ਚਲਾ) ਗਿਆ ਹੈ। ਹੇ ਪਾਂਧੇ ! ਤੂੰ **ਅਨਹੋਣਾ** ਨਾਂ ਰਖਾਇਆ ਹੈ (ਇਹ ਨਾਮ ਤੈਨੂੰ ਢੁੱਕਦਾ ਨਹੀਂ,) ਤੂੰ ਹੋਰਨਾਂ ਦਾ ਭਾਰ (ਆਪਣੇ ਸਿਰ) ਚੁੱਕਿਆ ਹੋਇਆ ਹੈ।

(**ਸੰਥਜਾ**, ਸਫ਼ਾ ੨੦੨੩)

[ਵੇਖੋ, ੨੨੨੪]

**ਅਣਹੋਦਾ,** ਅਣਹੋਇਆ । ੨੨੨੪

**ਜੇ ਕੋਈ ਉਸ ਕਾ ਸੰਗੀ ਹੋਵੈ ਨਾਲੇ ਲਏ ਸਿਧਾਵੈ ॥**
**ਅਣਹੋਦਾ ਅਜਗਰੁ ਭਾਰੁ ਉਠਾਏ**
**ਨਿੰਦਕੁ ਅਗਨੀ ਮਾਹਿ ਜਲਾਵੈ ॥ ੧ ॥**

ਆਸਾ ਮਹਲਾ ੫–੧੦, ਸਫ਼ਾ ੩੭੩

**ਵੇਖੋ, ਅਜਗਰੁ (੨੧੨੦)**

[ਹਿੰਦੀ, अनहोना (ਅਨਹੋਨਾ) ।]

**ਅਣਹੋਦਾ,** ਨਾ-ਹੁੰਦਿਆਂ । ੨੨੨੪ (ੳ)

ਮ: ੩ ॥ ...
**ਸਬਦੈ ਸਾਰ ਨ ਜਾਣਈ ਬਿਖੁ ਭੂਲਾ ਗਾਵਾਰੁ ॥**
**ਅਗਿਆਨੀ ਅੰਧੁ ਬਹੁ ਕਰਮ ਕਮਾਵੈ ਦੂਜੈ ਭਾਇ ਪਿਆਰੁ ॥**
**ਅਣਹੋਦਾ ਆਪੁ ਗਣਾਇਦੇ**
**ਜਮੁ ਮਾਰਿ ਕਰੇ ਤਿਨ ਖੁਆਰੁ ॥ ... ॥ ੨ ॥**

ਵਡ. (ਵਾਰ) ਮਹਲਾ ੪–੮, ਸਫ਼ਾ ੫੮੯

**ਭਾਵ :** ਸ਼ਬਦ ਦੀ ਸਮਝ ਨਹੀਂ ਰਖਦਾ, ਮਾਇਆ ਰੂਪੀ ਜ਼ਹਿਰ ਵਿਚ ਗਵਾਚਿਆ ਮੂਰਖ ਹੈ, ਅੰਨ੍ਹਾਂ ਅਗਿਆਨੀ ਕਰਮ ਬਥੇਰੇ ਕਰਦਾ ਹੈ, (ਪਰ) ਦ੍ਵੈਤਭਾਵ ਵਿਚ ਦਿਲੀ ਲਗਾਉ ਹੋਣ (ਕਾਰਨ ਉਸ ਦੇ ਸਾਰੇ ਕਰਮ ਬਿਰਥੇ ਜਾਂਦੇ ਹਨ। ਉਹ ਅਤੇ ਉਸ ਵਾਂਙੂ ਹੋਰ ਅਸਲੀ ਆਤਮਕ ਉੱਨਤੀ ਦੇ) **ਨਾ-ਹੁੰਦਿਆਂ** ਆਪ ਨੂੰ (ਧਰਮੀ) ਜਤਾਉਂਦੇ ਹਨ, ਉਨ੍ਹਾਂ ਨੂੰ ਜਮ ਮਾਰ ਕੇ ਖ਼ੁਆਰ ਕਰੇਗਾ।
[ਵੇਖੋ, ੨੨੨੪]

**ਅਣਹੋਦਾ,** ਅਣਹੋਇਆ । ੨੨੨੪ (ਅ)

**ਨਿੰਦਕ ਕੀ ਗਤਿ ਕਤਹੂ ਨਾਹਿ ॥**
**ਆਪਿ ਬੀਜਿ ਆਪੇ ਹੀ ਖਾਹਿ ॥**
**ਚੋਰ ਜਾਰ ਜੂਆਰ ਤੇ ਬੁਰਾ ॥**
**ਅਣਹੋਦਾ ਭਾਰੁ ਨਿੰਦਕਿ ਸਿਰਿ ਧਰਾ ॥ ੩ ॥**

ਭੈਰਉ ਮਹਲਾ ੫–੩੪, ਸਫ਼ਾ ੧੧੪੫

**ਭਾਵ :** ਨਿੰਦਾ ਕਰਨ ਵਾਲੇ ਦੀ ਗਤੀ ਕਿਤੇ ਵੀ ਨਹੀਂ ਹੁੰਦੀ। ਆਪ ਹੀ ਬੀਜ ਕੇ (ਉਸ ਨੂੰ) ਆਪ ਹੀ ਖਾਣਾ ਪੈਂਦਾ ਹੈ। ਚੋਰ, ਯਾਰ, ਜੁਆਰੀਏ ਤੋਂ ਨਿੰਦਕ ਮੰਦਾ ਹੁੰਦਾ ਹੈ (ਉਹ ਤਾਂ ਆਪਣੇ ਪਾਪਾਂ ਦਾ ਭਾਰ ਚੁਕਦੇ ਹਨ, ਪਰ) **ਅਣਹੋਇਆ** ਭਾਰ ਨਿੰਦਕ ਦੇ ਸਿਰ ਉੱਪਰ ਧਰਿਆ ਹੁੰਦਾ ਹੈ।

**ਅਣਹੋਦਾ ਭਾਰੁ,** ਬਿਨਾਂ ਆਪਣੇ ਕੀਤੇ ਦੇ, ਦੂਜਿਆਂ ਦੇ ਕੀਤੇ ਪਾਪਾਂ ਦਾ ਭਾਰ ਜੋ ਨਿੰਦਕ ਆਪਣੇ ਸਿਰ ਲੈਂਦਾ ਹੈ।
[ਵੇਖੋ, ੨੨੨੪]

**ਅਣਹੋਂਦੀ,** ਅਣਹੋਂਦੀ, ਉਹ ਵਸਤੂ ਜਿਸ ਦੀ ਹੋਂਦ ਕਾਇਮ ਨਹੀਂ, ਜੋ ਸੱਚ ਅਤੇ ਸਥਿਰ ਨਹੀਂ (ਮਾਇਆ)। ੨੨੨੫

**ਪ੍ਰਥਮੇ ਮਾਖਨੁ ਪਾਛੈ ਦੂਧੁ ॥**
**ਮੈਲੂ ਕੀਨੋ ਸਾਬੁਨੁ ਸੂਧੁ ॥**
**ਭੈ ਤੇ ਨਿਰਭਉ ਡਰਤਾ ਫਿਰੈ ॥**
**ਹੋਂਦੀ ਕਉ ਅਣਹੋਂਦੀ ਹਿਰੈ ॥ ੨ ॥**

ਰਾਮ. ਮਹਲਾ ੫–੫੪, ਸਫ਼ਾ ੯੦੦

**ਭਾਵ :** ਪਹਿਲੇ ਮੱਖਣ ਪਿੱਛੋਂ ਦੁੱਧ । ਮੈਲ ਨੇ ਕੀਤਾ ਸਾਬਣ ਨੂੰ ਸੁਧ । ਨਿਰਭਉ ਭੈ ਤੋਂ ਡਰਦਾ ਫਿਰਦਾ ਹੈ, ਕਾਇਮ ਵਸਤੂ **ਅਣਹੋਂਦੀ** ਨੂੰ ਹਿਰਦੀ ਹੈ।

**ਮਤਲਬ :** ਮੱਖਣ ਤੋਂ ਮੁਰਾਦ ਹੈ ਤੱਤ । ਸ੍ਰਿਸ਼ਟੀ ਦਾ ਤੱਤ ਪਰਮਾਤਮਾ ਪਹਿਲੇ ਹੈ, ਮਗਰੋਂ ਪਸਾਰਾ ਹੁੰਦਾ ਹੈ। ਮਾਤਾ ਦਾ ਲਹੂ ਬੱਚੇ ਲਈ ਉੱਜਲ ਦੁੱਧ ਪੈਦਾ ਕਰਦਾ ਹੈ । ਸਾਬਣ ਚਿੱਟਾ ਹੁੰਦਾ ਹੈ ਸੋ ਇਹ ਦੁੱਧ ਦਾ ਪ੍ਰਤੀਕ ਹੈ । ਮੈਲ ਤੋਂ ਸੰਕੇਤ ਲਹੂ ਦਾ ਹੈ ਜਿਸ ਤੋਂ ਦੁੱਧ ਪੈਦਾ ਹੁੰਦਾ ਹੈ। ਲਹੂ ਪਹਿਲੇ ਹੁੰਦਾ ਹੈ, ਦੁੱਧ ਪਿਛੋਂ। ਨਿਰਭਉ ਪ੍ਰਭੂ ਦੀ ਅੰਸ਼ ਤੋਂ ਜੀਵ ਆਤਮਾ ਡਰ ਖਾ ਰਹੀ ਹੈ। ਜੀਵ ਜੋ ਸੱਤਿਆ ਹੈ, ਜੋ ਸਦਾ ਕਾਇਮ ਹੈ, ਉਸ ਨੂੰ ਮਾਇਆ ਫ਼ਾਨੀ ਹਿਰ ਰਹੀ ਹੈ (ਠੱਗ ਰਹੀ ਹੈ)।
[ਵੇਖੋ, ੨੨੨੪]

**ਅਣਹੋਦੀ,** ਜੋ (ਵਸਤੂ) ਹੈ ਹੀ ਨਹੀਂ। ੨੨੨੬

ਮ: ੪ ॥
**ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ**
**ਤਿਸ ਦਾ ਨਫਰੁ ਕਿਥਹੁ ਰਜਿ ਖਾਏ ॥**
**ਜਿ ਸਾਹਿਬ ਕੈ ਘਰਿ ਵਥੁ ਹੋਵੈ**
**ਸੁ ਨਫਰੈ ਹਥਿ ਆਵੈ ਅਣਹੋਦੀ ਕਿਥਹੁ ਪਾਏ ॥ ... ॥ ੨ ॥**

ਗਉੜੀ (ਵਾਰ) ਮਹਲਾ ੪– ੧੨, ਸਫ਼ਾ ੩੦੬

**ਭਾਵ :** ਜਿਸ ਦਾ ਮਾਲਕ ਨੰਗਾ ਭੁੱਖਾ ਹੋਵੇ ਉਸ ਦਾ ਨੌਕਰ ਰੱਜ ਕੇ ਕਿਥੋਂ ਖਾਵੇ ? ਜਿਸ ਮਾਲਕ ਦੇ ਘਰ ਵਸਤੂ ਹੋਵੇ ਉਹ ਨੌਕਰ ਦੇ ਹਥ ਆਂਦੀ ਹੈ, ਜੇ **(ਵਸਤੂ) ਹੈ ਹੀ ਨਹੀਂ** (ਉਹ ਨੌਕਰ) ਕਿਥੋਂ ਲੈ ਸਕਦਾ ਹੈ ?

**ਮਤਲਬ :** ਉਪਦੇਸ਼ ਇਸ ਗੱਲ ਦਾ ਹੈ ਕਿ ਜੋ ਲੋਗ ਦੁਨਿਆਵੀ ਤੌਰ ਤੇ ਵੱਡੇ ਹਨ ਉਹ ਜ਼ਰੂਰੀ ਨਹੀਂ ਕਿ ਪਰਮਾਰਥਕ ਧਨ ਦੇ ਵੀ ਮਾਲਕ ਹੋਣ । ਸੇਵਾ ਕੇਵਲ ਉਨ੍ਹਾਂ ਮਹਾਤਮਾਂ ਦੀ ਕਰਨੀ ਚਾਹੀਦੀ ਹੈ ਜੋ ਰੂਹਾਨੀ ਦੌਲਤ ਨਾਲ ਭਰਪੂਰ ਹੋਵਨ। ਇਹ ਸੇਵਾ ਦਰਗਾਹ ਵਿਚ ਵੀ ਫਲੀਭੂਤ ਹੁੰਦੀ ਹੈ ।
[ਵੇਖੋ, ੨੨੨੪]

**ਅਣਹੋਦੇ,** ਅਣਹੋਂਦੇ । ੨੨੨੬ (ੳ)

**ਮਤਿ ਹੋਦੀ ਹੋਇ ਇਆਣਾ ॥**
**ਤਾਣ ਹੋਦੇ ਹੋਇ ਨਿਤਾਣਾ ॥**
**ਅਣਹੋਦੇ ਆਪੁ ਵੰਡਾਏ ॥**
**ਕੋ ਐਸਾ ਭਗਤੁ ਸਦਾਏ ॥ ੧੨੮ ॥**

ਸਲੋਕ ਫਰੀਦ, ਸਫ਼ਾ ੧੩੮੪

**ਭਾਵ :** ਅਕਲ ਹੁੰਦਿਆਂ ਇਆਣਾ ਹੋ (ਵਰਤੇ), ਬਲ ਹੁੰਦਿਆਂ ਨਿਰਬਲ (ਹੋ ਕੇ ਸਹਿਨ ਕਰੇ), **ਅਣਹੋਂਦੇ** ਆਪਾ ਵੰਡਾਏ, ਐਸੀ (ਰਹਿਣੀ ਰਹਿਤ) ਦਾ ਭਗਤ ਕੋਈ (ਵਿਰਲਾ) ਸਦਵਾ ਸਕਦਾ ਹੈ । [ਵੇਖੋ, ੨੨੨੪]

**ਅਣਚਾਰੀ,** ਕੁਕਰਮੀ, ਖੋਟੇ ਕਰਮਾਂ ਵਾਲਾ । ੨੨੨੭

**ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥**
**ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਮਾਨੁ ॥**
**ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ ॥...॥ ੪ ॥**

ਸਲੋਕ (ਵਧੀਕ.) ਮਹਲਾ ੩, ਸਫ਼ਾ ੧੪੧੩

**ਭਾਵ :** ਬ੍ਰਾਹਮਣ ਅਤੇ ਕਪਲ ਗਊ ਦੀ ਹੱਤਿਆ ਪਾਪ ਹੈ। ਕੰਞਕ ਦਾ ਅਤੇ **ਕੁਕਰਮੀ** ਦਾ ਧਨ ਖਾਣਾ ਵੀ ਪਾਪ ਹੈ। ਕਰੋੜ ਬੁਰਿਆਈ ਅਤੇ ਸਦਾ ਸਦਾ ਦਾ ਅਹੰਕਾਰ ਜਿਸ ਪਰ ਸਦਾ ਫ਼ਿਟਕਾਰਾਂ ਪੈਂਦੀਆਂ ਹਨ, ਇਹ ਸਾਰੇ ਪਾਪ ਉਸ ਨੂੰ ਪਹੁੰਦੇ ਹਨ ਜੋ ਇਕ (ਪ੍ਰਭੂ ਦਾ) ਨਾਮ ਭੁੱਲ ਜਾਂਦਾ ਹੈ ।

**ਕੋੜੁ,** ਕਰੋੜ (ਇਕ ਕਰੋੜ) ।

ਸੰਪ੍ਰਦਾਇ ਵਿਚ "ਕੋੜੁ" ਦੇ ਅਰਥ 'ਕਰੋੜਾਂ' ਕੀਤੇ ਹਨ । ਨਵੀਨ ਟੀਕਿਆਂ ਵਿਚ 'ਕੋੜੁ' ਦੇ ਅਰਥ ਬੀਮਾਰੀ ਵਾਲੇ ਕੋੜ੍ਹ ਵਲ ਹਨ । ਇਸ ਦਾ ਕਾਰਨ ਇਹ ਵਿਚਾਰ ਹੈ ਕਿ 'ਕੋੜੁ' ਵਿਚ ੜਾੜੇ ਦੇ ਹੇਠ ਐਂਕੜ ਹੈ । ਪਰ ਗੁਰਬਾਣੀ ਵਿਚ ਕਾਫ਼ੀ ਖੁਲ੍ਹ ਹੈ । ਮਿਸਾਲ ਵਜੋਂ 'ਲਖੁ' ਦੇ ਹੇਠ ਐਂਕੜ ਹੈ ਜਿਥੇ ਭਾਵ ਗਿਣਤੀ ਦਾ ਹੀ ਹੈ । ਯਥਾ :—

**ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥**
**ਲਖੁ ਲਖੁ ਗੇੜਾ ਆਖੀਅਹਿ**
**ਏਕੁ ਨਾਮੁ ਜਗਦੀਸ ॥ ... ॥ ੩੨ ॥**

ਜਪੁਜੀ, ਸਫ਼ਾ ੭

ਪੁਨਾ :—

**ਇਕੁ ਲਖੁ ਲਹਨਿ ਬਹਿਠੀਆ ਲਖੁ ਲਹਨਿ ਖੜੀਆ ॥**
**ਗਰੀ ਛੁਹਾਰੇ ਖਾਂਦੀਆ ਮਾਣਨਿ ਸੇਜੜੀਆ ॥ ... ॥ ੩ ॥**

ਆਸਾ (ਅਸਟ.) ਮਹਲਾ ੧–੧੧, ਸਫ਼ਾ ੪੧੭

ਫੇਰ :—

**ਇਕੁ ਲਖੁ ਪੂਤ ਸਵਾ ਲਖੁ ਨਾਤੀ ॥**
**ਤਿਹ ਰਾਵਨ ਘਰ ਦੀਆ ਨ ਬਾਤੀ ॥ ੨ ॥**

ਆਸਾ ਕਬੀਰ–੨੧, ਸਫ਼ਾ ੪੮੧

[**ਸੰਸ.** अनाचारिन् (ਅਨਾਚਾਰਿਨ੍) ;
**ਹਿੰਦੀ,** अनाचारी (**ਅਨਾਚਾਰੀ**), ਆਚਰਨ ਹੀਨ, ਦੁਰਾਚਾਰੀ ।]

**ਅਣਜਾਣਤ,** ਜਾਣਨ ਤੋਂ ਬਿਨਾਂ । ੨੨੨੮

**ਤੇਰੇ ਸਠਿ ਸੰਬਤ ਸਭਿ ਤੀਰਥਾ ॥**
**ਤੇਰਾ ਸਚੁ ਨਾਮੁ ਪਰਮੇਸਰਾ ॥**
**ਤੇਰੀ ਗਤਿ ਅਵਿਗਤਿ ਨਹੀ ਜਾਣੀਐ ॥**
**ਅਣਜਾਣਤ ਨਾਮੁ ਵਖਾਣੀਐ ॥ ੩ ॥**

ਬਸੰਤੁ ਮਹਲਾ ੧–੨, ਸਫ਼ਾ ੧੧੬੯

**ਭਾਵ :** ਸੱਠ ਸਾਲ ਅਤੇ ਸਾਰੇ ਤੀਰਥ ਤੇਰੇ ਬਣਾਏ ਹੋਏ ਹਨ ਤੇਰਾ ਸੱਚਾ ਨਾਮ ਹੇ ਪਰਮੇਸ਼ਰ ! (ਅਸਲ ਤੀਰਥ ਹੈ) । ਤੇਰੀ ਗਤਿ ਅਵਿਗਤ ਨਹੀਂ ਜਾਣੀ ਜਾਂਦੀ । **ਜਾਣਨ ਤੋਂ ਬਿਨਾਂ** ਹੀ ਨਾਮ ਜਪਣਾ ਚਾਹੀਦਾ ਹੈ ।

**ਸਠਿ ਸੰਬਤ,** ਸਠ ਸੰਬਤੀ, ਸਠਾਂ ਸਾਲਾਂ ਦਾ ਚੱਕਰ । ਜੋਤਿਸ਼ ਗ੍ਰੰਥਾਂ ਅਨੁਸਾਰ ਸਠਾਂ ਸਾਲਾਂ ਦਾ ਇਕ ਚੱਕਰ ਚਲਦਾ ਹੈ। ਵਿਸਥਾਰ ਲਈ ਵੇਖੋ, **ਅਵਿਗਤਿ (੩੩੦੫–ੳ)** । ਗੁਰੂ ਜੀ ਇਥੇ ਦਸ ਰਹੇ ਹਨ ਕਿ ਸਠ ਸਾਲੀ ਚੱਕਰ ਵਿਚ ਜੋ ਪੁਰਬ ਮਨਾਏ ਜਾਂਦੇ ਹਨ ਅਤੇ ਜਿਨ੍ਹਾਂ ਮੁਤਾਬਿਕ ਤੀਰਥ ਇਸ਼ਨਾਨ ਦੇ ਮਹਾਤਮ ਹੁੰਦੇ ਹਨ ਉਸ ਚੱਕਰ ਗਤੀ ਨੂੰ ਸਮਝਣ ਦੀ ਸਾਨੂੰ ਲੋੜ ਨਹੀਂ, ਬਗੈਰ ਇਸ ਅਤੇ ਹੋਰ ਸ਼ੁਭ ਅਸ਼ੁਭ ਦੇ ਵਿਚਾਰ ਦੇ ਹੀ ਤੇਰਾ ਨਾਮ ਸਫਲ ਆਤਮਿਕ ਸਾਧਨ ਹੈ ।

**ਗਤਿ,** ਲੀਲਾ ।

[**ਹਿੰਦੀ,** अनजान (**ਅਨਜਾਨ**), ਜਿਸ ਨੂੰ ਕਿਸੇ ਪ੍ਰਕਾਰ ਦਾ ਗਿਆਨ ਨਾ ਹੋਵੇ ।]

**ਅਣਠਗਦਾ,** ਨਾ ਠਗਿਆ ਜਾਣ ਵਾਲਾ,
ਜੀਵ । ੨੨੨੮ (ੳ)

**ਠਗਣਹਾਰ ਅਣਠਗਦਾ ਠਾਗੈ ॥**
**ਬਿਨੁ ਵਖਰ ਫਿਰਿ ਫਿਰਿ ਉਠਿ ਲਾਗੈ ॥ ੩ ॥**

ਰਾਮ. ਮਹਲਾ ੫–੫੪, ਸਫ਼ਾ ੯੦੦

**ਭਾਵ :** ਠਗਣ ਵਾਲੀ (ਮਾਇਆ) ਨੇ **ਜੀਵ** ਨੂੰ ਠੱਗ ਲਿਆ ਹੈ। (ਨਾਮ ਦੀ) ਪੂੰਜੀ ਤੋਂ ਬਿਨਾਂ (ਜੀਵ) ਮੁੜ ਮੁੜ ਉਠ ਕੇ (ਮਾਇਆ ਵਲ) ਲਗਦਾ ਹੈ।

**ਮਤਲਬ :** ਜੀਵ ਆਪਣੇ ਅਸਲ ਸਰੂਪ ਵਿਚ ਮਾਇਆ ਤੋਂ ਨਿਰਲੇਪ ਹੈ, ਇਹ ਅਸੰਗ ਆਤਮਾ ਹੈ । ਪਰ ਅਗਿਆਨ ਵੱਸ ਇਹ ਮਾਇਆ ਦੀ ਠਗੌਰੀ ਹੇਠ ਆ ਜਾਂਦਾ ਹੈ । ਨਾਮ ਤੋਂ ਬਿਨਾਂ ਇਸ ਦਾ ਅਗਿਆਨ ਅੰਧੇਰਾ ਮਿਟਦਾ ਨਹੀਂ । ਇਸ ਤਰ੍ਹਾਂ ਇਹ ਅਸਲੀ ਪੂੰਜੀ ਤੋਂ ਵਿਰਵਾ ਰਹਿ ਕੇ ਝੂਠੀ ਮਾਇਆ ਨੂੰ ਚੰਬੜਦਾ ਹੈ ।

[**ਸੰਸ.** अ (ਅ) ; **ਪ੍ਰਾ.** अण (**ਅਣ**), ਨਹੀਂ ;
**ਸੰਸ.** √ स्थग् (√ ਸ੍ਥਗ੍) ;
**ਹਿੰਦੀ,** ठगना (**ਠਗਨਾ**) ; ਠਗਣਾ, ਠੱਗੀ ਕਰਨਾ ;
**ਸੰਸ.** स्थग: (**ਸ੍ਥਗ:**), ਠੱਗ ।]

**ਅਣਡੀਠਾ,** ਅਦਿਖ । ੨੨੨੯

**ਗੁਣ ਗੋਬਿੰਦ ਨ ਜਾਣੀਅਹਿ ਮਾਇ ॥**
**ਅਣਡੀਠਾ ਕਿਛੁ ਕਹਣੁ ਨ ਜਾਇ ॥**
**ਕਿਆ ਕਰਿ ਆਖਿ ਵਖਾਣੀਐ ਮਾਇ ॥ ੧ ॥ ਰਹਾਉ ॥**

ਮਲਾਰ ਮਹਲਾ ੧–੬, ਸਫ਼ਾ ੧੨੫੬

**ਭਾਵ :** ਹੇ ਮਾਂ ! ਗੋਬਿੰਦ ਦੇ ਗੁਣ ਮੈਂ ਨਹੀਂ ਜਾਣੇ । ਉਹ **ਅਦਿਖ** ਹੈ, ਕੁਛ ਉਸ ਬਾਰੇ ਕਿਹਾ ਨਹੀਂ ਜਾ ਸਕਦਾ । ਮੈਂ ਕੀ ਕਹਿ ਕੇ ਕੁਛ ਆਖਾਂ ?

**ਮਾਇ,** ਹੇ ਮਾਂ !

[**ਸੰਸ.** अदृष्ट (**ਅਦ੍ਰਿਸ਼੍ਟ**) ;
**ਪ੍ਰਾ.** अण+दिट्ठ (**ਅਣ+ਦਿਟ੍ਠ**), ਨਾ ਵੇਖਿਆ ਹੋਇਆ ।]

**ਅਣਪੜਿਆ,** ਅਨਪੜ੍ਹਿਆ ਹੋਵੇ । ੨੨੨੯ (ੳ)

**ਜੋ ਪ੍ਰਾਣੀ ਗੋਵਿੰਦੁ ਧਿਆਵੈ ॥**
**ਪੜਿਆ ਅਣਪੜਿਆ ਪਰਮ ਗਤਿ ਪਾਵੈ ॥ ੧ ॥**

ਗਉੜੀ (ਗੁਆ.) ਮਹਲਾ ੫–੧੫੯, ਸਫ਼ਾ ੧੯੭

**ਭਾਵ :** (ਚਾਹੇ ਕੋਈ) ਮਾਨੁਖ ਪੜ੍ਹਿਆ ਹੋਇਆ ਹੋਵੇ (ਚਾਹੇ) **ਅਨਪੜ੍ਹਿਆ ਹੋਵੇ,** ਜੋ (ਬੀ) ਵਾਹਿਗੁਰੂ ਨੂੰ ਧਿਆਵੇਗਾ (ਉਹ) ਪਰਮਗਤੀ ਨੂੰ ਪ੍ਰਾਪਤ ਹੋ ਜਾਵੇਗਾ ।

(**ਸੰਥਯਾ,** ਸਫ਼ਾ ੧੨੩੮)

[**ਸੰਸ.** अ + √ पठ् ( ਅ + √ ਪਠ੍ ) ;
**ਪ੍ਰਾ.** अण + पढिअ (**ਅਣ + ਪਢਿਅ**) ;
**ਸੰਸ.** अपठ ( **ਅਪਠ** ) ;
**ਹਿੰਦੀ,** अनपढ़, ਜੋ ਕੁਝ ਨਾ ਪੜ੍ਹਿਆ ਹੋਵੇ ।]

**ਅਣਨਾਤਿਆ,** ਇਸ਼ਨਾਨ ਤੋਂ ਬਿਨਾਂ । ੨੨੨੯ (ਅ)

**ਮ: ੧ ॥... ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ ॥**
**ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ ॥ ੨ ॥**

ਸੂਹੀ (ਵਾਰ) ਮਹਲਾ ੩–੧੨, ਸਫ਼ਾ ੭੮੯

**ਭਾਵ :** ਤੂੰਬੜੀ ਬਾਹਰ ਤੋਂ ਧੋਤੀ ਗਈ, ਪਰ ਉਸ ਦੀ ਅੰਦਰਲੀ ਕੁੜੱਤਨ ਨਿਰੋਲ ਹੀ ਰਹੀ । (ਇਸੇ ਤਰ੍ਹਾਂ) ਚੋਰ (ਤੀਰਥਾਂ ਤੇ) ਨਹਾ ਕੇ ਵੀ ਚੋਰ ਹੀ ਰਹਿੰਦੇ ਹਨ । (ਇਸ਼ਨਾਨ ਨਾਲ ਅੰਦਰ ਦੀ ਖ਼ਸਲਤ ਨਹੀਂ ਬਦਲਦੀ) । ਸਾਧ ਜਨ (ਸ਼ੁਧ ਹਿਰਦੇ ਕਾਰਨ ਤੀਰਥ) **ਇਸ਼ਨਾਨ ਤੋਂ ਬਿਨਾਂ** ਵੀ ਭਲੇ ਹਨ ।

**ਤੂਮੜੀ,** ਲੌਕੀ, ਤੂੰਮੀ, ਇਕ ਪਰਕਾਰ ਦਾ ਲੰਮਾ ਕੱਦੂ ਜੋ ਦਰਿਆ ਪਾਰ ਕਰਨ ਵਿਚ ਤਾਰੂਆਂ ਦੇ ਕੰਮ ਆਉਂਦਾ ਹੈ ।

[**ਸੰਸ.** अ + स्नात (**ਅ + ਸ੍ਨਾਤ**), ਜਿਸ ਨੇ ਇਸ਼ਨਾਨ ਨਾ ਕੀਤਾ ਹੋਵੇ ।]

**ਅਣਮੰਗਿਆ,** ਜੋ ਮੂੰਹੋਂ ਮੰਗਿਆ ਨਾ ਜਾਵੇ,
ਬਿਨਾਂ ਮੰਗੇ ਦੇ । ੨੨੩੦

**ਤੇਰੀਆ ਸਦਾ ਸਦਾ ਚੰਗਿਆਈਆ ॥**
**ਮੈ ਰਾਤਿ ਦਿਹੈ ਵਡਿਆਈਆਂ ॥**
**ਅਣਮੰਗਿਆ ਦਾਨੁ ਦੇਵਣਾ**
**ਕਹੁ ਨਾਨਕ ਸਚੁ ਸਮਾਲਿ ਜੀਉ ॥ ੨੪ ॥**

ਸਿਰੀ. ਮਹਲਾ ੫–੧, ਸਫ਼ਾ ੭੩

**ਭਾਵ :** (ਮੇਰੇ ਨਾਲ) ਤੇਰੀਆਂ ਸਦਾ ਸਦਾ ਚੰਗਿਆਈਆ (ਹੁੰਦੀਆਂ ਹਨ, ਬਲ ਬਖ਼ਸ਼ ਜੋ) ਮੈਂ ਦਿਨੇ ਰਾਤ ਤੇਰੀਆਂ ਵਡਿਆਈਆਂ ਕਰਦਾ ਰਹਾਂ । (ਤੁਸੀਂ) **ਬਿਨਾਂ ਮੰਗੇ ਦੇ** ਦਾਨ ਦੇਣ ਵਾਲੇ ਹੋ, (ਮੈਂ ਆਪ ਤੋਂ ਕੁਛ ਨਾ ਮੰਗਾਂ, ਸਦਾ ਆਪ) ਸੱਚ ਸਰੂਪ ਨੂੰ ਯਾਦ ਕਰਦਾ ਰਹਾਂ ।

[**ਹਿੰਦੀ,** अनमाँगा (**ਅਨਮਾਂਗਾ**), ਬਿਨਾਂ ਮੰਗਿਆਂ ਦੇ ;
**ਸੰਸ.** मार्गण: (**ਮਾਰ੍ਗਣ:**), ਮੰਗਤਾ ।]

**ਅਣਮੰਗਿਆ,** ਬਿਨਾਂ ਮੰਗੇ ਦੇ । ੨੨੩੦ (ੳ)

**ਤੇਰਾ ਸਭੁ ਕੀਆ ਤੂੰ ਥਿਰੁ ਥੀਆ ਤੁਧੁ ਸਮਾਨਿ ਕੋ ਨਾਹੀ ॥**
**ਤੂੰ ਦਾਤਾ ਸਭ ਜਾਚਿਕ ਤੇਰੇ ਤੁਧੁ ਬਿਨੁ ਕਿਸੁ ਸਾਲਾਹੀ ॥**
**ਅਣਮੰਗਿਆ ਦਾਨੁ ਦੀਜੈ ਦਾਤੇ ਤੇਰੀ ਭਗਤਿ ਭਰੇ ਭੰਡਾਰਾ ॥**
**ਰਾਮ ਨਾਮ ਬਿਨੁ ਮੁਕਤਿ ਨ ਹੋਈ ਨਾਨਕੁ ਕਹੈ ਵੀਚਾਰਾ ॥੪॥**

ਆਸਾ (ਛੰਤ) ਮਹਲਾ ੧-੨, ਸਫ਼ਾ ੪੩੭

**ਭਾਵ :** ਸਾਰਾ ਤੇਰਾ ਕੀਤਾ ਹੈ, ਤੂੰ ਸਦਾ ਸਥਿਰ ਹੈਂ, ਤੇਰੇ ਵਰਗਾ ਕੋਈ ਨਹੀਂ । ਤੂੰ ਦਾਤਾ ਹੈਂ, ਸਾਰੇ ਤੇਰੇ ਜਾਚਿਕ ਹਨ, ਤੇਰੇ ਬਿਨਾਂ ਮੈਂ ਕਿਸ ਦੀ ਉਸਤਤਿ ਕਰਾਂ ? **ਬਿਨਾਂ ਮੰਗੇ ਦੇ** ਦਾਨ ਦੇਣ ਵਾਲੇ ਤੁਸੀ ਹੋ ਦਾਤੇ ! (ਮੈਨੂੰ ਦਾਨ ਦਿਓ ਭਗਤੀ ਦਾ), ਤੁਹਾਡੇ ਭਗਤੀ ਦੇ ਖ਼ਜ਼ਾਨੇ ਭਰੇ ਪਏ ਹਨ । ਨਾਨਕ ਦੀ ਇਹ ਵੀਚਾਰ ਹੈ, ਰਾਮ ਨਾਮ (ਦ੍ਰਿੜ੍ਹਾਉਣ ਵਾਲੀ ਭਗਤੀ ਦੇ) ਬਿਨਾਂ ਮੁਕਤੀ ਨਹੀਂ ਹੁੰਦੀ ।

[ਵੇਖੋ, ੨੨੩੦]

**ਅਣਮੰਗਿਆ,** ਬਿਨਾਂ ਮੰਗੇ ਦੇ । ੨੨੩੦ (ਅ)

**ਥਾਨ ਥਨੰਤਰਿ ਰਵਿ ਰਹਿਆ ਗੁਰ ਸਬਦੀ ਵੀਚਾਰਿ ॥**
**ਅਣਮੰਗਿਆ ਦਾਨੁ ਦੇਵਸੀ ਵਡਾ ਅਗਮ ਅਪਾਰੁ ॥ ੩੪ ॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੪

**ਭਾਵ :** ਥਾਨਾਂ ਵਿਚ, ਪੁਲਾੜਾਂ ਵਿਚ (ਵਾਹਿਗੁਰੂ) ਵਿਆਪਕ ਹੋ ਰਿਹਾ ਹੈ । ਗੁਰ ਸ਼ਬਦ ਦੀ ਵੀਚਾਰ (ਨਾਲ ਅਨੁਭਵ ਹੁੰਦਾ ਹੈ) । **ਬਿਨਾਂ ਮੰਗੇ ਦੇ** ਦਾਨ ਦੇਵੇਗਾ, ਉਹ ਵੱਡਾ ਅਗੰਮ ਅਤੇ ਅਪਾਰ ਹੈ ।

[ਵੇਖੋ, ੨੨੩੦]

**ਅਣਮੜਿਆ,** ਜਿਸ ਉਪਰ ਚਮੜਾ ਨਾ ਮੜ੍ਹਿਆ ਗਿਆ ਹੋਵੇ, ਬਿਨਾਂ ਮੜ੍ਹੇ ਦੇ । ੨੨੩੧

**ਅਣਮੜਿਆ ਮੰਦਲੁ ਬਾਜੈ ॥**
**ਬਿਨੁ ਸਾਵਣ ਘਨਹਰੁ ਗਾਜੈ ॥ ... ॥ ੧ ॥**

ਸੋਰਠਿ ਨਾਮਦੇਵ-੩, ਸਫ਼ਾ ੬੫੭

**ਭਾਵ : ਬਿਨਾਂ ਮੜ੍ਹੇ ਦੇ** ਢੋਲ ਵਜਦਾ ਹੈ, ਬਿਨਾਂ ਸਾਵਣ ਦੇ ਬੱਦਲ ਗੱਜਦਾ ਹੈ ।

**ਮਤਲਬ :** ਉੱਚੀ ਆਨੰਦਮਈ ਆਤਮਿਕ ਅਵਸਥਾ ਦਾ ਜ਼ਿਕਰ ਹੈ । ਪ੍ਰਭੂ ਮਿਲਾਪ ਦੀ ਖ਼ੁਸ਼ੀ ਪ੍ਰਗਟ ਕੀਤੀ ਹੈ । ਅਨਹਦ ਸ਼ਬਦ ਦੇ ਵਾਜੇ ਵਲ ਸੰਕੇਤ ਹੈ ਜਿਸ ਵਿਚ ਸਾਜ਼ੋ ਸਾਮਾਨ ਦੀ ਲੋੜ ਨਹੀਂ ।

[ਸੰਸ. मण्डनम् (ਮੰਡਨਮ੍) , ਸਜਾਵਟ ;
ਹਿੰਦੀ, अमंड (ਅਮੰਡ), ਬਿਨਾਂ ਸਜਾਇਆ ਹੋਇਆ ।]

**ਅਣਵੀਚਾਰੀ,** ਵੀਚਾਰ ਰਹਿਤ ਹੋ ਕੇ । ੨੨੩੨

**ਬੰਧਨ ਸਉਦਾ ਅਣਵੀਚਾਰੀ ॥**
**ਤਿਪਤਿ ਨਾਹੀ ਮਾਇਆ ਮੋਹ ਪਸਾਰੀ ॥ ੫ ॥**

ਆਸਾ (ਅਸਟ.) ਮਹਲਾ ੧-੧੦, ਸਫ਼ਾ ੪੧੬

**ਭਾਵ : ਵੀਚਾਰ ਰਹਿਤ ਹੋ ਕੇ** ਵਪਾਰ ਕਰਨਾ ਬੰਧਨ ਹੋ ਢੁਕਦਾ ਹੈ । ਤ੍ਰਿਪਤੀ ਹੁੰਦੀ ਨਹੀਂ, ਮਾਇਆ ਦਾ ਮੋਹ ਵਧਦਾ ਜਾਂਦਾ ਹੈ (ਫੈਲਾਉ ਦੇ ਬੰਧਨਾਂ ਵਿਚ ਵਪਾਰੀ ਉਜੜ ਜਾਂਦਾ ਹੈ) ।

[**ਪ੍ਰਾ.** अण + विचारि (**ਅਣ + ਵਿਚਾਰਿ**), ਵਿਚਾਰ ਰਹਿਤ ।]

**ਅਣਾਇਆ,** ਅਣਵਾਇਆ, ਮੰਗਵਾਇਆ, ਆ ਜਾਂਦਾ ਹੈ । ੨੨੩੩

**ਸਲੋਕੁ ਮ: ੧ ॥ ...**
**ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ॥**
**ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ ॥ ... ॥ ੧ ॥**

ਆਸਾ (ਵਾਰ) ਮਹਲਾ ੧-੧੫, ਸਫ਼ਾ ੪੭੧

**ਭਾਵ :** (ਜੇ ਜਨੇਊ ਤੂੰ ਪਾਉਣ ਖੜੋਤਾ ਹੈਂ ਇਹ ਤਾਂ) ਚਾਰ ਕੌਡੀਆਂ ਨੂੰ ਮੁੱਲ **ਆ ਜਾਂਦਾ ਹੈ,** ਚਉਕੇ ਵਿਚ ਬੈਠ ਕੇ ਪਾ ਲਈਦਾ ਹੈ । (ਪਾਉਣ ਵਾਲਾ) ਬ੍ਰਾਹਮਣ ਕੰਨ ਵਿਚ ਸਿਖਯਾ ਦੇਂਦਾ ਹੈ ਤੇ (ਇੰਨੇ ਮਾਤ੍ਰ ਨਾਲ) ਗੁਰੂ ਬਣ ਬਹਿੰਦਾ ਹੈ ।

**ਮਤਲਬ :** ਬ੍ਰਾਹਮਣ ਛੱਤ੍ਰੀ ਵੈਸ਼ ਤਿੰਨਾਂ ਦਾ ਯਗਜੋਪਵੀਤ, ਉਪਨਯਨ ਯਾ ਜਨੇਊ ਦਾ ਸੰਸਕਾਰ ਹੁੰਦਾ ਹੈ । 'ਯਗਜੋਪਵੀਤੰ ਪਰਮੰ ਪਵਿਤ੍ਰੰ...' ਇਹ ਸਲੋਕ ਪੜ੍ਹ ਕੇ ਪਹਿਨਾਉਂਦੇ ਹਨ । ਫੇਰ ਸਾਵਿਤ੍ਰੀ ਦਾ ਅਧਯਯਨ ਕਰਾਉਂਦੇ, ਦੀਖਯਤ ਕਰਦੇ ਹਨ । ਉਹ ਹੈ ਗਾਯਤ੍ਰੀ ਮੰਤ੍ਰ ਦਾ ਪੜ੍ਹਾਉਣਾ । ਇਸ ਦਾ ਬੀ ਕੁਛ ਵਿਸਥਾਰ ਹੈ, ਪਰ ਹੁਣ ਬ੍ਰਾਹਮਣ ਉਸੇ ਵੇਲੇ ਕੰਨ ਵਿਚ ਮੰਤ੍ਰ ਦੇਣ ਮਾਤ੍ਰ ਨਾਲ ਖ਼ਤਮ ਕਰਦਾ ਹੈ । ਅਗੇ ਇਹ ਸੰਸਕਾਰ ਹੋ ਕੇ ਗੁਰੂ ਪਾਸ ਵਿਦਯਾ ਪਾਉਣ ਵਾਸਤੇ ਜਾਂਦੇ ਸਨ । ਹੁਣ ਬਸ ਕੰਨ ਵਿਚ ਜੋ ਮੰਤ੍ਰ ਬ੍ਰਾਹਮਣ ਕਹਿ ਦੇਂਦਾ ਹੈ ਉਹ ਸੰਸਕ੍ਰਿਤ ਵਿਚ ਹੋਣ ਕਰ ਕੇ ਧਾਰਨ ਵਾਲਾ ਸਮਝਦਾ ਨਹੀਂ । ਉਸ ਦੇ ਆਚਰਣ ਅਤੇ ਹੋਰ ਦ੍ਵਿਜ ਧਰਮ ਆਦਿ ਦਾ ਬ੍ਰਾਹਮਣ ਕੋਈ ਉਪਰਾਲਾ ਨਹੀਂ ਕਰਦਾ ਕੇਵਲ ਸਮਝੇ ਨਾ ਪਏ ਪਦ ਮਾਤ੍ਰ ਕੰਨ ਵਿਚ ਚੜ੍ਹਾ ਦੇਣ ਨਾਲ ਗੁਰੂ ਬਣ ਜਾਂਦਾ ਹੈ ।

**(ਪੰਜ ਗ੍ਰੰਥੀ ਸਟੀਕ)**

[ਸੰਸ. आनीत (ਆਨੀਤ) ;
ਪ੍ਰਾ. आणिअ (ਆਣਿਅ) , ਲਿਆਂਦਾ ਹੋਇਆ ।]

**ਅਣੀਆ,** ਤੀਰ, ਤੀਰਾਂ। ੨੨੩੩ (ੳ)

**ਹਰਿ ਪ੍ਰੇਮ ਬਾਣੀ ਮਨੁ ਮਾਰਿਆ**
**ਅਣੀਆਲੇ ਅਣੀਆ ਰਾਮ ਰਾਜੇ ॥**
**ਜਿਸੁ ਲਾਗੀ ਪੀਰ ਪਿਰੰਮ ਕੀ**
**ਸੋ ਜਾਣੈ ਜਰੀਆ ॥ ... ॥ ੨ ॥**

ਆਸਾ (ਛੰਤ) ਮਹਲਾ ੪-੧੫, ਸਫ਼ਾ ੪੪੯

**ਵੇਖੋ, ਅਣੀਆਲੇ (੨੨੩੪)**

[**ਸੰਸ.** अणि:, अणी (**ਅਣਿ:, ਅਣੀ**), ਨੋਕ, ਸੂਈ ਆਦਿ ਦਾ ਨੁਕੀਲਾ ਭਾਗ।]

**ਅਣੀਆਲੇ,** ਤ੍ਰਿੱਖੀਆਂ ਨੋਕਾਂ ਵਾਲੇ। ੨੨੩੪

**ਹਰਿ ਪ੍ਰੇਮ ਬਾਣੀ ਮਨੁ ਮਾਰਿਆ**
**ਅਣੀਆਲੇ ਅਣੀਆ ਰਾਮ ਰਾਜੇ ॥**
**ਜਿਸੁ ਲਾਗੀ ਪੀਰ ਪਿਰੰਮ ਕੀ**
**ਸੋ ਜਾਣੈ ਜਰੀਆ ॥ ... ॥ ੨ ॥**

ਆਸਾ (ਛੰਤ) ਮਹਲਾ ੪-੧੫, ਸਫ਼ਾ ੪੪੯

**ਭਾਵ :** ਹੇ ਰਾਮ ਰਾਜੇ! (ਤੈਂ) ਹਰੀ ਦੀ ਪ੍ਰੇਮ ਬਾਣੀ (ਰੂਪੀ ਪ੍ਰੇਮ ਦੇ) ਤੀਰਾਂ ਨਾਲ ਮਨ ਮਾਰਿਆ ਪਿਆ ਹੈ, (ਏਹ ਤੀਰ) **ਤ੍ਰਿੱਖੀਆਂ ਨੋਕਾਂ ਵਾਲੇ** ਹਨ। (ਏਨ੍ਹਾਂ ਅਣੀਆਲੇ ਤੀਰਾਂ ਵਰਗੀ) ਪ੍ਰੇਮ ਦੀ ਪੀੜ ਜਿਸ ਨੂੰ ਲੱਗੀ ਹੋਵੇ ਉਹੀ (ਜਰੀਆ = ਜਰਨ ਵਾਲਾ) ਜਾਣਦਾ ਹੈ। (**ਸੰਥਯਾ,** ਸਫ਼ਾ ੨੭੭੬)

[**ਸੰਸ.** अणि: (**ਅਣਿ:**), ਸੂਈ ਦੀ ਨੋਕ;
**ਹਿੰਦੀ,** अणियाला (**ਅਣਿਯਾਲਾ**), ਸੂਈ ਦੀ ਨੋਕ ਦੀ ਤਰ੍ਹਾਂ ਨੁਕੀਲਾ;
**ਪੰ.** ਅਣੀ ( = ਨੋਕ ) + ਆਲੇ ( = ਵਾਲੇ ), ਤਿੱਖੀ ਨੋਕ ਵਾਲੇ, ਉਹ ਤੀਰ ਜੋ ਖੁਭ ਕੇ ਪਿਛਾਂਹ ਨਾ ਨਿਕਲ ਸਕੇ।]

**ਅਤੰਤ,** ਬਹੁਤ ਹੀ ਜ਼ਿਆਦਾ। ੨੨੩੫

**ਅਤੰਤ ਆਸਾ ਆਥਿਤ੍ ਭਵਨੰ ॥**
**ਗਨੰਤ ਸ੍ਵਾਸਾ ਭੈਯਾਨ ਧਰਮੰ ॥ ... ॥ ੩ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੪

**ਭਾਵ :** (ਜੀਵ ਇਸ ਸਰੀਰ ਵਿਚ) ਘਰ ਦੇ ਪ੍ਰਾਹੁਣੇ ਵਾਂਙ ਹੈ, ਪਰ ਫਿਰ ਵੀ ਉਸ ਦੀ ਆਸਾ **ਬਹੁਤ ਹੀ ਜ਼ਿਆਦਾ** (ਵਧਦੀ ਜਾਂਦੀ) ਹੈ। ਭਿਆਨਕ ਧਰਮਰਾਜ (ਇਸ ਮਨੁੱਖ ਦੀ ਉਮਰ ਦੇ) ਸੁਆਸ ਗਿਣਦਾ ਰਹਿੰਦਾ ਹੈ।
ਧਰਮੰ, ਧਰਮਰਾਜ, (**ਵੇਖੋ, ੨੩੨੬**)।
[**ਸੰਸ.** अत्यन्त (**ਅਤਯਨ੍ਤ**), ਬਹੁਤ ਜ਼ਿਆਦਾ।]

**ਅਤਤਾਈ,** ਹਤਿਆਰਾ, ਅਤਿਆਚਾਰੀ, ਅੱਤ ਕਰਨ ਵਾਲਾ, ਭਾਰਾ ਪਾਪੀ। ੨੨੩੬

**ਸੰਤ ਕਾ ਨਿੰਦਕੁ ਮਹਾ ਅਤਤਾਈ ॥**
**ਸੰਤ ਕਾ ਨਿੰਦਕੁ ਖਿਨੁ ਟਿਕਨੁ ਨ ਪਾਈ ॥ ... ॥ ੩ ॥**

ਗਉੜੀ (ਸੁਖ.) ਮ: ੫-੧੩, ਸਫ਼ਾ ੨੮੦

**ਭਾਵ :** ਸੰਤ ਦਾ ਨਿੰਦਕ ਬੜਾ **ਭਾਰਾ ਪਾਪੀ** ਹੈ। ਸੰਤ ਦਾ ਨਿੰਦਕ (ਕਿਤੇ ਬੀ) ਪਲ ਭਰ ਟਿਕਣਾ ਨਹੀਂ ਪਾਉਂਦਾ (ਭਾਵ ਭਟਕਦਾ ਰਹਿੰਦਾ ਹੈ)।

(**ਪੰਜ ਗ੍ਰੰਥੀ ਸਟੀਕ**)

[**ਸੰਸ.** आततायिन् (**ਆਤਤਾਯਿਨ੍**), ਉਹ ਜਿਸ ਨੇ ਕਿਸੇ ਦੀ ਜਾਨ ਲੈਣ ਖ਼ਾਤਰ ਧਨੁਖ ਉਤੇ ਤੀਰ ਧਰਿਆ ਹੋਵੇ, ਕਾਤਿਲ, ਚੋਰ। ਅਜਿਹੇ ਹਤਿਆਰਿਆਂ ਨੂੰ ਵੀ ਕਹਿੰਦੇ ਹਨ ਜਿਵੇਂ ਅੱਗ ਲਾਉਣ ਵਾਲਾ, ਜ਼ਹਿਰ ਦੇਣ ਵਾਲਾ, ਪਰ ਇਸਤ੍ਰੀ, ਪਰ ਧਨ, ਪਰਾਈ ਭੋਂ ਆਦਿ ਖੋਹ ਲੈਣ ਵਾਲਾ, ਮਾਤਾ ਪਿਤਾ ਦਾ ਬਾਧਕ, ਗੁਰੂ ਦਾ ਖ਼ੂਨੀ ਆਦਿ।]

**ਅਤਰ,** ਨਾ ਤਰਿਆ ਜਾਣ ਵਾਲਾ, ਤਰਨੇ ਲਈ ਬੜਾ ਬਿਖੜਾ। ੨੨੩੬ (ੳ)

**ਤਤਾ ਅਤਰ ਤਰਿਓ ਨਹ ਜਾਈ ॥**
**ਤਨ ਤ੍ਰਿਭਵਣ ਮਹਿ ਰਹਿਓ ਸਮਾਈ ॥ ... ॥ ੨੨ ॥**

ਗਉੜੀ ਪੂਰਬੀ (ਬਾਵਨ.) ਕਬੀਰ, ਸਫ਼ਾ ੩੪੧

**ਭਾਵ :** ਤਤੇ (ਦੁਆਰਾ ਉਪਦੇਸ਼ ਕਰਦੇ ਹਨ : ) ਸੰਸਾਰ ਸਾਗਰ **ਤਰਨੇ ਲਈ ਬੜਾ ਬਿਖੜਾ** ਹੈ, (ਬਾਹੁਲੀਆਂ ਮਾਰ ਕੇ) ਤਰ ਨਹੀਂ ਹੁੰਦਾ, (ਕਿਉਂਕਿ ਜੀਵ ਦਾ) ਤਨ (ਮਨ ਸਮੇਤ) ਤ੍ਰਿਭਵਣ ਵਿਚ ਸਮਾ ਰਿਹਾ ਹੈ।

(**ਸੰਥਯਾ,** ਸਫ਼ਾ ੨੧੪੬)

[**ਸੰਸ.** √ तृ ( √ **ਤ੍ਰੀ** ), ਤੈਰਨਾ;
**ਪ੍ਰਾ.** अतर (**ਅਤਰ**), ਜੋ ਤਰਿਆ ਨਾ ਜਾ ਸਕੇ।]

**ਅਤਿ,** ਕਾਫ਼ੀ, ਬਹੁਤ। ੨੨੩੭

**ਅਤਿ ਰਸਿ ਰੰਗਿ ਚਲੂਲੈ ਰਾਤੀ ਦੂਜਾ ਰੰਗੁ ਨ ਕੋਈ ॥**
**ਨਾਨਕ ਰਸਨਿ ਰਸਾਏ ਰਾਤੇ**
**ਰਵਿ ਰਹਿਆ ਪ੍ਰਭੁ ਸੋਈ ॥ ੪ ॥**

ਪ੍ਰਭਾਤੀ ਮਹਲਾ ੧-੧੫, ਸਫ਼ਾ ੧੩੩੨

**ਭਾਵ :** (ਮੇਰੀ ਬੁੱਧੀ) **ਬਹੁਤ** ਪ੍ਰੇਮ ਦੇ ਗੂੜ੍ਹੇ ਰਸ ਰੰਗ ਵਿਚ ਰੱਤੀ ਹੈ, ਹੁਣ ਦੂਜਾ ਕੋਈ ਰੰਗ ਨਹੀਂ ਚੜ੍ਹ ਸਕਦਾ । ਮੇਰੀ ਜੀਭ (ਉਸ ਪ੍ਰਭੂ ਦੇ ਨਾਮ ਦੀ) ਰਸੀਆ ਹੋ ਕੇ ਰਸ ਮਾਣ ਰਹੀ ਹੈ, ਜੋ ਪ੍ਰਭੂ ਸਾਰਿਆਂ ਵਿਚ ਵਿਆਪਕ ਹੈ ।

**ਮਤਲਬ :** ਪਹਿਲੋਂ ਕਹਿ ਆਏ ਹਨ ਕਿ 'ਮਨਸਾ' ਮਨ ਵਿਚ ਹੀ ਸਮਾ ਗਈ ਹੈ, ਹੁਣ ਦਸ ਰਹੇ ਹਨ ਕਿ ਬੁਧੀ ਹਰੀ ਪ੍ਰੇਮ ਦੇ ਗੂੜ੍ਹੇ ਰੰਗ ਵਿਚ ਰੰਗੀ ਗਈ ਹੈ । ਉਸ ਬੁੱਧੀ ਨੂੰ ਨਿਸਚਾ ਹੋ ਗਿਆ ਹੈ ਕਿ ਹੋਰ ਦੂਜਾ ਰੰਗ ਕੋਈ ਨਹੀਂ । (ਦ੍ਵੈਤ ਭਾਵ ਨਹੀਂ ਰਿਹਾ) ਅਤੇ ਰਸਨਾ ਵਿਆਪਕ ਪ੍ਰਭੂ ਦੇ ਨਾਮ ਸਿਮਰਣ ਦਾ ਰਸ ਮਾਣ ਰਹੀ ਹੈ ।

[**ਸੰਸ.** अति (**ਅਤਿ**) , ਬਹੁਤ ।]

**ਅਤਿ,** ਬਹੁਤ । ੨੨੩੭ (ੳ)

**ਅਤਿ ਊਚਾ ਤਾ ਕਾ ਦਰਬਾਰਾ ॥**
**ਅੰਤੁ ਨਾਹੀ ਕਿਛੁ ਪਾਰਾਵਾਰਾ ॥ ... ॥ ੧ ॥**

ਵਡ. ਮਹਲਾ ੫-੧, ਸਫ਼ਾ ੫੬੨

**ਵੇਖੋ, ਊਚਾ (੬੯੫)**

[ਵੇਖੋ, ੨੨੩੭]

**ਅਤਿ,** ਬਹੁਤ । ੨੨੩੭ (ਅ)

**ਬਸੁਧਾ ਤਲੇ ਤਲੇ ਸਭ ਊਪਰਿ**
**ਮਿਲਿ ਸਾਧੂ ਚਰਨ ਰੁਲੀਜੈ ॥**
**ਅਤਿ ਊਤਮ ਅਤਿ ਊਤਮ ਹੋਵਹੁ**
**ਸਭ ਸਿਸਟਿ ਚਰਨ ਤਲ ਦੀਜੈ ॥ ੨ ॥**

ਕਲਿ. ਮਹਲਾ ੪-੩, ਸਫ਼ਾ ੧੩੨੪

**ਭਾਵ :** ਧਰਤੀ ਸਭ ਦੇ ਹੇਠਾਂ ਹੁੰਦੀ ਹੈ । (ਚਰਨ ਧੂੜੀ ਹੋ ਕੇ) ਥੱਲਿਓਂ ਸਭ ਦੇ ਉਪਰ (ਉਚੇ ਮੱਥੇ ਉਪਰ ਆ ਲਗਦੀ ਹੈ, ਜੇ) ਸਾਧੂ ਨੂੰ ਮਿਲ ਕੇ ਉਸ ਦੇ ਚਰਨਾਂ ਵਿਚ ਆਪਾ ਵਿਛਾ ਦੇਵੋਗੇ (ਤਦ) **ਬਹੁਤ** ਉੱਤਮ, ਅਤਿ ਉਚੇ ਹੋ ਜਾਵੋਗੇ, ਸਾਰੀ ਸ੍ਰਿਸ਼ਟੀ ਤੁਹਾਡੇ ਚਰਨਾਂ ਹੇਠ ਹੋ ਜਾਏਗੀ ।

[ਵੇਖੋ, ੨੨੩੭]

**ਅਤਿ,** ਬਹੁਤ । ੨੨੩੭ (ੲ)

**ਅਤਿ ਊਤਮੁ ਹਰਿਨਾਮੁ ਹੈ ਮੇਰੀ ਜਿੰਦੁੜੀਏ**
**ਜਿਤੁ ਜਪਿਐ ਪਾਪ ਗਵਾਤੇ ਰਾਮ ॥**
**ਪਤਿਤ ਪਵਿਤ੍ਰ ਗੁਰਿ ਹਰਿ ਕੀਏ ਮੇਰੀ ਜਿੰਦੁੜੀਏ**
**ਚਹੁਕੁੰਡੀ ਚਹੁ ਜੁਗਿ ਜਾਤੇ ਰਾਮ ॥ ... ॥ ੪ ॥**

ਬਿਹਾਗ. (ਛੰਤ) ਮਹਲਾ ੪-੩, ਸਫ਼ਾ ੫੩੯

**ਭਾਵ :** ਹੇ ਮੇਰੀ ਜਿੰਦੇ ! ਹਰੀ ਦਾ ਨਾਮ **ਬਹੁਤ** ਉੱਤਮ ਹੈ, ਜਿਸ ਦੇ ਜਪਣ ਨਾਲ ਪਾਪ ਨਾਸ਼ ਹੋ ਜਾਂਦੇ ਹਨ । ਹਰੀ ਰੂਪ ਗੁਰੂ ਨੇ ਗਿਰੇ ਹੋਇਆਂ (ਪਾਪੀਆਂ) ਨੂੰ ਪਵਿੱਤ੍ਰ ਕਰ ਲਿਆ, ਉਹ ਫਿਰ ਚਾਰੋਂ ਪਾਸੇ ਚਾਰੇ ਜੁਗਾਂ ਵਿਚ ਪ੍ਰਸਿੱਧ ਹੋ ਗਏ ।

[ਵੇਖੋ, ੨੨੩੭]

**ਅਤਿ,** ਬਹੁਤ । ੨੨੩੮

**ਮੈ ਮਨਿ ਤਨਿ ਬਿਰਹੁ ਅਤਿ ਅਗਲਾ**
**ਕਿਉ ਪ੍ਰੀਤਮੁ ਮਿਲੈ ਘਰਿ ਆਇ ॥**
**ਜਾ ਦੇਖਾ ਪ੍ਰਭੁ ਆਪਣਾ**
**ਪ੍ਰਭਿ ਦੇਖਿਐ ਦੁਖੁ ਜਾਇ ॥ ... ॥ ੧ ॥**

ਸਿਰੀ. ਮਹਲਾ ੪-੬੫, ਸਫ਼ਾ ੩੯

**ਵੇਖੋ, ਅਗਲਾ (੧੯੯੧)**

[ਵੇਖੋ, ੨੨੩੭]

**ਅਤਿ,** ਬਹੁਤ । ੨੨੩੯

**ਮਾਇਆ ਕਾਰਨ ਸ੍ਰਮੁ ਅਤਿ ਕਰੈ ॥**
**ਸੋ ਮਾਇਆ ਲੈ ਗਾਡੈ ਧਰੈ ॥**
**ਅਤਿ ਸੰਚੈ ਸਮਝੈ ਨਹੀ ਮੂੜ ॥**
**ਧਨੁ ਧਰਤੀ ਤਨੁ ਹੋਇ ਗਇਓ ਧੂੜਿ ॥ ੩ ॥**

ਸਾਰੰਗ ਨਾਮਦੇਉ-੧, ਸਫ਼ਾ ੧੨੫੨

**ਭਾਵ :** (ਮਨੁੱਖ) ਮਾਇਆ ਲਈ **ਬਹੁਤ** ਮਿਹਨਤ ਕਰਦਾ ਹੈ । ਇਸ ਮਾਇਆ ਨੂੰ ਹਾਸਲ ਕਰ ਕੇ ਧਰਤੀ ਵਿਚ ਗੱਡਦਾ ਹੈ । **ਬਹੁਤ** ਜਮਾਂ ਕਰੀ ਜਾਂਦਾ ਹੈ, ਮੂਰਖ ਨਹੀਂ ਸਮਝਦਾ । (ਅੰਤ) ਉਸ ਦਾ ਤਨ ਧੂੜੀ ਹੋ ਗਿਆ, ਧਨ ਧਰਤੀ (ਵਿਚ ਹੀ ਦਬਿਆ ਰਿਹਾ) ।

**ਮਤਲਬ :** ਅੰਤ ਨੂੰ ਧਨ ਅਤੇ ਤਨ ਦੋਨੋਂ ਧਰਤੀ ਰੂਪ ਹੋ ਜਾਂਦੇ ਹਨ । ਧਨ ਉਤਨਾ ਹੀ ਲੋੜੀਏ ਜਿਤਨਾ ਗੁਜ਼ਾਰੇ ਲਈ ਹੋਵੇ । ਬਹੁਤੇ ਧਨ, ਇਕੱਠਾ ਕਰਨ ਦੇ ਸਾਧਨ ਮਨੁੱਖ ਦਾ ਸਤਿਆਨਾਸ ਕਰ ਦੇਂਦੇ ਹਨ ਅਤੇ ਵਿਅਰਥ ਜਾਂਦੇ ਹਨ । ਸੋਨਾ ਆਦਿਕ ਧਨ ਪਹਿਲੇ ਹੀ ਧਰਤੀ ਵਿਚੋਂ ਨਿਕਲਿਆ ਸੀ ਹੁਣ ਉਹੋ ਸੋਨਾ ਤਨ ਨੂੰ ਨਾਲ ਲੈ ਕੇ ਮੁੜ ਧਰਤੀ ਦਾ ਰੂਪ ਹੋ ਜਾਂਦਾ ਹੈ ।

[ਵੇਖੋ, ੨੨੩੭]

**ਅਤਿ,** ਬਹੁਤੀ । ੨੨੩੯ (ੳ)

**ਸਲੋਕੁ ਮ: ੧ ॥**
**ਭੋਲਤਣਿ ਭੈ ਮਨਿ ਵਸੈ ਹੇਕੈ ਪਾਧਰ ਹੀਡੁ ॥**
**ਅਤਿ ਡਾਹਪਣਿ ਦੁਖੁ ਘਣੋ ਤੀਨੇ ਥਾਵ ਭਰੀਡੁ ॥ ੧ ॥**

ਮਾਰੂ (ਵਾਰ) ਮਹਲਾ ੩–੧੪, ਸਫ਼ਾ ੧੦੯੦–੯੧

**ਭਾਵ :** ਭੋਲਾਪਨ ਅਤੇ ਅਦਬ ਮਨ ਵਿਚ ਵਸ ਜਾਵਨ ਇਤਨੇ ਕਿ ਹਿਰਦੇ ਨੂੰ ਸਰਲ ਕਰ ਦੇਣ (ਇਹੋ ਇਕੋ ਹਰੀ ਮਿਲਾਪ ਦਾ ਰਸਤਾ ਹੈ, ਇਸ ਦੇ ਉਲਟ) **ਬਹੁਤੀ** ਈਰਖਾ ਵਿਚ ਭਾਰਾ ਦੁਖ ਹੈ, (ਮਨ, ਬਾਣੀ ਅਤੇ ਸਰੀਰ) ਤਿੰਨੇ ਥਾਉਂ ਭਰਿਸ਼ਟੇ ਜਾਂਦੇ ਹਨ ।

**ਮਤਲਬ :** ਜਿਸ ਹਿਰਦੇ ਵਿਚ ਈਰਖਾ ਦਾ ਸਾੜਾ ਹੈ ਉਹ ਹਿਰਦਾ ਪਰਮਾਰਥ ਵਲ ਉੱਨਤੀ ਨਹੀਂ ਕਰ ਸਕਦਾ । ਉਸ ਵਿਚ ਹਰੀ ਨਹੀਂ ਵਸ ਸਕਦਾ । ਹਰੀ ਦੇ ਨਿਵਾਸ ਲਈ ਹਿਰਦਾ ਈਰਖਾ ਦੀ ਅੱਗ ਤੋਂ ਬਚਿਆ ਹੋਇਆ ਹੋਣਾ ਚਾਹੀਦਾ ਹੈ । ਉਸ ਵਿਚ ਭੋਲਾਪਨ ਹੋਣਾ ਚਾਹੀਦਾ ਹੈ, ਉਸ ਵਿਚ ਹਰੀ ਦਾ ਅਦਬ ਚਾਹੀਦਾ ਹੈ; ਭੋਲੇ ਭਾ ਦਾ ਅਦਬ, ਇਹੋ ਇਕੋ ਰਸਤਾ ਹੈ ਜਿਸ ਦੁਆਰਾ ਹਰੀ ਮਨ ਵਿਚ ਵਸਦਾ ਹੈ ।

**ਭੋਲਤਣਿ,** ਭੋਲੇਪਨ । **ਭੈ,** ਅਦਬ, ਭੋਲੇ ਭਾਇ ।
**ਹੇਕੈ,** ਇਕੋ । **ਪਾਧਰ,** ਸਰਲ ।
**ਹੀਡੁ,** ਹਿਰਦਾ । **ਡਾਹਪਣਿ,** ਸਾੜਾ, ਈਰਖਾ ।
**ਤੀਨੇ ਥਾਵ,** ਮਨ, ਬਾਣੀ, ਸਰੀਰ ।
[ਵੇਖੋ, ੨੨੩੭]

**ਅਤਿ,** ਬੜੇ ਡਾਢੇ । ੨੨੩੯ (ਅ)

**ਅਤਿ ਨਿਰਮਲੁ ਗੁਰ ਸਬਦ ਵੀਚਾਰ ॥**
**ਨਾਨਕ ਨਾਮਿ ਸਵਾਰਣਹਾਰ ॥ ੪ ॥**

ਆਸਾ ਮਹਲਾ ੩–੪੩, ਸਫ਼ਾ ੩੬੨

**ਭਾਵ :** (ਗੁਰਮੁਖ) **ਡਾਢੇ** ਪਵਿਤ੍ਰ ਹੋ ਜਾਂਦੇ ਹਨ (ਕਿਉਂਕਿ) ਗੁਰੂ ਸ਼ਬਦ ਦੀ ਵੀਚਾਰ ( = ਗਜਾਨ ਉਹਨਾਂ ਨੂੰ ਪ੍ਰਾਪਤ ਹੁੰਦਾ ਹੈ) ਹੇ ਨਾਨਕ ! (ਉਹਨਾਂ ਦਾ ਸਭੋ ਕੁਛ) ਸੁਆਰਨ ਵਾਲਾ ਨਾਮੀ (ਆਪ ਹੋ ਜਾਂਦਾ ਹੈ, ਜਿਸ ਦਾ ਕਿ ਨਾਮ ਸਿਮਰਦੇ ਹਨ) ।

**(ਸੋਥਜਾ,** ਸਫ਼ਾ ੨੨੯੧)

**ਨਾਮਿ,** ਨਾਮੀ ।
[ਵੇਖੋ, ੨੨੩੭]

**ਅਤਿ,** ਬਹੁਤ । ੨੨੩੯ (ੲ)

**ਜਿਨਿ ਜਾਤਾ ਸੋ ਤਿਸ ਹੀ ਜੇਹਾ ॥**
**ਅਤਿ ਨਿਰਮਾਇਲੁ ਸੀਝਸਿ ਦੇਹਾ ॥ ... ॥ ੧੦ ॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੧

**ਭਾਵ :** ਜਿਸ ਨੇ (ਵਾਹਿਗੁਰੂ ਨੂੰ) ਅਨੁਭਵ ਕਰ ਲਿਆ, ਉਹ ਉਸ ਹੀ ਜੇਹਾ ਹੋ ਗਿਆ । **ਬਹੁਤ** ਪਵਿੱਤ੍ਰ (ਉਸ ਦੀ ਆਤਮਾ) ਹੋ ਗਈ ਅਤੇ ਸਰੀਰ ਸਫਲ ਹੋ ਗਿਆ ।
[ਵੇਖੋ, ੨੨੩੭]

**ਅਤਿ,** ਬੜੀ । ੨੨੩੯ (ਸ)

**ਅਤਿ ਸੂਚੀ ਤੇਰੀ ਪਾਕਸਾਲ ॥**
**ਕਰਿ ਇਸਨਾਨੁ ਪੂਜਾ ਤਿਲਕੁ ਲਾਲ ॥**
**ਗਲੀ ਗਰਬਹਿ ਮੁਖਿ ਗੋਵਹਿ ਗਿਆਨ ॥**
**ਸਭਿ ਬਿਧਿ ਖੋਈ ਲੋਭਿ ਸੁਆਨ ॥ ੨ ॥**

ਆਸਾ ਮਹਲਾ ੫–੧੨, ਸਫ਼ਾ ੩੭੪

**ਭਾਵ :** ਤੇਰੀ ਰਸੋਈ **ਬੜੀ** ਸੁੱਚਮ ਵਾਲੀ ਹੈ । ਨਹਾ ਕੇ, ਲਾਲ ਤਿਲਕ ਲਗਾ ਕੇ ਪੂਜਾ (ਕਰਦਾ ਹੈਂ) । ਮੂੰਹੋਂ ਗਿਆਨ ਦੀਆਂ ਬਾਤਾਂ ਕਰਦਾ ਹੈਂ । (ਫੇਰ ਉਨ੍ਹਾਂ ਪਰ) ਘੁਮੰਡ ਕਰਦਾ ਹੈਂ । ਸਾਰੀਆਂ ਵਿਧੀਆਂ (ਦੀ ਸੁੱਚਮਤਾ) ਕੁੱਤੇ ਲਾਲਚ ਨੇ ਗੁਆ ਦਿਤੀ ।

**ਮਤਲਬ :** ਰਸੋਈ ਦੀ ਸੁੱਚਮਤਾ ਵਾਲੇ ਕੁੱਤੇ ਦਾ ਬਹੁਤ ਪ੍ਰਹੇਜ਼ ਕਰਦੇ ਹਨ । ਜੇ ਕੁੱਤਾ ਰਸੋਈ ਦੇ ਲਾਗੇ ਆਵੇ ਤਾਂ ਸਾਰੀ ਵਸਤ ਭਿੱਟ ਜਾਂਦੀ ਹੈ । ਯੱਗ ਵੀ ਕੁੱਤੇ ਦੇ ਅੰਦਰ ਆ ਢੁੱਕਣ ਨਾਲ ਭ੍ਰਿਸ਼ਟ ਹੋ ਜਾਂਦੇ ਹਨ । ਲਾਲਚ ਵੀ ਕੁੱਤਾ ਹੈ । ਸੁੱਚਮਤਾ ਵਾਲਾ ਇਸ ਤੋਂ ਪ੍ਰਹੇਜ਼ ਨਹੀਂ ਕਰਦਾ ।
[ਵੇਖੋ, ੨੨੩੭]

**ਅਤਿ,** ਬਹੁਤ । ੨੨੪੦

**ਘੋਰ ਮਹਲ ਸਦਾ ਰੰਗਿ ਰਾਤਾ ॥**
**ਸੰਗਿ ਤੁਮ੍ਾਰੈ ਕਛੂ ਨ ਜਾਤਾ ॥ ੨ ॥**
**ਰਖਹਿ ਪੋਚਾਰਿ ਮਾਟੀ ਕਾ ਭਾਂਡਾ ॥**
**ਅਤਿ ਕੁਚੀਲ ਮਿਲੈ ਜਮ ਡਾਂਡਾ ॥ ੩ ॥**

ਸੂਹੀ ਮਹਲਾ ੫–੨੦, ਸਫ਼ਾ ੭੪੧

**ਭਾਵ :** ਘੋੜਿਆਂ ਅਤੇ ਮਹਿਲਾਂ ਦੇ ਅਨੰਦ ਵਿਚ ਤੂੰ ਰਚ ਰਿਹਾ ਹੈਂ, ਤੇਰੇ ਨਾਲ ਕੁਛ ਵੀ ਨਹੀਂ ਜਾਂਦਾ । ਮਿੱਟੀ ਦੇ ਭਾਂਡੇ (ਸਰੀਰ)

ਨੂੰ ਬਾਹਰੋਂ ਬੜਾ ਸਜਾ ਕਰ ਕੇ ਸਾਫ਼ ਰਖਦਾ ਹੈਂ ਪਰ (ਪਾਪਾਂ ਕਾਰਨ ਅੰਦਰੋਂ) **ਬਹੁਤ** ਮੈਲ ਭਰਿਆ ਹੈਂ, (ਇਸ ਕਾਰਨ) ਜਮ ਦਾ ਡੰਡ ਸਹੇਂਗਾ ।

[ਵੇਖੋ, ੨੨੩੭]

**ਅਤਿ,** ਬਹੁਤ । ੨੨੪੧

**ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ**
**ਅਤਿ ਭੁਜ ਭਇਓ ਅਪਾਰਲਾ ॥**
**ਫੇਰਿ ਦੀਆ ਦੇਹੁਰਾ ਨਾਮੇ ਕਉ**
**ਪੰਡੀਅਨ ਕਉ ਪਿਛਵਾਰਲਾ ॥ ੩ ॥**

ਮਲਾਰ ਨਾਮਦੇਵ–੨, ਸਫ਼ਾ ੧੨੯੨

**ਭਾਵ :** ਤੂੰ ਜੋ ਦਇਆਲੂ ਕ੍ਰਿਪਾਲੂ ਕਹੀਂਦਾ ਹੈਂ (ਹੁਣ ਮੇਰੀ ਪੈਜ ਰਖ ! ਇਹ ਸੁਣ ਕੇ) ਅਪਾਰ (ਪਰਮੇਸ਼ਰ) **ਬਹੁਤ** ਬਲਵਾਨ ਹੁੰਦਾ ਭਇਆ, ਦੇਹੁਰੇ (ਦਾ ਮੂੰਹ) ਨਾਮੇ ਵਲ ਫੇਰ ਦਿਤਾ, ਪੰਡਿਤਾਂ ਵਲ (ਮੰਦਰ ਦਾ) ਪਿਛਵਾੜਾ (ਹੋ ਗਿਆ) ।

**ਅਤਿ ਭੁਜ,** ਬਹੁਤ ਬਲਵਾਨ ।

[ਵੇਖੋ, ੨੨੩੭]

**ਅਤਿ,** ਬਹੁਤ । ੨੨੪੧ (ੳ)

**ਸਚਾ ਸਉਦਾ ਹਰਿ ਨਾਮੁ ਹੈ ਸਚਾ ਵਾਪਾਰਾ ਰਾਮ ॥**
**ਗੁਰਮਤੀ ਹਰਿ ਨਾਮੁ ਵਣਜੀਐ ਅਤਿ ਮੋਲੁ ਅਫਾਰਾ ਰਾਮ ॥**
**ਅਤਿ ਮੋਲੁ ਅਫਾਰਾ ਸਚ ਵਾਪਾਰਾ**
**ਸਚਿ ਵਾਪਾਰਿ ਲਗੇ ਵਡਭਾਗੀ ॥**
**ਅੰਤਰਿ ਬਾਹਰਿ ਭਗਤੀ ਰਾਤੇ**
**ਸਚਿ ਨਾਮਿ ਲਿਵਲਾਗੀ ॥ ... ॥ ੧ ॥**

ਵਡ. (ਛੰਤ) ਮਹਲਾ ੩–੫, ਸਫ਼ਾ ੫੭੦

**ਭਾਵ :** ਹਰੀ ਦਾ ਨਾਮ ਸੱਚਾ ਸੌਦਾ ਹੈ, ਸੱਚਾ ਵਪਾਰ ਹੈ । ਗੁਰਮਤ ਦੁਆਰਾ ਹਰਿਨਾਮ ਵਣਜੀਏ, ਬਹੁਤ ਭਾਰੀ ਮੁੱਲ ਵਾਲਾ (ਵਖਰ ਹੈ) । ਸੱਚੇ (ਨਾਮ ਦੇ) ਵਪਾਰ ਦਾ ਮੁੱਲ **ਬਹੁਤ** ਭਾਰੀ ਹੈ, ਸੱਚੇ ਵਪਾਰ ਵਿਚ ਵੱਡੇ ਭਾਗਾਂ ਵਾਲੇ ਲਗੇ ਹਨ । (ਉਹ) ਅੰਦਰੋਂ ਬਾਹਰੋਂ (ਮਨੋਂ ਤਨੋਂ) ਭਗਤੀ ਵਿਚ ਰੰਗੇ ਗਏ ਹਨ, ਸੱਚੇ ਨਾਮ ਵਿਚ (ਉਨ੍ਹਾਂ ਦੀ) ਲਿਵ ਲਗ ਗਈ ਹੈ ।

**ਅਤਿ ਮੋਲੁ ਅਫਾਰਾ,** ਮੁੱਲ ਬਹੁਤ ਭਾਰੀ ਹੈ ।

[ਵੇਖੋ, ੨੨੩੭]

**ਅਤਿ,** ਬਹੁਤ । ੨੨੪੨

**ਦੇਖਿ ਕੁਟੰਬੁ ਲੋਭਿ ਮੋਹਿਓ ਪ੍ਰਾਨੀ**
**ਮਾਇਆ ਕਉ ਲਪਟਾਨਾ ॥**
**ਅਤਿ ਰਚਿਓ ਕਰਿ ਲੀਨੋ ਅਪੁਨਾ**
**ਉਨਿ ਛੋਡਿ ਸਰਾਪਰ ਜਾਨਾ ॥ ੩ ॥**

ਧਨਾਸ. ਮਹਲਾ ੫–੨, ਸਫ਼ਾ ੬੭੧

**ਭਾਵ :** ਕੁਟੰਬ ਵੇਖ ਕੇ, ਉਸ ਦੇ ਲੋਭ ਵਿਚ ਫਸ ਕੇ ਜੀਵ ਮਾਇਆ ਨੂੰ ਚੰਬੜ ਰਿਹਾ ਹੈ । (ਮਾਇਆ ਵਿਚ) **ਬਹੁਤ** ਖਚਿਤ ਹੋ ਗਿਆ ਹੈ ਅਤੇ ਉਸ ਨੂੰ ਆਪਣਾ ਬਣਾ ਬੈਠਾ ਹੈ, (ਪਰ ਇਹ ਨਹੀਂ ਸੋਚਦਾ ਕਿ) ਉਸ ਨੇ (ਇਹ ਸਭ ਕੁਝ) ਛੋੜ ਕੇ ਜ਼ਰੂਰ ਹੀ ਚਲਿਆ ਜਾਣਾ ਹੈ ।

**ਅਤਿ ਰਚਿਓ,** ਬਹੁਤ ਖਚਿਤ ਹੋ ਗਿਆ ਹੈ, ਬਹੁਤ ਜ਼ਿਆਦਾ ਰੁਝਿਆ ਪਿਆ ਹੈ ।

[ਵੇਖੋ, ੨੨੩੭]

**ਅਤਿ,** ਬਹੁਤ । ੨੨੪੩

**ਦਾਨਿ ਬਡੋ ਅਤਿ ਵੰਤੁ ਮਹਾ ਬਲਿ ਸੇਵਕਿ**
**ਦਾਸਿ ਕਹਿਓ ਇਹੁ ਤਤੁ ॥ ... ॥ ੭ ॥**

ਸਵਈ. ਮਹਲੇ ੪ ਕੇ–੪੯, ਸਫ਼ਾ ੧੪੦੪–੦੫

**ਭਾਵ :** ਮਥਰਾ ਭੱਟ ਸ੍ਰੀ ਗੁਰੂ ਰਾਮਦਾਸ ਜੀ ਦੀ ਉਸਤਤੀ ਕਰ ਰਿਹਾ ਹੈ :

ਆਪ ਦਾ ਦਾਨ ਵੱਡਾ ਹੈ, ਆਪ **ਅਤਿਅੰਤ** ਮਹਾਂ ਬਲੀ ਹੋ । ਸੇਵਾਦਾਰ (ਮਥਰਾ) ਇਹ ਸਾਰ ਗੱਲ ਕਹਿ ਰਿਹਾ ਹੈ ।

**ਅਤਿ ਵੰਤੁ,** ਬਹੁਤ ਜ਼ਿਆਦਾ, ਅਤਿਅੰਤ ।

[**ਸੰਸ.** ਅਤ੍ਯਨ੍ਤ, ਬਹੁਤ ਜ਼ਿਆਦਾ ।]

**ਅਤਿ,** ਬਹੁਤ । ੨੨੪੪

**ਦਾਨਾ ਦਾਤਾ ਸੀਲਵੰਤੁ ਨਿਰਮਲੁ ਰੂਪੁ ਅਪਾਰੁ ॥**
**ਸਖਾ ਸਹਾਈ ਅਤਿ ਵਡਾ ਊਚਾ ਵਡਾ ਅਪਾਰੁ ॥ ... ॥ ੨ ॥**

ਸਿਰੀ. ਮਹਲਾ ੫–੮੩, ਸਫ਼ਾ ੪੭

**ਵੇਖੋ, ਊਚਾ (੬੯੪)**

**ਅਤਿ ਵਡਾ,** ਬਹੁਤ ਵੱਡਾ ।

[ਵੇਖੋ, ੨੨੩੭]

**ਅਤਿਪਤਿ,** ਅਤ੍ਰਿਪਤ, ਅਸੰਤੁਸ਼ਟੀ, ਭੁੱਖੇ। ੨੨੪੪ (ੳ)

**ਪਰ ਦਰਬ ਹਿਰਣੰ ਬਹੁ ਵਿਘਨ ਕਰਣੰ**
**ਉਚਰਣੰ ਸਰਬ ਜੀਅ ਕਹ ॥**
**ਲਉ ਲਈ ਤ੍ਰਿਸਨਾ ਅਤਿਪਤਿ ਮਨ ਮਾਏ**
**ਕਰਮ ਕਰਤ ਸ ਸੂਕਰਹ ॥ ੬੬ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੬੦

**ਵੇਖੋ, ਉਚਰਣੰ (੯੨)**

[**ਸੰਸ.** ਅ + ਤ੍ਰਿਪ੍ਤਿः (**ਅ + ਤ੍ਰਿਪਤਿः**), ਅਸੰਤੁਸ਼ਟੀ, ਨਾ ਰੱਜੇ ਹੋਏ, ਭੁੱਖੇ, ਤ੍ਰਿਸ਼ਨਾ ਨਾਲ।]

**ਅਤੀਤੰ,** ਅਤੀਤ। ੨੨੪੪ (ਅ)

**ਪਤੁ ਵੀਚਾਰੁ ਗਿਆਨ ਮਤਿ ਡੰਡਾ ਵਰਤਮਾਨ ਬਿਭੂਤੰ ॥**
**ਹਰਿ ਕੀਰਤਿ ਰਹਰਾਸਿ ਹਮਾਰੀ**
**ਗੁਰਮੁਖਿ ਪੰਥੁ ਅਤੀਤੰ ॥ ੩ ॥**

ਆਸਾ ਮਹਲਾ ੧-੩੭, ਸਫ਼ਾ ੩੬੦

**ਭਾਵ :** ਤਤੁ-ਵੀਚਾਰ ਸਾਡਾ ਖੱਪਰ ਹੈ, ਵਿਵੇਕ ਬੁੱਧੀ ਸਾਡਾ ਡੰਡਾ ਹੈ, ਹਜ਼ੂਰੀ ਦੀ 'ਹੁਣ' ਵਿਚ ਰਹਿਣਾ ਸਾਡੀ ਬਿਭੂਤ ਹੈ, ਹਰਿ ਦੀ ਕੀਰਤੀ ਸਾਡਾ ਆਚਾਰ ਵਿਹਾਰ ਹੈ, ਗੁਰਮੁਖ ਦਾ ਮਾਰਗ ਸਾਡਾ **ਅਤੀਤ ਪੰਥ ਹੈ।**

**ਪਤੁ,** ਪਾਤ੍ਰ, ਭਿੱਛਿਆ ਪਾਤ੍ਰ, ਖੱਪਰ।
**ਗਿਆਨ ਮਤਿ,** ਵਿਵੇਕ ਬੁੱਧੀ।
**ਡੰਡਾ,** ਡੰਡਾ ਜੋ ਜੋਗੀ ਹੱਥ ਵਿਚ ਰਖਦੇ ਹਨ।
**ਵਰਤਮਾਨ,** ਵਰਤਮਾਨ ਕਾਲ, 'ਹੁਣ' ਦਾ ਇਹਸਾਸ, ਹੁਣ ਦੀ ਹਜ਼ੂਰੀ।
**ਬਿਭੂਤੰ,** ਸੁਆਹ ਜੋ ਜੋਗੀ ਪਿੰਡੇ ਉੱਪਰ ਮਲਦੇ ਹਨ।
**ਰਹਰਾਸਿ,** ਸਿੱਧਾ ਰਾਹ, ਸਦ ਮਾਰਗ, ਆਚਾਰ ਵਿਹਾਰ।
[ਵੇਖੋ ੨੨੪੫]

**ਅਤੀਤ,** ਵਿਰਕੱਤ। ੨੨੪੫

**ਜਾਗਤੁ ਜਾਗਿ ਰਹੈ ਲਿਵ ਲਾਇ ॥**
**ਗੁਰ ਪਰਚੈ ਤਿਸੁ ਕਾਲੁ ਨ ਖਾਇ ॥**
**ਅਤੀਤ ਭਏ ਮਾਰੇ ਬੈਰਾਈ ॥**
**ਪ੍ਰਣਵਤਿ ਨਾਨਕ ਤਹ ਲਿਵ ਲਾਈ ॥ ੧੫ ॥**

ਬਿਲਾ. (ਥਿਤੀ) ਮਹਲਾ ੧, ਸਫ਼ਾ ੮੪੦

**ਭਾਵ :** (ਨਾਮ ਵਿਚ ਜੁੜਿਆ ਮਨੁੱਖ) ਜਾਗਦਾ ਰਹਿੰਦਾ ਹੈ। ਐਸੇ ਜਾਗੇ ਹੋਏ ਦੀ ਲਿਵ ਲਗੀ ਰਹਿੰਦੀ ਹੈ। ਉਹ ਗੁਰੂ ਦੇ ਉਪਦੇਸ਼ ਵਿਚ ਪਰਚਿਆ ਰਹਿੰਦਾ ਹੈ ਅਤੇ ਉਸ ਨੂੰ ਕਾਲ ਨਹੀਂ ਖਾਂਦਾ। **ਵਿਰਕੱਤ** ਉਹ ਹੈ ਜਿਸ ਨੇ ਕਾਮਾਦਿਕ ਵੈਰੀ ਮਾਰੇ ਹੋਏ ਹਨ। ਨਾਨਕ ਬਿਨੈ ਕਰਦਾ ਹੈ ਕਿ ਐਸੇ ਪੁਰਖ ਦੀ ਲਿਵ (ਪ੍ਰਭੂ ਵਿਚ) ਲਗੀ ਹੁੰਦੀ ਹੈ।

[**ਸੰਸ. ਅਤੀਤ (ਅਤੀਤ)**, ਵਿਸ਼ੇਸ਼ਣ, ਪਾਰ ਗਇਆ ਹੋਇਆ, ਗੁਜ਼ਰਿਆ ਹੋਇਆ, ਬੀਤਿਆ ਹੋਇਆ, ਨਿਰਲੇਪ, ਦੁਨਿਆਵੀ ਬੰਧਨ ਤੋਂ ਮੁਕਤ।]

**ਅਤੀਤ,** ਨਿਰਲੇਪ। ੨੨੪੬

**ਬੋਲਹਿ ਸਾਚੁ ਮਿਥਿਆ ਨਹੀ ਰਾਈ ॥**
**ਚਾਲਹਿ ਗੁਰਮੁਖਿ ਹੁਕਮਿ ਰਜਾਈ ॥**
**ਰਹਹਿ ਅਤੀਤ ਸਚੇ ਸਰਣਾਈ ॥ ੧ ॥**

ਗਉੜੀ (ਅਸਟ.) ਮਹਲਾ ੧-੧੫, ਸਫ਼ਾ ੨੨੭

**ਭਾਵ :** ਸੱਚ ਬੋਲਦਾ ਹੈ, ਝੂਠ ਰਾਈ ਭਰ ਨਹੀਂ (ਕਹਿੰਦਾ)। (ਉਹ) ਗੁਰਮੁਖ, ਰਜਾਈ ਦੇ ਹੁਕਮ ਵਿਚ ਚਲਦਾ ਹੈ। ਸੱਚੇ ਦੀ ਸ਼ਰਣ ਵਿਚ ਰਹਿ ਕੇ (ਸੰਸਾਰ ਤੋਂ) **ਨਿਰਲੇਪ** ਰਹਿੰਦਾ ਹੈ।

**ਰਜਾਈ,** ਰਜ਼ਾ ਵਾਲਾ, ਆਗਿਆ ਦੇਣ ਵਾਲਾ, ਅਕਾਲ ਪੁਰਖ। [ਵੇਖੋ, ੨੨੪੫]

**ਅਤੀਤਾ,** ਅਲੱਗ, ਦੂਰ, ਇਕਾਂਤ ਰਹਿਣ ਵਾਲਾ, ਨਿਰਲੇਪ। ੨੨੪੭

**ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ ॥**
**ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ ॥ ੧ ॥**

ਧਨਾਸ. ਮਹਲਾ ੯-੩, ਸਫ਼ਾ ੬੮੫

**ਭਾਵ :** ਉਸ ਨੂੰ ਜੋਗੀ ਆਖੋ :
ਪਰਾਈ ਨਿੰਦਾ ਅਤੇ ਉਸਤਤੀ ਜਿਸ ਦੇ (ਸੁਭਾਵ ਵਿਚ) ਨਹੀਂ, ਜਿਸ ਲਈ ਲੋਹਾ ਅਤੇ ਸੋਨਾ ਇਕ ਬਰਾਬਰ ਹਨ ਅਤੇ ਖ਼ੁਸ਼ੀ ਗ਼ਮੀ ਤੋਂ ਜੋ **ਨਿਰਲੇਪ** ਰਹਿੰਦਾ ਹੈ।
[ਵੇਖੋ, ੨੨੪੫]

**ਅਤੀਤਾ,** ਨਿਰਲੇਪ। ੨੨੪੮

**ਸੁਖੁ ਦੁਖੁ ਦੋਨੋ ਸਮ ਕਰਿ ਜਾਨੈ**
**ਅਉਰੁ ਮਾਨੁ ਅਪਮਾਨਾ ॥**
**ਹਰਖ ਸੋਗ ਤੇ ਰਹੈ ਅਤੀਤਾ**
**ਤਿਨਿ ਜਗਿ ਤਤੁ ਪਛਾਨਾ ॥ ੧ ॥**

ਗਉੜੀ ਮਹਲਾ ੯-੧, ਸਫ਼ਾ ੨੧੯

**ਭਾਵ :** ਸੁੱਖ ਅਤੇ ਦੁੱਖ ਨੂੰ ਜੋ ਇਕੋ ਜਿਹਾ ਜਾਣੇ, ਮਾਨ ਅਤੇ ਅਪਮਾਨ ਨੂੰ ਸਮਾਨ ਸਮਝੇ, ਖ਼ੁਸ਼ੀ ਅਤੇ ਗ਼ਮੀ ਤੋਂ **ਨਿਰਲੇਪ** ਵਿਚਰੇ, ਕੇਵਲ ਐਸੇ (ਗੁਰਮੁਖ ਨੇ ਹੀ) ਸੰਸਾਰ ਵਿਚ ਤੱਤ ਨੂੰ ਪਛਾਣ ਲਿਆ ਹੈ ।

**ਤਤੁ,** ਅਸਲੀਅਤ ।
[ਵੇਖੋ, ੨੨੪੫]

**ਅਤੀਤਾ,** ਨਿਰਲੇਪ, ਅਤੀਤ । ੨੨੪੯

**ਜਹ ਬਰਭੰਡੁ ਪਿੰਡੁ ਤਹ ਨਾਹੀ ਰਚਨਹਾਰੁ ਤਹ ਨਾਹੀ ॥**
**ਜੋੜਣਹਾਰੋ ਸਦਾ ਅਤੀਤਾ ਇਹ ਕਹੀਐ ਕਿਸੁ ਮਾਹੀ ॥ ੨ ॥**

ਗਉੜੀ (ਪੂਰਬੀ) ਕਬੀਰ–੫੨, ਸਫ਼ਾ ੩੩੪

**ਭਾਵ :** ਜਿਥੇ (ਦਸਮ ਦੁਆਰ ਵਿਚ ਜੋਗੀ) ਬ੍ਰਹਮੰਡ (ਦੇਖਦਾ ਹੁੰਦਾ ਸੀ) ਓਥੇ (ਦਸਮ ਦੁਆਰ ਵਾਲਾ) ਸਰੀਰ ਹੀ ਨਹੀਂ ਹੈ, (ਸਾਰੀਆਂ ਰਚਨਾ) ਰਚਣ ਵਾਲਾ (ਮਨ) ਬੀ ਓਥੇ ਨਹੀਂ ਹੈ । (ਏਸ ਸਾਰੀ ਕਲਾ ਨੂੰ) ਜੋੜਨ ਵਾਲਾ (ਪਰਮਾਤਮਾ ਤਾਂ) ਸਦਾ ਹੀ **ਅਤੀਤ** (ਅਲੇਪ) ਹੈ, (ਸੋ ਹੁਣ ਇਹ ਜੋ ਬੋਲਣਹਾਰ ਜੋਗੀ ਵਿਚ ਸੀ) ਇਹ ਦੱਸੋ (ਹੁਣ) ਕਿਸ ਵਿਚ (ਚਲਾ ਗਿਆ) ਹੈ ?
(**ਸੰਥਜਾ**, ਸਫ਼ਾ ੨੦੬੭)

**ਬਰਭੰਡੁ,** ਵਿਸ਼੍ਵ, ਜਗਤ, ਬ੍ਰਹਮੰਡ ।
**ਰਚਨਹਾਰੁ,** ਜੋਗੀ ਦੀ ਸਾਰੀ ਕਰਨੀ ਦਾ ਕਰਨਹਾਰ, ਉਸ ਦਾ ਮਨ।
[ਵੇਖੋ, ੨੨੪੫]

**ਅਤੀਤਿ,** ਅਤੀਤਾਈ ਵਿਚ, ਮਾਇਆ ਯਾ ਤ੍ਰੈ ਗੁਣਾਂ ਤੋਂ ਲੰਘ ਜਾਣ ਦੀ ਅਵਸਥਾ ਵਿਚ, ਅਤੀਤ ਅਵਸਥਾ ਵਿਚ । ੨੨੫੦

**ਪਿੰਡਿ ਮੂਐ ਜੀਉ ਕਿਹ ਘਰਿ ਜਾਤਾ ॥**
**ਸਬਦਿ ਅਤੀਤਿ ਅਨਾਹਦਿ ਰਾਤਾ ॥ ... ॥ ੧ ॥**

ਗਉੜੀ ਕਬੀਰ–੧੯, ਸਫ਼ਾ ੩੨੭

**ਭਾਵ :** ਸਰੀਰ ਦੇ ਮੋਇਆਂ ਜੀਵ ਕਿਸ ਥਾਂ ਜਾਂਦਾ ਹੈ ? ਜੋ ਸ਼ਬਦ ਦੁਆਰਾ (ਮਾਇਆ ਤੋਂ) **ਅਤੀਤ ਅਵਸਥਾ ਵਿਚ** ਹੈ, ਉਹ ਅਨਾਹਦ ਵਿਚ ਸਮਾ ਜਾਂਦਾ ਹੈ ।

**ਮਤਲਬ :** ਸ਼ਬਦ ਕਮਾਈ ਵਾਲਾ ਜੀਵ ਜਦ ਮਰਦਾ ਹੈ ਤਾਂ ਉਹ ਮਰਦਾ ਨਹੀਂ, ਕਿਉਂਕਿ ਉਸ ਲਈ ਏਹੋ ਫ਼ਰਕ ਪੈਂਦਾ ਹੈ ਕਿ ਪਹਿਲੇ ਉਹ ਸ਼ਬਦ ਵਿਚ ਰਚਿਆ ਹੋਇਆ ਸੀ, ਹੁਣ ਉਹ ਅਨਾਹਦ ਸ਼ਬਦ ਵਿਚ ਸਮਾ ਜਾਂਦਾ ਹੈ ।

**ਅਨਾਹਦਿ,** ਅਨਾਹਦ ਵਿਚ, ਅਨਾਹਦ ਸ਼ਬਦ ਵਿਚ, ਸ਼ਬਦ ਬ੍ਰਹਮ ਵਿਚ । ਹੋਰ ਵੇਖੋ, **ਭੂਮਿਕਾ ।**
[ਵੇਖੋ, ੨੨੪੫]

**ਅਤੀਤੁ,** ਤਿਆਗੀ, ਵਿਰੱਕਤ । ੨੨੫੦ (ੳ)

**ਅਤੀਤੁ ਸਦਾਏ ਮਾਇਆ ਕਾ ਮਾਤਾ ॥**
**ਮਨਿ ਨਹੀ ਪ੍ਰੀਤਿ ਕਹੈ ਮੁਖਿ ਰਾਤਾ ॥ ੩ ॥**

ਸੂਹੀ ਮਹਲਾ ੫-੭, ਸਫ਼ਾ ੭੩੯

**ਭਾਵ : ਤਿਆਗੀ** ਸਦਾਉਂਦਾ ਹੈ, (ਪਰ ਅਸਲ ਵਿਚ) ਮਾਇਆ ਵਿਚ ਮਸਤ ਹੈ । ਮਨ ਵਿਚ ਤਾਂ (ਵਾਹਿਗੁਰੂ) ਦੀ ਪ੍ਰੀਤੀ ਨਹੀਂ, ਮੂੰਹੋਂ ਕਹਿੰਦਾ ਹੈ, "ਮੈਂ (ਰੱਬ ਦੇ ਪ੍ਰੇਮ ਵਿਚ) ਰਤਾ ਹੋਇਆ ਹਾਂ ।"
[ਵੇਖੋ, ੨੨੪੫]

**ਅਤੀਤੁ,** ਵਿਰੱਕਤ ਸਾਧੂ । ੨੨੫੧

**ਸਤ ਸੰਗਤਿ ਮਿਲੈ ਵਡਭਾਗਿ ਤਾ ਹਰਿ ਰਸੁ ਆਵਏ ਜੀਉ ॥**
**ਅਨਦਿਨੁ ਰਹੈ ਲਿਵ ਲਾਇ ਤ ਸਹਜਿ ਸਮਾਵਏ ਜੀਉ ॥**
**ਸਹਜਿ ਸਮਾਵੈ ਤਾ ਹਰਿ ਮਨਿ ਭਾਵੈ**
**ਸਦਾ ਅਤੀਤੁ ਬੈਰਾਗੀ ॥ ... ॥ ੩ ॥**

ਧਨਾਸ. (ਛੰਤ) ਮਹਲਾ ੪–੧, ਸਫ਼ਾ ੬੯੦

**ਭਾਵ : ਵਿਰੱਕਤ ਸਾਧੂ** ਸਦਾ ਵੈਰਾਗਵਾਨ ਹੋ ਕੇ ਰਹਿੰਦਾ ਹੈ । ਵਡੇ ਭਾਗਾਂ ਨਾਲ ਸਤ ਸੰਗਤ ਮਿਲਦੀ ਹੈ ਤਾਂ ਹਰੀ (ਦੇ ਨਾਮ) ਰਸ ਦਾ ਸੁਆਦ ਆਉਂਦਾ ਹੈ । ਇਸ ਤਰ੍ਹਾਂ ਜੇ ਦਿਨੇ ਰਾਤ ਲਿਵ ਨੂੰ ਪ੍ਰਭੂ ਵਿਚ ਲੀਨ ਰਖੇ ਤਾਂ ਸਹਿਜੇ ਹੀ ਉਸ ਵਿਚ ਸਮਾਇਆ ਰਹਿੰਦਾ ਹੈ । (ਜੇ) ਸਹਿਜ ਵਿਚ ਟਿਕ ਜਾਵੇ ਤਾਂ ਹਰੀ ਦੇ ਮਨ ਵਿਚ ਭਾਉਂਦਾ ਹੈ ।

**ਮਤਲਬ :** ਹਰੀ ਦੇ ਰਸ ਦਾ ਝਲਕਾ ਜਦ ਕਦੇ ਵਜਦਾ ਹੈ ਤਾਂ ਉਸ ਦੀ ਪ੍ਰਾਪਤੀ ਸਤਿਸੰਗ ਤੋਂ ਹੋਈ ਹੁੰਦੀ ਹੈ । ਪਰ ਜੇ ਇਹ ਰਸ ਲਗਾਤਾਰ ਹੋ ਜਾਏ ਤਾਂ ਸਹਿਜ ਅਵਸਥਾ ਪੈਦਾ ਹੋ ਜਾਂਦੀ ਹੈ । ਇਸ ਅਵਸਥਾ ਵਿਚ ਵਿਚਰਨ ਵਾਲਾ ਸਦਾ ਵਿਰੱਕਤ ਸਾਧੂ ਹੈ ਚਾਹੇ ਉਹ ਗ੍ਰਿਹਸਥ ਵਿਚ ਵਿਚਰ ਰਿਹਾ ਹੈ, — ਉਹੋ ਪ੍ਰਭੂ ਦਾ ਪਿਆਰਾ ਹੁੰਦਾ ਹੈ ।

[ਸੰਸ. ਅਤੀਤ: (**ਅਤੀਤ:**) , ਜੋ ਦੁਨੀਆਂ ਦੇ ਬੰਧਨਾਂ ਤੋਂ ਦੂਰ ਜਾ ਚੁਕਾ ਹੈ ।]

**ਅਤੀਮਾ,** ਯਤੀਮਾਂ ਵਾਂਗ । ੨੨੫੨

**ਪਾਸਿ ਦਮਾਮੇ ਛਤੁ ਸਿਰਿ ਭੇਰੀ ਸਡੋ ਰਡ ॥**
**ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ ॥ ੪੫ ॥**

ਸਲੋਕ ਫਰੀਦ, ਸਫਾ ੧੩੮੦

**ਭਾਵ :** ਜਿਨ੍ਹਾਂ (ਪਾਤਸ਼ਾਹਾਂ) ਪਾਸ ਨਗਾਰੇ ਸਨ, ਸਿਰ ਉਪਰ ਛਤ੍ਰ (ਝੁੱਲਦੇ ਸਨ), (ਜਿਨ੍ਹਾਂ ਦੇ ਨਜ਼ਦੀਕ) ਢੋਲ (ਵਜਾ ਕੇ) ਵਡਿਆਈ ਦੀ ਸੱਦ ਗਾਈ ਜਾਂਦੀ ਸੀ (ਅਤੇ ਜਿਨ੍ਹਾਂ ਦੇ ਦਰਬਾਰ ਵਿਚ) ਜਸ ਦੇ ਛੰਦ ਪੜ੍ਹੇ ਜਾਂਦੇ ਸਨ, ਉਹ ਗੋਰਿਸਤਾਨ ਵਿਚ ਜਾ ਸੁੱਤੇ ਅਤੇ **ਯਤੀਮਾਂ ਵਾਂਗ** ਜ਼ਮੀਨ ਵਿਚ ਦੱਬੇ ਗਏ ।

**ਦਮਾਮੇ,** ਨਗਾਰੇ । **ਛਤੁ,** ਛਤ੍ਰ ।
**ਭੇਰੀ,** ਢੋਲ । **ਸਡੋ,** ਸੱਦ ।
**ਰਡ,** ਛੰਦ ।

**ਪ੍ਰਾ.** ਰਡ੍ਡਾ (**ਰੱਡਾ**), ਇਕ ਛੰਦ ਦਾ ਨਾਮ, (ਇਸ ਦਾ ਨਾਮ ਮੱਤਾ ਵੀ ਹੈ । ਇਸ ਦੇ ਪੰਜ ਪਦ ਹੁੰਦੇ ਹਨ । ਇਸ ਦਾ ਦੂਜਾ ਭਾਗ ਦੋਹਾ ਹੁੰਦਾ ਹੈ । ਪਿੰਗਲ ਅਨੁਸਾਰ, ੧.੧੫, ੨.੧੨, ੩.੧੫, ੪.੧੧, ੫.੧੫ ਮਾਤ੍ਰਾਂ ਹੁੰਦੀਆਂ ਹਨ । ਅੰਤ ਵਿਚ ਦੋਹਾ ਦੇਣ ਵਾਲਾ ਰੱਡਾ ਬਣਦਾ ਹੈ । ਇਸ ਨੂੰ ਰਾਜਸੇਨਾ ਵੀ ਆਖਦੇ ਹਨ) ।

**ਜੀਰਾਣ,** ਉਜਾੜ ਥਾਂ, ਕਬਰਿਸਤਾਨ, ਗੋਰਿਸਤਾਨ ।
**ਗਡ,** ਗੱਡੇ ਗਏ, ਦੱਬੇ ਗਏ ।

[ਅ. يتيم (**ਯਤੀਮ**), ਯਤੀਮ, ਮਹਿੱਟਰ, ਨੋਕਰ ।]

**ਅਤੁਟ,** ਅਤੁਟ । ੨੨੫੨ (ੳ)

**ਪਉੜੀ ॥ ... ਇਕਨਾ ਸਚੁ ਬੁਝਾਇਓਨੁ**
**ਤਿਨਾ ਅਤੁਟ ਭੰਡਾਰ ਦੇਵਾਇਆ ॥**
**ਹਰਿ ਚੇਤਿ ਖਾਹਿ ਤਿਨਾ ਸਫਲੁ ਹੈ**
**ਅਚੇਤਾ ਹਥ ਤਡਾਇਆ ॥ ੮ ॥**

ਸਿਰੀ. (ਵਾਰ) ਮਹਲਾ ੪, ਸਫਾ ੮੫

**ਵੇਖੋ, ਅਚੇਤਾ (੨੦੬੧)**

[**ਸੰਸ.** √ ਤ੍ਰੁਟ੍ (√ ਤ੍ਰੁਟ੍) ਤੋੜਨਾ;
**ਹਿੰਦੀ,** ਅਟੂਟ (**ਅਟੁਟ**), ਜੋ ਤੋੜਿਆ ਨਾ ਹੋਵੇ ।]

**ਅਤੁਟੁ,** ਅਤੁਟ, ਅਟੁਟ । ੨੨੫੨ (ਅ)

**ਗੁਰਿ ਪੂਰੈ ਹਰਿਨਾਮੁ ਦਿੜਾਇਆ**
**ਹਰਿ ਭਗਤਾ ਅਤੁਟੁ ਭੰਡਾਰੁ ॥ ੧ ॥**

ਸਿਰੀ. ਮਹਲਾ ੩-੩੯, ਸਫਾ ੨੮

**ਭਾਵ :** ਭਗਤਾਂ ਨੂੰ ਪੂਰੇ ਗੁਰੂ ਨੇ ਹਰੀ ਦਾ ਨਾਮ ਦ੍ਰਿੜ੍ਹ ਕਰਾਇਆ, ਫਿਰ ਇਹ (ਹਰਿ ਨਾਮ ਭਗਤਾਂ ਲਈ) **ਅਤੁਟ** ਖਜ਼ਾਨਾ ਹੋ ਗਿਆ ਹੈ ।

**ਮਤਲਬ :** ਦ੍ਰਿੜਤਾ ਉੱਪਰ ਪਹੁੰਚਿਆ ਹੋਇਆ ਨਾਮ ਸਿਮਰਣ ਭੰਡਾਰ ਬਣ ਜਾਂਦਾ ਹੈ । ਜਿਤਨਾ ਇਸ ਨੂੰ ਖ਼ਰਚ ਕਰੋ ਇਹ ਉਤਨਾ ਹੋਰ ਦ੍ਰਿੜ੍ਹ ਹੁੰਦਾ ਹੈ ਅਤੇ ਦ੍ਰਿੜਤਾ ਹੀ ਇਸ ਭੰਡਾਰੇ ਨੂੰ ਹੋਰ ਵਧਾ ਦੇਂਦੀ ਹੈ । ਇਸ ਤਰ੍ਹਾਂ ਇਹ ਅਟੁਟ ਹੋ ਜਾਂਦਾ ਹੈ । ਗੁਰਵਾਕ ਹੈ :

**ਖਾਵਹਿ ਖਰਚਹਿ ਰਲਿ ਮਿਲਿ ਭਾਈ ॥**
**ਤੋਟਿ ਨ ਆਵੈ ਵਧਦੋ ਜਾਈ ॥ ੩ ॥**

ਗਉੜੀ (ਗੁਆ.) ਮਹਲਾ ੫-੧੦੦, ਸਫਾ ੧੮੬

[ਵੇਖੋ, ੨੨੫੨-ੳ]

**ਅਤੁਲ,** ਜਿਸ ਦਾ ਤੋਲ ਨਹੀਂ, ਹਦ ਮਿਣਤੀ ਤੋਂ ਪਰੇ, ਬੇਅੰਤ, ਅਤੋਲ । ੨੨੫੩

**ਸਲੋਕ ਮ: ੫ ॥ ...**
**ਨਿਖੁਟਿ ਨ ਜਾਈ ਮੂਲਿ ਅਤੁਲ ਭੰਡਾਰਿਆ ॥**
**ਨਾਨਕ ਸਬਦੁ ਅਪਾਰੁ ਤਿਨਿ ਸਭੁ ਕਿਛੁ ਸਾਰਿਆ ॥ ੧ ॥**

ਗਉੜੀ (ਵਾਰ) ਮਹਲਾ ੫-੯, ਸਫਾ ੩੨੦

**ਭਾਵ :** (ਤੇਰੇ) ਭੰਡਾਰੇ (ਖ਼ਜ਼ਾਨੇ) **ਅਤੋਲ** ਹਨ (ਭਾਵ ਬੇਹੱਦ ਹਨ, ਓਹ) ਮੂਲੋਂ ( = ਰਤਾ ਭਰ ਬੀ) ਮੁੱਕਣ ਨਹੀਂ ਲੱਗੇ । ਹੇ ਨਾਨਕ ! ਸ਼ਬਦ ਅਮੁੱਕ ਵਸਤੂ ਹੈ ਜਿਸ ਨੇ ਸਭ ਕੁਛ (ਸਾਜਿਆ) ਸੰਵਾਰਿਆ ਹੈ ।

(**ਸੰਥਰਾ,** ਸਫਾ ੧੮੯੬-੯੭)

[ਵੇਖੋ, ੨੨੫੪-ੳ]

**ਅਤੁਲ,** ਬੇਅੰਤ । ੨੨੫੪

**ਪੁੰਨ ਦਾਨ ਪੂਜਾ ਪਰਮੇਸੁਰ ਹਰਿ ਕੀਰਤਿ ਤਤੁ ਬੀਚਾਰੇ ॥**
**ਗੁਨ ਗਾਵਤ ਅਤੁਲ ਸੁਖੁ ਪਾਇਆ**
**ਠਾਕੁਰ ਅਗਮ ਅਪਾਰੇ ॥ ੧ ॥**

ਟੋਡੀ ਮਹਲਾ ੫-੩੦, ਸਫਾ ੭੧੮

**ਭਾਵ :** ਇਹ ਤੱਤ ਵਿਚਾਰਿਆ ਹੈ ਕਿ ਹਰੀ ਦੀ ਕੀਰਤੀ ਹੀ ਪੁੰਨ, ਦਾਨ ਅਤੇ ਪਰਮੇਸ਼ਰ ਦੀ ਪੂਜਾ ਹੈ । (ਹਰੀ ਕੀਰਤਨ ਦੁਆਰਾ ਹੀ) ਅਗੰਮ ਅਪਾਰ ਠਾਕੁਰ ਦੇ ਗੁਣ ਗਾ ਕੇ **ਬੇਅੰਤ** ਸੁਖ ਪਾਇਆ ਹੈ ।

[ਵੇਖੋ, ੨੨੫੪-ੳ]

**ਅਤੁਲਾ,** ਅਤੁਲ । ੨੨੫੪ (ੳ)

**ਸਭਿ ਤੀਰਥ ਬਰਤ ਜਗ ਪੁੰਨ ਕੀਏ**
**ਹਿਵੈ ਗਾਲਿ ਗਾਲਿ ਤਨੁ ਛੀਜੈ ॥**
**ਅਤੁਲਾ ਤੋਲੁ ਰਾਮਨਾਮੁ ਹੈ ਗੁਰਮਤਿ**
**ਕੋ ਪੁਜੈ ਨ ਤੋਲ ਤੁਲੀਜੈ ॥ ੭ ॥**

ਕਲਿ. (ਅਸਟ.) ਮਹਲਾ ੪–੩, ਸਫ਼ਾ ੧੩੨੫

**ਭਾਵ :** ਸਾਰੇ ਤੀਰਥਾਂ ਦੀ ਯਾਤ੍ਰਾ, ਸਭ ਪ੍ਰਕਾਰ ਦੇ ਵਰਤ, ਜਗ ਅਤੇ ਪੁੰਨ ਕੀਤੇ, (ਕਰੜੀ ਤਪੱਸਿਆ ਦੁਆਰਾ) ਬਰਫ਼ ਵਿਚ ਸਰੀਰ ਨੂੰ ਗਾਲ ਗਾਲ ਕੇ ਖੀਣ ਕਰ ਲਿਆ (ਪਰ ਕੁਝ ਪ੍ਰਾਪਤ ਨਾ ਹੋਇਆ)। ਰਾਮ ਦਾ ਨਾਮ **ਅਤੁਲ** ਹੈ । ਇਹ ਕਿਸੇ ਤੋਲ ਨਹੀਂ ਤੋਲਿਆ ਜਾ ਸਕਦਾ। ਇਸ ਦੀ ਪ੍ਰਾਪਤੀ ਗੁਰੂ ਦੀ ਮਤਿ ਦੁਆਰਾ ਹੀ ਹੁੰਦੀ ਹੈ ਹੋਰ ਕਿਸੇ (ਦਰਸ਼ਨ ਸ਼ਾਸਤ੍ਰ ਦੇ ਪ੍ਰਮਾਣ ਨਾਲ) ਇਹ ਮਿਣਿਆ ਨਾਪਿਆ ਨਹੀਂ ਜਾ ਸਕਦਾ ।

[**ਸੰਸ.** √ तुल् ( √ **ਤੁਲ੍**), ਤੋਲਣਾ ;
अतुल (**ਅਤੁਲ**), ਅਨੁਪਮ ।]

**ਅਤੁਲੁ,** ਅਤੁਲ ਵਸਤੂ, ਉਹ ਜੋ ਤੋਲਿਆ ਨਾ ਜਾ ਸਕੇ, ਤੋਲ ਰਹਿਤ, ਨਾ ਤੋਲੇ ਜਾ ਸਕਣ ਵਾਲੀ । ੨੨੫੫

**ਆਪੇ ਕੀਮਤਿ ਪਾਇਦਾ ਪਿਆਰਾ ਆਪੇ ਤੁਲੁ ਪਰਵਾਣੁ ॥**
**ਆਪੇ ਅਤੁਲੁ ਤੁਲਾਇਦਾ ਪਿਆਰਾ**
**ਜਨ ਨਾਨਕ ਸਦ ਕੁਰਬਾਣੁ ॥ ੪ ॥**

ਸੋਰਠਿ ਮਹਲਾ ੪–੫, ਸਫ਼ਾ ੬੦੬

**ਭਾਵ :** ਪਿਆਰਾ ਆਪੇ ਹੀ ਤੱਕੜੀ ਹੈ, ਆਪ ਹੀ ਵੱਟਾ, ਤੇ ਆਪ ਹੀ ਕੀਮਤ ਪਾਉਂਦਾ ਹੈ। ਪਿਆਰਾ ਆਪੇ ਹੀ **ਨਾ ਤੋਲੇ ਜਾ ਸਕਣ ਵਾਲੀ** ਨੂੰ ਤੋਲਦਾ ਹੈ (ਸਾਰੀ ਰਚਨਾ ਨੂੰ ਜੋ ਇੰਨੀ ਵੱਡੀ ਹੈ ਕਿ ਤੋਲੀ ਨਹੀਂ ਜਾ ਸਕਦੀ, ਜੈਸਾ ਕਿ ਫ਼ੁਰਮਾਣ ਹੈ : **'ਕਰਤੇ ਕੇ ਕਰਣੇ ਨਾਹੀ ਸੁਮਾਰੁ ॥'** ਉਸ ਨੂੰ ਬੀ ਤੋਲ ਲੈਂਦਾ ਹੈ) ਦਾਸ ਨਾਨਕ ਉਸ ਤੋਂ ਸਦਾ ਸਦਕੇ ਹੈ ।

(**ਸੰਥਯਾ**, ਸਫ਼ਾ ੩੬੫੮)

**ਤੁਲੁ,** ਤਰਾਜ਼ੂ, ਤੱਕੜੀ ।
**ਪਰਵਾਣੁ,** ਤੋਲ, ਵੱਟਾ, ਪੈਮਾਨਾ, ਅੰਦਾਜ਼ਾ ।
[ਵੇਖੋ, ੨੨੫੪-ੳ]

**ਅਤੁਲੁ,** ਬੇਅੰਤ । ੨੨੫੬

**ਪੁਰਖੈ ਪੁਰਖੁ ਮਿਲਿਆ ਗੁਰੁ ਪਾਇਆ**
**ਜਿਨ ਕਉ ਕਿਰਪਾ ਭਈ ਤੁਮਾਰੀ ॥**
**ਨਾਨਕ ਅਤੁਲੁ ਸਹਜ ਸੁਖੁ ਪਾਇਆ**
**ਅਨਦਿਨੁ ਜਾਗਤੁ ਰਹੈ ਬਨਵਾਰੀ ॥ ੪ ॥**

ਸੋਰਠਿ ਮਹਲਾ ੪–੭, ਸਫ਼ਾ ੬੦੭

**ਭਾਵ :** ਜਿਸ ਉੱਪਰ ਤੇਰੀ ਮਿਹਰ ਹੁੰਦੀ ਹੈ, (ਪਹਿਲਾਂ ਉਸ ਨੇ) ਗੁਰੂ ਪਾਇਆ (ਫਿਰ) ਉਸ ਪੁਰਖ ਨੂੰ ਸਤਿਗੁਰੂ ਪੁਰਖ ਮਿਲ ਜਾਂਦਾ ਹੈ। (ਸਤਿਗੁਰੂ ਨੂੰ ਮਿਲ ਕੇ) ਉਸ ਨੂੰ **ਬੇਅੰਤ** ਆਤਮ-ਸੁਖ ਮਿਲਦਾ ਹੈ, ਉਹ ਦਿਨ ਰਾਤ ਪਰਮੇਸ਼ਰ (ਦੀ ਯਾਦ ਵਿਚ) ਸੁਚੇਤ ਰਹਿੰਦਾ ਹੈ ।

**ਪੁਰਖੁ,** ਸਤਿਗੁਰ ਪੁਰਖ ।
**ਜਾਗਤੁ ਰਹੈ,** ਮੋਹ ਮਾਇਆ ਦੀ ਨੀਂਦ ਵਿਚ ਨਹੀਂ ਸੌਂਦਾ, ਪਰਮੇਸ਼ਰ ਦੀ ਯਾਦ ਵਿਚ ਸੁਚੇਤ ਰਹਿੰਦਾ ਹੈ ।
**ਬਨਵਾਰੀ,** ਬਨਾਸਪਤੀ ਹੈ ਜਿਸ ਦੀ ਮਾਲਾ, ਵੈਰਾਟ ਸਰੂਪ, ਪਰਮੇਸ਼ਰ ।
[ਵੇਖੋ, ੨੨੫੪-ੳ]

**ਅਤੁਲੋ,** ਤੋਲਿਆ ਨਾ ਜਾ ਸਕਣ ਵਾਲਾ, ਅਤੁਲ ਹੈ । ੨੨੫੬ (ੳ)

**ਨਿਰਗੁਣ ਨਿਰੰਕਾਰ ਅਬਿਨਾਸੀ**
**ਅਤੁਲੋ ਤੁਲਿਓ ਨ ਜਾਵਤ ॥**
**ਕਹੁ ਨਾਨਕ ਅਜਰੁ ਜਿਨਿ ਜਰਿਆ**
**ਤਿਸ ਹੀ ਕਉ ਬਨਿ ਆਵਤ ॥ ੪ ॥**

ਸਾਰਗ ਮਹਲਾ ੫–੯, ਸਫ਼ਾ ੧੨੦੫

**ਭਾਵ :** ਪ੍ਰਭੂ ਦਾ ਵਰਣਨ ਕੀਤਾ ਹੈ ਕਿ ਉਹ ਨਿਰਗੁਣ **ਹੈ**, ਨਿਰੰਕਾਰ ਹੈ, ਅਬਿਨਾਸੀ ਹੈ, **ਅਤੁਲ ਹੈ** ਅਤੇ ਤੋਲਿਆ ਨਹੀਂ ਜਾ ਸਕਦਾ। ਜਿਸ ਮਨੁੱਖ ਨੇ ਅਜਰ ਪਦ ਪ੍ਰਾਪਤ ਕੀਤਾ ਹੈ ਉਹੋ ਹੀ ਆਪਣੀ ਅਵਸਥਾ ਦੇ ਅਨੰਦ ਨੂੰ ਅਨੁਭਵ ਕਰਦਾ ਹੈ ।

**ਅਜਰ ਪਦ** ਲਈ ਵੇਖੋ, **ਅਜਰ (੨੧੨੬)** ।
[ਵੇਖੋ, ੨੨੫੪-ੳ]

**ਅਤੈ,** ਅਤੇ । ੨੨੫੭

**ਸਲੋਕੁ ਮ: ੧ ॥**
**ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ॥**
**ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ ॥ ... ॥ ੧ ॥**

ਆਸਾ (ਵਾਰ) ਮਹਲਾ ੧–੧੮, ਸਫ਼ਾ ੪੭੨

**ਭਾਵ :** ਜੇਕਰ ਸੂਤਕ (ਦਾ ਭਰਮ ਸੱਚਾ) ਮੰਨ ਲਈਏ (ਤਦ) ਸਭ ਕਿਸੇ (ਦੇ ਜਨਮ ਮਰਨ) ਤੇ ਸੂਤਕ ਪੈ ਜਾਣਾ ਚਾਹੀਏ। (ਰਸੋਈ ਵਿਚ ਜੋ ਅਸੀਂ) ਗੋਹੇ ਅਤੇ ਲਕੜੀ (ਬਾਲ ਰਹੇ ਹਾਂ ਉਹਨਾਂ) ਵਿਚ ਕੀੜੇ ਹੁੰਦੇ ਹਨ (ਜੋ ਗੋਹੇ ਵਿਚ ਹੀ ਜੰਮਦੇ ਤੇ ਮਰਦੇ ਹਨ ਤੇ ਕਈ ਵੇਰ ਗੋਹੇ ਬਲਣ ਵੇਲੇ ਮਰਦੇ ਹਨ)।

(**ਸੰਥਯਾ**, ਸਫ਼ਾ ੨੯੧੪)

**ਸੂਤਕੁ,** ਹਿੰਦੂ ਮਤ ਵਿਚ ਜਨਮ ਸਮੇਂ ਜੋ ਅਪਵਿੱਤ੍ਰਤਾ ਮੰਨੀ ਜਾਂਦੀ ਹੈ ਉਸ ਨੂੰ ਸੂਤਕ ਕਹਿੰਦੇ ਹੈਨ ਤੇ ਮਰਨ ਵੇਲੇ ਦੀ ਨੂੰ ਪਾਤਕ। ਪਰ ਵਰਤਾਰੇ ਵਿਚ ਦੋਹਾਂ ਨੂੰ ਸੂਤਕ ਬੋਲਦੇ ਹਨ।

(**ਸੰਥਯਾ**, ਸਫ਼ਾ ੨੯੧੬)

[**ਸੰਸ. ਸ਼ਥ (ਅਥ), ਔਰ।**]

**ਅਤੋਲ,** ਤੋਲ ਤੋਂ ਰਹਿਤ। ੨੨੫੮

**ਰਤਨ ਲਾਲ ਜਾ ਕਾ ਕਛੂ ਨ ਮੋਲੁ ॥**
**ਭਰੇ ਭੰਡਾਰ ਅਖੂਟ ਅਤੋਲ ॥ ੨ ॥**

ਗਉੜੀ (ਗੁਆ.) ਮਹਲਾ ੫-੧੦੦, ਸਫ਼ਾ ੧੮੬

**ਵੇਖੋ, ਅਖੂਟ (੧੭੯੪)**

[ਵੇਖੋ, ੨੨੫੪-ੳ]

**ਅਤੋਲਈ,** ਹੇ ਅਤੋਲ (ਪ੍ਰਭੂ)! ੨੨੫੯

**ਤੇਰਾ ਦਰਸੁ ਅਪਾਰੁ ਨਾਮੁ ਅਮੋਲਈ ਜੀਉ ॥**
**ਨਿਤਿ ਜਪਹਿ ਤੇਰੇ ਦਾਸ ਪੁਰਖ ਅਤੋਲਈ ਜੀਉ ॥...॥ ੪ ॥**

ਧਨਾਸ. (ਛੰਤ) ਮਹਲਾ ੫-੧, ਸਫ਼ਾ ੬੯੧

**ਭਾਵ :** ਤੇਰਾ ਦਰਸ਼ਨ ਅਪਾਰ ਹੈ, ਨਾਮ ਅਮੋਲ ਹੈ, **ਹੇ ਅਤੋਲ** ਪੁਰਖ ! ਤੇਰੇ ਦਾਸ ਸਦਾ (ਤੇਰਾ ਨਾਮ) ਜਪਦੇ ਹਨ।
[ਵੇਖੋ, ੨੨੫੪-ੳ]

**ਅਤੋਲਕੁ,** ਜੋ ਤੋਲਿਆ ਨਾ ਜਾ ਸਕੇ, ਜਾਚਿਆ ਨਾ ਜਾ ਸਕੇ, ਅਮੋਲਕ। ੨੨੬੦

**ਗੁਰਬਾਣੀ ਲਾਗੇ ਤਿਨ ਹਥਿ ਚੜਿਆ**
**ਨਿਰਮੋਲਕੁ ਰਤਨੁ ਅਪਾਰਾ ॥**
**ਹਰਿ ਹਰਿ ਨਾਮੁ ਅਤੋਲਕੁ ਪਾਇਆ**
**ਤੇਰੀ ਭਗਤਿ ਭਰੇ ਭੰਡਾਰਾ ॥ ... ॥ ੪ ॥**

ਆਸਾ (ਛੰਤ) ਮਹਲਾ ੪-੮, ਸਫ਼ਾ ੪੪੨

**ਭਾਵ :** ਗੁਰਬਾਣੀ ਵਿਚ ਜੋ ਲਗ ਪੈਂਦੇ ਹਨ, ਅਮੁਲ ਅਤੇ ਅਪਾਰ ਰਤਨ ਉਨ੍ਹਾਂ ਦੇ ਹੱਥ ਵਿਚ ਆਉਂਦਾ ਹੈ। (ਅਸਾਂ ਨੇ ਇਵੇਂ ਹੀ) ਹਰੀ ਦਾ **ਅਮੋਲਕ** ਨਾਮ ਪਾਇਆ ਹੈ। (ਹੇ ਪ੍ਰਭੂ!) ਤੇਰੀ ਭਗਤੀ ਦੇ ਭੰਡਾਰੇ ਭਰੇ ਪਏ ਹਨ।
[ਵੇਖੋ, ੨੨੫੪-ੳ]

**ਅਤੋਲਵਾ,** ਤੋਲ ਤੋਂ ਪਰੇ ਹੈ। ੨੨੬੧

**ਤ੍ਰਿਸਨਾ ਅਹਿਨਿਸਿ ਅਗਲੀ ਹਉਮੈ ਰੋਗੁ ਵਿਕਾਰੁ ॥**
**ਓਹੁ ਵੇਪਰਵਾਹੁ ਅਤੋਲਵਾ ਗੁਰਮਤਿ ਕੀਮਤਿ ਸਾਰੁ ॥ ੨ ॥**

ਸਿਰੀ. ਮਹਲਾ ੧-੧੭, ਸਫ਼ਾ ੨੦

**ਵੇਖੋ, ਅਗਲੀ (੧੯੦੨)**

[ਵੇਖੋ, ੨੨੫੪-ੳ]

**ਅਤੋਲਵੀ,** ਬੇਹਿਸਾਬੀ, ਬਹੁਤ ਸਾਰੀ। ੨੨੬੨

**ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ ॥**
**ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ॥ ੫੭ ॥**

ਸਲੋਕ ਫਰੀਦ, ਸਫ਼ਾ ੧੩੮੦

**ਭਾਵ :** ਕੋਠੇ, ਮੰਡਪ ਅਤੇ ਮਾੜੀਆਂ, ਇਨ੍ਹਾਂ ਨਾਲ ਚਿਤ ਨਾ ਲਾ। (ਜਦੋਂ ਕਬਰ ਵਿਚ ਦਬਿਆਂ ਉੱਪਰ) **ਬੇਹਿਸਾਬੀ** ਮਿੱਟੀ ਪਾਈ ਗਈ ਤਾਂ ਕੋਈ ਵੀ ਸਹਾਇਕ ਨਹੀਂ ਹੋਵੇਗਾ।
[ਵੇਖੋ, ੨੨੫੪-ੳ]

**ਅਤੋਲਾ,** ਅਤੋਲ ਹੋ ਜਾਂਦਾ ਹੈ। ੨੨੬੨ (ੳ)

**ਸੰਗਿ ਸਹਾਈ ਛੋਡਿ ਨ ਜਾਈ**
**ਓਹੁ ਅਗਹ ਅਤੋਲਾ ॥ ੧ ॥**

ਆਸਾ ਮਹਲਾ ੫-੧੪੫, ਸਫ਼ਾ ੪੦੭

**ਵੇਖੋ, ਅਗਹ (੧੭੯੯)**

[ਵੇਖੋ, ੨੨੫੪-ੳ]

**ਅਤੋਲੀ,** ਨਾ ਤੋਲੇ ਜਾ ਸਕਣ ਵਾਲੇ (ਹਰੀ ਦੇ)। ੨੨੬੩

**ਸਾਧ ਸੰਗਿ ਗੁਣ ਗਾਇ ਅਤੋਲੀ ॥**
**ਹਰਿ ਸਿਮਰਤ ਨਾਨਕ ਭਈ ਅਮੋਲੀ ॥ ੨ ॥**

ਆਸਾ ਮਹਲਾ ੫-੩੫, ਸਫ਼ਾ ੩੭੯

**ਭਾਵ :** ਸਾਧ ਸੰਗਤਿ ਵਿਚ (ਬਹਿ ਕੇ) **ਨਾ ਤੋਲੇ ਜਾ ਸਕਣ ਵਾਲੇ (ਹਰੀ ਦੇ)** ਗੁਣ ਗਾਉਂਦੀ ਹੈ, (ਉਹ) ਹਰੀ ਨੂੰ ਸਿਮਰਦੀ ਅਮੋਲਕ ਹੋ ਜਾਂਦੀ ਹੈ, ਹੇ ਨਾਨਕ !

(**ਸੰਥਯਾ**, ਸਫ਼ਾ ੨੩੮੪)

[ਵੇਖੋ, ੨੨੫੪-ੳ]

**ਅਤੋਲੀ,** ਤੋਲ ਰਹਿਤ, ਸੂਖਮ, ਨਿਰਗੁਣ । ੨੨੬੪

**ਹਰਿ ਹਰਿ ਨਿਕਟਿ ਵਸੈ ਸਭ ਜਗਕੈ**
**ਅਪਰੰਪਰ ਪੁਰਖੁ ਅਤੋਲੀ ॥**
**ਹਰਿ ਹਰਿ ਪ੍ਰਗਟੁ ਕੀਓ ਗੁਰਿ ਪੂਰੈ**
**ਸਿਰੁ ਵੇਚਿਓ ਗੁਰ ਪਹਿ ਮੋਲੀ ॥ ੩ ॥**

ਗਉੜੀ (ਪੂਰਬੀ) ਮਹਲਾ ੪-੫੩, ਸਫ਼ਾ ੧੬੯

**ਭਾਵ :** ਹਰੀ ਅਪਰੰਪਰ ਪੁਰਖ ਹੈ, **ਨਿਰਗੁਣ** ਹੈ, ਸਾਰੇ ਜਗਤ ਦੇ ਨੇੜੇ ਵਸਦਾ ਹੈ । (ਮੈਂ ਹਰੀ ਪ੍ਰਾਪਤੀ ਦੇ) ਮੁੱਲ ਵਜੋਂ, ਸਿਰ ਗੁਰੂ ਪਾਸ ਵੇਚ ਦਿਤਾ, ਪੂਰੇ ਗੁਰਾਂ ਨੇ ਹਰੀ ਪ੍ਰਗਟ ਕਰ ਦਿਤਾ ।

**ਮਤਲਬ :** ਹਰੀ ਧਿਆਨ ਤੋਂ ਪਰੇ ਹੈ, ਵਿਚਾਰ ਤੋਂ ਦੂਰ ਹੈ, ਪਰ ਫੇਰ ਵੀ ਹਰ ਜੀਵ ਦੇ ਨੇੜੇ ਹੈ, ਅੰਤਰਜਾਮੀ ਹੋਣ ਦੇ ਲਿਹਾਜ਼ ਨਾਲ ਅਤਰ ਆਤਮੇ ਵਸਦਾ ਹੈ । ਇਸ ਲਿਹਾਜ਼ ਨਾਲ ਜੋ ਅਦ੍ਰਿਸ਼ਟ ਹੈ, ਉਹ ਅਨੁਭਵ ਗੋਚਰ ਹੋ ਜਾਂਦਾ ਹੈ, ਪਰ ਇਸ ਦੀ ਪ੍ਰਾਪਤੀ ਗੁਰੂ ਦੀ ਅਨਿੰਨ ਭਗਤੀ ਦੁਆਰਾ ਹੈ ।

[ਵੇਖੋ, ੨੨੫੪-ੳ]

**ਅਤੋਲੁ,** ਅਤੋਲ । ੨੨੬੪ (ੳ)

**ਮੇਰੇ ਠਾਕੁਰ ਪੂਰੇ ਤਖਤਿ ਅਡੋਲੁ ॥**
**ਗੁਰਮੁਖਿ ਪੂਰਾ ਜੇ ਕਰੇ**
**ਪਾਈਐ ਸਾਚੁ ਅਤੋਲੁ ॥ ੧ ॥ ਰਹਾਉ ॥**

ਸਿਰੀ. ਮਹਲਾ ੧-੯, ਸਫ਼ਾ ੧੭

**ਵੇਖੋ, ਅਡੋਲੁ (੨੨੧੬-ਸ)**

**ਤਖਤਿ,** ਸਰੂਪ ।

**ਅਤੋਲੁ,** ਜੋ ਜਾਂਚ, ਮਾਪ, ਤੋਲ, ਪਰਖ ਤੋਂ ਪਰੇ, ਮਨ ਆਦਿ ਦੀ ਪਹੁੰਚ ਤੋਂ ਦੂਰ ਹੈ ।

[ਵੇਖੋ, ੨੨੫੪-ੳ]

**ਅਤੋਲੇ,** ਅਤੋਲ । ੨੨੬੪ (ਅ)

**ਅੰਤਰ ਕੀ ਬਿਧਿ ਤੁਮ ਹੀ ਜਾਨੀ**
**ਤੁਮ ਹੀ ਸਜਨ ਸੁਹੇਲੇ ॥**
**ਸਰਬ ਸੁਖਾ ਮੈ ਤੁਝ ਤੇ ਪਾਏ**
**ਮੇਰੇ ਠਾਕੁਰ ਅਗਹ ਅਤੋਲੇ ॥ ੧ ॥**

ਗਉੜੀ ਮਹਲਾ ੫-੧੨੮, ਸਫ਼ਾ ੨੦੬-੦੭

**ਵੇਖੋ, ਅਗਹ (੧੭੯੭)**

[ਵੇਖੋ, ੨੨੫੪-ੳ]

**ਅਤੋਲੈ,** ਅਤੋਲ ਹੈ । ੨੨੬੪ (ੲ)

**ਬੇਸੁਮਾਰ ਅਥਾਹ ਅਗਨਤ ਅਤੋਲੈ ॥**
**ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ ॥ ੮ ॥**

ਗਉੜੀ (ਸੁਖ.) ਮ: ੫-੨੧, ਸਫ਼ਾ ੨੯੨

**ਭਾਵ :** ਓਹ (ਸਾਡਿਆਂ) ਹਿਸਾਬਾਂ ਤੋਂ ਪਰੇ (ਸਾਡੀ ਟੋਹ ਲਗ ਸਕਣ ਤੋਂ) ਅਥਾਹ, (ਸਾਡੇ ਕਿਆਸਾਂ ਗੇਣਤੀਆਂ ਤੋਂ) ਅਗਣਤ (ਤੇ ਸਾਡੀ ਜਾਂਚ ਮਿਣਤੀ ਤੋਂ) **ਅਤੋਲ ਹੈ।** ( ਹੇ ਦਾਤੇ ! ) ਜਿਵੇਂ ਤੁਸੀਂ ਬੁਲਾਉਂਦੇ ਹੋ ਤਿਵੇਂ ਨਾਨਕ ਦਾਸ ਬੋਲਦਾ ਹੈ (ਇਹ ਵੀ ਆਪੂੰ ਕੁਛ ਨਹੀਂ ਕਹਿ ਰਿਹਾ) ।

(**ਸੰਥਯਾ**, ਸਫ਼ਾ ੧੭੬੨)

[ਵੇਖੋ, ੨੨੫੪-ੳ]

**ਅਥਕੁ,** ਨਿਰੰਤਰ, ਲਗਾਤਾਰ । ੨੨੬੫

**ਅੰਤਰਿ ਭਾਹਿ ਤਿਸੈ ਤੂ ਰਖੁ ॥**
**ਅਹਿਨਿਸਿ ਦੀਵਾ ਬਲੈ ਅਥਕੁ ॥ ੧ ॥**

ਰਾਮ. ਮਹਲਾ ੧-੭, ਸਫ਼ਾ ੮੭੮

**ਭਾਵ :** ਅੰਦਰ ਤ੍ਰਿਸ਼ਨਾ ਰੂਪ ਅੱਗ ਹੈ, ਇਸ ਨੂੰ ਤੂੰ (ਰੋਕ ਕੇ) ਰਖ । ਦਿਨ ਰਾਤ **ਲਗਾਤਾਰ** ਦੀਵਾ ਬਲੇਗਾ ।

**ਮਤਲਬ :** ਉਪਦੇਸ਼ ਇਸ ਗੱਲ ਦਾ ਹੈ ਕਿ ਮਨੁੱਖ ਨੂੰ ਬਾਹਰੋਂ ਵੀ ਅਤੇ ਅੰਦਰੋਂ ਦੋਨੋਂ ਪਾਸਿਓਂ ਨਿਰਦੋਸ਼ ਹੋਣਾ ਚਾਹੀਦਾ ਹੈ । ਬਾਹਰ ਦੀ ਬਾਬਤ ਪਹਿਲੇ ਕਹਿ ਆਏ ਹਨ ਕਿ ਆਪਣੇ ਤਨ ਨੂੰ ਪਾਪਾਂ ਤੋਂ ਹੌਲਾ ਕਰ । ਹੁਣ ਦਸ ਰਹੇ ਹਨ ਕਿ ਅੰਦਰ ਜੋ ਤ੍ਰਿਸ਼ਨਾ ਦੀ ਅੱਗ ਬਲ ਰਹੀ ਹੈ, ਉਸ ਦੀ ਰੋਕ ਥਾਮ ਕਰ ਐਸ ਤਰ੍ਹਾਂ ਗਿਆਨ ਦਾ ਚਿਰਾਗ਼ ਨਿਰੰਤਰ ਬਲੇਗਾ । ਇਸ ਸ਼ਬਦ ਬਾਬਤ, ਜਿਸ ਵਿਚੋਂ ਉੱਪਰ ਦੀਆਂ ਤੁਕਾਂ ਦਿਤੀਆਂ ਹਨ, **ਟੀਕਾ ਫਰੀਦਕੋਟ** ਵਿਚ ਲਿਖਿਆ ਹੈ :

"ਕਾਤਕ ਕੀ ਪੂਰਨਮਾਸ਼ੀ ਕੋ ਪੰਚ ਭੀਖਮਾਂ ਕਰਤੇ ਹੈਂ ਤੁਲਹੇ ਬਾਂਧ ਕਰ ਉਪਰ ਦੀਵੇ ਰਾਖ ਕੈ ਪਾਨੀ ਪਰ ਤਰਾਵਤੇ ਹੈਂ ਔ ਦੀਵਾ ਤਾਰਨੇ ਕੇ ਸਮੇਂ ਐਸੇ ਸ਼ਬਦ ਭੀ ਉਚਾਰਤੇ ਹੈਂ । ਆਗੇ ਦੀਵੜਾ ਪਾਛੇ ਮੇਰਾ ਜੀਵੜਾ ਕਿਸੀ ਸਿਖ ਨੇ ਦੇਖ ਕਰ ਕਹਾ ਸਤਿਗੁਰੋ ਮੈਂ ਵੀ ਦੀਵਾ ਜਲ ਪਰ ਤਰਾਵਾਂ ਤੌ ਤਿਸ ਪਰ ਕਹਤੇ ਹੈਂ।"

**(ਟੀਕਾ ਫਰੀਦਕੋਟ)**

**ਦੀਵਾ,** ਗਿਆਨ ਪ੍ਰਕਾਸ਼ ਰੂਪੀ ਦੀਵਾ ।

[**ਪ੍ਰਾ.** अत्थक्क (**ਅਤੁਥੱਕ**), ਹਮੇਸ਼ਾਂ, ਲਗਾਤਾਰ ।]

**ਅਥਰਬਣੁ,** ਅਥਰਵ ਵੇਦ । ੨੨੬੬

ਚੌਥਾ ਵੇਦ । ਵੇਦ ਚਾਰ ਹਨ, ਰਿਗ, ਯਜੁਰ, ਸਾਮ ਅਤੇ ਅਥਰਵ ।

ਕਈ ਗ੍ਰੰਥਾਂ ਵਿਚ ਵੇਦ ਤਿੰਨ ਹੀ ਲਿਖੇ ਹਨ :

ਰਿਗ, ਯਜੁਰ ਅਤੇ ਸਾਮ (ਵੇਖੋ, **ਸ਼ਤਪਥ ਬ੍ਰਾਹਮਣ,** IV, 6, 7, 1) ।

**ਮਨੂ ਸਿਮ੍ਰਿਤੀ** ਵਿਚ ਤਿੰਨਾਂ ਵੇਦਾਂ ਦਾ ਹੀ ਜ਼ਿਕਰ ਹੈ (ਵੇਖੋ, I, 23) । ਇਸ ਤੋਂ ਪ੍ਰਤੀਤ ਹੁੰਦਾ ਹੈ ਕਿ ਅਥਰਵ ਵੇਦ ਪਿਛੋਂ ਦੀ ਚੀਜ਼ ਹੈ । ਇਸ ਨੂੰ 'ਅਥਰਵਾ ਅੰਗਿਰਸ' ਵੀ ਕਹਿੰਦੇ ਹਨ । ਹੋਰ ਨਾਮ ਇਹ ਵੀ ਹਨ :

(੧) ਆਂਗੀਰਸ ਵੇਦ ।
(੨) ਭ੍ਰਿਗੁ-ਆਂਗੀਰਸ ਵੇਦ ।
(੩) ਖ਼ਤਰ (क्षत्र) ਵੇਦ ।
(੪) ਬ੍ਰਹਮ ਵੇਦ ।

ਇਨ੍ਹਾਂ ਨਾਵਾਂ ਬਾਰੇ ਪ੍ਰਚਲਤ ਰਵਾਇਤਾਂ ਇਹ ਹਨ :

(੧) **ਅਥਰਵ ਵੇਦ** : ਅਥਰਵਾ ਰਿਸ਼ੀ ਨੇ ਇਸ ਦਾ ਨਿਰਮਾਣ ਕੀਤਾ ਇਸ ਲਈ ਇਸ ਦਾ ਨਾਮ ਅਥਰਵ ਵੇਦ ਹੈ ।

ਅਥਰਵ ਦੇ ਅਰਥ ਹਨ :

( i ) ਲੋਕ ਮੰਗਲ ਲਈ ਜੋ ਚੀਜ਼ ਪ੍ਰਸਤੁਤ ਕੀਤੀ ਜਾਵੇ **(ਸ਼ਬਦ ਕਲ੍ਪਦ੍ਰੁਮ)** ।

( ii ) ਸਥਿਰਤਾ (ਯਾਸ੍ਕ, **ਨਿਰੁਕ੍ਤ,** XI, 18) ।

ਅਥਰਵ ਵੇਦ ਵਿਚ ਐਸੇ ਮਜ਼ਮੂਨ ਵੀ ਹਨ ਜੋ ਇਸ ਆਸ਼ੇ ਦੇ ਅਨੁਕੂਲ ਹਨ ।

(੨) **ਆਂਗੀਰਸ ਵੇਦ** : ਆਂਗੀਰਸ ਦਾ ਅਰਥ ਹੈ "ਅੰਗਾਂ ਦਾ ਰਸ" (**ਬ੍ਰਿਹਦਾਰਣਜਕ ਉਪਨਿਸ਼ਦ,** I, 3,8) ।

ਸਰੀਰ ਦੇ ਵਿਚ ਜੋ ਸੱਤ ਧਾਤੂਆਂ ਯੁਕਤ ਰਸ ਹਨ, ਉਸ ਵਿਸ਼ੇ ਸੰਬੰਧੀ ਚਿਕਿਤਸਾ ਜਿਸ ਵਿਚ ਦਿਤੀ ਗਈ ਹੋਵੇ ਉਹ ਆਂਗੀਰਸ ਵੇਦ ਹੈ (**ਭਾਰਤੀਯ ਸੰਸ੍ਕ੍ਰਿਤੀ ਕੋਸ਼,** I, 103) ।

(੩) **ਭ੍ਰਿਗੁ ਆਂਗੀਰਸ ਵੇਦ** : ਇਸ ਵੇਦ ਦੇ ਮੰਤਰ ਦ੍ਰਸ਼ਟਾ 'ਭ੍ਰਿਗੁ' ਅਤੇ 'ਅੰਗਿਰਾ' ਗੋਤਰ ਵਾਲੇ ਰਿਸ਼ੀ ਸਨ ਜਿਸ ਕਾਰਨ ਇਸ ਨੂੰ 'ਭ੍ਰਿਗੁ ਆਂਗੀਰਸ' ਵੀ ਕਿਹਾ ਜਾਂਦਾ ਹੈ ।

(੪) **ਖ਼ਤਰ ਵੇਦ** : ਇਸ ਵਿਚ ਯੁੱਧ ਸੰਬੰਧੀ ਸੂਕਤ ਵੀ ਬਹੁਤ ਹਨ (**ਬ੍ਰਹਮਾਂਡ ਪੁਰਾਣ,** IV, 20, 104) । ਇਸ ਲਈ ਇਸ ਨੂੰ ਖ਼ਤਰ (ਜਾਂ ਖਤਰੀਆਂ ਦਾ) ਵੇਦ ਵੀ ਕਿਹਾ ਜਾਂਦਾ ਹੈ ।

(Bloomfield, *Hymns of the Atharva-Veda,* p. XXV) ।

(੫) **ਬ੍ਰਹਮ ਵੇਦ** : ਯਗ ਦੇ ਸਮੇਂ ਹਰ ਵੇਦ ਦਾ ਗਿਆਤਾ, ਪ੍ਰਤੀਨਿਧੀ ਦੇ ਰੂਪ ਵਿਚ ਮੌਜੂਦ ਹੁੰਦਾ ਹੈ । ਅਥਰਵ ਵੇਦ ਦਾ ਗਿਆਤਾ ਬ੍ਰਹਮਾ ਹੈ । ਇਸ ਲਈ ਇਸ ਵੇਦ ਨੂੰ ਬ੍ਰਹਮ ਵੇਦ ਵੀ ਕਹਿੰਦੇ ਹਨ ।

ਪੌਰਾਣਿਕ ਸਾਹਿਤ ਵਿਚ ਅਥਰਵ ਵੇਦ ਬਾਰੇ ਭਿੰਨ ਭਿੰਨ ਵਿਚਾਰ ਦਰਸਾਏ ਗਏ ਹਨ । ਕੁਝ ਇਸ ਪ੍ਰਕਾਰ ਹਨ :

**ਮਾਰਕੰਡੇ ਪੁਰਾਣ** ਅਨੁਸਾਰ ਅਥਰਵ ਵੇਦ ਬ੍ਰਹਮਾ ਦੇ ਉੱਤਰ ਮੁੱਖ ਤੋਂ ਉਤਪੰਨ ਹੋਇਆ (XLVIII, 34; CII, 6) । ਇਸ ਦੇ ਮੰਤਰ ਦੋਨੋਂ ਕਿਸਮ ਦੇ ਹਨ, ਤਮੋਗੁਣੀ ਅਤੇ ਸਤੋਗੁਣੀ । ਜਾਦੂ ਟੂਣੇ ਅਤੇ ਸ਼ਾਂਤੀ ਕਾਰਜਾਂ ਨਾਲ ਸੰਬੰਧਿਤ ਮੰਤਰ ਕਾਲੇ ਭਿਆਨਕ ਅਤੇ ਅਸ਼ੁਭ ਹਨ । ਸੁਖਦਾਇਕ ਮੰਤਰ ਸੁੰਦਰ ਅਤੇ ਸ਼ੁਭ ਹਨ (CII, 5-6) ।

**ਅਗਨੀ ਪੁਰਾਣ** ਮੁਤਾਬਿਕ ਅਥਰਵ ਵੇਦ ਵਿਚ ਸ਼ਾਤੀ, ਸ਼ਕਤੀ, ਪ੍ਰਾਸ਼ਚਿਤ, ਤੰਤਰ ਆਦਿ ਸੰਬੰਧੀ ਮੰਤਰ ਵੀ ਹਨ । ਇਸ ਵਿਚ ਯੱਗ ਦਾ ਵਰਣਨ ਵੀ ਹੈ (ਵੇਖੋ, **ਅਗਨੀ ਪੁਰਾਣ,** ਅਧਿਆਏ ੨੭੧ ) ।

**ਬ੍ਰਹਮਾਂਡ ਪੁਰਾਣ** ਅਨੁਸਾਰ ਅਥਰਵ ਵੇਦ ਵਿਚ ੨੦ ਰਿਸ਼ੀਆ ਦੁਆਰਾ ਰਚਿਤ ੬,੦੦੦ ਮੰਤਰ ਹਨ । ਇਨ੍ਹਾਂ ਮੰਤਰਾਂ ਨੂੰ ਪੰਜ ਕਲਪਾਂ (ਵਿਭਾਗਾਂ) ਵਿਚ ਵੰਡਿਆ ਹੈ :

ਨਖਤ੍ਰ ਕਲਪ, ਵੇਦ ਕਲਪ (ਵੈਤਾਨ ਕਲਪ), ਸੰਹਿਤਾ ਕਲਪ, ਅੰਗਿਰਸ ਕਲਪ ਅਤੇ ਸ਼ਾਂਤੀ ਕਲਪ (LXV, 56-57; 75) ।

**ਵਿਸ਼ਨੂੰ ਪੁਰਾਣ** ਅਨੁਸਾਰ ਅਥਰਵ ਵੇਦ ਵਿਸ਼ਨੂੰ ਦਾ ਰੂਪ ਹੈ (V, 1, 37) । ਇਸ ਦੁਆਰਾ ਰਾਜ ਕਰਮ ਅਤੇ ਪਵਿੱਤਰ ਬ੍ਰਹਮ ਭਾਵ ਦੀ ਯਥਾ ਵਿਧੀ ਵਿਵਸਥਾ ਕੀਤੀ ਗਈ ਹੈ (III, 4, 14) ।

**ਕੂਰਮ ਪੁਰਾਣ** ਵਿਚ ਲਿਖਿਆ ਹੈ ਕਿ ਇਸ ਦੀਆ ਨੌਂ (੯) ਸ਼ਾਖ਼ਾਂ ਹਨ (**I**, 50, 19) । ਇਸ ਦੇ ਮੰਤਰਾਂ ਦੁਆਰਾ ਬ੍ਰਹਮਤਵ (ਪਵਿੱਤਰ ਬ੍ਰਹਮ ਭਾਵ) ਦੀ ਸਥਾਪਨਾ ਹੋਈ (I, 50, 16) ।

ਅਥਰਵ ਵੇਦ ਵਿਚ ਆਏ ਸੂਕਤਾਂ ਅਤੇ ਉਨਾਂ ਦੇ ਵਿਉਰੇ ਸੰਬੰਧੀ ਕਾਫ਼ੀ ਮਤਭੇਦ ਹੈ ।

(੧) **ਭਾਰਤੀਯ ਸੰਸ੍ਰਿਤੀ ਕੋਸ਼ (ਮਰਾਠੀ**, ਭਾਗ ਪਹਿਲਾ, ਸਫ਼ਾ ੧੦੪) ਅਨੁਸਾਰ ਸੂਕਤ ੭੩੦ ਹਨ ।

(੨) ਰਾਮ ਗੋਵਿੰਦ ਤ੍ਰਿਵੇਦੀ ਨੇ ਆਪਣੀ ਪੁਸਤਕ **ਵੈਦਿਕ ਸਾਹਿਤਯ** (ਭਾਰਤੀਯ ਗਿਆਨ ਪੀਠ, ਕਾਸ਼ੀ, ੧੯੫੦, ਸਫ਼ਾ ੧੧੧ ਤੋਂ ੧੨੨) ਵਿਚ ਅਥਰਵ ਵੇਦ ਸੰਬੰਧੀ ਕਾਫ਼ੀ ਛਾਣਬੀਨ ਕਰ ਕੇ ਇਹ ਨਿਰਣਾ ਕੀਤਾ ਹੈ ਕਿ ਕੁਲ ੭੬੦ ਸੂਕਤ ਹਨ ।

ਵਰਤਮਾਨ ਪ੍ਰਚਲਤ ਅਥਰਵ ਵੇਦ ਦੇ ਵੀਹ (੨੦) ਕਾਂਡ ਹਨ ਅਤੇ ੭੩੧ ਸੂਕਤ ਹਨ । ਇਨ੍ਹਾਂ ਦਾ ਵਿਭਾਜਨ ਇਸ ਪ੍ਰਕਾਰ ਹੈ :

| **ਵਿਸ਼ਾ** | **ਸੂਕਤਾਂ ਦੀ ਗਿਣਤੀ** |
|---|---|
| ਵਿਵਾਹ ਸੰਬੰਧੀ | ੪੨ |
| ਖੇਤੀ ਬਾੜੀ ਸੰਬੰਧੀ | ੧੧ |
| ਰਾਜਨੀਤੀ | ੧੭੧ |
| ਆਯੁਰਵੇਦ | ੭੨ |
| ਵਿਉਪਾਰ | ੩ |
| ਵਿਗਿਆਨ | ੧੬ |
| ਸ਼ਸਤਰ ਵਿਦਿਆ | ੧੧ |
| ਵਿਵਿਧ | ੪੦੫ |
| **ਜੋੜ** | ੭੩੧ |

**(ਅਥਰ੍ਵ ਵੇਦ ਸੰਹਿਤਾ,**
ਭਾਖ਼ਾ-ਭਾਖ਼ਯ, ਪੰਡਿਤ ਜਯਦੇਵ ਸ਼ਰਮਾ,
ਆਰ੍ਯ ਸਾਹਿਤਯ ਮੰਡਲ ਲਿਮਿਟਿਡ, ਅਜਮੇਰ,
ਜਿਲਦ ੧ ਤੋਂ ੪)

ਅਥਰਵ ਵੇਦ ਵਿਚ ਆਏ ਮੰਤਰਾਂ ਨੂੰ ਵਿਚਾਰਨ ਤੋਂ ਇਹ ਸਿੱਧ ਹੁੰਦਾ ਹੈ ਕਿ ਇਹ ਵੈਦਿਕ ਕਾਲ ਵਿਚ ਪ੍ਰਚਲਤ ਧਾਰਾਵਾਂ ਦਾ ਬਹੁਪੱਖੀ ਅਧਿਐਨ ਹੈ । ਇਸ ਵਿਚ ਅਨੇਕ ਪ੍ਰਕਾਰ ਦੀਆਂ ਜੜੀ ਬੂਟੀਆਂ ਦੇ ਰੋਗਾਂ ਲਈ ਪ੍ਰਯੋਗ ਕਰਨ ਦੀ ਵਿਧੀ ਦਰਜ ਹੈ । ਮਾਨਸਿਕ ਰੋਗਾਂ ਤੋਂ ਨਿਵਰਤੀ ਅਤੇ ਸੁਖ ਅਨੰਦ ਵਾਲਾ ਜੀਵਨ ਬਤੀਤ ਕਰਨ ਲਈ ਮੰਤਰ ਮੌਜੂਦ ਹਨ । ਜਾਦੂ ਟੂਣਿਆਂ ਰਾਹੀਂ ਮਨੋਂ ਕਾਮਨਾਵਾਂ ਦੀ ਪੂਰਤੀ ਕਰਨ ਸੰਬੰਧੀ ਵੀ ਮੰਤਰ ਦਰਜ ਹਨ । ੧੦੦ ਸਾਲ ਤੱਕ ਤੰਦਰੁਸਤੀ ਨਾਲ ਜ਼ਿੰਦਾ ਰਹਿਣ ਲਈ ਜੁਗਤੀ ਦੇ ਮੰਤਰ ਵੀ ਹਨ । ਰਾਜਨੀਤਿਕ ਜੀਵਨ ਵਿਚ ਸਫਲਤਾ ਪ੍ਰਾਪਤੀ ਲਈ ਵਿਧੀਆਂ ਵਾਲੇ ਮੰਤਰ ਵੀ ਹਨ । ਇਕ ਰਾਜਾ ਕਿਵੇਂ ਜਾਦੂ ਟੂਣਿਆਂ ਰਾਹੀਂ ਆਪਣੀ ਪ੍ਰਜਾ ਉਤੇ ਕਾਮਯਾਬੀ ਨਾਲ ਰਾਜ ਕਰ ਸਕਦਾ ਹੈ ਅਤੇ ਦੁਸ਼ਮਣਾਂ ਤੇ ਵਿਜੱਈ ਹੋ ਸਕਦਾ ਹੈ ਇਸ ਬਾਰੇ ਵੀ ਮੰਤਰ ਹਨ । ਆਤਮਕ ਸ਼ਕਤੀ ਨੂੰ ਵਿਕਸਿਤ ਕਰਨ ਵਾਲੇ ਮੰਤਰ ਵੀ ਹਨ । ਇਸ ਤੋਂ ਇਲਾਵਾ ਕੁਝ ਮੰਤਰ ਬ੍ਰਾਹਮਣ ਜਾਤੀ ਦੀ ਉੱਤਮਤਾ ਨੂੰ ਕਾਇਮ ਰਖਣ ਸੰਬੰਧੀ ਹਨ । ਵਿਚਾਰਵਾਨਾਂ ਦਾ ਖ਼ਿਆਲ ਹੈ ਕਿ ਇਹ ਮੰਤਰ ਪਿੱਛੋਂ ਅਥਰਵ ਵੇਦ ਵਿਚ ਪਾਏ ਗਏ ਹਨ । ਇਨ੍ਹਾਂ ਵਿਚ ਵਿਸ਼ੇਸ਼ ਕਰ ਕੇ ਉਨ੍ਹਾਂ ਜਾਦੂ ਟੂਣਿਆਂ ਦਾ ਵਰਣਨ ਹੈ ਜੋ ਬ੍ਰਾਹਮਣ, ਸ਼ਸਤਰ ਸਮਝ ਕੇ ਆਪਣੇ ਹਿਤ ਲਈ ਵਰਤ ਸਕੇ । ਬ੍ਰਾਹਮਣਾਂ ਦਾ ਸਤਿਕਾਰ ਕਰਨਾ, ਉਨ੍ਹਾਂ ਨੂੰ ਚੰਗੀ ਤਰ੍ਹਾਂ ਦਾਨ ਦੇਣਾ ਅਤੇ ਹਰ ਪ੍ਰਕਾਰ ਦੀ ਸਹਾਇਤਾ ਕਰਨ ਉਤੇ ਕਾਫ਼ੀ ਜ਼ੋਰ ਦਿਤਾ ਗਿਆ ਹੈ ।

ਅਥਰਵ ਵੇਦ ਦੀ ਸਾਹਿਤਕ ਪੱਖ ਤੋਂ ਕੀ ਦੇਣ ਹੈ ? ਇਸ ਸੰਬੰਧੀ ਇਹ ਨਿਸੰਦੇਹ ਕਿਹਾ ਜਾ ਸਕਦਾ ਹੈ ਕਿ ਇਹ ਰਿਗ ਵੇਦ ਦੇ ਮੁਕਾਬਲੇ ਤੇ ਕਾਫ਼ੀ ਹਲਕੀ ਚੀਜ਼ ਹੈ । ਇਹ ਗਦ ਅਤੇ ਪਦ ਨਾਲ ਸੰਯੁਕਤ ਰਚਨਾ ਹੈ । ਕਿਤੇ ਕਿਤੇ ਕਵਿਤਾ ਵਿਚ ਕਾਫ਼ੀ ਨਿਰਮਲਤਾ ਦੇ ਲਿਸ਼ਕਾਰੇ ਵੀ ਮਿਲਦੇ ਹਨ । ਵਿਸ਼ੇਸ਼ ਕਰ ਕੇ ਪ੍ਰਿਥਵੀ ਦੇ ਗੁਣਾਂ ਦਾ ਵਰਣਨ ਸ਼ਲਾਘਾ ਯੋਗ ਹੈ ।

ਅਥਰਵ ਵੇਦ ਵਿਚ ਆਈ ਭੂਗੋਲਿਕ ਸਮਿਗਰੀ ਇਸ ਗੱਲ ਦੀ ਸੂਚਕ ਹੈ ਕਿ ਉਸ ਸਮੇਂ ਆਰਯ ਲੋਗ ਪੂਰਬੀ ਭਾਰਤ ਵਲ ਵਧ ਰਹੇ ਸਨ । ਬਿਹਾਰ ਅਤੇ ਬੰਗਾਲ ਤੱਕ ਦੇ ਇਲਾਕਿਆਂ ਤੋਂ ਜਾਣੂੰ ਸਨ । ਕੁਝ ਕਬੀਲੇ ਗੰਗਾ ਸਾਗਰ ਤੱਕ ਆਬਾਦ ਸਨ । ਇਹ ਗੱਲ ਵਿਸ਼ੇਸ਼ ਹੈ ਕਿ ਹਾਲੇ ਉਹ ਦੱਖਣੀ ਭਾਰਤ ਵਲ ਨਹੀਂ ਗਏ ਸਨ ।

ਅਥਰਵ ਵੇਦ ਅਤੇ ਰਿਗ ਵੇਦ ਦੇ ਮਿਲਵੇਂ ਅਧਿਐਨ ਤੋਂ ਭਾਰਤ ਵਿਚ ਵਸ ਰਹੀ ਆਰਯ ਜਾਤੀ ਦੇ ਧਾਰਮਕ ਅਤੇ ਸਮਾਜਕ ਜੀਵਨ ਦੇ ਕਈ ਪਹਿਲੂਆਂ ਦੇ ਸੰਕੇਤ ਮਿਲਦੇ ਹਨ । ਵਿਸ਼ੇਸ਼ ਕਰ ਕੇ ਇਹ ਪਤਾ ਲਗਦਾ ਹੈ ਕਿ ਕਵਿਤਾ ਵਿਚ ਉਹ ਕਿਤਨੇ ਮਾਹਿਰ ਸਨ, ਉਨ੍ਹਾਂ ਦਾ ਘਰੇਲੂ ਜੀਵਨ ਕੈਸਾ ਸੀ, ਉਨ੍ਹਾਂ ਦੀਆਂ ਰਸਮਾਂ ਰਿਵਾਜਾਂ ਕੀ ਸਨ ਅਤੇ ਵਿਦਵਤਾ ਕਿਸ ਹੱਦ ਤੱਕ ਮਹਿਦੂਦ ਸੀ । ਇਸ ਸਾਹਿਤ ਦੀ ਸਭ ਤੋਂ ਵੱਡੀ ਦੇਣ ਇਹ ਹੈ ਕਿ ਸਾਨੂੰ ਇਹ ਪਤਾ ਲਗਦਾ ਹੈ ਕਿ ਮਨੁੱਖੀ ਮਨ ਉਸ ਸਮੇਂ ਕਿਸ ਹੱਦ ਤੱਕ ਵਿਕਸਿਤ ਹੋ ਚੁਕਾ ਸੀ ਅਤੇ ਉਸ ਦੇ ਖ਼ਿਆਲਾਂ ਦੀ ਉਡਾਰੀ ਕਿਤਨੀ ਕੁ ਸੀ ।

ਅਥਰਵ ਵੇਦ ਦੀਆਂ ਕਿਤਨੀਆਂ ਸ਼ਾਖ਼ਾਂ ਹਨ ? ਇਸ ਬਾਰੇ ਕਾਫ਼ੀ ਮਤ ਭੇਦ ਹੈ । ਪੌਰਾਣਿਕ ਸਾਹਿਤ ਅਨੁਸਾਰ ਨੌਂ ਸ਼ਾਖ਼ਾਂ

ਪ੍ਰਸਿੱਧ ਹਨ । (**ਕੂਰਮ ਪੁਰਾਣ,** I, 50, 19) ।

**ਮੁਕ੍ਤਿਕ ਉਪਨਿਸ਼ਦ** ਅਨੁਸਾਰ ਅਥਰਵ ਵੇਦ ਦੀਆਂ ੫੦ ਸ਼ਾਖ਼ਾਂ ਹਨ (I, 13) । **ਸੀਤਾ ਉਪਨਿਸ਼ਦ** ਮੁਤਾਬਿਕ ਇਸ ਦੀਆਂ ਪੰਜ ਸ਼ਾਖ਼ਾਂ ਹਨ ।

ਇਨ੍ਹਾਂ ਵਿਚੋਂ ਦੋ ਸ਼ਾਖ਼ਾਂ ਮਸ਼ਹੂਰ ਹਨ :

(੧) ਸ਼ੌਨਕੀਯ ।
(੨) ਪਿੱਪਲਾਦ ।

ਅੱਜ ਕਲ੍ਹ ਜੋ ਛਪੀਆਂ ਪੁਸਤਕਾਂ ਮਿਲਦੀਆਂ ਹਨ ਉਨ੍ਹਾਂ ਵਿਚ ਸ਼ੌਨਕੀਯ ਸ਼ਾਖ਼ਾਂ ਦਾ ਹੀ ਅਨੁਸਰਣ ਹੈ।

ਅਥਰਵ ਵੇਦ ਦਾ ਬ੍ਰਾਹਮਣ 'ਗੋਪਥ' ਹੈ । ਇਸ ਵੇਦ ਦੇ ਉਪਨਿਸ਼ਦ ੩੧ ਹਨ । ਇਨ੍ਹਾਂ ਵਿਚੋਂ ਮੁਖ ਇਹ ਮੰਨੇ ਜਾਂਦੇ ਹਨ :

(੧) ਪ੍ਰਸ਼ਨ ।
(੨) ਮਾਂਡੂਕਯ ।
(੩) ਮੁੰਡਕ ।

**ਗੋਪਥ ਬ੍ਰਾਹਮਣ** (I, 10) ਅਨੁਸਾਰ ਅਥਰਵ ਵੇਦ ਦੇ ਉਪਵੇਦ ਪੰਜ ਹਨ । ਯਥਾ :

(੧) ਸਰਪ ।
(੨) ਪਿਸ਼ਾਚ ।
(੩) ਅਸਰ ।
(੪) ਇਤਿਹਾਸ ।
(੫) ਪੁਰਾਣ ।

ਸਵਾਮੀ ਦਯਾਨੰਦ ਜੀ ਨੇ ਇਨ੍ਹਾਂ ਤੋਂ ਇਲਾਵਾ 'ਆਯੁਰ ਵੇਦ' ਨੂੰ ਵੀ ਅਥਰਵ ਵੇਦ ਦਾ ਉਪਵੇਦ ਮੰਨਿਆ ਹੈ (ਵੇਖੋ, **ਅਥਰ੍ਵ ਵੇਦ ਸੰਹਿਤਾ,** ਭਾਸ਼ਾ-ਭਾਸ਼ਯ, ਪੰਡਿਤ ਜਯਦੇਵ ਸ਼ਰਮਾ, ਭੂਮਿਕਾ, ਸਫ਼ਾ ੧੩-੧੪)

ਵੇਦਾਂ ਦੇ ਰਚਨਾਕਾਲ ਸੰਬੰਧੀ ਵੱਖ ਵੱਖ ਮਤ ਇਸ ਪ੍ਰਕਾਰ ਹਨ :

I. "Colebrooke seems to show from a Vaidick Calendar that they must have been written before the 14th century B. C. Some assign to them a more recent, some a more ancient, date. Dr. Haug considers the Vedic age to have extended from B. C. 2000 to B. C. 1200, though he thinks some of the oldest hymns may have been composed B. C. 2400. Max-Muller gives us the probable date of the Mantra, or hymn portion of the Vedas, from B. C. 1200 to B. C. 800, and the Brahmanas from B. C. 800 to B. C. 600, and the rest from B. C. 600 to B. C. 200."

(W. J. Wilkins, *Hindu Mythology*, Second Edition, Rupa & Co., Calcutta, 1973, p. 7.)

II. "Some Indian scholars assign the Vedic hymns to 3000 B.C., others to 6000 B. C. The late Mr. Tilak dates the hymns about 4500 B. C., the Brahmanas 2500 B. C., the early Upanisads 1600 B. C. Jacobi puts the hymns at 4500 B. C. We assign them to the fifteenth century B. C. and trust that our date will not be challenged as being too ealry."

(S. Radhakrishnan, *Indian Philosophy*, Vol. I, London, 1923, p. 67.)

III. ਮਹਾਂਰਿਸ਼ੀ ਦਯਾਨੰਦ ਅਨੁਸਾਰ ਵੇਦ ਅਪੌਰੁਸ਼ੇਯ ਹਨ ਅਤੇ ਇਨ੍ਹਾਂ ਦੀ ਉਤਪਤੀ ਮਾਨਵ ਦੀ ਉਤਪਤੀ ਦੇ ਨਾਲ ਹੋਈ ਹੈ । (**ਭਾਰਤੀਯ ਸੰਸ੍ਕ੍ਰਿਤੀ,** ਸਫ਼ਾ ੨੫)

ਅਥਰਵ ਵੇਦ ਦਾ ਦਰਜਾ, ਰਿਗ, ਯਜੁਰ ਅਤੇ ਸਾਮ ਵੇਦ ਦੇ ਮੁਕਾਬਲੇ ਤੇ ਕੀ ਹੈ ? ਇਸ ਦਾ ਸਪਸ਼ਟੀਕਰਣ ਪ੍ਰਾਚੀਨ ਗ੍ਰੰਥਾਂ ਵਿਚ ਮਿਲਦਾ ਹੈ ।

**ਅਮਰ ਕੋਸ਼** ਵਿਚ 'ਤ੍ਰਯੀ' ਸ਼ਬਦ ਦਾ ਪ੍ਰਯੋਗ ਹੈ ਜੋ ਰਿਗ, ਯਜੁਰ ਅਤੇ ਸਾਮ ਵੇਦ ਦਾ ਸੂਚਕ ਹੈ (I, 4, 4) ।

**ਸ਼ਤਪਥ ਬ੍ਰਾਹਮਣ** ਮੁਤਾਬਿਕ ਰਿਗ, ਯਜੁਰ ਅਤੇ ਸਾਮ ਇਹੋ ਤਿੰਨ ਵਿਦਿਆ ਹਨ । ਯਥਾ :

त्रयी वै विद्या ऋचो यजूंषि सामानि ॥

(IV, 6, 7, 1)

**ਮਨੂ ਸਿਮ੍ਰਿਤੀ** ਅਨੁਸਾਰ ਬ੍ਰਹਮਾ ਨੇ ਯੱਗ ਦੀ ਸਿੱਧੀ ਲਈ ਅਗਨੀ, ਵਾਯੂ ਅਤੇ ਸੂਰਜ ਤੋਂ ਰਿਗ, ਯਜੁਰ ਅਤੇ ਸਾਮ ਤਿੰਨਾਂ ਵੇਦਾਂ ਨੂੰ ਪ੍ਰਗਟ ਕੀਤਾ (I, 23) । **ਮਨੂ ਸਿਮ੍ਰਿਤੀ** ਵਿਚ ਅਥਰਵ ਵੇਦ ਦਾ ਵੀ ਜ਼ਿਕਰ ਹੈ, ਪਰ ਕਿਸੇ ਹੋਰ ਪ੍ਰਸੰਗ ਵਿਚ ਹੈ । ਇਕ ਥਾਵੇਂ ਲਿਖਿਆ ਹੈ :

"ਅਥਰਵਾਂਗਿਰਸ (ਅਥਰਵ ਵੇਦ) ਦੀ ਬਾਣੀ ਨੂੰ (ਬ੍ਰਾਹਮਣ)

ਬਿਨਾਂ ਵਿਚਾਰ ਕੀਤੇ ਦੇ, ਕਿਉਂਕਿ ਬਾਣੀ ਹੀ ਬ੍ਰਾਹਮਣ ਦਾ ਸ਼ਸਤ੍ਰ ਹੈ, ਉਸ ਨਾਲ ਉਹ ਵੈਰੀਆਂ ਨੂੰ ਮਾਰੇ (XI, 33)। ਇਸ ਦਾ ਮਤਲਬ ਹੈ ਕਿ ਬ੍ਰਾਹਮਣ ਆਪਣੇ ਵੈਰੀਆਂ ਨੂੰ ਮਾਰਨ ਲਈ ਅਥਰਵ ਵੇਦ ਦੇ ਮੰਤਰਾਂ ਨੂੰ ਵਰਤੇ।

ਪ੍ਰੋਫ਼ੈਸਰ ਬਲੂਮਫ਼ੀਲਡ (Bloomfield) ਨੇ ਅਥਰਵ ਵੇਦ ਦੇ ਦਰਜੇ ਬਾਬਤ ਲਿਖਿਆ ਹੈ :

The inferiority of the Atharvan is stated outright at Apast. (II, 11, 29, 10, 11.)

(Bloomfield, XLIX)

ਪੁਨਾ :

The three Vedas are mentioned, often in connection with other more specific forms and designations of prayer and sacerdotal acts, but the Atharvan is omitted.

(Bloomfield, *Hymns of the Atharva-Veda*, p. XXXI)

ਅਥਰਵ ਵੇਦ ਦਾ ਵਰਣਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ, ਜਿਥੇ ਤਕ ਖੋਜ ਹੋ ਸਕੀ ਹੈ, ਤਿੰਨ ਤੁਕਾਂ ਵਿਚ ਮਿਲਦਾ ਹੈ। ਦੋ ਤੁਕਾਂ ਵਿਚ ਇਸ ਗੱਲ ਤੇ ਜ਼ੋਰ ਹੈ ਕਿ ਕਲਜੁਗ ਦਾ ਵੇਦ "ਅਥਰਵ ਵੇਦ" ਹੈ। ਕਲਜੁਗ ਵਿਚ ਇਸੇ ਨੂੰ ਪ੍ਰਧਾਨ ਮੰਨਿਆ ਗਿਆ ਹੈ।

(੧) ਮ: ੧ ॥ ...
**ਕਲਿ ਮਹਿ ਬੇਦੁ ਅਥਰਬਣੁ ਹੂਆ**
**ਨਾਉ ਖੁਦਾਈ ਅਲਹੁ ਭਇਆ ॥ ... ॥ ੨ ॥**
ਆਸਾ (ਵਾਰ) ਮਹਲਾ ੧–੧੩, ਸਫ਼ਾ ੪੭੦

**ਭਾਵ ਲਈ ਵੇਖੋ, (੨੨੬੬-ੳ)**

(੨) **ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ ॥**
**ਬਾਣੀ ਬ੍ਰਹਮਾ ਬੇਦੁ ਅਥਰਬਣੁ**
**ਕਰਣੀ ਕੀਰਤਿ ਲਹਿਆ ॥ ੫ ॥**
ਰਾਮ. (ਅਸਟ.) ਮਹਲਾ ੧–੧, ਸਫ਼ਾ ੯੦੩

ਅਗੇ ਚਲ ਕੇ ਇਕ ਤੁਕ ਵਿਚ ਇਹ ਦਸਿਆ ਹੈ ਕਿ ਪ੍ਰਭੂ ਬੇਅੰਤ ਹੈ, ਉਸ ਦੀ ਵਡਿਆਈ ਚਾਰੇ ਵੇਦ ਵੀ ਨਹੀਂ ਪ੍ਰਗਟਾ ਸਕੇ। ਬਚਨ ਹੈ :—

(੩) **ਸਾਮ ਵੇਦੁ ਰੁਗੁ ਜੁਜਰੁ ਅਥਰਬਣੁ ॥**
**ਬ੍ਰਹਮੇ ਮੁਖਿ ਮਾਇਆ ਹੈ ਤ੍ਰੈ ਗੁਣ ॥**
**ਤਾ ਕੀ ਕੀਮਤਿ ਕਹਿ ਨ ਸਕੈ ਕੋ**
**ਤਿਉ ਬੋਲੇ ਜਿਉ ਬੋਲਾਇਦਾ ॥ ੯ ॥**
ਮਾਰੂ (ਸੋਲਹੇ) ਮਹਲਾ ੧–੧੭, ਸਫ਼ਾ ੧੦੩੭–੩੮

**ਵਧੇਰੇ ਜਾਣਕਾਰੀ ਲਈ ਵੇਖੋ :—**

(१) **अथर्ववेद संहिता**, भाषा–भाष्य, भाष्यकार पण्डित जयदेव शर्मा, आर्य्य साहित्य मण्डल लिमिटेड, अजमेर, खण्ड १ से ४।

(२) **वैदिक साहित्य**, पं. रामगोविन्द त्रिवेदी, भारतीय ज्ञानपीठ, काशी, १९५०।

(३) **वैदिक सम्पति**, पण्डित रघुनन्दन शर्मा, बम्बई, संवत् १९८७।

(४) **हिन्दुत्व**, रामदास गौड़, काशी, १९३८।

*Encyclopaedia of Religion and Ethics*, James Hastings, Edinburgh, 1914, VII, 55-57.

*Hymns of the Atharva-Veda*, Translated by Maurice Bloomfield, Oxford, 1897.

*The Hymns of Atharvan Zarathushtra*, by Jatindra Mohan Chatterji, Calcutta, 1967.

[ਸੰਸ. अथर्वन् ( **ਅਥਰ੍ਵਨ੍** ) ;
ਹਿੰਦੀ, अथर्वण (**ਅਥਰ੍ਵਣ**), ਅਥਰਵ ਵੇਦ।]

**ਅਥਰਬਣੁ,** ਅਥਰਬਣ। ੨੨੬੬ (ੳ)

ਮ: ੧ ॥ ...
**ਕਲਿ ਮਹਿ ਬੇਦੁ ਅਥਰਬਣੁ ਹੂਆ**
**ਨਾਉ ਖੁਦਾਈ ਅਲਹੁ ਭਇਆ ॥ ... ॥ ੨ ॥**
ਆਸਾ (ਵਾਰ) ਮਹਲਾ ੧–੧੩, ਸਫ਼ਾ ੪੭੦

**ਭਾਵ :** ਕਲਿਜੁਗ ਵਿਚ **ਅਥਰਬਣ** ਵੇਦ ਦੀ (ਪ੍ਰਸਿੱਧੀ) ਹੋਈ ਹੈ; ਪਰਮੇਸ਼ਰ ਦਾ ਨਾਉਂ ਅੱਲਾਹ ਹੋ ਗਿਆ ਹੈ।

**(ਸੰਥਜਾ, ਸਫ਼ਾ ੨੯੯੬)**

**ਕਲਿ ਮਹਿ ਬੇਦੁ ਅਥਰਬਣੁ ਹੂਆ,** ਕਲਿਜੁਗ ਵਿਚ ਅਥਰਵ ਵੇਦ ਦੀ ਪ੍ਰਸਿੱਧੀ ਸੰਬੰਧੀ ਲਿਖਿਆ ਹੈ :—

"ਅਥਰਵ ਵੇਦ ਨੂੰ ਕਲਿਯੁਗ ਦਾ ਵੇਦ ਕਿਹਾ ਹੈ। ਇਹ ਵੇਦ ਸਭ ਤੋਂ ਪਿਛੋਂ ਬਣਿਆ ਹੈ। ਪਹਿਲੇ ਤਿੰਨ ਵੇਦ ਹੀ ਹੁੰਦੇ ਸਨ। ਅਥਰਵ ਵੇਦ ਦੀ ਇਸ ਕਰਕੇ ਵੈਸੀ ਪ੍ਰਤਿਸ਼ਠਾ ਨਹੀਂ ਜੈਸੀ ਕਿ ਪਹਿਲੇ ਤਿੰਨਾਂ ਵੇਦਾਂ ਦੀ ਹੈ।

**(ਪੰਜ ਗ੍ਰੰਥੀ ਸਟੀਕ)**

ਮੁਸਲਮਾਨੀ ਮੱਤ ਨਾਲ ਅਥਰਵ ਵੇਦ ਦਾ ਤਅੱਲੁਕ ਬਹੁਤ ਮੁੱਦਤ ਤੋਂ ਗਿਣਿਆ ਜਾ ਰਿਹਾ ਹੈ। ਬਦਾਉਨੀ ਨੇ ਲਿਖਿਆ **ਹੈ** :—

"ਏਸ ਸਾਲ (੯੮੩ ਹਿਜਰੀ) ਦੱਖਣ ਦੇਸ਼ ਵਿਚ ਸ਼ੇਖ ਭਾਵਨ ਨਾਮ ਦਾ ਇਕ ਪੜ੍ਹਿਆ ਹੋਇਆ ਬ੍ਰਾਹਮਣ ਆਇਆ ਅਤੇ ਮੁਸਲ-ਮਾਨ ਬਣ ਗਿਆ। ਉਸ ਸਮੇਂ ਬਾਦਸ਼ਾਹ ਅਕਬਰ ਨੇ ਸਾਨੂੰ ਅਥਰਵਨ ਦਾ ਅਨੁਵਾਦ ਕਰਨ ਲਈ ਹੁਕਮ ਦਿਤਾ। ਇਸ ਗ੍ਰੰਥ ਦੇ ਕਿਤਨੇ ਹੀ ਧਰਮ ਉਪਦੇਸ਼ ਇਸਲਾਮ ਦੇ ਧਰਮ ਸ਼ਾਸਤ੍ਰ ਨਾਲ ਮਿਲਦੇ ਹਨ। ਅਨੁਵਾਦ ਦੇ ਵਕਤ ਐਸੇ ਕਿਤਨੇ ਹੀ ਮੁਸ਼ਕਲ ਹਿੱਸੇ ਵੇਖਣ ਵਿਚ ਆਏ ਜਿਨ੍ਹਾਂ ਦਾ ਸ਼ੇਖ ਭਾਵਨ ਜੈਸੇ ਪੰਡਤ ਵੀ ਮਤਲਬ ਸਪੱਸ਼ਟ ਨਾ ਕਰ ਸਕੇ। ਅਸਾਂ ਇਹ ਗੱਲ ਬਾਦਸ਼ਾਹ ਨੂੰ ਕਹੀ। ਉਨ੍ਹਾਂ ਨੇ ਸ਼ੇਖ਼ ਫ਼ੈਜ਼ੀ ਅਰ ਹਾਜੀ ਇਬਰਾਹੀਮ ਨੂੰ ਅਨੁਵਾਦ ਕਰਨ ਲਈ ਸਲਾਹ ਦਿਤੀ। ਹਾਜੀ ਇਬਰਾਹੀਮ ਨੇ ਇੱਛਾ ਰਹਿਣੇ ਪੁਰ ਭੀ ਕੁਝ ਨਾ ਲਿਖਿਆ। ਅਥਰਵਨ ਦੇ ਉਪਦੇਸ਼ਾਂ ਵਿਚ ਇਕ ਜਗ੍ਹਾ ਲਿਖਿਆ ਹੈ ਕਿ ਏਸ ਗ੍ਰੰਥ ਦਾ ਕੋਈ ਨਾ ਕੋਈ ਹਿੱਸਾ ਨਾ ਪੜ੍ਹਨੇ ਨਾਲ ਕੋਈ ਭੀ ਰੱਖਯਾ ਨਾ ਪਾਏਗਾ। ਇਸ ਹਿੱਸੇ ਵਿਚ ਮੁੜ ਮੁੜ 'ਲਾ' ਲਿਖਿਆ ਗਿਆ ਹੈ ਜੋ ਸਾਡੇ ਕੁਰਾਨ ਦੇ ਕਹੇ ਅਲਾਹ-ਇਲਾਹ ਇਤਿਆਦਿ ਜੈਸਾ ਹੈ। ਸ਼ੇਖ ਨੇ ਇਨ੍ਹਾਂ ਅੰਸ਼ਾਂ ਦੇ ਆਧਾਰ ਉਪਰ ਬ੍ਰਾਹਮਣਾਂ ਨੂੰ ਹਰਾਇਆ ਸੀ ਤੇ ਉਹ ਇਸਲਾਮ ਦਾ ਮਜ਼੍ਹਬ ਕਬੂਲਣ ਲਈ ਤਯਾਰ ਹੋ ਗਏ ਸਨ।

(**ਮੁੰਤਖ਼ਿੱਬੁਲ ਤ੍ਵਾਰੀਖ਼**, ੨, ੨੧੨)

ਕੁਰਾਨ ਸ਼ਰੀਫ਼ ਅਤੇ ਅਥਰਵ ਵੇਦ ਦਾ ਤਅੱਲੁਕ ਬਦਾਉਨੀ ਤੋਂ ਵੀ ਬਹੁਤ ਪੁਰਾਣਾ ਲੋਕਾਂ ਵਿਚ ਮਸ਼ਹੂਰ ਤੁਰਿਆ ਆਉਂਦਾ ਹੈ।

ਅਥਰਵ ਵੇਦ ਤੇ ਜ਼ੈਂਦ ਵੀ ਆਪਸ ਵਿਚ ਮਿਲਦੇ ਹਨ।

(ਵੇਖੋ, *Haugs Essays on the Parsis*, p. 182)

ਅਥਰਵ ਵੇਦ ਦੀ ਲੋਪ ਹੋ ਚੁੱਕੀ ਇਕ 'ਭ੍ਰਿਗੂ ਸੰਹਿਤਾ' ਦਾ ਤਅੱਲੁਕ ਪਾਰਸੀਆਂ ਦੀ ਧਰਮ ਪੁਸਤਕ "ਜ਼ੈਂਦ ਅਵਸਥਾ" ਨਾਲ ਤੇ ਫਿਰ "ਜ਼ੈਂਦ ਅਵਸਥਾ" ਦਾ ਤਅੱਲੁਕ ਕੁਰਾਨ ਨਾਲ ਵੀ ਹੈ। (ਹਵਾਲੇ ਲਈ ਵੇਖੋ, **ਐਥੀਕਲ ਕਨਸੈਪਸ਼ਨ ਆਫ ਦੀ ਗਾਥਾ**, ਜੇ. ਐਮ. ਚੈਟਰਜੀ)।

**ਅਥਰਵ ਵੇਦ,** ਵਿਚ ਕਈ ਗੱਲਾਂ ਐਸੀਆਂ ਹਨ ਜੋ ਅਜੇ ਵਿਵਾਦ ਗ੍ਰਸਤ ਹਨ। ਅਜੇ ਜ਼ਰੂਰਤ ਹੈ ਕਿ ਉਨ੍ਹਾਂ ਦੇ ਨਿਰਪਖ ਭਾਵ ਦਾ ਸਪਸ਼ਟੀਕਰਣ ਕੀਤਾ ਜਾਵੇ। ਇਹ ਗੱਲਾਂ ਸੰਪਰਦਾਇਕ ਖਿਆਲਾਂ ਤੋਂ ਉਪਰ ਵੀਚਾਰ ਮੰਗਦੀਆਂ ਹਨ।

ਬਹੁਤ ਸਾਰੇ ਲਿਖਾਰੀਆਂ ਨੇ ਚਾਰਾਂ ਵੇਦਾਂ ਨੂੰ ਚਹੁੰ ਜੁਗਾਂ ਦੇ ਪ੍ਰਤੀਨਿਧ ਮੰਨਿਆ ਹੈ। ਗੁਰਬਾਣੀ ਵਿਚ ਵੀ ਸਾਨੂੰ ਇਸ ਦਾ ਹਵਾਲਾ ਮਿਲਦਾ ਹੈ। ਇਸ ਪ੍ਰਥਾਇ ਤੁਕਾਂ ਇਹ ਹਨ :—

**ਮ: ੧ ॥ ਸਾਮ ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ ਸਾਚਿ ਰਹੇ ॥ ਸਭੁ ਕੋ ਸਚਿ ਸਮਾਵੈ ॥ ਰਿਗੁ ਕਹੈ ਰਹਿਆ ਭਰਪੂਰਿ ॥ ਰਾਮ ਨਾਮੁ ਦੇਵਾ ਮਹਿ ਸੂਰੁ ॥ ਨਾਇ ਲਇਐ ਪਰਾਛਤ ਜਾਹਿ ॥ ਨਾਨਕ ਤਉ ਮੋਖੰਤਰੁ ਪਾਹਿ ॥ ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ਹ ਕ੍ਰਿਸਨੁ ਜਾਦਮੁ ਭਇਆ ॥ ਪਾਰਜਾਤੁ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗੁ ਕੀਆ ॥ ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ ॥ ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ ॥ ਚਾਰੇ ਵੇਦ ਹੋਏ ਸਚਿਆਰ ॥ ਪੜਹਿ ਗੁਣਹਿ ਤਿਨ੍ਹ ਚਾਰ ਵੀਚਾਰ ॥ ਭਾਉ ਭਗਤਿ ਕਰਿ ਨੀਚੁ ਸਦਾਏ ॥ ਤਉ ਨਾਨਕ ਮੋਖੰਤਰੁ ਪਾਏ ॥ ੨ ॥**

ਆਸਾ (ਵਾਰ) ਮਹਲਾ ੧-੧੩, ਸਫਾ ੪੭੦

ਇਸ ਦੇ ਸੰਪ੍ਰਦਾਈ ਅਰਥ ਇਸ ਪ੍ਰਕਾਰ ਹਨ :—

(ਸਤਿਜੁਗ ਦਾ) ਸਾਮ ਵੇਦ (ਹੈ ਜੋ) ਸ੍ਵਾਮੀ ਨੂੰ ਸੈਤੰਬਰ (ਹੰਸ ਅਵਤਾਰ) ਕਹਿੰਦਾ ਹੈ, (ਓਦੋਂ) ਸਭ ਕੋਈ ਸਚ ਵਿਚ ਰਹਿੰਦਾ ਹੁੰਦਾ ਸੀ ਤੇ ਸੱਚ ਵਿਚ ਸਮਾਉਂਦਾ ਸੀ। ਹੇ ਨਾਨਕ (ਤ੍ਰੇਤੇ ਜੁਗ ਦਾ ਵੇਦ) ਰਿਗ ਹੈ ਜੋ ਸ੍ਵਾਮੀ ਨੂੰ ਭਰਪੂਰ ਦਸਦਾ ਹੈ (ਕਿ ਉਸ ਦਾ) ਨਾਮ ਰਾਮ ਸੀ ਤੇ ਦੇਵਤਿਆਂ ਵਿਚ (ਸੂਰਯ ਸਮਾਨ) ਸੀ (ਉਹ) ਨਾਮ ਲੈਣ ਨਾਲ ਪਾਪ ਝੜਦੇ ਸਨ, (ਤਦ ਲੋਕੀ) ਹਿਰਦੇ ਅੰਦਰ (ਹੀ) ਮੁਕਤੀ ਪਾ ਲੈਂਦੇ ਸਨ। ਹੇ ਨਾਨਕ (ਦੁਆਪਰ ਜੁਗ ਦਾ ਵੇਦ ਹੈ) ਯਜੁਰ। (ਉਸ ਜੁਗ) ਵਿਚ ਯਾਦਵ ਕੁਲ ਵਾਲਾ ਕ੍ਰਿਸ਼ਨ (ਪ੍ਰਸਿਧ ਨਾਮ) ਕਾਨ੍ਹ ਹੋਇਆ (ਜਿਸ ਨੇ) ਚੰਦ੍ਰਾਵਲਿ ਜ਼ੋਰ ਨਾਲ ਛਲੀ ਤੇ ਪਾਰਜਾਤ (ਬ੍ਰਿਛ ਅਪਣੀ) ਗੋਪੀ ਵਾਸਤੇ ਲੈ ਆਯਾ ਤੇ ਬਿੰਦ੍ਰਾਬਨ ਵਿਚ ਰੰਗ ਰਲੀਆਂ ਕਰਦਾ ਰਿਹਾ। ਕਲਿਜੁਗ ਵਿਚ ਵੇਦ ਅਥਰਬਣ ਹੋਇਆ ਤੇ (ਖ਼ੁਦਾਈ) ਸ੍ਵਾਮੀ ਦਾ ਨਾਉਂ ਅੱਲਾ ਪੈ ਗਿਆ ਹੈ। ਤੁਰਕਾਂ ਤੇ ਪਠਾਣਾਂ ਦਾ ਰਾਜ ਹੋ ਗਿਆ ਹੈ (ਜਿਨ੍ਹਾਂ ਨੇ) ਨੀਲੇ ਬਸਤ੍ਰ ਲੈ ਕੇ (ਕਪੜੇ) ਬਣਵਾ ਕੇ ਪਹਿਨੇ ਹੋਏ ਹਨ ... ।

ਇਹ ਸਭ ਕੁਝ ਕਹਿਣ ਤੋਂ ਭਾਵ, ਗੁਰੂ ਜੀ ਦਾ ਆਸ਼ਾ ਕਰਮ ਕਾਂਡ ਦਾ ਖੰਡਨ ਕਰਨਾ ਹੈ। ਵੇਦ ਬਹੁਤ ਵੱਡੀ ਚੀਜ਼ ਹੋਣ ਦੇ ਕਾਰਣ ਉਨ੍ਹਾਂ ਦਾ ਖਿਆਲ ਵੇਦਾਂ ਬਾਬਤ ਕੁਝ ਐਸ ਤਰ੍ਹਾਂ ਦਾ ਹੈ ਜਿਸ ਤਰ੍ਹਾਂ ਕਿ ਗੀਤਾ ਵਿਚ ਕਿਹਾ ਹੈ : 'ਹੇ ਅਰਜਨ ਵੇਦ ਤਿੰਨ ਗੁਣਾਂ ਵਿਚ ਵਿਚਰ ਰਹੇ ਹਨ ਤੂੰ ਤਿੰਨਾਂ ਗੁਣਾਂ ਤੋਂ ਪਰੇ ਹੋ ਜਾ; ਸਭ ਪਾਸਿਆਂ ਤੋਂ ਭਰੇ ਹੋਏ ਜਲ ਨਾਲ ਜਿਤਨਾ ਕੁ ਪਾਣੀ ਲੈਣ (ਜਾਂ ਪੀਣ) ਦੀ ਜ਼ਰੂਰਤ ਹੈ ਉਤਨਾ ਕੁ ਹੀ ਪ੍ਰਯੋਜਨ ਸਾਰੇ ਵੇਦਾਂ ਨਾਲ ਗਯਾਨਵਾਨ ਬ੍ਰਾਹਮਣ ਨੂੰ ਹੋਣਾ ਚਾਹੀਦਾ ਹੈ।' (II. 45-46)।

**(ਆਧਾਰਤ ਪੰਜ ਗ੍ਰੰਥੀ ਸਟੀਕ)**

ਭਾਈ ਗੁਰਦਾਸ ਜੀ ਦਾ ਵੀ ਇਹੋ ਮੱਤ ਹੈ ਕਿ ਅਥਰਵ ਵੇਦ ਕਲਿਜੁਗ ਦਾ ਵੇਦ ਹੈ :—

**ਦੁਆਪੁਰ ਜੁਗ ਬੀਤਤ ਭਏ**
**ਕਲਿਜੁਗ ਕੇ ਸਿਰ ਛਤ੍ਰ ਫਿਰਾਈ ॥**
**ਬੇਦ ਅਥਰਬਣ ... ... ॥**

(**ਵਾਰਾਂ ਭਾਈ ਗੁਰਦਾਸ**, I, 12)

ਅਰਥ : ਦੁਆਪੁਰ ਜੁਗ ਬੀਤ ਗਿਆ, ਕਲਜੁਗ ਦੇ ਸਿਰ ਪੁਰ ਛਤ੍ਰ ਦੀ ਫਿਰਾਈ ਆਈ, ਭਾਵ ਸਮਾਂ ਆਇਆ । ਅਥਰਬਨ ਬੇਦ ਦਾ ਤੋਰਾ ਤੁਰਿਆ... ।

(ਟੀਕਾ ਗਿਆਨੀ ਹਜ਼ਾਰਾ ਸਿੰਘ)

ਭਾਈ ਗੁਰਦਾਸ ਦਾ ਇਹ ਵੀ ਵਿਚਾਰ ਹੈ ਕਿ ਹਿੰਦੂ ਦਰਸ਼ਨ ਦੇ ਸਾਂਖ, ਯੋਗ ਆਦਿ ਛੇ ਸ਼ਾਸਤ੍ਰਾਂ ਦੀ ਉਤਪਤੀ ਦਾ ਆਧਾਰ ਅਥਰਵ ਵੇਦ ਹੈ। (ਵੇਖੋ, **ਵਾਰਾਂ ਭਾਈ ਗੁਰਦਾਸ**, I, 12-14)

ਪੰਡਿਤ ਰਘੂਨੰਦਨ ਸ਼ਰਮਾ ਜੀ ਦੇ ਵਿਚਾਰ ਇਸ ਪ੍ਰਕਾਰ ਹਨ : "ਯੋਰੋਪੀਯ ਵਿਦਵਾਨਾਂ ਦੁਆਰਾ ਖੋਜ ਭਰਪੂਰ ਲਿਖੀਆਂ ਪਾਰਸੀ ਧਰਮ ਪੁਸਤਕਾਂ ਨੂੰ ਪੜ੍ਹਨ ਨਾਲ ਇਹ ਗੱਲ ਸਪਸ਼ਟ ਹੋ ਗਈ ਕਿ ਇਸਲਾਮ ਆਦਿ ਧਰਮਾਂ ਦਾ ਸ੍ਰੋਤ ਅਥਰਵ ਵੇਦ ਤੋਂ ਹੀ ਨਿਕਲਿਆ ਹੈ। ਅਰਬੀ ਭਾਸ਼ਾ ਦੇ ਪ੍ਰਸਿੱਧ ਆਲਮ ਅਤੇ ਕੁਰਾਨ ਸ਼ਰੀਫ਼ ਦੇ ਗਿਆਤਾ ਸੇਲ ਸਾਹਿਬ ਆਪਣੇ ਕੁਰਾਨ ਦੇ ਅਨੁਵਾਦ ਦੀ ਭੂਮਿਕਾ ਵਿਚ ਲਿਖਦੇ ਹਨ ਕਿ "ਹਜ਼ਰਤ ਮੁਹੰਮਦ ਨੇ ਅਪਣੇ ਵਿਚਾਰ ਯਹੂਦੀਆਂ ਤੋਂ ਲਏ ਹਨ ਅਤੇ ਯਹੂਦੀਆਂ ਨੇ ਪਾਰਸੀਆਂ ਤੋਂ।"

ਪਾਰਸੀਆਂ ਦੇ ਵਿਸ਼ਵਾਸਾਂ ਦੇ ਸੰਬੰਧ ਵਿਚ ਮਾਰਟਿਨ ਹੋਂਗ ਕਹਿੰਦੇ ਹਨ : "ਪਾਰਸੀਆਂ ਦੇ ਪੁਰਾਣੇ ਸਾਹਿਤ ਗਾਥਾ ਵਿਚ ਮਹਾਤਮਾ ਜ਼ਰਾਥੁਸ਼ਤ੍ਰਾ ਇਕ ਪੁਰਾਣੇ ਰੱਬੀ ਗਿਆਨ ਨੂੰ ਸਵੀਕਾਰ ਕਰਦੇ ਹਨ, ਅਥਰਵਾ ਦੀ ਤਾਰੀਫ਼ ਕਰਦੇ ਹਨ ਅਤੇ ਉਸੇ ਅੰਗਿਰਾ ਦੀ ਸ਼ਲਾਘਾ ਕਰਦੇ ਹਨ ਜਿਸ ਦਾ ਵੇਦਾਂ ਵਿਚ ਵਰਣਨ ਹੈ।" ਗਾਥਾ ਦੇ ਜਿਸ ਸ਼ਲੋਕ ਵਿਚ ਅੰਗਿਰਾ ਦਾ ਵਰਣਨ ਆਉਂਦਾ ਹੈ। ਉਹ ਇਸ ਪ੍ਰਕਾਰ ਹੈ।...(**ਗਾਥਾ, ਯ० ੧੮/੧੨**)

ਅਰਥਾਤ ਹੇ ਅਹੁਰਮਜ਼ਦ ! ਮੈਂ ਤੈਨੂੰ ਆਬਾਦੀ ਕਰਨ ਵਾਲਾ ਜਾਣਿਆ। ਜਦ ਤੇਰਾ ਸੰਦੇਸ਼ ਲਿਆਉਣ ਵਾਲਾ 'ਅੰਗ੍ਰੇਂਗ' ਮੇਰੇ ਕੋਲ ਆਇਆ ਤਾਂ ਉਸ ਨੇ ਜ਼ਾਹਿਰ ਕੀਤਾ ਕਿ ਸੰਤੋਸ਼ ਸਭ ਤੋਂ ਚੰਗੀ ਚੀਜ਼ ਹੈ । ਇਕ ਪੂਰਨ ਪੁਰਖ ਕਦੀ ਵੀ ਪਾਪੀ ਨੂੰ ਖ਼ੁਸ਼ ਨਹੀਂ ਰਖ ਸਕਦਾ ਕਿਉਂਕਿ ਉਹ ਸੱਚ ਦਾ ਹੀ ਪੱਖ ਕਰਦਾ ਹੈ। ਇਸ ਸ਼ਲੋਕ ਵਿਚ 'ਅੰਗ੍ਰੇਂਗ' ਸ਼ਬਦ ਅੰਗਿਰਾ ਲਈ ਆਇਆ ਹੈ। 'ਅੰਗਿਰਾ' ਅਥਰਵ ਦਾ ਵਾਚਕ ਹੈ । ਕਿਉਂਕਿ ਅਥਰਵ ਵੇਦ ਵਿਚ ਲਿਖਿਆ ਹੈ :

"**अथर्वाङ्गिरसो मुखम्**" ਅਰਥਾਤ ਅਥਰਵ-ਅੰਗਿਰਾ ਵਿਰਾਟ ਦਾ ਮੁਖ ਹੈ। ਇਸ ਵਾਕ ਵਿਚ ਅਥਰਵ ਅਤੇ ਅੰਗਿਰਾ ਇਕੋ ਹੀ ਚੀਜ਼ ਦੱਸੇ ਗਏ ਹਨ । ਇਸ ਲਈ ਜ਼ਰਾਥੁਸ਼ਤ੍ਰਾ ਦੇਵ ਜਿਸ ਅੰਗਿਰਾ ਦੁਆਰਾ ਪਰਮਾਤਮਾ ਦਾ ਸੰਦੇਸ਼ ਆਪਣੇ ਪਾਸ ਆਉਣਾ ਦਸਦੇ ਹਨ ਉਹ ਅਥਰਵ ਵੇਦ ਹੀ ਹੈ। ਅਥਰਵ ਵੇਦ ਛੰਦ ਵੇਦ ਵੀ ਕਹਿਲਾਉਂਦਾ ਹੈ। ਇਸੇ ਲਈ ਪਾਰਸੀ ਧਰਮ ਦਾ ਉਪਦੇਸ਼ ਜਿਸ ਸਾਹਿਤ ਦੁਆਰਾ ਹੋਇਆ ਉਹ ਵੀ ਜ਼ੰਦ ਅਥਵਾ ਜ਼ੰਦ ਅਵਸਥਾ ਕਹਿਲਾਉਂਦਾ ਹੈ। ਜ਼ੰਦ ਅਤੇ ਜ਼ੰਦ ਅਵਸਥਾ, ਛੰਦ ਅਤੇ ਛੰਦ ਅਵਸਥਾ ਦਾ ਹੀ ਰੂਪਾਂਤਰ ਹੈ । ਪ੍ਰੋ. ਮੈਕਸ ਮੂਲਰ ਕਹਿੰਦੇ ਹਨ :

I still hold that the name of Zend was originally a corruption of the Sanskrit word छन्द: Chhanda, which is the name given to the language of the Veda by Panini and others. (*Chips from a German Workshop*, Vol. I, p. 84).

"ਮੈਂ ਵਿਸ਼ਵਾਸ ਨਾਲ ਕਹਿੰਦਾ ਹਾਂ ਕਿ ਜ਼ੰਦ ਸ਼ਬਦ ਸੰਸਕ੍ਰਿਤ ਦੇ ਛੰਦ ਸ਼ਬਦ ਦਾ ਹੀ ਅਪਭ੍ਰੰਸ਼ ਹੈ ਜਿਸ ਨੂੰ ਪਾਣਿਨੀ ਅਤੇ ਦੂਸਰੇ ਵਿਦਵਾਨਾਂ ਨੇ ਵੈਦਿਕ ਭਾਸ਼ਾ ਲਈ ਕਿਹਾ ਹੈ।"

ਛੰਦ ਸ਼ਬਦ ਵੈਦਿਕ ਭਾਸ਼ਾ ਵਿਚ ਵੇਦਾਂ ਲਈ ਇਸੇ ਕਾਰਣ ਵਰਤਿਆ ਗਿਆ ਹੈ ਕਿਉਂਕਿ ਵੇਦਾਂ ਦਾ ਚੌਥਾ ਭਾਗ ਅਥਰਵ, ਛੰਦ ਵੇਦ ਹੀ ਕਹਿਲਾਉਂਦਾ ਹੈ। ਪਾਰਸੀਆਂ ਦਾ ਅਥਰਵ ਵੇਦ ਨਾਲ ਹੀ ਅਧਿਕ ਸੰਬੰਧ ਹੈ। ਇਸ ਲਈ ਉਨ੍ਹਾਂ ਦੇ ਸਾਹਿਤ ਦਾ ਛੰਦ ਨਾਮ ਅਥਰਵ ਵੇਦ ਦੇ ਕਾਰਣ ਹੀ ਪਿਆ ਹੈ । ਇਸ ਲਈ ਅਥਰਵ ਵੇਦ ਦੇ ਛੰਦ ਵੇਦ ਹੋਣ ਵਿਚ ਕੁਝ ਵੀ ਸੰਦੇਹ ਨਹੀਂ ਹੈ ।

(**वैदिक सम्पत्ति, लेखक पण्डित रघुनन्दन शर्मा, प्रकाशक शेठशूर जी वल्लभदास वर्मा, कच्छ केसल, बम्बई, १९३०, सफा ५३८-३९**)

**ਅਥਰਬਣੁ**, ਅਥਰਵ ਵੇਦ, ਵੇਖੋ, (੨੨੯੯) । [ਵੇਖੋ, ੨੨੯੯]

**ਅਥਵਾ**, ਅਤੇ । ੨੨੯੯ (ਅ)

**ਜੀਵਤਿਆ ਅਥਵਾ ਮੁਇਆ ਕਿਛੁ ਕਾਮਿ ਨ ਆਵੈ ॥**
**ਜਿਨਿ ਏਹੁ ਰਚਨੁ ਰਚਾਇਆ ਕੋਊ**
**ਤਿਸ ਸਿਉ ਰੰਗੁ ਲਾਵੈ ॥ ੧ ॥ ਰਹਾਉ ॥**

ਬਿਲਾ. ਮਹਲਾ ੫–੯੦, ਸਫ਼ਾ ੮੧੬

**ਭਾਵ :** (ਮਾਇਆ) ਜੀਉਂਦਿਆਂ **ਅਤੇ** ਮਰਨ ਉਪਰੰਤ ਕਿਸੇ ਕੰਮ ਨਹੀਂ ਆਉਂਦੀ (ਪਰ ਜੀਵ ਇਸ ਦੀ ਪਕੜ ਵਿਚ ਰਹਿੰਦਾ ਹੈ)। ਜਿਸ (ਪ੍ਰਭੂ ਨੇ) ਇਹ ਸ੍ਰਿਸ਼ਟੀ (ਮਾਇਆ) ਰਚੀ ਹੈ ਉਸ ਨਾਲ ਕੋਈ ਵਿਰਲਾ ਹੀ ਪ੍ਰੇਮ ਕਰਦਾ ਹੈ।

[**ਸੰਸ.** अथवा (**ਅਥਵਾ**), ਯਾ, ਅਤੇ।]

**ਅਥਾਹ,** ਥਾਹ ਨਹੀਂ। ੨੨੬੭

**ਸਮਰਥ ਅਥਾਹ ਬਡਾ ਪ੍ਰਭੁ ਮੇਰਾ ॥**
**ਘਟ ਘਟ ਅੰਤਰਿ ਸਾਹਿਬੁ ਨੇਰਾ ॥**
**ਤਾਕੀ ਸਰਨਿ ਆਸਰ ਪ੍ਰਭ ਨਾਨਕ ॥**
**ਜਾਕਾ ਅੰਤੁ ਨ ਪਾਰਾਵਾਰ ॥ ੨ ॥**

ਦੇਵ. ਮਹਲਾ ੫–੩੬, ਸਫ਼ਾ ੫੩੫

**ਭਾਵ :** (ਉਹ) ਮੇਰਾ ਪ੍ਰਭੂ (ਸਭ ਤੋਂ) ਵੱਡਾ ਹੈ, (ਸਰਬ-) ਸਮਰੱਥ ਹੈ, (ਉਸ ਦਾ) **ਥਾਹ ਨਹੀਂ**, (ਭਾਵ ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ; ਪਰ ਫੇਰ ਦੇਖੋ ਉਹ) ਮਾਲਕ ਹਿਰਦੇ ਹਿਰਦੇ ਵਿਚ ਹੈ, (ਐਤਨਾ) ਨੇੜੇ (ਬੀ ਹੈ, ਹਾਂ, ਐਸੇ ਨੇੜੇ ਵਸਦੇ ਪਰ ਫੇਰ) ਜਿਸ ਦਾ ਨਾ ਅੰਤ ਹੈ ਨਾ ਪਾਰ ਉਰਾਰ ਹੈ, ਉਸ ਪ੍ਰਭੂ ਦੀ ਸ਼ਰਨ ਵਿਚ (ਮੈਂ) ਆਸਰਾ (ਲਿਆ ਹੈ) ਹੇ ਨਾਨਕ!

(**ਸੰਥਯਾ**, ਸਫ਼ਾ ੩੩੩੭-੩੮)

[**ਸੰਸ.** अस्थाघ (**ਅਸ੍ਥਾਘ**); **ਪ੍ਰਾ.** अत्थाह (**ਅਤ੍ਥਾਹ**); **ਹਿੰਦੀ,** अथाह (**ਅਥਾਹ**), **ਡੂੰਘਾ**।]

**ਅਥਾਹ,** ਅਥਾਹ, ਬੇਅੰਤ। ੨੨੬੮

**ਸਲੋਕੁ ॥**
**ਲਾਲ ਗੁਪਾਲ ਗੋਬਿੰਦ ਪ੍ਰਭ ਗਹਿਰ ਗੰਭੀਰ ਅਥਾਹ ॥**
**ਦੂਸਰ ਨਾਹੀ ਅਵਰ ਕੋ ਨਾਨਕ ਬੇਪਰਵਾਹ ॥ ੧ ॥**

ਗਉੜੀ (ਬਾਵਨ.) ਮਹਲਾ ੫–੧੨, ਸਫ਼ਾ ੨੫੨

**ਭਾਵ :** (ਜਿਸ ਪ੍ਰਭੂ ਨੂੰ ਪ੍ਰੇਮ ਕਰਨਾ ਹੈ ਉਸ ਦਾ ਸਰੂਪ ਦਸਿਆ ਹੈ ਕਿ ਉਹ) ਪਿਆਰਾ ਪ੍ਰਭੂ ਪ੍ਰਿਥਵੀ ਦਾ ਪਾਲਣਹਾਰ (ਤੇ) ਸ੍ਰਿਸ਼ਟੀ ਨੂੰ ਜਾਣਨੇਹਾਰ ਹੈ, ਅਤਜੰਤ ਡੂੰਘਾ ਹੈ ਤੇ **ਬੇਅੰਤ** ਹੈ। ਫਿਰ (ਓਹ) ਬੇਪਰਵਾਹ ਹੈ, (ਉਸ ਜੈਸਾ) **ਦੂਸਰਾ** ਹੋਰ ਕੋਈ ਨਹੀਂ ਹੈ (ਫੁਰਮਾਉਂਦੇ ਹਨ ਗੁਰੂ) ਨਾਨਕ!

(**ਸੰਥਯਾ**, ਸਫ਼ਾ ੧੬੧੧)

**ਗੁਪਾਲ,** ਸ੍ਰਿਸ਼ਟੀ ਨੂੰ ਪਾਲਣ ਵਾਲਾ।
**ਗੋਬਿੰਦ,** ਸ੍ਰਿਸ਼ਟੀ ਨੂੰ ਜਾਣਨ ਵਾਲਾ।
**ਗਹਿਰ ਗੰਭੀਰ,** ਅਤਿਅੰਤ ਡੂੰਘਾ।
[ਵੇਖੋ, ੨੨੬੭]

**ਅਥਾਹ,** ਅਥਾਹ (ਪ੍ਰਭੂ)। ੨੨੬੯

**ਥਥਾ ਅਥਾਹ ਥਾਹ ਨਹੀ ਪਾਵਾ ॥**
**ਓਹੁ ਅਥਾਹ ਇਹੁ ਥਿਰੁ ਨ ਰਹਾਵਾ ॥ … ॥ ੨੩ ॥**

ਗਉੜੀ ਪੂਰਬੀ (ਬਾਵਨ.) ਕਬੀਰ, ਸਫ਼ਾ ੩੪੧

**ਭਾਵ :** ਕਬੀਰ ਜੀ ਥੱਥੇ ਅੱਖਰ ਦੁਆਰਾ ਦਸਦੇ ਹਨ :
(ਪ੍ਰਭੂ) **ਅਥਾਹ** ਹੈ, ਉਸ ਦੀ ਡੂੰਘਾਈ ਦਾ ਥਾਹ ਨਹੀਂ ਪਾਇਆ ਜਾ ਸਕਦਾ। ਓਹ (ਪ੍ਰਭੂ) ਅਥਾਹ ਹੈ, ਇਹ (ਜੀਵ ਥਾਹ ਲੈਣ ਗਿਆਂ ਵੀ) ਥਿਰ ਨਹੀਂ ਰਹਿ ਸਕਦਾ।

**ਮਤਲਬ :** ਡੂੰਘਾ (ਅਥਾਹ) ਪਾਣੀ ਸਥਿਰ ਹੁੰਦਾ ਹੈ। ਜੀਵ ਸੁਭਾਵ ਕਰ ਕੇ ਚੰਚਲ ਹੈ। ਮਨ ਦੀ ਸਥਿਰਤਾ ਜ਼ਰੂਰੀ ਹੈ ਤਾਂ ਕਿ ਉਸ ਅਥਾਹ (ਸਥਿਰ) ਪਦਾਰਥ ਨਾਲ ਏਕਤਾ ਪੈਦਾ ਕਰ ਸਕੇ।
[ਵੇਖੋ, ੨੨੬੭]

**ਅਥਾਹ,** ਅਥਾਹ। ੨੨੭੦

**ਪਉੜੀ ॥ …**
**ਅਗਮ ਅਥਾਹ ਬੇਅੰਤ ਪਰੈ ਪਰਟਿਆ ॥**
**ਆਪੇ ਵਡ ਪਾਤਿਸਾਹੁ ਆਪਿ ਵਜੀਰਟਿਆ ॥ … ॥ ੧ ॥**

ਰਾਮ. (ਵਾਰ) ਮਹਲਾ ੫, ਸਫ਼ਾ ੯੫੭

**ਭਾਵ :** (ਪ੍ਰਭੂ) ਬੇਅੰਤ, ਅਗੰਮ, **ਅਥਾਹ** ਅਤੇ ਪਰੇ ਤੋਂ ਪਰੇ ਹੈ। ਆਪ ਹੀ ਵੱਡਾ ਪਾਤਸ਼ਾਹ ਅਤੇ ਆਪ ਹੀ ਵਜ਼ੀਰ ਹੈ।
[ਵੇਖੋ, ੨੨੬੭]

**ਅਥਾਹ,** ਅਥਾਹ। ੨੨੭੧

**ਊਚੇ ਤੇ ਊਚਾ ਦਰਬਾਰਾ ॥**
**ਕਹਣੁ ਨ ਜਾਈ ਅੰਤੁ ਨ ਪਾਰਾ ॥**
**ਗਹਿਰ ਗੰਭੀਰ ਅਥਾਹ ਸੁਆਮੀ**
**ਅਤੁਲੁ ਨ ਜਾਈ ਕਿਆ ਮਿਨਾ ॥ ੧੩ ॥**

ਮਾਰੂ (ਸੋਲਹੇ) ਮਹਲਾ ੫–੮, ਸਫ਼ਾ ੧੦੭੯

**ਭਾਵ :** ਉੱਚਿਆਂ ਤੋਂ ਉੱਚਾ ਤੇਰਾ ਦਰਬਾਰ ਹੈ। (ਉਸਤਤਿ) ਕਹੀ ਨਹੀਂ ਜਾ ਸਕਦੀ। ਨਾ ਅੰਤ ਹੈ ਨਾ ਪਾਰ ਹੈ। ਗਹਿਰ ਗੰਭੀਰ **ਅਥਾਹ** ਅਤੁਲ ਮਾਲਕ ਹੈ। (ਤੋਲਿਆ) ਨਹੀਂ ਜਾ ਸਕਦਾ, ਮੈਂ ਕੀ ਅੰਦਾਜ਼ਾ ਲਗਾਵਾਂ ?

**ਮਿਨਾ,** ਮਿਣਾਂ, ਤੋਲਾਂ, ਮਾਪਾਂ, ਅੰਦਾਜ਼ਾ ਕਰਾਂ।
[ਵੇਖੋ, ੨੨੬੭]

**ਅਬਾਹ,** ਥਾਹ ਨਹੀਂ ਲਿਆ ਜਾ ਸਕਦਾ। ੨੨੭੨

**ਗਹਿਰ ਗੰਭੀਰੁ ਅਥਾਹ ਅਤਿ ਬਡ ਸੁਭਰੁ**
**ਸਦਾ ਸਭ ਬਿਧਿ ਰਤਨਾਗਰੁ ॥ ... ॥ ੪ ॥**

ਸਵਈ. ਮਹਲੇ ੪ ਕੇ–੪੯, ਸਫ਼ਾ ੧੪੦੪

**ਭਾਵ :** ਮਥਰਾ ਭੱਟ ਨੇ ਸ੍ਰੀ ਗੁਰੂ ਰਾਮਦਾਸ ਜੀ ਦੀ ਉਸਤਤਿ ਵਿਚ ਕਿਹਾ ਹੈ : (ਤੁਸੀਂ) ਅਤਿਅੰਤ ਡੂੰਘੇ ਹੋ, (ਤੁਹਾਡੀ) ਡੂੰਘਾਈ ਦਾ **ਥਾਹ ਨਹੀਂ ਲਿਆ ਜਾ ਸਕਦਾ।** ਅਤਿ ਵੱਡੇ ਹੋ। ਸਦਾ ਸਭ ਪ੍ਰਕਾਰ ਨਾਲ ਲਬਾ ਲਬ ਭਰੇ ਹੋਏ ਗੁਣਾਂ ਦਾ ਸਮੁੰਦਰ ਹੋ।

**ਰਤਨਾਗਰੁ,** ਰਤਨਾਂ ਦੀ ਖਾਣ, ਗੁਣਾਂ ਦਾ ਸਮੁੰਦਰ।

[ਵੇਖੋ, ੨੨੬੭]

**ਅਬਾਹ,** ਅਥਾਹ। ੨੨੭੨ (ੳ)

**ਅੰਤਰਿ ਅਗਨਿ ਬਾਹਰਿ ਤਨੁ ਸੁਆਹ ॥**
**ਗਲਿ ਪਾਥਰ ਕੈਸੇ ਤਰੈ ਅਥਾਹ ॥ ... ॥ ੫ ॥**

ਗਉੜੀ (ਸੁਖ.) ਮ: ੫–੪, ਸਫ਼ਾ ੨੬੭

**ਭਾਵ :** ਅੰਦਰ ਤਾਂ (ਤ੍ਰਿਸ਼ਨਾ ਰੂਪੀ) ਅੱਗ ਹੈ ਤੇ ਬਾਹਰ ਸਰੀਰ ਤੇ ਸੁਆਹ (ਮਲੀ ਹੋਈ) ਹੈ, ਸੋ ਇਸ ਦੇ) ਗਲ (ਮਨ) ਵਿਚ (ਦਿਖਲਾਵਾ, ਮਾਇਆ, ਲੋਭ ਤੇ ਤ੍ਰਿਸ਼ਨਾ ਰੂਪੀ) ਪੱਥਰ (ਪਏ ਹੋਏ) ਹਨ (ਦੱਸੋ ਇਹ ਸੰਸਾਰ ਰੂਪੀ ਸਮੁੰਦਰ ਨੂੰ ਜੋ) **ਅਥਾਹ** ਹੈ ਕੀਕੂੰ ਤਰ ਸਕਦਾ ਹੈ ?

**(ਪੰਜ ਗ੍ਰੰਥੀ ਸਟੀਕ)**

[ਵੇਖੋ, ੨੨੬੭]

**ਅਬਾਹਾ,** ਅਥਾਹ ਹੈ। ੨੨੭੩

**ਮੇਰਾ ਠਾਕੁਰੋ ਠਾਕੁਰੁ ਨੀਕਾ ਅਗਮ ਅਥਾਹਾ ਰਾਮ ॥**
**ਹਰਿ ਪੂਜੀ ਹਰਿ ਪੂਜੀ ਚਾਹੀ**
**ਮੇਰੇ ਸਤਿਗੁਰ ਸਾਹਾ ਰਾਮ ॥ ... ॥ ੩ ॥**

ਆਸਾ (ਛੰਤ) ਮਹਲਾ ੪–੮, ਸਫ਼ਾ ੪੪੨

**ਵੇਖੋ, ਅਗਮ (੧੮੪੨)**

[ਵੇਖੋ, ੨੨੬੭]

**ਅਬਾਹਿਓ,** ਅਥਾਹ (ਪ੍ਰਭੂ)। ੨੨੭੪

**ਤੇਰੋ ਜਨੁ ਹਰਿ ਜਸੁ ਸੁਨਤ ਉਮਾਹਿਓ ॥ ੧ ॥ ਰਹਾਉ ॥**
**ਮਨਹਿ ਪ੍ਰਗਾਸੁ ਪੇਖਿ ਪ੍ਰਭ ਕੀ ਸੋਭਾ**
**ਜਤਕਤ ਪੇਖਉ ਆਹਿਓ ॥ ੧ ॥**
**ਸਭ ਤੇ ਪਰੈ ਪਰੈ ਤੇ ਊਚਾ ਗਹਿਰ ਗੰਭੀਰ ਅਥਾਹਿਓ ॥ ੨ ॥**

ਕਾਨੜਾ ਮਹਲਾ ੫–੬, ਸਫ਼ਾ ੧੨੯੯

**ਭਾਵ :** ਹੇ ਹਰੀ ! ਤੇਰਾ ਜਨ ਤੇਰਾ ਜਸ ਸੁਣ ਕੇ **ਖੇੜੇ** ਵਿਚ ਆ ਜਾਂਦਾ ਹੈ। ਪ੍ਰਭੂ ਦੀ ਸੋਭਾ ਵੇਖ ਕੇ ਮਨ ਵਿਚ ਪ੍ਰਕਾਸ਼ ਹੋ ਜਾਂਦਾ ਹੈ। ਜਿਥੇ ਕਿਥੇ ਵੇਖਦਾ ਹਾਂ ਤੂੰ ਮੌਜੂਦ ਹੈਂ । ਹੇ ਗਹਿਰ ਗੰਭੀਰ **ਅਥਾਹ** (ਪ੍ਰਭੂ) ! ਤੂੰ ਉਚਿਆਂ ਤੋਂ ਉੱਚਾ ਅਤੇ ਪਰੇ ਤੋਂ ਪਰੇ ਹੈਂ।

[ਵੇਖੋ, ੨੨੬੭]

**ਅਬਾਹੁ,** ਅਥਾਹ। ੨੨੭੪ (ੳ)

**ਕੀਮਤਿ ਕਹਣੁ ਨ ਜਾਈਐ ਸਾਗਰੁ ਗੁਣੀ ਅਥਾਹੁ ॥**
**ਵਡਭਾਗੀ ਮਿਲੁ ਸੰਗਤੀ ਸਚਾ ਸਬਦੁ ਵਿਸਾਹੁ ॥ ... ॥ ੨ ॥**

ਸਿਰੀ. ਮਹਲਾ ੫–੮੨, ਸਫ਼ਾ ੪੬

**ਭਾਵ :** ਇਹ ਸੱਚਾ ਸ਼ਬਦ (ਭਾਵ ਨਾਮ) ਗੁਣਾਂ ਦਾ **ਅਥਾਹ** ਸਾਗਰ ਹੈ (ਇਸ ਦੀ) ਕੀਮਤ ਨਹੀਂ ਕਹੀ ਜਾ ਸਕਦੀ, (ਇਹ ਸਤਿਸੰਗ ਵਿਚ ਹੁੰਦਾ ਹੈ, ਤੂੰ) ਵਡੇ ਭਾਗਾਂ ਦੁਆਰਾ (ਸਤਿ) ਸੰਗਤ ਵਿਚ ਮਿਲ ਤੇ ਇਹ ਨਾਮ ਖ਼ਰੀਦ ਲੈ।

**(ਸੰਥਿਆ, ਸਫ਼ਾ ੪੭੪)**

[ਵੇਖੋ, ੨੨੬੭]

**ਅਬਾਹੇ,** ਅਥਾਹ ਹੈਂ। ੨੨੭੪ (ਅ)

**ਅਗਮ ਅਗੋਚਰ ਵੇਪਰਵਾਹੇ ॥**
**ਆਪੇ ਮਿਹਰਵਾਨ ਅਗਮ ਅਥਾਹੇ ॥**
**ਅਪੜਿ ਕੋਇ ਨ ਸਕੈ ਤਿਸ ਨੋ ਗੁਰਸਬਦੀ ਮੇਲਾਇਆ ॥ ੧ ॥**

ਮਾਰੂ (ਸੋਲਹੇ) ਮਹਲਾ ੩–੨੩, ਸਫ਼ਾ ੧੦੬੭

**ਭਾਵ :** ਹੇ ਅਗੰਮ, ਅਗੋਚਰ ਅਤੇ ਬੇਪਰਵਾਹ ਪ੍ਰਭੂ ! ਤੂੰ ਮਿਹਰਵਾਨ ਹੈਂ, ਅਗੰਮ ਹੈਂ ਅਤੇ **ਅਥਾਹ ਹੈਂ।** ਤੈਨੂੰ ਕੋਈ ਅਪੜ ਨਹੀਂ ਸਕਦਾ, ਪਰ ਤੇਰਾ ਮੇਲ ਗੁਰੂ ਦੇ ਸ਼ਬਦ ਨਾਲ ਹੁੰਦਾ ਹੈ।

**ਮਤਲਬ :** ਪਰਮਾਤਮਾ ਮਨ ਬਾਣੀ ਤੋਂ ਪਰੇ ਹੈ। ਪਰ ਉਸ ਵਿਚ ਇਕ ਗੁਣ ਹੋਰ ਹੈ । ਉਹ ਇਹ ਹੈ ਕਿ ਉਹ ਮਿਹਰਬਾਨ ਹੈ। ਇਸ ਦੇ ਫਲਸਰੂਪ ਉਸ ਨਾਲ ਮਿਲਾਪ ਹੋ ਜਾਂਦਾ ਹੈ । ਮਿਲਾਪ ਦਾ ਤਰੀਕਾ ਗੁਰ ਸ਼ਬਦ ਦੀ ਕਮਾਈ ਹੈ।

[ਵੇਖੋ, ੨੨੬੭]

**ਅਬਾਕ,** ਬਕਾਨ ਤੋਂ ਰਹਿਤ। ੨੨੭੫

**ਕਪੜਿ ਭੋਗਿ ਲਪਟਾਇਆ ਸੁਇਨਾ ਰੁਪਾ ਖਾਕੁ ॥**
**ਹੈਵਰ ਗੈਵਰ ਬਹੁਰੰਗੇ ਕੀਏ ਰਥ ਅਥਾਕ ॥**
**ਕਿਸ ਹੀ ਚਿਤਿ ਨ ਪਾਵਹੀ ਬਿਸਰਿਆ ਸਭ ਸਾਕ ॥**
**ਸਿਰਜਣਹਾਰਿ ਭੁਲਾਇਆ ਵਿਣੁ ਨਾਵੈ ਨਾਪਾਕ ॥ ੨ ॥**

ਸਿਰੀ. ਮਹਲਾ ੫–੭੧, ਸਫ਼ਾ ੪੨

**ਭਾਵ :** (ਵਧੀਆ) ਕਪੜੇ (ਪਾਣ ਦੇ ਸ਼ੌਂਕ ਵਿਚ), ਭੋਗਾਂ (ਦੇ ਰੰਗ ਵਿਚ) ਤੂੰ ਗਲਤਾਨ ਹੈਂ । (ਮਿੱਟੀ ਵਿਚੋਂ ਉਪਜੇ) ਸੋਨੇ ਚਾਂਦੀ (ਨੂੰ ਇਕੱਠਾ ਕਰਦਾ ਤੂੰ) ਮਿੱਟੀ ਹੁੰਦਾ ਜਾ ਰਿਹਾ ਹੈਂ । ਸ੍ਰੇਸ਼ਟ (ਕਿਸਮ ਦੇ) ਹਾਥੀ ਅਤੇ ਘੋੜੇ ਬਹੁਤ ਪ੍ਰਕਾਰ ਦੇ ਤੂੰ ਖ਼ਰੀਦ ਲਏ ਹਨ ਅਤੇ **ਅਥਾਕ** ਰੱਥ (ਬਣਵਾ ਲਏ ਹਨ) । (ਆਪਣੇ ਐਸ਼ਵਰਜ ਵਿਚ ਐਨਾ ਮਸਤ ਹੈਂ ਕਿ) ਕਿਸੇ ਨੂੰ ਯਾਦ ਨਹੀਂ ਕਰਦਾ, ਸਾਰੇ ਸੰਬੰਧੀ ਤੈਨੂੰ ਭੁੱਲ ਗਏ ਹਨ । ਤੂੰ ਨਾਮ ਤੋਂ ਹੀਣ, ਅਸ਼ੁੱਧ ਹੈਂ, ਕਰਤਾਰ ਨੇ ਤੈਨੂੰ ਭੁਲਾ ਛਡਿਆ ਹੈ ।

**ਰੁਪਾ,** ਚਾਂਦੀ । **ਹੈਵਰ,** ਚੰਗੀ ਕਿਸਮ ਦੇ ਘੋੜੇ ।
**ਗੈਵਰ,** ਚੰਗੀ ਕਿਸਮ ਦੇ ਹਾਥੀ ।
**ਸਾਕ,** ਰਿਸ਼ਤੇਦਾਰ ।
**ਨਾਪਾਕ,** ਅਪਵਿਤ੍ਰ, ਅਸ਼ੁੱਧ ।
[**ਹਿੰਦੀ, अथक (ਅਥਕ)**, ਥਕਾਨ ਤੋਂ ਰਹਿਤ ।]

**ਅਥਿ,** ਤਾਂ ਭੀ, ਫਿਰ ਭੀ । ੨੨੭੬

**ਕਰਪੂਰ ਪੁਹਪ ਸੁਗੰਧਾ ਪਰਸ ਮਾਨੁਖ੍ ਦੇਹੰ ਮਲੀਣੰ ॥**
**ਮਜਾ ਰੁਧਿਰ ਦ੍ਰੁਗੰਧਾ ਨਾਨਕ ਅਥਿ ਗਰਬੇਣ ਅਗ੍ਯਾਨਣੋ ॥ ੧ ॥**

ਗਾਥਾ ਮਹਲਾ ੫–੧, ਸਫ਼ਾ ੧੩੬੦

**ਭਾਵ :** ਮੁਸ਼ਕ ਕਾਫ਼ੂਰ, ਫੁੱਲਾਂ ਦੀਆਂ ਸੁਗੰਧੀਆਂ (ਆਦਿ) ਮਨੁੱਖ ਦੀ ਦੇਹ ਨੂੰ ਛੁਹ ਕੇ ਮਲੀਨ ਹੋ ਜਾਂਦੀਆਂ ਹਨ। (ਮਨੁੱਖ ਦੇ ਸਰੀਰ ਵਿਚ) ਮਿੱਝ, ਲਹੂ ਅਤੇ ਦੁਰਗੰਧਾਂ ਹਨ । **ਤਾਂ ਭੀ** (ਇਸ ਸਭ ਕੁਝ ਤੋਂ ਬਾਦ ਵੀ) ਅਗਿਆਨੀ ਮਨੁੱਖ (ਐਸੀ ਦੇਹੀ ਉਤੇ) ਅਭਿਮਾਨ ਕਰਦੇ ਹਨ ।

**ਕਰਪੂਰ,** ਮੁਸ਼ਕ-ਕਾਫ਼ੂਰ । **ਪੁਹਪ,** ਫੁੱਲ ।
**ਪਰਸ ਮਾਨੁਖ੍ ਦੇਹੰ,** ਮਨੁੱਖੀ ਦੇਹ ਨੂੰ ਛੁਹ ਕੇ ।
**ਮਲੀਣੰ,** ਮਲੀਨ । **ਮਜਾ,** ਮਿੱਝ ।
**ਰੁਧਿਰ,** ਲਹੂ । **ਦ੍ਰੁਗੰਧਾ,** ਬਦਬੋ ।
[**ਸੰਸ. अथ (ਅਥ)**, ਤਦ, ਉਸ ਦੇ ਬਾਦ, ਇਸੇ ਤਰ੍ਹਾਂ ।]

**ਅਥੋਨ,** ਫਿਰ । ੨੨੭੭

**ਅਥੋਨ ਪੁਰਸਾ ਦਮਰਾ ॥ ... ॥ ੧ ॥ ਰਹਾਉ ॥**

ਧਨਾਸ. ਨਾਮਦੇਵ–੪, ਸਫ਼ਾ ੬੯੩

**ਵੇਖੋ, ਉਸ ਗਾ (੧੭)**

[**ਸੰਸ. अथ (ਅਥ), ਇਸ ਤਰ੍ਹਾਂ, ਉਪਰੰਤ, ਫਿਰ ;**
**ਪੰ. ਓਨ, ਉਸ ।**]

**ਅਦ੍ਰਿਸਟੁ,** ਅਦਿਖ (ਪ੍ਰਭੂ) । ੨੨੭੮

**ਅਦ੍ਰਿਸਟੁ ਅਗੋਚਰ ਨਾਮ ਧਿਆਏ**
**ਸਤ ਸੰਗਤਿ ਮਿਲਿ ਸਾਧੂ ਪਾਥ ॥**
**ਹਰਿ ਹਰਿ ਕਥਾ ਸੁਨੀ ਮਿਲਿ ਸੰਗਤਿ**
**ਹਰਿ ਹਰਿ ਜਪਿਓ ਅਕਥ ਕਥ ਕਾਥ ॥ ੩ ॥**

ਕਾਨੜਾ ਮਹਲਾ ੪–੬, ਸਫ਼ਾ ੧੨੯੬

**ਭਾਵ :** ਸਤਿਸੰਗਤ ਨਾਲ ਮਿਲ ਕੇ, ਸਾਧੂਆਂ ਦੇ ਰਸਤੇ ਉੱਪਰ ਚਲ ਕੇ, **ਅਦਿਖ** ਅਤੇ ਅਗੋਚਰ (ਵਾਹਿਗੁਰੂ) ਦਾ ਨਾਮ ਧਿਆਇਆ ਹੈ । ਸਤਿਸੰਗਤ ਵਿਚ ਬਹਿ ਕੇ ਹਰੀ ਦੀ ਕਥਾ ਸੁਣੀ ਅਤੇ ਹਰੀ ਦਾ ਨਾਮ ਜਪਿਆ । (ਹੁਣ) ਅਕਹਿ (ਪ੍ਰਭੂ) ਦੀ ਕਥਾ ਉਚਾਰ ਰਹੇ ਹਾਂ ।

**ਪਾਥ,** ਰਸਤਾ ।
[**ਸੰਸ. अदृष्ट ( ਅਦ੍ਰਿਸ਼ਟ )**, ਜਿਸ ਨੂੰ ਵੇਖਿਆ ਨਾ ਜਾ ਸਕੇ, ਅਦਿਖ ।]

**ਅਦ੍ਰਿਸਟੁ,** ਅਦਿਖ, ਜੋ ਨਜ਼ਰ ਨਾ ਆਵੇ । ੨੨੭੯

**ਪਉੜੀ ॥ ਸੋ ਹਰਿ ਪੁਰਖੁ ਅਗੰਮੁ ਹੈ ਕਹੁ ਕਿਤੁ ਬਿਧਿ ਪਾਈਐ ॥**
**ਤਿਸੁ ਰੂਪੁ ਨ ਰੇਖ ਅਦ੍ਰਿਸਟੁ ਕਹੁ**
**ਜਨ ਕਿਉ ਧਿਆਈਐ ॥ ... ॥ ੪ ॥**

ਸੋਰਠਿ (ਵਾਰ) ਮਹਲਾ ੪, ਸਫ਼ਾ ੬੪੪

**ਭਾਵ :** ਉਹ ਹਰੀ ਪੁਰਖ ਪਹੁੰਚ ਤੋਂ ਪਰੇ ਹੈ, ਦੱਸੋ, ਕਿਸ ਵਿਧੀ ਨਾਲ ਉਸ ਨੂੰ ਪ੍ਰਾਪਤ ਹੋਈਐ ? ਉਸ ਦਾ ਨਾ ਰੂਪ ਹੈ, ਨਾ ਰੇਖ ਹੈ, ਉਹ **ਅਦਿਖ** ਹੈ, ਦਸੋ (ਹਰੀ ਦੇ) ਭਗਤੋ ' ਕਿਵੇਂ (ਉਸ ਦਾ) ਧਿਆਨ ਧਰੀਏ ?
[ਵੇਖੋ, ੨੨੭੮]

**ਅਦ੍ਰਿਸਟੁ,** ਅਦ੍ਰਿਸ਼ਟ ਹੈ । ੨੨੮੦

**ਉਰਧਾਰਿ ਬੀਚਾਰਿ ਮੁਰਾਰਿ ਰਮੋ ਰਮੁ**
**ਮਨਮੋਹਨ ਨਾਮੁ ਜਪੀਨੇ ॥**
**ਅਦ੍ਰਿਸਟੁ ਅਗੋਚਰੁ ਅਪਰੰਪਰ ਸੁਆਮੀ**
**ਗੁਰਿ ਪੂਰੈ ਪ੍ਰਗਟ ਕਰਿ ਦੀਨੇ ॥ ੧ ॥**

ਧਨਾਸ. ਮਹਲਾ ੪–੭, ਸਫ਼ਾ ੬੬੮

**ਵੇਖੋ, ਉਰਧਾਰਿ (੫੫੫)**

**ਰਮੋ ਰਮੁ, ਸਰਬ ਵਿਆਪਕ ।**
**ਅਗੋਚਰੁ, ਇੰਦ੍ਰੀਆਂ ਦੀ ਪਹੁੰਚ ਤੋਂ ਪਰੇ ।**
**ਅਪਰੰਪਰ, ਬੇਅੰਤ ।**
[ਵੇਖੋ, ੨੨੭੮]

**ਅਦ੍ਰਿਸਟੁ,** ਅਦਿਖ । ੨੨੮੧

**ਚਲਤੌ ਠਾਕਿ ਰਖਹੁ ਘਰਿ ਅਪਨੈ**
**ਗੁਰ ਮਿਲਿਐ ਇਹ ਮਤਿ ਹੋਈ ਜੀਉ ॥**
**ਦੇਖਿ ਅਦ੍ਰਿਸਟੁ ਰਹਉ ਬਿਸਮਾਦੀ**
**ਦੁਖੁ ਬਿਸਰੈ ਸੁਖੁ ਹੋਈ ਜੀਉ ॥ ੩ ॥**

ਸੋਰਠਿ ਮਹਲਾ ੧–੧੧, ਸਫ਼ਾ ੫੯੯

**ਭਾਵ :** ਸਦਾ ਚਲ ਰਹੇ (ਮਨ) ਨੂੰ ਰੋਕ ਕੇ ਆਪਣੇ ਘਰ (ਦਿਲ–ਟਿਕਾਣੇ) ਵਿਚ ਟਿਕਾਓ; ਇਹ ਅਕਲ ਗੁਰੂ ਨੂੰ ਮਿਲਣ ਪਰ ਆ ਜਾਂਦੀ ਹੈ । (ਟਿਕਿਆ ਮਨ) **ਅਦਿਖ** ਨੂੰ (ਅਨੁਭਵ ਦੁਆਰਾ) ਵੇਖ ਕੇ ਵਿਸਮਯ ਹੋ ਜਾਂਦਾ ਹੈ, ਦੁੱਖ ਭੁੱਲ ਜਾਂਦਾ ਹੈ, ਸੁਖ ਆ ਜਾਂਦਾ ਹੈ ।

**ਚਲਤੌ,** ਸਦਾ ਚਲ ਰਹੇ (ਮਨ ਨੂੰ) ।
**ਠਾਕਿ,** ਰੋਕ ਕੇ ।
**ਬਿਸਮਾਦੀ,** ਵਿਸਮਯ, ਵਿਸਮਾਦ ਅਵਸਥਾ ਵਿਚ ।
[ਵੇਖੋ, ੨੨੭੮]

**ਅਦ੍ਰਿਸਟੋ,** ਅਦ੍ਰਿਸ਼ਟ ਜਗਤ, ਨਾ ਦੇਖਣ ਵਿਚ ਆਉਣ ਵਾਲੀ ਸਮੂਹ ਰਚਨਾ । ੨੨੮੨

**ਸਭੁ ਕਰਤਾ ਸਭੁ ਭੁਗਤਾ ॥ ੧ ॥ ਰਹਾਉ ॥**
**ਸੁਨਤੋ ਕਰਤਾ ਪੇਖਤ ਕਰਤਾ ॥**
**ਅਦ੍ਰਿਸਟੋ ਕਰਤਾ ਦ੍ਰਿਸਟੋ ਕਰਤਾ ॥ ... ॥ ੧ ॥**

ਗੋਂਡ ਮਹਲਾ ੫–੧, ਸਫ਼ਾ ੮੬੨

**ਭਾਵ :** ਸਾਰੀ (ਦੁਨੀਆਂ ਦਾ) ਕਰਤਾ (ਵਾਹਿਗੁਰੂ) ਹੈ, ਸਾਰੀ (ਸ੍ਰਿਸ਼ਟੀ ਦਾ) ਭੋਗਣਹਾਰ (ਵਾਹਿਗੁਰੂ ਹੈ) । ਸੁਣਨ ਵਾਲਾ (ਉਹੋ) ਕਰਤਾ ਹੈ, ਵੇਖਣ ਵਾਲਾ (ਉਹੋ ਆਪ) ਕਰਤਾ ਹੈ । **ਨਾ ਦੇਖਣ ਵਿਚ ਆਉਣ ਵਾਲੀ ਸਮੂਹ ਰਚਨਾ** ਦਾ (ਉਹੋ) ਕਰਤਾ ਹੈ, ਦ੍ਰਿਸ਼ਟਮਾਨ ਦਾ (ਵੀ) ਕਰਤਾ (ਉਹੋ) ਹੈ ।
[ਵੇਖੋ, ੨੨੭੮]

**ਅਦਲੀ,** ਨਿਆਂ ਕਰਨ ਵਾਲਾ । ੨੨੮੩

**ਰੋਗ ਬਿਆਪੇ ਕਰਦੇ ਪਾਪ ॥**
**ਅਦਲੀ ਹੋਇ ਬੈਠਾ ਪ੍ਰਭੁ ਆਪਿ ॥ ੩ ॥**

ਗਉੜੀ ਮਹਲਾ ੫–੧੬੮, ਸਫ਼ਾ ੧੯੯

**ਭਾਵ :** ਪਾਪ ਕਰਨ ਵਾਲਿਆਂ ਨੂੰ ਬਿਮਾਰੀਆਂ ਲਗਦੀਆਂ ਹਨ । ਵਾਹਿਗੁਰੂ ਆਪ **ਨਿਆਂ ਕਰਨ ਵਾਲਾ** ਹੋ ਕੇ ਆ ਬੈਠਾ ਹੈ ।
[ਵੇਖੋ, ੨੨੮੪]

**ਅਦਲੁ,** ਨਿਆਂ । ੨੨੮੪

**ਸਰਬ ਨਿਰੰਜਨ ਪੁਰਖੁ ਸੁਜਾਨਾ ॥**
**ਅਦਲੁ ਕਰੇ ਗੁਰ ਗਿਆਨ ਸਮਾਨਾ ॥ ... ॥ ੬ ॥**

ਮਾਰੂ (ਸੋਲਹੇ) ਮਹਲਾ ੧–੧੯, ਸਫ਼ਾ ੧੦੪੦

**ਭਾਵ :** ਹਰੀ ਸੁਜਾਨ ਪੁਰਖ ਹੈ, ਉਹ ਸਰਬ ਵਿਚ ਵਿਦਮਾਨ ਹੈ ਫੇਰ ਨਿਰੰਜਨ (ਨਿਰਲੇਪ) ਹੈ । ਉਹ **ਨਿਆਂ** ਕਰਦਾ ਹੈ । ਉਹੋ ਹਰੀ ਗੁਰੂ ਦੇ ਗਿਆਨ ਰੂਪੀ ਹਿਰਦੇ ਵਿਚ ਸਮਾਇਆ ਹੋਇਆ ਹੈ ।

**ਮਤਲਬ :** ਇਨ੍ਹਾਂ ਤੁਕਾਂ ਵਿਚ ਸੰਕੇਤ ਇਸ ਗੱਲ ਦਾ ਹੈ ਕਿ ਪਰਮਾਤਮਾ ਜੋ ਇਨਸਾਫ਼ ਕਰਦਾ ਹੈ ਉਸ ਦੀ ਸਮਝ ਨਹੀਂ ਆਉਂਦੀ । ਉਸ ਦੇ ਨਿਆਂ ਦਾ ਭੇਦ ਕੇਵਲ ਗੁਰੂ ਨੂੰ ਪਰਗਟ ਦਿਸਦਾ ਹੈ । ਇਸ ਬਾਬਤ ਅਰਬੀ ਦੇ ਇਕ ਕੋਸ਼ ਵਿਚ ਬੜੀ ਰੋਚਕ ਕਥਾ ਇਸ ਪ੍ਰਕਾਰ ਹੈ :

ਕਿਹਾ ਜਾਂਦਾ ਹੈ ਕਿ ਇਕ ਸਾਈਂਲੋਕ ਉੱਚੀ ਪਹਾੜੀ ਤੇ ਵਿਚਰ ਕੇ ਬੰਦਗੀ ਕਰਦਾ ਸੀ । ਉਸ ਪਹਾੜੀ ਦੇ ਪੈਰਾਂ ਵਿਚ ਜਲ ਦਾ ਇਕ ਚਸ਼ਮਾ ਸੀ । ਉਹ ਸਾਈਂਲੋਕ ਦਿਨੇ ਪਹਾੜ ਦੀ ਚੋਟੀ ਤੇ ਇਸ ਤਰ੍ਹਾਂ ਬਿਰਾਜਦਾ ਸੀ ਕਿ ਉਹ ਤਾਂ ਲੋਕਾਂ ਨੂੰ ਵੇਖ ਸਕੇ, ਪਰ ਉਹ ਆਪ ਅਣਦਿਖ ਵਿਚਰ ਸਕੇ । ਇਕ ਦਿਨ ਜਦ ਉਹ ਪ੍ਰਭੂ ਦੇ ਗੁਣ ਗਾਇਨ ਕਰਦਾ ਹੋਇਆ ਚਸ਼ਮੇ ਵਲ ਵੇਖ ਰਿਹਾ ਸੀ ਤਾਂ ਉਸ ਦੇ ਵੇਖਦਿਆਂ ਇਕ ਘੋੜਸਵਾਰ ਆਇਆ । ਘੋੜੇ ਤੋਂ ਉਤਰ ਕੇ ਉਸ ਨੇ ਆਪਣੀ ਮੋਹਰਾਂ ਵਾਲੀ ਚਮੜੇ ਦੀ ਪੇਟੀ ਖੋਲ੍ਹ ਕੇ ਰਖ ਦਿਤੀ ਅਤੇ ਪਾਣੀ ਪੀਤਾ । ਥੋੜਾ ਦਮ ਲੈ ਕੇ ਉਹ ਆਪਣੇ ਰਾਹੇ ਪੈ ਗਿਆ । ਜਾਂਦੇ ਹੋਏ ਉਹ ਪੇਟੀ ਉਥੇ ਹੀ ਭੁੱਲ ਗਿਆ । ਕੁਝ ਚਿਰ ਪਿਛੋਂ ਇਕ ਹੋਰ ਮਨੁੱਖ ਉੱਥੇ ਪਾਣੀ ਪੀਣ ਲਈ ਆਇਆ । ਉਸ ਨੇ ਪੇਟੀ ਵੇਖ ਕੇ ਚੁਕ ਲਈ ਅਤੇ ਪਾਣੀ ਪੀ ਕੇ ਚਲਦਾ ਹੋਇਆ । ਉਸ ਦੇ ਮਗਰੋਂ ਇਕ ਲੱਕੜਹਾਰਾ ਆਪਣੀ ਪਿੱਠ ਤੇ ਬਾਲਣ ਦਾ ਭਾਰ ਚੁਕੀ ਉਥੇ ਪਹੁੰਚਿਆ । ਉਹ ਪਾਣੀ ਪੀਣ ਲਈ ਚਸ਼ਮੇ ਦੇ ਲਾਗੇ ਬਹਿ ਗਿਆ । ਪਰ ਦੇਖੋ ! ਇਤਨੇ ਵਿਚ ਹੀ ਉਹ ਘੋੜਸਵਾਰ ਜੋ ਆਪਣੀ ਪੇਟੀ ਭੁੱਲ ਗਿਆ ਸੀ, ਬੜੀ ਘਬਰਾਹਟ ਵਿਚ ਉੱਥੇ ਪਰਤਿਆ ਅਤੇ ਪੇਟੀ ਟੋਲਣ ਲੱਗਾ । ਜਦ ਪੇਟੀ ਨਾ ਮਿਲੀ ਤਾਂ ਲੱਕੜਹਾਰੇ ਨੂੰ ਉਸ ਪੁੱਛਿਆ, ਉਹ ਪੇਟੀ ਕਿਥੇ ਹੈ ਜੋ ਇਥੇ ਪਈ ਸੀ ? ਲੱਕੜਹਾਰੇ ਨੇ ਉੱਤਰ ਦਿਤਾ ਕਿ ਮੈਨੂੰ ਇਸ ਬਾਰੇ ਕੁਝ ਪਤਾ ਨਹੀਂ । ਇਹ ਸੁਣਦੇ ਹੀ ਘੋੜਸਵਾਰ ਨੇ ਆਪਣੀ ਤਲਵਾਰ ਸੂਤ ਕੇ ਉਸ ਨੂੰ ਕਤਲ ਕਰ ਦਿਤਾ । ਫੇਰ ਜਦ ਉਸ ਲੱਕੜਹਾਰੇ ਦੇ ਕਪੜਿਆਂ ਦੀ ਤਲਾਸ਼ੀ ਤੋਂ ਕੁਝ ਪ੍ਰਾਪਤ ਨਾ ਹੋਇਆ ਤਾਂ ਵਾਪਸ ਆਪਣੇ ਰਾਹੇ ਪੈ ਗਿਆ । ਸਾਈਂਲੋਕ ਇਹ ਸਾਰਾ ਕੌਤਕ ਵੇਖ ਰਿਹਾ ਸੀ, ਪਰ ਜਾਨ ਦੇ

ਡਰ ਮਾਰੇ ਚੁੱਪ ਰਿਹਾ ਕਿ ਕਿਤੇ ਉਸ ਦਾ ਹਸ਼ਰ ਵੀ ਲੱਕੜਹਾਰੇ ਵਰਗਾ ਨਾ ਹੋਵੇ। ਘੋੜਸਵਾਰ ਦੇ ਜਾਣ ਤੋਂ ਪਿੱਛੋਂ ਉਹ ਆਪਣੇ ਮਨ ਵਿਚ ਕਹਿਣ ਲੱਗਾ: ਹੇ ਪ੍ਰਭੂ! ਇਕ ਪੁਰਖ ਮੋਹਰਾਂ ਵਾਲੀ ਪੇਟੀ ਚੁੱਕ ਕੇ ਲੈ ਗਿਆ ਅਤੇ ਦੂਜਾ ਜੋ ਬੇਗੁਨਾਹ ਸੀ ਬੇਨਿਆਈਂ ਮਾਰਿਆ ਗਿਆ। ਇਸ ਪ੍ਰਸ਼ਨ ਦੇ ਉੱਤਰ ਲਈ ਪ੍ਰਭੂ ਵੱਲੋਂ ਉਸ ਨੂੰ ਇਲਹਾਮ ਹੋਇਆ: ਹੇ ਭਲੇ ਪੁਰਖ! ਤੂੰ ਬੰਦਗੀ ਵਿਚ ਲੀਨ ਰਹੋ ਕਿਉਂਕਿ ਇਲਾਹੀ ਹਕੂਮਤ ਸੰਬੰਧੀ ਵਿਚਾਰਨਾ ਤੇਰਾ ਕੰਮ ਨਹੀਂ ਹੈ। ਘੋੜਸਵਾਰ ਦੇ ਪਿਤਾ ਨੇ ਜ਼ੋਰ ਜਬਰ ਨਾਲ ਇਹ ਮੋਹਰਾਂ ਇਕੱਠੀਆਂ ਕੀਤੀਆਂ ਸਨ ਉਸ ਮਨੁੱਖ ਦੇ ਪਿਤਾ ਪਾਸੋਂ ਜਿਸ ਨੂੰ ਹੁਣ ਇਹ ਕੁਦਰਤੀ ਪ੍ਰਾਪਤ ਹੋਈਆਂ ਜੋ ਵਿਰਸੇ ਵਿਚ ਇਸ ਨੂੰ ਮਿਲਣੀਆਂ ਸਨ। ਲੱਕੜਹਾਰੇ ਨੇ ਘੋੜ-ਸਵਾਰ ਦੇ ਪਿਤਾ ਨੂੰ ਕਤਲ ਕੀਤਾ ਸੀ। ਮੈਂ ਉਸ ਦੇ ਪੁੱਤਰ ਨੂੰ ਲੱਕੜਹਾਰੇ ਪਾਸੋਂ ਬਦਲਾ ਲੈਣ ਲਈ ਯੋਗ ਬਣਾਇਆ। ਇਹ ਜਾਣ ਕੇ ਸਾਈਂ ਲੋਕ ਅਤਿ ਪ੍ਰਸੰਨ ਹੋਇਆ ਤੇ ਝੂਮ ਕੇ ਖ਼ੁਸ਼ੀ ਨਾਲ ਕਹਿਣ ਲੱਗਾ: ਹੇ ਪ੍ਰਭੂ! ਤੂੰ ਇਨਸਾਫ਼ ਪਸੰਦ ਹੈਂ ਅਤੇ ਤੇਰਾ ਅਦਲ ਦਰੁਸਤ ਹੈ।

(*An English and Arabic Dictionary*, (Arabic and English part), by Joseph Catafago, Second Edition, London, 1873, pp. 236-37.)

[ਅ. عدل (ਅਦ੍ਲ), ਨਿਆਂ, ਇਨਸਾਫ਼, Equity, ਸੁਭਾਵਕ ਨਿਆਂ, ਸਮਦ੍ਰਿਸ਼ਟੀ, ਬਰਾਬਰੀ, ਹੱਕ।]

**ਅਦਲੁ**, ਇਨਸਾਫ਼। ੨੨੮੫

**ਕਾਇਆ ਨਗਰੀ ਇਹੁ ਮਨੁ ਰਾਜਾ**
**ਪੰਚ ਵਸਹਿ ਵੀਚਾਰੀ ॥ ੯ ॥**
**ਸਬਦਿ ਰਵੈ ਆਸਣਿ ਘਰਿ ਰਾਜਾ**
**ਅਦਲੁ ਕਰੇ ਗੁਣਕਾਰੀ ॥ ੧੦ ॥**

ਰਾਮ. (ਅਸਟ.) ਮਹਲਾ ੧–੯, ਸਫ਼ਾ ੯੦੨

**ਭਾਵ:** ਦੇਹੀ ਨਗਰੀ ਵਿਚ ਇਹ ਮਨ (ਆਤਮਾ) ਰਾਜਾ ਹੈ, ਪੰਜ (ਗਿਆਨ ਇੰਦ੍ਰੇ) ਵਿਚਾਰਵਾਨ ਹੋ ਕੇ ਵਸਦੇ ਹਨ। ਸ਼ਬਦ ਦੀ ਕਮਾਈ ਕਰਨ ਕਰ ਕੇ ਘਰ ਵਿਚ ਆਸਣ ਉੱਪਰ ਰਾਜਾ ਬੈਠਾ ਹੈ ਅਤੇ ਗੁਣਾਂ ਵਾਲਾ ਹੋ ਕੇ **ਇਨਸਾਫ਼** ਕਰਦਾ ਹੈ।

**ਮਤਲਬ:** 'ਮਨੁ' ਤੋਂ ਮੁਰਾਦ ਆਤਮਾ ਹੈ, ਜੀਵਾਤਮਾ। ਇਸ਼ਾਰਾ ਇਸ ਗੱਲ ਦਾ ਹੈ ਕਿ ਜੇ ਮਨੁੱਖ ਸ਼ਬਦ ਕਮਾਈ ਕਰਦਾ ਹੈ ਤਾਂ ਉਸ ਦੀ ਜੀਵਾਤਮਾ ਇਕ ਰਾਜੇ ਦੀ ਹੈਸੀਅਤ ਇਖ਼ਤਿਆਰ ਕਰਦੀ ਹੈ। ਉਸ ਦਾ ਪੂਰਣ ਅਧਿਕਾਰ ਆਪਣੀ ਦੇਹ ਉੱਪਰ ਹੁੰਦਾ ਹੈ। ਉਸ ਦੀ ਬੁੱਧੀ ਨਿਰਮਲ ਹੁੰਦੀ ਹੈ, ਜਿਸ ਦੇ ਅਧੀਨ ਗਿਆਨ ਇੰਦ੍ਰੀਆਂ ਆਪਣੇ ਕਾਰਜ ਕਰਦੀਆਂ ਹਨ। ਸਾਰੀ ਕਾਰਵਾਈ ਪੱਖ ਪਾਤ ਤੋਂ ਬਿਨਾਂ ਹੁੰਦੀ ਹੈ।

**ਮਨੁ**, ਆਤਮਾ, **ਯਥਾ:**

**...ਮਨ ਤੂੰ ਜੋਤਿ ਸਰੂਪੁ ਹੈ ... ॥ ੫ ॥**

ਆਸਾ (ਛੰਤ) ਮਹਲਾ ੩–੭, ਸਫ਼ਾ ੪੪੧

**ਵੀਚਾਰੀ,** ਬੁੱਧੀ ਦੇ ਅਧੀਨ।

**ਆਸਣਿ ਘਰਿ,** ਹਿਰਦੇ ਦੇ ਆਸਣ (ਤਖ਼ਤ) ਉੱਪਰ। [ਵੇਖੋ, ੨੨੮੪]

**ਅਦਲੁ,** ਇਨਸਾਫ਼, ਨਿਆਉਂ। ੨੨੮੬

**ਤਸਕਰ ਮਾਰਿ ਵਸੀ ਪੰਚਾਇਣਿ ਅਦਲੁ ਕਰੇ ਵੀਚਾਰੇ ॥**
**ਨਾਨਕ ਰਾਮ ਨਾਮਿ ਨਿਸਤਾਰਾ**
**ਗੁਰਮਤਿ ਮਿਲਹਿ ਪਿਆਰੇ ॥ ੨ ॥**

ਸੂਹੀ ਮਹਲਾ ੧–੩, ਸਫ਼ਾ ੭੬੫

**ਭਾਵ:** (ਜੀਵ ਇਸਤ੍ਰੀ) ਚੋਰਾਂ ਨੂੰ ਮਾਰ ਕੇ ਪੰਚਾਇਣ ਵਿਚ ਟਿਕ ਗਈ ਜੋ ਵਿਚਾਰ ਕੇ **ਇਨਸਾਫ਼** ਕਰਦਾ ਹੈ। ਰਾਮ ਦੇ ਨਾਮ ਨਾਲ ਹੀ ਨਿਸਤਾਰਾ ਹੁੰਦਾ ਹੈ ਅਤੇ ਇਹ ਸਿੱਖਿਆ ਗੁਰੂ ਦੀ ਮੱਤ ਨਾਲ ਪ੍ਰਾਪਤ ਹੁੰਦੀ ਹੈ ਅਤੇ ਪਿਆਰਾ ਮਿਲ ਜਾਂਦਾ ਹੈ।

**ਮਤਲਬ:** ਜੀਵ ਇਸਤ੍ਰੀ ਨੇ ਆਪਣਾ ਜੀਵਨ ਉੱਤਮ ਬਣਾ ਲਿਆ। ਉਸ ਨੇ ਕਾਮਾਦਿਕ ਚੋਰ ਮਾਰ ਦਿਤੇ, ਆਪਣਾ ਸਦਾਚਾਰ ਉੱਚਾ ਕਰ ਲਿਆ ਅਤੇ ਉਸ ਪਰਮਾਤਮਾ ਦੇ ਵਿਚ ਟਿਕ ਗਈ ਜੋ ਨਿਆਇਸ਼ੀਲ ਅਤੇ ਵਿਚਾਰਸ਼ੀਲ **ਹੈ**। ਪਰ ਇਹ ਪ੍ਰਾਪਤੀ ਉਸ ਨੂੰ ਰਾਮ ਨਾਮ ਦੀ ਕਮਾਈ ਨਾਲ ਹੋਈ। ਇਸ ਨਾਮ ਨੇ ਉਸ ਦਾ ਨਿਸਤਾਰਾ ਕਰ ਦਿਤਾ, ਜੋ ਗੁਰੂ ਦੀ ਸਿੱਖਿਆ ਦੁਆਰਾ ਪ੍ਰਾਪਤ ਹੋਇਆ ਅਤੇ ਜਿਸ ਨਾਲ ਪਿਆਰੇ ਪ੍ਰਭੂ ਜੀ ਮਿਲ ਗਏ।

**ਪੰਚਾਇਣੁ,** ਪ੍ਰਧਾਨ।

**ਪੰਚਾਇਣਿ,** ਪ੍ਰਧਾਨ ਵਿਚ, ਪਰਮਾਤਮਾ ਵਿਚ।

**ਨੋਟ:** ਪੰਚਾਇਣੁ ਅਤੇ ਪੰਚਾਇਣ ਸ਼ਬਦ ਵੀ ਵਰਤੇ ਗਏ ਹਨ। ਯਥਾ:—

**ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥**
**ਆਪੀਨੈ ਆਪੁ ਸਾਜਿਓਨੁ ਆਪੇ ਹੀ ਥੰਮ੍ਹਿ ਖਲੋਆ ॥ ...**
**ਦੂਣੀ ਚਉਣੀ ਕਰਾਮਾਤਿ ਸਚੇ ਕਾ ਸਚਾ ਢੋਆ ॥**
**ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥ ੮ ॥**

ਰਾਮ. (ਵਾਰ) ਸਤੇ ਬਲਵੰਡਿ, ਸਫ਼ਾ ੯੬੮

ਪੁਨਾ :

**ਮਾਣਕੁ ਮਨ ਮਹਿ ਮਨੁ ਮਾਰਸੀ ਸਚਿ ਨ ਲਾਗੈ ਕਤੁ ॥**
**ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ ॥ ੧ ॥**

ਮਾਰੂ ਮਹਲਾ ੧-੧੦, ਸਫ਼ਾ ੯੯੨

[ਵੇਖੋ, ੨੨੮੪]

**ਅਦਿਸਟਿ,** ਅਦ੍ਰਿਸ਼ਟ ਰੂਪ । ੨੨੮੭

**ਲੋਇਣ ਦੇਖਿ ਰਹੇ ਬਿਸਮਾਦੀ**
**ਚਿਤੁ ਅਦਿਸਟਿ ਲਗਾਈ ॥ ੨੪ ॥**
**ਅਦਿਸਟੁ ਸਦਾ ਰਹੈ ਨਿਰਾਲਮੁ**
**ਜੋਤੀ ਜੋਤਿ ਮਿਲਾਈ ॥ ੨੫ ॥**

ਰਾਮ. (ਅਸਟ.) ਮਹਲਾ ੩-੧੧, ਸਫ਼ਾ ੯੧੦

**ਭਾਵ :** ਅੱਖਾਂ ਵਿਸਮਾਦੀ (ਵਿਸਮਾਦ ਰੂਪੀ ਹਰੀ) ਨੂੰ ਦੇਖ ਰਹੀਆਂ ਹਨ । ਚਿਤ ਉਸ ਦੇ **ਅਦ੍ਰਿਸ਼ਟ ਰੂਪ** ਉਤੇ ਇਕਾਗਰ ਹੋ ਗਿਆ ਹੈ । ਅਦ੍ਰਿਸ਼ਟ ਸਦਾ ਅਸੰਗ ਰਹਿੰਦਾ ਹੈ । ਜੋਤੀ ਸਰੂਪ ਪ੍ਰਭੂ ਨਾਲ ਜੀਵ ਦੀ ਜੋਤੀ ਮਿਲ ਜਾਂਦੀ ਹੈ ।

**ਮਤਲਬ :** ਪ੍ਰਭੂ ਦੇ ਦੋ ਰੂਪ ਹਨ, ਇਕ ਅੱਖਾਂ ਤੋਂ ਓਹਲੇ ਹੈ, ਦੂਜਾ ਅੱਖਾਂ ਦਾ ਸਹਾਰਾ ਹੈ । ਜੋ ਅੱਖਾਂ ਤੋਂ ਓਹਲੇ ਹੈ, ਉਹ ਅਦ੍ਰਿਸ਼ਟ ਹੈ ਅਤੇ ਅਸੰਗ ਹੈ, ਉਹ ਇਕਾਗਰ-ਚਿਤ ਸਮਾਧੀ ਦਾ ਉਦੇਸ਼ ਹੈ । ਜੋ ਰੂਪ ਅੱਖਾਂ ਦਾ ਸਹਾਰਾ ਹੈ ਉਹ ਹਰੀ ਦਾ ਵਿਸਮਾਦ ਰੂਪ ਹੈ । ਜਦ ਅੱਖਾਂ ਉਸ ਦੇ ਵਿਸਮਾਦ ਰੂਪ ਨੂੰ ਦੇਖਦੀਆਂ ਹਨ ਤਾਂ ਜੀਵ ਆਪ ਵਿਸਮਾਦ ਰੂਪ ਹੋ ਜਾਂਦਾ ਹੈ । ਜੈਸਾ ਕਿ ਕਿਹਾ ਹੈ :

**ਨਾਨਕ ਸਾਚਿ ਰਤੇ ਬਿਸਮਾਦੀ**
**ਬਿਸਮ ਭਏ ਗੁਣ ਗਾਇਦਾ ॥ ੧੬ ॥**

ਮਾਰੂ ਮਹਲਾ ੧-੧੫, ਸਫ਼ਾ ੧੦੩੬

ਐਸ ਤਰ੍ਹਾਂ ਜੋਤ ਨਾਲ ਜੋਤ ਮਿਲ ਜਾਂਦੀ ਹੈ ।

[ਵੇਖੋ, ੨੨੭੮]

**ਅਦਿਸਟੁ,** ਨਜ਼ਰ ਨਾ ਆ ਸਕਣ ਵਾਲਾ । ੨੨੮੮

**ਪਉੜੀ ॥ ...**
**ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ**
**ਜਿਉ ਸੂਰਜ ਰੈਣਿ ਕਿਰਾਖੀ ॥**
**ਅਦਿਸਟੁ ਅਗੋਚਰੁ ਅਲਖੁ ਨਿਰੰਜਨੁ**
**ਸੋ ਦੇਖਿਆ ਗੁਰਮੁਖਿ ਆਖੀ ॥ ੧੨ ॥**

ਸਿਰੀ. (ਵਾਰ) ਮਹਲਾ ੪, ਸਫ਼ਾ ੮੭-੮੮

**ਵੇਖੋ, ਅਗੋਚਰੁ (੧੯੫੭)**

[ਵੇਖੋ, ੨੨੭੮]

**ਅਦਿਸਟੁ,** ਅਦਿਖ, ਅਦ੍ਰਿਸ਼ਯ । ੨੨੮੯

**ਹਰਿ ਹਰਿ ਨਾਮੁ ਮੇਰੈ ਪ੍ਰਾਨਿ ਵਸਾਏ**
**ਸਭੁ ਸੰਸਾ ਦੂਖੁ ਗਵਾਇਆ ॥**
**ਅਦਿਸਟੁ ਅਗੋਚਰੁ ਗੁਰ ਬਚਨਿ ਧਿਆਇਆ**
**ਪਵਿਤ੍ਰ ਪਰਮ ਪਦੁ ਪਾਇਆ ॥ ... ॥ ੧ ॥**

ਆਸਾ (ਛੰਤ) ਮਹਲਾ ੪-੮, ਸਫ਼ਾ ੪੪੨

**ਵੇਖੋ, ਅਗੋਚਰੁ (੧੯੬੪)**

[ਵੇਖੋ, ੨੨੭੮]

**ਅਦਿਸਟੁ,** ਅਦਿਖ । ੨੨੯੦

**ਅਦਿਸਟੁ ਦਿਸੈ ਤਾ ਕਹਿਆ ਜਾਇ ॥**
**ਬਿਨੁ ਦੇਖੇ ਕਹਣਾ ਬਿਰਥਾ ਜਾਇ ॥**
**ਗੁਰਮੁਖਿ ਦੀਸੈ ਸਹਜਿ ਸੁਭਾਇ ॥**
**ਸੇਵਾ ਸੁਰਤਿ ਏਕ ਲਿਵ ਲਾਇ ॥ ੨ ॥**

ਗਉੜੀ (ਅਸਟ.) ਮਹਲਾ ੧-੪, ਸਫ਼ਾ ੨੨੨

**ਭਾਵ :** (ਜੇ) **ਅਦਿਖ** ਦਿਸ ਪਵੇ ਤਾਂ ਬਿਆਨ ਕੀਤਾ ਜਾਵੇ । ਬਿਨਾਂ ਦਰਸ਼ਨ ਦੇ (ਉਸ ਹਰੀ ਬਾਰੇ) ਕਹਿਣਾ ਵਿਅਰਥ ਜਾਂਦਾ ਹੈ । ਗੁਰੂ ਦੁਆਰਾ ਸਹਿਜ ਸੁਭਾਇ ਦਿਸ ਪੈਂਦਾ ਹੈ, ਜੇਕਰ ਸੁਰਤਿ ਨਾਲ ਇਕ ਲਿਵ ਲਾਉਣ ਦਾ ਉਪਾਇ ਸੇਵਨ ਕੀਤਾ ਜਾਏ ।

**ਮਤਲਬ :** ਅਦ੍ਰਿਸ਼ਟ ਹਰੀ ਨੂੰ ਦੇਖਣ ਦੇ ਉਪਾਇ ਵਲ ਸੰਕੇਤ ਹੈ । ਸੁਰਤਿ ਨੂੰ ਇਸ ਗੱਲ ਦਾ ਜ਼ਰੀਆ ਮੰਨਿਆ ਹੈ, ਜੋ ਇਕ ਅਖੰਡ ਬਿਰਤੀ ਵਿਚ ਜੁੜਨੀ ਚਾਹੀਦੀ ਹੈ । ਏਸ ਉਪਾਇ ਲਈ ਕੋਈ ਕਸ਼ਟ ਸਾਧਨ ਨਹੀਂ, ਇਹ ਗੁਰੂ ਦੀ ਮਿਹਰ ਦੁਆਰਾ ਸਹਜ ਸੁਭਾ ਪ੍ਰਾਪਤ ਹੋ ਜਾਂਦਾ ਹੈ ਅਤੇ ਐਸ ਤਰ੍ਹਾਂ ਹਰੀ ਦਾ ਦਰਸ਼ਨ ਪ੍ਰਾਪਤ ਹੋ ਜਾਂਦਾ ਹੈ ।

[ਵੇਖੋ, ੨੨੭੮]

**ਅਦਿਸਟੁ,** ਅਦਿਖ । ੨੨੯੧

**ਅਦਿਸਟੁ ਅਗੋਚਰੁ ਪਾਰਬ੍ਰਹਮੁ**
**ਮਿਲਿ ਸਾਧੂ ਅਕਥੁ ਕਥਾਇਆਥਾ ॥**
**ਅਨਹਦ ਸਬਦੁ ਦਸਮ ਦੁਆਰਿ ਵਜਿਓ**
**ਤਹ ਅੰਮ੍ਰਿਤ ਨਾਮੁ ਚੁਆਇਆਥਾ ॥ ੨ ॥**

ਮਾਰੂ ਮਹਲਾ ੫-੧੨, ਸਫ਼ਾ ੧੦੦੨

**ਭਾਵ :** ਸਾਧੂ ਨੂੰ ਮਿਲ ਕੇ ਅਕਥਨੀਯ ਪਾਰਬ੍ਰਹਮ (ਕਥਾ ਕੀਰਤਨ ਦੁਆਰਾ) ਵਰਣਨ ਹੁੰਦਾ (ਜਦੋਂ) ਸੁਣਿਆ (ਤਦ) **ਅਦਿਖ** ਅਗੋਚਰ (ਪ੍ਰਭੂ ਅਨੁਭਵ ਵਿਚ ਪ੍ਰਗਟ ਹੋ ਗਿਆ) । ਅਨਹਦ ਸ਼ਬਦ ਦਸਵੇਂ ਦੁਆਰ ਵਿਚ ਵਜਿਆ ਅਤੇ ਉੱਥੇ ਨਾਮ ਦਾ ਅੰਮ੍ਰਿਤ (ਰਸ) ਚੋ ਪਿਆ ।

**ਅਨਹਦ ਸਬਦੁ,** ਵੇਖੋ **ਭੂਮਿਕਾ।**

[ਵੇਖੋ, ੨੨੭੮]

**ਅਦਿਸਟੁ,** ਨਾ ਦਿੱਸਣ ਵਾਲੇ (ਪਰਮਾਤਮਾ) ਨੂੰ । ੨੨੯੨

**ਸਹਜੇ ਅਦਿਸਟੁ ਪਛਾਣੀਐ ਨਿਰਭਉ ਜੋਤਿ ਨਿਰੰਕਾਰੁ ॥**
**ਸਭਨਾ ਜੀਆ ਕਾ ਇਕੁ ਦਾਤਾ**
**ਜੋਤੀ ਜੋਤਿ ਮਿਲਾਵਣਹਾਰੁ ॥ ... ॥ ੯ ॥**

ਸਿਰੀ. (ਅਸਟ.) ਮਹਲਾ ੩–੨੩, ਸਫ਼ਾ ੬੮

**ਭਾਵ :** ਸਹਜ (ਦੀ ਪ੍ਰਾਪਤੀ ਹੋ ਜਾਏ ਤਾਂ ਇਸ ਸਹਜ) ਨਾਲ **ਨਾ ਦਿੱਸਣ ਵਾਲੇ (ਪਰਮਾਤਮਾ) ਨੂੰ** (ਜੋ ਅੰਦਰ ਬਾਹਰ ਹੁੰਦਾ ਹੋਇਆਂ ਬੀ ਨਹੀਂ ਦਿੱਸਦਾ ਤੇ ਜੋ) ਨਿਰਭਉ ਹੈ, ਜੋਤਿ ਸਰੂਪ ਹੈ ਤੇ ਅਕਾਰ ਰਹਿਤ ਹੈ, ਪਛਾਣ ਲਈਦਾ ਹੈ, (ਭਾਵ ਜਦ ਆਤਮਾ ਹਉਂ ਤੋਂ ਅਤੀਤ ਹੋ ਅਪਣੇ ਸਹਜ ਵਿਚ ਆ ਜਾਂਦੀ ਹੈ ਤਾਂ ਉਹ ਨਿਰਗੁਣ ਪਰਮਾਤਮਾ ਨੂੰ ਬੀ ਸਿਆਣ ਲੈਂਦੀ ਹੈ । ਉਹ ਨਿਰਗੁਣ (ਨਿਰੰਕਾਰ ਜੋ) ਸਭਨਾਂ ਜੀਆਂ ਦਾ ਇਕੋ ਦਾਤਾ ਹੈ (ਸਹਜ ਨੂੰ ਪ੍ਰਾਪਤ ਹੋਏ) ਜੋਤਿ (ਰੂਪ ਭਗਤ) ਨੂੰ (ਅਪਣੀ) ਜੋਤਿ ਵਿਚ ਮਿਲਾਵਣਹਾਰ ਹੋ ਜਾਂਦਾ ਹੈ ।

(**ਸੰਥਜਾ,** ਸਫ਼ਾ ੬੧੯)

[ਵੇਖੋ, ੨੨੭੮]

**ਅਦਿਸਟੁ,** ਅਦ੍ਰਿਸ਼ਟ, ਅਦਿਖ (ਪ੍ਰਭੂ) । ੨੨੯੩

**ਦੇਖਿ ਅਦਿਸਟੁ ਰਹਹੁ ਲਿਵ ਲਾਗੀ**
**ਸਭੁ ਤ੍ਰਿਭਵਣਿ ਬ੍ਰਹਮੁ ਸਬਾਇਆ ॥ ੩ ॥**

ਮਾਰੂ (ਸੋਲਹੇ) ਮਹਲਾ ੧–੨੧, ਸਫ਼ਾ ੧੦੪੧

**ਭਾਵ : ਅਦ੍ਰਿਸ਼ਟ** ਪ੍ਰਭੂ ਨੂੰ ਦੇਖਣ ਲਈ ਲਿਵ ਵਿਚ ਲਗੇ ਰਹੋ, ਆਖਿਰ ਤੁਹਾਨੂੰ ਪਰਤੱਖ ਹੋ ਜਾਏਗਾ ਕਿ ਉਹ ਬ੍ਰਹਮ ਸਾਰੇ ਤ੍ਰਿਭਵਣ ਵਿਚ ਸਭ ਥਾਂ ਵਿਦਮਾਨ ਹੈ ।

**ਮਤਲਬ :** ਗੁਰਵਾਕ ਹੈ :

**ਲੋਇਣ ਦੇਖਿ ਰਹੇ ਬਿਸਮਾਦੀ**
**ਚਿਤੁ ਅਦਿਸਟਿ ਲਗਾਈ ॥ ੨੪ ॥**

ਰਾਮ. (ਅਸਟ.) ਮਹਲਾ ੩–੧੧, ਸਫ਼ਾ ੯੧੦

ਬਿਸਮਾਦੀ ਤੋਂ ਮੁਰਾਦ ਪਰਮਾਤਮਾ ਹੈ । ਦਸਿਆ ਇਹ ਹੈ ਕਿ ਅੱਖਾਂ ਨਾਲ ਜੋ ਦਿਸਦਾ ਹੈ ਉਹ ਵੀ ਅਚਰਜ ਰੂਪ ਹੈ ਪਰ ਉਹ ਵੀ ਉਸ ਪਰਮਾਤਮਾ ਦਾ ਹੀ ਵਿਸਮਾਦ ਸਰੂਪ ਹੈ । ਅੱਖਾਂ ਜਦੋਂ ਏਸ ਦਿਸਣ ਵਾਲੇ ਵਿਸਮਾਦ ਰੂਪ ਨੂੰ ਤੱਕਦੀਆਂ ਹਨ ਤਾਂ ਉਸ ਵੇਲੇ ਚਿਤ ਬਿਰਤੀ ਨੂੰ ਅਦ੍ਰਿਸ਼ਟ ਵਿਚ ਜੋੜਨਾ ਚਾਹੀਦਾ ਹੈ। ਏਸੇ ਪਰਥਾਇ ਕਹਿਆ ਹੈ **'ਦੇਖਿ ਅਦਿਸਟੁ ਰਹਹੁ ਲਿਵ ਲਾਗੀ'** । ਬਾਹਰ ਦਾ ਵਿਸਮਾਦ ਦੇਖਦਿਆਂ ਹੋਇਆਂ ਅੰਦਰੋਂ ਲਿਵ ਅਦ੍ਰਿਸ਼ਟ ਵਿਚ ਲਾਉਣੀ ਚਾਹੀਦੀ ਹੈ। ਏਸ ਦ੍ਰਿੜ੍ਹਤਾ ਨਾਲ ਪਰਮਾਤਮਾ ਦਾ ਸਾਖਿਆਤਕਾਰ ਹੋ ਜਾਂਦਾ ਹੈ ਜੋ ਹਰ ਥਾਂ ਵਿਚ ਸਮਾਇਆ ਹੋਇਆ, ਪਰ ਹੁਣ ਪ੍ਰਗਟ ਨਜ਼ਰੀਂ ਆਉਣ ਲੱਗ ਜਾਂਦਾ ਹੈ ਅਤੇ ਇਹ ਪ੍ਰਤੱਖ ਹੋ ਜਾਂਦਾ ਹੈ ਕਿ ਤ੍ਰਿਭਵਣ ਵਿਚ ਸਾਰੇ ਬ੍ਰਹਮ ਸਮਾਇਆ ਹੋਇਆ ਹੈ ।

[ਵੇਖੋ, ੨੨੭੮]

**ਅਦੇਸਾ,** ਅੰਦੇਸ਼ਾ, ਫ਼ਿਕਰ, ਸੰਸਾ । ੨੨੯੪

**ਜਿਸ ਕੈ ਮਸਤਕਿ ਹਾਥੁ ਗੁਰੁ ਧਰੈ ॥**
**ਸੋ ਦਾਸੁ ਅਦੇਸਾ ਕਾਹੇ ਕਰੈ ॥**
**ਜਨਮ ਮਰਣ ਕੀ ਚੂਕੀ ਕਾਣਿ ॥**
**ਪੂਰੇ ਗੁਰ ਊਪਰਿ ਕੁਰਬਾਣ ॥ ੨ ॥**

ਰਾਮ. ਮਹਲਾ ੫–੫੩, ਸਫ਼ਾ ੮੯੯

**ਭਾਵ :** ਜਿਸ ਦੇ ਮੱਥੇ ਉੱਪਰ ਗੁਰੂ ਹੱਥ ਧਰੇ, ਉਹ ਸੇਵਕ ਕਿਉਂ **ਫ਼ਿਕਰ** ਕਰੇ ? ਉਸ ਦੀ ਤਾਂ ਜਨਮ ਮਰਣ ਦੀ ਕਾਣ ਹੀ ਚੁਕ ਗਈ । (ਐਸੇ) **ਪੂਰੇ ਗੁਰੂ ਤੋਂ** ਸਦਕੇ ।

**ਜਨਮ ਮਰਨ ਕੀ ਕਾਣਿ,** ਜਨਮ ਮਰਨ ਦੇ ਅਧੀਨ ਅਵਸਥਾ ।

[ਫ਼ਾ. (**ਅੰਦੇਸ਼ਾ**), ਵਿਚਾਰ, ਧਿਆਨ, ਫ਼ਿਕਰ, ਸੰਸਾ ।]

**ਅਦੇਸੁ,** ਨਮਸਕਾਰ । ੨੨੯੪ (ੳ)

**ਬ੍ਰਹਮ ਗਿਆਨੀ ਕਾ ਕਉਨ ਜਾਨੈ ਭੇਦੁ ॥**
**ਬ੍ਰਹਮ ਗਿਆਨੀ ਕਉ ਸਦਾ ਅਦੇਸੁ ॥ ... ॥ ੭ ॥**

ਗਉੜੀ (ਸੁਖ.) ਮ: ੫–੮, ਸਫ਼ਾ ੨੭੩

**ਭਾਵ :** ਬ੍ਰਹਮ ਗਿਆਨੀ ਦੇ (ਮਨ ਦੀ ਅਵਸਥਾ) ਦਾ ਭੇਦ ਕੌਣ ਜਾਣ ਸਕਦਾ ਹੈ ? (ਇਸ ਲਈ) ਬ੍ਰਹਮ ਗਿਆਨੀ ਨੂੰ ਹਮੇਸ਼ਾਂ **ਨਮਸਕਾਰ** ਕਰਨੀ ਚਾਹੀਦੀ ਹੈ ।

**ਮਤਲਬ :** ਬ੍ਰਹਮ ਗਿਆਨੀ ਪਰਮਾਤਮਾ ਨਾਲ ਅਭੇਦ ਵਰਤਦਾ ਹੈ। ਇਸ 'ਅਭੇਦ ਅਵਸਥਾ' ਦੇ ਭੇਦ ਨੂੰ ਜਾਣਨਾ ਕਠਿਨ ਗੱਲ ਹੈ। ਬਜਾਏ ਏਸ ਦੇ ਕਿ ਇਸ ਭੇਦ ਨੂੰ ਸਮਝਣ ਦੀ ਅਕਾਰਥ ਕੋਸ਼ਿਸ਼ ਕਰੀਏ ਚੰਗੀ ਗੱਲ ਏਹੋ ਹੈ ਕਿ ਬ੍ਰਹਮ ਗਿਆਨੀ ਦੀ ਵਡਿਆਈ ਅਗੇ ਆਪਣਾ ਸੀਸ ਝੁਕਾ ਦੇਈਏ।

[**ਸੰਸ.** ਆਦੇਸ਼ਃ (**ਆਦੇਸ਼ਃ**) ; **ਪ੍ਰਾ.** ਆਦੇਸ (**ਆਦੇਸ**) ;
**ਹਿੰਦੀ**, ਆਦੇਸ਼ (**ਆਦੇਸ਼**), ਆਗਿਆ, ਹੁਕਮ, ਪ੍ਰਣਾਮ, ਨਮਸਕਾਰ।]

**ਅਦੇਖਿ,** ਅਦਿਖ, (ਜੋ) ਨਹੀਂ ਦਿਸਦਾ। ੨੨੯੫

**ਦਦਾ ਦੇਖਿ ਜੁ ਬਿਨਸਨਹਾਰਾ ॥**
**ਜਸ ਅਦੇਖਿ ਤਸ ਰਾਖਿ ਬਿਚਾਰਾ ॥ ... ॥ ੨੪ ॥**

ਗਉੜੀ ਪੂਰਬੀ (ਬਾਵਨ.) ਕਬੀਰ, ਸਫ਼ਾ ੩੪੧

**ਭਾਵ :** ਦੱਦੇ ਅੱਖਰ ਦੁਆਰਾ ਕਬੀਰ ਜੀ ਕਹਿੰਦੇ ਹਨ : ਦੇਖ ! ਜੋ (ਦਿਸਦਾ ਹੈ ਉਹ) ਬਿਨਸਨਹਾਰ ਹੈ। ਜੋ **ਨਹੀਂ ਦਿਸਦਾ** (ਉਹ ਸਦਾ ਕਾਇਮ ਹੈ), ਉਸ ਨੂੰ ਆਪਣੇ ਖ਼ਿਆਲ ਵਿਚ ਰਖ।

[**ਸੰਸ.** ਅਦ੍ਰਿਸ਼੍ਯ (**ਅਦ੍ਰਿਸ਼ਯ**), ਜੋ ਦਿਸੇ ਨਾ ;
**ਹਿੰਦੀ**, ਅਦੇਖਾ (**ਅਦੇਖਾ**), ਜੋ ਦੇਖਿਆ ਨਾ ਗਿਆ ਹੋਵੇ।]

**ਅਧ,** ਹੇਠਾਂ। ੨੨੯੬

**ਕਿਰਤੁ ਪਇਆ ਅਧ ਊਰਧੀ ਬਿਨੁ ਗਿਆਨ ਬੀਚਾਰਾ ॥**
**ਬਿਨੁ ਉਪਮਾ ਜਗਦੀਸ ਕੀ ਬਿਨਸੈ ਨ ਅੰਧਿਆਰਾ ॥ ੩ ॥**

ਗਉੜੀ (ਬੈਰਾਗ.) ਮਹਲਾ ੧–੧੭, ਸਫ਼ਾ ੨੨੮

**ਵੇਖੋ, ਉਪਮਾ (੪੪੦)**

[**ਸੰਸ.** ਅਧਸ੍ (**ਅਧਸ੍**) ; **ਪ੍ਰਾ.** ਅਧ (**ਅਧ**), ਨੀਚੇ, ਹੇਠਾਂ।]

**ਅਧ,** ਅੱਧਾ। ੨੨੯੭

**ਅਧ ਸੇਰੁ ਮਾਂਗਉ ਦਾਲੇ ॥**
**ਮੋਕਉ ਦੋਨਉ ਵਖਤ ਜਿਵਾਲੇ ॥ ੨ ॥**

ਸੋਰਠਿ ਕਬੀਰ–੧੧, ਸਫ਼ਾ ੬੫੬

**ਭਾਵ :** **ਅੱਧਾ** ਸੇਰ ਦਾਲ ਮੰਗਦਾ ਹਾਂ, ਮੈਨੂੰ ਦੋਨੋਂ ਵੇਲੇ ਖਾਣ ਲਈ (ਕਾਫ਼ੀ ਹੋਵੇਗੀ)।

**ਜਿਵਾਲੇ,** **ਸੰਸ.** ਜੇਮਨਮ੍ (**ਜੇਮਨਮ੍**), ਭੋਜਨ ;
√ ਜਿਮ੍ (√ **ਜਿਮ੍**), ਖਾਣਾ।
[**ਸੰਸ.** ਅਰ੍ਧ (**ਅਰ੍ਧ**), ਅੱਧਾ ;
**ਪ੍ਰਾ.** ਅਦ੍ਧ (**ਅਦ੍ਧ**), ਅੱਧਾ।]

**ਅਧ,** ਅੱਧ। ੨੨੯੮

**ਬਾਬਾ ਆਇਆ ਹੈ ਉਠਿ ਚਲਣਾ**
**ਅਧ ਪੰਧੈ ਹੈ ਸੰਸਾਰੋਵਾ ॥**
**ਸਿਰਿ ਸਿਰਿ ਸਚੜੈ ਲਿਖਿਆ**
**ਦੁਖੁ ਸੁਖੁ ਪੁਰਬਿ ਵੀਚਾਰੋਵਾ ॥ ... ॥ ੨ ॥**

ਵਡ. (ਅਲਾਹ.) ਮਹਲਾ ੧–੪, ਸਫ਼ਾ ੫੮੧

**ਭਾਵ :** ਹੇ ਬਾਬਾ (ਏਥੇ ਜੋ ਕੋਈ) ਆਇਆ ਹੈ (ਉਸ ਨੇ ਏਥੋਂ) ਉੱਠ ਚੱਲਣਾ ਹੈ, (ਕਿਉਂਕਿ ਇਹ) ਸੰਸਾਰ **ਅੱਧ** ਵਿਚਾਲੇ (ਜੇਹੇ) ਹੈ। ਹਰੇਕ ਦੇ ਸਿਰ ਉਤੇ ਦੁਖ ਸੁਖ (ਉਸ ਦੇ) ਪੂਰਬਲੇ (ਕਰਮਾਂ) ਦੀ ਵੀਚਾਰ ਅਨੁਸਾਰ ਸੱਚੇ ਨੇ ਲਿਖਿਆ ਹੋਇਆ ਹੈ।

(**ਸੰਥਜਾ,** ਸਫ਼ਾ ੩੫੪੬)

[ਵੇਖੋ, ੨੨੯੭]

**ਅਧ,** **ਅਧ ਬੀਚ,** ਅੱਧ ਵਿਚਕਾਰੋਂ। ੨੨੯੮ (ੳ)

**ਸੰਤ ਕਾ ਦੋਖੀ ਅਧ ਬੀਚ ਤੇ ਟੂਟੈ ॥**
**ਸੰਤ ਕਾ ਦੋਖੀ ਕਿਤੈ ਕਾਜਿ ਨ ਪਹੂਚੈ ॥ ... ॥ ੫ ॥**

ਗਉੜੀ (ਸੁਖ.) ਮ: ੫–੧੩, ਸਫ਼ਾ ੨੮੦

**ਭਾਵ :** ਸੰਤ ਦਾ ਦੋਖੀ **ਅੱਧ ਵਿਚਕਾਰੋਂ** ਟੁੱਟਦਾ ਹੈ। (ਪੂਰੀ ਉਮਰ ਨਹੀਂ ਭੋਗਦਾ, ਜੁਆਨੀ ਦੀ ਮੌਤੇ ਮਰਦਾ ਹੈ)। ਸੰਤ ਦਾ ਦੋਖੀ ਕਿਸੇ ਕੰਮ ਦੇ (ਸਿਰੇ) ਨਹੀਂ ਚੜ੍ਹਦਾ (ਉਸ ਦੇ ਸੰਸਾਰਕ ਬਿਵਹਾਰ ਤੇ ਕਾਰਜ ਵੀ ਅੱਧ ਵਿਚੋਂ ਟੁਟਦੇ ਹਨ, ਸਿਰੇ ਨਹੀਂ ਚੜ੍ਹਦੇ)।

(**ਸੰਥਜਾ,** ਸਫ਼ਾ ੧੭੧੯)

[**ਸੰਸ.** ਅਰ੍ਧ (**ਅਰ੍ਧ**) ;
**ਪ੍ਰਾ.** ਅਦ੍ਧ (**ਅਦ੍ਧ**), ਅੱਧਾ ;
**ਸੰਸ.** √ ਵਿਚ੍ (√ **ਵਿਚ੍**), ਅਲੱਗ ਕਰਨਾ ;
**ਹਿੰਦੀ,** ਬੀਚ (**ਬੀਚ**), ਮਧ੍ਯ, ਵਿਚਕਾਰ।]

**ਅਧ,** **ਅਧ ਵਿਚਿ,** ਅੱਧ ਵਿਚਾਲੇ, ਅਧਵਾਟੇ। ੨੨੯੯

**ਸਲੋਕ ਮ: ੪ ॥**
**ਅਗੋ ਦੇ ਸਤ ਭਾਉ ਨ ਦਿਚੈ**
**ਪਿਛੋ ਦੇ ਆਖਿਆ ਕੰਮਿ ਨ ਆਵੈ ॥**
**ਅਧ ਵਿਚਿ ਫਿਰੈ ਮਨਮੁਖੁ ਵੇਚਾਰਾ**
**ਗਲੀ ਕਿਉ ਸੁਖੁ ਪਾਵੈ ॥ ... ॥ ੧ ॥**

ਗਉੜੀ (ਵਾਰ) ਮਹਲਾ ੪–੧੧, ਸਫ਼ਾ ੩੦੫

**ਵੇਖੋ, ਅਗੋ ਦੇ (੧੯੪੯-ਸ)**

[ਵੇਖੋ, ੨੨੯੮-ੳ]

**ਅਧਕੀ,** ਵਧੇਰੀ, ਬਹੁਤੀ, ਅਧਿਕ। ੨੩੦੦

**ਨੇਜੇ ਵਾਜੇ ਤਖਤਿ ਸਲਾਮੁ ॥**
**ਅਧਕੀ ਤ੍ਰਿਸਨਾ ਵਿਆਪੈ ਕਾਮੁ ॥**
**ਬਿਨੁ ਹਰਿ ਜਾਚੇ ਭਗਤਿ ਨ ਨਾਮੁ ॥ ੩ ॥**

ਗਉੜੀ (ਅਸਟ.) ਮਹਲਾ ੧–੧੨, ਸਫ਼ਾ ੨੨੬

**ਭਾਵ :** ਝੰਡੇ (ਝੂਲਦੇ ਹੋਣ), ਵਾਜੇ (ਦਰ ਤੇ ਵਜਦੇ ਹੋਣ), (ਅੰਦਰ ਦੀਵਾਨਖ਼ਾਨੇ) ਤਖ਼ਤ ਉਤੇ (ਬੈਠਾ ਹੋਵੇ ਤੇ) ਸਲਾਮ (ਅਦਾਬ ਹੋ ਰਹੀ ਹੋਵੇ; ਪਰ ਇਸ ਨਾਲ) ਤ੍ਰਿਸ਼ਨਾ (ਹੋਰ) **ਅਧਿਕ** ਹੋਵੇਗੀ ਤੇ ਕਾਮ (ਵਧੇਰੇ) ਵਾਪਰੇਗਾ। (ਪਰ ਠੰਢ ਨਾਮ ਨਾਲ ਪੈਂਦੀ ਹੈ ਤੇ) ਹਰੀ ਦੀ ਯਾਚਨਾ ਕੀਤੇ ਬਿਨਾਂ ਨਾ ਨਾਮ ਪ੍ਰਾਪਤ ਹੁੰਦਾ ਹੈ ਨਾ ਭਗਤੀ (ਮਿਲਦੀ ਹੈ)।

(**ਸੰਥਜਾ,** ਸਫ਼ਾ ੧੪੨੨)

**ਨੇਜੇ,** ਨੇਜ਼ਹ (ਫ਼ਾਰਸੀ), ਛੋਟਾ ਬਾਂਸ, ਬਾਂਸ ਦੇ ਦਸਤੇ ਵਾਲਾ ਬਰਛਾ। ਸੰਪ੍ਰਦਾਈ, ਬਾਂਸ ਤੋਂ ਬਣਿਆ ਝੰਡਾ।

[**ਸੰਸ.** अधिक (**ਅਧਿਕ**), ਜ਼ਿਆਦਾ।]

**ਅਧਪਤਿ,** ਮਾਲਕ, ਰਾਜਾ। ੨੩੦੧

**ਸੁੰਨ ਸੰਧਿਆ ਤੇਰੀ ਦੇਵ ਦੇਵਾਕਰ**
**ਅਧਪਤਿ ਆਦਿ ਸਮਾਈ ॥ ... ॥ ੧ ॥**

ਪ੍ਰਭਾਤੀ (ਬਿਭਾਸ.) ਕਬੀਰ–੫, ਸਫ਼ਾ ੧੩੫੦

**ਭਾਵ :** ਹੇ ਆਦਿ **ਅਧਪਤਿ !** ਜਿਸ ਵਿਚ ਸੁੰਨ ਸਮਾਈ ਹੋਈ ਹੈ, ਤੇਰੀ ਸੰਧਿਆ ਦੇਵ ਦੇਵਾਕਰ ਕਰ ਰਹੇ ਹਨ (ਤੇਰੀ ਆਰਤੀ ਗਗਨ ਤਾਰਾ ਮੰਡਲ ਅਤੇ ਸੂਰਜ ਕਰ ਰਹੇ ਹਨ)।

**ਸੁੰਨ,** ਇਨ੍ਹਾਂ ਤੁਕਾਂ ਵਿਚ ਪਦ 'ਸੁੰਨ' ਆਇਆ ਹੈ ਇਸ ਦੇ ਅਰਥਾਂ ਵਿਚ ਟੀਕਾਕਾਰਾਂ ਦਾ ਮਤਭੇਦ ਹੈ। ਬਹੁਤਿਆਂ ਨੇ ਸੁੰਨ ਨੂੰ ਪਰਮਾਤਮਾ ਦਾ ਵਿਸ਼ੇਸ਼ਣ ਮੰਨ ਕੇ ਇਸ ਨੂੰ 'ਸੁੰਨ ਪਰਮਾਤਮਾ' ਵਲ ਲੈ ਗਏ ਹਨ, ਅਤੇ ਇਸ ਦੇ ਅਰਥ 'ਅਫੁਰ ਪਰਮਾਤਮਾ' ਆਦਿਕ ਕੀਤੇ ਹਨ (ਪੰਡਤ ਤਾਰਾ ਸਿੰਘ ਨਰੋਤਮ, ਟੀਕਾ ਫਰੀਦ ਕੋਟ, ਬਿਸ਼ਨ ਸਿੰਘ, ਸੰਪੂਰਨ ਸਿੰਘ ਅਤੇ ਭਗਵਾਨ ਸਿੰਘ)। ਕੁਛ ਟੀਕਾਕਾਰ ਇਸ ਨੂੰ 'ਸੁਣੋਂ' ਦੇ ਅਰਥਾਂ ਵਿਚ ਲੈ ਗਏ ਹਨ (ਭਾਈ ਜੋਧ ਸਿੰਘ ਅਤੇ ਪੰਡਤ ਨਰੈਣ ਸਿੰਘ)।

ਅਸੀਂ ਜੋ ਉੱਪਰ ਅਰਥ ਕੀਤੇ ਹਨ ਉਸ ਵਿਚ ਪਦ 'ਸੁੰਨ ਸਮਾਈ' ਇਕੱਠਾ ਲੀਤਾ ਹੈ। ਤਾਤਪਰਜ ਇਹ ਹੈ ਕਿ ਬੋਧੀ ਸਿੱਧਾਂ ਵਿਚ 'ਸੁੰਨ' ਨੂੰ ਹੀ ਆਖ਼ਰੀ ਚੀਜ਼ ਮੰਨਿਆ ਹੈ। ਇਸ ਤੋਂ ਪਰੇ ਕੁਛ ਨਹੀਂ। ਗੁਰਬਾਣੀ ਦਾ ਸਿਧਾਂਤ ਇਹ ਹੈ ਕਿ ਸੁੰਨ ਆਖ਼ਰੀ ਵਸਤੂ ਨਹੀਂ। ਪਰਮਾਤਮਾ ਹੀ ਨਿਰੋਲ ਸਤ ਪਦਾਰਥ ਹੈ। ਸੁੰਨ ਵੀ ਉਸ ਵਿਚ ਸਮਾਈ ਰਹਿੰਦੀ ਹੈ। ਉਹ ਸੁੰਨ ਦਾ ਅਧਿਸ਼ਠਾਨ ਹੈ, ਉਹ ਸੁੰਨ ਦਾ ਨਿਵਾਸ ਅਸਥਾਨ ਹੈ। ਏਹੋ ਪ੍ਰਸ਼ਨ ਸਿੱਧ ਗੋਸ਼ਟ ਵਿਚ ਮੌਜੂਦ ਹੈ :

**ਆਦਿ ਕਉ ਕਵਨੁ ਬੀਚਾਰੁ ਕਥੀਅਲੇ**
**ਸੁੰਨ ਕਹਾ ਘਰ ਵਾਸੋ ॥ ... ॥ ੨੧ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੦

**ਆਦਿ ਅਧਪਤਿ,** ਆਦਿ ਪੁਰਖ, ਆਦਿ ਕਰਤਾ ਪੁਰਖ।

**ਸੁੰਨ ਸਮਾਈ,** ਜੋ ਸੁੰਨ ਦਾ ਆਸਰਾ ਹੈ, ਆਧਾਰ ਹੈ, ਜੋ ਸੁੰਨ ਦਾ ਵਾਸਾ ਹੈ (ਨਿਵਾਸ ਅਸਥਾਨ ਹੈ)।

**ਸੰਧਿਆ,** ਆਰਤੀ।

**ਦੇਵ** = ਦਿਵ = ਗਗਨ।

**ਦੇਵਾਕਰ** = ਦਿਵਾਕਰ = ਸੂਰਜ।

[**ਸੰਸ.** अधिपतिः (**ਅਧਿਪਤਿ:**), ਮਾਲਕ, ਸ਼ਾਸਕ, ਰਾਜਾ।]

**ਅਧਮੰ,** ਨੀਵੇਂ, ਨੀਚ। ੨੩੦੨

**ਤਵ ਸੰਗੇ ਅਧਮੰ ਨਰਹ ॥ ... ॥ ੪੭ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੮

**ਭਾਵ :** ਹੇ (ਕਰੋਧ !) ਤੇਰੇ ਸੰਗ ਕਰ ਕੇ ਲੋਕ **ਨੀਚ** (ਕਮੀਨੇ) ਬਣ ਜਾਂਦੇ ਹਨ।

[**ਸੰਸ.** अधम (**ਅਧਮ**), ਨੀਵਾਂ, ਨੀਚ।]

**ਅਧਮ,** ਮਾਮੂਲੀ। ੨੩੦੩

**ਪ੍ਰਗਟਿ ਭਇਓ ਸਭ ਲੋਅ ਮਹਿ**
**ਨਾਨਕ ਅਧਮ ਪਤੰਗ ॥ ੧੧ ॥**

ਚਉਬੋਲੇ ਮਹਲਾ ੫–੧, ਸਫ਼ਾ ੧੩੬੪

**ਭਾਵ :** ਨਾਨਕ ! (ਸ਼ਮ੍ਹਾਂ ਉਤੇ ਜਲਣ ਵਾਲਾ) **ਮਾਮੂਲੀ** ਜਿਹਾ ਪਤੰਗਾ (ਜਾਨ ਨੂੰ ਨਿਛਾਵਰ ਕਰ ਕੇ) ਸਾਰੇ ਜਗ ਵਿਚ ਪ੍ਰਸਿੱਧ ਹੋ ਜਾਂਦਾ ਹੈ।

[ਵੇਖੋ, ੨੩੦੭]

**ਅਧਮ,** ਨੀਵੀਂ । ੨੩੦੪

**ਅਧਮ ਚੰਡਾਲੀ ਭਈ ਬ੍ਰਹਮਣੀ ਸੂਦੀ ਤੇ ਸ੍ਰੇਸਟਾਈ ਰੇ ॥**
**ਪਾਤਾਲੀ ਆਕਾਸੀ ਸਖਨੀ ਲਹਬਰ ਬੂਝੀ ਖਾਈ ਰੇ ॥ ੧ ॥**

ਆਸਾ ਮਹਲਾ ੫-੪੪, ਸਫ਼ਾ ੩੮੧

**ਭਾਵ :** ਹੇ (ਭਾਈ ! ਜੀਵਾਂ ਦੀ ਬ੍ਰਿਤੀ ਜੋ ਤਮੋ ਗੁਣੀ ਹੋਣ ਕਰ ਕੇ) ਸੂਦਰਨੀ ਤੋਂ **ਨੀਵੀਂ** (ਇਕ) ਚੰਡਾਲਣੀ ਹੋ ਰਹੀ ਸੀ (ਉਹ ਹੁਣ) ਬਾਹਮਣੀ ਤੋਂ ਬੀ ਸ੍ਰੇਸ਼ਟ ਹੋ ਗਈ ਹੈ । (ਤ੍ਰਿਸ਼ਨਾ ਜੋ) ਅੱਗ (ਵਾਂਙੂ) ਲਾਟਾਂ (ਛਡਦੀ ਸੀ ਤੇ) ਪਾਤਾਲਾਂ ਤੇ ਆਕਾਸ਼ਾਂ ਦੇ ਪਦਾਰਥ ਪਾ ਕੇ ਬੀ ਨਹੀਂ ਰੱਜਦੀ ਸੀ, ਉਹ ਬੁਝ ਗਈ (ਸ਼ਾਂਤਿ ਹੋ ਗਈ) ਹੈ (ਅਪਣੇ ਆਪ ਨੂੰ ਆਪ) ਖਾ ਗਈ ਹੈ, ਹੇ ਭਾਈ !

(**ਸੰਥਜਾ,** ਸਫ਼ਾ ੨੪੦੦)

**ਅਧਮ ਚੰਡਾਲੀ,** ਨੀਵੀਂ ਚੰਡਾਲਣੀ ।
[ਵੇਖੋ, ੨੩੦੭]

**ਅਧਮਾਈ,** ਅਧਮਤਾਈ, ਨੀਚਤਾ, ਕਮੀਨਗੀ । ੨੩੦੫

**ਸਗਲ ਜਨਮ ਭਰਮ ਹੀ ਭਰਮ ਖੋਇਓ**
**ਨਹ ਅਸਥਿਰੁ ਮਤਿ ਪਾਈ ॥**
**ਬਿਖਿਆ ਸਕਤ ਰਹਿਓ ਨਿਸ ਬਾਸੁਰ**
**ਨਹ ਛੂਟੀ ਅਧਮਾਈ ॥ ੧ ॥**

ਸੋਰਠਿ ਮਹਲਾ ੯-੬, ਸਫ਼ਾ ੬੩੨

**ਭਾਵ :** ਸਾਰਾ ਜਨਮ ਭਰਮ ਵਿਚ ਹੀ ਭਟਕਦਿਆਂ ਗਵਾ ਛਡਿਆ, ਟਿਕਾਉ ਦੇਣ ਵਾਲੀ ਅਕਲ ਨਹੀਂ ਹਾਸਲ ਕੀਤੀ । ਦਿਨੇ ਰਾਤ ਵਿਸ਼ਿਆਂ ਵਿਚ ਲਿਪਤ ਰਿਹਾ, **ਨੀਚਤਾ** ਨਹੀਂ ਛੁਟੀ ।

**ਬਿਖਿਆ ਸਕਤ,** ਵਿਸ਼ਜ+(ਆਸਕ੍ਤ = ਲਿਪਤ) = ਵਿਸ਼ਿਆਂ ਵਿਚ ਲਿਪਤ ।

[**ਸੰਸ.** अधमता (**ਅਧਮਤਾ**) ;
**ਹਿੰਦੀ,** अधमाई (**ਅਧਮਾਈ**), ਨੀਚਤਾ, ਨੀਵਾਂਪਨ ।]

**ਅਧਮਾਈ,** ਨੀਚਤਾ, ਅਧਮਪੁਣਾ । ੨੩੦੬

**ਕਹਉ ਕਹਾ ਅਪਨੀ ਅਧਮਾਈ ॥**
**ਉਰਝਿਓ ਕਨਕ ਕਾਮਨੀ ਕੇ ਰਸ**
**ਨਹ ਕੀਰਤਿ ਪ੍ਰਭ ਗਾਈ ॥ ੧ ॥ ਰਹਾਉ ॥**

ਟੋਡੀ ਮਹਲਾ ੯-੩੧, ਸਫ਼ਾ ੭੧੮

**ਵੇਖੋ, ਉਰਝਿਓ (੫੮੩)**

[ਵੇਖੋ, ੨੩੦੫]

**ਅਧਮਾਝ,** ਅੱਧ ਵਿਚਾਲੇ । ੨੩੦੬ (ੳ)

**ਕਬੀਰ ਗਾਗਰਿ ਜਲ ਭਰੀ ਆਜੁ ਕਾਲਿ੍ ਜੈਹੈ ਫੂਟਿ ॥**
**ਗੁਰੁ ਜੁ ਨ ਚੇਤਹਿ ਆਪਨੋ**
**ਅਧਮਾਝ ਲੀਜਹਿਗੇ ਲੂਟਿ ॥ ੭੩ ॥**

ਸਲੋਕ ਕਬੀਰ, ਸਫ਼ਾ ੧੩੬੮

**ਭਾਵ :** (ਕੱਚੀ) ਗਾਗਰ ਪਾਣੀ ਦੀ ਭਰੀ ਹੋਈ ਅਜ ਕਲ ਟੁੱਟ ਜਾਵੇਗੀ । ਜਿਹੜੇ ਆਪਣੇ ਗੁਰੂ ਨੂੰ ਨਹੀਂ ਚੇਤਦੇ **ਅੱਧ ਵਿਚਾਲੇ** ਲੁੱਟੇ ਜਾਣਗੇ ।

**ਮਤਲਬ :** ਦੇਹ ਰੂਪੀ ਗਾਗਰ ਪ੍ਰਾਣਾਂ ਦੇ ਪਾਣੀ ਨਾਲ ਭਰੀ ਹੋਈ ਹੈ, ਅਜ ਕਲ ਹੀ ਇਸ ਨੇ ਟੁੱਟ ਭੱਜ ਜਾਣਾ ਹੈ । ਜਿਹੜੇ ਆਪਣੇ ਗੁਰੂ ਨੂੰ ਨਹੀਂ ਸਿਮਰਦੇ, ਓਹ ਆਪਣੇ ਜੀਵਨ ਦੀ ਸਫਲਤਾ ਨੂੰ ਨਹੀਂ ਪੁਜਣਗੇ, ਉਨ੍ਹਾਂ ਨੂੰ ਜਮਦੂਤ ਅਧਵਿਚਾਲੇ ਹੀ ਲੁੱਟ ਲੈ ਜਾਣਗੇ । ਅਧਵਾਟੇ ਲੁੱਟੇ ਜਾਣਗੇ ਦਾ ਭਾਵ ਇਹ ਬੀ ਹੈ ਕਿ ਉਨ੍ਹਾਂ ਦਾ ਕੋਈ ਮਨੋਰਥ ਸਿੱਧ ਨਾ ਹੋਵੇਗਾ ।

(ਟ੍ਰੈਕਟ ਨੰਬਰ ੧੧੦੦, **ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ** ।)

[**ਸੰਸ.** अर्ध (**ਅਰ੍ਧ**); **ਪ੍ਰਾ.** अद्ध (**ਅਦੑਧ**), ਅੱਧ;
**ਸੰਸ.** मध्य (**ਮਧ੍ਯ**) ; **ਪ੍ਰਾ.** मज्झ (**ਮਜ੍ਝ**) ;
**ਹਿੰਦੀ,** मांझ (**ਮਾਂਝ**), ਵਿਚ, ਵਿਚਾਲੇ ।]

**ਅਧਮੁ,** ਨੀਵਾਂ । ੨੩੦੭

**ਗੋਤਮ ਨਾਰਿ ਅਹਲਿਆ ਤਾਰੀ**
**ਪਾਵਨ ਕੇਤਕ ਤਾਰੀਅਲੇ ॥**
**ਐਸਾ ਅਧਮੁ ਅਜਾਤਿ ਨਾਮਦੇਉ**
**ਤਉ ਸਰਨਾਗਤਿ ਆਈਅਲੇ ॥ ੨ ॥**

ਮਾਲੀ ਗਉੜਾ ਨਾਮਦੇਵ-੨, ਸਫ਼ਾ ੯੮੮

**ਵੇਖੋ, ਅਹਲਿਆ (੧੬੨੧-ੳ)**

**ਅਹਲਿਆ, ਸੰਖੇਪ ਜੀਵਨੀ ਲਈ ਵੇਖੋ, (੧੬੨੧)** ।

[**ਸੰਸ.** अधम (**ਅਧਮ**), ਸ਼ੂਦਰ, ਨੀਚ, ਨਿਰਲਜ, ਨੀਵਾਂ ।]

**ਅਧਰੰ,** ਬੇਆਸਰਿਆਂ ਨੂੰ । ੨੩੦੮

**ਅਧਰੰ ਧਰੰ ਧਾਰਣਹ ਨਿਰਧਨੰ ਧਨ ਨਾਮ ਨਰਹਰਹ ॥**
**ਅਨਾਥ ਨਾਥ ਗੋਬਿੰਦਹ**
**ਬਲਹੀਣ ਬਲ ਕੇਸਵਹ ॥ ... ॥ ੨੧ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੫

**ਭਾਵ :** ਪਰਮਾਤਮਾ ਦਾ ਨਾਮ **ਬੇਆਸਰਿਆਂ ਨੂੰ** ਆਸਰਾ ਦੇਣ ਵਾਲਾ ਹੈ ਅਤੇ ਨਿਰਧਨਾਂ ਲਈ ਇਹ ਧਨ ਹੈ। (ਉਹ) ਪਰਮੇਸ਼ਰ, ਜਿਨ੍ਹਾਂ ਦਾ ਕੋਈ ਮਾਲਕ ਨਹੀਂ, ਉਨ੍ਹਾਂ ਦਾ ਮਾਲਕ ਹੈ। ਕਮਜ਼ੋਰਾਂ ਦਾ ਜ਼ੋਰ ਵਾਹਿਗੁਰੂ ਹੈ।

[ਵੇਖੋ, ੨੩੦੯]

**ਅਧਰ,** ਬਿਨਾਂ ਆਸਰੇ ਦੇ, ਸਹਾਰੇ ਤੋਂ ਬਿਨਾਂ,
ਆਸਰੇ ਤੋਂ ਬਿਨਾਂ, ਟੇਕ ਰਹਿਤ। ੨੩੦੯

**ਹੁਕਮੇ ਧਾਰਿ ਅਧਰ ਰਹਾਵੈ ॥**
**ਹੁਕਮੇ ਉਪਜੈ ਹੁਕਮਿ ਸਮਾਵੈ ॥ ... ॥ ੧ ॥**

ਗਉੜੀ (ਸੁਖ.) ਮ: ੫–੧੧, ਸਫ਼ਾ ੨੭੭

**ਭਾਵ :** (ਸ੍ਰਿਸ਼ਟੀ ਨੂੰ ਆਪਣੇ) ਹੁਕਮ ਦੁਆਰਾ ਰਚ ਕੇ (ਉਸ ਨੂੰ) **ਬਿਨਾਂ ਆਸਰੇ ਦੇ** (ਟਿਕਾਈ) ਰਖਦਾ ਹੈ। ਉਸ ਦੇ ਹੁਕਮ ਕਰ ਕੇ ਹੀ (ਸ੍ਰਿਸ਼ਟੀ) ਉਪਜਦੀ ਅਤੇ ਹੁਕਮ ਵਿਚ ਹੀ ਸਮਾ ਜਾਂਦੀ ਹੈ।

[**ਸੰਸ.** अ (ਅ, ਨਿਸ਼ੇਧ ਅਰਥਕ) + √ धृ ( √ ਧ੍ਰਿ, ਧਾਰਨ ਕਰਨਾ) ;
**ਹਿੰਦੀ,** अधर (**ਅਧਰ**), ਆਸਰੇ ਤੋਂ ਬਿਨਾਂ।]

**ਅਧਰਮੰ,** ਅਧਰਮ ਹੈ। ੨੩੦੯ (ੳ)

**ਪਗ ਨਾਚਸਿ ਚਿਤੁ ਅਕਰਮੰ ॥**
**ਏ ਲੰਪਟ ਨਾਚ ਅਧਰਮੰ ॥ ੩ ॥**

ਪ੍ਰਭਾਤੀ ਬੇਣੀ–੧, ਸਫ਼ਾ ੧੩੫੧

**ਵੇਖੋ, ਅਕਰਮੰ (੧੬੯੧)**

[ਵੇਖੋ, ੨੩੧੦]

**ਅਧਰਮਿ,** ਅਧਰਮ ਨਾਲ, ਬੇਇਨਸਾਫ਼ੀ ਨਾਲ। ੨੩੧੦

**ਪਉੜੀ ॥ ...**
**ਕਾੜਾ ਅੰਦੇਸਾ ਕਿਉ ਕੀਜੈ**
**ਜਾ ਨਾਹੀ ਅਧਰਮਿ ਮਾਰਦਾ ॥**
**ਸਚਾ ਸਾਹਿਬੁ ਸਚੁ ਨਿਆਉ**
**ਪਾਪੀ ਨਰੁ ਹਾਰਦਾ ॥ ... ॥ ੧੮ ॥**

ਸਿਰੀ. (ਵਾਰ) ਮਹਲਾ ੪, ਸਫ਼ਾ ੯੦

**ਵੇਖੋ, ਅੰਦੇਸਾ (੧੧੪੯)**

[**ਸੰਸ.** अधर्मः (**ਅਧਰ੍ਮ:**), **ਅਨਜਾਯ**।]

**ਅਧਰਮੁ,** ਅਧਰਮ। ੨੩੧੦ (ੳ)

**ਜੀਅ ਬਧਹੁ ਸੁ ਧਰਮੁ ਕਰਿ ਥਾਪਹੁ**
**ਅਧਰਮੁ ਕਹਹੁ ਕਤ ਭਾਈ ॥**
**ਆਪਸ ਕਉ ਮੁਨਿਵਰ ਕਰਿ ਥਾਪਹੁ**
**ਕਾ ਕਉ ਕਹਹੁ ਕਸਾਈ ॥ ੨ ॥**

ਮਾਰੂ ਕਬੀਰ–੧, ਸਫ਼ਾ ੧੧੦੩

**ਭਾਵ :** ਹੇ ਪਾਂਡੇ! ਜੀਵਾਂ ਦਾ ਮਾਰਨਾ ਚੰਗਾ ਧਰਮ ਸਮਝਦੇ ਹੋ। ਫਿਰ ਦਸੋ **ਅਧਰਮ** ਕਿਹੜਾ ਹੈ ? (ਐਸੇ ਪਾਪ ਕਰ ਕੇ ਵੀ) ਆਪਣੇ ਆਪ ਨੂੰ ਸ੍ਰੇਸ਼ਟ ਮੁਨੀ ਅਖਵਾਂਦੇ ਹੋ ਤਾਂ ਫਿਰ ਕਸਾਈ ਕਿਸ ਨੂੰ ਆਖੀਏ ?

**ਮਤਲਬ :** ਕਬੀਰ ਜੀ ਦਾ ਕਟਾਖ਼ਸ਼ ਯੱਗ ਵਿਚ ਹੋਣ ਵਾਲੀਆਂ ਪਸ਼ੂ ਬਲੀਆਂ ਵਲ ਹੈ। ਉਹ ਧਰਮ ਦੇ ਨਾਮ ਉਪਰ ਐਸੀ ਹਿੰਸਾ ਨੂੰ ਕਸਾਈ ਕਰਮ ਤੋਂ ਹੀਣਾ ਸਮਝਦੇ ਹਨ।

[ਵੇਖੋ, ੨੩੧੦]

**ਅਧ੍ਰੂਵ=ਅਧ੍ਰੂਵ,** ਬਿਨਸਨਹਾਰ, ਨਾਸ਼ਮਾਨ,
ਚਲਾਇਮਾਨ। ੨੩੧੦ (ਅ)

**ਮੈ ਖੋਜਤ ਖੋਜਤ ਜੀ ਹਰਿ ਨਿਹਚਲੁ ਸੁ ਘਰੁ ਪਾਇਆ ॥**
**ਸਭਿ ਅਧ੍ਰੂਵ ਡਿਠੇ ਜੀਉ**
**ਤਾ ਚਰਨ ਕਮਲ ਚਿਤੁ ਲਾਇਆ ॥ ... ॥ ੪ ॥**

ਸੂਹੀ (ਛੰਤ) ਮਹਲਾ ੫–੧੧, ਸਫ਼ਾ ੭੮੫

**ਭਾਵ :** ਲਭਦਿਆਂ ਲਭਦਿਆਂ ਮੈਂ ਹਰੀ ਦਾ ਉਹ ਘਰ ਲਭ ਲਿਆ ਜੋ ਸਥਿਰ ਹੈ। (ਬਾਕੀ) ਸਾਰੇ **ਚਲਾਇਮਾਨ** ਡਿਠੇ ਤਾਂ (ਨਿਹਚਲ ਹਰੀ ਦੇ) ਚਰਨ ਕਮਲਾਂ ਨਾਲ ਚਿਤ ਲਾ ਲਿਆ।

**ਨੋਟ :** ਕਈ ਬੀੜਾਂ ਵਿਚ ਪਾਠ "**ਅਧ੍ਰੂਵ**" ਹੈ।

[**ਸੰਸ.** अध्रुव (**ਅਧ੍ਰੂਵ**), ਚਲਣਹਾਰ, ਅਨਿਸ਼ਚਿਤ, ਬਿਨਸਨਹਾਰ।]

**ਅਧਰੀਆ,** ਆਧਾਰ, ਆਸਰਾ। ੨੩੧੧

**ਬਾਰਨੈ ਬਲਿਹਾਰਨੈ ਲਖ ਬਰੀਆ ॥**
**ਨਾਮੋ ਹੋ ਨਾਮੁ ਸਾਹਿਬ ਕੋ ਪ੍ਰਾਨ ਅਧਰੀਆ ॥ ੧ ॥ ਰਹਾਉ ॥**

ਗਉੜੀ ਮਹਲਾ ੫–੧੪੩, ਸਫ਼ਾ ੨੧੧

**ਭਾਵ :** (ਤੈਥੋਂ ਹੇ ਸਾਹਿਬ!) ਸਦਕੇ ਹਾਂ, (ਲੱਖ) ਲੱਖ ਵੇਰੀ ਬਲਿਹਾਰ ਹਾਂ, (ਹਾਂ, ਤੈਂ) ਸਾਹਿਬ ਦਾ ਨਾਮ, ਕੇਵਲ ਨਾਮ ਹੀ (ਮੇਰੇ) ਪ੍ਰਾਣਾਂ ਦਾ **ਆਸਰਾ ਹੈ**।

(**ਸੰਥਜਾ,** ਸਫ਼ਾ ੧੩੧੧)

[**ਸੰਸ.** आधारः (**ਆਧਾਰ:**), ਆਸਰਾ, ਟੇਕ।]

**ਅਧ੍ਰੁਵ,** ਬਿਨਸਨਹਾਰ, ਨਾਸ਼ਮਾਨ,
ਚਲਾਇਮਾਨ । ੨੩੧੨

**ਮੈ ਖੋਜਤ ਖੋਜਤ ਜੀ ਹਰਿ ਨਿਹਚਲੁ ਸੁ ਘਰੁ ਪਾਇਆ ॥**
**ਸਭਿ ਅਧ੍ਰੁਵ ਡਿਠੇ ਜੀਉ**
**ਤਾ ਚਰਨ ਕਮਲ ਚਿਤੁ ਲਾਇਆ ॥ ... ॥ ੪ ॥**

ਸੂਹੀ (ਛੰਤ) ਮਹਲਾ ੫–੧੧, ਸਫ਼ਾ ੭੮੫

**ਵੇਖੋ, ਅਧ੍ਰੁਵ (੨੩੧੦-ਅ)**

**ਨੋਟ :** ਕਈ ਬੀੜਾਂ ਵਿਚ ਪਾਠ **"ਅਧ੍ਰੁਵ" ਹੈ ।**
[ਵੇਖੋ, ੨੩੧੦-ਅ]

**ਅਧਵੀਚਹੁ,** ਅੱਧ ਵਿਚ । ੨੩੧੨ (ੳ)

**ਸਾਕਤ ਸਿਉ ਮੁਖਿ ਜੋਰਿਐ ਅਧਵੀਚਹੁ ਟੂਟੈ ॥**
**ਹਰਿ ਜਨ ਕੀ ਸੇਵਾ ਜੋ ਕਰੇ ਇਤ ਊਤਹਿ ਛੂਟੈ ॥ ੪ ॥**

ਬਿਲਾ. ਮਹਲਾ ੫–੪੪, ਸਫ਼ਾ ੮੧੧

**ਭਾਵ :** ਸਾਕਤ ਨਾਲ ਕੀਤੀ ਦੋਸਤੀ **ਅੱਧ ਵਿਚ** ਹੀ ਟੁੱਟ ਜਾਂਦੀ ਹੈ । (ਇਸ ਦੁਨੀਆਂ ਵਿਚ ਵੀ ਉਸ ਨਾਲ ਪੂਰੀ ਨਿਭਦੀ ਨਹੀਂ, ਇਸ ਦੇ ਮੁਕਾਬਲੇ ਤੇ) ਜੋ ਹਰੀ ਦੇ ਭਗਤਾਂ ਦੀ ਸੇਵਾ ਕਰਦਾ ਹੈ ਉਹ ਲੋਕ ਪ੍ਰਲੋਕ ਦੋਵੇਂ ਸੰਵਾਰ ਲੈਂਦਾ ਹੈ ।

**ਸਾਕਤ,** ਵੇਖੋ, ੳਢਿ (੮੭੬) ।
[ਵੇਖੋ, ੨੨੯੮-ੳ]

**ਅਧਾਖ੍ਰੁ,** ਅੱਧਾ ਅੱਖਰ । ੨੩੧੩

**ਬ੍ਰਹਮ ਗਿਆਨੀ ਕਾ ਕਥਿਆ ਨ ਜਾਇ ਅਧਾਖ੍ਰੁ ॥**
**ਬ੍ਰਹਮ ਗਿਆਨੀ ਸਰਬ ਕਾ ਠਾਕੁਰੁ ॥ ... ॥ ੭ ॥**

ਗਉੜੀ (ਸੁਖ.) ਮ: ੫–੮, ਸਫ਼ਾ ੨੭੩

**ਭਾਵ :** ਬ੍ਰਹਮ ਗਿਆਨੀ ਦੀ (ਉਪਮਾ ਦਾ) **ਅੱਧਾ ਅੱਖਰ** (ਭਾਵ ਥੋੜੀ ਜਿੰਨੀ ਉਪਮਾ ਵੀ) ਨਹੀਂ ਕਹੀ ਜਾ ਸਕਦੀ । ਬ੍ਰਹਮ ਗਿਆਨੀ ਸਭ ਦਾ ਠਾਕੁਰ (ਸਤਿਕਾਰ ਯੋਗ) ਹੈ ।

[**ਸੰਸ.** अर्ध + अक्षरम् (**ਅਰ੍ਧ + ਅਕ੍ਸ਼ਰਮ੍**) ;
**ਪ੍ਰਾ.** अद्ध + अक्खर (**ਅਦ੍ਧ + ਅਕ੍ਖਰ**), ਅੱਧਾ ਵਰਣ, ਅੱਧਾ ਅੱਖਰ ।]

**ਅਧਾਰ,** ਆਸਰਾ । ੨੩੧੩ (ੳ)

**ਡਖਣਾ ॥ ਹਠ ਮਝਾਹੂ ਮਾ ਪਿਰੀ ਪਸੇ ਕਿਉ ਦੀਦਾਰ ॥**
**ਸੰਤ ਸਰਣਾਈ ਲਭਣੇ ਨਾਨਕ ਪ੍ਰਾਣ ਅਧਾਰ ॥ ੧ ॥**

ਸਿਰੀ. (ਛੰਤ) ਮਹਲਾ ੫–੩, ਸਫ਼ਾ ੮੦

**ਭਾਵ :** (ਪ੍ਰਸ਼ਨ :) ਮੇਰਾ ਪਿਆਰਾ (ਵਾਹਿਗੁਰੂ) ਮੇਰੇ ਹਿਰਦੇ ਵਿਚ ਹੀ (ਮੌਜੂਦ ਹੈ) ਪਰ (ਉਸ ਦਾ) ਦਰਸ਼ਨ ਕਿਵੇਂ ਦਿੱਸੇ ? (ਉੱਤਰ :) ਹੇ ਨਾਨਕ ! ਪ੍ਰਾਣਾਂ ਦੇ **ਆਸਰਾ** (ਵਾਹਿਗੁਰੂ ਜੀ) ਸੰਤਾਂ ਦੀ ਸ਼ਰਣ ਵਿਚ ਆ ਜਾਣ ਨਾਲ ਲੱਭ ਪੈਂਦੇ ਹਨ ।

(ਸੰਥਜਾ, ਸਫ਼ਾ ੬੯੫)

**ਹਠ,** ਹਿਰਦਾ ।
[ਵੇਖੋ, ੨੩੧੭]

**ਅਧਾਰਾ,** ਓਟ, ਆਸਰਾ । ੨੩੧੪

**ਆਦਿ ਜੁਗਾਦਿ ਭਗਤ ਜਨ**
**ਸੇਵਕ ਤਾਕੀ ਬਿਖੈ ਅਧਾਰਾ ॥**
**ਤਿਨ ਜਨ ਕੀ ਧੂਰਿ ਬਾਛੈ ਨਿਤ**
**ਨਾਨਕੁ ਪਰਮੇਸਰੁ ਦੇਵਨਹਾਰਾ ॥ ੨ ॥**

ਦੇਵ. ਮਹਲਾ ੫–੨੦, ਸਫ਼ਾ ੫੩੨

**ਭਾਵ :** ਆਦਿ ਜੁਗਾਦਿ (ਤੋਂ ਜੋ) ਸੇਵਕ, ਦਾਸ (ਕਿ) ਭਗਤ (ਹੋਏ ਹਨ) ਉਨ੍ਹਾਂ (ਸਭਨਾਂ) ਦੀ **ਓਟ** ਮਾਇਆ ਵਿਚ (ਵਸਦਿਆਂ ਤੂੰ ਹੀ) ਰਿਹਾ **ਹੈਂ** । ਉਨ੍ਹਾਂ ਦਾਸਾਂ ਦੀ **ਧੂੜ** ਨਾਨਕ ਸਦਾ ਮੰਗਦਾ ਹੈ, (ਇਹ ਦਾਤ) ਦੇਣਹਾਰ (ਬੀ ਆਪ) ਪਰਮੇਸ਼ੁਰ ਹੀ ਹੈ ।

(ਸੰਥਜਾ, ਸਫ਼ਾ ੩੩੨੦)

[ਵੇਖੋ, ੨੩੧੭]

**ਅਧਾਰਿ,** ਆਸਰੇ । ੨੩੧੫

**ਅਸਥਿਰ ਰਹਹੁ ਡੋਲਹੁ ਮਤ ਕਬਹੂ ਗੁਰ ਕੈ ਬਚਨਿ ਅਧਾਰਿ ॥**
**ਜੈ ਜੈਕਾਰੁ ਸਗਲ ਭੂ ਮੰਡਲ ਮੁਖ ਊਜਲ ਦਰਬਾਰ ॥ ੩ ॥**

ਧਨਾਸ. ਮਹਲਾ ੫–੨੮, ਸਫ਼ਾ ੬੭੮

**ਵੇਖੋ, ਅਸਥਿਰ (੧੪੮੯)**

[ਵੇਖੋ, ੨੩੧੭]

**ਅਧਾਰੀ,** ਅਧਾਰ, ਆਸਰਾ, ਸਹਾਰਾ । ੨੩੧੬

**ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ ॥**
**ਨਾਨਕ ਦਾਸ ਸੰਤ ਪਾਛੈ ਪਰਿਓ**
**ਰਾਖਿ ਲੇਹੁ ਇਹ ਬਾਰੀ ॥ ੨ ॥**

ਟੋਡੀ ਮਹਲਾ ੫–੯, ਸਫ਼ਾ ੭੧੩

**ਭਾਵ :** (ਵਾਹਿਗੁਰੂ) ਸਦਾ ਬਖ਼ਸ਼ਸ਼ਾਂ ਕਰਨ ਵਾਲਾ, ਨਿੱਤ ਮਿਹਰਾਂ ਕਰਨ ਵਾਲਾ ਹੈ, ਸਭਨਾਂ ਨੂੰ **ਸਹਾਰਾ** ਦਿੰਦਾ ਹੈ । ਨਾਨਕ ਦਾਸ ਸੰਤਾਂ ਦੀ ਸ਼ਰਨ ਪਿਆ ਹੈ, ਇਸ (ਮਨੁੱਖਾ ਜਨਮ ਦੀ ਮਿਲੀ) ਵਾਰੀ ਵਿਚ ਰਖ ਲਓ ।
[ਵੇਖੋ, ੨੩੧੭]

**ਅਧਾਰੁ,** ਆਸਰਾ, ਸਹਾਰਾ । ੨੩੧੭

**ਚਰਨ ਕਮਲ ਅਧਾਰੁ ਜਨ ਕਾ ਰਾਸਿ ਪੂੰਜੀ ਏਕ ॥**
**ਤਾਣੁ ਮਾਣੁ ਦੀਬਾਣੁ ਸਾਚਾ ਨਾਨਕ ਕੀ ਪ੍ਰਭ ਟੇਕ ॥ ੪ ॥**
ਧਨਾਸ. ਮਹਲਾ ੫–੨੦, ਸਫ਼ਾ ੬੭੫–੭੬

**ਭਾਵ :** (ਪ੍ਰਭੂ ਦੇ) ਚਰਨ ਕਮਲਾਂ ਦਾ ਦਾਸਾਂ ਨੂੰ **ਸਹਾਰਾ** ਹੈ, (ਇਹੋ) ਇਕੋ ਉਨ੍ਹਾਂ ਦੀ ਰਾਸ ਪੂੰਜੀ ਹੈ । ਏਹੋ ਉਨ੍ਹਾਂ ਦਾ ਤਾਣ ਹੈ, ਇਸੇ ਉੱਪਰ ਹੀ ਉਨ੍ਹਾਂ ਨੂੰ ਮਾਣ ਹੈ । ਉਨ੍ਹਾਂ ਨੂੰ (ਇਕੋ ਟੇਕ) ਪ੍ਰਭੂ ਦੀ ਹੈ, ਇਸੇ ਨਾਲ ਉਨ੍ਹਾਂ ਦਾ ਭਰੋਸਾ ਸੱਚੀ ਦਰਗਾਹ ਉਤੇ ਹੈ ।

**ਤਾਣੁ,** ਜ਼ੋਰ । **ਮਾਣੁ,** ਇੱਜ਼ਤ ।
**ਦੀਬਾਣੁ,** ਦੀਵਾਨ, ਦਰਬਾਰ, ਦਰਗਾਹ ।
[**ਸੰਸ.** आधारः (ਆਧਾਰ:), ਆਸਰਾ, ਟੇਕ ।]

**ਅਧਾਰੁ,** ਆਸਰਾ । ੨੩੧੮

**ਸਲੋਕ ਮ: ੩ ॥ ...**
**ਗੁਣ ਨਿਧਾਨੁ ਹਰਿ ਪਾਇਆ ਸਹਜਿ ਕਰੇ ਵੀਚਾਰੁ ॥**
**ਧੰਨੁ ਵਾਪਾਰੀ ਨਾਨਕਾ ਜਿਸੁ ਗੁਰਮੁਖਿ ਨਾਮੁ ਅਧਾਰੁ ॥ ੧ ॥**
ਸੋਰਠਿ (ਵਾਰ) ਮਹਲਾ ੪–੨੧, ਸਫ਼ਾ ੬੫੦

**ਭਾਵ :** (ਜੋ) ਸਹਿਜ ਵਿਚ (ਟਿਕ ਕੇ) ਵੀਚਾਰ ਕਰਦਾ ਹੈ, (ਉਹ) ਗੁਣਾਂ ਦੇ ਖ਼ਜ਼ਾਨੇ ਹਰੀ ਨੂੰ ਪ੍ਰਾਪਤ ਹੁੰਦਾ ਹੈ । ਜਿਸ ਗੁਰਮੁਖ ਦਾ **ਆਸਰਾ** ਨਾਮ ਬਣ ਗਿਆ, (ਉਹ) ਵਪਾਰੀ ਧੰਨ ਹੈ ।
[ਵੇਖੋ, ੨੩੧੭]

**ਅਧਾਰੁ,** ਆਸਰਾ । ੨੩੧੯

**ਏਕ ਟੇਕ ਅਧਾਰੁ ਏਕੋ ਏਕ ਕਾ ਮਨਿ ਜੋਰੁ ॥**
**ਨਾਨਕ ਜਪੀਐ ਮਿਲਿ ਸਾਧ ਸੰਗਤਿ**
**ਹਰਿ ਬਿਨੁ ਅਵਰੁ ਨ ਹੋਰੁ ॥ ੪ ॥**
ਆਸਾ ਮਹਲਾ ੫–੧੩੬, ਸਫ਼ਾ ੪੦੫

**ਭਾਵ :** ਇਕੋ (ਹਰੀ) ਟੇਕ ਹੈ, (ਉਹੀ) ਇਕੋ **ਆਸਰਾ** ਹੈ, (ਉਸੇ) ਇਕ ਦਾ ਮਨ ਵਿਚ ਜ਼ੋਰ ਹੈ । ਸਾਧ ਸੰਗਤ ਵਿਚ ਮਿਲ ਕੇ (ਇਕੋ) ਹਰੀ ਨੂੰ ਜਪੀਏ, (ਉਸ) ਬਿਨਾਂ ਹੋਰ ਕੋਈ (ਸਹਾਰਾ) ਨਹੀਂ ।

**ਮਨਿ ਜੋਰੁ,** ਮਨ ਵਿਚ ਉਸੇ ਦੀ ਬਖ਼ਸ਼ੀ ਤਾਕਤ ਦਾ ਬਲ ਹੈ । ਹੋਰ ਕਿਸੇ ਦੇਵੀ ਦੇਵਤੇ ਆਦਿਕ ਦੀ ਸ਼ਕਤੀ ਦੀ ਟੇਕ ਨਹੀਂ ।
[ਵੇਖੋ, ੨੩੧੭]

**ਅਧਾਰੁ,** ਆਧਾਰ । ੨੩੨੦

**ਧੰਨੁ ਸੁ ਮਾਣਸ ਦੇਹੀ ਪਾਈ**
**ਜਿਤੁ ਪ੍ਰਭਿ ਅਪਨੈ ਮੇਲਿ ਲੀਓ ॥**
**ਧੰਨੁ ਸੁ ਕਲਿਜੁਗੁ ਸਾਧ ਸੰਗਿ ਕੀਰਤਨੁ ਗਾਈਐ**
**ਨਾਨਕ ਨਾਮੁ ਅਧਾਰੁ ਹੀਓ ॥ ੪ ॥**
ਆਸਾ ਮਹਲਾ ੫–੪੭, ਸਫ਼ਾ ੩੮੨–੮੩

**ਭਾਵ :** ਮਨੁੱਖਾ ਦੇਹੀ ਅਤੇ ਕਲਜੁਗ ਦੀ ਮਹਿਮਾ ਕੀਤੀ ਹੈ : ਮਨੁੱਖਾ ਦੇਹੀ ਧੰਨਤਾ ਯੋਗ ਹੈ । ਜਿਸ (ਦੇਹੀ) ਨੂੰ ਪ੍ਰਾਪਤ ਕਰ ਕੇ, ਪ੍ਰਭੂ ਨੇ ਅਪਣੇ ਵਿਚ ਮਿਲਾ ਲਿਆ ਹੈ । ਕਲਜੁਗ ਧੰਨ ਹੈ, ਜਿਸ ਵਿਚ ਸਾਧੂਆਂ ਦੇ ਸੰਗ ਵਿਚ ਕੀਰਤਨ ਗਾ ਰਹੇ ਹਾਂ (ਅਤੇ ਇਸ ਨਾਲ) ਹਿਰਦੇ ਨੂੰ ਨਾਮ ਰੂਪੀ **ਆਧਾਰ** ਮਿਲ ਰਿਹਾ ਹੈ ।

**ਮਤਲਬ :** 'ਦੇਹੀ' ਬਾਬਤ ਆਮ ਪ੍ਰਚਲਤ ਖ਼ਿਆਲ ਏਹੋ ਸਨ ਕਿ ਇਹ ਕਰਮਾਂ ਦਾ ਫਲ ਭੋਗਣ ਲਈ ਮਿਲਦੀ ਹੈ । ਜੀਵਨ ਮੁਕਤ ਅਵਸਥਾ ਵਿਚ ਵੀ ਇਹ ਦੇਹੀ ਛੁਟਦੀ ਨਹੀਂ ਜਿਤਨਾ ਚਿਰ ਪ੍ਰਾਰਬਧ ਕਰਮਾਂ ਦਾ ਭੋਗ ਮੁਕ ਨਾ ਜਾਏ । ਉਪਰਲੀਆਂ ਤੁਕਾਂ ਵਿਚ ਜੋ ਖ਼ਿਆਲ ਹਨ ਉਹ ਪ੍ਰਚਲਤ ਖ਼ਿਆਲਾਂ ਦੀ ਧਾਰਨਾ ਤੋਂ ਵਖਰੇ ਹਨ । ਮਾਨੁੱਖਾ ਦੇਹੀ ਨੂੰ ਧੰਨ ਕਿਹਾ ਹੈ । ਇਸ ਨੂੰ ਸਾਧਨ ਮੰਨਿਆ ਹੈ ਪ੍ਰਭੂ ਮਿਲਾਪ ਦਾ । ਇਸੇ ਪ੍ਰਥਾਇ ਕਿਹਾ ਹੈ :

**ਮਿਲੁ ਜਗਦੀਸ ਮਿਲਨ ਕੀ ਬਰੀਆ ॥**
**ਚਿਰੰਕਾਲ ਇਹ ਦੇਹ ਸੰਜਰੀਆ ॥ ੧ ॥ ਰਹਾਉ ॥**
ਗਉੜੀ (ਗੁਆ.) ਮਹਲਾ ੫–੭੨, ਸਫ਼ਾ ੧੭੬

[ਵੇਖੋ, ੨੩੧੭]

**ਅਧਾਰੁ,** ਆਧਾਰ । ੨੩੨੧

**ਹਮ ਗਰੀਬ ਮਸਕੀਨ ਪ੍ਰਭ ਤੇਰੇ**
**ਹਰਿ ਰਾਖੁ ਰਾਖੁ ਵਡ ਵਡਾ ਹੇ ॥**
**ਜਨ ਨਾਨਕ ਨਾਮੁ ਅਧਾਰੁ ਟੇਕ ਹੈ**
**ਹਰਿ ਨਾਮੇ ਹੀ ਸੁਖੁ ਮੰਡਾ ਹੇ ॥ ੪ ॥**
ਗਉੜੀ (ਪੂਰਬੀ) ਮਹਲਾ ੪–੪, ਸਫ਼ਾ ੧੩

**ਭਾਵ :** ਹੇ ਪ੍ਰਭੂ ! ਅਸੀਂ ਗਰੀਬ ਤੇ ਕੰਗਾਲ (ਹਾਂ ਪਰ) ਤੇਰੇ ਹਾਂ, ਹੇ ਹਰੀ ਸਾਨੂੰ ਰੱਖ ਲੈ, ਰੱਖ ਲੈ (ਕਿਉਂਕਿ ਤੂੰ ਹੀ) ਵੱਡਿਆਂ ਤੋਂ ਵੱਡਾ (ਭਾਵ ਸਰਬ ਸਮਰੱਥ) ਹੈਂ। ਨਾਨਕ ਦਾਸ ਨੂੰ (ਹੇ ਹਰੀ ! ਤੇਰੇ) ਨਾਮ ਦਾ ਹੀ **ਆਧਾਰ** ਤੇ ਆਸਰਾ ਹੈ, ਹਰਿ ਦੇ ਨਾਮ ਦੁਆਰਾ ਹੀ (ਇਸ ਨੇ) ਸੁਖ ਪਾਇਆ ਹੈ। **(ਪੰਜ ਗ੍ਰੰਥੀ ਸਟੀਕ)**

**ਗਰੀਬ,** ਪਰਦੇਸੀ, ਧਨਹੀਨ।

**ਮਸਕੀਨ,** ਜਿਸ ਨੂੰ ਨਿਰਧਨਤਾ ਨੇ ਬੇ-ਤਾਕਤ ਕਰ ਦਿਤਾ ਹੋਵੇ, ਜਿਸ ਪਾਸ ਕੁਛ ਨਾ ਹੋਵੇ।

**ਨੋਟ :** ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਫ਼ਾ ੧੭੧ ਉਤੇ ਵੀ ਵਿਦਮਾਨ ਹੈ।

[ਵੇਖੋ, ੨੩੧੭]

**ਅਧਾਰੇ,** ਆਸਰਾ। ੨੩੨੧ (ੳ)

**ਆਦਿ ਜੁਗਾਦੀ ਸੇਵਕ ਸੁਆਮੀ ਭਗਤਾ ਨਾਮੁ ਅਧਾਰੇ ॥**
**ਨਾਨਕੁ ਸਿਖ ਦੇਇ ਮਨ ਪ੍ਰੀਤਮ**
**ਬਿਨੁ ਹਰਿ ਝੂਠ ਪਸਾਰੇ ॥ ੨ ॥**

ਸਿਰੀ. (ਛੰਤ) ਮਹਲਾ ੫-੨, ਸਫ਼ਾ ੭੯

**ਭਾਵ :** ਆਦਿ ਜੁਗਾਦਿ ਤੋਂ ਅਪਣੇ ਸੇਵਕਾਂ ਦਾ ਸੁਆਮੀ ਹੈ (ਤੇ ਉਸ ਦਾ) ਨਾਮ ਭਗਤਾਂ ਦਾ **ਆਸਰਾ ਹੈ**। (ਇਸ ਲਈ ਗੁਰੂ) ਨਾਨਕ ਜੀ ਸਿਖਯਾ ਦੇਂਦੇ ਹਨ (ਕਿ) ਹੇ (ਮੇਰੇ) ਪਯਾਰੇ ਮਨ ! ਹਰੀ ਤੋਂ ਬਿਨਾਂ (ਜਗਤ ਦੇ) ਪਸਾਰੇ ਕੂੜੇ ਹੈਨ।

**(ਸੰਥਯਾ,** ਸਫ਼ਾ ੬੯੦)

[ਵੇਖੋ, ੨੩੧੭]

**ਅਧਾਰੈ,** ਆਧਾਰ ਹੋ। ੨੩੨੧ (ਅ)

**ਪ੍ਰਭ ਜੀ ਤੂ ਮੇਰੇ ਪ੍ਰਾਨ ਅਧਾਰੈ ॥**
**ਨਮਸਕਾਰ ਡੰਡਉਤਿ ਬੰਦਨਾ**
**ਅਨਿਕ ਬਾਰ ਜਾਉ ਬਾਰੈ ॥ ੧ ॥ ਰਹਾਉ ॥**

ਬਿਲਾ. ਮਹਲਾ ੫-੮੨, ਸਫ਼ਾ ੮੨੦

**ਭਾਵ :** ਹੇ ਪ੍ਰਭੂ ਜੀ ! ਤੁਸੀਂ ਮੇਰੇ ਪ੍ਰਾਣਾਂ ਦਾ **ਆਧਾਰ ਹੋ।** ਮੈਂ ਆਪ (ਅੱਗੇ) ਨਮਸਕਾਰ ਕਰਦਾ ਹਾਂ, ਡੰਡਉਤ ਕਰਦਾ ਹਾਂ, ਬੰਦਨਾ ਕਰਦਾ ਹਾਂ ਅਤੇ ਅਨੇਕ ਵਾਰੀ ਬਲਿਹਾਰ ਜਾਂਦਾ ਹਾਂ।

**ਡੰਡਉਤਿ,** ਦੰਡ ਵਤ, ਡੰਡੇ ਵਤ।

[ਵੇਖੋ, ੨੩੧੭]

**ਅਧਾਰੋ,** ਆਸਰਾ, ਸਹਾਰਾ, ਆਧਾਰ। ੨੩੨੨

**ਸਰਬ ਨਿਧਾਨ ਮੰਗਲ ਰਸ ਰੂਪਾ**
**ਹਰਿ ਕਾ ਨਾਮੁ ਅਧਾਰੋ ॥ ... ॥ ੨ ॥**

ਸੋਰਠਿ ਮਹਲਾ ੫-੪੮, ਸਫ਼ਾ ੬੨੦

**ਭਾਵ :** ਹਰੀ ਦਾ ਨਾਮ ਸਾਡਾ **ਆਧਾਰ ਹੈ**। ਇਹ ਅਨੰਦ ਭਰਪੂਰ ਹੈ, ਰਸ ਰੂਪ ਹੈ ਅਤੇ ਸਭ ਚੰਗੀਆਂ ਵਸਤਾਂ ਦਾ ਖ਼ਜ਼ਾਨਾ ਹੈ।

**ਨਿਧਾਨ,** ਖ਼ਜ਼ਾਨਾ। **ਮੰਗਲ,** ਅਨੰਦ।

[ਵੇਖੋ, ੨੩੧੭]

**ਅਧਿਆਤਮ,** ਨਿਜ ਸੁਆਰਥ। ੨੩੨੩

**ਕਾਂਇਆ ਸਾਧੈ ਉਰਧ ਤਪੁ ਕਰੈ**
**ਵਿਚਹੁ ਹਉਮੈ ਨ ਜਾਇ ॥**
**ਅਧਿਆਤਮ ਕਰਮ ਜੇ ਕਰੇ**
**ਨਾਮੁ ਨ ਕਬਹੀ ਪਾਇ ॥ ... ॥ ੧ ॥**

ਸਿਰੀ. ਮਹਲਾ ੩-੫੧, ਸਫ਼ਾ ੩੩

**ਵੇਖੋ, ਉਰਧ ਤਪੁ (੫੯੩)**

**ਉਰਧ ਤਪੁ,** ਸਿਰ ਹੇਠਾਂ ਵਲ ਅਤੇ ਪੈਰ ਉੱਪਰ ਵਲ ਕਰ ਕੇ ਲਟਕਣ ਦੀ ਵਿਧੀ ਦੁਆਰਾ ਕੀਤਾ ਜਾਣ ਵਾਲਾ ਤਪ, ਵੇਖੋ, (੫੯੧)

**ਅਧਿਆਤਮ ਕਰਮ,** ਨਿਜ ਸੁਆਰਥ ਦੇ ਕੰਮ, ਖ਼ੁਦਗਰਜ਼ੀ।

[**ਸੰਸ.** अध्यात्म (**ਅਧਯਾਤ੍ਮ**), ਆਤਮਾ ਜਾਂ ਨਿਜੀ ਵਿਅਕਤੀ ਨਾਲ ਸੰਬੰਧ ਰੱਖਣ ਵਾਲਾ।]

**ਅਧਿਆਤਮ,** ਆਤਮਕ। ੨੩੨੪

**ਅਧਿਆਤਮ ਕਰਮ ਕਰੇ ਤਾ ਸਾਚਾ ॥**
**ਮੁਕਤਿ ਭੇਦੁ ਕਿਆ ਜਾਣੈ ਕਾਚਾ ॥ ੧ ॥**

ਗਉੜੀ (ਅਸਟ.) ਮਹਲਾ ੧-੬, ਸਫ਼ਾ ੨੨੩

**ਭਾਵ : ਆਤਮਕ** (ਉੱਨਤੀ ਦੇ ਨਿਸ਼ਕਾਮ) ਕਰਮ ਕਰੇ ਤਦ ਸਚਾ ਸਾਧਕ ਹੈ। ਕੱਚਾ ਸਾਧਕ ਮੁਕਤੀ ਦੇ ਭੇਦ ਨੂੰ ਕੀ ਜਾਣੇਗਾ ?

**ਮਤਲਬ :** ਉਹ ਕਰਮ ਜਿਨ੍ਹਾਂ ਨਾਲ ਆਤਮ ਗਿਆਨ ਪ੍ਰਾਪਤ ਹੋਵੇ ਸਾਰਥਕ ਹਨ। ਬਾਕੀ ਦੇ ਕਰਮ, ਧਰਮ, ਸਾਧਨ, ਸੁੱਚ, ਸੰਜਮ, ਤਪ, ਯੱਗ ਆਦਿਕ ਮੁਕਤੀ ਪ੍ਰਦਾਤਾ ਨਹੀਂ। ਇਖ਼ਲਾਕੀ ਗਲਾਂ ਦੀ ਕੀਮਤ ਵੀ ਤਦੇ ਹੈ ਜੇਕਰ ਇਨ੍ਹਾਂ ਦੀ ਜੜ੍ਹ ਅਧਿਆਤਮਿਕ ਭੂਮੀ ਵਿਚ ਹੈ।

[**ਸੰਸ.** अध्यात्मम् (**ਅਧਯਾਤ੍ਮਮ੍**), ਆਤਮਾ।]

**ਅਧਿਆਤਮ,** ਆਤਮਕ ਗਿਆਨ ਪ੍ਰਾਪਤੀ। ੨੩੨੫

**ਅਧਿਆਤਮ ਕਰਮ ਕਰੇ ਦਿਨੁ ਰਾਤੀ ॥**
**ਨਿਰਮਲ ਜੋਤਿ ਨਿਰੰਤਰਿ ਜਾਤੀ ॥ ... ॥ ੯ ॥**

ਮਾਰੂ (ਸੋਲਹੇ) ਮਹਲਾ ੧-੧੮, ਸਫ਼ਾ ੧੦੩੯

**ਭਾਵ : ਆਤਮਕ ਗਿਆਨ ਪ੍ਰਾਪਤੀ** ਦੇ ਕਰਮ ਦਿਨੇ ਰਾਤ ਕਰੇ, ਨਿਰਮਲ ਜੋਤਿ ਦਾ ਲਗਾਤਾਰ ਅਨੁਭਵ ਉਸ ਨੂੰ ਪ੍ਰਾਪਤ ਹੋ ਜਾਵੇਗਾ।

[ਵੇਖੋ, ੨੩੨੪]

**ਅਧਿਆਤਮੀ,** ਆਤਮ ਗਿਆਨੀ। ੨੩੨੬

**ਧਰਮਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ ॥**
**ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ ॥**
**ਅਧਿਆਤਮੀ ਹਰਿ ਗੁਣਤਾਸੁ ਮਨਿ ਜਪਹਿ ਏਕੁ ਮੁਰਾਰਿ ॥**
**ਤਿਨ ਕੀ ਸੇਵਾ ਧਰਮਰਾਇ ਕਰੈ ਧੰਨੁ ਸਵਾਰਣਹਾਰੁ ॥ ੨ ॥**

ਸਿਰੀ. ਮਹਲਾ ੩-੬੩, ਸਫ਼ਾ ੩੮-੩੯

**ਭਾਵ :** ਧਰਮਰਾਜ: (ਹੁਕਮ ਵਿਚ ਹੈ ਉਸ) ਨੂੰ ਹੁਕਮ ਹੈ ਕਿ " (ਤੂੰ ਧਰਮ ਦੀ ਕੁਰਸੀ ਤੇ) ਬੈਠ ਕੇ ਸੱਚਾ ਨਿਆਂ ਵਿਚਾਰ ਕੇ (ਕਰ); (ਜੋ ਕੋਈ ਵਾਹਿਗੁਰੂ ਤੋਂ ਵਿਰਵਾ) ਦੂਜੇ ਭਾ ਵਿਚ ਹੈ (ਤੇ ਜੋ) ਦੁਸ਼ਟ ਆਤਮਾ ਹੈ ਉਸ ਉਤੇ ਤੇਰੀ ਹਕੂਮਤ ਹੈ।" ਪਰ ਜੋ **ਆਤਮ ਗਿਆਨੀ** ਹਨ ਤੇ ਗੁਣਾਂ ਦਾ ਸਮੂਹ ਹਰੀ (ਜਿਨ੍ਹਾਂ ਦੇ) ਮਨ ਵਿਚ (ਵੱਸਦਾ ਹੈ, ਹਾਂ ਜੋ) ਇਕ ਹਰੀ ਨੂੰ (ਰਸਨਾ ਦੁਆਰੇ) ਜਪਦੇ ਹਨ, ਉਨ੍ਹਾਂ ਦੀ ਤਾਂ ਧਰਮਰਾਇ ਸੇਵਾ ਕਰਦਾ ਹੈ, (ਹਾਂ) ਧੰਨ ਹੈ ਉਨ੍ਹਾਂ ਨੂੰ ਸੰਵਾਰ ਲੈਣ ਵਾਲਾ (ਵਾਹਿਗੁਰੂ)।

(**ਸੰਥਜਾ,** ਸਫ਼ਾ ੪੨੭)

ਇਸ ਦੀ ਵਿਆਖਿਆ ਸੰਥਜਾ ਵਿਚ ਇਸ ਪ੍ਰਕਾਰ ਦਿਤੀ ਹੈ :

ਜਾਪਦਾ ਹੈ ਕਿਸੇ ਪੁਰਖ ਨੇ, ਜੋ ਕਰਮ ਨੂੰ ਸਬਲ ਤੇ ਕਰਮਾਂ ਦੇ ਤੋਲਣ ਤੇ ਫਲ ਦੇਣਹਾਰ 'ਧਰਮਰਾਇ' ਨੂੰ ਪ੍ਰਬਲ ਸਮਝਦਾ ਸੀ, ਗੁਰੂ ਸਾਹਿਬ ਨਾਲ ਕੁਛ ਇਸ ਵਿਸ਼ੇ ਤੇ ਗੱਲਾਂ ਕੀਤੀਆਂ ਹਨ। ਉਸ ਨੂੰ ਜੋ ਉਪਦੇਸ਼ ਗੁਰੂ ਜੀ ਨੇ ਦਿਤਾ ਸੋ ਸਰਬ ਕਾਲੀ ਹੋਣ ਲਈ ਇਸ ਸ਼ਬਦ ਵਿਚ ਅੰਕਿਤ ਹੈ।

ਆਪ ਧਰਮਰਾਜ ਨੂੰ ਪ੍ਰਬਲ ਨਹੀਂ ਮੰਨਦੇ ਕਿਉਂਕਿ ਉਹ ਕੀਤਾ ਹੋਇਆ ਹੈ ਤੇ ਹੁਕਮ ਦੇ ਅੰਦਰ ਵਰਤਣ ਵਾਲਾ ਹੈ, ਉਹ ਸਦਾ ਥਿਰ ਨਹੀਂ, ਸੱਤਸ ਸਰੂਪ ਨਹੀਂ। ਇਸ ਕਰ ਕੇ ਪਹਿਲੀ ਸਤਰ ਵਿਚ ਹੀ 'ਹਰਿ ਜੀਉ' ਅਰਥਾਤ ਅਕਾਲ ਪੁਰਖ ਨੂੰ ਸਦਾ ਸੱਤਸ ਸਰੂਪ ਰਹਿਣ ਵਾਲਾ ਕਹਿ ਕੇ ਸਭ ਗੁਪਤ ਪ੍ਰਗਟ ਰਚਨਾ ਪਰ ਪ੍ਰਬਲ ਵਰਣਨ ਕੀਤਾ ਹੈ। ਸਭ ਕੁਛ ਉਸ ਦੇ ਅਖ਼ਤਿਆਰ ਵਿਚ ਦਸਿਆ ਹੈ। ਧਰਮਰਾਇ ਨੂੰ ਉਸ ਦੇ ਹੁਕਮ ਵਿਚ ਦਸਿਆ ਹੈ ਤੇ ਉਸ ਨੂੰ ਬੀ ਧਰਮ ਨਿਆਂ ਕਰਨੇ ਦਾ ਹੁਕਮ ਹੈ; ਖੁਲ੍ਹ ਕੋਈ ਨਹੀਂ। ਫਿਰ ਉਸ ਦੀ ਹਕੂਮਤ ਹੇਠ ਕੇਵਲ ਓਹ ਦੱਸੇ ਹਨ ਕਿ ਜੋ ਦੁਸ਼ਟ ਹਨ, ਮੰਦ-ਕਰਮੀ ਹਨ, ਵਾਹਿਗੁਰੂ ਨੂੰ ਛੱਡ ਕੇ ਦੂਜੇ ਦੇ ਮੋਹ ਮਾਇਆ ਵਿਚ ਤੇ ਦੁਤੀਆ ਵਿਚ ਗ੍ਰਸਤ ਹਨ।

ਕਰਮ ਨੂੰ ਗੁਰੂ ਜੀ ਨੇ ਮੰਨਿਆ ਹੈ, ਪਰ ਉਸ ਨੂੰ ਸਬਲ ਤੇ ਅਟੱਲ ਨਹੀਂ ਮੰਨਿਆ। ਉਸ ਦੇ ਅਸਰ ਤੋਂ ਓਹ ਲੋਕ ਉੱਪਰ ਹਨ ਜੋ ਆਤਮ ਗਯਾਨੀ ਹਨ; ਓਹ, ਜਿਨ੍ਹਾਂ ਦੇ ਮਨ ਵਿਚ ਅਕਾਲ ਪੁਰਖ ਦਾ ਨਾਮ ਵਸਦਾ ਹੈ, ਅਤੇ ਓਹ ਜੋ ਇਕ ਅਕਾਲ ਪੁਰਖ ਦਾ ਨਾਮ ਜਪਦੇ ਹਨ; ਅਰਥਾਤ ਬ੍ਰਹਮ ਗਯਾਨੀ ਤੇ ਭਗਤ ਧਰਮਰਾਇ ਦੀ ਹਕੂਮਤ ਹੇਠ ਨਹੀਂ ਹਨ। ਇਸ ਤੋਂ ਸਪੱਸ਼ਟ ਹੋ ਗਿਆ ਕਿ ਗੁਰੂ ਜੀ ਦਸ ਰਹੇ ਹਨ ਕਿ ਗਿਆਨ ਤੇ ਭਗਤੀ ਕਰਨੇ ਨਾਲ ਕਰਮ ਦੀ ਨਵਿਰਤੀ ਹੋ ਜਾਂਦੀ ਹੈ। ਕਰਮ ਦੀ ਸਬਲਤਾ ਤੇ ਪ੍ਰਬਲਤਾ ਨਹੀਂ ਰਹਿੰਦੀ।

(**ਸੰਥਜਾ,** ਸਫ਼ਾ ੪੨੭-੨੮)

**ਧਰਮਰਾਇ,** ਧਰਮਰਾਇ ਦੇ ਅਨੇਕ ਪ੍ਰਯਾਯਵਾਚੀ ਸ਼ਬਦ ਹਨ। ਇਨ੍ਹਾਂ ਵਿਚੋਂ ਜੋ ਸਾਡੀ ਸ਼ਬਦਾਵਲੀ ਵਿਚ ਪ੍ਰਚਲਤ ਹਨ, ਉਹ ਇਹ ਹਨ :

ਮ੍ਰਿਤਯੁ, ਕਾਲ, ਪ੍ਰੇਤਰਾਜ, ਧਰਮ, ਧਰਮਰਾਜ, ਯਮੁਨਾਭ੍ਰਾਤਾ (ਯਮੁਨਾ ਨਦੀ ਦਾ ਭਾਈ), ਯਮ, ਯਮਰਾਜ, ਅੰਤਕ ਆਦਿ।

(ਹੋਰ ਵੇਖੋ, **ਅਮਰ ਕੋਸ਼,** I, 1, 58-59; II, 8, 116)

ਵੇਦਾਂ ਵਿਚ ਧਰਮਰਾਇ ਜਾਂ ਧਰਮਰਾਜ ਦਾ ਜ਼ਿਕਰ ਨਹੀਂ। ਇਸ ਦੀ ਬਜਾਇ ਯਮ ਦਾ ਵਰਣਨ ਹੈ। ਮਲੂਮ ਹੁੰਦਾ ਹੈ ਯਮ ਪਹਿਲਾ ਵਿਅਕਤੀ ਹੈ ਜਿਸ ਨੇ ਮੌਤ ਕਬੂਲੀ ਅਤੇ ਜੋ ਸਵਰਗ ਨੂੰ ਗਿਆ (ਵੇਖੋ, **ਰਿਗਵੇਦ,** X, 14, 2)।

ਇਥੋਂ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਯਮ ਬੜਾ ਪਰਉਪਕਾਰੀ ਸੀ। ਰਿਗਵੇਦ ਵਿਚ ਸਾਫ਼ ਤੌਰ ਤੇ ਲਿਖਿਆ ਹੈ :

ਯਮ ਨੇ ਦੇਵਤਿਆਂ ਦੇ ਕਲਿਆਣ ਲਈ ਮੌਤ ਨੂੰ ਅਪਨਾਯਾ ਅਤੇ ਆਪਣਾ ਸਰੀਰ ਅਗਨੀ ਕੁੰਡ ਵਿਚ ਪਾ ਦਿਤਾ।

(**ਰਿਗਵੇਦ,** X, 13, 4)

ਯਮ ਨੂੰ ਇਸ ਕਰ ਕੇ ਪਿਤ੍ਰਾਂ ਦਾ ਵੱਡਾ ਮੰਨਿਆ ਗਿਆ। **ਰਿਗਵੇਦ** ਵਿਚ ਯਮ ਨੂੰ ਰਾਜਾ ਕਿਹਾ ਹੈ, (X, 14, 11)। ਉਪਨਿਸ਼ਦ ਵਿਚ ਵੀ ਯਮ ਦੇ ਨਾਲ ਰਾਜਾ ਸ਼ਬਦ ਵਰਤਿਆ ਹੈ (**ਕੌਸ਼ੀਤਕਿ ਬ੍ਰਾਹਮਣ ਉਪਨਿਸ਼ਦ,** IV, 15)।

**ਪਦਮ ਪੁਰਾਣ** ਵਿਚ ਲਿਖਿਆ ਹੈ ਕਿ ਯਮ ਨੇ ਬਹੁਤ ਤਪ ਕੀਤਾ। ਪ੍ਰਸੰਨ ਹੋ ਕੇ ਬ੍ਰਹਮਦੇਵ ਨੇ ਇਸ ਨੂੰ ਪਿਤ੍ਰਾਂ ਦਾ ਸੁਆਮੀ

ਅਤੇ ਸੰਸਾਰ ਦੇ ਪਾਪ ਪੁੰਨ ਉਤੇ ਦ੍ਰਿਸ਼ਟੀ ਰੱਖਣ ਲਈ ਕਿਹਾ (ਸ੍ਰਿਸ਼ਟੀ ਖੰਡ, ੪)। **ਵਾਮਨ ਪੁਰਾਣ** ਵਿਚ ਇਸ ਨੂੰ 'ਧਰਮ' ਨਾਉਂ ਨਾਲ ਸੰਬੋਧਿਤ ਕੀਤਾ ਹੈ (XXXIV, 60)। ਯਮ ਅਤੇ ਧਰਮਰਾਇ ਇਸ ਤਰ੍ਹਾਂ ਅਰਥ ਵਿਹਾਰ ਵਿਚ ਏਕਤਾ ਪੈਦਾ ਕਰ ਗਏ। ਗੁਰੂ ਗ੍ਰੰਥ ਸਾਹਿਬ ਵਿਚ 'ਧਰਮਰਾਇ' ਅਤੇ 'ਜਮੁ' ਇਕੱਠੇ ਆ ਜਾਂਦੇ ਹਨ :

**ਧਰਮਰਾਇ ਜਮੁ ਨੇੜਿ ਨ ਆਵੈ**
**ਮੇਰੇ ਠਾਕੁਰ ਕੇ ਜਨ ਪਿਆਰੇ ॥ ੬ ॥**

ਨਟ. (ਅਸਟ.) ਮਹਲਾ ੪-੧, ਸਫ਼ਾ ੬੮੦

ਭਾਈ ਗੁਰਦਾਸ ਨੇ ਵੀ ਧਰਮਰਾਇ ਅਤੇ ਜਮ ਨੂੰ ਇਕੋ ਮੰਨਿਆ ਹੈ :

**ਮੂਰਤਿ ਇੱਕਾ ਨਾਉਂ ਦੁਇ**
**ਧਰਮਰਾਇ ਜਮ ਦੇਖ ਸਰਿੱਠਾ।**

(**ਵਾਰਾਂ ਭਾਈ ਗੁਰਦਾਸ**, XXXI, 5)

**ਫੇਰ** :—

**ਧਰਮਰਾਇ ਜਮ ਇੱਕੁ ਹੈ**
**ਧਰਮ ਅਧਰਮ ਨ ਭਰਮ ਪਰੱਚੈ ॥**

(**ਵਾਰਾਂ ਭਾਈ ਗੁਰਦਾਸ**, XXXIII, 3)

**ਵਰਾਹ ਪੁਰਾਣ** ਵਿਚ ਯਮ ਨਗਰ ਦਾ ਵਰਣਨ ਹੈ, ਜਿਸ ਦਾ ਸੰਖੇਪ ਭਾਵ ਇਹ ਹੈ :

ਇਹ ਨਗਰ ਕਈ ਯੋਜਨ ਲੰਬਾ ਅਤੇ ਚੌੜਾ ਹੈ। ਸੋਨੇ ਦੇ ਮਹਿਲ ਹਨ। ਵੱਡੀਆਂ ਵੱਡੀਆਂ ਦੀਵਾਰਾਂ ਨਾਲ ਇਹ ਨਗਰ ਘਿਰਿਆ ਹੋਇਆ ਹੈ। ਐਸ਼ ਆਰਾਮ ਦੇ ਅਨੇਕ ਪ੍ਰਕਾਰ ਦੇ ਸਾਧਨ ਹਨ। ਯਮਪੁਰੀ ਦੀ ਸੁੰਦਰਤਾ ਦੇ ਸਾਮ੍ਹਣੇ ਅਮਰਾਵਤੀ ਵੀ ਮਲਿਨ ਹੋ ਜਾਂਦੀ ਹੈ। ਇਸ ਪੁਰੀ ਵਿਚ ਪ੍ਰਵੇਸ਼ ਕਰਨ ਦੇ ਦੋ ਮਾਰਗ ਹਨ। ਇਕ ਚੌੜਾ ਅਤੇ ਸੋਨੇ ਦਾ ਬਣਿਆ ਹੈ, ਦੋਨੋਂ ਤਰਫ਼ ਉੱਚੀਆਂ ਦੀਵਾਰਾਂ ਹਨ। ਇਹ ਮਾਰਗ ਰਿਸ਼ੀ, ਮੁਨੀ ਅਤੇ ਪੁੰਨਸ਼ੀਲ ਜੀਵਾਂ ਲਈ ਹੈ। ਦੂਸਰਾ ਦਰਵਾਜ਼ਾ ਲੋਹੇ ਦਾ ਹੈ। ਇਹ ਮਾਰਗ ਪ੍ਰਚੰਡ ਅਗਨੀ ਨਾਲ ਤਪਿਆ ਰਹਿੰਦਾ ਹੈ। ਇਸ ਮਾਰਗ ਤੋਂ ਪਾਪੀ ਅਤੇ ਦੁਸ਼ਟ ਜੀਵ ਜਾਂਦੇ ਹਨ।

ਇਸ ਨਗਰ ਵਿਚ ਮ੍ਰਿਤ ਵਿਅਕਤੀਆਂ ਦੇ ਕਰਮਾਂ ਦੇ ਵਿਚਾਰ ਲਈ ਇਕ ਸੁੰਦਰ ਦਿੱਵ ਸਭਾ ਹੈ, ਇਸ ਸਭਾ ਵਿਚ ਵੀਤਰਾਗ ਤਪੱਸਵੀ ਰਹਿੰਦੇ ਹਨ। ਇਹ ਸਭਾ ਪਾਪੀ ਅਤੇ ਪੁੰਨਾਤਮਾ ਦੋਨਾਂ ਲਈ ਹੈ ਇਸ ਦਾ ਨਾਉਂ ਧਰਮ ਸੰਹਿਤਾ ਹੈ। (ਵੇਖੋ, **ਵਰਾਹ ਪੁਰਾਣ**, 196-205)

**ਗਰੁੜ ਪੁਰਾਣ** ਵਿਚ ਵੀ ਯਮਪੁਰੀ ਦਾ ਬਹੁਤ ਉੱਲੇਖ ਹੈ। ਇਹ ਵੀ ਦਸਿਆ ਹੈ ਕਿ :

ਯਮ ਸਦਾ ਆਪਣੇ ਦੂਤਾਂ ਨਾਲ ਘਿਰਿਆ ਰਹਿੰਦਾ ਹੈ। ਯਮ ਦਾ ਘਰ ਹਜ਼ਾਰ ਯੋਜਨ ਤੱਕ ਫੈਲਿਆ ਹੋਇਆ ਹੈ। ਮਣੀਆਂ ਨਾਲ ਸੁਸ਼ੋਭਿਤ ਹੈ। ਇਸ ਪੁਰੀ ਦੇ ਮੱਧ ਵਿਚ ਚਿਤ੍ਰਗੁਪਤ ਦਾ ਨਿਵਾਸ ਅਸਥਾਨ ਹੈ ਜੋ ੨੦ ਯੋਜਨ ਤੱਕ ਫੈਲਿਆ ਹੋਇਆ ਹੈ। ਸੰਗੀਤ ਦੀ ਧੁਨ ਚਾਰੋਂ ਪਾਸੇ ਗੂੰਜਦੀ ਹੈ। ਉਸ ਭਵਨ ਦੇ ਮੱਧ ਵਿਚ ਇਕ ਮਣਿਮੁਕਤਾ ਨਾਉਂ ਦਾ ਆਸਨ ਹੈ ਜਿਸ ਤੇ ਬੈਠ ਕੇ ਚਿਤ੍ਰਗੁਪਤ ਮਨੁੱਖਾਂ ਦੀ ਆਯੂ ਦੀ ਗਣਨਾ ਕਰਦਾ ਹੈ ਅਤੇ ਉਨ੍ਹਾਂ ਦੇ ਪਾਪ ਪੁੰਨ ਦਾ ਲੇਖਾ ਤਿਆਰ ਕਰਦਾ ਹੈ।

(**ਗਰੁੜ ਪੁਰਾਣ**, ਉਤਰਖੰਡ, ੩੩)

ਅਲੱਗ ਅਲੱਗ ਪੁਰਾਣਾਂ ਵਿਚ ਜੋ ਯਮਰਾਜ ਦੇ ਵਰਣਨ ਹਨ ਉਨ੍ਹਾਂ ਵਿਚ ਪਰਸਪਰ ਅੰਤਰ ਹੈ, ਨਾਲ ਬਹੁਤ ਸਾਰੀਆਂ ਗੱਲਾਂ ਐਸੀਆਂ ਹਨ ਜੋ ਬਾਰ ਬਾਰ ਦੁਹਰਾਈਆਂ ਹਨ। ਅਸਾਂ ਐਸੀਆਂ ਗੱਲਾਂ ਦੀ ਛਾਂਟੀ ਕਰ ਦਿਤੀ ਹੈ ਜੋ ਮੁਖਤਲਿਫ ਪੁਰਾਣਾਂ ਵਿਚ ਕੇਵਲ ਪੁਨਰ ਉਕਤੀ ਹੈ।

**ਪਦਮ ਪੁਰਾਣ** ਵਿਚ ਯਮ ਨੂੰ 'ਧਰਮਰਾਜ' ਕਹਿਣ ਦਾ ਵਰਣਨ ਇਸ ਤਰ੍ਹਾਂ ਹੈ :

ਯਮ ਪਾਪ ਅਤੇ ਪੁੰਨ ਦਾ ਵਿਚਾਰ ਕਰ ਕੇ ਪਾਪੀ ਨੂੰ ਨਰਕ ਅਤੇ ਪੁੰਨਸ਼ਾਲੀ ਨੂੰ ਸੁਰਗ ਵਿਚ ਭੇਜਦਾ ਹੈ। ਇਸ ਲਈ ਇਸ ਨੂੰ **'ਧਰਮਰਾਜ'** ਕਿਹਾ ਹੈ। ਯਮ ਨੂੰ ਪੁੰਨਸ਼ਾਲੀ ਅਤੇ ਪਾਪੀ ਲੋਕ ਅਲਗ ਅਲਗ ਰੂਪ ਵਿਚ ਦੇਖਦੇ ਹਨ। ਪੁੰਨਸ਼ਾਲੀ ਪ੍ਰਾਣੀ ਪਾਸ ਇਹ ਸੰਖ, ਪਦਮ ਆਦਿ ਭਾਗਵਤ ਚਿਨ੍ਹ ਧਾਰਨ ਕਰ ਕੇ ਜਾਂਦਾ ਹੈ। ਪਾਪੀ ਨੂੰ ਭਯੰਕਰ ਝੋਟੇ ਤੇ ਬੈਠਾ, ਲਾਲ ਅੱਖਾਂ, ਹੱਥ ਵਿਚ ਭੀਸ਼ਣ ਦੰਡ ਆਦਿ ਲੈ ਕੇ ਭੈਕਾਰੀ ਰੂਪ ਵਿਚ ਪ੍ਰਗਟ ਹੁੰਦਾ ਹੈ।

(**ਪਦਮ ਪੁਰਾਣ**, ਕ੍ਰਿਯਾਯੋਗ ਸਾਰ, XXIII, 74-78; 100-102)

ਯਮ ਦੇ ਦੂਤਾਂ ਬਾਬਤ ਲਿਖਿਆ ਹੈ :

ਯਮ ਦੇ ਦੂਤ ਬਹੁਤ ਭਿਆਨਕ ਆਕਾਰ ਵਾਲੇ ਹਨ। ਇਨ੍ਹਾਂ ਦੇ ਹੱਥਾਂ ਵਿਚ ਫਾਹੀ, ਮੁਗਦਰ ਆਦਿ ਹਨ। ਇਨ੍ਹਾਂ ਦੇ ਦੰਦ ਵੱਡੇ ਵੱਡੇ ਹਨ, ਮੁਖ ਭਯੰਕਰ ਹਨ। ਅਗਨੀ ਦੇ ਸਮਾਨ ਨੇਤ੍ਰ ਹਨ। ਇਹ ਯਮਦੂਤ ਮ੍ਰਿਤ ਵਿਅਕਤੀ ਨੂੰ ਫੜ ਕੇ ਯਮ ਦੇ ਕੋਲ ਲੈ ਜਾਂਦੇ ਹਨ।

(**ਪਦਮ ਪੁਰਾਣ**, ਕ੍ਰਿਯਾ ਯੋਗ-ਸਾਰ, VII, 35-37)

ਭਾਗਵਤ ਵਿਚ ਲਿਖਿਆ ਹੈ :

ਧਰਮਰਾਜ ਪੂਰਨ ਹਰੀ ਭਗਤ ਹੈ ਅਤੇ ਭਗਤੀ ਦੇ ਰਹਸਜ ਨੂੰ ਪੂਰੀ ਤਰ੍ਹਾਂ ਜਾਣਦਾ ਹੈ। ਯਮ ਅਪਣੇ ਦੂਤਾਂ ਨੂੰ ਦਸਦਾ ਹੈ ਕਿ ਨਾਰਦ, ਸਨਤਕੁਮਾਰ, ਕਪਿਲਦੇਵ, ਮਨੂ ਆਦਿ ਰਿਸ਼ੀ ਅਤੇ ਮੈਂ ਹੀ ਭਗਵਤ ਰਹਸਜ ਨੂੰ ਜਾਣਦੇ ਹਾਂ!

(ਵੇਖੋ, **ਭਾਗਵਤ ਮਹਾਂ ਪੁਰਾਣ**, VI. 3)

**ਵਿਸ਼ਨੂੰ ਪੁਰਾਣ** ਵਿਚ ਇਹ ਗੱਲ ਦਸੀ ਹੈ :

ਯਮ ਅਪਣੇ ਸੇਵਕ ਨੂੰ ਕਹਿੰਦਾ ਹੈ ਕਿ ਮੈਂ ਭਗਵਾਨ ਦੇ ਭਗਤਾਂ ਤੋਂ ਇਲਾਵਾ ਹੋਰ ਸਾਰਿਆਂ ਦਾ ਸੁਆਮੀ ਹਾਂ । ਮੈਨੂੰ ਪਰਮਾਤਮਾ ਨੇ ਲੋਕਾਂ ਦੇ ਪਾਪ ਪੁੰਨ ਦਾ ਕੰਮ ਸੌਂਪਿਆ ਹੈ। ਇਸ ਲਈ ਮੈਂ ਪ੍ਰਭੂ ਦੇ ਅਧੀਨ ਹਾਂ ।

(**ਵਿਸ਼ਨੂੰ ਪੁਰਾਣ**, III, 7, 14-15)

**ਸਿਧਾਂਤ** : ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਮ ਅਤੇ ਧਰਮਰਾਜ ਸੰਬੰਧਤ ਜਿਤਨੇ ਹਵਾਲੇ ਮਿਲਦੇ ਹਨ ਉਨ੍ਹਾਂ ਦਾ ਮੂਲ ਸ੍ਰੋਤ ਉਹ ਕਥਾਵਾਂ ਹਨ ਜਿਨ੍ਹਾਂ ਦਾ ਆਧਾਰ ਪੌਰਾਣਿਕ ਸਾਹਿਤਜ ਹੈ । ਪਰ ਇਨ੍ਹਾਂ ਤੋਂ ਇਹ ਸਿੱਧ ਕਰਨਾ ਕਠਿਨ ਹੈ ਕਿ ਇਹ ਹਵਾਲੇ ਐਸੇ ਵਿਅਕਤੀਆਂ ਦੀ ਸੱਤਾ ਨੂੰ ਵਾਸਤਵਿਕ ਮੰਨਦੇ ਹਨ । ਕਈ ਚੀਜ਼ਾਂ ਦ੍ਰਿਸ਼ਟਾਂਤ ਦੇ ਤੌਰ ਉਤੇ ਵਰਤੀਆਂ ਜਾਂਦੀਆਂ ਹਨ । ਕਈ ਹੋਰ ਐਸੇ ਨਾਮ ਹਨ ਜੋ ਮੁਹਾਵਰੇ ਦੇ ਜ਼ਰੀਏ ਸਾਡੀ ਬੋਲ ਚਾਲ ਦਾ ਢੰਗ ਬਣ ਗਏ ਹਨ ਕਿ ਉਨ੍ਹਾਂ ਦੀ ਵਰਤੋਂ ਬਗੈਰ ਕਥਨੀ ਵਿਚ ਸਿਥਲਤਾ ਆ ਜਾਂਦੀ ਹੈ । ਧਰਮਰਾਜ ਆਦਿਕ ਲਫ਼ਜ਼ਾਂ ਦੀ ਵਰਤੋਂ ਤੋਂ ਕੁਛ ਸਿਧਾਂਤਕ ਤੱਥ ਪੱਲੇ ਪੈਂਦੇ ਹਨ । ਪਹਿਲੀ ਗੱਲ ਤਾਂ ਇਖ਼ਲਾਕੀ ਪਹਿਲੂ ਹੈ । ਇਹ ਇਕ ਬੜਾ ਗੂੜ੍ਹ ਵਿਸ਼ਯ ਹੈ । ਜਰਮਨ ਫ਼ਿਲਾਸਫ਼ਰ ਕਾਂਟ ਨੇ ਇਸ ਗੱਲ ਉਤੇ ਬਹੁਤ ਵੀਚਾਰ ਕੀਤੀ ਹੈ । ਮਿਨਤੀ ਦੇ ਲਫ਼ਜ਼ਾਂ ਵਿਚ ਉਸ ਦਾ ਸੰਖੇਪ ਭਾਵ ਇਹ ਹੈ :

"The argument is that the moral law demands justice, i. e. happiness proportional to virtue. Only Providence can insure this, and has evidently not insured it in this life. Therefore there is a God and a future life; and there must be freedom, since otherwise there would be no such thing as virtue."

(Bertrand Russell, *A History of Western Philosophy*, London, 3rd Edn. p. 736,)

ਕਾਂਟ ਦਾ ਦ੍ਰਿਸ਼ਟੀਕੋਣ ਇਹ ਸੀ ਕਿ ਨੇਕ ਬੰਦਿਆਂ ਨੂੰ ਨੇਕੀ ਦੇ ਬਦਲੇ ਜ਼ਰੂਰ ਸੁਖ ਮਿਲਣਾ ਚਾਹੀਦਾ ਹੈ ਅਰ ਇਸ ਸੁਖ ਦੀ ਮਿਕਦਾਰ ਨੇਕੀ ਦੀ ਮਾਤ੍ਰਾ ਦੇ ਅਨੁਸਾਰ ਹੋਣੀ ਚਾਹੀਦੀ ਹੈ। ਪਰ ਐਸਾ ਹੁੰਦਾ ਨਹੀਂ । ਭਲੇ ਪੁਰਸ਼ ਇਸ ਦੁਨੀਆਂ ਵਿਚ ਦੁਖੀ ਰਹਿੰਦੇ ਹਨ । ਇਸ ਵਾਸਤੇ ਇਹ ਜ਼ਰੂਰੀ ਹੈ ਕਿ ਅਗਲੀ ਦਰਗਾਹ ਵਿਚ ਪਰਮੇਸ਼ਰ ਵਲੋਂ ਇਨ੍ਹਾਂ ਦੇ ਸੁਖ ਦਾ ਯੋਗ ਸਾਧਨ ਉਪਲਬਧ ਕੀਤਾ ਜਾਵੇ। ਪਰਮੇਸ਼ਰ ਦੀ ਹੋਂਦ ਇਸ ਤਰ੍ਹਾਂ ਆਵਸ਼ਕ ਹੋ ਜਾਂਦੀ ਹੈ ਕਰਮ ਦੇ ਫਲ ਪ੍ਰਦਾਤਾ ਹੋਣ ਦੀ ਹੈਸੀਅਤ ਵਿਚ ।

ਗੁਰੂ ਸਾਹਿਬ ਹਰੀ ਨੂੰ ਹੀ ਅਸਲ ਰੂਪ ਵਿਚ ਧਰਮ ਨਿਆਇ ਕਰਨ ਵਾਲਾ ਮੰਨਦੇ ਹਨ । ਧਰਮਰਾਜ ਆਦਿਕ ਸ਼ਬਦ ਜੋ ਵੀ ਵਰਤੇ ਗਏ ਹਨ ਚਾਹੇ ਉਹ ਮਿਸਾਲਾਂ ਹਨ ਅਤੇ ਚਾਹੇ ਉਨ੍ਹਾਂ ਦੀ ਵਾਸਤਵਿਕਤਾ ਦ੍ਰਿਸ਼ਟਾਂਤਾਂ ਦੀ ਸ਼੍ਰੇਣੀ ਤੋਂ ਕੁਛ ਉਪਰ ਦੀ ਚੀਜ਼ ਹੋਵੇ ਉਹ ਆਪਣੇ ਤੱਥ ਰੂਪ ਵਿਚ ਸੰਕੇਤ ਹਨ ਜੋ ਹਰੀ ਵਲ ਇਸ਼ਾਰਾ ਕਰਦੇ ਹਨ । ਨਿਆਇ ਕਰਨ ਵਾਲਾ ਹਰੀ ਆਪ ਹੀ ਹੈ । ਗੁਰਵਾਕ ਹੈ :—

**ਹਰਿ ਕਾ ਏਕੁ ਅਚੰਭਉ ਦੇਖਿਆ ਮੇਰੇ ਲਾਲ ਜੀਉ**
**ਜੋ ਕਰੇ ਸੁ ਧਰਮ ਨਿਆਏ ਰਾਮ ॥ ... ॥ ੧ ॥**

ਬਿਹਾਗ. (ਛੰਤ) ਮਹਲਾ ੫-੧, ਸਫ਼ਾ ੫੪੧

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਮ ਦੀ ਉਹ ਤਸਵੀਰ ਕਿਤੇ ਸਾਮ੍ਹਣੇ ਨਹੀਂ ਆਉਂਦੀ ਜਿਸ ਦਾ ਵਿਵਰਣ ਰਿਗਵੇਦ ਵਿਚ ਹੈ, ਜਿਸ ਦਾ ਜ਼ਿਕਰ ਅਸੀ ਪਿਛੇ ਕਰ ਆਏ ਹਾਂ । ਮਲੂਮ ਹੁੰਦਾ ਹੈ ਕਿ ਜਿਸ ਵੇਲੇ ਬੁਧ ਅਤੇ ਜੈਨ ਮਤ ਦੇ ਪ੍ਰਭਾਵ ਹੇਠ ਕਰਮਾਂ ਦੇ ਨਿਯਮ ਨੂੰ ਕਰੜਾਈ ਵਿਚ ਵਰਤਿਆ ਗਿਆ ਤਾਂ ਇਸ ਦੇ ਫਲਸਰੂਪ ਪੁਰਾਣਾਂ ਵਿਚ ਜਮ ਆਦਿਕ ਦੀ ਅਤਿ ਭਿਆਨਕ ਮੂਰਤ ਖਿਚੀ ਗਈ, ਜੋ ਪਿਛੋਂ ਭਗਤੀ ਦੀ ਵੀਚਾਰਧਾਰਾ ਨਾਲ ਨਰਮ ਪੈ ਜਾਂਦੀ ਹੈ ਜੈਸਾ ਕਿ **ਵਿਸ਼ਨੂੰ ਪੁਰਾਣ** ਅਤੇ **ਭਾਗਵਤ ਪੁਰਾਣ** ਦੇ ਪਿਛੇ ਦਿਤੇ ਹਵਾਲਿਆਂ ਤੋਂ ਪ੍ਰਗਟ ਹੁੰਦਾ ਹੈ । ਗੁਰੂ ਗ੍ਰੰਥ ਸਾਹਿਬ ਵਿਚ ਭਗਤਾਂ ਨੂੰ ਧਰਮਰਾਜ ਦੇ ਡਰ ਤੋਂ ਬੜੇ ਸਪਸ਼ਟ ਸ਼ਬਦਾਂ ਵਿਚ ਮੁਕਤ ਕਰ ਦਿਤਾ ਹੈ । ਯਥਾ :—

**ਸੰਤਨ ਮੋਕਉ ਪੂੰਜੀ ਸਉਪੀ**
**ਤਉ ਉਤਰਿਆ ਮਨ ਕਾ ਧੋਖਾ ॥**
**ਧਰਮਰਾਇ ਅਬ ਕਹਾ ਕਰੈਗੋ**
**ਜਉ ਫਾਟਿਓ ਸਗਲੋ ਲੇਖਾ ॥ ੩ ॥**

ਸੋਰਠਿ ਮਹਲਾ ੫-੧੯, ਸਫ਼ਾ ੬੧੪

ਗੁਰੂ ਗ੍ਰੰਥ ਸਾਹਿਬ ਵਿਚ ਧਰਮਰਾਇ ਦੇ ਨਾਲ ਮਿਲਦੇ ਜੁਲਦੇ ਇਨ੍ਹਾਂ ਹੀ ਅਰਥਾਂ ਵਿਚ ਵਰਤੇ ਗਏ ਕੁਝਕੁ ਸ਼ਬਦ ਇਸ ਪ੍ਰਕਾਰ ਹਨ :—

ਜਮ, ਜਮਕਾਲੁ, ਜਮਰਾਉ, ਜਮਰਾਜੇ, ਜਮਰਾਜੈ, ਧਰਮਰਾਓ, ਧਰਮਰਾਇਆ, ਧਰਮਰਾਜਾ, ਮਲਕਲ-ਮਉਤ ਅਤੇ ਅਜਰਾਈਲ । ਵਿਸਥਾਰ ਲਈ ਵੇਖੋ, **ਅਜਰਾਈਲ** (੨੧੨੭) ।

[ਵੇਖੋ, ੨੩੨੪]

**ਅਧਿਕ,** ਬਥੇਰੇ, ਬਹੁਤੇ । ੨੩੨੭

**ਬਿਸਟਾ ਕੀਟ ਭਏ ਉਤ ਹੀ ਤੇ ਉਤ ਹੀ ਮਾਹਿ ਸਮਾਇਆ ॥**
**ਅਧਿਕ ਸੁਆਦ ਰੋਗ ਅਧਿਕਾਈ**
**ਬਿਨੁ ਗੁਰ ਸਹਜੁ ਨ ਪਾਇਆ ॥ ੨ ॥**

ਮਲਾਰ ਮਹਲਾ ੧–੩, ਸਫ਼ਾ ੧੨੫੫

**ਭਾਵ :** ਉਸੇ (ਹਰਿਨਾਮ ਨੂੰ ਛੱਡਣ) ਕਰਕੇ ਵਿਸ਼ਟਾ ਦੇ ਕੀੜੇ ਹੋਏ ਅਤੇ ਉਸ (ਵਿਸ਼ਟਾ) ਵਿਚ ਹੀ ਸਮਾ ਗਏ । (ਰਸਾਂ ਦੇ) **ਬਹੁਤੇ** ਸੁਆਦ ਲੈਣ ਨਾਲ ਬਹੁਤੇ ਰੋਗ (ਉਤਪੰਨ ਹੋ ਗਏ), ਗੁਰਾਂ ਦੇ ਬਿਨਾਂ ਸਹਿਜ (ਅਵਸਥਾ) ਪ੍ਰਾਪਤ ਨਹੀਂ ਹੋਈ ।

**ਮਤਲਬ :** ਸਹਿਜ ਅਵਸਥਾ ਪ੍ਰਾਪਤ ਨਾ ਹੋਈ । ਮਨ ਗੰਦੀਆਂ ਖ਼ਾਹਸ਼ਾਂ ਵਿਚ ਖਚਤ ਰਿਹਾ ਜੋ ਪੂਰੀਆਂ ਨਾ ਹੋਈਆਂ । ਇਨ੍ਹਾਂ ਨੂੰ ਪੂਰਾ ਕਰਨ ਲਈ ਮਰਨ ਜਨਮ ਦੇ ਗੇੜ ਵਿਚ ਲੱਗਾ ਰਿਹਾ । ਜਿਉਂ ਜਿਉਂ ਚਸਕੇ ਪੂਰੇ ਕੀਤੇ ਉਨ੍ਹਾਂ ਦੀ ਖ਼ਾਹਸ਼ ਹੋਰ ਤੀਬਰ ਹੋ ਗਈ ਅਤੇ ਇਸ ਤਰ੍ਹਾਂ ਦੇ ਗੰਦ ਵਿਚ ਹੀ ਜੰਮਦਾ ਮਰਦਾ ਰਿਹਾ । [**ਸੰਸ.** अधिक (**ਅਧਿਕ**), ਬਹੁਤ ।]

**ਅਧਿਕ,** ਬਹੁਤੇ, ਵੱਡੇ । ੨੩੨੮

**ਅਧਿਕ ਗਰਤ ਸੰਸਾਰ ਸਾਗਰ ਕਰਿ ਦਇਆ ਚਾਰਹੁ ਧੋਰ ॥**
**ਸੰਤ ਸੰਗਿ ਹਰਿ ਚਰਨ ਬੋਹਿਥ ਉਧਰਤੇ ਲੈ ਮੋਰ ॥ ੧ ॥**

ਕੇਦਾਰਾ ਮਹਲਾ ੫–੧੦, ਸਫ਼ਾ ੧੧੨੧

**ਭਾਵ :** (ਜੀਵਨ ਪੰਧ ਵਿਚ) **ਵੱਡੇ** ਟੋਏ (ਹਨ, ਟੋਏ ਹੀ ਨਹੀਂ, ਇਹ) ਸੰਸਾਰ ਸਾਗਰ ਹੈ, ਦਇਆ ਕਰਕੇ (ਇਸ ਵਿਚੋਂ ਕੱਢ ਕੇ) ਕੰਢੇ ਚਾੜ੍ਹੋ । ਸੰਤਾਂ ਦੇ ਸੰਗ ਵਿਚ, ਹਰੀ ਚਰਨ ਰੂਪੀ ਜਹਾਜ਼ ਦੇ ਕੇ, ਮੈਨੂੰ ਉਧਾਰ ਲਵੋ ।

**ਅਧਿਕ ਗਰਤ,** ਕਾਫੀ ਟੋਏ, ਵੱਡੇ ਟੋਏ ।

**ਸਾਗਰ,** ਸਾਗਰ ਵੀ ਇਕ ਵੱਡਾ ਟੋਇਆ ਹੈ ਜੋ ਪਾਣੀ ਨਾਲ ਭਰਿਆ ਹੈ ।

[ਵੇਖੋ, ੨੩੨੭]

**ਅਧਿਕ.** ਬਹੁਤ । ੨੩੨੯

**ਅਧਿਕ ਤਿਆਸ ਭੇਖ ਬਹੁ ਕਰੈ ॥**
**ਦੁਖੁ ਬਿਖਿਆ ਸੁਖੁ ਤਨਿ ਪਰਹਰੈ ॥**
**ਕਾਮੁ ਕ੍ਰੋਧੁ ਅੰਤਰਿ ਧਨੁ ਹਿਰੈ ॥**
**ਦੁਬਿਧਾ ਛੋਡਿ ਨਾਮਿ ਨਿਸਤਰੈ ॥ ੨ ॥**

ਆਸਾ ਮਹਲਾ ੧–੧੧, ਸਫ਼ਾ ੩੫੨

**ਵੇਖੋ, ਅੰਤਰਿ (੧੦੯੭)**

[ਵੇਖੋ, ੨੩੨੭]

**ਅਧਿਕ,** ਬਹੁਤ । ੨੩੩੦

**ਮਸਟਿ ਕਰਉ ਮੂਰਖੁ ਜਗਿ ਕਹੀਆ ॥**
**ਅਧਿਕ ਬਕਉ ਤੇਰੀ ਲਿਵ ਰਹੀਆ ॥**
**ਭੂਲ ਚੂਕ ਤੇਰੈ ਦਰਬਾਰਿ ॥**
**ਨਾਮ ਬਿਨਾ ਕੈਸੇ ਆਚਾਰ ॥ ੧ ॥**

ਪ੍ਰਭਾਤੀ ਮਹਲਾ ੧–੧੨, ਸਫ਼ਾ ੧੩੩੦

**ਭਾਵ :** ਚੁੱਪ ਕਰ ਰਹਵਾਂ, ਜਗਤ (ਮੈਨੂੰ) ਮੂਰਖ ਕਹਿੰਦਾ ਹੈ । **ਬਹੁਤ** ਬੋਲਾਂ ਤੇਰੇ ਵਿਚ ਬਿਰਤੀ ਜੋੜੀ ਨਹੀਂ ਜਾਂਦੀ । ਭੁੱਲਾਂ ਕਰਕੇ, ਉਕਾਈਆਂ ਕਰ ਕੇ, ਤੇਰੇ ਹੀ ਦਰਬਾਰ ਵਿਚ (ਪਿਆ ਹਾਂ ਦਾਤਾ ! ਨਾਮ ਦੀ ਦਾਤ ਦੇ), ਨਾਮ ਬਿਨਾਂ (ਕੇਵਲ) ਚੱਜ ਆਚਾਰ ਕਿਸ ਸਹਾਰੇ (ਰਹਿਣਗੇ) ?

**ਦਰਬਾਰਿ,** ਪਰਮਾਤਮਾ ਦੀ ਹਜ਼ੂਰੀ । ਸੰਕੇਤ ਕੀਤਾ ਹੈ ਕਿ ਪਰਮਾਤਮਾ ਦੀ ਹਜ਼ੂਰੀ ਵਿਚ ਰਸਮੀ ਅਦਬ ਦੇ ਦਰਬਾਰੀ ਤਰੀਕੇ ਕਿਸੇ ਕੰਮ ਨਹੀਂ, ਉਸ ਦੇ ਦਰਬਾਰ ਦਾ ਸ਼ਿਸ਼ਟਾਚਾਰ ਹੋਰ ਪ੍ਰਕਾਰ ਦਾ ਹੈ ।

**ਆਚਾਰ,** ਉਹ ਰਹਿਣੀ ਬਹਿਣੀ ਜਾਂ ਬੋਲ ਚਾਲ ਦੇ ਤਰੀਕੇ ਜਿਨ੍ਹਾਂ ਦਾ ਸੰਬੰਧ ਸਮਾਜਕ ਰੀਤੀਆਂ ਜਾਂ ਸ਼ਿਸ਼ਟਾਚਾਰ ਨਾਲ ਹੁੰਦਾ ਹੈ । ਐਸੇ ਆਚਾਰ ਵਿਹਾਰ ਦੇ ਸੰਜਮ ਬਾਬਤ ਦੱਸਿਆ ਹੈ ਕਿ ਇਹ ਤਰੀਕੇ ਆਪਣੇ ਆਪ ਵਿਚ ਕੁਛ ਮੁੱਲ ਨਹੀਂ ਰਖਦੇ । ਨਿਰਾ ਇਨ੍ਹਾਂ ਦੀਆਂ ਬਰੀਕੀਆਂ ਅਤੇ ਨਫਾਸਤਾਂ ਵਿਚ ਰੁੱਝੇ ਰਹਿਣ ਨਾਲ ਕੁਛ ਪੱਲੇ ਨਹੀਂ ਪੈਂਦਾ । ਜਿਸ ਵੇਲੇ ਜੀਵਨ ਦੀ ਜੜ੍ਹ ਪਰਮਾਰਥ ਵਿਚ ਗੱਡੀ ਹੋਵੇ ਉਸ ਵੇਲੇ ਚੱਜ ਆਚਾਰ ਸਹ ਸੁਭਾ ਸਿਧੇ ਰਸਤੇ ਆ ਜਾਂਦੇ ਹਨ ।

[ਵੇਖੋ, ੨੩੨੭]

**ਅਧਿਕ,** ਬਹੁਤੇ, ਹੋਰ । ੨੩੩੧

**ਜਤੁ ਸਤੁ ਤੀਰਥੁ ਮਜਨੁ ਨਾਮਿ ॥**
**ਅਧਿਕ ਬਿਥਾਰੁ ਕਰਉ ਕਿਸੁ ਕਾਮਿ ॥**
**ਨਰ ਨਾਰਾਇਣ ਅੰਤਰਜਾਮਿ ॥ ੩ ॥**

ਗਉੜੀ ਮਹਲਾ ੧–੮, ਸਫ਼ਾ ੧੫੩

**ਭਾਵ :** ਜਤ, ਸਤ, ਤੀਰਥ ਇਸ਼ਨਾਨ (ਸਭੋ ਕੁਛ) ਨਾਮ ਵਿਚ ਹੈ । **ਹੋਰ** ਵਿਸਥਾਰ ਕਰਾਂ ਤਾਂ ਕਿਸ ਕੰਮ ਹੈ (ਜਦ ਕਿ) ਪ੍ਰਭੂ (ਆਪ) ਅੰਦਰ ਇਸਥਿਤ ਹੈ ।

(**ਸੰਥਜਾ**, ਸਫ਼ਾ ੧੦੫੦)

**ਨਰ ਨਾਰਾਇਣ,** ਵਾਹਿਗੁਰੂ ।

[ਵੇਖੋ, ੨੩੨੭]

**ਅਧਿਕ,** ਬਹੁਤਾ । ੨੩੩੨

**ਬਈਅਰਿ ਬੋਲੈ ਮੀਠੁਲੀ ਭਾਈ ਸਾਚੁ ਕਹੈ ਪਿਰ ਭਾਇ ॥**
**ਬਿਰਹੈ ਬੇਧੀ ਸਚਿ ਵਸੀ ਭਾਈ**
**ਅਧਿਕ ਰਹੀ ਹਰਿ ਨਾਇ ॥ ੮ ॥**

ਸੋਰਠਿ (ਅਸਟ.) ਮਹਲਾ ੧–੪, ਸਫ਼ਾ ੬੩੭

**ਭਾਵ :** ਜਿਹੜੀ ਜੀਵ ਰੂਪੀ ਇਸਤ੍ਰੀ (ਪ੍ਰਭੂ ਦੇ) ਪ੍ਰੇਮ ਵਿਚ ਵਿੰਨ੍ਹੀ ਜਾਏ (ਉਸ ਦੇ ਵਿਚ ਇਹ ਗੁਣ ਸਹ ਸੁਭਾ ਉਤਪੰਨ ਹੋ ਜਾਂਦੇ ਹਨ) ਉਹ **ਬਹੁਤਾ** ਹਰੀ ਦੇ ਨਾਮ ਵਿਚ ਜੁੜੀ ਰਹਿੰਦੀ ਹੈ, ਉਸ ਦਾ ਵਾਸਾ ਸੱਤ ਸਰੂਪ ਵਿਚ ਹੋ ਜਾਂਦਾ ਹੈ। ਉਹ ਬੋਲਦੀ ਵੀ ਸੱਚ ਹੈ, ਪਰ ਸੱਚ ਨੂੰ ਮਿੱਠਾ ਕਰਕੇ ਬੋਲਦੀ ਹੈ ਅਤੇ ਆਪਣੇ ਨਿਤ ਦੇ ਕਾਰ ਵਿਹਾਰ ਵਿਚ ਮਾਲਕ ਦੇ ਪ੍ਰੇਮ ਵਿਚ ਮਗਨ ਰਹਿੰਦੀ ਹੈ ।

**ਮਤਲਬ :** ਇਨ੍ਹਾਂ ਤੁਕਾਂ ਵਿਚ ਜ਼ੋਰ ਪ੍ਰੇਮ ਵਿਚ ਵਿੰਨ੍ਹੇ ਜਾਣ ਉਪਰ ਹੈ । ਇਸ ਤੋਂ ਅਗਲੀਆਂ ਤੁਕਾਂ ਵਿਚ ਸਪਸ਼ਟ ਕਿਹਾ ਹੈ :—

**ਜੋ ਬੀਧੇ ਸੇ ਉਬਰੇ ਭਾਈ ਸਬਦੁ ਸਚਾ ਨੀਸਾਨੁ ॥ ੯ ॥**

ਸੋਰਠਿ (ਅਸਟ.) ਮਹਲਾ ੧–੪, ਸਫ਼ਾ ੬੩੭

ਇਸ ਤੋਂ ਇਹ ਗੱਲ ਸਾਫ ਹੋ ਜਾਂਦੀ ਹੈ ਕਿ ਜੋ ਪ੍ਰੇਮ ਵਿਚ ਵਿੰਨ੍ਹੇ ਗਏ ਹਨ ਉਨ੍ਹਾਂ ਦਾ ਨਿਸਤਾਰਾ ਹੋ ਜਾਏਗਾ । ਉਨ੍ਹਾਂ ਉਤੇ ਨਾਮ ਰੂਪੀ ਸਚੀ ਮੋਹਰ ਲਗ ਜਾਏਗੀ ।

[ਵੇਖੋ, ੨੩੨੭]

**ਅਧਿਕਉ,** ਵੱਧ ਹੁੰਦਾ ਹੈ । ੨੩੩੨ (ੳ)

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ**
**ਜੈਸੀ ਮਛੁਲੀ ਨੀਰ ॥**
**ਜਿਉ ਅਧਿਕਉ ਤਿਉ ਸੁਖੁ ਘਣੋ**
**ਮਨਿ ਤਨਿ ਸਾਂਤਿ ਸਰੀਰ ॥ ... ॥ ੨ ॥**

ਸਿਰੀ. (ਅਸਟ.) ਮਹਲਾ ੧–੧੧, ਸਫ਼ਾ ੬੦

**ਭਾਵ :** ਹੇ ਮਨ ! ਹਰੀ ਨਾਲ ਐਸੀ ਪ੍ਰੀਤ ਕਰ ਜੈਸੀ ਕਿ ਮਛਲੀ ਦੀ (ਪ੍ਰੀਤ) ਪਾਣੀ ਨਾਲ ਹੈ । ਜਿਉਂ ਜਿਉਂ (ਉਹ ਪਾਣੀ) **ਵੱਧ ਹੁੰਦਾ ਹੈ** ਤਿਵੇਂ ਤਿਵੇਂ (ਮੱਛੀ ਦੇ ਸਰੀਰ ਦਾ) ਸੁਖ ਵੱਧ ਹੁੰਦਾ ਹੈ (ਤੇ ਉਸ ਦੇ) ਮਨ ਵਿਚ ਤੇ ਤਨ ਵਿਚ ਸ਼ਾਂਤੀ ਹੁੰਦੀ ਹੈ ।

(**ਸੰਥਜਾ**, ਸਫ਼ਾ ੫੬੪)

[ਵੇਖੋ, ੨੩੨੭]

**ਅਧਿਕਾਇ,** ਹੋਰ ਅਧਿਕ, ਵਧੀਕ, ਵਧੇਰੇ । ੨੩੩੩

**ਮਾਧਉ ਜਲ ਕੀ ਪਿਆਸ ਨ ਜਾਇ ॥**
**ਜਲ ਮਹਿ ਅਗਨਿ ਉਠੀ ਅਧਿਕਾਇ ॥ ੧ ॥ ਰਹਾਉ ॥**

ਗਉੜੀ ਕਬੀਰ–੨, ਸਫ਼ਾ ੩੨੩

**ਵੇਖੋ, ਅਗਨਿ (੧੮੨੯)**

[**ਸੰਸ.** अधिक (**ਅਧਿਕ**) ;
**ਹਿੰਦੀ,** अधिकाई (**ਅਧਿਕਾਈ**), **ਕਾਫ਼ੀ, ਬਹੁਤ, ਜ਼ਿਆਦਾ** ।]

**ਅਧਿਕਾਈ,** ਅਧਿਕ, ਵਧੀਕ, ਜ਼ਿਆਦਾ । ੨੩੩੪

**ਸੰਗਤਿ ਕਾ ਗੁਨੁ ਬਹੁਤੁ ਅਧਿਕਾਈ**
**ਪੜਿ ਸੂਆ ਗਨਕ ਉਧਾਰੇ ॥**
**ਪਰਸਨ ਪਰਸ ਭਏ ਕੁਬਿਜਾ**
**ਕਉ ਲੈ ਬੈਕੁੰਠਿ ਸਿਧਾਰੇ ॥ ੧ ॥**

ਨਟ. (ਅਸਟ.) ਮਹਲਾ ੪–੩, ਸਫ਼ਾ ੯੮੧

**ਭਾਵ :** ਸਾਧ ਸੰਗਤ ਦੇ ਗੁਣ ਬਹੁਤ **ਅਧਿਕ** ਹਨ । ਗਨਿਕਾ ਤੋਤੇ (ਨੂੰ ਹਰੀ ਹਰੀ) ਪੜ੍ਹਾਉਂਦਿਆਂ (ਉਸ ਦੀ ਸੰਗਤ ਕਾਰਨ) ਤਰ ਗਈ । (ਸ੍ਰੀ ਕ੍ਰਿਸ਼ਨ ਜੀ ਦੀ) ਸ੍ਰੇਸ਼ਟ ਛੁਹ ਕੁਬਿਜਾ ਨੂੰ ਬੈਕੁੰਠ ਵਿਚ ਲੈ ਗਈ ।

**ਮਤਲਬ :** ਤੋਤੇ ਦੀ ਸੰਗਤ ਕਾਰਣ ਬਣਦੀ ਹੈ ਗਨਿਕਾ ਦੇ ਉਧਾਰ ਦਾ । ਗਨਿਕਾ ਪੜ੍ਹਾਉਂਦੀ ਹੈ ਤੋਤੇ ਨੂੰ, ਪਰ ਤੋਤੇ ਦੇ ਉਧਾਰ ਦਾ ਸੁਆਲ ਨਹੀਂ । ਤੋਤੇ ਦੀ ਸੁਹਬਤ ਨਮਿੱਤ ਕਾਰਣ ਹੈ ਗਨਿਕਾ ਦੇ ਪਾਰ ਉਤਾਰੇ ਦਾ । ਜੀਵ ਕਿਸੇ ਵੀ ਬਹਾਨੇ ਪ੍ਰਭੂ ਦਾ ਨਾਮ ਜਪੇ ਉਸ ਦਾ ਇਹ ਅਭਿਆਸ ਅਰਥ ਭਰਪੂਰ ਹੁੰਦਾ ਹੈ ।

**ਗਨਕ,** ਗਨਿਕਾ, ਵੇਖੋ, **ਉਤਰਿ (੨੧੭)** ।

**ਕੁਬਿਜਾ,** ਵੇਖੋ, **ਅੰਗੁਸਟ (੧੦੦੬)** ।

[ਵੇਖੋ, ੨੩੩੩]

**ਅਧਿਕਾਈ,** ਵਧੇ ਹਨ । ੨੩੩੫

**ਹਉਮੈ ਮਾਰਿ ਸਚਿ ਸਬਦਿ ਸਮਾਣੇ**
**ਸਚਿ ਰਤੇ ਅਧਿਕਾਈ ॥**
**ਨਾਨਕ ਮਾਣਸ ਜਨਮੁ ਦੁਲੰਭੁ ਹੈ**
**ਸਤਿਗੁਰਿ ਬੂਝ ਬੁਝਾਈ ॥ ੩ ॥**

ਵਡ. (ਛੰਤ) ਮਹਲਾ ੩–੩, ਸਫ਼ਾ ੫੬੯

**ਭਾਵ :** ਹਉਮੈ ਨੂੰ ਮਾਰ ਕੇ ਸੱਚੇ ਸ਼ਬਦ ਵਿਚ ਸਮਾਏ ਹਨ, (ਓਹ) ਸੱਚ ਵਿਚ ਰੱਤੇ ਰਹਿਣ ਕਰਕੇ (ਸਮਾਈ ਤਕ) **ਵਧੇ ਹਨ,** (ਭਾਵ ਵਧ ਵਧ ਕੇ ਪਹੁੰਚੇ ਹਨ)। ਹੇ ਨਾਨਕ ! ਮਾਨੁੱਖਾ ਜਨਮ ਦੁਰਲਭ ਹੈ, (ਇਹ) ਸਮਝ ਸਤਿਗੁਰੂ ਨੇ ਬੁਝਾਈ ਹੈ।

(**ਸੰਥਯਾ**, ਸਫ਼ਾ ੩੫੦੦)

**ਮਤਲਬ :** ਗੁਰਵਾਕ ਹੈ :—

**ਤਿਹੁ ਲੋਕਾ ਮਹਿ ਸਬਦੁ ਰਵਿਆ ਹੈ**
**ਆਪੁ ਗਇਆ ਮਨੁ ਮਾਨਿਆ ॥ ੨ ॥**

ਆਸਾ ਮਹਲਾ ੧–੧੦, ਸਫ਼ਾ ੩੫੧

ਪਰਮਾਤਮਾ ਹਰ ਜਗ੍ਹਾ ਮੌਜੂਦ ਹੈ। ਉਸ ਦਾ ਸ਼ਬਦ ਰੂਪ ਵੀ ਤਿੰਨਾਂ ਲੋਕਾਂ ਵਿਚ ਵਿਦਮਾਨ ਹੈ, ਪਰ ਇਸ ਦੀ ਪ੍ਰਤੀਤੀ ਤਦ ਹੁੰਦੀ ਹੈ ਜੇ "ਆਪਾ" ਨਿਵਾਰਨ ਕਰ ਲਉ। ਤਾਤਪਰਜ ਇਹ ਹੈ ਕਿ ਹਉਮੈਂ ਦੇ ਹੁੰਦਿਆਂ ਸ਼ਬਦ ਬ੍ਰਹਮ ਸਾਖਿਆਤ ਨਹੀਂ ਹੁੰਦਾ। ਪਰ ਹਉਮੈਂ ਨੂੰ ਮਾਰਨ ਲਈ ਅਭਿਆਸ ਦੀ ਲੋੜ ਹੈ। ਇਹ ਸਹਿਜੇ ਸਹਿਜੇ ਸ਼ਬਦ ਕਮਾਈ ਦੇ ਅਭਿਆਸ ਨਾਲ ਹੀ ਘਟ ਜਾਂਦਾ ਹੈ। ਜਿਉਂ ਜਿਉਂ ਮਨੁੱਖ ਏਸ ਸੱਚ ਸਰੂਪ ਸ਼ਬਦ ਦੇ ਅਭਿਆਸ ਵਿਚ ਹੋਰ ਹੋਰ ਵਧਦਾ ਹੈ ਤਿਉਂ ਤਿਉਂ ਹਉਮੈ ਘਟਦੀ ਜਾਂਦੀ ਹੈ, ਆਖਿਰ ਸ਼ਬਦ ਵਿਚ ਸਮਾਈ ਹੋ ਜਾਂਦੀ ਹੈ, ਤਦ ਆਤਮ ਮੇਲ ਹੋ ਜਾਂਦਾ ਹੈ।

[ਵੇਖੋ, ੨੩੩੩]

## **ਅਧਿਕਾਈ,** ਵੱਧ ਜਾਵੇ। ੨੩੩੬

**ਅੰਤਰਿ ਅਗਨਿ ਸਬਲ ਅਤਿ ਬਿਖਿਆ**
**ਹਿਵ ਸੀਤਲੁ ਸਬਦੁ ਗੁਰ ਦੀਜੈ ॥**
**ਤਨਿ ਮਨਿ ਸਾਂਤਿ ਹੋਇ ਅਧਿਕਾਈ**
**ਰੋਗੁ ਕਾਟੈ ਸੂਖਿ ਸਵੀਜੈ ॥ ੩ ॥**

ਕਲਿ. (ਅਸਟ.) ਮਹਲਾ ੪–੫, ਸਫ਼ਾ ੧੩੨੬

**ਭਾਵ :** (ਸਾਡੇ) ਅੰਦਰ (ਕਾਮ ਦੀ) ਅੱਗ ਬੜੀ ਤੇਜ਼ੀ (ਨਾਲ ਬਲ ਰਹੀ ਹੈ, ਇਹ) ਅੱਤ ਦੀ ਜ਼ਹਿਰ ਹੈ। ਹੇ ਗੁਰੋ ! ਸ਼ਬਦ (ਜੋ) ਬਰਫ਼ ਵਾਂਙ ਸੀਤਲ ਹੈ, ਦੇਵੋ। ਮੇਰੇ ਤਨ ਵਿਚ ਮਨ ਵਿਚ ਸ਼ਾਂਤੀ **ਵੱਧ ਜਾਵੇ,** (ਜੋ) ਰੋਗ ਕੱਟ ਕੇ ਸੁਖ ਵਿਚ ਸੁਲਾ ਦੇਵੇ।

[ਵੇਖੋ, ੨੩੩੩]

## **ਅਧਿਕਾਈ,** ਬਹੁਤ। ੨੩੩੭

**ਦੁਬਿਧਾ ਮਨਮੁਖ ਰੋਗਿ ਵਿਆਪੇ ਤ੍ਰਿਸਨਾ ਜਲਹਿ ਅਧਿਕਾਈ ॥**
**ਮਰਿ ਮਰਿ ਜੰਮਹਿ ਠਉਰ ਨ ਪਾਵਹਿ**
**ਬਿਰਥਾ ਜਨਮੁ ਗਵਾਈ ॥ ੧ ॥**

ਭੈਰਉ ਮਹਲਾ ੩–੧੧, ਸਫ਼ਾ ੧੧੩੦

**ਭਾਵ :** ਮਨਮੁਖ ਦੁਬਿਧਾ ਦੇ ਰੋਗ ਵਿਚ ਗ੍ਰਸੇ ਹੋਏ ਹਨ, ਤ੍ਰਿਸ਼ਨਾ ਦੀ ਅੱਗ ਵਿਚ **ਬਹੁਤ ਜਲ** ਰਹੇ ਹਨ। ਮਰ ਮਰ ਕੇ ਜੰਮਦੇ (ਕਿਤੇ) ਟਿਕਾਣਾ ਨਹੀਂ ਪਾਉਂਦੇ, ਵਿਅਰਥ ਜਨਮ ਗਵਾ ਲੈਂਦੇ ਹਨ।

**ਮਤਲਬ :** ਦੁਬਿਧਾ ਤੋਂ ਕੀ ਭਾਵ ਹੈ ? ਗੁਰੂ ਜੀ ਨੇ ਅਗੇ ਚਲ ਕੇ ਬਚਨ ਕੀਤਾ ਹੈ :

**ਤਿਸ ਨੋ ਕਿਹੁ ਕਹੀਐ ਜੇ ਦੂਜਾ ਹੋਵੈ**
**ਸਭਿ ਤੁਧੈ ਮਾਹਿ ਸਮਾਏ ॥**
**ਗੁਰਮੁਖਿ ਗਿਆਨੁ ਤਤੁ ਬੀਚਾਰਾ**
**ਜੋਤੀ ਜੋਤਿ ਮਿਲਾਏ ॥ ੩ ॥**

ਭੈਰਉ ਮਹਲਾ ੩–੧੫, ਸਫ਼ਾ ੧੧੩੧

ਏਥੋਂ ਪ੍ਰਤੀਤ ਹੁੰਦਾ ਹੈ ਕਿ 'ਦੁਬਿਧਾ' ਤੋਂ ਕੀ ਮਤਲਬ ਹੈ ? ਦੁਬਿਧਾ ਤੋਂ ਪ੍ਰਯੋਜਨ ਦ੍ਵੈਤ ਭਾਵ ਦਾ ਹੈ। ਉਪਦੇਸ਼ ਇਸ ਗੱਲ ਦਾ ਹੈ ਕਿ ਮਨੁੱਖ ਨੂੰ ਇਕੋ ਪਰਮਾਤਮਾ ਦੇ ਭਾਵ ਵਿਚ ਲੀਨ ਰਹਿਣਾ ਚਾਹੀਦਾ ਹੈ। ਦ੍ਵੈਤ ਭਾਵ ਰੋਗ ਹੈ। ਇਸੇ ਤੋਂ ਤ੍ਰਿਸ਼ਨਾ ਆਦਿਕ ਦੀ ਜਲਨ ਪੈਦਾ ਹੁੰਦੀ ਹੈ।

[ਵੇਖੋ, ੨੩੩੩]

## **ਅਧਿਕਾਈ,** ਬਹੁਤੇ। ੨੩੩੮

**ਰਾਮ ਸਿਮਰਿ ਰਾਮ ਸਿਮਰਿ ਰਾਮ ਸਿਮਰਿ ਭਾਈ ॥**
**ਰਾਮ ਨਾਮ ਸਿਮਰਨ ਬਿਨੁ ਬੂਡਤੇ ਅਧਿਕਾਈ ॥ ੧ ॥ ਰਹਾਉ ॥**

ਧਨਾਸ. ਕਬੀਰ–੫, ਸਫ਼ਾ ੬੯੨

**ਭਾਵ :** ਹੇ ਭਾਈ ! ਰਾਮ ਸਿਮਰ, ਰਾਮ ਸਿਮਰ, ਰਾਮ ਸਿਮਰ। ਰਾਮ ਨਾਮ ਸਿਮਰਨ ਦੇ ਬਗ਼ੈਰ **ਬਹੁਤੇ ਡੁੱਬ** ਜਾਂਦੇ ਹਨ।

**ਮਤਲਬ :** ਰਾਮ ਤੋਂ ਮੁਰਾਦ ਪਰਮਾਤਮਾ ਹੈ। ਕਬੀਰ ਜੀ ਦਾ ਬਚਨ ਹੈ :—

**ਕਬੀਰ ਰਾਮੈ ਰਾਮ ਕਹੁ ਕਹਿਬੇ ਮਾਹਿ ਬਿਬੇਕ ॥**
**ਏਕੁ ਅਨੇਕਹਿ ਮਿਲਿ ਗਇਆ ਏਕ ਸਮਾਨਾ ਏਕ ॥ ੧੯੧ ॥**

ਸਲੋਕ ਕਬੀਰ, ਸਫ਼ਾ ੧੩੭੪

ਤਿੰਨ ਵਾਰ ਰਾਮ ਸਿਮਰ ਕਹਿਣ ਤੋਂ ਪ੍ਰਯੋਜਨ ਨਿਰੰਤਰ ਜਾਪ ਦਾ ਹੈ।

[ਵੇਖੋ, ੨੩੩੩]

## **ਅਧਿਕਾਈ,** ਅਧਿਕ ਬਲ ਵਾਲੇ। ੨੩੩੯

**ਸਰਬ ਸੋੁਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ ॥**
**ਕਹਾ ਭਇਓ ਦਰਿ ਬਾਂਧੇ ਹਾਥੀ**
**ਖਿਨ ਮਹਿ ਭਈ ਪਰਾਈ ॥ ੩ ॥**

ਧਨਾਸ. ਨਾਮਦੇਵ–੧, ਸਫ਼ਾ ੬੯੩

**ਭਾਵ :** ਰਾਵਨ ਵਰਗੇ **ਅਧਿਕ ਬਲ ਵਾਲੇ** (ਰਾਜੇ) **ਦੀ ਲੰਕਾ** ਸਾਰੀ ਸੋਨੇ ਦੀ ਸੀ। ਉਹ ਲੰਕਾ ਖਿਨ ਵਿਚ ਪਰਾਈ ਹੋ ਗਈ। ਉਸ ਦੇ ਰਾਜ ਮਹਲ ਦੇ ਬੂਹੇ ਦੇ ਅਗੇ ਬੱਧੇ ਹਾਥੀ (ਕਿਸੇ ਕੰਮ ਨਾ ਆਏ ਅਤੇ ਪਤਾ ਨਹੀਂ) ਕਿਧਰ ਗਏ।

**ਲੰਕਾ,** ਵੇਖੋ, (੨੦੯੧-ੳ)।

**ਰਾਵਨ,** ਵੇਖੋ, (੨੦੯੧-ੳ)।

[ਵੇਖੋ, ੨੩੩੩]

**ਅਧਿਕਾਈ,** ਵੱਡੀ। ੨੩੪੦

**ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ ॥**
**ਮਾਰਕੰਡ ਤੇ ਕੋ ਅਧਿਕਾਈ**
**ਜਿਨਿ ਤ੍ਰਿਣ ਧਰਿ ਮੂੰਡ ਬਲਾਏ ॥ ੧ ॥**

ਧਨਾਸ. ਨਾਮਦੇਵ–੧, ਸਫ਼ਾ ੬੯੨

**ਭਾਵ :** (ਲੋਕਾਂ ਨੇ) ਡੂੰਘੀ ਨੀਂਹ ਕਰਕੇ ਖੁਦਵਾਈ ਹੈ ਅਤੇ ਨੀਂਹ ਦੇ ਉਪਰ ਵੱਡੇ ਵੱਡੇ ਮਹਿਲ ਬਣਵਾਏ ਹਨ। (ਉਹ ਸਮਝਦੇ ਹਨ ਕਿ ਹਮੇਸ਼ਾਂ ਉਨ੍ਹਾਂ ਨੇ ਇਥੇ ਰਹਿਣਾ ਹੈ, ਪਰ) ਮਾਰਕੰਡੇ ਰਿਸ਼ੀ ਨਾਲੋਂ ਕਿਸ (ਦੀ ਉਮਰ) **ਵੱਡੀ** ਸੀ, ਜਿਸ ਨੇ ਸਿਰ ਉਤੇ ਕੱਖਾਂ (ਦੀ ਝੁੱਗੀ) ਧਾਰਨ ਕਰਕੇ ਜੀਵਨ ਕਾਲ ਲੰਘਾਇਆ। (ਜੋ ਸਾਰੀ ਉਮਰ ਕੱਖਾਂ ਦੀ ਕੁਲੀ ਵਿਚ ਹੀ ਗੁਜ਼ਰਾਨ ਕਰਦਾ ਰਿਹਾ)।

**ਮਾਰਕੰਡ,** ਮਾਰਕੰਡੇ ਇਕ ਪ੍ਰਾਚੀਨ ਮਹਾਂ ਰਿਸ਼ੀ ਮੰਨਿਆ ਜਾਂਦਾ ਹੈ ਜੋ ਸੰਪੂਰਣ ਸ਼ਾਸਤ੍ਰਾਂ ਦਾ ਗਿਆਤਾ ਸੀ।

(**ਮਹਾਂਭਾਰਤ,** ਵਨ ਪਰਵ, 183, 54, 184, 2)

ਪੌਰਾਣਿਕ ਸਾਹਿਤ ਅਨੁਸਾਰ ਮਾਰਕੰਡੇ ਦਾ ਜਨਮ ਤ੍ਰੇਤਾ ਯੁਗ ਵਿਚ ਹੋਇਆ ਸੀ। ਇਸ ਦੇ ਪਿਤਾ ਦਾ ਨਾਉਂ ਮ੍ਰਿਕੰਡ ਸੀ।

(**ਮਤਸਯ ਪੁਰਾਣ,** 47, 242; 195, 20;
**ਭਾਗਵਤ ਮਹਾਂ ਪੁਰਾਣ,** IV, 1, 45.)

ਮਾਰਕੰਡੇ ਸੰਬੰਧੀ ਕਥਾ ਇਸ ਪ੍ਰਕਾਰ ਹੈ :—

ਭ੍ਰਿਗੂ ਦਾ ਪੁੱਤਰ ਮ੍ਰਿਕੰਡੂ ਪਤਨੀ ਸਮੇਤ ਜੰਗਲ ਵਿਚ ਤਪ ਕਰ ਰਿਹਾ ਸੀ। ਇਥੇ ਹੀ ਮਾਰਕੰਡੇ ਦਾ ਜਨਮ ਹੋਇਆ। ਇਕ ਦਿਨ ਇਕ ਗਿਆਨੀ ਪੁਰਖ ਨੇ ਵਿਹੜੇ ਵਿਚ ਖੇਡਦੇ ਬਾਲ ਨੂੰ ਵੇਖਿਆ। ਗਿਆਨੀ ਨੇ ਮ੍ਰਿਕੰਡੂ ਪਾਸੋਂ ਬਾਲਕ ਦੀ ਉਮਰ ਪੁੱਛੀ। ਉਸ ਨੇ ਦਸਿਆ ਕਿ ਹਾਲੇ ਇਹ ਬਾਲਕ ਅੱਠ ਸਾਲ ਦਾ ਹੈ, ਤਾਂ ਗਿਆਨੀ ਪੁਰਖ ਨੇ ਕਿਹਾ ਕਿ ਬਾਲਕ ਦੀ ਉਮਰ ਇਕ ਮਹੀਨਾ ਬਾਕੀ ਹੈ। ਇਹ ਸੁਣ ਕੇ ਮ੍ਰਿਕੰਡੂ ਨੇ ਬਾਲਕ ਦਾ ਉਪਨਯਨ ਸੰਸਕਾਰ ਕਰਾਇਆ। ਪਿਤਾ ਨੇ ਬਾਲਕ ਨੂੰ ਕਿਹਾ ਕਿ ਉਹ ਆਸ਼੍ਰਮ ਵਿਖੇ ਆਣ ਵਾਲੇ ਸਭ ਰਿਸ਼ੀਆਂ ਦਾ ਸਤਿਕਾਰ ਕਰਿਆ ਕਰੇ। ਇਸੀ ਸਮੇਂ ਆਸ਼੍ਰਮ ਵਿਖੇ ਸਪਤ ਰਿਸ਼ੀ ਆਏ, ਬਾਲਕ **ਮਾਰਕੰਡੇ** ਨੇ ਆਦਰ ਸਹਿਤ ਪ੍ਰਣਾਮ ਕੀਤਾ। ਰਿਸ਼ੀਆਂ ਨੇ ਦੀਰਘ **ਜੀਵੀ** ਹੋਣ ਦਾ ਵਰ ਦਿਤਾ। ਬਾਲਕ ਦੀ ਘਟ ਉਮਰ ਸੰਬੰਧੀ ਜਾਣ ਕੇ ਰਿਸ਼ੀ ਇਸ ਨੂੰ ਬ੍ਰਹਮਾ ਪਾਸ ਲੈ ਗਏ। ਮਾਰਕੰਡੇ ਨੇ ਬ੍ਰਹਮਾ ਨੂੰ ਸਤਿਕਾਰ ਸਹਿਤ ਪ੍ਰਣਾਮ ਕੀਤਾ। ਬ੍ਰਹਮਾ ਨੇ ਆਸ਼ੀਰਵਾਦ ਦਿਤਾ "ਦੀਰਘ ਜੀਵੀ ਹੋਵੇਂ"। ਪਰ ਜਦ ਰਿਸ਼ੀਆਂ ਨੇ ਬ੍ਰਹਮਾ ਨੂੰ ਦਸਿਆ ਕਿ ਬਾਲਕ ਦੀ ਆਯੂ ਬਹੁਤ ਘਟ ਹੈ ਅਤੇ ਆਪ ਪਾਸ ਇਸ ਨੂੰ ਲੰਬੀ ਉਮਰ ਪ੍ਰਦਾਨ ਕਰਾਉਣ ਲਈ ਲਿਆਏ ਹਾਂ। ਬ੍ਰਹਮਾ ਨੇ ਆਪਣੇ ਉਚਾਰੇ ਬਚਨ ਅਤੇ ਰਿਸ਼ੀਆਂ ਦੇ ਦਿਤੇ ਵਰ ਨੂੰ ਦ੍ਰਿੜ੍ਹ ਕਰਨ ਲਈ ਕਿਹਾ "ਮੇਰੇ ਜਿਤਨੀ ਆਯੂ ਇਸ ਬਾਲਕ (ਮਾਰਕੰਡੇ) ਦੀ ਹੋਵੇਗੀ।"

(**ਪਦਮ ਪੁਰਾਣ,** ਸ੍ਰਿਸ਼ਟੀ ਖੰਡੇ, ਅਧਿਆਏ 30)

ਇਸ ਤੋਂ ਉਪਰੰਤ ਮਾਰਕੰਡੇ ਬ੍ਰਹਮਚਾਰੀ ਬਣ ਕੇ ਬਨ ਵਿਚ ਤਪ ਕਰਨ ਚਲਿਆ ਗਿਆ। ਘੋਰ ਤਪ ਦੁਆਰਾ ਇਸ ਨੇ ਮੌਤ ਨੂੰ ਵੀ ਜਿੱਤ ਲਿਆ।

(**ਵੇਖੋ, ਨ੍ਰਿਸਿੰਘ ਪੁਰਾਣ,** ਅਧਿਆਏ 7;
**ਭਾਗਵਤ ਮਹਾਂ ਪੁਰਾਣ,** XII, 8, 7-11)

ਮਾਰਕੰਡੇ ਦੀ ਮੌਤ ਉਪਰ ਜਿੱਤ ਪਾਉਣੀ ਜਾਣ ਕੇ ਸਾਰੇ ਦੇਵਤੇ ਹੈਰਾਨ ਰਹਿ ਗਏ। ਇੰਦ੍ਰ ਨੇ ਇਸ ਦੇ ਤਪ ਨੂੰ ਭੰਗ ਕਰਨ ਲਈ ਅਪੱਛਰਾਂ ਅਤੇ ਕਾਮਦੇਵ ਨੂੰ ਭੇਜਿਆ, ਪਰ ਸਾਰੇ ਅਸਫਲ ਰਹੇ।

(**ਵੇਖੋ, ਭਾਗਵਤ ਮਹਾਂਪੁਰਾਣ,** XII, 8, 11-39)

ਮਾਰਕੰਡੇ ਦੀ ਇਸ ਪ੍ਰਕਾਰ ਦੀ ਤਪ ਸਾਧਨਾ ਦੇ ਫਲਸਰੂਪ ਭਗਵਾਨ ਨੇ ਪ੍ਰਤੱਖ ਦਰਸ਼ਨ ਦਿਤੇ।

(**ਭਾਗਵਤ ਮਹਾਂ ਪੁਰਾਣ,** XII, 9;
**ਮਹਾਂ ਭਾਰਤ,** ਵਨ ਪਰਵ, 188-89)।

ਭਾਗਵਤ ਅਨੁਸਾਰ ਸ਼ਿਵ ਨੇ ਇਸ ਨੂੰ ਕਲਪਾਂਤ ਤਕ ਦੀ ਉਮਰ ਦਿਤੀ (XII, 10, 36)।

ਇਸ ਕਰਕੇ ਇਸ ਨੂੰ ਦੀਰਘ ਜੀਵੀ ਵੀ ਕਿਹਾ ਗਿਆ ਹੈ (**ਬਾਲਮੀਕ ਰਾਮਾਯਣ,** ਬਾਲਕਾਂਡ, 7, 4)।

ਮਾਰਕੰਡੇ ਦੇ ਗ੍ਰਿਹਸਥ ਜੀਵਨ ਸੰਬੰਧੀ ਵਰਣਨ ਅਧਿਕ ਨਹੀਂ ਮਿਲਦਾ ਹੈ। ਇਤਨਾ ਸਪਸ਼ਟ ਹੈ ਕਿ ਇਸ ਨੇ ਗ੍ਰਿਹਸਥ ਆਸ਼੍ਰਮ ਵਿਚ ਪ੍ਰਵੇਸ਼ ਕੀਤਾ ਸੀ। ਇਸ ਦੀ ਪਤਨੀ ਦਾ ਨਾਉਂ **ਧੂਮੋਰਣਾ** ਸੀ (**ਮਹਾਂਭਾਰਤ,** ਅਨੁਸ਼ਾਸਨ ਪਰਵ, 146, 4)। ਇਸੇ ਦਾ ਪੁਤਰ ਵੇਦਸ਼ਿਰਾ ਸੀ (**ਵਿਸ਼ਨੂੰ ਪੁਰਾਣ,** I, 10, 4)।

**ਵਾਮਨ ਪੁਰਾਣ** ਅਨੁਸਾਰ ਮਾਰਕੰਡੇ ਨੇ ਸਰਸਵਤੀ ਨਦੀ ਨੂੰ ਕੁਰੁਖੇਤ੍ਰ ਵਿਖੇ ਲਿਆਂਦਾ ਸੀ (ਸਰੋਮਾਹਾਤ੍ਮ੍ਯਮ੍, XII, 1)।

**ਭਵਿਸ਼ਜਤ ਪੁਰਾਣ** (ਪ੍ਰਤਿਸਰਗ, III, 25) ਅਨੁਸਾਰ ਮਾਰਕੰਡੇ ਹੇਠ ਲਿਖੇ ਗ੍ਰੰਥਾਂ ਦਾ ਰਚਇਤਾ ਮੰਨਿਆਂ ਜਾਂਦਾ ਹੈ :—

ਮਾਰਕੰਡੇ ਪੁਰਾਣ, ਵਰਾਹ ਪੁਰਾਣ, ਮਾਰਕੰਡੇ ਸਿਮ੍ਰਿਤੀ ਅਤੇ ਮਾਰਕੰਡੇ ਸੰਹਿਤਾ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਾਰਕੰਡੇ ਰਿਸ਼ੀ ਦਾ ਵਰਣਨ ਕੇਵਲ ਇਕੋ ਵਾਰੀ ਆਇਆ ਹੈ । ਭਗਤ ਨਾਮਦੇਵ ਜੀ ਮਾਰਕੰਡੇ ਦਾ ਹਵਾਲਾ ਦੇ ਕੇ ਇਹ ਦਸ ਰਹੇ ਹਨ ਕਿ ਉਹ ਸਭ ਤੋਂ ਵੱਡੀ ਆਯੂ ਵਾਲਾ ਰਿਸ਼ੀ ਮੰਨਿਆ ਜਾਂਦਾ ਹੈ । ਉਸ ਨੇ ਸਾਰਾ ਜੀਵਨ ਪ੍ਰਭੂ ਆਰਾਧਨਾ ਵਿਚ ਬਿਤਾ ਦਿਤਾ । ਆਪਣੀ ਰਿਹਾਇਸ਼ ਲਈ ਸਥਾਨ ਬਣਾਉਣ ਨੂੰ ਕੋਈ ਮਹੱਤਤਾ ਨਾ ਦਿਤੀ ਕੇਵਲ ਕੱਖਾਂ ਦੀ ਕੁਟੀ ਵਿਚ ਰਹਿ ਕੇ ਭਗਤੀ ਪੂਰਵਕ ਜੀਵਨ ਬਿਤਾ ਦਿਤਾ । [ਵੇਖੋ, ੨੩੩੩]

**ਅਧਿਕਾਈ,** ਬਹੁਤ ਭੁੱਖੇ । ੨੩੪੧

**ਮਾਇਆ ਮਾਇਆ ਕੇ ਜੋ ਅਧਿਕਾਈ**
**ਵਿਚਿ ਮਾਇਆ ਪਚੈ ਪਚੀਜੈ ॥**
**ਅਗਿਆਨੁ ਅੰਧੇਰੁ ਮਹਾ ਪੰਥੁ ਬਿਖੜਾ**
**ਅਹੰਕਾਰਿ ਭਾਰਿ ਲਦਿ ਲੀਜੈ ॥ ੭ ॥**

ਕਲਿ. (ਅਸਟ.) ਮਹਲਾ ੪–੬, ਸਫਾ ੧੩੨੬

**ਭਾਵ :** ਉਹ ਮਨੁੱਖ ਜੋ ਕੇਵਲ ਮਾਇਆ ਦੇ ਹੀ **ਬਹੁਤ ਭੁੱਖੇ** ਹਨ, ਉਹ ਮਾਇਆ ਵਿਚ ਹੀ ਖਪ ਖਪ ਮਰਦੇ ਹਨ, (ਉਨ੍ਹਾਂ ਦੇ ਅੰਦਰ) ਅਗਿਆਨ ਰੂਪੀ ਡੂੰਘਾ ਹਨੇਰਾ ਹੈ, (ਅਗੋ) ਰਸਤਾ ਔਖਾ ਹੈ, ਅਹੰਕਾਰ ਦੇ ਭਾਰ ਹੇਠ ਲੱਦੇ ਹਨ (ਕਿਵੇਂ ਚਲ ਸਕਣਗੇ ?)। [ਵੇਖੋ, ੨੩੩੩]

**ਅਧਿਕਾਰ,** ਅਧਿਕਾਰ ਨਾਲ । ੨੩੪੨

**ਰਾਮੁ ਝੁਰੈ ਦਲ ਮੇਲਵੈ ਅੰਤਰਿ ਬਲੁ ਅਧਿਕਾਰ ॥**
**ਬੰਤਰ ਕੀ ਸੈਨਾ ਸੇਵੀਐ ਮਨਿ ਤਨਿ ਜੁਝੁ ਅਪਾਰੁ ॥**
**ਸੀਤਾ ਲੈ ਗਇਆ ਦਹਸਿਰੋ ਲਛਮਣੁ ਮੂਓ ਸਰਾਪਿ ॥**
**ਨਾਨਕ ਕਰਤਾ ਕਰਣਹਾਰੁ ਕਰਿ ਵੇਖੈ ਥਾਪਿ ਉਥਾਪਿ ॥ ੨੫ ॥**

ਸਲੋਕ (ਵਧੀਕ.) ਮਹਲਾ ੧, ਸਫਾ ੧੪੧੨

**ਭਾਵ :** ਰਾਮਚੰਦ੍ਰ ਦੇ ਅੰਦਰ (ਅਵਤਾਰ ਹੋਣ ਦੇ) **ਅਧਿਕਾਰ ਨਾਲ** (ਬਹੁਤ) ਸ਼ਕਤੀ ਸੀ, ਉਸ ਦੇ ਮਨ ਵਿਚ ਅਤੇ ਤਨ ਵਿਚ ਜੁਧ ਨੂੰ ਜਿੱਤਣ ਦਾ ਅਪਾਰ ਬਲ ਵੀ ਸੀ, ਉਸ ਦੀ ਸੇਵਾ ਵਿਚ ਬਾਂਦਰਾਂ ਦੀ ਫ਼ੌਜ ਵੀ ਤਤਪਰ ਸੀ ਤਦ ਵੀ ਉਹ ਝੁਰਦਾ ਹੈ । (ਉਸ ਦਾ ਝੁਰਨਾ ਸੱਚਾ ਹੈ) ਸੀਤਾ ਨੂੰ ਰਾਵਣ ਲੈ ਗਿਆ ਸੀ ਅਤੇ ਲਛਮਣ ਸਰਾਪ ਨਾਲ ਮਰ ਗਿਆ ਸੀ (ਕਿਸੇ ਮਨੁੱਖ ਜਾਂ ਅਵਤਾਰ ਦੇ ਹੱਥ ਕੁਛ ਨਹੀਂ) ਕਰਤਾਰ ਹੀ ਸਭ ਕੁਛ ਕਰਨ ਵਾਲਾ ਹੈ, ਉਹ ਆਪਣੀ ਕੀਤੀ ਦੀ ਸੰਭਾਲ ਆਪ ਹੀ ਕਰਦਾ ਹੈ ਉਹ ਆਪ ਹੀ ਪੈਦਾ ਕਰਨ ਵਾਲਾ ਅਤੇ ਆਪ ਹੀ ਨਾਸ਼ ਕਰਨ ਵਾਲਾ ਹੈ ।

**ਰਾਮੁ,** (ਰਾਮਚੰਦ, ਰਾਮਚੰਦ੍ਰ, ਰਾਮਚੰਦਿ, ਰਾਮਚੰਦੁ) ।

ਹਿੰਦੂ ਸਾਹਿਤ ਵਿਚ ਰਾਮਚੰਦ੍ਰ ਇਨ੍ਹਾਂ ਨਾਵਾਂ ਨਾਲ ਵੀ ਪ੍ਰਸਿੱਧ ਹੈ । ਯਥਾ :—

ਰਾਘਵ, ਰਘੁਪਤਿ, ਕਪੀ ਪ੍ਰਭੂ, ਦਾਸ਼ਰਥੀ ਆਦਿ ।

ਭਗਵਾਨ ਵਿਸ਼ਨੂੰ ਦੇ ਮੁਖ ਅਵਤਾਰਾਂ ਵਿਚੋਂ ਰਾਮ ਇਕ ਅਵਤਾਰ ਮੰਨਿਆ ਜਾਂਦਾ ਹੈ । ਰਾਮ ਦੀ ਮਹਿਮਾ ਹਿੰਦੂ ਧਾਰਮਕ ਗ੍ਰੰਥਾਂ ਵਿਚ ਭਰਵੀਂ ਸੁਰ ਵਿਚ ਗਾਈ ਗਈ ਹੈ । ਕਈ ਰਾਮਾਇਣਾਂ ਲਿਖੀਆਂ ਗਈਆਂ ਹਨ । ਆਮ ਪ੍ਰਚਲਿਤ ਕਥਾ ਇਸ ਪ੍ਰਕਾਰ ਹੈ :

ਰਾਮਚੰਦ੍ਰ ਸੂਰਜਵੰਸ਼ੀ ਰਾਜਾ ਦਸ਼ਰਥ ਦਾ ਜੇਠਾ ਪੁੱਤਰ ਸੀ । ਰਾਜਾ ਦਸ਼ਰਥ ਦੀਆਂ ਤਿੰਨ ਸੁਪਤਨੀਆਂ ਸਨ, ਕੌਸ਼ਲਿਆ, ਕੈਕੇਈ ਅਤੇ ਸੁਮਿਤਰਾ । ਕੌਸ਼ਲਿਆ ਤੋਂ ਰਾਮ ਕੈਕੇਈ ਤੋਂ ਭਰਤ, ਸੁਮਿਤਰਾ ਤੋਂ ਸ਼ਤ੍ਰੁਘਨ ਅਤੇ ਲਛਮਣ ਜਨਮੇਂ । ਵਸਿਸ਼ਟ ਮੁਨੀ ਜੀ ਦੀ ਅਗਵਾਈ ਵਿਚ ਰਾਮ ਨੇ ਬਹੁਪੱਖੀ ਵਿਦਿਆ ਪਾਈ । ਧਨੁਖ ਵਿਦਿਆ ਵਿਚ ਵਿਸ਼ੇਸ਼ ਪ੍ਰਵੀਨਤਾ ਪ੍ਰਾਪਤ ਕੀਤੀ । ਇਕ ਵਾਰੀ ਰਾਜਰਿਸ਼ੀ ਵਿਸ਼ਵਾਮਿਤ੍ਰ ਜੀ ਯੱਗ ਦੀ ਰਖਿਆ ਲਈ ਰਾਮ ਅਤੇ ਲਛਮਣ ਨੂੰ ਨਾਲ ਲੈ ਗਏ । ਇਹ ਸੇਵਾ ਆਪ ਨੇ ਬੜੀ ਸਫਲਤਾ ਨਾਲ ਨਿਭਾਈ । ਇਸ ਤੋਂ ਉਪਰੰਤ ਵਿਸ਼ਵਾਮਿਤ੍ਰ ਜੀ ਦੇ ਨਾਲ ਰਾਮ ਲਛਮਣ ਸਮੇਤ ਜਨਕਪੁਰੀ ਵਿਖੇ ਗਏ । ਰਾਹ ਵਿਚ ਰਾਮ ਨੇ ਗੌਤਮ ਦੀ ਪਤਨੀ ਅਹਿੱਲਿਆ ਦਾ ਉਧਾਰ ਕੀਤਾ । ਜਨਕਪੁਰੀ ਵਿਖੇ ਸ਼ਿਵਜੀ ਦਾ ਧਨੁਖ ਤੋੜ ਕੇ ਸੀਤਾ ਨਾਲ ਵਿਵਾਹ ਕਰਕੇ ਵਾਪਸ ਅਯੁਧਿਆ ਪਰਤੇ । ਅਯੁਧਿਆ ਵਾਪਸ ਆ ਕੇ ਰਾਜਾ ਦਸ਼ਰਥ ਨੇ ਰਾਮ ਨੂੰ ਗੱਦੀ ਦੇਣ ਦੀ ਇੱਛਾ ਪ੍ਰਗਟ ਕੀਤੀ । ਪਰ ਕੈਕੇਈ ਦੇ ਕਹਿਣ ਤੇ ਰਾਮ ਨੂੰ ਚੌਦਾਂ ਸਾਲਾਂ ਦਾ ਬਨਵਾਸ ਦੇ ਦਿਤਾ, (**ਰਾਮਚਰਿਤ ਮਾਨਸ,** ਅਯੁਧਿਆ ਕਾਂਡ, ੨੯ ; **ਬਾ. ਰਾ.**, ਅਯੁਧਿਆ ਕਾਂਡ, 18, 29) । ਆਗਿਆਕਾਰੀ ਪੁੱਤਰ ਰਾਮ ਪਿਤਾ ਦੀ ਇੱਛਾ ਅਨੁਸਾਰ ਬਨ ਨੂੰ ਚਲਾ ਗਿਆ । ਸੀਤਾ ਅਤੇ ਲਛਮਣ ਵੀ ਰਾਮ ਦੇ ਨਾਲ ਗਏ । ਰਾਜਾ ਦਸ਼ਰਥ ਇਹ ਸਦਮਾ ਬਰਦਾਸ਼ਤ ਨਾ ਕਰ ਸਕਿਆ, ਉਹ ਛੇਤੀ ਹੀ ਅਕਾਲ ਚਲਾਣਾ ਕਰ ਗਿਆ । ਕੈਕੇਈ ਆਪਣੇ ਪੁੱਤਰ ਭਰਤ ਨੂੰ ਰਾਜਾ ਬਣਾਉਣਾ ਚਾਹੁੰਦੀ ਸੀ ਪਰ ਇਹ ਗੱਲ ਭਰਤ ਨੇ ਨਾ ਮੰਨੀ । ਉਹ ਰਾਮ ਨੂੰ ਵਾਪਸ ਲਿਆਉਣ ਲਈ ਬਨ ਨੂੰ ਗਿਆ । ਚਿਤ੍ਰਕੂਟ ਦੇ ਅਸਥਾਨ ਤੇ ਰਾਮ ਨਾਲ ਮੁਲਾਕਾਤ ਹੋਈ । ਭਰਤ ਨੇ ਰਾਮ ਨੂੰ ਵਾਪਸ ਚਲ ਕੇ ਰਾਜ ਸੰਭਾਲਣ ਦੀ ਬਿਨੈ ਕੀਤੀ, ਪਰ ਰਾਮ ਨਾ ਮੰਨਿਆ ।

ਰਾਮ ਦੇ ਸਮਝਾਉਣ ਤੇ ਭਰਤ ਉਸ ਦੀਆਂ ਖੜਾਵਾਂ ਲੈ ਕੇ ਵਾਪਸ ਆਇਆ ਅਤੇ ਖੜਾਵਾਂ ਨੂੰ ਰਾਜ ਸਿੰਘਾਸਨ ਤੇ ਰਖ ਕੇ ਰਾਜ ਦੀ ਦੇਖ ਭਾਲ ਕਰਨ ਲੱਗਾ ।

ਰਾਮ ਚਿਤ੍ਰਕੂਟ ਤੋਂ ਚਲ ਕੇ ਅਤਰੀ ਰਿਸ਼ੀ ਨੂੰ ਮਿਲੇ । ਫਿਰ ਅਗਸਤ ਰਿਸ਼ੀ ਨਾਲ ਭੇਟ ਕੀਤੀ ਅਤੇ ਉਸ ਦੀ ਇੱਛਾ ਅਨੁਸਾਰ ਗੋਦਾਵਰੀ ਦੇ ਕੰਢੇ ਨਾਸਕ ਦੇ ਪਾਸ "ਪੰਚਬਟੀ" ਨਾਮ ਦੇ ਅਸਥਾਨ ਤੇ ਕੁਟੀਆ ਬਣਾ ਕੇ ਨਿਵਾਸ ਕਰਨ ਲਗੇ । ਰਾਮਾਇਣ ਅਨੁਸਾਰ ਇਹ ਅਸਥਾਨ ਦੰਡਕਾਰਣਯ ਵਿਖੇ ਹੈ ਜਿਥੋਂ ਰਾਵਣ ਛਲ ਨਾਲ ਸੀਤਾ ਨੂੰ ਹਰ ਲੈ ਗਿਆ ਸੀ, ਵਿਸਥਾਰ ਲਈ ਵੇਖੋ, (੨੦੯੧-ੳ) **ਰਾਵਣੁ** । ਇਸੇ ਕਾਰਨ ਰਾਮ ਦਾ ਰਾਵਣ ਨਾਲ ਯੁਧ ਹੋਇਆ । ਯੁਧ ਵਿਚ ਰਾਮ ਨੇ ਰਾਵਣ ਨੂੰ ਮਾਰ ਕੇ ਸੀਤਾ ਨੂੰ ਵਾਪਸ ਲਿਆਂਦਾ ਸੀ । ਬਨਵਾਸ ਦਾ ਸਮਾਂ ਪੂਰਾ ਕਰਨ ਉਪਰੰਤ ਰਾਮ ਸਪਰਿਵਾਰ ਅਯੁਧਿਆ ਵਾਪਸ ਆਏ । ਜਨਤਾ ਨੇ ਰਾਮ ਦਾ ਬੜਾ ਆਦਰ ਸਹਿਤ ਸਵਾਗਤ ਕੀਤਾ । ਇਸ ਤੋਂ ਬਾਅਦ ਰਾਮ ਰਾਜ ਸਿੰਘਾਸਨ ਤੇ ਬਿਰਾਜੇ । ਇਹ ਕਈ ਸਾਲਾਂ ਤਕ ਰਾਜ ਕਰਨ ਉਪਰੰਤ ਸਰਯੂ ਨਦੀ ਦੇ ਤਟ ਤੇ ਪੰਜ ਭੌਤਿਕ ਸਰੀਰ ਨੂੰ ਤਿਆਗ ਕੇ ਪਰਮ ਆਤਮਾ ਵਿਚ ਸਦਾ ਲਈ ਲੀਨ ਹੋ ਗਏ ।

**ਬਾਲਮੀਕ ਰਾਮਾਇਣ** ਵਿਚ ਰਾਮ ਦੇ ਆਦਰਸ਼ਕ ਰਾਜ ਕਾਲ ਨੂੰ ਇਸ ਪ੍ਰਕਾਰ ਦਰਸਾਇਆ ਹੈ । ਯਥਾ :—

ਰਾਮ ਨੇ ਰਾਜ ਪਾ ਕੇ ਅਨੇਕ ਪ੍ਰਕਾਰ ਦੇ ਲੋਕ ਉਪਕਾਰੀ ਕੰਮ ਕੀਤੇ । ਇਸ ਦੇ ਫਲਸਰੂਪ ਰਾਮ ਦੇ ਰਾਜਕਾਲ ਵਿਚ ਕਿਤੇ ਵੀ ਵਿਧਵਾਵਾਂ ਦਾ ਹਿਰਦੇ ਵੇਧਕ ਵਿਰਲਾਪ ਨਹੀਂ ਸੀ ਸੁਣਾਈ ਦਿੰਦਾ । ਚੋਰਾਂ ਦਾ ਭੈ ਨਹੀਂ ਸੀ, ਨਾ ਹੀ ਕਿਤੇ ਰੋਗ ਵਿਆਪਦੇ ਸਨ । ਕੋਈ ਵੀ ਪਰਾਏ ਪਦਾਰਥਾਂ ਨੂੰ ਛੂਹੰਦਾ ਨਹੀਂ ਸੀ । ਬਾਲ ਅਵਸਥਾ ਵਿਚ ਕੋਈ ਮਰਦਾ ਨਹੀਂ ਸੀ । ਪਰਜਾ ਆਨੰਦ ਮਗਨ ਸੀ ਅਤੇ ਆਪਣੇ ਆਪਣੇ ਕੰਮਾਂ ਵਿਚ ਮਸਤ ਸੀ । ਕੋਈ ਕਿਸੇ ਨੂੰ ਦੁਖ ਨਹੀਂ ਸੀ ਦੇਂਦਾ । ਮਨੁੱਖ ਦੀਰਘ ਜੀਵੀ ਸਨ ਅਤੇ ਸੰਤਾਨ ਬਲਵਾਨ ਹੁੰਦੀ ਸੀ । ਬੱਦਲ ਸਮੇਂ ਪਰ ਵਸਦੇ ਸਨ, ਇਸ ਲਈ ਫਲ ਫੁੱਲ ਸਮੇਂ ਤੇ ਫਲਦੇ ਫੁਲਦੇ ਸਨ ਅਤੇ ਸਮੇਂ ਤੇ ਕੰਦ ਮੂਲ ਪ੍ਰਦਾਨ ਕਰਦੇ ਸਨ । ਪਵਨ ਸੁਖਦਾਈ ਸੀ । ਸਾਰੀ ਪਰਜਾ ਸਤ ਦਾ ਵਿਉਹਾਰ ਕਰਦੀ ਸੀ (ਵਿਸਥਾਰ ਲਈ ਵੇਖੋ, **ਬਾ. ਰਾ.**, ਲੰਕਾ ਕਾਂਡ, 129) ।

ਇਤਹਾਸ ਵਿਚ ਰਾਮ ਦੇ ਇਸ ਰਾਜ ਪ੍ਰਬੰਧ ਨੂੰ "ਰਾਮਰਾਜ" ਕਿਹਾ ਜਾਂਦਾ ਹੈ । "ਰਾਮਰਾਜ" ਪਦ ਆਮ ਵਰਤੋਂ ਵਿਚ ਪ੍ਰਚਲਤ ਰਿਹਾ ਹੈ, ਸਮੇਂ ਦੀ ਵਿਵਸਥਾ ਅਨੁਸਾਰ ਇਸ ਦੇ ਅਰਥ ਭਾਵ ਵਿਚ ਤਬਦੀਲੀ ਹੁੰਦੀ ਰਹੀ ਹੈ, ਪਰ ਸਿਧਾਂਤਕ ਗੱਲ ਕਾਇਮ ਹੈ, ਉਹ ਹੈ "ਸਦ ਵਿਵਹਾਰ" ਜੋ ਆਪਣੇ ਅਸਲੀ ਰੂਪ ਰੰਗ ਵਿਚ ਸਭ ਨੂੰ ਪ੍ਰਸੰਨਤਾ ਪ੍ਰਦਾਨ ਕਰਦਾ ਹੈ । ਮਹਾਤਮਾ ਗਾਂਧੀ ਨੇ ਵੀ ਇਹ ਸ਼ਬਦ ਇਸਤੇਮਾਲ ਕੀਤਾ ਹੈ, ਪਰ ਉਸ ਦੇ ਰਾਮਰਾਜ ਦੀ ਤਫ਼ਸੀਲ ਵਿਚ ਜ਼ੋਰ ਅਮੀਰ ਅਤੇ ਗਰੀਬ ਦੇ ਫਰਕ ਨੂੰ ਹਟਾ ਕੇ ਸਾਰਿਆਂ ਨੂੰ ਇਕ ਮਾਨਵ ਪਧਰ ਉਪਰ ਸਦ ਵਿਵਹਾਰ ਵਿਚ ਪਰਵਿਰਤ ਕਰਨ ਉਤੇ ਹੈ । (ਵੇਖੋ, *India of My Dreams*, **M. K. Gandhi, Navajivan Publishing House, Ahmedabad, 1947, pp. 6, 33 and 72.**) ।

ਭਾਰਤ ਵਾਸੀਆਂ ਉਤੇ ਰਾਮ ਦਾ ਪ੍ਰਭਾਵ ਬਹੁਤ ਗਹਿਰਾ ਹੈ । ਹਿੰਦੂਆਂ ਵਿਚ ਰਾਮ ਦੀ ਪੂਜਾ ਭਗਤੀ ਦੀ ਭਾਵਨਾ ਨਾਲ ਪ੍ਰਚਲਿਤ ਹੈ । ਆਮ ਮੁਲਾਕਾਤ ਲਈ "ਰਾਮ ਰਾਮ" ਸ਼ਬਦਾਂ ਨਾਲ ਨਮਸਕਾਰ ਕਰਨ ਦੀ ਪ੍ਰਥਾ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ "ਰਾਮ" ਸ਼ਬਦ ਦੀਆਂ ਤੁਕਾਂ ਕਾਫ਼ੀ ਹਨ । ਵਧੇਰੇ ਕਰਕੇ "ਰਾਮ" ਤੋਂ ਮੁਰਾਦ "ਪਰਮੇਸ਼ਰ" ਤੋਂ ਹੈ ਜੋ ਸਾਰੇ ਰਵ ਰਿਹਾ ਹੈ । ਐਸੇ ਰਾਮ ਦਾ ਸਿਮਰਨ ਕਰਨ ਲਈ ਬਾਰੰਬਾਰ ਆਦੇਸ਼ ਹੈ । ਐਸਾ ਰਾਮ ਅਨੰਦ ਸਰੂਪ ਹੈ, ਆਨੰਦਮਯ ਹੈ, ਆਨੰਦਦਾਇਕ ਹੈ ਅਤੇ ਭਵਸਾਗਰ ਤੋਂ ਤਾਰਨ ਵਾਲਾ ਹੈ । ਇਸ ਦੀ ਆਰਾਧਨਾ ਨਾਲ ਸਾਰੇ ਸੰਕਟ ਮਿਟ ਜਾਂਦੇ ਹਨ ਅਤੇ ਅਕਾਲ ਪੁਰਖ ਦੇ ਦਰਸ਼ਨ ਹੁੰਦੇ ਹਨ । ਯਥਾ :—

**ਪੰਚ ਤਤੁ ਮਿਲਿ ਕਾਇਆ ਕੀਨੀ ॥**
**ਤਿਸ ਮਹਿ ਰਾਮ ਰਤਨੁ ਲੈ ਚੀਨੀ ॥**
**ਆਤਮ ਰਾਮੁ ਰਾਮੁ ਹੈ ਆਤਮ**
**ਹਰਿ ਪਾਈਐ ਸਬਦਿ ਵੀਚਾਰਾ ਹੇ ॥੭॥**

ਮਾਰੂ (ਸੋਹਲੇ) ਮਹਲਾ ੧–੧੦, ਸਫ਼ਾ ੧੦੩੦

**ਰਾਮੁ ਆਪੇ ਆਪਿ ਆਪੇ ਸਭੁ ਕਰਤਾ**
**ਰਾਮੁ ਆਪੇ ਆਪਿ ਆਪਿ ਸਭਤੁ ਜਗੇ ॥**
**ਜਿਸੁ ਆਪਿ ਕ੍ਰਿਪਾ ਕਰੇ ਮੇਰਾ ਰਾਮ ਰਾਮ**
**ਰਾਮ ਰਾਇ ਸੋ ਜਨੁ ਰਾਮ ਨਾਮ ਲਿਵ ਲਾਗੇ ॥ ੧ ॥**

ਸਾਰਗ ਮਹਲਾ ੪–੧੩, ਸਫ਼ਾ ੧੨੦੨

**ਰਮਤ ਰਾਮੁ ਸਭ ਰਹਿਓ ਸਮਾਇ ॥ ੧ ॥**

ਗੋਂਡ ਮਹਲਾ ੫–੧੦, ਸਫ਼ਾ ੮੬੫

**ਰਮਤ ਰਾਮ ਘਟ ਘਟ ਆਧਾਰ ॥ ... ॥ ੪ ॥**

ਰਾਮ. ਮਹਲਾ ੫–੪੫, ਸਫ਼ਾ ੮੯੭

**ਮ: ੫ ॥ ਰਾਮੁ ਰਮਹੁ ਬਡਭਾਗੀਹੋ**
**ਜਲਿ ਥਲਿ ਮਹੀਅਲਿ ਸੋਇ ॥ ... ॥ ੨ ॥**

ਗੂਜਰੀ (ਵਾਰ) ਮਹਲਾ ੫–੧੪, ਸਫ਼ਾ ੫੨੧

**ਰਾਮੁ ਰਮੈ ਸੋਈ ਰਾਮਾਣਾ ॥**
**ਜਲਿ ਥਲਿ ਮਹੀਅਲਿ ਏਕੁ ਸਮਾਣਾ ॥ ੧ ॥ ਰਹਾਉ ॥**

ਗਉੜੀ (ਗੁਆ.) ਮਹਲਾ ੫–੧੪੦, ਸਫ਼ਾ ੧੯੪

ਐਸੀਆਂ ਤੁਕਾਂ ਜਿਨ੍ਹਾਂ ਵਿਚ ਰਾਮ ਤੋਂ ਮੁਰਾਦ ਦਸ਼ਰਥ ਪੁੱਤਰ ਰਾਮ ਦੀ ਹੈ, ਵੀ ਮਿਲਦੀਆਂ ਹਨ। ਕੁਝਕੁ ਇਸ ਪ੍ਰਕਾਰ ਹਨ :—

**ਰਾਮ ਗਇਓ ਰਾਵਨੁ ਗਇਓ**
**ਜਾ ਕਉ ਬਹੁ ਪਰਵਾਰ ॥ ... ॥ ਪ੦ ॥**

ਸਲੋਕ ਮਹਲਾ ੯, ਸਫ਼ਾ ੧੪੨੮

**ਸਲੋਕੁ ਮ: ੧ ॥ ...**
**ਰੋਵੈ ਰਾਮੁ ਨਿਕਾਲਾ ਭਇਆ ॥**
**ਸੀਤਾ ਲਖਮਣੁ ਵਿਛੁੜਿ ਗਇਆ ॥ ... ॥ ੧ ॥**

ਰਾਮ. (ਵਾਰ) ਮਹਲਾ ੩–੧੪, ਸਫ਼ਾ ੯ਪ੩

**ਰਾਮਚੰਦਿ ਮਾਰਿਓ ਅਹਿ ਰਾਵਣੁ ॥**
**ਭੇਦੁ ਬਭੀਖਣ ਗੁਰਮੁਖਿ ਪਰਚਾਇਣੁ ॥ ... ॥ ੪੦ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੨

**ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣ ਜੋਗੁ ॥**
**ਹਣਵੰਤਰੁ ਆਰਾਧਿਆ ਆਇਆ ਕਰਿ ਸੰਜੋਗੁ ॥...॥ ੨੬ ॥**

ਸਲੋਕ (ਵਧੀਕ.) ਮਹਲਾ ੧, ਸਫ਼ਾ ੧੪੧੨

ਦਸਮ ਗ੍ਰੰਥ ਵਿਚ ਰਾਮ ਦੀ ਕਥਾ ਵਿਸਥਾਰ ਸਹਿਤ ਦਰਜ ਹੈ। ਇਹ ਵੀ ਦਸਿਆ ਗਇਆ ਹੈ ਕਿ ਰਾਮ ਦੀ ਕਥਾ ਜੁਗਾਂ ਜੁਗਾਂ ਵਿਚ ਅਟੱਲ ਹੈ। ਇਸ ਕਥਾ ਨੂੰ ਹਰ ਕੋਈ ਨਿਤ ਬਿਆਨ ਕਰਦਾ ਹੈ। ਯਥਾ :—

**ਰਾਮ ਕਥਾ ਜੁਗ ਜੁਗ ਅਟਲ**
**ਸਭ ਕੋਈ ਭਾਖਤ ਨੇਤ ॥ ... ॥ ੮ਪ੮ ॥**

(**ਦਸਮ ਗ੍ਰੰਥ**, ਰਾਮ ਅਵਤਾਰ)

ਭਾਈ ਗੁਰਦਾਸ ਜੀ ਨੇ ਰਾਮਚੰਦ੍ਰ ਜੀ ਨੂੰ ਨਿਰਮਲ ਪੁਰਖ ਰੂਪ ਵਿਚ ਦਰਸਾਇਆ ਹੈ। ਯਥਾ :—

**ਰਾਮਚੰਦ ਨਿਰਮਲ ਪੁਰਖ ਧਰਮਹੁ ਸਾਇਰ ਪੱਥਰ ਤਰਣਾ ॥**

(**ਵਾਰਾਂ ਭਾਈ ਗੁਰਦਾਸ**, XXXI, 18)

ਵਿਸਥਾਰ ਲਈ ਵੇਖੋ,

(1) **ਬਾਲਮੀਕ ਰਾਮਾਇਣ**, (ਬਾ. ਰਾ.) ਟੀਕਾਕਾਰ ਕਵੀ ਸੰਤੋਖ ਸਿੰਘ, ਹਸਤ ਲਿਖਤ ਗ੍ਰੰਥ, ਡਾਕਟਰ ਬਲਬੀਰ ਸਿੰਘ ਲਾਇਬਰੇਰੀ, ਡੇਹਰਾਦੂਨ।
(2) **ਮਹਾਭਾਰਤ,** ਵਨ ਪਰਵ, ੨੭੩–੯੧।
(3) **ਰਾਮਚਰਿਤ ਮਾਨਸ,** ਕ੍ਰਿਤ ਗੋਸਵਾਮੀ ਤੁਲਸੀ ਦਾਸ।
(4) **ਦਸਮ ਗ੍ਰੰਥ,** ਰਾਮ ਅਵਤਾਰ।

**ਸੀਤਾ,** ਸੀਰਧਵਜ ਰਾਜਾ ਜਨਕ ਦੀ ਪੁੱਤਰੀ, ਰਾਮ ਦੀ ਧਰਮ ਪਤਨੀ।

ਹਿੰਦੀ ਸਾਹਿਤ ਵਿਚ ਸੀਤਾ ਕਈ ਨਾਵਾਂ ਨਾਲ ਪ੍ਰਸਿੱਧ ਹੈ। ਕੁਝਕੁ ਨਾਮ ਇਸ ਪ੍ਰਕਾਰ ਹਨ :— ਜਾਨਕੀ, ਮੈਥਿਲੀ, ਭੂਮਿਜਾ, ਧਰਣੀਜਾ, ਰਕਤਜਾ, ਅਯੋਨਿਜਾ, ਅਗਨੀਜਾ, ਜਨਕਾਤਮਜਾ, ਪਦਮਾ ਆਦਿ।

ਸੀਤਾ ਦੇ ਜਨਮ ਸੰਬੰਧੀ ਅਨੇਕ ਕਥਾਵਾਂ ਪ੍ਰਚਲਿਤ ਹਨ। ਬਾਲਮੀਕ ਰਾਮਾਇਣ ਅਨੁਸਾਰ ਸੀਤਾ ਦਾ ਜਨਮ ਭੂਮੀ ਤੋਂ ਹੋਇਆ। ਲਿਖਿਆ ਹੈ, ਇਕ ਦਿਨ ਰਾਜਾ ਜਨਕ ਯੱਗ ਭੂਮੀ ਤਿਆਰ ਕਰਨ ਲਈ ਹਲ ਚਲਾ ਰਿਹਾ ਸੀ। ਇਸੀ ਸਮੇਂ ਪ੍ਰਿਥਵੀ ਤੋਂ ਇਕ ਕੰਨਿਆ ਨਿਕਲੀ। ਰਾਜੇ ਨੇ ਇਸ ਨੂੰ ਆਪਣੀ ਪੁੱਤਰੀ ਬਣਾ ਕੇ ਇਸ ਦਾ ਨਾਮ ਸੀਤਾ ਰਖਿਆ। ਯਥਾ :—

**ਅਥ ਏਕਿ ਸਮੈ ਲੀਨੋ ਲਾਂਗੁਲ ਮੈ ਹਾਥ ਨਿਜ**
**ਬਾਹਜੋ ਖੇਤ ਨੀਕੇ ਛੋਨੀ ਸੁੱਛ ਕਰਵਾਇ ਕੈ ॥**
**ਕੰਨਜਾ ਮੋਹਿ ਪਾਈ ਹਲ੍ਪਥ ਤੇ ਨਿਕਸਿ ਆਈ**
**ਯਾਤੇ ਸੀਤਾ ਨਾਮ ਹੈ ਬਿਦਤਿ ਲੇਹੁ ਪਾਇ ਕੈ ॥ ੬ ॥**

**ਦੋਹਰਾ ॥**

**ਭੂਤਲ ਤੇ ਨਿਕਸੀ ਇਹੀ ਸੁਤਾ ਕਰੀ ਮਨਮਾਨਾ ॥**
**ਬ੍ਰਧਤਿ ਭਈ ਨਿਜ ਦੇਹਿ ਤੇ ਹੋਇ ਆਰਬਲਾ ਸਜਾਨਾ ॥ ੭ ॥**
**ਮਖਹਿਤ ਛਿਤਿ ਬਾਹਤਹੁ ਤੇ ਕੰਨਜਾ ਨਿਕਸੀ ਏਹਿ ॥**
**ਯਾਤੇ ਨਾਮ ਅਜੋਨਿਜਾ ਹੇ ਮੁਨਿਬਰ ਲਖਿ ਲੇਹਿ ॥ ੮ ॥**

(**ਬਾ. ਰਾ.**, ਬਾਲ ਕਾਂਡ, ੬੬)

ਰਾਜਾ ਜਨਕ ਨੇ ਸੀਤਾ ਦੀ ਪਰਵਰਿਸ਼ ਉਚਿਤ ਢੰਗ ਨਾਲ ਕੀਤੀ। ਇਸ ਦੇ ਵਿਵਾਹ ਲਈ ਰਾਜਾ ਜਨਕ ਨੇ ਧਨੁਖ ਯੱਗ ਰਚਾਇਆ। ਸ਼ਰਤ ਸੀ ਸ਼ਿਵਜੀ ਦੇ ਧਨੁਖ ਤੇ ਚਿੱਲਾ ਚੜ੍ਹਾਉਣ ਦੀ। ਅਨੇਕਾਂ ਰਾਜਕੁਮਾਰ ਇਸ ਅਵਸਰ ਤੇ ਆਏ ਪਰ ਸਫਲਤਾ ਰਾਮ ਨੂੰ ਹੀ ਮਿਲੀ। ਰਾਮ ਦਾ ਬਲ ਇਤਨਾ ਸੀ ਕਿ ਉਸ ਨੇ ਧਨੁਖ ਨੂੰ ਤੋੜ ਦਿਤਾ। ਫਲਸਰੂਪ ਸੀਤਾ ਦਾ ਰਾਮ ਨਾਲ ਵਿਵਾਹ ਹੋਇਆ। ਵਿਵਾਹ ਉਪਰੰਤ ਰਾਮ ਨੂੰ ਦਸ਼ਰਥ ਨੇ ਚੌਦਾਂ ਸਾਲਾਂ ਦਾ ਬਨਵਾਸ ਦੇ ਦਿਤਾ। ਇਸ ਕਠਨ ਸਮੇਂ ਵੀ ਸੀਤਾ ਰਾਮ ਦੇ ਨਾਲ ਹੀ ਰਹੀ ਅਤੇ ਜੰਗਲ ਦੀਆਂ ਕਠਿਨਾਈਆਂ ਨੂੰ ਝਲਦੀ ਰਹੀ। ਇਸੇ ਬਨ ਵਿਚੋਂ ਹੀ ਰਾਵਣ ਸੀਤਾ ਨੂੰ ਹਰ ਕੇ ਲੈ ਗਿਆ, ਵਿਸਥਾਰ ਲਈ ਵੇਖੋ, (**੨੦੯੧–ਓ) ਰਾਵਣੁ**। ਇਸੇ ਕਾਰਨ ਰਾਮ ਦਾ ਰਾਵਣ ਨਾਲ ਯੁੱਧ ਹੋਇਆ। ਇਸ ਯੁੱਧ ਵਿਚ ਰਾਮ ਦੀ ਵਿਜੈ ਹੋਈ। ਇਸ ਪ੍ਰਕਾਰ ਰਾਮ ਨੇ ਸੀਤਾ ਨੂੰ ਰਾਵਣ ਦੀ ਕੈਦ ਤੋਂ ਮੁਕਤ ਕਰਵਾਇਆ। ਸੀਤਾ ਨੂੰ ਪ੍ਰਾਪਤ ਕਰਨ ਤੋਂ ਬਾਅਦ ਲੋਕ ਮਰਯਾਦਾ ਲਈ ਰਾਮ ਨੇ ਜਦ ਸੀਤਾ ਦੀ "ਅਗਨੀ ਪ੍ਰੀਖਿਆ" ਲਈ ਤਾਂ ਅਗਨੀ ਦੇਵ ਨੇ ਆਪ ਸੀਤਾ ਨੂੰ ਲੈ ਕੇ ਰਾਮ ਨੂੰ ਸੌਂਪਿਆ। ਇਸ ਤੋਂ ਉਪਰੰਤ ਗੁਪਤਚਰ ਦੇ ਕਹਿਣ ਤੇ ਰਾਮ ਨੇ ਸੀਤਾ ਨੂੰ ਤਿਆਗ ਦਿਤਾ। ਸੀਤਾ ਬਾਲਮੀਕ ਰਿਸ਼ੀ ਦੇ ਆਸ਼੍ਰਮ ਵਿਖੇ ਚਲੀ ਗਈ। ਇਥੇ ਹੀ ਲਵ ਅਤੇ ਕੁਸ਼

ਜੋੜੇ ਬਚਿਆਂ ਦਾ ਜਨਮ ਹੋਇਆ । ਕਈ ਸਾਲਾਂ ਬਾਅਦ ਬਾਲਮੀਕ ਦੇ ਕਹਿਣ ਤੇ ਸੀਤਾ ਨੂੰ ਰਾਮ ਨੇ ਫਿਰ ਬੁਲਾ ਲਿਆ ਪਰ ਲੋਕ ਨਿੰਦਾ ਜਾਰੀ ਹੀ ਰਹੀ । ਇਸ ਦੇ ਫਲਸਰੂਪ ਸੀਤਾ ਸਭ ਦੇ ਸਾਮ੍ਹਣੇ ਪ੍ਰਿਥਵੀ ਵਿਚ ਸਮਾ ਗਈ ।

ਗੁਰੂ ਗ੍ਰੰਥ ਸਾਹਿਬ ਵਿਚ ਸੀਤਾ ਦਾ ਵਰਣਨ ਮਿਲਦਾ ਹੈ । ਕੁਝ ਕੁ ਤੁਕਾਂ ਇਸ ਪ੍ਰਕਾਰ ਹਨ :—

**ਮ: ੧ ॥ ... ਗਾਵਨਿ ਗੋਪੀਆ ਗਾਵਨਿ ਕਾਨ੍ ॥**
**ਗਾਵਨਿ ਸੀਤਾ ਰਾਜੇ ਰਾਮ ॥ ... ॥ ੨ ॥**

ਆਸਾ (ਵਾਰ) ਮਹਲਾ ੧–੫, ਸਫ਼ਾ ੪੬੫

**ਸਲੋਕੁ ਮ: ੧ ॥ ...**
**ਰੋਵੈ ਰਾਮੁ ਨਿਕਾਲਾ ਭਇਆ ॥**
**ਸੀਤਾ ਲਖਮਣੁ ਵਿਛੁੜਿ ਗਇਆ ॥ ... ॥ ੧ ॥**

ਰਾਮ. (ਵਾਰ) ਮਹਲਾ ੩–੧੪, ਸਫ਼ਾ ੯੫੩

**ਸਲੋਕੁ ਮ: ੧ ॥ ...**
**ਰੋਵੈ ਦਹਸਿਰੁ ਲੰਕ ਗਵਾਇ ॥**
**ਜਿਨਿ ਸੀਤਾ ਆਦੀ ਡਉਰੂ ਵਾਇ ॥ ... ॥ ੧ ॥**

ਰਾਮ. (ਵਾਰ) ਮਹਲਾ ੩–੧੪, ਸਫ਼ਾ ੯੫੩–੫੪

**ਸੀਤਾ ਲੈ ਗਇਆ ਦਹਸਿਰੋ ਲਛਮਣੁ ਮੂਓ ਸਰਾਪਿ ॥**
**ਨਾਨਕ ਕਰਤਾ ਕਰਣਹਾਰੁ ਕਰਿ ਵੇਖੈ ਥਾਪਿ ਉਥਾਪਿ ॥ ੨੫ ॥**

ਸਲੋਕ (ਵਧੀਕ.) ਮਹਲਾ ੧, ਸਫ਼ਾ ੧੪੧੨

**ਮਨ ਮਹਿ ਝੂਰੇ ਰਾਮਚੰਦੁ ਸੀਤਾ ਲਛਮਣ ਜੋਗੁ ॥**
**ਹਣਵੰਤਰੁ ਆਰਾਧਿਆ ਆਇਆ ਕਰਿ ਸੰਜੋਗੁ ॥...॥ ੨੬ ॥**

ਸਲੋਕ (ਵਧੀਕ.) ਮਹਲਾ ੧, ਸਫ਼ਾ ੧੪੧੨

**ਹੋਰ ਵੇਖੋ, (੨੩੪੨) ਰਾਮ ।**

**ਲਛਮਣੁ,** (ਲਖਮਣੁ, ਲਛਮਣ, ਲਛਮਨ), ਸੂਰਜਵੰਸੀ ਇਕ ਰਾਜਕੁਮਾਰ, ਅਯੁਧਿਆ ਪਤੀ ਦਸ਼ਰਥ ਦਾ ਪੁੱਤਰ, ਰਾਮਾਇਣ ਦਾ ਇਕ ਵਿਸ਼ੇਸ਼ ਪਾਤਰ । ਵਸਿਸ਼ਟ ਮੁਨੀ ਪਾਸੋਂ ਲਛਮਣ ਨੇ ਬਹੁਪੱਖੀ ਸਿਖਿਆ ਪ੍ਰਾਪਤ ਕੀਤੀ ਸੀ ।

ਬਚਪਨ ਤੋਂ ਹੀ ਲਛਮਣ ਦਾ ਰਾਮ ਨਾਲ ਅਧਿਕ ਪਿਆਰ ਸੀ ਜੋ ਸਮੇਂ ਦੇ ਫੇਰ ਨਾਲ ਭਗਤੀ ਭਾਵਨਾ ਵਾਲੇ ਪ੍ਰੇਮ ਵਿਚ ਪਲਟ ਗਿਆ । ਇਸ ਦੀ ਭਗਤੀ ਭਾਵਨਾ ਦੀ ਜਿਤਨੀ ਵੀ ਸਰਾਹਨਾ ਕੀਤੀ ਜਾਵੇ ਘਟ ਹੈ । ਆਮ ਤੌਰ ਤੇ ਲਛਮਣ ਸ਼ਾਂਤਮਈ ਸੁਭਾਉ ਵਾਲਾ ਸੀ, ਪਰ ਰਾਮ ਨਾਲ ਕੋਈ ਵੀ ਵਧੀਕੀ ਕਰੇ ਤਾਂ ਇਸ ਦੇ ਸਬਰ ਦਾ ਪਿਆਲਾ ਛਲਕ ਜਾਂਦਾ ਸੀ ।

ਜਦੋਂ ਰਾਮ ਦਾ ਵਿਵਾਹ ਸੀਤਾ ਨਾਲ ਹੋਇਆ ਤਦੋਂ ਹੀ ਲਛਮਣ ਦਾ ਵਿਵਾਹ ਵੀ ਸੀਰਧਵਜ ਜਨਕ ਰਾਜੇ ਦੀ ਪੁੱਤਰੀ ਉਰਮਿਲਾ ਨਾਲ ਹੋਇਆ ਸੀ (**ਬਾ. ਰਾ.**, ਬਾਲ ਕਾਂਡ, 71, 20–21) ।

ਇਸ ਰਿਸ਼ਤੇ ਮੁਤਾਬਿਕ ਰਾਮ ਅਤੇ ਲਛਮਣ ਸਾਂਢੂ ਵੀ ਸਨ । ਉਰਮਿਲਾ ਤੋਂ ਅੰਗਦ ਅਤੇ ਚੰਦਰਕੇਤੂ ਦੋ ਸਪੁਤਰ ਪੈਦਾ ਹੋਏ (**ਬਾ. ਰਾ.**, ਉਤਰ ਕਾਂਡ, 113, 1–2) ।

ਰਾਮ ਨੂੰ ਬਨਵਾਸ ਮਿਲਿਆ ਤਾਂ ਲਛਮਣ ਨੇ ਰਾਮ ਅਤੇ ਸੀਤਾ ਦੀ ਸੇਵਾ ਕਰਨੀ ਹੀ ਪਸੰਦ ਕੀਤੀ । ਬਨ ਜਾਂਦੇ ਸਮੇਂ ਇਸ ਦੀ ਮਾਤਾ ਸੁਮਿੱਤਰਾ ਨੇ ਇਸ ਪ੍ਰਕਾਰ ਉਪਦੇਸ਼ ਦਿਤਾ :—

**ਰਾਮਚੰਦ ਕੋ ਦਸਰਥ ਜਾਨਹੁ ॥**
**ਸੀਤਾ ਕੋ ਮੇਰੇ ਸਮ ਮਾਨਹੁ ॥ ... ॥ ੮ ॥**

(**ਬਾ. ਰਾ.**, ਅਯੁਧਿਆ ਕਾਂਡ, 40, 8)

ਬਨਵਾਸ ਦੇ ਦੌਰਾਨ ਰਾਮ ਨੇ ਕਈ ਵਾਰੀ ਲਛਮਣ ਨੂੰ ਅਯੁਧਿਆ ਮੁੜ ਜਾਣ ਦਾ ਅਨੁਰੋਧ ਕੀਤਾ, ਪਰ ਇਹ ਵਾਪਸ ਜਾਣ ਲਈ ਰਾਜ਼ੀ ਨਾ ਹੋਇਆ । ਬਨਵਾਸ ਦੇ ਦੌਰਾਨ ਲਛਮਣ ਨੇ ਇਕ ਆਦਰਸ਼ਕ ਜਤੀ ਦਾ ਜੀਵਨ ਬਿਤਾਇਆ । ਇਕ ਸਮੇਂ ਰਾਵਣ ਦੀ ਭੈਣ ਸਰੂਪਨਖਾ ਘੁੰਮਦੀ ਫਿਰਦੀ "ਪੰਚਬਟੀ" ਵਿਖੇ ਆਈ । ਉਸ ਦੇ ਬੁਰੇ ਤੌਰ ਤਰੀਕੇ ਵੇਖ ਕੇ ਲਛਮਣ ਨੇ ਗੁੱਸੇ ਵਿਚ ਆ ਕੇ ਉਸ ਦਾ ਨੱਕ ਕਟ ਦਿਤਾ । ਉਹ ਰੋਂਦੀ ਕੁਰਲਾਉਂਦੀ ਆਪਣੇ ਭਾਈ ਰਾਵਣ ਪਾਸ ਪੁਜੀ ਅਤੇ ਆਪਣੀ ਹੱਡ ਬੀਤੀ ਸੁਣਾਈ । ਫਲਸਰੂਪ ਰਾਵਣ ਸੀਤਾ ਨੂੰ ਛਲ ਨਾਲ ਹਰ ਲੈ ਗਿਆ, ਵਿਸਥਾਰ ਲਈ ਵੇਖੋ, (**੨੦੯੧-ੳ**) **ਰਾਵਣੁ** । ਰਾਮ ਅਤੇ ਲਛਮਣ ਨੇ ਸੀਤਾ ਨੂੰ ਮੁਕਤ ਕਰਾਉਣ ਲਈ ਰਾਵਣ ਨਾਲ ਯੁੱਧ ਕੀਤਾ । ਇਸ ਯੁੱਧ ਵਿਚ ਲਛਮਣ ਵੀਰਤਾ ਨਾਲ ਲੜਿਆ ਅਤੇ ਰਾਵਣ ਦੇ ਪੁੱਤਰ ਇੰਦ੍ਰਜੀਤ (ਮੇਘਨਾਦ) ਨੂੰ ਮਾਰਿਆ । ਇੰਦ੍ਰਜੀਤ ਦੀ ਮੌਤ ਤੋਂ ਬਾਅਦ ਰਾਵਣ ਬਹੁਤ ਦੁਖੀ ਹੋਇਆ । ਉਸ ਨੇ ਗੁੱਸੇ ਵਿਚ ਆ ਕੇ ਲਛਮਣ ਨੂੰ ਵੀਰਘਾਤਨੀ ਸ਼ਕਤੀ ਦੇ ਵਾਰ ਨਾਲ ਮੂਰਛਿਤ ਕੀਤਾ (**ਬਾ. ਰਾ.**, ਯੁਧ ਕਾਂਡ, ੧੦੦) । **ਤੁਲਸੀ ਰਾਮਾਯਣ** ਅਨੁਸਾਰ ਲਛਮਣ ਨੂੰ ਇੰਦ੍ਰਜੀਤ ਨੇ ਸ਼ਕਤੀ ਦੁਆਰਾ ਮੂਰਛਿਤ ਕੀਤਾ (ਲੰਕਾ ਕਾਂਡ, ੫੫) । ਲਛਮਣ ਦੇ ਮੂਰਛਿਤ ਹੋਣ ਤੇ ਰਾਮ ਨੇ ਦੁਖੀ ਹੋ ਵਿਰਲਾਪ ਕੀਤਾ ਪਰ ਹਨੂਮਾਨ ਦੀ ਮਦਦ ਨਾਲ ਇਸ ਦੀ ਮੂਰਛਾ ਦੂਰ ਹੋਈ । **ਮਹਾਂਭਾਰਤ** ਅਤੇ **ਸਕੰਦ ਪੁਰਾਣ** ਅਨੁਸਾਰ ਕੁੰਭਕਰਨ ਦਾ ਵਧ ਵੀ ਲਛਮਣ ਨੇ ਹੀ ਕੀਤਾ ਸੀ (**ਮਹਾਂਭਾਰਤ**, ਵਨ ਪਰਵ, ੨੮੭, ੧੯; **ਸਕੰਦ ਪੁਰਾਣ**, ਬ੍ਰਹਮ ਖੰਡ, ਸੇਤੁ ਮਾਹਾਤ੍ਮਜ, ੪੪, ੩੨) ।

**ਲਛਮਣ ਦੇ ਦੇਹ ਤਿਆਗਣ ਸੰਬੰਧੀ ਕਥਾ ਇਸ ਪ੍ਰਕਾਰ ਹੈ :—**

ਇਕ ਸਮੇਂ ਕਾਲ, ਤਪੱਸਵੀ ਦੇ ਰੂਪ ਵਿਚ ਰਾਮ ਨੂੰ ਸੂਚਨਾ ਦੇਣ ਆਇਆ ਕਿ ਆਪ ਦਾ ਧਰਤੀ ਤੇ ਰਹਿਣ ਦਾ ਸਮਾਂ ਸਮਾਪਤ ਹੋ ਗਿਆ ਹੈ । ਇਸ ਵਾਰਤਾਲਾਪ ਦੇ ਸਮੇਂ ਲਛਮਣ ਦੁਆਰ ਤੇ ਪਹਿਰੇਦਾਰ ਸੀ । ਇਸੇ ਦੌਰਾਨ ਕ੍ਰੋਧਵਾਨ ਰਿਸ਼ੀ

ਦੁਰਵਾਸ਼ਾ ਆਇਆ ਅਤੇ ਮੰਗ ਕੀਤੀ ਕਿ ਉਹ ਇਸੀ ਸਮੇਂ ਰਾਮ ਨੂੰ ਮਿਲਣਾ ਚਾਹੁੰਦਾ ਹੈ । ਨਾਲ ਹੀ ਉਸ ਨੇ ਇਹ ਧਮਕੀ ਦਿਤੀ ਕਿ ਜੇ ਜ਼ਰਾ ਕੁ ਦੇਰ ਹੋ ਗਈ ਤਾਂ ਰਾਮ ਨੂੰ ਸਹਿਤ ਪਰਿਵਾਰ ਅਤੇ ਨਗਰੀ ਨੂੰ ਸ਼ਰਾਪ ਦੇ ਦੇਵਾਂਗਾ । ਸਭ ਨੂੰ ਸ਼ਰਾਪ ਤੋਂ ਬਚਾਉਣ ਲਈ ਆਪਣੀ ਚਿੰਤਾ ਨਾ ਕਰਕੇ ਰਿਸ਼ੀ ਦੇ ਆਉਣ ਦੀ ਸੂਚਨਾ ਲਛਮਣ ਨੇ ਰਾਮ ਨੂੰ ਦਿਤੀ । ਇਸ ਨਿਯਮ ਭੰਗ ਦੇ ਫਲਸਰੂਪ ਰਾਮ ਨੇ ਲਛਮਣ ਨੂੰ ਤਿਆਗ ਦਿਤਾ । ਲਛਮਣ ਨੇ, ਹੋਣੀ ਨੂੰ ਜਾਣ ਕੇ, ਸਰਯੂ ਦੇ ਤਟ ਤੇ ਜਾ ਕੇ ਸਮਾਧੀ ਲਾ ਲਈ ਅਤੇ ਪ੍ਰਾਣ ਤਿਆਗ ਦਿਤੇ (**ਬਾ. ਰਾ.**, ਉਤਰ ਕਾਂਡ, 116-17) ।

ਇਸੇ ਗੱਲ ਦਾ ਇਸ਼ਾਰਾ ਉਪਰਲੀ ਤੁਕ ਵਿਚ ਹੈ ਜਿਸ ਵਿਚ ਕਿਹਾ ਹੈ "**ਸੀਤਾ ਲੈ ਗਇਆ ਦਹਸਿਰੋ ਲਛਮਣੁ ਮੂਓ ਸਰਾਪਿ ॥**" ਜਿਥੇ ਲਛਮਣ ਨੇ ਦੇਹ ਤਿਆਗੀ ਉਥੇ ਸਹਸ੍ਰਧਾਰਾ ਨਾਮ ਦਾ ਤੀਰਥ ਬਣ ਗਿਆ (**ਸਕੰਦ ਪੁਰਾਣ**, ਵੈਸ਼੍ਣਵ ਖੰਡ, ਬ੍ਰਹਮਕੁੰਡ ਸਹਸ੍ਰਧਾਰਾ ਤੀਰਥ ਵਰਣਨ, II, 65) ।

ਪੌਰਾਣਿਕ ਸਾਹਿਤ ਅਨੁਸਾਰ ਲਛਮਣ ਸ਼ੇਸ਼ਨਾਗ ਦਾ ਅਵਤਾਰ ਸੀ (**ਸਕੰਦ ਪੁਰਾਣ**, ਮਾਹੇਸ੍ਵਰ ਖੰਡ, VIII, 111) ।

**ਤੁਲਸੀ ਰਾਮਾਯਣ** ਅਨੁਸਾਰ ਇਸ ਦਾ ਨਾਮ ਹੀ ਸ਼ੇਸ਼ ਹੈ (ਲੰਕਾ ਕਾਂਡ, 54) ।

ਲਛਮਣ ਨੂੰ ਸ਼ੇਸ਼ ਦਾ ਅਵਤਾਰ ਮੰਨਿਆ ਜਾਂਦਾ ਹੈ ਅਤੇ ਇੰਦ੍ਰਜੀਤ ਦੀ ਪਤਨੀ ਸੁਲੋਚਨਾ ਸ਼ੇਸ਼ ਦੀ ਪੁੱਤਰੀ ਮੰਨੀ ਜਾਂਦੀ ਹੈ । ਇਸ ਨਾਤੇ ਇੰਦ੍ਰਜੀਤ ਲਛਮਣ ਦਾ ਜਵਾਈ ਸੀ । ਇਸ ਦੀ ਹੱਤਿਆ ਦਾ ਜੋ ਪਾਪ ਲਛਮਣ ਨੂੰ ਲੱਗਾ ਉਹ ਇਸ ਨੇ ਰਿਸ਼ੀਕੇਸ਼ ਵਿਖੇ ਕਠਨ ਤਪ ਕਰਕੇ ਦੂਰ ਕੀਤਾ । ਇਹ ਓਹ ਅਸਥਾਨ ਹੈ ਜੋ "ਲਛਮਣ ਝੂਲਾ" ਦੇ ਨਾਮ ਨਾਲ ਪ੍ਰਸਿੱਧ ਹੈ (**ਪ੍ਰਾਚੀਨ ਚਰਿਤ੍ਰ ਕੋਸ਼**, ਸਫ਼ਾ 780) ।

ਗੁਰੂ ਗ੍ਰੰਥ ਸਾਹਿਬ ਵਿਚ ਲਛਮਣ ਦਾ ਜ਼ਿਕਰ ਬੜਾ ਘਟ ਮਿਲਦਾ ਹੈ । ਕੁਝ ਕੁ ਤੁਕਾਂ ਇਸ ਪ੍ਰਕਾਰ ਹਨ :—

(੧) **ਰੋਵੈ ਰਾਮੁ ਨਿਕਾਲਾ ਭਇਆ ॥**
**ਸੀਤਾ ਲਖਮਣੁ ਵਿਛੁੜਿ ਗਇਆ ॥ ... ॥ ੧ ॥**

ਰਾਮ. (ਵਾਰ) ਮਹਲਾ ੩–੧੪, ਸਫ਼ਾ ੯੫੩

(੨) **ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣ ਜੋਗੁ ॥**
**ਹਣਵੰਤਰੁ ਆਰਾਧਿਆ ਆਇਆ ਕਰਿ ਸੰਜੋਗੁ ॥...॥ ੨੬ ॥**

ਸਲੋਕ (ਵਧੀਕ.) ਮਹਲਾ ੧, ਸਫ਼ਾ ੧੪੧੨

ਭਾਈ ਗੁਰਦਾਸ ਜੀ ਨੇ ਲਛਮਣ ਦਾ ਵਰਣਨ ਆਪਣੀ ਬਾਣੀ ਵਿਚ ਕੀਤਾ ਹੈ । ਯਥਾ :—

(੧) **ਸੀਤਾ ਲਖਮਣ ਸੇਵ ਕਰ ਜਤੀ ਸਤੀ ਸੇਵਾ ਹਿਤਕਾਰੀ ॥**

(**ਵਾਰ**, XXXI, 20)

ਪੁਨਾ :—

(੨) **ਲਖਮਣ ਸਾਧੀ ਭੁੱਖ ਤਿਹ ਹਉਮੈ ਹੰਕਾਰੀ ॥**

(**ਵਾਰ**, XXXVIII, 7)

**ਹੋਰ ਵੇਖੋ, ਰਾਮੁ (੨੩੪੨)**

[**ਸੰਸ.** अधिकार: (**ਅਧਿਕਾਰ:**), ਪ੍ਰਭੁਤ੍ਵ ।]

**ਅਧਿਕੁ,** ਬਹੁਤ । ੨੩੪੩

**ਕਾਪੜੁ ਪਹਿਰਸਿ ਅਧਿਕੁ ਸੀਗਾਰੁ ॥**
**ਮਾਟੀ ਫੂਲੀ ਰੂਪੁ ਬਿਕਾਰੁ ॥ ... ॥ ੬ ॥**

ਬਸੰਤੁ (ਅਸਟ.) ਮਹਲਾ ੧–੧, ਸਫ਼ਾ ੧੧੮੭

**ਭਾਵ :** ਕਪੜੇ ਪਾ ਕੇ **ਬਹੁਤ** ਸ਼ਿੰਗਾਰ ਕਰਦੀ ਹੈ । ਸਰੀਰ ਦੀ ਮਿੱਟੀ ਫੁਲੀ ਹੋਈ (ਹੋਣ ਕਰਕੇ) ਰੂਪ ਵਿਗੜ ਗਿਆ ਹੈ ।

**ਮਤਲਬ :** ਰੱਬ ਦੇ ਪਾਸੇ ਤੋਂ ਉਖੜੀ ਹੋਈ ਇਸਤ੍ਰੀ ਦੀ ਦਸ਼ਾ ਦੱਸੀ ਹੈ । ਦੇਹ ਫੁਲ ਗਈ ਹੈ ਜਿਸ ਨਾਲ ਰੂਪ ਵਿਗੜ ਗਿਆ ਹੈ । ਇਸ ਘਾਟੇ ਨੂੰ ਪੂਰਾ ਕਰਨ ਲਈ ਉਹ ਪਹਿਨਣ ਦੇ ਕਪੜਿਆਂ ਦੇ ਢੁਕਾਅ ਉਤੇ ਅਤੇ ਸ਼ਿੰਗਾਰ ਕਰਨ ਉਤੇ ਬਹੁਤ ਜ਼ੋਰ ਲਾਉਂਦੀ ਹੈ ।
[ਵੇਖੋ, ੨੩੨੭]

**ਅਧੀ,** ਭੋਲਾ ਮਨੁੱਖ, ਸਿੱਧਾ ਮਨੁੱਖ, ਜਿਸ ਵਿਚ ਬੁੱਧੀ ਦੀ ਚਤੁਰਤਾ ਨਹੀਂ । ੨੩੪੪

**ਜੇ ਸਉ ਕੂੜੀਆ ਕੂੜੁ ਕਬਾੜੁ ॥**
**ਭਾਵੈ ਸਭੁ ਆਖਉ ਸੰਸਾਰੁ ॥**
**ਤੁਧੁ ਭਾਵੈ ਅਧੀ ਪਰਵਾਣੁ ॥**
**ਨਾਨਕ ਜਾਣੈ ਜਾਣੁ ਸੁਜਾਣੁ ॥ ੪ ॥**

ਧਨਾਸ. ਮਹਲਾ ੧–੬, ਸਫ਼ਾ ੬੬੨

**ਭਾਵ :** (ਇਕ ਚਤੁਰ ਮਨੁੱਖ ਆਪਣੀ ਚਤੁਰਤਾ ਦੱਸਣ ਲਈ) ਭਾਵੇਂ ਸਾਰੇ ਸੰਸਾਰ ਨੂੰ ਸੈਂਕੜੇ ਹੀ ਕੂੜੀਆਂ ਗੱਲਾਂ ਅਤੇ ਝੂਠ ਦੇ ਪਲੰਦੇ ਆਖਦਾ ਰਹੇ (ਤਾਂ ਵੀ ਉਹ ਤੇਰੀ ਨਜ਼ਰ ਵਿਚ ਬੁੱਧੀਮਾਨ ਨਹੀਂ) ਇਕ **ਸਿੱਧਾ ਮਨੁੱਖ** ਵੀ ਜਦ ਤੈਨੂੰ ਭਾ ਜਾਂਦਾ ਹੈ ਤਾਂ ਉਹ (ਤੇਰੇ ਦਰ ਉਤੇ) ਪਰਵਾਣਿਤ ਹੋ ਜਾਂਦਾ ਹੈ । ਨਾਨਕ ! ਹਰ ਚੀਜ਼ ਦਾ ਜਾਣੀਜਾਣ ਪ੍ਰਭੂ ਸਭ ਕੁਝ ਜਾਣਦਾ ਹੈ ।

**ਨੋਟ :** 'ਅਧੀ' ਦਾ ਅਰਥ 'ਅੱਧੀ ਘੜੀ' ( = ਸਿਮਰਨ ਦੀ) ਵੀ ਲੈਂਦੇ ਹਨ, ਪਰ 'ਪਰਵਾਣੁ' ਪੁਲਿੰਗ ਦੇ ਰੂਪ ਵਿਚ ਹੈ, ਇਸਤ੍ਰੀ ਲਿੰਗ ਨਹੀਂ', 'ਅਧੀ ਪਰਵਾਣੁ' ।

[**ਸੰਸ.** ਥੀ: (**ਧੀ:**), ਬੁਧਿ, ਸਮਝ, ਕਲਪਨਾ ;
ਦੁਸ਼ਟਥੀ, ਦੁਸ਼ਟ ਬੁੱਧੀ ਵਾਲਾ ।]

**ਅਧੁ,** ਅਧਾ । ੨੩੪੫

**ਮ: ੧ ॥ ...**
**ਅਧੁ ਗੁਲ੍ਹਾ ਚਿੜੀ ਕਾ ਚੁਗਣੁ ਗੈਣਿ ਚੜੀ ਬਿਲਲਾਇ ॥**
**ਖਸਮੈ ਭਾਵੈ ਓਹਾ ਚੰਗੀ**
**ਜਿ ਕਰੇ ਖੁਦਾਇ ਖੁਦਾਇ ॥ ... ॥ ੨ ॥**

ਮਲਾਰ (ਵਾਰ) ਮਹਲਾ ੧–੧੯, ਸਫ਼ਾ ੧੨੮੬

**ਭਾਵ :** ਚਿੜੀ ਦਾ ਚੋਗਾ **ਅੱਧਾ** ਗੁਲ੍ਹਾ ਹੁੰਦਾ ਹੈ । (ਚਿੜੀ ਇਤਨੀ ਥੋੜੀ ਖ਼ੁਰਾਕ ਖਾ ਕੇ) ਆਕਾਸ਼ਾਂ ਵਿਚ ਉੱਡਦੀ ਅਤੇ ਗਾਉਂਦੀ ਹੈ । ਜੇ ਉਹ ਖ਼ੁਦਾ ਖ਼ੁਦਾ ਕਰਦੀ ਪ੍ਰਭੂ ਨੂੰ ਭਾ ਜਾਵੇ ਤਾਂ ਉਹ ਚੰਗੀ ਹੈ ।

**ਮਤਲਬ :** ਉਪਦੇਸ਼ ਇਸ ਗੱਲ ਦਾ ਹੈ ਕਿ ਆਪਣੇ ਨਿਜੀ ਐਸ਼ਾਂ ਦਾ ਖ਼ਿਆਲ ਛੱਡ ਕੇ, ਸੰਜਮ ਵਿਚ ਗੁਜ਼ਾਰਾ ਕਰਦਿਆਂ ਪਰਮਾਤਮਾ ਵਿਚ ਲਿਵ ਲਾਉਣ ਵਾਲਾ ਜੀਵਨ ਬਤੀਤ ਕਰਨਾ ਚਾਹੀਦਾ ਹੈ । ਆਪਣੇ ਸੁਖਾਂ ਦੇ ਮਗਰ ਲੱਗਿਆਂ ਨਤੀਜੇ ਵਜੋਂ ਦੁਖ ਹੀ ਪੱਲੇ ਪੈਂਦੇ ਹਨ । ਇਸੇ ਕਰਕੇ ਉਪਰਲੀਆਂ ਤੁਕਾਂ ਦੇ ਬਾਅਦ ਅਗੇ ਜਾ ਕੇ ਕਿਹਾ ਹੈ :—

**ਮ: ੧ ॥ ...**
**ਨਾਨਕ ਦੁਨੀਆ ਚਾਰਿ ਦਿਹਾੜੇ ਸੁਖਿ ਕੀਤੈ ਦੁਖੁ ਹੋਈ ॥**
**ਗਲਾ ਵਾਲੇ ਹੈਨਿ ਘਣੇਰੇ ਛਡਿ ਨ ਸਕੈ ਕੋਈ ॥ ... ॥ ੨ ॥**

ਮਲਾਰ (ਵਾਰ) ਮਹਲਾ ੧–੧੯, ਸਫ਼ਾ ੧੨੮੬

[**ਸੰਸ.** अर्द्ध, अर्ध (**ਅਰ੍ਦ੍ਧ, ਅਰ੍ਧ**) ;
**ਪ੍ਰਾ.** अद्ध (**ਅਦ੍ਧ**), ਅੱਧਾ ।]

**ਅਧੁਲੀ,** ਅੰਨ੍ਹੀ, ਅੰਧੁਲੀ, ਅਗਿਆਨਮਈ । ੨੩੪੬

**ਦੁਬਿਧਾ ਦੁਰਮਤਿ ਅਧੁਲੀ ਕਾਰ ॥**
**ਮਨਮੁਖਿ ਭਰਮੈ ਮਝਿ ਗੁਬਾਰ ॥ ੧ ॥**

ਬਸੰਤੁ (ਅਸਟ.) ਮਹਲਾ ੧–੬, ਸਫ਼ਾ ੧੧੯੦

**ਭਾਵ :** ਦੁਬਿਧਾ ਕਰਕੇ ਮਨਮੁਖ ਦੀ ਮਤ ਖੋਟੀ ਹੋ ਜਾਂਦੀ ਹੈ । (ਜਿਸ ਨਾਲ ਉਸ ਦੀ ਸਾਰੀ) ਕ੍ਰਿਆ **ਅਗਿਆਨਮਈ** ਹੁੰਦੀ ਹੈ, ਅਤੇ (ਮਨੁੱਖ) ਘੋਰ ਅੰਧੇਰੇ ਵਿਚ ਭਟਕਦਾ ਰਹਿੰਦਾ ਹੈ ।

**ਦੁਬਿਧਾ,** ਵੇਖੋ (੨੩੩੭) ।
[ਵੇਖੋ, ੧੧੭੬]

**ਅਧੁਲੇ,** ਅੰਧਰਾਤਾ ਛਾ ਗਿਆ । ੨੩੪੭

**ਡਗਰੀ ਚਾਲ ਨੇਤ੍ਰ ਫੁਨਿ ਅਧੁਲੇ**
**ਸਬਦ ਸੁਰਤਿ ਨਹੀ ਭਾਈ ॥**
**ਸਾਸਤ੍ਰ ਬੇਦ ਤ੍ਰੈਗੁਣ ਹੈ ਮਾਇਆ**
**ਅੰਧੁਲਉ ਧੰਧੁ ਕਮਾਈ ॥ ੩ ॥**

ਭੈਰਉ ਮਹਲਾ ੧–੫, ਸਫ਼ਾ ੧੧੨੬

**ਵੇਖੋ, ਅੰਧੁਲਉ (੧੨੦੮)**
[ਵੇਖੋ, ੧੧੭੬]

**ਅਧੂਆ,** ਅੱਧੀ, ਰਤੀ । ੨੩੪੮

**ਐ ਜੀ ਸਰਣਿ ਪਰੇ ਪ੍ਰਭੁ ਬਖਸਿ ਮਿਲਾਵੈ**
**ਬਿਲਮ ਨ ਅਧੂਆ ਰਾਈ ॥**
**ਆਨਦ ਮੂਲੁ ਨਾਥੁ ਸਿਰਿ ਨਾਥਾ**
**ਸਤਿਗੁਰੁ ਮੇਲਿ ਮਿਲਾਈ ॥ ੫ ॥**

ਗੂਜਰੀ ਮਹਲਾ ੧–੪, ਸਫ਼ਾ ੫੦੫

**ਭਾਵ :** (ਜੋ) ਸ਼ਰਣ ਵਿਚ ਆ ਜਾਂਦਾ ਹੈ, ਪ੍ਰਭੂ (ਉਸ ਨੂੰ) ਬਖ਼ਸ਼ ਕੇ ਮਿਲਾ ਲੈਂਦਾ ਹੈ, **ਰਤੀ** ਜਿੰਨੀ ਵੀ ਦੇਰ ਨਹੀਂ ਲਾਉਂਦਾ । (ਉਹ) ਆਨੰਦ ਦਾ ਮੂਲ ਹੈ, ਨਾਥਾਂ ਦੇ ਸਿਰ ਉਪਰ ਨਾਥ ਹੈ, ਸਤਿਗੁਰੂ (ਉਸ ਦੇ) ਮੇਲ ਵਿਚ (ਸਿੱਖ ਨੂੰ) ਮਿਲਾਉਂਦਾ ਹੈ ।

**ਅਧੂਆ ਰਾਈ,** ਅੱਧੀ ਰਾਈ, ਰਤੀ ਜਿੰਨੀ ।

[**ਅ.** [illegible] (**ਅਦਨਾ**), ਬਹੁਤ ਛੋਟਾ, ਤੁੱਛ ।]

**ਅਧੇਰ,** ਅੰਧੇਰਾ, ਅਗਿਆਨ । ੨੩੪੯

**ਗੁਰ ਕੈ ਬਾਣਿ ਬਜਰ ਕਲ ਛੇਦੀ**
**ਪ੍ਰਗਟਿਆ ਪਦੁ ਪਰਗਾਸਾ ॥**
**ਸਕਤਿ ਅਧੇਰ ਜੇਵੜੀ ਭ੍ਰਮੁ ਚੂਕਾ**
**ਨਿਹਚਲੁ ਸਿਵ ਘਰਿ ਬਾਸਾ ॥ ੨ ॥**

ਗਉੜੀ ਕਬੀਰ–੪੬, ਸਫ਼ਾ ੩੩੨

**ਭਾਵ :** ਗੁਰੂ ਨੇ (ਉਪਦੇਸ਼ ਰੂਪੀ) ਬਾਣ ਨਾਲ ਮਾਇਆ ਕਰੜੀ ਦੀ ਸਿਲ ਛੇਦ ਦਿਤੀ (ਤਾਂ) ਪ੍ਰਕਾਸ਼ ਦਾ ਅਸਥਾਨ ਪ੍ਰਗਟ ਹੋਇਆ। ਮਾਇਆ ਦਾ **ਅੰਧੇਰਾ** ਜਿਸ ਕਰਕੇ, ਰੱਸੀ (ਵਿਚ ਸੱਪ) ਦਾ ਭਰਮ ਪੈਂਦਾ ਸੀ, ਦੂਰ ਹੋ ਗਿਆ (ਤਾਂ) ਨਿਹਚਲ ਵਾਹਿਗੁਰੂ ਵਿਚ ਵਾਸਾ ਪਾ ਲਿਆ।

**ਬਾਣਿ,** ਤੀਰ। **ਬਜਰ,** ਸਿਲ।
**ਕਲ,** ੬੪ ਕਲਾਂ ਵਿਚੋਂ ਇਕ, ਛਲ, ਕਪਟ, ਇੰਦਰਜਾਲ ਆਦਿਕ, ਮਾਇਆ।
**ਪਦੁ ਪਰਗਾਸਾ,** ਪ੍ਰਕਾਸ਼ ਦਾ ਅਸਥਾਨ।
**ਸਕਤਿ ਅਧੇਰ,** ਮਾਇਆ ਦਾ ਅੰਧੇਰਾ।
**ਜੇਵੜੀ,** ਰੱਸੀ। **ਸਿਵ ਘਰਿ,** ਵਾਹਿਗੁਰੂ ਵਿਚ।

[**ਸੰਸ.** अंधकार: (**ਅੰਧਕਾਰ:**) ;
**ਪ੍ਰਾ.** अंधार (**ਅੰਧਾਰ**) ;
**ਹਿੰਦੀ,** अंधेरा (**ਅੰਧੇਰਾ**), अंधकार।]

**ਅਧੇਰਾ,** ਹਨੇਰਾ। ੨੩੪੯ (ੳ)

**ਆਪੁ ਮੇਟਿ ਪਏ ਸਰਣਾਈ ਇਹ ਮਤਿ ਸਾਧੂ ਕਹੀ ॥**
**ਪ੍ਰਭ ਕੀ ਆਗਿਆ ਮਾਨਿ ਸੁਖੁ ਪਾਇਆ**
**ਭਰਮੁ ਅਧੇਰਾ ਲਹੀ ॥ ੧ ॥**

ਦੇਵ. ਮਹਲਾ ੫–੭, ਸਫ਼ਾ ੫੨੯

**ਭਾਵ :** ਇਹ ਮਤਿ ਸਾਧੂ ਨੇ (ਸਾਨੂੰ) ਦੱਸੀ ਸੀ, (ਜਿਸ ਕਰਕੇ ਅਸੀਂ) ਆਪਾ ਭਾਵ ਮਿਟਾ ਕੇ (ਪ੍ਰਭੂ ਦੀ) ਸ਼ਰਣੀ ਪੈ ਗਏ ਸਾਂ, (ਸ਼ਰਣ ਪੈ ਕੇ) ਪ੍ਰਭੂ ਦੀ ਆਗਿਆ ਮੰਨ ਕੇ (ਅਸਾਂ) ਸੁਖ ਪਾਇਆ, (ਕਿਉਂਕਿ ਆਗਿਆ ਵਿਚ ਟੁਰਨ ਨਾਲ) ਭਰਮ ਰੂਪੀ **ਹਨੇਰਾ** ਦੂਰ ਹੋ ਗਿਆ।

(**ਸੰਥਜਾ,** ਸਫ਼ਾ ੩੩੦੭)

[ਵੇਖੋ, ੨੩੪੯]

**ਅਧੇਰੁ,** ਅੰਧੇਰ, ਅੰਧੇਰਾ, ਅਗਿਆਨ। ੨੩੫੦

**ਸਲੋਕੁ ਮ: ੩ ॥ ...**
**ਗੁਰਮੁਖਿ ਹਰਿ ਵੇਖਹਿ ਗੁਰਮੁਖਿ ਹਰਿ ਬੋਲਹਿ**
**ਗੁਰਮੁਖਿ ਹਰਿ ਸਹਜਿ ਰੰਗੁ ਲਾਇਆ ॥**
**ਨਾਨਕ ਗੁਰਮੁਖਿ ਗਿਆਨੁ ਪਰਾਪਤਿ ਹੋਵੈ**
**ਤਿਮਰ ਅਗਿਆਨੁ ਅਧੇਰੁ ਚੁਕਾਇਆ ॥**
**ਜਿਸਨੋ ਕਰਮੁ ਹੋਵੈ ਧੁਰਿ ਪੂਰਾ**
**ਤਿਨਿ ਗੁਰਮੁਖਿ ਹਰਿਨਾਮੁ ਧਿਆਇਆ ॥ ੧ ॥**

ਗੂਜਰੀ (ਵਾਰ) ਮਹਲਾ ੩–੧੧, ਸਫ਼ਾ ੫੧੨

**ਭਾਵ :** ਗੁਰਮੁਖ ਹਰੀ ਨੂੰ ਵੇਖਦਾ ਹੈ, ਗੁਰਮੁਖ ਹਰੀ (ਹਰੀ) ਉਚਾਰਦਾ ਹੈ, ਗੁਰਮੁਖ ਹਰੀ ਨਾਲ ਸਹਿਜੇ ਪ੍ਰੇਮ ਲਗਾਉਂਦਾ ਹੈ। (ਇਉਂ) ਗੁਰਮੁਖ ਨੂੰ ਗਿਆਨ ਪ੍ਰਾਪਤ ਹੁੰਦਾ ਹੈ ਅਤੇ ਅਗਿਆਨ ਦਾ **ਅੰਧੇਰਾ** ਅਤੇ ਤਿਮਰ ਦੂਰ ਕਰ ਲੈਂਦਾ ਹੈ। ਜਿਸ ਨੂੰ ਧੁਰੋਂ ਵਾਹਿਗੁਰੂ ਦੀ ਪੂਰੀ ਬਖ਼ਸ਼ਿਸ਼ ਹੁੰਦੀ ਹੈ, ਉਹ ਗੁਰਮੁਖ ਹਰੀ ਦਾ ਨਾਮ ਧਿਆਉਂਦਾ ਹੈ।

**ਗੁਰਮੁਖਿ,** ਵਿਸਥਾਰ ਸਹਿਤ ਵਿਆਖਿਆ ਲਈ ਵੇਖੋ, "**ਗੁਰਮੁਖ**", — ਇਕ ਲੇਖ, **ਕਲਮ ਦੀ ਕਰਾਮਾਤ** ਕ੍ਰਿਤ ਡਾ. ਬਲਬੀਰ ਸਿੰਘ।

**ਤਿਮਰ,** ਅੱਖ ਦਾ ਇਕ ਰੋਗ, ਤਿਰਮਰਾ, ਅੱਖ ਦਾ ਜਾਲਾ, ਅੱਖ ਅਗੇ ਧੁੰਧ ਛਾ ਜਾਣੀ।

[ਵੇਖੋ, ੨੩੪੯]

**ਅਧੋਰੀ,** ਅਧਾਰ, ਆਸਰਾ, ਓਟ। ੨੩੫੧

**ਤੁਮ ਸਮਰਥ ਅਪਾਰ ਅਤਿ ਊਚੇ**
**ਸੁਖ ਦਾਤੇ ਪ੍ਰਭ ਪ੍ਰਾਨ ਅਧੋਰੀ ॥**
**ਨਾਨਕ ਕਉ ਪ੍ਰਭ ਕੀਜੈ ਕਿਰਪਾ**
**ਉਨ ਸੰਤਨ ਕੈ ਸੰਗਿ ਸੰਗੋਰੀ ॥ ੪ ॥**

ਗਉੜੀ ਮਹਲਾ ੫–੧੩੪, ਸਫ਼ਾ ੨੦੮–੯

**ਭਾਵ :** ਤੁਸੀ ਅਤਿ ਉੱਚੇ, ਅਪਾਰ, ਸਮਰਥ, ਸੁਖਦਾਤੇ, ਪ੍ਰਭੂ ਪ੍ਰਾਣਾਂ ਦਾ **ਆਸਰਾ** ਹੋ। ਹੇ ਪ੍ਰਭੂ! ਕਿਰਪਾ ਕਰੋ ਕਿ ਨਾਨਕ ਉਨ੍ਹਾਂ ਸੰਤਾਂ ਦੇ ਸੰਗ ਵਿਚ ਮਿਲਿਆ ਰਹੇ।

[ਵੇਖੋ, ੨੩੧੭]

**ਅਨ,** ਹੋਰ, ਦੂਜੇ, ਭਿੰਨ। ੨੩੫੨

**ਗੁਰਮੁਖਿ ਰਾਗ ਸੁਆਦ ਅਨ ਤਿਆਗੇ ॥**
**ਗੁਰਮੁਖਿ ਇਹੁ ਮਨੁ ਭਗਤੀ ਜਾਗੇ ॥**
**ਅਨਹਦ ਸੁਣਿ ਮਾਨਿਆ ਸਬਦੁ ਵੀਚਾਰੀ ॥**
**ਆਤਮੁ ਚੀਨਿ੍ ਭਏ ਨਿਰੰਕਾਰੀ ॥ ੭ ॥**

ਆਸਾ ਮਹਲਾ ੧–੮, ਸਫ਼ਾ ੪੧੫

**ਭਾਵ :** ਗੁਰਮੁਖ (ਆਤਮ ਰਸ ਤੋਂ ਅਤ੍ਰਿਕਤ) ਹੋਰ ਰਸਾਂ ਤੇ ਰਾਗਾਂ (ਮੋਹ ਪਿਆਰਾਂ) ਨੂੰ ਤਿਆਗ ਦੇਂਦਾ ਹੈ। ਗੁਰਮੁਖ ਦਾ ਇਹੋ ਮਨ (ਹੁਣ ਹਰੀ ਦੀ) ਭਗਤੀ ਵਿਚ ਜਾਗਦਾ ਹੈ, ਅਨਾਹਦ ਸ਼ਬਦ ਸੁਣ ਸੁਣ ਕੇ (ਇਸ ਦਾ) ਪਤੀਜਨਾਂ ਵਿਚ ਆ ਗਿਆ ਹੋਇਆ (ਮਨ) ਵੀਚਾਰਨਹਾਰ ਹੋਇਆ ਰਹਿੰਦਾ ਹੈ। ਹਾਂ, ਆਤਮ (ਤੱਤ)

ਨੂੰ ਪਛਾਣ ਕੇ (ਹੁਣ) ਨਿਰੰਕਾਰੀ ਹੋਇਆ ਰਹਿੰਦਾ ਹੈ (ਭਾਵ ਬ੍ਰਹਮ ਤੱਤ ਵਿਚ ਤਦਰੂਪ ਰਹਿੰਦਾ ਹੈ) !

(**ਸੰਥਜਾ**, ਸਫ਼ਾ ੨੬੧੧)

**ਗੁਰਮੁਖਿ, ਵੇਖੋ** (੨੩੫੦) । **ਅਨਹਦ, ਵੇਖੋ ਭੂਮਿਕਾ** ।

[**ਸੰਸ.** अन्य (**ਅਨਯ**), ਦੂਸਰਾ, ਭਿੰਨ, ਹੋਰ ।]

**ਅਨ,** ਹੋਰ, ਹੋਰਨਾਂ । ੨੩੫੩

**ਗੋਬਿੰਦ ਗੋਬਿੰਦ ਕਰਿ ਹਾਂ ॥**
**ਹਰਿ ਹਰਿ ਮਨਿ ਪਿਆਰਿ ਹਾਂ ॥**
**ਗੁਰਿ ਕਹਿਆ ਸੁ ਚਿਤਿ ਧਰਿ ਹਾਂ ॥**
**ਅਨ ਸਿਉ ਤੋਰਿ ਫੇਰਿ ਹਾਂ ॥**
**ਐਸੇ ਲਾਲਨੁ ਪਾਇਓ ਰੀ ਸਖੀ ॥ ੧ ॥ ਰਹਾਉ ॥**

ਆਸਾ ਮਹਲਾ ੫–੧੫੭, ਸਫ਼ਾ ੪੦੯

**ਭਾਵ :** (ਅਸੀਂ) ਗੋਬਿੰਦ ਗੋਬਿੰਦ ਕਰ ਰਹੇ ਹਾਂ (ਉਪਰੋਂ ਉਪਰੋਂ ਹੀ ਨਹੀਂ) ਹਰੀ ਹਰਿ ਨੂੰ ਮਨ ਵਿਚ ਪਿਆਰ ਰਹੇ ਹਾਂ, **ਗੁਰੂ** ਨੇ (ਜੋ ਕੁਛ) ਕਿਹਾ ਸੀ ਉਹ (ਸਾਰਾ) ਚਿਤ ਵਿਚ ਧਾਰ ਰਹੇ ਹਾਂ, **ਹੋਰਨਾਂ** (ਪਾਸਿਆਂ) ਵਲੋਂ (ਧਾਂਵਦੇ ਮਨ ਨੂੰ ਮੋੜ) ਮੋੜ ਕੇ ਤੋੜ ਰਹੇ ਹਾਂ, ਇਸ ਪ੍ਰਕਾਰ ਹੇ ਸਖੀ ਅਸਾਂ ਪ੍ਰੀਤਮ (ਵਾਹਿਗੁਰੂ) ਨੂੰ ਪਾਇਆ ਹੈ । (**ਸੰਥਜਾ**, ਸਫ਼ਾ ੨੫੬੦)

[ਵੇਖੋ, ੨੩੫੨]

**ਅਨ,** ਹੋਰ ਕਿਸੇ ਦੀ । ੨੩੫੪

**ਬਿਨੁ ਪ੍ਰਭ ਸੇਵ ਕਰਤ ਅਨ ਸੇਵਾ ਬਿਰਥਾ ਕਾਟੈ ਕਾਲ ॥**
**ਜਬ ਜਮੁ ਆਇ ਸੰਘਾਰੈ ਪ੍ਰਾਨੀ**
**ਤਬ ਤੁਮਰੋ ਕਉਨੁ ਹਵਾਲ ॥ ੧ ॥**

ਸਾਰਗ ਮਹਲਾ ੫–੯੨, ਸਫ਼ਾ ੧੨੨੨

**ਭਾਵ :** ਬਿਨਾਂ ਪ੍ਰਭੂ ਦੇ ਜੋ ਮਨੁੱਖ **ਹੋਰ ਕਿਸੇ ਦੀ** ਸੇਵਾ ਕਰਦਾ ਹੈ ਉਹ ਵਿਅਰਥ ਸਮਾਂ ਗਵਾਉਂਦਾ ਹੈ । ਜਦੋਂ ਜਮ ਆ ਕੇ, ਹੇ ਪ੍ਰਾਣੀ ! ਤੈਨੂੰ ਮਾਰੇਗਾ, ਤਦ ਤੇਰਾ ਕੀ ਹਾਲ ਹੋਵੇਗਾ ?

[ਵੇਖੋ, ੨੩੫੨]

**ਅਨ,** ਹੋਰ, ਭਿੰਨ । ੨੩੫੫

**ਕਾ ਕਉ ਦੁਰਾਉ ਕਾ ਸਿਉ ਬਲਬੰਚਾ**
**ਜਹ ਜਹ ਪੇਖਉ ਤਹ ਤਹ ਨੇਰਾ ॥**
**ਸਾਧ ਮੂਰਤਿ ਗੁਰੁ ਭੇਟਿਓ ਨਾਨਕ**
**ਮਿਲਿ ਸਾਗਰ ਬੂੰਦ ਨਹੀ ਅਨ ਹੇਰਾ ॥ ੨ ॥**

ਬਿਲਾ. ਮਹਲਾ ੫–੧੧੭, ਸਫ਼ਾ ੮੨੭

**ਭਾਵ :** ਕਿਸ ਚੀਜ਼ ਦਾ ਮੈਂ ਲੁਕਾ ਕਰਾਂ ? ਕਿਸ ਨਾਲ ਵਲ ਛਲ ਕਰਾਂ ? ਜਿੱਥੇ ਜਿੱਥੇ ਵੇਖਦਾ ਹਾਂ ਉਥੇ ਉਥੇ ਨੇੜੇ ਦਿੱਸਦਾ ਹੈ। ਸੰਤ ਰੂਪ ਗੁਰੂ ਮਿਲੇ (ਜਦ ਦੇ, ਇਉਂ ਪ੍ਰਤੀਤ ਹੁੰਦਾ ਹੈ), ਜਿਵੇਂ ਸਾਗਰ ਅਤੇ ਬੂੰਦ (ਆਪੋ ਵਿਚ) ਮਿਲ ਕੇ (ਇਕ ਦੂਜੇ ਤੋਂ) **ਭਿੰਨ** ਨਹੀਂ ਦਿਸਦੇ (ਤੁਸੀ ਹੇ ਪ੍ਰਭੂ ! ਮੇਰੇ ਤੋਂ ਵਖਰੇ ਨਹੀਂ ਹੋ) ।

**ਦੁਰਾਉ,** ਲੁਕਾ, ਛਿਪਾ ।

**ਬਲਬੰਚਾ,** ਵਲਛਲ, ਠੱਗੀ ।

[ਵੇਖੋ, ੨੩੫੨]

**ਅਨ,** ਹੋਰ, ਹੋਰਨਾਂ । ੨੩੫੬

**ਜਾ ਕਉ ਰਸੁ ਹਰਿ ਰਸੁ ਹੈ ਆਇਓ ॥**
**ਸੋ ਅਨ ਰਸ ਨਾਹੀ ਲਪਟਾਇਓ ॥ ੨ ॥**

ਗਉੜੀ ਮਹਲਾ ੫–੧੦੨, ਸਫ਼ਾ ੧੮[illegible]

**ਭਾਵ :** ਜਿਸ ਨੂੰ ਰਸ, ਹਰੀ ਦਾ ਰਸ ਹੋ ਕੇ ਆਇਆ ਹੈ, ਉ[illegible] **ਹੋਰਨਾਂ** ਰਸਾਂ ਨੂੰ ਨਹੀਂ ਚੰਬੜਦਾ ।

(**ਸੰਥਜਾ**, ਸਫ਼ਾ ੧੧੯੦)

[ਵੇਖੋ, ੨੩੫੨]

**ਅਨ,** ਹੋਰ, ਹੋਰਨਾਂ । ੨੩੫੭

**ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ ॥**
**ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ ॥**
**ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ ॥ ੬ ॥**

ਸਿਰੀ. (ਅਸਟ.) ਮਹਲਾ ੧–੫, ਸਫ਼ਾ ੫੬

**ਭਾਵ :** ਪੰਡਤ ਪੋਥੀਆਂ ਵਾਚਦੇ ਹਨ, ਤੱਤ ਵੀਚਾਰ ਨਹੀਂ ਬੁਝਦੇ । **ਹੋਰਨਾਂ** ਨੂੰ ਮੱਤਾਂ ਦੇਂਦੇ ਰਹਿੰਦੇ ਹਨ, ਉਪਦੇਸ਼ ਕਰਨਾ ਉਨ੍ਹਾਂ ਪੇਸ਼ਾ ਬਣਾ ਲਿਆ ਹੈ । (ਉਨ੍ਹਾਂ ਦੀ) ਝੂਠੀ ਕਥਨੀ (ਤੋਂ ਗੁਮਰਾਹ ਹੋ ਕੇ) ਜਗਤ ਭਟਕ ਰਿਹਾ ਹੈ । ਸਾਰ ਵਸਤੂ ਸ਼ਬਦ (ਹੈ, ਜੇ ਕੋਈ ਸ਼ਬਦ ਕਮਾਈ ਦੀ) ਰਹਿਣੀ ਰਹਵੇ ।

[ਵੇਖੋ, ੨੩੫੨]

**ਅਨ,** ਹੋਰ । ੨੩੫੮

**ਨਾਮੁ ਬਿਸਾਰਿ ਲਗੈ ਅਨ ਸੁਆਇ ॥**
**ਤਾ ਕੀ ਆਸ ਨ ਪੂਜੈ ਕਾਇ ॥ ੩ ॥**

ਗਉੜੀ ਮਹਲਾ ੫–੧੩੪, ਸਫ਼ਾ ੧੯੨

**ਭਾਵ :** ਨਾਮ ਨੂੰ ਭੁਲਾ ਕੇ ਜੋ ਹੋਰ ਸੁਆਰਥਾਂ ਵਿਚ ਲਗਦਾ ਹੈ ਉਸ ਦੀ ਕੋਈ ਆਸ ਪੂਰੀ ਨਹੀਂ ਹੁੰਦੀ ।

(**ਸੰਥਜਾ**, ਸਫ਼ਾ ੧੨੧੯)

[ਵੇਖੋ, ੨੩੫੨]

**ਅਨ**, ਹੋਰ । ੨੩੫੯

**ਅਨ ਕੋ ਕੀਜੈ ਮਿਤੜਾ ਖਾਕੁ ਰਲੈ**
**ਮਰਿ ਜਾਇ ਜੀਉ ॥ ... ॥ ੬ ॥**

ਸੂਹੀ ਮਹਲਾ ੧–੨, ਸਫ਼ਾ ੭੫੧

**ਭਾਵ :** (ਬਿਨਾਂ ਪ੍ਰਭੂ ਦੇ) ਹੋਰ ਨੂੰ ਮਿਤ੍ਰ ਬਣਾਵੋਗੇ (ਤਾਂ ਉਹ) ਮਿੱਟੀ ਹੈ, ਮਰ ਕੇ (ਮਿੱਟੀ ਵਿਚ) ਰਲ ਜਾਏਗਾ (ਉਸ ਦੀ ਮਿੱਤਰਤਾ ਖ਼ਤਮ ਹੋ ਜਾਏਗੀ) ।

[ਵੇਖੋ, ੨੩੫੨]

**ਅਨ**, ਹੋਰ । ੨੩੬੦

**ਬਿਖੁ ਫਲ ਮੀਠ ਲਗੇ ਮਨ ਬਉਰੇ**
**ਚਾਰ ਬਿਚਾਰ ਨ ਜਾਨਿਆ ॥**
**ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ**
**ਜਨਮ ਮਰਨ ਫਿਰਿ ਤਾਨਿਆ ॥ ੧ ॥**

ਆਸਾ ਧੰਨਾ–੧, ਸਫ਼ਾ ੪੮੭

**ਭਾਵ :** (ਇਸ) ਬਾਵਲੇ ਮਨ ਨੂੰ ਵਿਖ (ਰੂਪੀ) ਫਲ ਮਿੱਠਾ ਲਗਦਾ ਹੈ, (ਇਸੇ ਕਰਕੇ ਇਸ ਨੇ) ਸ਼ੁਭ ਆਚਾਰ ਦੀ ਵੀਚਾਰ ਨੂੰ ਨਹੀਂ ਸਮਝਿਆ । ਸੋ ਗੁਣਾਂ ਤੋਂ (ਛੁੱਟ ਕੇ ਇਸ ਦੀ) ਪ੍ਰੀਤ ਹੋਰ ਕਿਸਮ ਦੀ ਵਧ ਗਈ, (ਇਸ ਕਰਕੇ) ਜਨਮ ਮਰਨ (ਦਾ ਤਾਣਾ) ਮੁੜ ਤਾਣਿਆ ਗਿਆ ।

(**ਸੰਥਜਾ**, ਸਫ਼ਾ ੩੦੬੪)

[ਵੇਖੋ, ੨੩੫੨]

**ਅਨ**, ਹੋਰ । ੨੩੬੧

**ਟੂਟੇ ਅਨ ਭਰਾਨਿ ਹਾਂ ॥**
**ਰਵਿਓ ਸਰਬ ਥਾਨਿ ਹਾਂ ॥**
**ਲਹਿਓ ਜਮ ਭਇਆਨਿ ਹਾਂ ॥**
**ਪਾਇਓ ਪੇਡ ਥਾਨਿ ਹਾਂ ॥**
**ਤਉ ਚੂਕੀ ਸਗਲ ਕਾਨਿ ॥ ੧ ॥**

ਆਸਾ (ਆਸਾਵ.) ਮਹਲਾ ੫–੧੫੮, ਸਫ਼ਾ ੪੦੯

**ਭਾਵ :** ਹੋਰ ਭ੍ਰਾਂਤੀਆਂ ਦੂਰ ਹੋ ਗਈਆਂ ਹਨ ਅਤੇ ਸਾਰੇ ਥਾਵਾਂ ਵਿਚ (ਜੋ) ਰਵ ਰਿਹਾ ਹੈ (ਉਹ ਦਿਸ ਪਿਆ ਹੈ) । ਜਮ ਦੀਆਂ ਡਰਾਉਣੀਆਂ ਦੂਰ ਹੋ ਗਈਆਂ ਹਨ, (ਅਤੇ) ਮੂਲ ਥਾਉਂ (ਬ੍ਰਹਮ) ਮਿਲ ਗਈ ਹੈ । ਤਦ (ਹੁਣ) ਸਾਰੀ ਮੁਥਾਜੀ ਚੁੱਕ ਗਈ ।

(**ਸੰਥਜਾ**, ਸਫ਼ਾ ੨੫੬੩)

[ਵੇਖੋ, ੨੩੫੨]

**ਅਨ**, ਹੋਰ । ੨੩੬੨

**ਮਾਣੁ ਨਿਮਾਣੇ ਤੂੰ ਧਣੀ ਤੇਰਾ ਭਰਵਾਸਾ ॥**
**ਬਿਨੁ ਸਾਚੇ ਅਨ ਟੇਕ ਹੈ ਸੋ ਜਾਣਹੁ ਕਾਚਾ ॥ ੧ ॥ ਰਹਾਉ ॥**

ਆਸਾ ਮਹਲਾ ੫–੧੦੩, ਸਫ਼ਾ ੩੯੬

**ਭਾਵ :** ਹੇ ਮਾਲਕ ! ਮੈਂ ਨਿਮਾਣੇ ਦਾ ਤੂੰ ਹੀ ਮਾਣ ਹੈਂ, (ਮੈਨੂੰ) ਤੇਰਾ ਭਰੋਸਾ ਹੈ । ਬਿਨਾਂ ਸੱਚੇ ਪ੍ਰਭੂ ਦੇ ਹੋਰ ਟੇਕ (ਜੇ ਕੋਈ ਰਖਦਾ) ਹੈ, ਉਹ ਕੱਚੀ ਜਾਣੋ !

[ਵੇਖੋ, ੨੩੫੨]

**ਅਨ**, ਹੋਰ । ੨੩੬੩

**ਨਲ੍ਯ ਕਵਿ ਪਾਰਸ ਪਰਸ ਕਚ ਕੰਚਨਾ ਹੁਇ**
**ਚੰਦਨਾ ਸੁਬਾਸੁ ਜਾਸੁ ਸਿਮਰਤ ਅਨ ਤਰ ॥ ... ॥ ੩ ॥**

ਸਵਈ. ਮਹਲੇ ੪ ਕੇ, ਸਫ਼ਾ ੧੩੯੯

**ਭਾਵ :** ਨਲ੍ਯ ਕਵਿ ! ਪਾਰਸ ਦੀ ਛੋਹ ਨਾਲ ਕਚ ਸੋਨਾ ਹੋ ਜਾਂਦਾ ਹੈ, (ਚੰਦਨ ਦੀ ਛੁਹ ਨਾਲ) ਹੋਰ ਰੁੱਖਾਂ ਨੂੰ ਵੀ ਚੰਦਨ ਦੀ ਸੁਗੰਧੀ ਪ੍ਰਾਪਤ ਹੋ ਜਾਂਦੀ ਹੈ । (ਇਸੇ ਤਰ੍ਹਾਂ ਪ੍ਰਭੂ ਵੀ ਅਜਿਹੀ ਸ਼ੈਅ ਹੈ) ਜਿਸ ਨੂੰ ਸਿਮਰਨ ਨਾਲ (ਸੁਗੰਧੀ ਅਤੇ ਸ੍ਵਛਤਾ ਪ੍ਰਾਪਤ ਹੁੰਦੀ ਹੈ) ।

**ਮਤਲਬ :** ਪਾਰਸ ਦੀ ਛੁਹ ਨਾਲ ਧਾਤ ਵਿਚ ਤਬਦੀਲੀ ਆਉਂਦੀ ਹੈ, ਚੰਦਨ ਦੀ ਖ਼ੁਸ਼ਬੋ ਨਾਲ ਬਨਸਪਤੀ ਬਦਲਦੀ ਹੈ । ਪਰ ਇਨ੍ਹਾਂ ਸਥੂਲ ਸਪਰਸ਼ਾਂ ਦੇ ਮੁਕਾਬਲੇ ਪ੍ਰਭੂ ਦੀ ਸੂਖਮ ਯਾਦ ਮਨ ਵਿਚ ਪਰੀਵਰਤਨ ਪੈਦਾ ਕਰ ਦੇਂਦੀ ਹੈ ।

**ਤਰ,** ਤਰੂ, ਦਰੱਖਤ, ਰੁੱਖ ।

**ਕਚ,** ਝੂਠਾ, ਝੂਠੀ ਧਾਤ, ਘਟੀਆ ਧਾਤ ।

[ਵੇਖੋ, ੨੩੫੨]

**ਅਨ**, ਹੋਰ । ੨੩੬੪

**ਗੁਰਿ ਕਹਿਆ ਅਵਰੁ ਨਹੀ ਦੂਜਾ ॥**
**ਕਿਸੁ ਕਹੁ ਦੇਖਿ ਕਰਉ ਅਨ ਪੂਜਾ ॥ ੭ ॥**

ਗਉੜੀ (ਅਸਟ.) ਮਹਲਾ ੧–੮, ਸਫ਼ਾ ੨੨੪

**ਭਾਵ :** ਗੁਰੂ ਨੇ ਕਹਿਆ ਕਿ (ਇਕ ਪ੍ਰਭੂ ਤੋਂ ਬਿਨਾਂ) ਹੋਰ ਦੂਜਾ ਕੋਈ ਨਹੀਂ (ਫਿਰ) ਦਸ (ਮੈਂ) ਕਿਸ ਨੂੰ **(ਉਸ ਵਰਗਾ)** ਦੇਖ ਕੇ (ਕਿਸੇ) **ਹੋਰ** ਦੀ ਪੂਜਾ ਕਰਾਂ ।

[ਵੇਖੋ, ੨੩੫੨]

**ਅਨ,** ਹੋਰ । ੨੩੬੫

**ਮਿਥਿਆ ਨੇਤ੍ਰ ਪੇਖਤ ਪਰ ਤ੍ਰਿਅ ਰੂਪਾਦ ॥**
**ਮਿਥਿਆ ਰਸਨਾ ਭੋਜਨ ਅਨ ਸ੍ਵਾਦ ॥ ... ॥ ੫ ॥**

ਗਉੜੀ (ਸੁਖ.) ਮ: ੫–੫, ਸਫ਼ਾ ੨੬੮–੬੯

**ਭਾਵ :** ਨਿਸਫਲ (ਹਨ) ਨੇਤ੍ਰ (ਜੋ) ਦੇਖਦੇ ਹਨ, ਪਰ ਇਸਤ੍ਰੀਆਂ ਦੇ ਰੂਪ (ਜੋਬਨ) ਆਦਿਕ । ਨਿਸਫਲ (ਹੈ) ਜੀਭ (ਜੋ ਹਰੀ ਰਸ ਛੱਡ ਕੇ) ਭੋਜਨਾਂ ਆਦਿਕ **ਹੋਰ** ਸ੍ਵਾਦਾਂ (ਵਿਚ ਲਗਦੀ ਹੈ) ।

(**ਸੰਥਯਾ**, ਸਫ਼ਾ ੧੬੭੮–੭੯)

[ਵੇਖੋ, ੨੩੫੨]

**ਅਨ,** ਹੋਰ । ੨੩੬੬

**ਬਿਨੁ ਭਗਵੰਤ ਨਾਹੀ ਅਨ ਕੋਇ ॥**
**ਮਾਰੇ ਰਾਖੈ ਏਕੋ ਸੋਇ ॥ ੧ ॥ ਰਹਾਉ ॥**

ਗਉੜੀ ਮਹਲਾ ੫–੧੩੦, ਸਫ਼ਾ ੧੯੨

**ਭਾਵ :** (ਮਾਰਣ ਰੱਖਣ ਵਾਲਾ) ਪਰਮੇਸਰ ਤੋਂ ਬਿਨਾਂ ਕੋਈ **ਹੋਰ** ਨਹੀਂ ਹੈ, ਉਹੋ ਇਕੋ ਮਾਰਦਾ ਰੱਖਦਾ ਹੈ ।

(**ਸੰਥਯਾ**, ਸਫ਼ਾ ੧੨੧੫)

[ਵੇਖੋ, ੨੩੫੨]

**ਅਨ,** ਦ੍ਵੈਤ । ੨੩੬੭

**ਪਉੜੀ ॥**
**ਣਾਣਾ ਰਣ ਤੇ ਸੀਝੀਐ ਆਤਮ ਜੀਤੈ ਕੋਇ ॥**
**ਹਉਮੈ ਅਨ ਸਿਉ ਲਰਿ ਮਰੈ**
**ਸੋ ਸੋਭਾ ਦੂ ਹੋਇ ॥ ... ॥ ੩੧ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੫੬

**ਭਾਵ :** ਣਾਣੇ (ਅੱਖਰ ਦੁਆਰਾ ਉਪਦੇਸ਼ ਹੈ ਕਿ ਸੰਸਾਰ ਰੂਪੀ) ਜੁੱਧ ਭੂਮੀ ਤੇ ਫ਼ਤੇ ਪਾ ਜਾਈਦੀ ਹੈ (ਪਰ ਤਾਂ ਜੇ) ਕੋਈ ਆਪਣੇ ਆਪ ਤੇ ਫ਼ਤੇ ਪਾ ਲਵੇ । (ਹਾਂ) ਜੋ (ਕੋਈ) ਹਉਮੈਂ ਤੇ **ਦ੍ਵੈਤ** ਨਾਲ ਲੜ ਮਰੇ ਓਸ ਦੀ ਸ਼ੋਭਾ ਬੀ ਦੂਣੀ ਹੁੰਦੀ ਹੈ ।

(**ਸੰਥਯਾ**, ਸਫ਼ਾ ੧੬੨੭)

[ਵੇਖੋ, ੨੩੫੨]

**ਅਨਹਤ,** ਵੇਖੋ ਭੂਮਿਕਾ । ੨੩੬੮

[**ਸੰਸ.** अनाःहत (**ਅਨਾਹਤ**), ਆਘਾਤ ਰਹਿਤ, ਜਿਸ ਦੀ ਉਤਪਤੀ ਆਘਾਤ ਤੋਂ ਨਾ ਹੋਈ ਹੋਵੇ, ਜੋ ਪਰਗਟ ਜਾਂ ਅਪਰਗਟ ਅਦ੍ਰਿਸ਼ਟ ਰੂਪ ਵਿਚ ਵਿਦਮਾਨ ਹੈ, ਨਿਰੰਤਰ, ਕੋਰਾ ; अनाहतः (ਅਨਾਹਤ:), ਹਠਯੋਗ ਅਨੁਸਾਰ ਛੇ ਚੱਕਰਾਂ ਵਿਚੋਂ ਚੋਥਾ ਚਕਰ ਜਿਸ ਦਾ ਸਥਾਨ ਹਿਰਦਾ ਹੈ ; अन् + आहत (**ਅਨ੍ + ਆਹਤ**); आहत (**ਆਹਤ**), ਚੋਟ ਖਾਧਾ ਹੋਇਆ, ਕੁਚਲਿਆ ਹੋਇਆ, ਮਾਰਿਆ ਹੋਇਆ, ਗੁਣਾ ਕੀਤਾ ਹੋਇਆ ; आ + √ हन् (**ਆ + √ ਹਨ੍**) ; √ हन् (**√ ਹਨ੍**), ਮਾਰ ਦੇਣਾ, ਅੰਤ ਕਰਨਾ, ਆਖ਼ਿਰ ਕਰਨਾ, ਕਿਸੀ ਪ੍ਰਕਾਰ ਸਮਾਪਤ ਕਰਨਾ ।]

**ਅਨਹਤ,** ਅਨਹਤ । ੨੩੬੮ (ੳ)

**ਤਹ ਭਉ ਭਰਮਾ ਸੋਗੁ ਨ ਚਿੰਤਾ ॥**
**ਆਵਣੁ ਜਾਵਣੁ ਮਿਰਤੁ ਨ ਹੋਤਾ ॥**
**ਤਹ ਸਦਾ ਅਨੰਦ ਅਨਹਤ ਆਖਾਰੇ ॥**
**ਭਗਤ ਵਸਹਿ ਕੀਰਤਨ ਆਧਾਰੇ ॥ ੭ ॥**

ਗਉੜੀ (ਅਸਟ.) ਮਹਲਾ ੫–੪, ਸਫ਼ਾ ੨੩੭

**ਭਾਵ :** ਉਥੇ ਨਾ ਭਉ ਹੈ (ਨਾ) ਭਰਮ (ਨਾ) ਗ਼ਮ (ਨਾ) ਚਿੰਤਾ । ਉਥੇ ਆਉਣਾ, ਜਾਣਾ, ਜੰਮਣਾ, ਮਰਨਾ ਨਹੀਂ ਹੁੰਦਾ । ਉਥੇ ਸਦਾ ਅਨੰਦ ਹੈ, **ਅਨਹਤ** ਦੇ ਕੀਰਤਨ ਦਰਬਾਰ (ਹਨ, ਉਥੇ) ਭਗਤ ਕੀਰਤਨ ਦੇ ਆਧਾਰ ਉਪਰ ਵਸਦੇ ਹਨ ।

**ਅਨਹਤ,** ਵੇਖੋ ਭੂਮਿਕਾ ।

[ਵੇਖੋ, ੨੩੬੮]

**ਅਨਹਤ,** ਅਨਹਤ । ੨੩੬੯

**ਸੁੰਨੋ ਸੁੰਨੁ ਕਹੈ ਸਭੁ ਕੋਈ ॥**
**ਅਨਹਤ ਸੁੰਨੁ ਕਹਾ ਤੇ ਹੋਈ ॥**
**ਅਨਹਤ ਸੁੰਨਿ ਰਤੇ ਸੇ ਕੈਸੇ ॥**
**ਜਿਸ ਤੇ ਉਪਜੇ ਤਿਸ ਹੀ ਜੈਸੇ ॥ ... ॥ ੫੨ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੩

**ਭਾਵ :** ਸਭ ਕੋਈ ਸੁੰਨ ਹੀ ਸੁੰਨ ਆਖਦਾ ਹੈ, (ਪਰ ਨਹੀਂ ਜਾਣਦਾ) ਕਿ ਅਨਹਤ ਸੁੰਨ ਕਿਥੋਂ ਹੋਈ ਹੈ ? (ਨਾ ਓਹ ਜਾਣਦੇ ਹਨ ਕਿ ਇਸ) **ਅਨਹਤ** ਸੁੰਨ ਵਿਚ ਜੋ ਰਚੇ ਹੋਏ ਹਨ ਓਹ ਕਿਹੋ ਜੇਹੇ ਹੁੰਦੇ ਹਨ । (ਭਾਵ ਕਿ ਕੇਵਲ ਸੁੰਨ ਵਿਚ ਰਚੇ ਜੋਗੀ ਤੇ ਸ਼ੂਨਵਾਦੀ ਆਦਿਕ ਸ਼ੂਨਯ ਹੀ ਹੋ ਜਾਂਦੇ ਹਨ, ਪਰ ਅਨਹਤ ਸੁੰਨ

ਵਿਚ ਜੋ ਰਚ ਜਾਣ ਉਹ ਕਿਹੋ ਜਿਹੇ ਹੁੰਦੇ ਹਨ ? ਉੱਤਰ —) ਓਹ (ਸੁੰਨ ਦੇ ਕਰਤਾ ਪ੍ਰਮਾਤਮਾ ਵਿਚ ਰਚੇ ਜਾਣ ਕਰਕੇ) ਜਿਸ ਤੋਂ (ਇਹ ਸੁੰਨ) ਉਪਜਦੀ ਹੈ ਉਸ ਜੈਸੇ ਹੀ ਹੋ ਜਾਂਦੇ ਹਨ।

**(ਪੰਜ ਗ੍ਰੰਥੀ ਸਟੀਕ)**

**ਹੋਰ ਵੇਖੋ, ਅੰਤਰਿ (੧੧੦੦)**

**ਅਨਹਤ,** ਵੇਖੋ **ਭੂਮਿਕਾ** ।

[ਵੇਖੋ, ੨੩੬੮]

**ਅਨਹਤ,** ਅਨਹਦ । ੨੩੭੦

**ਅਨਹਤ ਸਬਦੁ ਸੁਹਾਵਾ ॥**
**ਸਚੁ ਮੰਗਲੁ ਹਰਿ ਜਸੁ ਗਾਵਾ ॥ ... ॥ ੨ ॥**

ਸੂਹੀ (ਛੰਤ) ਮਹਲਾ ੫–੩, ਸਫ਼ਾ ੭੭੮

**ਭਾਵ :** ਜਿਸ ਵੇਲੇ ਹਰੀ ਦਾ ਜਸ ਗਾਵਿਆ, ਹਰੀ ਦਾ ਸੱਚਾ ਮੰਗਲਮਯ ਕੀਰਤਨ ਕੀਤਾ, ਉਸ ਵੇਲੇ ਸੋਹਣੇ **ਅਨਹਦ** ਸ਼ਬਦ ਦਾ ਝਲਕਾ ਵੱਜਾ।

**ਮਤਲਬ :** ਇਸ ਸ਼ਬਦ ਦੇ ਸ਼ੁਰੂ ਵਿਚ ਤੁਕ ਹੈ, '**ਸੁਣਿ ਸ੍ਰਵਣ ਬਾਣੀ ਸਹਜਿ ਜਾਣੀ ॥ ... ॥ ੧ ॥**' ਇਸ ਤੋਂ ਮੁਰਾਦ ਇਹ ਹੈ ਕਿ ਜਿਸ ਵੇਲੇ ਕੰਨਾਂ ਨਾਲ ਤੇਰੀ ਬਾਣੀ ਸੁਣੀ ਤਾਂ ਉਸ ਦੇ ਪ੍ਰਭਾਵ ਹੇਠ ਇਹ ਪਤਾ ਲੱਗਾ ਕਿ ਸਹਿਜ ਅਵਸਥਾ ਕੀ ਚੀਜ਼ ਹੈ। ਏਸੇ ਅੰਦਾਜ਼ ਵਿਚ ਇਹ ਕਿਹਾ ਹੈ, '**ਅਨਹਤ ਸਬਦੁ ਸੁਹਾਵਾ ॥ ਸਚੁ ਮੰਗਲੁ ਹਰਿ ਜਸੁ ਗਾਵਾ ॥**' ਇਹ ਤੁਕਾਂ ਗੁਰੂ ਅਰਜਨ ਦੇਵ ਜੀ ਦੀਆਂ ਹਨ ਜਿਨ੍ਹਾਂ ਦਾ ਵਾਕ ਹੈ :

**ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥ ... ॥ ੨ ॥**

ਮਾਝ ਮਹਲਾ ੫–੮, ਸਫ਼ਾ ੯੬

ਇਸ ਵਿਚ ਤਿੰਨ ਲਫ਼ਜ਼ ਹਨ, ਬਾਣੀ, ਸਹਜ ਅਤੇ ਧੁੰਨ। ਬਾਣੀ ਸੁਣਨ ਤੋਂ ਹੀ ਸਹਜ ਦਾ ਅਨੁਭਵ ਹੁੰਦਾ ਹੈ, ਬਾਣੀ ਦੀ ਧੁੰਨ ਵਿਚ ਹੀ ਅਨਹਦ ਦੀ ਝੁਨਕਾਰ ਦੀ ਛਾਇਆ ਹੈ :

**ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥ ... ॥ ੭ ॥**

ਗਉੜੀ (ਸੁਖ.) ਮਹਲਾ ੫–੧, ਸਫ਼ਾ ੨੬੩

**ਅਨਹਤ,** ਵੇਖੋ **ਭੂਮਿਕਾ** ।

[ਵੇਖੋ, ੨੩੬੮]

**ਅਨਹਤ,** ਅਨਹਦ । ੨੩੭੧

**ਸਤ ਸੰਗਤਿ ਸਾਧ ਪਾਈ ਵਡਭਾਗੀ**
**ਮਨੁ ਚਲਤੌ ਭਇਓ ਅਰੂੜਾ ॥**
**ਅਨਹਤ ਧੁਨਿ ਵਾਜਹਿ ਨਿਤ ਵਾਜੇ**
**ਹਰਿ ਅੰਮ੍ਰਿਤ ਧਾਰ ਰਸਿ ਲੀੜਾ ॥ ੧ ॥**

ਜੈਤ. ਮਹਲਾ ੪–੬, ਸਫ਼ਾ ੬੯੮

**ਭਾਵ :** ਵੱਡੇ ਭਾਗਾਂ ਨਾਲ ਸਾਧ ਜਨਾਂ ਦੇ ਸਤਿਸੰਗ ਵਿਚ (ਬੈਠਣਾ) ਮਿਲਿਆ। ਦੌੜਦਾ ਮਨ ਟਿਕ ਗਿਆ। ਹੁਣ **ਅਨਹਦ** ਧੁਨੀ ਵਾਲੇ ਵਾਜੇ ਵਜਦੇ ਨਿਤ ਪ੍ਰਤੀਤ ਹੁੰਦੇ ਹਨ ਅਤੇ ਅੰਮ੍ਰਿਤ ਦੀ ਧਾਰ ਦੇ ਰਸ ਨੂੰ ਪੀਂਦੇ ਹਾਂ।

**ਅਨਹਤ ਧੁਨਿ,** ਅਨਹਦ ਧੁਨੀ, ਵੇਖੋ **ਭੂਮਿਕਾ** ।

**ਲੀੜਾ,** ਪੀਣਾ, ਚੁੰਘਣਾ, ਚੱਟਣਾ ।

[ਵੇਖੋ, ੨੩੬੮]

**ਅਨਹਤ,** ਅਨਾਹਤ । ੨੩੭੨

**ਜਾਸੁ ਜਪਤ ਮੁਸਕਲੁ ਕਛੂ ਨ ਬਨੈ ॥**
**ਜਾਸੁ ਜਪਤ ਸੁਨਿ ਅਨਹਤ ਧੁਨੈ ॥ ... ॥ ੭ ॥**

ਗਉੜੀ (ਅਸਟ.) ਮਹਲਾ ੫–੨੧, ਸਫ਼ਾ ੨੩੬

**ਭਾਵ :** ਜਿਸ ਨੂੰ ਜਪਦਿਆਂ ਕੋਈ ਮੁਸ਼ਕਲ ਨਹੀਂ ਬਣਦੀ। ਜਿਸ ਨੂੰ ਜਪਦਿਆਂ **ਅਨਾਹਤ** ਧੁਨੀ ਸੁਣਾਈ ਦੇਂਦੀ ਹੈ।

**ਅਨਹਤ ਧੁਨੈ,** ਅਨਹਤ ਧੁਨੀ, ਵੇਖੋ **ਭੂਮਿਕਾ** ।

[ਵੇਖੋ, ੨੩੬੮]

**ਅਨਹਤ,** ਅਨਹਦ ੨੩੭੩

**ਗੁਰਮਤਿ ਰਾਮੁ ਜਪੈ ਜਨੁ ਪੂਰਾ ॥**
**ਤਿਤੁ ਘਟ ਅਨਹਤ ਬਾਜੇ ਤੂਰਾ ॥ ੨ ॥**

ਗਉੜੀ (ਅਸਟ.) ਮਹਲਾ ੧–੧੬, ਸਫ਼ਾ ੨੨੮

**ਭਾਵ :** ਰਾਮ (ਦੇ ਨਾਮ) ਨੂੰ ਜੋ ਗੁਰਮਤ ਦੁਆਰਾ ਜਪਦਾ **ਹੈ,** ਉਹ ਪੂਰਾ ਭਗਤ ਹੈ। ਉਸ ਦੇ ਹਿਰਦੇ ਵਿਚ **ਅਨਹਦ** ਵਾਜੇ ਵਜਦੇ ਹਨ।

**ਮਤਲਬ :** ਅਨਹਦ ਨਾਦ ਦੇ ਅਭਿਆਸ ਲਈ ਕਿਸੇ ਯੋਗ ਸਾਧਨ ਦੀ ਲੋੜ ਨਹੀਂ, ਇਹ ਨਾਮੀ ਪੁਰਸ਼ਾਂ ਨੂੰ ਸਹਿ ਸੁਭਾ ਗੁਰਸ਼ਬਦ ਦੀ ਕਮਾਈ ਦਾ ਸਦਕਾ ਪ੍ਰਾਪਤ ਹੋ ਜਾਂਦਾ ਹੈ। ਗੁਰਵਾਕ ਹੈ :—

**ਪਉੜੀ ॥ ...**
**ਅਨਹਦ ਵਾਜੇ ਧੁਨਿ ਵਜਦੇ**
**ਗੁਰਸਬਦਿ ਸੁਣੀਜੈ ॥ ... ॥ ੧੫ ॥**

ਰਾਮ. (ਵਾਰ) ਮਹਲਾ ੩, ਸਫ਼ਾ ੯੫੪

**ਅਨਹਤ ਬਾਜੇ,** ਅਨਹਦ ਵਾਜੇ ।

**ਤੂਰਾ,** ਵਾਜਾ, ਨਰਸਿੰਘਾ, ਤੁਰਮ ।

**ਅਨਹਤ,** ਵੇਖੋ **ਭੂਮਿਕਾ** ।

[ਵੇਖੋ, ੨੩੬੮]

**ਅਨਹਤ,** ਅਨਹਤ । ੨੩੭੪

**ਜਹ ਭਉ ਨਾਹੀ ਤਹਾ ਆਸਨੁ ਬਾਧਿਓ**
**ਸਿੰਗੀ ਅਨਹਤ ਬਾਨੀ ॥**
**ਤਤੁ ਬੀਚਾਰੁ ਡੰਡਾ ਕਰਿ ਰਾਖਿਓ**
**ਜੁਗਤਿ ਨਾਮੁ ਮਨਿ ਭਾਨੀ ॥ ੪ ॥**

ਗਉੜੀ ਮਹਲਾ ੫–੧੩੨, ਸਫ਼ਾ ੨੦੮

**ਭਾਵ :** (ਤੁਸੀਂ ਆਸਨ ਸਾਧਦੇ ਹੋ, ਅਸਾਂ ਇਕ) ਨਿਰਭੈਤਾ ਵਿਚ (ਮਨ ਕਰਕੇ) ਟਿਕੇ ਰਹਿਣਾ ਇਹ ਆਸਣ ਬੱਧਾ ਹੈ (ਭਾਵ ਸਾਧਿਆ ਹੈ। ਤੁਸੀਂ ਸਿੰਡੀ ਵਜਾਉਂਦੇ ਹੋ ਅਸੀਂ) **ਅਨਹਤ** ਬਾਣੀ ਵਿਚ (ਟਿਕਦੇ ਹਾਂ, ਇਹ ਸਾਡੀ) ਸਿੰਡੀ ਹੈ। (ਤੁਸੀਂ ਹੱਥ ਵਿਚ ਡੰਡਾ ਰਖਦੇ ਹੋ ਆਪਣੀ ਰਖਯਾ ਵਾਸਤੇ, ਅਸੀਂ ਆਪਣੇ ਮਨ ਦੇ ਹੱਥ ਵਿਚ) ਤੱਤ ਵੀਚਾਰ ਦਾ ਡੰਡਾ ਬਣਾ ਰਖਦੇ ਹਾਂ (ਇਹ ਵੀਚਾਰ ਸਾਡੀ ਰਖਯਾ ਕਰਦੀ ਹੈ । ਤੁਸੀਂ ਪ੍ਰਾਣਾਯਾਮ ਆਦਿ ਜੁਗਤਾਂ ਮਨ ਦੇ ਟਿਕਾਉ ਲਈ ਕਰਦੇ ਹੋ, ਸਾਨੂੰ) ਨਾਮ (ਜਪਣ ਦੀ) ਜੁਗਤੀ ਮਨ ਵਿਚ ਭਾ ਗਈ ਹੈ (ਜੋ ਮਨ ਨੂੰ ਮਾਲਕ ਵਿਚ ਏਕਾਗਰ ਕਰਦੀ ਹੈ)।

(**ਸੰਥਯਾ**, ਸਫ਼ਾ ੧੨੯੩)

**ਅਨਹਤ ਬਾਨੀ,** ਅਨਹਤ ਬਾਣੀ ।
**ਅਨਹਤ,** ਵੇਖੋ **ਭੂਮਿਕਾ** ।
[ਵੇਖੋ, ੨੩੬੮]

**ਅਨਹਤ,** ਅਨਹਦ । ੨੩੭੫

**ਹਰਿ ਕੀ ਪ੍ਰੇਮ ਭਗਤਿ ਮਨੁ ਲੀਨਾ ॥**
**ਨਿਤ ਬਾਜੇ ਅਨਹਤ ਬੀਨਾ ॥ ਰਹਾਉ ॥**

ਸੋਰਠਿ ਮਹਲਾ ੫–੫੫, ਸਫ਼ਾ ੬੨੨

**ਭਾਵ :** ਹਰੀ ਦੀ ਪ੍ਰੇਮਾ ਭਗਤੀ ਵਿਚ ਮਨ ਲੀਨ ਹੋ ਗਿਆ, ਨਿਤ **ਅਨਹਤ** ਵੀਣਾ ਵਜ ਰਹੀ ਹੈ।

**ਅਨਹਤ ਬੀਨਾ,** ਬਿਨਾਂ ਵਜਾਏ ਵਜਣ ਵਾਲੀ ਵੀਣਾ, ਅਨਹਤ ਸ਼ਬਦ ਰੂਪੀ ਵੀਣਾ । ਹੋਰ ਵੇਖੋ, **ਭੂਮਿਕਾ** ।
[ਵੇਖੋ, ੨੩੬੮]

**ਅਨਹਤ,** ਅਨਹਤ । ੨੩੭੬

**ਦਰਿ ਵਾਜਹਿ ਅਨਹਤ ਵਾਜੇ ਰਾਮ ॥**
**ਘਟਿ ਘਟਿ ਹਰਿ ਗੋਬਿੰਦੁ ਗਾਜੇ ਰਾਮ ॥ ... ॥ ੪ ॥**

ਵਡ. (ਛੰਤ) ਮਹਲਾ ੫–੩, ਸਫ਼ਾ ੫੭੮

**ਭਾਵ :** (ਪਰਮੇਸ਼ਰ ਦੇ) ਦਰਵਾਜੇ ਉਪਰ **ਅਨਹਤ** ਵਾਜੇ ਵਜਦੇ ਹਨ। ਘਟ ਘਟ ਵਿਚ ਹਰੀ ਗੋਬਿੰਦ ਗਜ ਰਿਹਾ ਹੈ।

**ਅਨਹਤ ਵਾਜੇ,** ਬਿਨਾਂ ਵਜਾਏ (ਆਪੇ ਹੀ) ਵਜ ਜਾਣ ਵਾਲੇ ਵਾਜੇ ।
**ਗਾਜੇ,** ਗਜ ਰਿਹਾ ਹੈ, ਬੋਲ ਰਿਹਾ ਹੈ।
**ਅਨਹਤ,** ਵੇਖੋ **ਭੂਮਿਕਾ** ।
[ਵੇਖੋ, ੨੩੬੮]

**ਅਨਹਤ,** ਅਨਾਹਤ । ੨੩੭੭

**ਅਨਹਤ ਵਾਜੇ ਵਜਹਿ ਘਰ ਮਹਿ**
**ਪਿਰ ਸੰਗਿ ਸੇਜ ਵਿਛਾਈ ॥**
**ਬਿਨਵੰਤਿ ਨਾਨਕੁ ਸਹਜਿ ਰਹੈ**
**ਹਰਿ ਮਿਲਿਆ ਕੰਤੁ ਸੁਖਦਾਈ ॥ ੪ ॥**

ਗਉੜੀ (ਛੰਤ) ਮਹਲਾ ੫–੧, ਸਫ਼ਾ ੨੪੭

**ਭਾਵ :** (ਮੇਰੇ) ਘਰ ਵਿਚ **ਅਨਾਹਤ** ਵਾਜੇ ਵਜ ਪਏ । ਪਤੀ ਨਾਲ (ਮੇਰੀ) ਸੇਜ ਵਛਾਈ ਗਈ । ਬਿਨੈ ਹੈ, ਸੁਖਦਾਈ ਕੰਤ ਸਹਿਜ ਸੁਭਾਇ ਮਿਲਿਆ ਰਹੇ।

**ਅਨਹਤ ਵਾਜੇ,** ਅਨਾਹਤ ਵਾਜੇ। ਹੋਰ ਵੇਖੋ **ਭੂਮਿਕਾ** ।
[ਵੇਖੋ, ੨੩੬੮]

**ਅਨਹਤਾ,** ਅਨਾਹਤ । ੨੩੭੮

**ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ ॥**
**ਅਨਹਤਾ ਸਬਦ ਵਾਜੰਤ ਭੇਰੀ ॥ ੧ ॥ ਰਹਾਉ ॥**

ਧਨਾਸ. ਮਹਲਾ ੧–੯, ਸਫ਼ਾ ੬੬੩

**ਭਾਵ :** ਹੇ ਭੈ ਦੂਰ ਕਰਨੇ ਵਾਲੇ ! ਕਿਹੋ ਜਿਹੀ (ਹੋਰ) ਤੇਰੀ ਆਰਤੀ ਹੋਵੇ, ਤੇਰੀ (ਇਸ ਕੁਦਰਤੀ) ਆਰਤੀ ਲਈ **ਅਨਾਹਤ** ਸ਼ਬਦ (ਰੂਪ) ਭੇਰੀ (ਅ ਦਿ) ਵਾਜੇ ਵਜ ਰਹੇ ਹਨ।

(**ਪੰਜ ਗ੍ਰੰਥੀ ਸਟੀਕ**)

**ਅਨਹਤਾ ਸਬਦ,** ਅਨਾਹਤ ਸ਼ਬਦ, ਵੇਖੋ **ਭੂਮਿਕਾ** ।

**ਨੋਟ :** ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਫ਼ਾ ੧੩ ਪਰ ਵੀ ਦਰਜ ਹੈ ।
[ਵੇਖੋ, ੨੩੬੮]

**ਅਨਹਤਿ,** ਅਨਹਤ (ਸ਼ਬਦ) ਵਿਚ । ੨੩੭੯

**ਸਤਿਗੁਰ ਕੈ ਜਨਮੇ ਗਵਨੁ ਮਿਟਾਇਆ ॥**
**ਅਨਹਤਿ ਰਾਤੇ ਇਹੁ ਮਨੁ ਲਾਇਆ ॥ ... ॥ ੨੦ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੦

**ਭਾਵ :** (ਅਸੀਂ ਜਦ) ਸਤਿਗੁਰ (ਦੇ ਗ੍ਰਿਹ) ਜਨਮੇ ਤਾਂ (ਆਵਾ) ਗਵਨ ਹੀ ਮਿਟ ਗਿਆ। (ਜਦ ਜਨਮ ਮਰਨ ਹੀ ਮਿਟ ਗਿਆ ਤਾਂ ਜਨਮ ਵਟਾਉਣ ਦਾ ਸਵਾਲ ਹੀ ਉਠ ਗਿਆ) **ਅਨਹਤ (ਸ਼ਬਦ) ਵਿਚ** ਰਚ ਗਏ ਐਉਂ ਇਹ ਮਨ ਲਾ ਲਿਆ ।

**(ਪੰਜ ਗ੍ਰੰਥੀ ਸਟੀਕ)**

**ਅਨਹਤਿ,** ਵੇਖੋ **ਭੂਮਿਕਾ**
[ਵੇਖੋ, ੨੩੬੮]

**ਅਨਹਤਿ,** ਇਕ ਰਸ । ੨੩੮੦

**ਅਨਹਤਿ ਲਾਲਾ ਬੇਧਿਆ ਪ੍ਰਭ ਹੇਤਿ ਪਿਆਰੀ ॥**
**ਬਿਨੁ ਸਾਚੇ ਜੀਉ ਜਲਿ ਬਲਉ ਝੂਠੇ ਵੇਕਾਰੀ ॥ ... ॥ ੭॥**

ਮਾਰੂ (ਅਸਟ.) ਮਹਲਾ ੧-੪, ਸਫ਼ਾ ੧੦੧੧

**ਭਾਵ :** ਆਪਣੇ ਮਾਲਿਕ ਦੇ ਪ੍ਰੇਮ ਪਿਆਰ ਵਿਚ ਵਿੰਨ੍ਹਿਆ ਹੋਇਆ ਸੇਵਕ **ਇਕ ਰਸ** (ਸੱਚ ਵਿਚ) ਟਿਕਿਆ ਰਹਿੰਦਾ ਹੈ। ਬਗ਼ੈਰ ਏਸ ਸੱਚੇ ਟਿਕਾਣੇ ਦੇ, ਝੂਠੇ ਅਤੇ ਵਿਕਾਰੀ ਆਦਮੀ (ਤ੍ਰਿਸ਼ਨਾ ਦੀ ਅੱਗ ਵਿਚ) ਸੜਦੇ ਬਲਦੇ ਰਹਿੰਦੇ ਹਨ ।

**ਅਨਹਤਿ,** ਵੇਖੋ **ਭੂਮਿਕਾ** ।
[ਵੇਖੋ, ੨੩੬੮]

**ਅਨਹਦ,** ਅਨਾਹਦ (ਸ਼ਬਦ) । ੨੩੮੧

**ਗੁਰਮੁਖਿ ਰਾਗ ਸੁਆਦ ਅਨ ਤਿਆਗੇ ॥**
**ਗੁਰਮੁਖਿ ਇਹੁ ਮਨੁ ਭਗਤੀ ਜਾਗੇ ॥**
**ਅਨਹਦ ਸੁਣਿ ਮਾਨਿਆ ਸਬਦੁ ਵੀਚਾਰੀ ॥**
**ਆਤਮੁ ਚੀਨਿ੍ ਭਏ ਨਿਰੰਕਾਰੀ ॥ ੭ ॥**

ਆਸਾ (ਅਸਟ.) ਮਹਲਾ ੧-੮, ਸਫ਼ਾ ੪੧੫

**ਵੇਖੋ, ਅਨ (੨੩੫੨)**

**ਅਨਹਦ,** ਵੇਖੋ **ਭੂਮਿਕਾ** ।
[ਵੇਖੋ, ੨੩੬੮]

**ਅਨਹਦ,** ਅਨਹਦ । ੨੩੮੨

**ਤਪਤਿ ਬੁਝੀ ਪੂਰਨ ਸਭ ਆਸਾ ॥**
**ਮਿਟੇ ਅੰਧੇਰ ਭਏ ਪਰਗਾਸਾ ॥**
**ਅਨਹਦ ਸਬਦ ਅਚਰਜ ਬਿਸਮਾਦ ॥**
**ਗੁਰੁ ਪੂਰਾ ਪੂਰਾ ਪਰਸਾਦ ॥ ੨ ॥**

ਭੈਰਉ ਮਹਲਾ ੫-੨੭, ਸਫ਼ਾ ੧੧੪੩

**ਭਾਵ :** (ਵਿਛੋੜੇ ਦੀ) ਤਪਸ਼ ਬੁਝ ਗਈ। ਸਾਰੀਆਂ ਆਸਾਂ ਪੂਰਨ ਹੋ ਗਈਆਂ, (ਅਗਿਆਨ) ਹਨੇਰੇ ਦੂਰ ਹੋ ਗਏ । ਗਿਆਨ ਦਾ ਪ੍ਰਕਾਸ਼ ਹੋ ਗਿਆ। ਗੁਰੂ ਪੂਰਾ ਹੈ, (ਉਸ ਦੀ) ਮਿਹਰ ਪੂਰੀ ਹੈ (ਜਿਸ ਕਰਕੇ) **ਅਨਹਦ** ਸ਼ਬਦ ਦੀ ਝੁਨਕਾਰ ਦਾ ਅਚਰਜ ਰਸ ਮਿਲਿਆ ਅਤੇ ਵਿਸਮਾਦ ਦੀ ਅਵਸਥਾ ਪੈਦਾ ਹੋ ਗਈ ।

**ਅਨਹਦ ਸਬਦ,** ਵੇਖੋ **ਭੂਮਿਕਾ** ।
[ਵੇਖੋ, ੨੩੬੮]

**ਅਨਹਦ,** ਅਨਹਦ । ੨੩੮੩

**ਅਨਹਦ ਸਬਦ ਹੋਤ ਝੁਨਕਾਰ ॥**
**ਜਿਹ ਪਉੜੇ ਪ੍ਰਭ ਸ੍ਰੀ ਗੋਪਾਲ ॥ ੨ ॥**

ਭੈਰਉ (ਅਸਟ.) ਕਬੀਰ-੧, ਸਫ਼ਾ ੧੧੬੨

**ਭਾਵ :** ਜਿਥੇ ਪ੍ਰਿਥਵੀ ਦੀ ਪਾਲਨਾ ਕਰਨ ਵਾਲੇ ਪ੍ਰਭੂ ਦਾ ਟਿਕਾਣਾ ਹੈ ਉਥੇ **ਅਨਹਦ** ਸ਼ਬਦ ਦੀ ਝੁਨਕਾਰ ਹੁੰਦੀ ਹੈ ।

**ਅਨਹਦ,** ਵੇਖੋ **ਭੂਮਿਕਾ** ।
[ਵੇਖੋ, ੨੩੬੮]

**ਅਨਹਦ,** ਅਨਹਦ । ੨੩੮੪

**ਹਰਿ ਹਰੇ ਹਰਿ ਗੁਣ ਗਾਵਹੁ**
**ਹਰਿ ਗੁਰਮੁਖੇ ਪਾਏ ਰਾਮ ॥**
**ਅਨਦਿਨੋ ਸਬਦਿ ਰਵਹੁ**
**ਅਨਹਦ ਸਬਦ ਵਜਾਏ ਰਾਮ ॥ ... ॥ ੧ ॥**

ਸੂਹੀ ਮਹਲਾ ੩-੫, ਸਫ਼ਾ ੭੭੦

**ਭਾਵ :** ਹਰੀ ਦੇ ਨਾਮ ਨੂੰ ਬਾਰ ਬਾਰ ਚਿਤਾਰੋ ਅਤੇ ਉਸੇ ਦੇ ਗੁਣ ਗਾਵੋ। ਦਿਨ ਰਾਤ ਸ਼ਬਦ ਜਪੋ । ਇਸ ਸ਼ਬਦ ਕਮਾਈ ਦੁਆਰਾ ਹੀ **ਅਨਹਦ** ਸ਼ਬਦ ਦੀ ਝੁਨਕਾਰ ਪ੍ਰਗਟ ਹੋਵੇਗੀ। ਗੁਰੂ ਮਿਹਰ ਦੁਆਰਾ ਹਰੀ ਨੂੰ ਪਾਵੋਗੇ ।

**ਅਨਹਦ ਸਬਦ,** ਵੇਖੋ **ਭੂਮਿਕਾ** ।
[ਵੇਖੋ, ੨੩੬੮]

**ਅਨਹਦ,** ਅਨਹਦ । ੨੩੮੫

**ਜਨਮ ਜਨਮ ਕੇ ਦੂਖ ਨਿਵਾਰੇ ॥**
**ਅਨਹਦ ਸਬਦ ਵਜੇ ਦਰਬਾਰੇ ॥ ੩ ॥**

ਭੈਰਉ ਮਹਲਾ ੫–੭, ਸਫ਼ਾ ੧੧੩੭

**ਭਾਵ :** ਜਨਮਾਂ ਜਨਮਾਂ ਦੇ ਦੁੱਖ ਦੂਰ ਹੋ ਜਾਂਦੇ ਹਨ । (ਜਿਸ) ਦਰਬਾਰ ਵਿਚ **ਅਨਹਦ** ਸ਼ਬਦ ਵਜ ਰਹੇ ਹੁੰਦੇ ਹਨ (ਉਥੇ ਟਿਕਾਣਾ ਮਿਲਦਾ ਹੈ) ।

**ਅਨਹਦ ਸਬਦ,** ਵੇਖੋ ਭੂਮਿਕਾ ।
[ਵੇਖੋ, ੨੩੬੮]

**ਅਨਹਦ,** ਅਨਹਦ । ੨੩੮੬

**ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ ॥**
**ਅਨਹਦ ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ ॥ ੨ ॥**

ਸਿਰੀ. ਮਹਲਾ ੧–੧੮, ਸਫ਼ਾ ੨੧

**ਭਾਵ :** ਮਰ ਕੇ ਜਿਸ ਟਿਕਾਣੇ ਉਪਰ ਅਪੜਨਾ ਚਾਹੁੰਦੇ ਹੋ ਜੀਉਂਦੇ ਜੀ ਉਥੇ ਪਹੁੰਚ ਪਵੋ । ਗੁਰੂ ਦੀ ਵੀਚਾਰ ਦੁਆਰਾ ਸੁਹਾਵਣੇ **ਅਨਹਦ** ਸ਼ਬਦ ਪ੍ਰਤੀਤ ਕਰੀਦੇ ਹਨ ।

**ਮਤਲਬ :** ਜੀਵਨ-ਮੁਕਤੀ ਦੀ ਤਲਾਸ਼ ਕਰੋ । ਇਸ ਲਈ ਜ਼ਰੂਰੀ ਹੈ ਕਿ ਵਿਕਾਰਾਂ ਨੂੰ ਜੀਉਂਦਿਆਂ ਹੀ ਦੂਰ ਕਰੋ । ਗੁਰੂ ਦੀ ਵੀਚਾਰ ਦੁਆਰਾ ਜੀਵਨ ਰਸਮਈ ਬਣਾ ਲਓ, ਅਨਹਦ ਸ਼ਬਦ ਦੀ ਸੁਹਾਵਣੀ ਅਵਸਥਾ ਵਿਚ ਵਿਚਰੋ ।

**ਅਨਹਦ ਸਬਦਿ,** ਵੇਖੋ ਭੂਮਿਕਾ ।
[ਵੇਖੋ, ੨੩੬੮]

**ਅਨਹਦ,** ਅਨਹਦ । ੨੩੮੭

**ਖਸਟੀ ਖਟੁ ਦਰਸਨ ਪ੍ਰਭ ਸਾਜੇ ॥**
**ਅਨਹਦ ਸਬਦੁ ਨਿਰਾਲਾ ਵਾਜੇ ॥**
**ਜੇ ਪ੍ਰਭ ਭਾਵੈ ਤਾ ਮਹਲਿ ਬੁਲਾਵੈ ॥**
**ਸਬਦੇ ਭੇਦੇ ਤਉ ਪਤਿ ਪਾਵੈ ॥**
**ਕਰਿ ਕਰਿ ਵੇਸ ਖਪਹਿ ਜਲਿ ਜਾਵਹਿ ॥**
**ਸਾਚੈ ਸਾਚੇ ਸਾਚਿ ਸਮਾਵਹਿ ॥ ੮ ॥**

ਬਿਲਾ. ਮਹਲਾ ੧–੧, ਸਫ਼ਾ ੮੩੯

**ਭਾਵ :** ਖਸ਼ਟਮ ਤਿਥਿ ਦੁਆਰਾ ਕਹਿੰਦੇ ਹਨ :—

ਛੇ ਦਰਸ਼ਨ ਪ੍ਰਭੂ ਨੇ ਬਨਾਏ (ਦੱਸਦੇ ਹਨ) । **ਅਨਹਦ** ਸ਼ਬਦ ਨਿਰਾਲਾ ਵਜਦਾ ਹੈ । ਸ਼ਬਦ ਦੁਆਰਾ (ਜਿਸ ਦਾ) ਮਨ ਵਿੰਨ੍ਹਿਆ ਜਾਵੇ ਪ੍ਰਭੂ ਪਾਸ ਸਨਮਾਨ ਪਾਉਂਦਾ ਹੈ । ਪ੍ਰਭੂ ਨੂੰ (ਜੋ) ਭਾ ਜਾਂਦਾ ਹੈ, ਉਸ ਨੂੰ ਉਹ ਆਪਣੇ ਮਹਿਲ ਵਿਚ ਬੁਲਾਉਂਦਾ ਹੈ । ਹੋਰ ਭੇਖ ਕਰ ਕੇ ਖਪਦੇ ਸੜਦੇ ਮਰ ਜਾਂਦੇ ਹਨ । ਅੰਦਰੋਂ ਬਾਹਰੋਂ ਸੱਚੇ ਅਭਿਆਸੀ, ਸੱਚੇ ਕੰਮ ਵਿਚ ਲਗੇ ਹੋਏ, ਸੱਚ ਵਿਚ ਸਮਾ ਜਾਂਦੇ ਹਨ ।

**ਮਤਲਬ :** ਭੇਖੀ ਸਾਧੂ ਆਪੋ ਆਪਣੇ ਮਤਾਂ ਦੇ ਤਰਕ ਵਿਤਰਕ ਦੇ ਤੰਦਣ ਤਾਣੇ ਵਿਚ ਰਹਿੰਦੇ ਹਨ । ਜੋ ਤੱਤ ਪਦਾਰਥ ਹੈ, ਉਹ ਇਨ੍ਹਾਂ ਦੀ ਪਕੜ ਵਿਚ ਨਹੀਂ ਆਉਂਦਾ । ਤੱਤ ਪਦਾਰਥ ਅਨਹਦ ਸ਼ਬਦ ਹੈ, ਜੋ ਨਿਰਾਲਾ ਰਹਿੰਦਾ ਹੈ । ਉਸ ਦਾ ਸਾਧਨ ਅੰਦਰੋਂ ਬਾਹਰੋਂ ਸੱਚ ਹੈ ਪਰ ਪ੍ਰਾਪਤੀ ਉਸ ਦੀ ਮਿਹਰ ਦੁਆਰਾ ਹੈ ।

**ਅਨਹਦ ਸਬਦੁ,** ਵੇਖੋ ਭੂਮਿਕਾ ।
[ਵੇਖੋ, ੨੩੬੮]

**ਅਨਹਦ,** ਅਨਹਦ । ੨੩੮੮

**ਪਉੜੀ ॥**
**ਅਨਹਦ ਸਬਦੁ ਵਜਾਇ ਜੋਤੀ ਜੋਤਿ ਧਰਿ ॥**
**ਹਿਰਦੈ ਹਰਿ ਗੁਣ ਗਾਇ ਜੈ ਜੈ ਸਬਦੁ ਹਰਿ ॥ ... ॥ ੧੫ ॥**

ਸੂਹੀ (ਵਾਰ) ਮਹਲਾ ੩, ਸਫ਼ਾ ੭੯੦

**ਭਾਵ :** (ਹੇ ਹਰੀ !) **ਅਨਹਦ** ਸ਼ਬਦ ਵਜਾਉਂਦੇ (ਆਪਣੀ) ਜੋਤੀ ਵਿਚ (ਮੇਰੀ) ਜੋਤ ਸਮਾ ਲਵੋ । (ਤਾਂ ਜੋ) ਮੇਰਾ ਹਿਰਦਾ ਹਰੀ ਦੇ ਗੁਣ ਗਾਵੇ ਅਤੇ ਜੈ ਜੈਕਾਰ ਕਰੇ ਉਸ ਹਰੀ ਦਾ ਜੋ ਸ਼ਬਦ ਸਰੂਪ ਹੈ ।

**ਅਨਹਦ ਸਬਦੁ,** ਵੇਖੋ ਭੂਮਿਕਾ ।
[ਵੇਖੋ, ੨੩੬੮]

**ਅਨਹਦ,** ਅਨਾਹਦ । ੨੩੮੯

**ਤੇਰਾ ਜਨੁ ਨਿਰਤਿ ਕਰੇ ਗੁਨ ਗਾਵੈ ॥**
**ਰਬਾਬੁ ਪਖਾਵਜ ਤਾਲ ਘੁੰਘਰੂ**
**ਅਨਹਦ ਸਬਦੁ ਵਜਾਵੈ ॥ ੧ ॥ ਰਹਾਉ ॥**

ਆਸਾ ਮਹਲਾ ੫–੪੩, ਸਫ਼ਾ ੩੮੧

**ਭਾਵ :** ਤੇਰਾ ਭਗਤ ਗੁਣ ਗਾਉਂਦਾ ਹੈ, (ਇਹੋ ਉਸ ਦਾ) ਨੱਚਣਾ ਹੈ । ਰਬਾਬ, ਤਬਲਾ, ਛੈਣੇ ਅਤੇ ਘੁੰਘਰੂ (ਦੀ ਥਾਂ ਉਹ) **ਅਨਾਹਦ** ਸ਼ਬਦ ਵਜਾਉਂਦਾ ਹੈ ।

**ਮਤਲਬ :** ਹਰੀ ਕੀਰਤਨ ਵਿਚ ਭਗਤ ਦੀ ਅੰਤਰਮੁਖੀ ਲੀਨਤਾ ਹੋ ਜਾਂਦੀ ਹੈ । ਉਸ ਨੂੰ ਨਾਚ ਦੀ ਅਤੇ ਹੋਰ ਬਾਹਰ ਦੇ ਵਾਜਿਆਂ

ਦੀ ਮਦਦ ਦੀ ਲੋੜ ਨਹੀਂ ਰਹਿੰਦੀ ਉਸ ਦੇ ਅੰਦਰ ਅਨਹਦ ਸ਼ਬਦ ਪ੍ਰਗਟ ਹੋ ਜਾਂਦਾ ਹੈ । ਜਿਸ ਦੀ ਮਗਨਤਾ ਵਿਚ ਉਹ ਟਿਕ ਜਾਂਦਾ ਹੈ ।

**ਨਿਰਤਿ ਕਰੇ,** ਨੱਚੇ । **ਅਨਹਦ ਸਬਦੁ,** ਵੇਖੋ **ਭੂਮਿਕਾ** ।
[ਵੇਖੋ, ੨੩੯੮]

**ਅਨਹਦ,** ਅਨਹਦ । ੨੩੯੦

**ਰਾਜਾ ਰਾਮ ਅਨਹਦ ਕਿੰਗੁਰੀ ਬਾਜੈ ॥**
**ਜਾ ਕੀ ਦਿਸਟਿ ਨਾਦ ਲਿਵ ਲਾਗੈ ॥ ੧ ॥ ਰਹਾਉ ॥**

ਸਿਰੀ. ਕਬੀਰ–੩, ਸਫ਼ਾ ੯੨

**ਭਾਵ :** ਜਿਸ ਰਾਜਾ ਰਾਮ ਦੀ ਕਿਰਪਾ ਦ੍ਰਿਸ਼ਟੀ ਨਾਲ ਨਾਦ ਝੁਨਕਾਰ ਵਿਚ ਲਿਵ ਜੁੜ ਜਾਂਦੀ ਹੈ, ਉਸੇ ਰਾਜਾ ਰਾਮ ਦੀ **ਅਨਹਦ** ਕਿੰਗਰੀ ਵਜ ਰਹੀ ਹੈ ।

**ਅਨਹਦ ਕਿੰਗੁਰੀ,** ਉਹ ਵੀਣਾ ਜੋ ਵਜਣੇ ਵਿਚ ਅਨ — ਹਦ ਹੈ । ਵੇਖੋ **ਭੂਮਿਕਾ** ।

**ਕਿੰਗੁਰੀ,** ਛੋਟਾ ਚਿਕਾਰਾ, ਛੋਟੀ ਸਾਰੰਗੀ, ਇਕਤਾਰਾ, ਬੀਨ ।
[ਵੇਖੋ, ੨੩੯੮]

**ਅਨਹਦ,** ਅਨਹਦ, ਲਗਾਤਾਰ, ਬੇਹੱਦ । ੨੩੯੧

**ਗਿਆਨ ਧਿਆਨ ਪੂਰਨ ਪਰਮੇਸੁਰ**
**ਹਰਿ ਹਰਿ ਕਥਾ ਨਿਤ ਸੁਣੀਐ ਰਾਮ ॥**
**ਅਨਹਦ ਚੋਜ ਭਗਤ ਭਵ ਭੰਜਨ**
**ਅਨਹਦ ਵਾਜੇ ਧੁਨੀਐ ਰਾਮ ॥**
**ਅਨਹਦ ਝੁਣਕਾਰੇ ਤਤੁ ਬੀਚਾਰੇ**
**ਸੰਤ ਗੋਸਟਿ ਨਿਤ ਹੋਵੈ ॥**
**ਹਰਿ ਨਾਮੁ ਅਰਾਧਹਿ ਮੈਲੁ ਸਭ ਕਾਟਹਿ**
**ਕਿਲ ਵਿਖ ਸਗਲੇ ਖੋਵੈ ॥ ... ॥ ੪ ॥**

ਸੂਹੀ (ਛੰਤ) ਮਹਲਾ ੫–੯, ਸਫ਼ਾ ੭੮੩

**ਭਾਵ :** ਇਸ ਸ਼ਬਦ ਦੀ ਪਹਿਲੀ ਤੁਕ ਹੈ :—

**ਅਬਿਚਲ ਨਗਰੁ ਗੋਬਿੰਦ ਗੁਰੂ ਕਾ**
**ਨਾਮੁ ਜਪਤ ਸੁਖੁ ਪਾਇਆ ਰਾਮ ॥ ... ॥ ੧ ॥**

ਸੰਪਰਦਾਈ ਟੀਕੇ ਇਸ ਗੱਲ ਤੇ ਸਹਿਮਤ ਹਨ ਕਿ ਇਹ ਸ਼ਬਦ ਗੁਰੂ ਜੀ ਨੇ ਅੰਮ੍ਰਿਤਸਰ ਦੇ ਆਬਾਦ ਹੋਣ ਤੇ ਉਚਾਰਿਆ ਸੀ । ਉਥੋਂ ਦੀ ਅਧਿਆਤਮਕ ਸਥਿਤੀ ਦਾ ਵਰਣਨ ਕੀਤਾ ਹੈ ।

(ਉਥੇ) ਪੂਰਨ ਪਰਮੇਸ਼ਰ ਹਰੀ ਦੇ ਗਿਆਨ ਧਿਆਨ ਸੰਬੰਧੀ ਕਥਾ ਨਿਤ ਸੁਣੀ ਜਾਂਦੀ ਹੈ । ਭਗਤਾਂ ਦੇ ਭਵ ਭੰਜਨ ਲਈ **ਲਗਾਤਾਰ** ਵਾਜਿਆਂ ਦੀ ਧੁਨੀ ਇਕ ਬੇਹੱਦ ਚੋਜ ਪੈਦਾ ਕਰਦੀ ਰਹਿੰਦੀ ਹੈ । ਅਨਹਦ (ਕੀਰਤਨ) ਦੀ ਝੁਣਕਾਰ, ਗਿਆਨ ਦੀ ਵੀਚਾਰ ਅਤੇ ਸੰਤ ਜਨਾਂ ਦੀਆਂ ਗੋਸ਼ਟੀਆਂ (ਉਥੇ) ਨਿਤ ਹੁੰਦੀਆਂ ਹਨ । (ਸ਼ਰਧਾਲੂ ਉਥੇ) ਹਰੀ ਨਾਮ ਦੀ ਅਰਾਧਨਾ ਕਰਕੇ ਆਪਣੀ ਸਾਰੀ ਮੈਲ ਨੂੰ ਨਿਵਾਰ ਕੇ ਆਪਣੇ ਸਾਰੇ ਪਾਪਾਂ ਦਾ ਨਾਸ਼ ਕਰਦੇ ਹਨ ।

**ਭਵ ਭੰਜਨ,** ਭੈ ਨਾਸ਼ਕ ।
**ਅਨਹਦ ਚੋਜ,** ਬੇਹੱਦ ਚੋਜ ।
**ਅਨਹਦ ਵਾਜੇ,** ਲਗਾਤਾਰ ਵਾਜਿਆਂ ਦੀ ।
**ਅਨਹਦ ਝੁਣਕਾਰੇ,** ਅਨਹਦ (ਕੀਰਤਨ) ਦੀ ਝੁਣਕਾਰ, ਹੋਰ ਵੇਖੋ **ਭੂਮਿਕਾ** ।
[ਵੇਖੋ, ੨੩੯੮]

**ਅਨਹਦ,** ਅਨਹਦ ੨੩੯੨

**ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥**
**ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ ॥ ... ॥ ੭ ॥**

ਗਉੜੀ (ਸੁਖ.) ਮ: ੫–੧, ਸਫ਼ਾ ੨੬੩

**ਭਾਵ :** ਪ੍ਰਭੂ ਦੇ ਸਿਮਰਨ ਦੇ ਗੁਣ ਦਰਸਾਏ ਹਨ :— **ਅਨਹਦ** (ਸ਼ਬਦ) ਦੀ ਝੁਨਕਾਰ ਪ੍ਰਾਪਤ ਹੁੰਦੀ ਹੈ । ਇਤਨੇ ਸੁਖ ਮਿਲਦੇ ਹਨ ਜਿਨ੍ਹਾਂ ਦਾ ਨਾ ਅੰਤ ਹੈ ਨਾ ਪਾਰ ।

**ਮਤਲਬ :** ਅਨਹਦ ਸ਼ਬਦ ਦੀ ਪ੍ਰਾਪਤੀ ਦਾ ਤਰੀਕਾ ਹਰੀ ਨਾਮ ਦਾ ਸਿਮਰਨ ਹੈ ।

**ਅਨਹਦ ਝੁਨਕਾਰ,** ਇਕ–ਰਸ ਅਤੇ ਆਮੁਹਾਰੇ ਵਜ ਰਹੇ ਸਾਜ਼ਾਂ ਦੀ ਸੰਗੀਤ ਲਹਿਰ, ਹੋਰ ਵੇਖੋ **ਭੂਮਿਕਾ** ।
[ਵੇਖੋ, ੨੩੯੮]

**ਅਨਹਦ,** ਅਨਹਦ । ੨੩੯੩

**ਤਹ ਅਨਦ ਬਿਨੋਦ ਸਦਾ ਅਨਹਦ ਝੁਣਕਾਰੋ ਰਾਮ ॥**
**ਮਿਲਿ ਗਾਵਹਿ ਸੰਤ ਜਨਾ**
**ਪ੍ਰਭ ਕਾ ਜੈਕਾਰੋ ਰਾਮ ॥ ... ॥ ੨ ॥**

ਬਿਹਾਗ. ਮਹਲਾ ੫–੫, ਸਫ਼ਾ ੫੪੫

**ਭਾਵ :** (ਸਤਿਸੰਗ ਵਿਚ) ਅਨੰਦ ਹੈ, ਉਥੇ ਬਿਨੋਦ ਹੈ ਅਤੇ ਸਦਾ **ਅਨਹਦ** ਦੀ ਝੁਨਕਾਰ ਹੈ । ਉਥੇ ਮਿਲ ਕੇ ਗਾਉਂਦੇ ਹਨ, ਸੰਤ ਜਨ ਪ੍ਰਭੂ ਦੀ ਜੈ ਜੈ ਕਾਰ ।

**ਬਿਨੋਦ,** ਮਨੋਰੰਜਨ, ਖ਼ੁਸ਼ੀ, ਖੇਡਾਂ ।
**ਅਨਹਦ ਝੁਣਕਾਰੋ,** ਨਿਰੰਤਰ ਵਜ ਰਹੇ ਸਾਜਾਂ ਦੀ ਇਕ ਰਸ ਧੁਨੀ, ਹੋਰ ਵੇਖੋ, **ਭੂਮਿਕਾ** ।
[ਵੇਖੋ, ੨੩੯੮]

**ਅਨਹਦ,** ਅਨਾਹਦ । ੨੩੯੪

**ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥**
**ਵਾਜੇ ਤਾ ਕੇ ਅਨਹਦ ਤੂਰਾ ॥ ੫ ॥**

ਆਸਾ ਮਹਲਾ ੫-੯੧, ਸਫ਼ਾ ੩੯੩

**ਭਾਵ :** ਕਹਿੰਦੇ ਹਨ (ਗੁਰੂ) ਨਾਨਕ (ਦੇਵ ਜੀ) ਜਿਸ ਦਾ ਸਤਿਗੁਰੂ ਪੂਰਾ ਹੋਵੇ ਉਸ ਲਈ ਤਾਂ (ਪ੍ਰਲੋਕ ਗਿਆਂ) **ਅਨਾਹਦ** ਵਾਜੇ ਵਜਦੇ ਹਨ।

(**ਸੰਥਯਾ**, ਸਫ਼ਾ ੨੪੭੧)

**ਅਨਹਦ ਤੂਰਾ,** ਅਨਾਹਦ ਵਾਜੇ, ਜੋ ਬਿਨਾਂ ਚੋਟ ਦੇ ਵਜਣ ਉਹ ਵਾਜੇ । ਹੋਰ ਵੇਖੋ, **ਭੂਮਿਕਾ** ।
[ਵੇਖੋ, ੨੩੬੮]

**ਅਨਹਦ,** ਅਨਹਦ । ੨੩੯੫

**ਭਲੋ ਸਮੂਰਤੁ ਪੂਰਾ ॥**
**ਸਾਂਤਿ ਸਹਜ ਆਨੰਦ ਨਾਮ ਜਪਿ**
**ਵਾਜੇ ਅਨਹਦ ਤੂਰਾ ॥ ੧ ॥ ਰਹਾਉ ॥**

ਸੋਰਠਿ ਮਹਲਾ ੫-੩੬, ਸਫ਼ਾ ੬੧੮

**ਭਾਵ :** (ਗੁਰੂ ਕ੍ਰਿਪਾਲ ਹੋ ਗਏ ਹਨ) ਇਹ ਸ਼ੁਭ ਅਤੇ ਚੰਗਾ ਮਹੂਰਤ ਸੰਪੂਰਨ ਵੇਲਾ ਹੈ। ਸ਼ਾਂਤਿ ਸਹਜ ਅਤੇ ਅਨੰਦ ਪ੍ਰਾਪਤ ਹੋ ਗਏ ਹਨ, ਨਾਮ ਜਪ ਕੇ **ਅਨਹਦ** ਵਾਜੇ ਵਜ ਰਹੇ ਹਨ।

**ਅਨਹਦ,** ਵੇਖੋ **ਭੂਮਿਕਾ** ।
[ਵੇਖੋ, ੨੩੬੮]

**ਅਨਹਦ,** ਅਨਹਦ । ੨੩੯੬

**ਗੁਰੁ ਪੂਰਾ ਆਰਾਧੇ ॥**
**ਕਾਰਜ ਸਗਲੇ ਸਾਧੇ ॥**
**ਸਗਲ ਮਨੋਰਥ ਪੂਰੇ ॥**
**ਬਾਜੇ ਅਨਹਦ ਤੂਰੇ ॥ ੧ ॥**

ਸੋਰਠਿ ਮਹਲਾ ੫-੮੨, ਸਫ਼ਾ ੬੨੯

**ਭਾਵ :** ਪੂਰੇ ਗੁਰੂ ਨੂੰ ਅਰਾਧਿਆ, (ਇਸ ਸਦਕਾ) ਕਾਰਜ ਸਾਰੇ ਸੰਵਰ ਗਏ, ਸਾਰੇ ਮਨੋਰਥ ਪੂਰੇ ਹੋ ਗਏ ਅਤੇ **ਅਨਹਦ** ਵਾਜੇ ਵਜ ਪਏ ।

**ਅਨਹਦ ਤੂਰੇ,** ਵੇਖੋ **ਭੂਮਿਕਾ** ।
[ਵੇਖੋ, ੨੩੬੮]

**ਅਨਹਦ,** ਅਨਹਦ । ੨੩੯੭

**ਅਨਹਦ ਧੁਨਿ ਵਾਜਹਿ ਨਿਤ ਵਾਜੇ**
**ਗਾਈ ਸਤਿਗੁਰ ਬਾਣੀ ॥**
**ਨਾਨਕ ਦਾਤਿ ਕਰੀ ਪ੍ਰਭਿ ਦਾਤੈ**
**ਜੋਤੀ ਜੋਤਿ ਸਮਾਣੀ ॥ ੧ ॥**

ਆਸਾ (ਛੰਤ) ਮਹਲਾ ੪-੮, ਸਫ਼ਾ ੪੪੨

**ਭਾਵ :** ਸਤਿਗੁਰੂ ਦੀ ਬਾਣੀ ਗਾਂਵੀਂਦੀ ਹੈ ਤੇ **ਅਨਹਦ** ਧੁਨੀ ਵਾਲੇ ਵਾਜੇ ਸਦਾ ਵਜਦੇ ਰਹਿੰਦੇ ਹਨ । (ਇਹ ਅੰਤ ਵਾਲੇ ਜੀਵਨ ਦੀ ਅੰਤਲੀ ਪਹੁੰਚ ਸੀ, ਓਥੇਂ) ਹੇ ਨਾਨਕ ! ਪ੍ਰਭੂ ਦਾਤੇ ਨੇ (ਜੋ ਅਨੰਤ ਹੈ ਇਹ) ਦਾਤ ਕੀਤੀ (ਕਿ ਆਪਣੀ ਪਰਮ) ਜੋਤਿ ਵਿਚ (ਸਾਡੀ) ਜੋਤਿ ਨੂੰ ਸਮਾ ਲਿਆ ।

(**ਸੰਥਯਾ**, ਸਫ਼ਾ ੨੭੪੮)

**ਅਨਹਦ ਧੁਨਿ,** ਉਹ ਸੰਗੀਤਕ ਸ਼ਬਦ ਦੀ ਧੁਨੀ ਜੋ ਦਸਮ ਦੁਆਰ ਵਿਚ ਅਨੁਭਵ ਹੁੰਦੀ ਹੈ । ਹੋਰ ਵੇਖੋ, **ਭੂਮਿਕਾ** ।
[ਵੇਖੋ, ੨੩੬੮]

**ਅਨਹਦ,** ਅਨਾਹਦ । ੨੩੯੮

**ਗੁਰਮੁਖਾ ਨੋ ਪੰਥੁ ਪਰਗਟਾ**
**ਦਰਿ ਠਾਕ ਨ ਕੋਈ ਪਾਇ ॥**
**ਹਰਿ ਨਾਮੁ ਸਲਾਹਨਿ ਨਾਮੁ ਮਨਿ**
**ਨਾਮਿ ਰਹਨਿ ਲਿਵ ਲਾਇ ॥**
**ਅਨਹਦ ਧੁਨੀ ਦਰਿ ਵਜਦੇ**
**ਦਰਿ ਸਚੈ ਸੋਭਾ ਪਾਇ ॥ ੩ ॥**

ਸਿਰੀ. ਮਹਲਾ ੪-੭੦, ਸਫ਼ਾ ੪੨

**ਭਾਵ :** (ਦੁਨੀਆਂ ਵਿਚ) ਗੁਰਮੁਖਾਂ ਨੂੰ (ਪਰਮਾਰਥ ਦਾ) ਰਸਤਾ ਰੋਸ਼ਨ ਹੁੰਦਾ ਹੈ (ਕੋਈ ਸੰਸਾ ਵਿਪਰਯੈ ਨਹੀਂ ਹੁੰਦਾ ਅਤੇ ਦਰਗਾਹੇ ਅਪੜਨ ਤੇ ਦਰਗਾਹ ਦੇ) ਦਰਵਾਜੇ ਉਤੇ (ਅੰਦਰ ਵੜਨੋਂ ਉਹਨਾਂ ਨੂੰ) ਕੋਈ ਰੋਕ ਨਹੀਂ ਪਾ ਸਕਦਾ । (ਉਸ) ਦਰ ਉਤੇ **ਅਨਾਹਦ** ਧੁਨੀ (ਵਾਲੇ) ਵਾਜੇ ਵਜਦੇ ਹਨ, (ਓਹ ਗੁਰਮੁਖ ਉਸ) ਸਚੇ ਦਰ ਉਤੇ ਸੋਭਾ ਪ੍ਰਾਪਤ ਕਰਦੇ ਹਨ । (ਪ੍ਰਸ਼ਨ : ਉਹ ਪੰਥ ਜਿਸ ਤੇ ਟੁਰ ਕੇ ਓਹ ਦਰ ਅਪੜਦੇ ਹਨ ਕਿਹੜਾ ਹੈ, ਜੋ ਉਨ੍ਹਾਂ ਤੇ ਪ੍ਰਗਟ ਹੁੰਦਾ ਹੈ ? ਉੱਤਰ : ਓਹ) ਹਰੀ ਨਾਮ ਨੂੰ ਸਲਾਹੁੰਦੇ ਹਨ, (ਹਰੀ) ਨਾਮ ਨੂੰ ਮਨ ਵਿਚ (ਵਸਾਉਂਦੇ ਹਨ), (ਹਰੀ) ਨਾਮ ਵਿਚ ਲਿਵ ਲਾਈ ਰਖਦੇ ਹਨ । (**ਸੰਥਯਾ**, ਸਫ਼ਾ ੪੪੬-੪੭)

**ਅਨਹਦ ਧੁਨੀ,** ਵੇਖੋ **ਭੂਮਿਕਾ** ।
[ਵੇਖੋ, ੨੩੬੮]

**ਅਨਹਦ,** ਅਨਹਦ । ੨੩੯੯

**ਭਾਗ ਸੁਲਖਣਾ ਹਰਿ ਕੰਤੁ ਹਮਾਰਾ ਰਾਮ ॥**
**ਅਨਹਦ ਬਾਜਿਤ੍ਰਾ ਤਿਸੁ ਧੁਨਿ ਦਰਬਾਰਾ ਰਾਮ ॥ ... ॥ ੧ ॥**

ਬਿਲਾ. (ਛੰਤ) ਮਹਲਾ ੫–੨, ਸਫ਼ਾ ੮੪੬

**ਭਾਵ :** ਮੇਰੇ ਭਾਗ ਚੰਗੇ ਹਨ, ਹਰੀ ਮੇਰਾ ਕੰਤ ਬਣ ਗਿਆ । **ਅਨਹਦ** ਵਾਜੇ ਉਸ ਦੇ ਦਰਬਾਰ ਵਿਚ ਵਜ ਰਹੇ ਹਨ ।

**ਬਾਜਿਤ੍ਰਾ,** (वादित्रम्), ਵਾਜਾ ।

**ਅਨਹਦ ਬਾਜਿਤ੍ਰਾ,** ਵੇਖੋ **ਭੂਮਿਕਾ** ।

[ਵੇਖੋ, ੨੩੬੮]

**ਅਨਹਦ,** ਅਨਹਦ । ੨੪੦੦

**ਮੂੰਦਿ ਲੀਏ ਦਰਵਾਜੇ ॥**
**ਬਾਜੀਅਲੇ ਅਨਹਦ ਬਾਜੇ ॥ ੧ ॥**

ਸੋਰਠਿ ਕਬੀਰ–੧੦, ਸਫ਼ਾ ੬੫੬

**ਭਾਵ :** ਦਰਵਾਜੇ ਬੰਦ ਕਰ ਲਏ । **ਅਨਹਦ** ਵਾਜੇ ਵਜ ਪਏ ।

**ਮਤਲਬ :** ਨੌਂ ਦਰਵਾਜੇ ਬੰਦ ਕਰ ਲਏ, ਦਸਮੇ ਦੁਆਰ ਵਿਚ ਅਨਹਦ ਵਾਜੇ ਵਜਦੇ ਪ੍ਰਤੀਤ ਹੋਣ ਲਗ ਪਏ । ਕਬੀਰ ਜੀ ਨੇ ਇਕ ਥਾਵੇਂ ਕਿਹਾ ਹੈ,

**ਮਨ ਰੇ ਪਵਨ ਦ੍ਰਿੜ ਸੁਖਮਨ ਨਾਰੀ ॥ ੧ ॥ ਰਹਾਉ ॥**

ਗਉੜੀ (ਗੁਆ.) ਕਬੀਰ–੧੮, ਸਫ਼ਾ ੩੨੭

ਇਸ ਵਿਚ ਉਪਦੇਸ਼ ਸੁਆਸਾਂ ਨੂੰ ਸੁਖਮਨਾ ਨਾੜੀ ਵਿਚ ਦ੍ਰਿੜ ਕਰਨ ਦਾ ਹੈ । ਸੁਖਮਨਾ ਨਾੜੀ ਵਿਚ ਅਨਹਦ ਸ਼ਬਦ ਸੁਣਾਈ ਦੇਂਦਾ ਹੈ, ਇਹ ਹਠਯੋਗ ਦੀ ਮਾਨਤਾ ਹੈ । ਇਸ ਦਾ ਸੰਕੇਤ ਗੁਰਬਾਣੀ ਵਿਚ ਇਸ ਤਰ੍ਹਾਂ ਹੈ :

**ਸੁਖਮਨ ਕੈ ਘਰਿ ਰਾਗੁ ਸੁਨਿ ... ॥ ੧ ॥**

ਮਲਾਰ (ਵਾਰ) ਮਹਲਾ ੧–੨੭, ਸਫ਼ਾ ੧੨੯੧

**ਅਨਹਦ ਬਾਜੇ,** ਬਿਨਾਂ ਵਜਾਏ ਵੱਜਣ ਵਾਲੇ ਵਾਜੇ । ਬਿਨਾਂ ਆਘਾਤ ਦੇ ਆਪਣੇ ਆਪ ਵੱਜਣ ਵਾਲੇ ਵਾਜੇ । ਹੋਰ ਵੇਖੋ **ਭੂਮਿਕਾ** ।

[ਵੇਖੋ, ੨੩੬੮]

**ਅਨਹਦ,** ਅਨਹਦ । ੨੪੦੧

**ਅੰਮ੍ਰਿਤੁ ਵਰਖੈ ਅਨਹਦ ਬਾਣੀ ॥**
**ਮਨ ਤਨ ਅੰਤਰਿ ਸਾਂਤਿ ਸਮਾਣੀ ॥ ... ॥ ੩ ॥**

ਮਾਝ ਮਹਲਾ ੫–੩੮, ਸਫ਼ਾ ੧੦੫

**ਭਾਵ :** ਅਨਹਦ ਰੂਪ ਬਾਣੀ ਦੀ ਅੰਮ੍ਰਿਤ ਵਰਖਾ ਹੋ ਗਈ । (ਜਿਸ ਨਾਲ) ਮਨ ਅਤੇ ਤਨ ਅੰਦਰ ਸ਼ਾਂਤੀ ਸਮਾ ਗਈ ਹੈ ।

**ਅਨਹਦ ਬਾਣੀ,** ਇਕ ਰਸ ਬਾਣੀ । ਵਿਸਥਾਰ ਲਈ ਵੇਖੋ, **ਭੂਮਿਕਾ** ।

[ਵੇਖੋ, ੨੩੬੮]

**ਅਨਹਦ,** ਅਨਹਦ । ੨੪੦੨

**ਸਤਿਗੁਰੂ ਸੇਵੇ ਸੋ ਫਲੁ ਪਾਏ ॥**
**ਹਿਰਦੈ ਨਾਮੁ ਵਿਚਹੁ ਆਪੁ ਗਵਾਏ ॥**
**ਅਨਹਦ ਬਾਣੀ ਸਬਦੁ ਵਜਾਏ ॥ ੭ ॥**

ਗਉੜੀ (ਗੁਆ.) ਮਹਲਾ ੩–੫, ਸਫ਼ਾ ੨੩੧

**ਭਾਵ :** (ਜੋ) ਸਤਿਗੁਰੂ ਨੂੰ ਸੇਵੇਗਾ, ਉਹ (ਇਹ) ਫਲ ਪਾਏਗਾ :— (ਉਸ ਦੇ) ਹਿਰਦੇ ਵਿਚ ਨਾਮ (ਵੱਸ ਜਾਏਗਾ ਤੇ ਓਹ ਆਪਣੇ ਮਨ ਵਿਚੋਂ) ਆਪਾ ਭਾਵ (= ਹਉਮੈ) ਨੂੰ ਗੁਆ ਲਵੇਗਾ, (ਤੇ ਉਸ ਲਈ) **ਅਨਹਦ** ਬਾਣੀ (ਰੂਪ ਜੋ) ਸ਼ਬਦ ਹੈ (ਉਹ) ਵੱਜ ਪਏਗਾ ।

(**ਸੰਥਯਾ,** ਸਫ਼ਾ ੧੪੬੮)

**ਅਨਹਦ ਬਾਣੀ,** ਵੇਖੋ **ਭੂਮਿਕਾ** ।

[ਵੇਖੋ, ੨੩੬੮]

**ਅਨਹਦ,** ਅਨਹਦ । ੨੪੦੩

**ਅਨਹਦ ਬਾਣੀ ਪਾਈਐ**
**ਤਹ ਹਉਮੈ ਹੋਇ ਬਿਨਾਸੁ ॥ ... ॥ ੩ ॥**

ਸਿਰੀ. ਮਹਲਾ ੧–੧੮, ਸਫ਼ਾ ੨੧

**ਭਾਵ :** ਜਦੋਂ **ਅਨਹਦ** ਬਾਣੀ ਅਨੁਭਵ ਹੋ ਜਾਵੇ, ਤਦ ਐਸੀ ਅਵਸਥਾ ਵਿਚ ਹਉਮੈ ਨਾਸ਼ ਹੋ ਜਾਂਦੀ ਹੈ ।

**ਅਨਹਦ ਬਾਣੀ,** ਉਹ ਬਾਣੀ ਜਿਸ ਦੀ ਹੱਦ ਨਹੀਂ, ਇਕਰਸ ਬਾਣੀ, ਵਿਸਥਾਰ ਲਈ ਵੇਖੋ **ਭੂਮਿਕਾ** ।

[ਵੇਖੋ, ੨੩੬੮]

**ਅਨਹਦ,** ਅਨਹਦ । ੨੪੦੪

**ਬੰਧਨ ਤੋੜਿ ਲੀਏ ਪ੍ਰਭਿ ਮੋਲੇ ॥**
**ਕਰਿ ਕਿਰਪਾ ਕੀਨੇ ਘਰ ਗੋਲੇ ॥**
**ਅਨਹਦ ਰੁਣਝੁਣਕਾਰੁ ਸਹਜ ਧੁਨਿ**
**ਸਾਚੀ ਕਾਰ ਕਮਾਈ ਹੇ ॥ ੧੨ ॥**

ਮਾਰੂ (ਸੋਲਹੇ) ਮਹਲਾ ੫–੧, ਸਫ਼ਾ ੧੦੭੨

**ਭਾਵ :** ਬੰਧਨ ਤੋੜ ਕੇ ਪ੍ਰਭੂ ਨੇ ਸਾਨੂੰ ਮੁੱਲ ਲੈ ਲਿਆ । ਕ੍ਰਿਪਾ ਕਰਕੇ ਸਾਨੂੰ (ਆਪਣੇ) ਘਰ ਦਾ ਗੋਲਾ ਬਣਾਇਆ । ਅਸਾਂ ਸੱਚੀ ਸੇਵਾ ਕੀਤੀ ਹੈ (ਇਸ ਵਾਸਤੇ ਸਾਡੇ) ਸਹਿਜ ਧੁਨੀ ਵਿਚ **ਅਨਹਦ** (ਸ਼ਬਦ ਦੀ) ਮਿੱਠੀ ਮਿੱਠੀ ਧੀਮੀ ਧੀਮੀ ਟੁੰਕਾਰ ਇਕ-ਰਸ ਹੋ ਰਹੀ ਹੈ ।

**ਘਰ ਗੋਲੇ,** ਘਰ ਦੇ ਨਿਜ ਸੇਵਕ ।

**ਅਨਹਦ ਰੁਣਝੁਣਕਾਰੁ,** ਅਨਹਦ ਸ਼ਬਦ ਦੀ ਮਿੱਠੀ ਮਿੱਠੀ ਧੀਮੀ ਧੀਮੀ ਟੁੰਕਾਰ, ਵਿਸਥਾਰ ਲਈ ਵੇਖੋ, **ਭੂਮਿਕਾ** ।
[ਵੇਖੋ, ੨੩੬੯]

**ਅਨਹਦਾ,** ਅਨਹਦ ਦੀ । ੨੪੦੪ (ੳ)

**ਸਤੁ ਸੰਤੋਖੁ ਵਜਹਿ ਵਾਜੇ ਅਨਹਦਾ ਝੁਣਕਾਰੇ ॥**
**ਸੁਣਿ ਭੈ ਬਿਨਾਸੇ ਸਗਲ ਨਾਨਕ**
**ਪ੍ਰਭ ਪੁਰਖ ਕਰਣੈਹਾਰੇ ॥ ੩ ॥**

ਸੂਹੀ (ਛੰਤ) ਮਹਲਾ ੫–੨, ਸਫ਼ਾ ੭੭੮

**ਭਾਵ :** ਭਗਤ ਜਨ ਸਤ ਸੰਤੋਖ ਵਿਚ ਵਿਚਰਦੇ ਹਨ । ਅਕਾਲ ਪੁਰਖ ਕਰਣਹਾਰ ਦਾ ਜਸ ਸੁਣ ਕੇ ਉਨ੍ਹਾਂ ਦੇ ਸਾਰੇ ਭੈ ਬਿਨਸ ਜਾਂਦੇ ਹਨ । ਉਨ੍ਹਾਂ ਦੇ ਅੰਦਰ **ਅਨਹਦ** ਵਾਜੇ ਦੀ ਝੁਨਕਾਰ ਚਲਦੀ ਰਹਿੰਦੀ ਹੈ ।

**ਅਨਹਦਾ ਝੁਣਕਾਰੇ,** ਵਿਸਥਾਰ ਲਈ ਵੇਖੋ, **ਭੂਮਿਕਾ** ।
[ਵੇਖੋ, ੨੩੬੯]

**ਅਨਹਦਿ,** ਅਟੱਲ । ੨੪੦੫

**ਏਕੋ ਧਰਮੁ ਦ੍ਰਿੜੈ ਸਚੁ ਕੋਈ ॥**
**ਗੁਰਮਤਿ ਪੂਰਾ ਜੁਗਿ ਜੁਗਿ ਸੋਈ ॥**
**ਅਨਹਦਿ ਰਾਤਾ ਏਕ ਲਿਵਤਾਰ ॥**
**ਓਹੁ ਗੁਰਮੁਖਿ ਪਾਵੈ ਅਲਖ ਅਪਾਰ ॥ ੪ ॥**

ਬਸੰਤੁ (ਅਸਟ.) ਮਹਲਾ ੧–੩, ਸਫ਼ਾ ੧੧੮੮

**ਭਾਵ :** ਧਰਮ ਇਕੋ ਹੈ ਅਰ ਉਹ 'ਸਚ' ਹੈ । ਕੋਈ ਵਿਰਲਾ ਹੈ ਜੋ ਏਸ ਸਚ ਦੇ ਸ਼ਬਦ ਨੂੰ ਦ੍ਰਿੜ੍ਹ ਕਰਦਾ ਹੈ । ਗੁਰੂ ਦੀ ਸਿਖਿਆ ਏਹੋ ਹੈ ਕਿ ਪੂਰਣ ਪਰਮੇਸ਼ਰ ਆਪ ਸਚ ਹੈ ਅਤੇ ਹਰ ਜੁਗ ਵਿਚ ਵੈਸੇ ਦਾ ਵੈਸਾ ਸਚ ਰਹਿੰਦਾ ਹੈ (ਸਮੇਂ ਨਾਲ ਕੋਈ ਤਬਦੀਲੀ ਨਹੀਂ ਹੁੰਦੀ) । ਜਿਹੜਾ ਮਨੁੱਖ ਏਸ **ਅਟੱਲ** ਸਚ ਵਿਚ ਏਕਾਗਰ ਹੋ ਕੇ ਜੁੜਿਆ ਰਹਿੰਦਾ ਹੈ ਉਹ ਗੁਰਮੁਖ ਹੈ, ਉਸ ਨੂੰ ਅਲਖ ਅਤੇ ਅਪਾਰ ਪ੍ਰਭੂ ਪ੍ਰਾਪਤ ਹੋ ਜਾਂਦਾ ਹੈ ।

**ਅਨਹਦਿ,** ਵਿਸਥਾਰ ਲਈ ਵੇਖੋ, **ਭੂਮਿਕਾ** ।
[ਵੇਖੋ, ੨੩੬੯]

**ਅਨਹਦੁ,** ਅਨਹਦ । ੨੪੦੬

**ਅਨਹਦੁ ਵਾਜੈ ਸਹਜਿ ਸੁਹੇਲਾ ॥**
**ਸਬਦਿ ਅਨੰਦ ਕਰੇ ਸਦ ਕੇਲਾ ॥**
**ਸਹਜ ਗੁਫਾ ਮਹਿ ਤਾੜੀ ਲਾਈ**
**ਆਸਣੁ ਊਚ ਸਵਾਰਿਆ ਜੀਉ ॥ ੧ ॥**

ਮਾਝ ਮਹਲਾ ੫–੧੦, ਸਫ਼ਾ ੯੭

**ਭਾਵ :** ਸਹਜ ਵਿਚ ਸੁਖ ਪੂਰਬਕ **ਅਨਹਦ** ਵਜ ਰਿਹਾ ਹੈ । (ਮੇਰਾ ਮਨ ਇਸ) ਸ਼ਬਦ ਵਿਚ ਆਨੰਦ ਮਾਣਦਾ ਹੈ ਤੇ ਸਦਾ ਖ਼ੁਸ਼ੀ ਰਹਿੰਦਾ ਹੈ; (ਸੋ ਹੁਣ) ਸਹਜ ਦੀ ਗੁਫਾ ਵਿਚ ਤਾੜੀ ਲਾਈ ਹੈ (੮੪ ਆਸਣਾਂ ਤੋਂ) ਉੱਚਾ ਆਸਣ (ਐਉਂ) ਬਣਾ ਲਿਆ ਹੈ ਜੀ ।

(**ਸੰਥਯਾ**, ਸਫ਼ਾ ੭੮੯)

**ਅਨਹਦੁ ਵਾਜੈ,** ਵਿਸਥਾਰ ਲਈ ਵੇਖੋ, **ਭੂਮਿਕਾ** ।
[ਵੇਖੋ, ੨੩੬੯]

**ਅਨਹਦੁ,** ਅਨਹਦ । ੨੪੦੭

**ਅਨਹਦੋ ਅਨਹਦੁ ਵਾਜੈ ਰੁਣਝੁਣਕਾਰੇ ਰਾਮ ॥**
**ਮੇਰਾ ਮਨੋ ਮੇਰਾ ਮਨੁ ਰਾਤਾ**
**ਲਾਲ ਪਿਆਰੇ ਰਾਮ ॥ ... ॥ ੧ ॥**

ਆਸਾ (ਛੰਤ) ਮਹਲਾ ੧–੨, ਸਫ਼ਾ ੪੩੬

**ਭਾਵ :** (ਵਿਸ਼ਵ ਵਿਚ ਅਨਹਦ ਸ਼ਬਦ ਵਜ ਰਿਹਾ ਹੈ, ਉਸ) ਅਨਹਦ ਤੋਂ (ਮੇਰੇ ਮਨ ਵਿਚ ਤਰਬ ਵਾਕੁਣ) **ਅਨਹਦ** ਵਜ ਰਿਹਾ ਹੈ, ਰੁਣਝੁਣ ਕਰ ਰਿਹਾ ਹੈ । ਮੇਰਾ ਸਾਰੇ ਦਾ ਸਾਰਾ ਮਨ (= ਮਨੋ ਮਨ = ਨਿਚਲੇ ਮਨ ਤੋਂ ਉਪਰਲੇ ਮਨ ਤਕ) ਲਾਲਨ ਪ੍ਰੀਤਮ ਰਾਮ (ਦੇ ਪ੍ਰੇਮ) ਨਾਲ ਰੰਗਿਆ ਗਿਆ ਹੈ ।

(**ਸੰਥਯਾ**, ਸਫ਼ਾ ੨੭੨੯)

**ਮੇਰਾ ਮਨੋ ਮੇਰਾ ਮਨੁ** = ਮੇਰਾ ਮਨੋਮਨ = ਮੇਰਾ ਉਨਮਨ, ਮਨੋਮਨੀ ਮੁਦ੍ਰਾ = ਉਨਮਨੀ ਮੁਦ੍ਰਾ (**ਹਠਯੋਗ ਪ੍ਰਦੀਪਿਕਾ**, II, 42)

**ਅਨਹਦੁ ਵਾਜੈ,** ਵਿਸਥਾਰ ਲਈ ਵੇਖੋ, **ਭੂਮਿਕਾ**
[ਵੇਖੋ, ੨੩੬੯]

**ਅਨਹਦੁ,** ਅਨਹਦ । ੨੪੦੮

**ਸਤਿਗੁਰੁ ਸੇਵਹਿ ਸਦਾ ਮਨਿ ਦਾਸਾ ॥**
**ਹਉਮੈ ਮਾਰਿ ਕਮਲੁ ਪਰਗਾਸਾ ॥**
**ਅਨਹਦੁ ਵਾਜੈ ਨਿਜ ਘਰਿ ਵਾਸਾ ॥**
**ਨਾਮਿ ਰਤੇ ਘਰ ਮਾਹਿ ਉਦਾਸਾ ॥ ੩ ॥**

ਗਉੜੀ (ਗੁਆ.) ਮਹਲਾ ੩–੩੩, ਸਫ਼ਾ ੧੬੧

**ਭਾਵ :** ਮਨ ਵਿਚ ਸਦਾ ਦਾਸਾ ਭਾਵ ਰੱਖ ਕੇ (ਜੋ) ਸਤਿਗੁਰੂ ਨੂੰ ਸੇਂਵਦੇ ਹਨ, ਆਪਾ ਭਾਵ ਮੇਟ ਕੇ (ਉਨ੍ਹਾਂ ਦਾ ਦਿਲ ਰੂਪੀ) ਕਮਲ ਖਿੜ ਜਾਂਦਾ ਹੈ । **ਅਨਹਦ** ਦਾ ਵਜਣਾ ਪ੍ਰਤੀਤ ਹੋਣ ਲਗ ਪੈਂਦਾ ਹੈ, ਨਿਜ ਘਰ ਵਿਚ ਵਾਸਾ ਮਿਲ ਜਾਂਦਾ ਹੈ । (ਉਹ) ਨਾਮ ਵਿਚ ਪ੍ਰੇਮ ਸਹਿਤ ਲਗੇ ਰਹਿ ਕੇ (ਆਪਣੇ) ਘਰ ਵਿਚ ਹੀ (ਮੋਹ ਮਾਇਆ) ਤੋਂ ਉਚੇ ਉਠ ਜਾਂਦੇ ਹਨ ।

**ਨਿਜ ਘਰਿ,** ਜੀਵ ਦਾ ਆਪਣਾ ਠਿਕਾਣਾ, ਆਤਮ ਸਰੂਪ ਵਿਚ ਸਥਿਤ ਹੋਣਾ ।

**ਅਨਹਦੁ ਵਾਜੈ,** ਵਿਸਥਾਰ ਲਈ ਵੇਖੋ, **ਭੂਮਿਕਾ** ।
[ਵੇਖੋ, ੨੩੬੮]

**ਅਨਹਦੋ,** ਅਨਹਦ । ੨੪੦੯

**ਅਨਹਦੋ ਅਨਹਦੁ ਵਾਜੈ ਰੁਣਝੁਣਕਾਰੇ ਰਾਮ ॥**
**ਮੇਰਾ ਮਨੋ ਮੇਰਾ ਮਨੁ ਰਾਤਾ**
**ਲਾਲ ਪਿਆਰੇ ਰਾਮ ॥ ... ॥ ੧ ॥**

ਆਸਾ (ਛੰਤ) ਮਹਲਾ ੧–੨, ਸਫ਼ਾ ੪੩੬

**ਵੇਖੋ, ਅਨਹਦੁ (੨੪੦੭)**

**ਅਨਹਦੋੋ,** ਅਨਹਦ, ਵਿਸਥਾਰ ਲਈ ਵੇਖੋ **ਭੂਮਿਕਾ** ।
[ਵੇਖੋ, ੨੩੬੮]

**ਅਨਹੋਦਾ,** ਅਣਹੋਂਦਾ, ਜੋ ਹੈ ਨਹੀਂ । ੨੪੦੯ (ੳ)

**ਕੀਤਾ ਹੋਵੈ ਸਰੀਕੀ ਕਰੈ**
**ਅਨਹੋਦਾ ਨਾਉ ਧਰਾਇਆ ॥ ... ॥ ੭ ॥**

ਭੈਰਉ ਮਹਲਾ ੩–੨, ਸਫ਼ਾ ੧੧੫੪

**ਭਾਵ :** ਪ੍ਰਭੂ ਦਾ ਪੈਦਾ ਕੀਤਾ ਹੋਇਆ ਜੀਵ (ਆਪਣੇ ਪੈਦਾ ਕਰਨ ਵਾਲੇ ਕਰਤਾਰ ਦੀ ਬਰਾਬਰੀ ਨਹੀਂ ਕਰ ਸਕਦਾ ਅਗਰ ਉਹ) ਬਰਾਬਰੀ ਕਰੇ (ਤਾਂ ਇਹ ਗੱਲ ਉਚਿਤ ਨਹੀਂ ਹੋਵੇਗੀ, ਇਹ ਨਤੀਜਾ ਇਸ ਗੱਲ ਦਾ ਹੋਵੇਗਾ ਕਿ ਉਸ ਨੂੰ ਵਹਿਮ ਹੋ ਗਿਆ ਹੈ ਤਾਕਤ ਦਾ) ਉਸ ਵਿਚ **ਜੋ ਹੈ ਨਹੀਂ** (ਪਰ ਜਿਸ ਨੂੰ ਸਮਝ ਕੇ ਉਸ ਨੇ) ਆਪਣਾ ਨਾਉਂ ਵਡਾ ਰਖ ਲਿਆ ਹੈ ।

**ਮਤਲਬ :** ਇਸ ਸਾਰੇ ਸ਼ਬਦ ਵਿਚ ਭਗਤ ਪ੍ਰਹਿਲਾਦ ਨਾਲ ਉਸ ਦੇ ਪਿਤਾ ਵਲੋਂ ਕੀਤੇ ਅਨੇਕਾਂ ਜ਼ੁਲਮਾਂ ਦਾ ਵਰਣਨ ਹੈ । ਭਗਤ ਪ੍ਰਹਿਲਾਦ ਦੀ ਸੰਖੇਪ ਜੀਵਨੀ ਲਈ ਵੇਖੋ, **ਅੰਬਰੀਕੁ (੧੨੫੦)** ।
[ਵੇਖੋ, ੨੨੨੪]

**ਅਨਹੋਵਨੁ,** ਅਣਹੋਂਦਾ, ਨਾਸ਼ਮਾਨ, ਜਿਸ ਦੀ ਹੋਂਦ ਅਲਪਕਾਲੀ ਹੈ ਅਤੇ ਜੋ ਹਮੇਸ਼ਾਂ ਨਹੀਂ ਰਹਿ ਸਕਦਾ, ਭਾਵ ਮਾਇਕ ਵਸਤਾਂ । ੨੪੦੯ (ਅ)

**ਕਾਚ ਬਿਹਾਝਨ ਕੰਚਨ ਛਾਡਨ ਬੈਰੀ**
**ਸੰਗਿ ਹੇਤੁ ਸਾਜਨ ਤਿਆਗਿ ਖਰੇ ॥**
**ਹੋਵਨੁ ਕਉਰਾ ਅਨਹੋਵਨੁ ਮੀਠਾ**
**ਬਿਖਿਆ ਮਹਿ ਲਪਟਾਇ ਜਰੇ ॥ ੧ ॥**

ਬਿਲਾ. ਮਹਲਾ ੫–੯੬, ਸਫ਼ਾ ੮੨੩

**ਭਾਵ :** (ਮਨਮੁਖ) ਕੱਚ ਨੂੰ ਖ਼ਰੀਦਦਾ ਹੈ ਅਤੇ ਸੋਨੇ ਨੂੰ ਛਡ ਦੇਂਦਾ ਹੈ । (ਇਸ ਤਰ੍ਹਾਂ) ਵੈਰੀ ਨਾਲ ਪਿਆਰ ਕਰਦਾ ਹੈ ਅਤੇ ਸੱਜਨਾਂ ਨੂੰ ਛੱਡ ਦੇਂਦਾ ਹੈ । **ਨਾਸ਼ਮਾਨ** ਸੰਸਾਰ ਮਿੱਠਾ ਸਮਝ ਕੇ ਉਸ ਦੀ ਜ਼ਹਿਰ ਵਿਚ ਉਲਝਿਆ ਹੋਇਆ ਸੜ ਮਰਦਾ ਹੈ । ਅਰ ਜੋ ਅਬਿਨਾਸ਼ੀ ਤੱਤ ਹੈ ਉਸ ਨੂੰ ਕਉੜਾ ਸਮਝ ਕੇ ਤਿਆਗ ਦੇਂਦਾ ਹੈ ।

**ਹੋਵਨੁ,** ਸਦਾ ਰਹਿਣ ਵਾਲਾ, ਅਬਿਨਾਸ਼ੀ ।
[ਵੇਖੋ, ੨੨੨੪]

**ਅਨਕਾਇ,** ਨੀਵੀਆਂ ਗੱਲਾਂ ਵਿਚ, ਘਿਰਣਾ ਯੋਗ ਕੰਮਾਂ ਵਿਚ, ਤੁੱਛ ਚੀਜ਼ਾਂ ਵਿਚ । ੨੪੧੦

**ਅਨਕਾਏ ਰਾਤੜਿਆ ਵਾਟ ਦੁਹੇਲੀ ਰਾਮ ॥**
**ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ ॥ ... ॥ ੧ ॥**

ਬਿਹਾਗ. (ਛੰਤ) ਮਹਲਾ ੫–੭, ਸਫ਼ਾ ੫੪੬

**ਭਾਵ : ਤੁੱਛ ਚੀਜ਼ਾਂ ਵਿਚ** ਕਿਉਂ ਖਚਿਤ ਹੋ, (ਅੱਗੇ) ਪੈਂਡਾ ਬੜਾ ਔਖਾ ਹੈ । ਪਾਪਾਂ ਦੀ ਕਮਾਈ ਦਾ ਫਲ ਭੁਗਤਦਿਆਂ ਤੇਰਾ ਕੋਈ ਸਹਾਈ ਨਹੀਂ ਹੋਵੇਗਾ ।

**ਨੋਟ :** ਹੋਰ ਅਰਥ ਹਨ :—
(ਵਾਹਿਗੁਰੂ ਨੂੰ ਛੋੜ ਕੇ) ਹੋਰ (ਇਸਤ੍ਰੀ, ਪੁਤ੍ਰ, ਪਦਾਰਥ ਆਦਿ) ਵਿਚ ਕਿਉਂ (ਰਚ ਰਿਹਾ ਹੈਂ), ਪੰਡਿਤ ਤਾਰਾ ਸਿੰਘ ਨਰੋਤਮ ਨੇ ਅਰਥ ਲਾਏ ਹਨ :— ਅਨਜ + ਕਾਯ = ਆਨ ਦੇਹੋਂ ਮੇਂ, ਭਾਵ ਇਸਤ੍ਰੀ ਪੁਤ੍ਰ ਆਦਿਕ ਹੋਰ ਦੇਹਾਂ ਵਿਚ, (**ਗ੍ਰੰਥ ਗੁਰੁ ਗਿਰਾਰਥ ਕੋਸ਼**) । ਭਾਈ ਕਾਨ੍ਹ ਸਿੰਘ ਨੇ 'ਅਨਕਾਏ' ਦੇ ਅਰਥ ਕੀਤੇ ਹਨ 'ਅਨ + ਕਾਯ' = ਨਹੀਂ ਹੈ ਦੇਹ ਜਿਸ ਦੀ, ਸੋ ਹੋਇਆ ਕਾਮਦੇਵ । ਮੁਰਾਦ ਇਹ, ਅਨਕਾਏ ਰਾਤੜਿਆ = ਹੇ ਕਾਮ ਵਿਚ ਲੰਪਟ (**ਗੁਰੁਸ਼ਬਦਰਤਨਾਕਰ ਮਹਾਨ ਕੋਸ਼**) ।
[**ਸੰਸ.** अनक (ਅਨਕ), ਤੁੱਛ, ਅਧਮ ।]

**ਅਨਕਾਜ,** ਹੋਰ ਕੰਮ । ੨੪੧੦ (ੳ)

**ਨਾਮੁ ਤਿਆਗਿ ਕਰੇ ਅਨਕਾਜ ॥**
**ਬਿਨਸਿ ਜਾਇ ਝੂਠੇ ਸਭਿ ਪਾਜ ॥ ੪ ॥**

ਗਉੜੀ (ਅਸਟ.) ਮਹਲਾ ੫–੧੦, ਸਫ਼ਾ ੨੪੦

**ਭਾਵ :** ਨਾਮ ਨੂੰ ਛੱਡ ਕੇ (ਜੋ ਕੋਈ) ਹੋਰ **ਹੋਰ ਕੰਮ** ਕਰਦਾ ਹੈ ਓਹ ਨਾਸ਼ ਹੋ ਜਾਣਗੇ (ਤੇ ਅੰਤ ਨੂੰ ਓਹ) ਸਭੇ ਝੂਠ ਤੇ ਪਾਜ (ਹੋ ਦਿੱਸਣਗੇ) ।

**(ਸੰਥਜਾ,** ਸਫ਼ਾ ੧੫੩੩)

[**ਸੰਸ.** अन्य **(ਅਨਯ)**, ਹੋਰ + कार्यम् ( **ਕਾਰਯਮ੍** ), ਕਾਰਜ ;
**ਪ੍ਰਾ.** अण्ण (**ਅੱਣ**) + कज्ज (**ਕੱਜ**) ;
**ਹਿੰਦੀ.** अन (**ਅਨ**) + काज (**ਕਾਜ**), ਹੋਰ ਕੰਮ, ਹੋਰ ਕਾਰਜ ।]

**ਅਨਗਰੂਆ,** ਛੋਟਾ ਜਿਹਾ, ਨਿੱਕਾ ਜਿਹਾ । ੨੪੧੧

**ਜਾਂ ਚੇ ਘਰਿ ਗਣ ਗੰਧਰਬ ਰਿਖੀ**
**ਬਪੁੜੇ ਢਾਢੀਆ ਗਾਵੰਤ ਆਛੈ ॥**
**ਸਰਬ ਸਾਸਤ੍ਰ ਬਹੁ ਰੂਪੀਆ ਅਨਗਰੂਆ ਆਖਾੜਾ**
**ਮੰਡਲੀਕ ਬੋਲ ਬੋਲਹਿ ਕਾਛੇ ॥ ... ॥ ੩ ॥**

ਮਲਾਰ ਨਾਮਦੇਵ–੧, ਸਫ਼ਾ ੧੨੯੨

**ਭਾਵ :** (ਤਿੰਨਾਂ ਲੋਕਾਂ ਦਾ ਮਾਲਕ ਪ੍ਰਭੂ ਜੋ ਹੈ) ਉਸ ਦੇ ਦਰ ਉਤੇ (ਸ਼ਿਵਜੀ ਦੇ) ਗਣ, (ਦੇਵ ਲੋਕ ਦੇ ਰਾਗੀ) ਗੰਧਰਵ ਅਤੇ ਰਿਖੀ ਆਦਿ ਵਿਚਾਰੇ ਢਾਢੀ (ਬਣ ਕੇ ਉਸ ਦੀ ਸਿਫਤ ਸਾਲਾਹ) ਗਾਉਂਦੇ ਹਨ । ਸਾਰੇ ਸ਼ਾਸਤ੍ਰ ਉਸ ਦੇ (ਰੰਗਮੰਚ ਉਤੇ ਨਾਚ ਕਰਨ ਵਾਲੇ) ਨਟ ਹਨ । (ਇਹ ਜਗਤ ਉਸ ਦਾ ਇਕ) **ਨਿੱਕਾ ਜਿਹਾ** ਰੰਗਮੰਚ ਹੈ। ਸਾਰੇ ਰਾਜੇ ਸੁੰਦਰ ਬੋਲ ਬੋਲ ਕੇ (ਉਸ ਦੀ ਉਸਤਤੀ) ਕਰਦੇ ਹਨ ।

**ਕਾਛੇ,** (ਕੱਛਣਾ), ਨਾਪੇ ਤੋਲੇ, ਨਾਪ ਤੋਲ ਕੇ **ਬਣਾਏ** ਹੋਏ, ਸੁੰਦਰ ।

[**ਸੰਸ.** अन् (ਅਨ੍, ਨਿਸ਼ੇਧ ਅਰਥਕ) ; गुरु (**ਗੁਰੁ**) ;
**ਪ੍ਰਾ.** गरु (**ਗਰ**), ਭਾਰੀ, ਵੱਡਾ ;
**ਪੰ.** ਅਨ + ਗਰੂਆ, ਜੋ ਵੱਡਾ ਨਹੀਂ ਭਾਵ ਛੋਟਾ ਜਿਹਾ, ਮਾਮੂਲੀ ।]

**ਅਨਗਾਹ,** ਅੰਨ ਗਾਹੁਣ ਵਾਲੇ ਫਲ੍ਹੇ । ੨੪੧੨

**ਮ: ੧ ॥ ...**
**ਲਾਟੂ ਮਾਧਾਣੀਆ ਅਨਗਾਹ ॥**
**ਪੰਖੀ ਭਉਦੀਆ ਲੈਨਿ ਨ ਸਾਹ ॥ ... ॥ ੨ ॥**

ਆਸਾ (ਵਾਰ) ਮਹਲਾ ੧–੫, ਸਫ਼ਾ ੪੬੫

**ਭਾਵ :** (ਖੇਡ ਦਾ) ਲਾਟੂ, (ਲੱਸੀ ਰਿੜਕਣ ਵਾਲੀਆਂ) ਮਧਾਣੀਆਂ, **ਅੰਨ ਗਾਹੁਣ ਵਾਲੇ ਫਲ੍ਹੇ** (ਭਉਂਦੇ ਰਹਿੰਦੇ ਹਨ) । (ਫਿਰ) ਪੰਖੀ (ਹਨ ਜੈਸੇ ਕਿ ਇੱਲਾਂ ਹਨ ਜੋ) ਭਉਂਦੀਆਂ ਸਾਹ ਨਹੀਂ ਲੈਂਦੀਆਂ ।

**ਪੰਖੀ,** 'ਪੰਖੀ' ਦਾ ਸੰਪ੍ਰਦਾਈ ਭਾਵ ਏਥੇ 'ਇੱਲਾਂ' ਹੈ, ਜੋ ਇਕੋ ਸਾਹ ਚੱਕ੍ਰਾਕਾਰ ਭਉਂਦੀਆਂ ਉੱਡਦੀਆਂ ਰਹਿੰਦੀਆਂ ਹਨ । ਉੱਡਦੀਆਂ ਨਹੀਂ ਮਾਨੋਂ ਮੁਰਦੇ ਤਾਰੀ ਤਰਨ ਵਾਲੇ ਤਾਰੂ ਵਾਂਙੂ ਹਵਾ ਵਿਚ ਬਿਨਾਂ ਖੰਭ ਮਾਰੇ ਤਰਦੀਆਂ ਹਨ ਤੇ ਇਸ ਤਰ੍ਹਾਂ ਦੀ ਤਾਰੀ ਵਰਗੀ ਉਡਾਰੀ (Gliding) ਉਨ੍ਹਾਂ ਦੀ ਗੋਲ ਚਕ੍ਰਾਕਾਰ ਹੁੰਦੀ ਹੈ ਜਿਹਨੂੰ 'ਭਉਂਦੀਆਂ' ਲਿਖਿਆ ਹੈ । ਇਥੇ ਭਉਂਦੀਆ ਪਦ ਇਸਤ੍ਰੀ ਲਿੰਗ ਵਰਤਿਆ ਹੈ ਸ਼ਬਦ ਦੇ ਅਰਥ ਹਿਤ । ਇਸ ਲਈ ਪੰਖੀ ਪਦ ਇਥੇ ਪੁਲਿੰਗ ਨਹੀਂ ਤੇ 'ਇੱਲ' ਭਾਵ ਲੈਣਾ ਵਧੇਰੇ ਦਰੁਸਤ ਹੈ ।

(ਅ) ਅਨਲ ਪੰਛੀ ਬੀ ਭਾਵ ਲੈ ਲੈਂਦੇ ਹਨ ਜੋ ਭਉਂਦਾ ਹੀ ਰਹਿੰਦਾ ਹੈ ਕਦੀ ਹੇਠ ਨਹੀਂ ਆਉਂਦਾ । **ਯਥਾ** :—

**ਅਨਲ ਅਕਾਸ ਪੰਛੀ ਡੋਲਬੋ ਕਰਤ ਹੈ ।**

**(ਦਸਮ ਗ੍ਰੰਥ,** ਅਕਾਲ ਉਸਤਤਿ, ੧੪, ੮੪)

(ੲ) ਕੂੰਜਾਂ, ਚਿੜੀਆਂ, ਭੰਬੀਰੀਆਂ ਬੀ ਅਰਥ ਲਾ ਲੈਂਦੇ ਹਨ ।

**(ਪੰਜ ਗ੍ਰੰਥੀ ਸਟੀਕ)**

[**ਸੰਸ.** अन्नम् ਅੰਨ, ਅਨਾਜ, ਭੋਜਨ ; √ गाह् ( √ **ਗਾਹ੍** ). ਨਸ਼ਟ ਕਰਨਾ, ਫੇਰਨਾ ;
**ਪ੍ਰਾ.** गाह (**ਗਾਹ**), ਗਾਹੁਣਾ ;
**ਪੁ. ਪੰ.** ਅਨਗਾਹ, ਉਹ ਜੋ ਅਨਾਜ ਦੇ ਉਪਰ ਫੇਰਿਆ ਜਾਂ ਘੁਮਾਇਆ ਜਾਵੇ, ਭਾਵ ਅੰਨ ਗਾਹੁਣ ਵਾਲੇ ਫਲ੍ਹੇ ।]

**ਅਨਜਾਨਤ,** ਅਣਜਾਣਪੁਣੇ ਵਿਚ । ੨੪੧੨ (ੳ)

**ਅਨਜਾਨਤ ਬਿਖਿਆ ਮਹਿ ਰਚੈ ॥**
**ਜੇ ਜਾਨਤ ਆਪਨ ਆਪ ਬਚੈ ॥ ... ॥ ੩ ॥**

ਗਉੜੀ (ਸੁਖ.) ਮ: ੫–੧੧, ਸਫ਼ਾ ੨੭੭

**ਭਾਵ : ਅਣਜਾਣਪੁਣੇ ਵਿਚ** (ਜੀਵ) ਵਿਸ਼ਿਆਂ ਵਿਚ ਗਲਤਾਨ (ਹੋ ਜਾਂਦਾ ਹੈ), ਜੇ ਜਾਣ ਲਵੇ ਤਾਂ ਆਪਣਾ ਆਪ ਬਚਾਉ ਕਰੇ ।
[ਵੇਖੋ, ੨੨੨੮]

**ਅਨਜਾਨਤ,** ਨਾ ਜਾਣਦਿਆਂ ਹੋਇਆਂ,
ਬਿਨਾਂ ਜਾਣੇ । ੨੪੧੨ (ਅ)

**ਅਨਜਾਨਤ ਕਿਛੁ ਇਨਹਿ ਕਮਾਨੋ**
**ਜਪ ਤਪ ਕਛੂ ਨ ਸਾਧਾ ॥**
**ਦਹ ਦਿਸਿ ਲੈ ਇਹੁ ਮਨੁ ਦਉਰਾਇਓ**
**ਕਵਨ ਕਰਮ ਕਰਿ ਬਾਧਾ ॥ ੧ ॥**

ਗਉੜੀ (ਮਾਲਾ) ਮਹਲਾ ੫–੧੬੩, ਸਫ਼ਾ ੨੧੫

**ਭਾਵ :** (ਜਦ ਇਹ ਜੀਵ ਜਗਤ ਤੇ ਆਇਆ ਤੇ) **ਬਿਨਾਂ ਜਾਣੇ** (ਕਿ ਕਿਹੜੇ ਕਰਮ ਦਾ ਕੀ ਫਲ ਹੈ ਤੇ ਕਿਹੜੇ ਦਾ ਕੀ) ਇਸ ਨੇ ਕੁਛ ਕਰਮ ਕਮਾਏ (ਤੇ) ਜਪ ਤਪ (ਆਦਿ) ਕੁਛ ਨਾ ਕੀਤਾ (ਇਉਂ ਇਸ ਨੇ) ਇਸ (ਅਪਣੇ) ਮਨ ਨੂੰ ਦਸੋਂ ਦਿਸ਼ਾਂ ਤਕ ਦੌੜਾਇਆ (ਤਾਂ ਦੱਸੋ ਇਹ) ਕਿਹੜੇ ਕਰਮ ਕਰਕੇ ਬੱਧਾ ਗਿਆ (ਜਦ ਕਿ ਇਹ ਸਾਰੇ ਕਰਮ ਇਸ ਨੇ ਅਨਜਾਣਪੁਣੇ ਵਿਚ ਕੀਤੇ ਸਨ) ?

(**ਸੰਥਜਾ**, ਸਫ਼ਾ ੧੩੪੪–੪੫)

[ਵੇਖੋ, ੨੨੨੮]

**ਅਨੰਤ,** ਬੇਅੰਤ । ੨੪੧੩

**ਜਾਸਨ ਬਾਸਨ ਸਹਜ ਕੇਲ ਕਰੁਣਾ ਮੈ ॥**
**ਏਕ ਅਨੰਤ ਅਨੂਪੈ ਠਾਉ ॥ ੧ ॥**

ਦੇਵ. ਮਹਲਾ ੫–੪੪, ਸਫ਼ਾ ੫੩੬

**ਭਾਵ :** ਹੇ ਕਰੁਣਾਮੈ (ਮੇਹਰ ਸਰੂਪ ਤੂੰ ਜੋ) **ਅਨੰਤ** (= ਅਨੇਕ ਹੈਂ, ਫਿਰ) ਇਕ ਹੈਂ, ਜਿਸ ਨੂੰ (ਕੋਈ) ਵਾਸ਼ਨਾ ਨਹੀਂ ਤੇ ਜੋ ਸਹਿਜੇ ਹੀ ਕ੍ਰੀੜਾ ਕਰ ਰਿਹਾ ਹੈ, (ਉਸ ਦਾ ਠਾਉ) ਟਿਕਾਣਾ ਪਰਮ ਸੁੰਦਰਤਾ ਹੈ ।

(**ਸੰਥਜਾ**, ਸਫ਼ਾ ੩੩੪੦)

**ਜਾਸਨ** = ਜਾਸ + ਨ = ਜਿਸ ਨੂੰ ਨਹੀਂ ।
**ਬਾਸਨ** = ਵਾਸ਼ਨਾ ।

[**ਸੰਸ.** अनन्त (**ਅਨਨ੍ਤ**), ਜਿਸ ਦਾ ਅੰਤ ਨਹੀਂ, ਸੀਮਾ ਰਹਿਤ, ਅੰਤ ਰਹਿਤ ।]

**ਅਨੰਤ,** ਬੇਅੰਤ, ਅਨੇਕ । ੨੪੧੪

**ਹੋਰੁ ਵਣਜੁ ਕਰਹਿ ਵਾਪਾਰੀਏ**
**ਅਨੰਤ ਤਰੰਗੀ ਦੁਖੁ ਮਾਇਆ ॥**
**ਓਇ ਜੇਹੈ ਵਣਜਿ ਹਰਿ ਲਾਇਆ**
**ਫਲੁ ਤੇਹਾ ਤਿਨ ਪਾਇਆ ॥ ੩ ॥**

ਗਉੜੀ (ਬੈਰਾਗ.) ਮਹਲਾ ੪–੪੫, ਸਫ਼ਾ ੧੬੫

**ਭਾਵ :** ਹੋਰ ਵਪਾਰੀ (ਜੋ) **ਅਨੰਤ ਤਰੰਗੀ** ਮਾਇਆ ਦੇ ਵਪਾਰ ਕਰਦੇ ਹਨ ਓਹ ਦੁਖ (ਪਾਉਣਗੇ), (ਕਿਉਂਕਿ) ਉਹ ਜਿਹੋ ਜਿਹੇ ਵਪਾਰ ਵਿਚ ਹਰੀ ਵਲੋਂ ਲਾਏ ਗਏ ਹਨ ਫਲ ਬੀ ਉਹੋ ਜਿਹਾ ਹੀ ਉਨ੍ਹਾਂ ਨੇ ਪਾਉਣਾ ਹੋਇਆ ।

(**ਸੰਥਜਾ**, ਸਫ਼ਾ ੧੧੦੫)

**ਅਨੰਤ ਤਰੰਗੀ,** ਬੇਅੰਤ ਲਹਿਰਾਂ ਵਾਲੀ ਮਾਇਆ, ਇਕ ਰੂਪ ਵਿਚ ਸਥਿਰ ਨਾ ਰਹਿਣ ਵਾਲੀ ਮਾਇਆ, ਘਾਟੇ ਵਾਧੇ ਵਿਚ ਡਿਗਦੀ ਉਛਲਦੀ ਮਾਇਆ ।
[ਵੇਖੋ, ੨੪੧੩]

**ਅਨੰਤ,** ਬੇਅੰਤ । ੨੪੧੫

**ਪ੍ਰਣਵੈ ਨਾਮਦੇਉ ਇਹੁ ਕਰਣਾ ॥**
**ਅਨੰਤ ਰੂਪ ਤੇਰੇ ਨਾਰਾਇਣਾ ॥ ੪ ॥**

ਭੈਰਉ ਨਾਮਦੇਉ–੧, ਸਫ਼ਾ ੧੧੬੩

**ਭਾਵ :** ਨਾਮਦੇਵ ਬਿਨੈ ਕਰਦਾ ਹੈ :— ਹੇ ਨਾਰਾਇਣ ! ਤੇਰੇ **ਬੇਅੰਤ** ਰੂਪ ਹਨ, (ਪਰ ਮੇਰੀ ਜੀਭ ਲਈ) ਇਹੋ ਇਕੋ ਕੰਮ ਹੈ ।

**ਮਤਲਬ :** ਨਾਮਦੇਵ ਜੀ ਆਪਣੀ ਜੀਭ ਨੂੰ ਕਹਿ ਰਹੇ ਹਨ ਕਿ ਤੇਰੇ ਲਈ ਇਕੋ ਕੰਮ ਹੈ ਜਿਸ ਦਾ ਪਹਿਲੇ ਜ਼ਿਕਰ ਕਰ ਆਏ ਹਨ, ਉਹ ਕੰਮ ਹੈ :—

**ਰੰਗੀ ਲੇ ਜਿਹਬਾ ਹਰਿ ਕੈ ਨਾਇ ॥**
**ਸੁਰੰਗ ਰੰਗੀਲੇ ਹਰਿ ਹਰਿ ਧਿਆਇ ॥ ੧ ॥ ਰਹਾਉ ॥**

ਭੈਰਉ ਨਾਮਦੇਉ–੧, ਸਫ਼ਾ ੧੧੬੩

**ਅਨੰਤ ਰੂਪ,** ਬੇਅੰਤ ਰੂਪ ।
[ਵੇਖੋ, ੨੪੧੩]

**ਅਨਤ,** ਅਨੰਤ (ਪ੍ਰਭੂ) । ੨੪੧੬

**ਅਨਤਾ ਧਨੁ ਧਰਣੀ ਧਰੇ ਅਨਤ ਨ ਚਾਹਿਆ ਜਾਇ ॥**
**ਅਨਤ ਕਉ ਚਾਹਨ ਜੋ ਗਏ ਸੇ ਆਏ ਅਨਤ ਗਵਾਇ ॥ ੨ ॥**

ਗਉੜੀ (ਬੈਰਾਗ.) ਮਹਲਾ ੧–੧੮, ਸਫ਼ਾ ੧੫੬

**ਭਾਵ :** ਬੇਹੱਦ ਧਨ ਨੂੰ (ਕੱਠਾ ਕਰਕੇ) ਧਰਤੀ ਵਿਚ ਦਬਦਾ ਰਹਿੰਦਾ ਹੈ । (ਇਸ ਧਨ–ਇੱਛਾ) ਨਾਲ **ਅਨੰਤ** (ਪ੍ਰਭੂ) ਦੀ ਚਾਹਨਾ ਪੈਦਾ ਨਹੀਂ ਹੁੰਦੀ । ਅਨੰਤ (ਧਨ) ਦੀ ਇੱਛਾ ਵਿਚ ਜੋ ਗਏ ਉਹ ਅਨੰਤ (ਪ੍ਰਭੂ) ਨੂੰ ਗੁਆ ਆਏ ।
[ਵੇਖੋ, ੨੪੧੩]

**ਅਨਤ,** ਅਨੰਤ । ੨੪੧੭

**ਸੋਲਹ ਕਲਾ ਸੰਪੂਰਨ ਫਲਿਆ ॥**
**ਅਨਤ ਕਲਾ ਹੋਇ ਠਾਕੁਰੁ ਚੜਿਆ ॥ ... ॥ ੧੬ ॥**

ਮਾਰੂ (ਸੋਲਹੇ) ਮਹਲਾ ੫-੯, ਸਫ਼ਾ ੧੦੮੧

**ਭਾਵ :** ਜਿਸ ਵੇਲੇ (ਅੰਤਹਕਰਣ ਵਿਚ) **ਅਨੰਤ** ਤੇਜ ਵਾਲੇ ਪ੍ਰਭੂ ਦਾ ਪ੍ਰਕਾਸ਼ ਹੋਇਆ, ਮੇਰਾ ਜੀਵਾਤਮਾ ਪੂਰੀ ਤਰ੍ਹਾਂ ਪ੍ਰਫੁਲਤ ਹੋ ਗਿਆ ।

**ਮਤਲਬ :** ਜਿਸ ਤਰ੍ਹਾਂ ਚੰਦ੍ਰਮਾਂ ਦੀਆਂ ਸੋਲਾਂ ਕਲਾਂ ਪ੍ਰਸਿੱਧ ਹਨ, ਉਸੇ ਤਰ੍ਹਾਂ ਪੁਰਸ਼ ਦੀਆਂ ਵੀ ਸੋਲਾਂ ਕਲਾਂ ਹਨ ।

(**ਛਾਂਦੋਗਯਉਪਨਿਸ਼ਦ**, VI, 7, 1)

ਇਹ ਸੋਲਾਂ ਕਲਾਂ ਵਾਲਾ ਪੁਰਸ਼ ਕਿਥੇ ਹੈ ? **ਪ੍ਰਸ਼ਨਉਪਨਿਸ਼ਦ** ਵਿਚ ਇਸ ਦਾ ਉੱਤਰ ਹੈ :—

ਉਹ ਸੋਲਾਂ ਕਲਾਂ ਵਾਲਾ ਪੁਰਸ਼ ਏਸ ਸਰੀਰ ਦੇ ਅੰਦਰ ਹੀ ਵਰਤਮਾਨ **ਹੈ** । (**ਪ੍ਰਸ਼ਨਉਪਨਿਸ਼ਦ**, VI, 2)

ਇਸੇ ਮੰਤਰ ਦੀ ਵਿਆਖਿਆ ਵਿਚ ਸ਼ੰਕਰ ਨੇ ਆਪਣੇ ਭਾਸ਼ਯ ਵਿਚ ਲਿਖਿਆ ਹੈ ਕਿ ਉਸ ਸੋਲਾਂ ਕਲਾਂ ਵਾਲੇ ਪੁਰਸ਼ ਨੂੰ ਸਰੀਰ ਦੇ ਭੀਤਰ ਹਿਰਦੇ-ਕਮਲ ਦੇ ਆਕਾਸ਼ ਵਿਚ ਜਾਣਨਾ ਚਾਹੀਏ ।

ਕਈ ਟੀਕਾਕਾਰਾਂ ਨੇ ਪੁਰਸ਼ ਦੀਆਂ ਸੋਲਾਂ ਕਲਾਂ ਨੂੰ ਮਨ ਦੀਆਂ ਸੋਲਾਂ ਕਲਾਂ ਮੰਨਿਆ ਹੈ ।

(ਜ਼ਾਲਮ ਸਿੰਘ, **ਛਾਂਦੋਗਯਉਪਨਿਸ਼ਦ**, VI, 7, 2)

(A) **ਸੋਲਹ ਕਲਾ,** ਚੰਦ੍ਰਮਾਂ ਦੀਆਂ ਸੋਲਾਂ ਕਲਾਂ ਦੇ ਨਾਮ ਇਹ ਹਨ :—

(੧) ਅਮ੍ਰਿਤਾ, (੨) ਮਾਨਦਾ, (੩) ਪੂਸ਼ਾ, (੪) ਤੁਸ਼ਟਿ, (੫) ਪੁਸ਼ਟੀ, (੬) ਰਤਿ, (੭) ਧ੍ਰਿਤੀ, (੮) ਸ਼ਸ਼ਿਨੀ, (੯) ਚੰਦ੍ਰਿਕਾ, (੧੦) ਕਾਂਤੀ, (੧੧) ਜਜੋਤਸਨਾ, (੧੨) ਸ਼੍ਰੀ, (੧੩) ਪ੍ਰੀਤਿ, (੧੪) ਅੰਗਦਾ, (੧੫) ਪੂਰਣਾ, (੧੬) ਪੂਰਣਾਅਮ੍ਰਿਤਾ ।

(**ਵਾਚਸ੍ਪਤਯੰ**, III, 1784)

ਚੰਦ੍ਰਮਾਂ ਦੀਆਂ ਸੋਲਾਂ ਕਲਾਂ ਬਾਬਤ ਸ਼ਾਸਤ੍ਰਾਂ ਦਾ ਵਿਚਾਰ ਹੈ ਕਿ ਇਸ ਦੀਆਂ ਪੰਦ੍ਰਹਾਂ ਕਲਾਂ ਤਾਂ ਪਹਿਲੇ ਇਕ ਇਕ ਕਰਕੇ ਘਟਦੀਆਂ ਹਨ ਪਰ ਸੋਲ੍ਹਵੀਂ ਕਲਾ ਨਾ ਘਟਦੀ ਹੈ ਨਾ ਖੀਣ ਹੁੰਦੀ ਹੈ । ਏਸ ਇਕ ਬਚੀ ਹੋਈ ਕਲਾ ਕਰ ਕੇ ਹੀ ਉਸ ਦੀਆਂ ਫੇਰ ਇਕ ਇਕ ਕਰਕੇ ਘਟਦੀਆਂ ਹੋਈਆਂ ਪੰਦ੍ਰਹਾਂ ਕਲਾਂ ਪੂਰੀਆਂ ਹੁੰਦੀਆਂ ਹਨ ਅਤੇ ਸੋਲਾਂ ਕਲਾਂ ਸੰਪੂਰਨ ਹੋ ਜਾਂਦਾ ਹੈ । ਮਨ ਦੀਆਂ ਵੀ ਸੋਲਾਂ ਕਲਾਂ ਹਨ, ਮਨ ਅੰਨਮਯ ਹੈ । ਪੰਦ੍ਰਹਾਂ ਦਿਨ ਅੰਨ ਨਾ ਖਾਣ ਨਾਲ ਪੰਦ੍ਰਹਾਂ ਕਲਾਂ ਖੀਣ ਹੋ ਜਾਂਦੀਆਂ ਹਨ, ਫੇਰ ਉਸ ਇਕ ਦੇ ਆਸਰੇ ਅੰਨ ਗ੍ਰਹਿਣ ਕਰਨ ਨਾਲ ਕਲਾਂ ਵਧਦੀਆਂ ਹਨ । (**ਵੇਖੋ, ਛਾਂਦੋਗਯਉਪਨਿਸ਼ਦ**, VI, 7)

ਉਪਰ ਦਿਤੀ **ਸ੍ਰੀ ਗੁਰੂ ਗ੍ਰੰਥ ਸਾਹਿਬ** ਦੀ ਤੁਕ ਦਾ ਆਸ਼ਾ ਇਹ ਹੈ ਕਿ ਜਿਸ ਵੇਲੇ ਅਨੰਤ ਕਲਾਂ ਵਾਲਾ ਠਾਕੁਰ ਪ੍ਰਗਟ ਹੋਇਆ ਤਾਂ ਸਾਰੀਆਂ ਖੀਣ ਕਲਾਂ ਇਕ ਦਮ ਸੰਪੂਰਣ ਹੋ ਗਈਆਂ ।

ਪੁਰਸ਼ ਦੀਆਂ ਸੋਲਾਂ ਕਲਾਂ ਇਹ ਹਨ :—

(੧) ਪ੍ਰਾਣ, (੨) ਸ਼੍ਰਧਾ, (੩) ਆਕਾਸ਼, (੪) ਵਾਯੂ, (੫) ਤੇਜ, (੬) ਜਲ, (੭) ਪ੍ਰਿਥਵੀ, (੮) ਇੰਦ੍ਰੀਯ, (੯) ਮਨ, (੧੦) ਅੰਨ, (੧੧) ਵੀਰਯ, (੧੨) ਤਪ, (੧੩) ਮੰਤ੍ਰ, (੧੪) ਕਰਮ, (੧੫) ਲੋਕ, (੧੬) ਨਾਮ ।

(**ਪ੍ਰਸ਼ਨਉਪਨਿਸ਼ਦ**, VI, 4)

ਉਪਰ ਦਿਤੀ ਤੁਕ ਵਿਚ '**ਸੋਲਹ ਕਲਾ**' ਤੋਂ ਮੁਰਾਦ **ਜੀਵਾਤਮਾ ਹੈ** ।

(B) **ਅਨਤ ਕਲਾ,** ਬੇਹੱਦ ਕਲਾਂ ਵਾਲਾ, ਬੇਅੰਤ ਸ਼ਕਤੀ ਵਾਲਾ, ਅਨੰਤ ਤੇਜ ਵਾਲਾ । ਗੁਰੂ ਜੀ ਨੇ ਆਪਣੇ ਠਾਕੁਰ ਨੂੰ ਅਨੰਤ ਕਲਾਂ ਵਾਲਾ ਕਿਹਾ **ਹੈ** । ਪ੍ਰਾਚੀਨ ਧਰਮ ਗ੍ਰੰਥਾਂ ਵਿਚ ਈਸ਼ਵਰ ਦੀਆਂ ਸੋਲਾਂ ਕਲਾਂ ਹੀ ਗਿਣੀਆਂ ਹਨ, ਜੋ ਇਹ ਹਨ :—

(੧) ਨਿਵ੍ਰਿੱਤਿ, (੨) ਸੁਪ੍ਰਤਿਸ਼ਠਾ, (੩) ਸੁਵਾਦ੍ਵਿਦਯਾ, (੪) ਸ਼ਾਂਤੀ, (੫) ਇੰਧਿਕਾ, (੬) ਦੀਪਿਕਾ, (੭) ਰੇਚਿਕਾ, (੮) ਮੋਚਿਕਾ, (੯) ਪਰਾ, (੧੦) ਸੂਖਮਾ, (੧੧) ਸੂਖਮਾਮ੍ਰਿਤਾ, (੧੨) ਆਪਿਆਯਿਨੀ, (੧੩) ਵਿਆਪਿਨੀ, (੧੪) ਵਯੋਮਰੂਪਾ, (੧੫) ਸੂਰਸੰਗਤਾ, (੧੬) ਗਯਾਨ ਅਮ੍ਰਿਤਾ ।

(**ਵਾਚਸ੍ਪਤਯੰ**, III, 1784)

ਕਈ ਹੋਰ ਪ੍ਰਾਚੀਨ ਧਰਮ ਗ੍ਰੰਥਾਂ ਵਿਚ ਇਨ੍ਹਾਂ ਸੋਲਾਂ ਕਲਾਂ ਦੀ ਗਿਣਤੀ ਹੋਰ ਪ੍ਰਕਾਰ ਦੀ ਦਿਤੀ ਹੈ । ਸੰਪ੍ਰਦਾ ਅਨੁਸਾਰ ਸੋਲਾਂ ਕਲਾਂ ਇਹ ਹਨ :—

(੧) ਗਿਆਨ, (੨) ਧਿਆਨ, (੩) ਸ਼ੁਭ ਕਰਮ, (੪) ਹਠ, (੫) ਸੰਜਮ, (੬) ਧਰਮ, (੭) ਦਾਨ, (੮) ਵਿਦਿਆ, (੯) ਭਜਨ, (੧੦) ਸ਼ੁਭ ਪ੍ਰੇਮ, (੧੧) ਜਤ, (੧੨) ਅਧਯਾਤਮ, (੧੩) ਦਇਆ, (੧੪) ਨੇਮ, (੧੫) ਚਤੁਰਤਾ, (੧੬) ਨਿਰਮਲ ਬੁੱਧੀ ।

'ਪ੍ਰਜਾਪਤੀ' ਦੀਆਂ ਸੋਲਾਂ ਕਲਾਂ ਦੇ ਜ਼ਿਕਰ ਲਈ ਵੇਖੋ, **ਸ਼ਤਪਥਬ੍ਰਾਹਮਣਮ੍**, XIV, 4, 3, 22-23 ।

[ਵੇਖੋ, ੨੪੧੩]

**ਅਨਤ,** ਅਮਰ, ਅਨੰਤ । ੨੪੧੮

**ਕਹਤ ਕਬੀਰ ਛੋਡਿ ਬਿਖਿਆ ਰਸ**
**ਇਤੁ ਸੰਗਤਿ ਨਿਹਚਉ ਮਰਣਾ ॥**
**ਰਮਈਆ ਜਪਹੁ ਪ੍ਰਾਣੀ ਅਨਤ ਜੀਵਣ ਬਾਣੀ**
**ਇਨਿ ਬਿਧਿ ਭਵ ਸਾਗਰੁ ਤਰਣਾ ॥ ੨ ॥**

ਸਿਰੀ. ਕਬੀਰ–੨, ਸਫ਼ਾ ੯੨

**ਭਾਵ :** ਕਬੀਰ ਜੀ ਆਖਦੇ ਹਨ :— ਵਿਸ਼ਿਆਂ ਦੇ ਰਸਾਂ ਨੂੰ ਛਡ ਦੇਹ, ਇਨ੍ਹਾਂ (ਵਿਸ਼ਿਆਂ) ਦੀ ਸੰਗਤ ਨਾਲ ਨਿਸਚੇ (ਜਾਣ ਕਿ) ਮਰਨਾ ਹੈ (ਭਾਵ ਮਰਣਾ ਤੇ ਜੰਮਣਾ ਪ੍ਰਾਪਤ ਹੁੰਦਾ ਹੈ)। ਹੇ ਪ੍ਰਾਣੀ ! (ਹੇ ਜੀਵ !) ਰਮਈਆ (ਸਰਬ ਵਿਆਪੀ) ਦਾ ਸਿਮਰਨ ਕਰ, (ਇਹ ਨਾਮ) **ਅਨੰਤ** ਜੀਵਨ (ਦਾਤੀ) ਬਾਣੀ ਹੈ। ਇਸ ਤ੍ਰੀਕੇ (ਨਾਮ ਸਿਮਰਨ) ਨਾਲ ਸੰਸਾਰ ਸਾਗਰ ਨੂੰ ਤਰਨਾ (ਪ੍ਰਾਪਤ) ਹੋ ਜਾਂਦਾ ਹੈ (ਭਾਵ ਤਰ ਜਾਈਦਾ ਹੈ) ।

(**ਸੰਥਜਾ**, ਸਫ਼ਾ ੭੫੨)

**ਅਨਤ ਜੀਵਣ ਬਾਣੀ,** ਅੰਤ ਰਹਿਤ ਜੀਵਨ ਦੇਣ ਵਾਲੀ ਬਾਣੀ। [ਵੇਖੋ, ੨੪੧੩]

**ਅਨਤ,** ਅਣਗਿਣਤ । ੨੪੧੯

**ਅਨਤ ਤਰੰਗ ਭਗਤਿ ਹਰਿ ਰੰਗਾ ॥**
**ਅਨਦਿਨੁ ਸੂਚੇ ਹਰਿ ਗੁਣ ਸੰਗਾ ॥ ... ॥ ੨ ॥**

ਆਸਾ ਮਹਲਾ ੧–੧੭, ਸਫ਼ਾ ੩੫੪

**ਭਾਵ :** (ਸੰਕਲਪ ਵਿਕਲਪ ਦੀ) **ਅਣਗਿਣਤ** ਤਰੰਗਾਂ ਵਿਚ (ਵਹਿ ਰਹੇ ਮਨ ਨੂੰ ਜਿਨ੍ਹਾਂ ਨੇ) ਹਰੀ ਦੀ ਭਗਤੀ ਵਿਚ ਰੰਗ ਲਿਆ, ਓਹ ਹਰੀ ਦੇ ਗੁਣਾਂ ਦੇ ਸੰਗ ਵਿਚ ਰਹਿੰਦੇ ਹੋਏ, ਦਿਨੇ ਰਾਤ ਸੁੱਚੇ ਰਹਿੰਦੇ ਹਨ ।

**ਅਨਤ ਤਰੰਗ,** ਅਣਗਿਣਤ ਤਰੰਗਾਂ । [ਵੇਖੋ, ੨੪੧੩]

**ਅਨਤ,** ਬੇਅੰਤ । ੨੪੨੦

**ਪਸਰਿਓ ਆਪਿ ਹੋਇ ਅਨਤ ਤਰੰਗ ॥**
**ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ ॥ ... ॥ ੮ ॥**

ਗਉੜੀ (ਸੁਖ.) ਮ: ੫–੯, ਸਫ਼ਾ ੨੭੫

**ਭਾਵ :** ਵਾਹਿਗੁਰੂ ਆਪ **ਬੇਅੰਤ** ਲਹਿਰਾਂ ਹੋ ਕੇ ਫੈਲ ਰਿਹਾ ਹੈ । (ਇਹ) ਪਾਰਬ੍ਰਹਮ ਦੇ (ਅਪਣੇ) ਰੰਗ ਹਨ ਜੋ ਲਖੇ ਨਹੀਂ ਜਾਂਦੇ ।

**ਮਤਲਬ :** ਜਿਤਨੀ ਰਚਨਾ ਹੈ ਇਹ ਸਾਰਾ ਉਸ ਦਾ ਪਸਾਰਾ ਹੈ। ਰਚਨਾ ਲਹਿਰਾਂ ਦੀ ਤਰ੍ਹਾਂ ਅਪਣੇ ਮੂਲ ਸਮੁੰਦਰ ਨਾਲ ਅਭੇਦ ਹੈ। ਹਰੀ ਆਪ ਅਨੇਕ ਤਰੰਗਾਂ ਵਾਲਾ ਸਮੁੰਦਰ ਰੂਪ ਹੈ ।

**ਅਨਤ ਤਰੰਗ,** ਬੇਅੰਤ ਲਹਿਰਾਂ । [ਵੇਖੋ, ੨੪੧੩]

**ਅਨਤ,** ਬੇਅੰਤ । ੨੪੨੧

**ਮੇਰਾ ਮਨੁ ਤਨੁ ਸਬਦਿ ਵਿਗਾਸਿਆ ਜਪਿ ਅਨਤ ਤਰੰਗਾ ॥**
**ਮਿਲਿ ਸੰਤ ਜਨਾ ਹਰਿ ਪਾਇਆ ਨਾਨਕ ਸਤ ਸੰਗਾ ॥ ੩ ॥**

ਆਸਾ (ਛੰਤ) ਮਹਲਾ ੪–੧੫, ਸਫ਼ਾ ੪੪੯

**ਭਾਵ :** ਸ਼ਬਦ ਨੇ ਮੇਰਾ ਮਨ ਤੇ ਤਨ ਖਿੜਾ ਦਿਤਾ, (ਹਾਂ, ਉਸ ਸ਼ਬਦ ਦੁਆਰਾ ਮੈਂ) **ਅਨਤ** ਤਰੰਗੀ (ਵਾਹਿਗੁਰੂ) ਨੂੰ ਸਿਮਰਿਆ। (ਪਰ ਭਾਈ ਜਨੋਂ ! ਮੂਲਕ ਗੱਲ ਇਹ ਹੈ ਕਿ ਮੈਂ ਪਹਿਲੋਂ) ਸੰਤ ਜਨਾਂ ਨੂੰ ਮਿਲਿਆ ਸਾਂ (ਤੇ ਉਨ੍ਹਾਂ ਦੇ) ਸਤਿਸੰਗ ਦੁਆਰਾ ਮੈਂ (ਅੰਤ) ਹਰੀ ਨੂੰ ਪਾ ਲਿਆ ਹੈ, ਹੇ ਨਾਨਕ !

(**ਸੰਥਜਾ**, ਸਫ਼ਾ ੨੭੭੬-੭੭)

**ਅਨਤ ਤਰੰਗਾ,** ਅਨੇਕ ਤਰੰਗਾਂ ਵਾਲਾ ਸਮੁੰਦਰ ਰੂਪੀ ਹਰੀ। [ਵੇਖੋ, ੨੪੧੩]

**ਅਨਤ,** ਬੇਅੰਤ । ੨੪੨੨

**ਜਨ ਕੀ ਟਹਲ ਸੰਭਾਖਨੁ ਜਨ ਸਿਉ**
**ਊਠਨੁ ਬੈਠਨੁ ਜਨ ਕੈ ਸੰਗਾ ॥**
**ਜਨ ਚਰ ਰਜ ਮੁਖਿ ਮਾਥੈ ਲਾਗੀ**
**ਆਸਾ ਪੂਰਨ ਅਨਤ ਤਰੰਗਾ ॥ ੧ ॥**

ਬਿਲਾ. ਮਹਲਾ ੫–੧੨੦, ਸਫ਼ਾ ੮੨੮

**ਭਾਵ :** (ਹੇ ਪ੍ਰਭੂ ! ਮੈਂ ਸਦਾ ਤੇਰੇ) ਦਾਸਾਂ ਦੀ ਟਹਿਲ ਕਰਦਾ ਰਹਾਂ, ਤੇਰੇ ਦਾਸਾਂ ਨਾਲ ਹੀ ਮੇਰੀ ਬੋਲ ਚਾਲ ਰਹੇ, ਤੇਰੇ ਦਾਸਾਂ ਦੇ ਸੰਗ ਹੀ ਮੇਰਾ ਉਠਣ ਬੈਠਣ ਬਣਿਆ ਰਹੇ । ਤੇਰੇ ਸੇਵਕਾਂ ਦੀ ਚਰਨ ਧੂੜੀ ਮੈਂ ਮੂੰਹ ਮੱਥੇ ਉਤੇ ਲਗਾਉਂਦਾ ਰਹਾਂ । (ਇਹ ਧੂੜੀ) **ਬੇਅੰਤ** ਮਨੋਤਰੰਗਾਂ ਅਤੇ ਮਨੋਕਾਮਨਾਵਾਂ ਨੂੰ ਪੂਰਾ ਕਰ ਦਿੰਦੀ ਹੈ ।

**ਅਨਤ ਤਰੰਗਾ,** ਬੇਅੰਤ ਲਹਿਰਾਂ, ਬੇਅੰਤ ਮਨੋਕਾਮਨਾਂ । [ਵੇਖੋ, ੨੪੧੩]

**ਅਨਤ,** ਅਨੰਤ, ਬੇਅੰਤ । ੨੪੨੩

**ਅਨਤ ਤਰੰਗੀ ਨਾਮੁ ਜਿਨ ਜਪਿਆ**
**ਮੈ ਗਣਤ ਨ ਕਰਿ ਸਕਿਆ ॥**
**ਗੋਬਿਦੁ ਕ੍ਰਿਪਾ ਕਰੇ ਥਾਇ ਪਾਏ**
**ਜੋ ਹਰਿ ਪ੍ਰਭ ਮਨਿ ਭਾਇਆ ॥ ... ॥ ੪ ॥**

ਮਾਰੂ ਮਹਲਾ ੪–੨, ਸਫ਼ਾ ੯੯੫

**ਭਾਵ :** ਅਨੰਤ ਤਰੰਗਾਂ ਵਾਲੇ ਪ੍ਰਭੂ ਦਾ ਨਾਮ ਜਿਨ੍ਹਾਂ ਨੇ ਜਪਿਆ ਹੈ (ਉਹ ਅਣਗਿਣਤ ਹਨ) ਮੈਂ ਉਨ੍ਹਾਂ ਦੀ ਗਿਣਤੀ ਨਹੀਂ ਕਰ ਸਕਦਾ । (ਪਰ ਉਨ੍ਹਾਂ ਵਿਚੋਂ ਕੇਵਲ ਉਸੇ ਦੀ ਘਾਲ) ਸਫਲ ਹੁੰਦੀ ਹੈ ਜੋ ਹਰੀ ਦੇ ਮਨ ਨੂੰ ਭਾ ਜਾਂਦਾ ਹੈ ਅਤੇ ਜਿਸ ਉਤੇ ਉਸ ਪ੍ਰਭੂ ਦੀ ਕਿਰਪਾ ਹੋ ਜਾਂਦੀ ਹੈ ।

**ਅਨਤ ਤਰੰਗੀ,** ਬੇਅੰਤ ਲਹਿਰਾਂ ਵਾਲਾ ਪ੍ਰਭੂ ।
[ਵੇਖੋ, ੨੪੧੩]

**ਅਨਤ,** ਬੇਅੰਤ । ੨੪੨੪

**ਸੋ ਪ੍ਰਭੁ ਸਦ ਹੀ ਸੇਵੀਐ ਪਾਈਅਹਿ ਫਲ ਮੰਗੇ ਰਾਮ ॥**
**ਨਾਨਕ ਪ੍ਰਭ ਸਰਣਾਗਤੀ ਜਪਿ ਅਨਤ ਤਰੰਗੇ ਰਾਮ ॥ ੧ ॥**

ਬਿਲਾ. (ਛੰਤ) ਮਹਲਾ ੫–੫, ਸਫਾ ੮੪੮

**ਭਾਵ :** ਉਸ ਪ੍ਰਭੂ ਨੂੰ ਸਦਾ ਹੀ ਸੇਵੀਏ, (ਜਿਸ ਤੋਂ) ਮੂੰਹ ਮੰਗੇ ਫਲ ਮਿਲਦੇ ਹਨ । **ਬੇਅੰਤ** ਤਰੰਗਾਂ ਵਾਲੇ ਪ੍ਰਭੂ ਨੂੰ ਜਪ ਕੇ ਨਾਨਕ ਨੇ ਹੁਣ ਉਸ ਦੀ ਸ਼ਰਣ ਲੈ ਲਈ ਹੈ ।

**ਮਤਲਬ :** ਬੇਅੰਤ ਤਰੰਗਾਂ ਵਾਲੇ ਹਰੀ ਦਾ ਨਾਮ ਜਪਣ ਕਰ ਕੇ ਇਹ ਦਿਸ ਪੈਂਦਾ ਹੈ ਕਿ ਜਪਣ ਵਾਲਾ ਵੀ ਇਕ ਤਰੰਗ ਹੈ ਅਤੇ ਐਸ ਤਰ੍ਹਾਂ ਉਸ ਅਨੰਤ ਤਰੰਗਾਂ ਵਾਲੇ ਹਰੀ ਨਾਲ ਤਦਰੂਪ ਹੈ । ਇਸ ਤਰ੍ਹਾਂ ਦੁਨੀਆਂ ਦੇ ਖੇਦਾਂ ਤੋਂ ਉਹ ਬਚ ਜਾਂਦਾ ਹੈ । ਸੰਸਾਰ ਦੇ ਲਹਾ ਚੜ੍ਹਾ ਦੇ ਉਛਾਲੇ ਉਸ ਉਪਰ ਕੁਛ ਅਸਰ ਨਹੀਂ ਕਰਦੇ । ਉਹ ਆਪ ਇਕ ਤਰੰਗ ਬਣ ਗਿਆ ਹੈ ਜੋ ਅੰਸ਼ ਹੈ ਅਨੰਤ ਤਰੰਗਾਂ ਵਾਲੇ ਪ੍ਰਭੂ ਦੀ ।

**ਅਨਤ ਤਰੰਗੇ,** ਅਨੰਤ ਲਹਿਰਾਂ ਵਾਲੇ (ਪ੍ਰਭੂ) ਨੂੰ ।
[ਵੇਖੋ, ੨੪੧੩]

**ਅਨਤ,** ਅਨੰਤ, ਬੇਅੰਤ । ੨੪੨੫

**ਰਾਜਾ ਰਾਮੁ ਮਉਲਿਆ ਅਨਤ ਭਾਇ ॥**
**ਜਹ ਦੇਖਉ ਤਹ ਰਹਿਆ ਸਮਾਇ ॥ ੧ ॥ ਰਹਾਉ ॥**

ਬਸੰਤੁ ਕਬੀਰ–੧, ਸਫ਼ਾ ੧੧੯੩

**ਭਾਵ :** ਪ੍ਰਭੂ ਬੇਅੰਤ ਰੰਗਾਂ ਵਿਚ ਮਉਲ ਰਿਹਾ ਹੈ । ਜਿਥੇ ਵੇਖੋ ਉਥੇ ਹੀ ਵਿਆਪਕ ਹੈ ।

**ਮਤਲਬ :** ਇਹ ਤੁਕ ਬਸੰਤ ਰਾਗ ਦੀ ਹੈ । ਨਵੀਂ ਰੁੱਤ ਦੇ ਖੇੜੇ ਨੂੰ ਦੇਖ ਕੇ ਕਬੀਰ ਜੀ ਨੇ ਆਪਣੀ ਆਸਤਕ ਨਿਸ਼ਟਾ ਨੂੰ ਪ੍ਰਗਟ ਕੀਤਾ ਹੈ । ਇਹ ਸਾਰੇ ਪਾਸੇ ਆਤਮਾ ਦਾ ਹੀ ਪ੍ਰਕਾਸ਼ ਹੈ, ਇਹ ਪਰਮਾਤਮਾ ਦਾ ਨੂਰ ਹੈ, ਇਹ ਉਸੇ ਦੇ ਜਲਵੇ ਦਾ ਪ੍ਰਭਾਵ ਹੈ ਕਿ ਚਾਰੋਂ ਪਾਸੇ ਬਸੰਤ ਰੁੱਤ ਦਾ ਖੇੜਾ ਮਉਲ ਰਿਹਾ ਹੈ । ਦਰਅਸਲ ਇਹ ਖੇੜਾ ਉਸੇ ਦਾ ਜੋਤ ਵਿਗਾਸ ਹੈ ਜੋ ਥਾਨ ਥਾਨੰਤਰ ਵਿਚ ਸਮਾ ਰਿਹਾ ਹੈ ।

**ਅਨਤ ਭਾਇ,** ਅਨੰਤ ਰੰਗਾਂ ਵਿਚ ।
[ਵੇਖੋ, ੨੪੧੩]

**ਅਨਤ,** ਹੋਰ ਪਾਸੇ, ਹੋਰ ਥਾਂ ਉਤੇ । ੨੪੨੬

**ਕਾਮੁ ਕ੍ਰੋਧੁ ਲੋਭੁ ਤਜਿ ਗਏ ਪਿਆਰੇ**
**ਸਤਿਗੁਰ ਚਰਨੀ ਪਾਇ ॥ ੫ ॥**
**ਜੋ ਜਨ ਰਾਤੇ ਰਾਮ ਸਿਉ ਪਿਆਰੇ**
**ਅਨਤ ਨ ਕਾਹੂ ਜਾਇ ॥ ੬ ॥**

ਆਸਾ ਮਹਲਾ ੫–੩, ਸਫ਼ਾ ੪੩੧

**ਭਾਵ :** ਸਤਿਗੁਰ ਦੀ ਚਰਨੀ ਪਏ ਹਾਂ, ਹੁਣ ਕਾਮ, ਕ੍ਰੋਧ ਅਤੇ ਲੋਭ ਆਦਿਕ ਛੱਡ ਗਏ ਹਨ । ਜਿਹੜੇ ਪੁਰਖ ਹਰੀ ਦੇ ਪ੍ਰੇਮ ਰੰਗ ਰਤੇ ਹਨ ਉਹ ਕਿਸੇ **ਹੋਰ ਪਾਸੇ** ਨਹੀਂ ਜਾਂਦੇ ।

[**ਸੰਸ.** अन्यतः (**ਅਨਯਤ:**), ਦੂਜੇ ਪਾਸੇ, ਕਿਸੇ ਦੂਜੇ ਕਾਰਨ ਕਰਕੇ; अन्यत्र (**ਅਨਯਤ੍ਰ**), ਹੋਰ ਜਗਹ, ਦੂਜੇ ਥਾਂ ਉਤੇ, ਸਿਵਾਇ, ਤੋਂ ਬਿਨਾਂ ;
**ਪ੍ਰਾ.** अण्णत्त (**ਅਣ੍ਣਤ੍ਤ**), ਦੂਜੇ ਵਿਚ, ਵਖਰੇ ਥਾਂ ਵਿਚ ।]

**ਅਨਤ,** ਹੋਰ ਕਿਸੇ ਪਾਸੇ । ੨੪੨੭

**ਗੁਰਮਤਿ ਮਨੁ ਠਹਰਾਈਐ ਮੇਰੀ ਜਿੰਦੁੜੀਏ**
**ਅਨਤ ਨ ਕਾਹੂ ਡੋਲੇ ਰਾਮ ॥**
**ਮਨ ਚਿੰਦਿਅੜਾ ਫਲੁ ਪਾਇਆ ਹਰਿ ਪ੍ਰਭੁ**
**ਗੁਣ ਨਾਨਕ ਬਾਣੀ ਬੋਲੇ ਰਾਮ ॥ ੧ ॥**

ਬਿਹਾਗ. (ਛੰਤ) ਮਹਲਾ ੪ -੧, ਸਫ਼ਾ ੫੩੮

**ਭਾਵ :** ਮਨ ਨੂੰ ਗੁਰੂ ਦੀ ਮਤਿ ਨਾਲ ਠਹਿਰਾਈਏ, (ਭਾਵ ਧਾਵਨੋਂ ਵਰਜ ਵਰਜ ਕੇ ਟਿਕਾਈਏ, ਤਾਂ ਜੋ ਇਹ) ਹੋਰ **ਕਿਸੇ ਪਾਸੇ** ਵਲ ਡੋਲੇ ਹੀ ਨਾ, ਹੇ ਮੇਰੀਏ ਜਿੰਦੇ ! (ਉਪ੍ਰੋਕਤ) ਮਨ ਦਾ ਚਾਹਿਆ ਫਲ (ਹਰੀ ਰਸ ਵਿਚ ਅਡੋਲ ਹੋ ਜਾਣਾ ਉਨ੍ਹਾਂ ਨੂੰ) ਪ੍ਰਾਪਤ ਹੋ ਜਾਂਦਾ ਹੈ ਜੋ ਹਰੀ ਪ੍ਰਭੂ ਦੇ ਗੁਣਾਂ ਦੀ ਬਾਣੀ ਨੂੰ ਉਚਾਰਦਾ ਹੈ, ਹੇ ਨਾਨਕ ! (**ਸੰਥਜਾ**, ਸਫਾ ੩੩੪੯)
[ਵੇਖੋ, ੨੪੨੬]

**ਅਨਤ,** ਹੋਰ ਪਾਸੇ । ੨੪੨੮

ਮ: ੪ ॥ ...
ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ
ਮਨੁ ਅਨਤ ਨ ਕਾਹੂ ਡੋਲੇ ॥ ... ॥ ੨ ॥

ਸੋਰਠਿ (ਵਾਰ) ਮਹਲਾ ੪–੧, ਸਫ਼ਾ ੬੪੨

**ਭਾਵ :** ਪੂਜਯ ਸਤਿਗੁਰਾਂ ਨੇ ਮੈਨੂੰ ਨਾਮ ਦ੍ਰਿੜ੍ਹ ਕਰਾ ਦਿਤਾ ਹੈ । (ਹੁਣ ਮੇਰਾ) ਮਨ ਕਿਸੇ **ਹੋਰ ਪਾਸੇ** ਵਲ ਨਹੀਂ ਡੋਲਦਾ ।

**ਮਤਲਬ :** ਨਾਮ ਸਾਧਨਾ ਦੁਆਰਾ ਮੇਰਾ ਵਿਸ਼ਵਾਸ ਦ੍ਰਿੜ੍ਹ ਹੋ ਗਿਆ ਹੈ : ਜਿਸ ਚੀਜ਼ ਦੀ ਤਲਾਸ਼ ਵਿਚ ਮੈਂ ਸਾਂ ਉਹ ਅਨੁਭਵ ਸਿੱਧ ਹੋ ਗਈ ਹੈ । ਹੁਣ ਮਨ ਹੋਰ ਕਿਸੇ ਢੂੰਡ ਵਿਚ ਭਟਕਦਾ ਨਹੀਂ ।

[ਵੇਖੋ, ੨੪੨੬]

**ਅਨਤ,** ਹੋਰ ਕਿਤੇ । ੨੪੨੯

ਸੋਈ ਦਸਿ ਉਪਦੇਸੜਾ ਮੇਰਾ ਮਨੁ
ਅਨਤ ਨ ਕਾਹੂ ਜਾਇ ਜੀਉ ॥
ਇਹੁ ਮਨੁ ਤੈਕੂੰ ਡੇਵਸਾ ਮੈ
ਮਾਰਗੁ ਦੇਹੁ ਬਤਾਇ ਜੀਉ ॥ ... ॥ ੩ ॥

ਸੂਹੀ (ਗੁਣਵੰਤੀ) ਮਹਲਾ ੫–੩, ਸਫ਼ਾ ੭੬੩

ਵੇਖੋ, ਉਪਦੇਸੜਾ (੪੨੬)

[ਵੇਖੋ, ੨੪੨੬]

**ਅਨਤ,** ਦੂਜੇ ਨੂੰ । ੨੪੩੦

ਫੁਨਿ ਮਨ ਬਚ ਕ੍ਰਮ ਜਾਨੁ ਅਨਤ ਦੂਜਾ ਨ ਮਾਨੁ ਨਾਮੁ
ਸੋ ਅਪਾਰੁ ਸਾਰੁ ਦੀਨੋ ਗੁਰਿ ਰਿਦ ਧਰ ॥ ... ॥ ੩ ॥

ਸਵਈ, ਮਹਲੇ ੪ ਕੇ, ਸਫ਼ਾ ੧੩੯੯

**ਭਾਵ :** ਨਲ ਭਟ ਗੁਰੂ ਰਾਮਦਾਸ ਪਰਥਾਇ ਕਹਿੰਦਾ ਹੈ : ਫੇਰ ਮੈਂ ਮਨ, ਬਾਣੀ ਅਤੇ ਸਰੀਰ ਕਰ ਕੇ ਨਾ **ਦੂਜੇ ਨੂੰ** ਜਾਣਦਾ ਹਾਂ ਨਾ ਮੰਨਦਾ ਹਾਂ । ਨਾਮ ਜੋ ਅਪਾਰ ਅਤੇ ਸਾਰ ਵਸਤੂ ਹੈ ਗੁਰੂ (ਰਾਮਦਾਸ) ਨੇ ਮੇਰੇ ਹਿਰਦੇ ਵਿਚ ਟਿਕਾ ਦਿਤੀ ਹੈ ।

[ਵੇਖੋ, ੨੪੨੬]

**ਅਨਤ,** ਹੋਰਥੇ । ੨੪੩੧

ਅੰਤਰ ਕੀ ਗਤਿ ਸਤਿਗੁਰੁ ਜਾਣੈ ॥
ਸੋ ਨਿਰਭਉ ਗੁਰ ਸਬਦਿ ਪਛਾਣੈ ॥
ਅੰਤਰੁ ਦੇਖਿ ਨਿਰੰਤਰਿ ਬੂਝੈ
ਅਨਤ ਨ ਮਨੁ ਡੋਲਾਇਆ ॥ ੧੩ ॥

ਮਾਰੂ (ਸੋਲਹੇ) ਮਹਲਾ ੧–੨੧, ਸਫ਼ਾ ੧੦੪੨

ਵੇਖੋ, ਅੰਤਰ (੧੦੫੮)

[ਵੇਖੋ, ੨੪੨੬]

**ਅਨਤ,** ਹੋਰ ਪਾਸੇ ਵਲ । ੨੪੩੨

ਲਲਾ ਐਸੇ ਲਿਵ ਮਨੁ ਲਾਵੈ ॥
ਅਨਤ ਨ ਜਾਇ ਪਰਮ ਸਚੁ ਪਾਵੈ ॥ ... ॥ ੩੬ ॥

ਗਉੜੀ (ਬਾਵਨ.) ਕਬੀਰ, ਸਫ਼ਾ ੩੪੨

**ਭਾਵ :** ਲਲਾ ਅੱਖਰ ਦੁਆਰਾ ਫੁਰਮਾਉਂਦੇ ਹਨ : ਜਦ ਮਨ, ਨਾਮ ਵਿਚ, ਲਿਵ ਐਸੀ (ਦ੍ਰਿੜ੍ਹਤਾ ਨਾਲ) ਲਾਵੇ ਕਿ **ਹੋਰ ਪਾਸੇ ਵਲ** ਨਾ ਜਾਵੇ, ਤਾਂ ਪਰਮ ਸੱਚ ਨੂੰ ਪ੍ਰਾਪਤ ਹੋਵੇਗਾ ।

[ਵੇਖੋ, ੨੪੨੬]

**ਅਨਤ,** ਹੋਰ ਕੋਈ । ੨੪੩੩

ਮਗਨ ਰਹਿਓ ਮਾਇਆ ਮੈ ਨਿਸਦਿਨਿ
ਛੁਟੀ ਨ ਮਨ ਕੀ ਕਾਈ ॥
ਕਹਿ ਨਾਨਕ ਅਬਿ ਨਾਹਿ ਅਨਤ ਗਤਿ
ਬਿਨੁ ਹਰਿ ਕੀ ਸਰਨਾਈ ॥ ੨ ॥

ਟੋਡੀ ਮਹਲਾ ੯–੩੧, ਸਫ਼ਾ ੭੧੮

**ਭਾਵ :** ਦਿਨੇ ਰਾਤ ਮਾਇਆ ਵਿਚ ਮੋਹਿਤ ਰਿਹਾ, ਮਨ **ਦੀ ਮੈਲ** ਦੂਰ ਨਹੀਂ ਹੋਈ । ਨਾਨਕ ਕਹਿੰਦਾ ਹੈ ਹੁਣ ਹਰੀ ਦੀ ਸ਼ਰਣ ਲਏ ਬਿਨਾਂ **ਹੋਰ ਕੋਈ** (ਮੁਕਤੀ ਦਾ) ਉਪਾਇ ਨਹੀਂ ।

**ਕਾਈ,** ਮੈਲ । **ਅਨਤ ਗਤਿ,** ਹੋਰ ਕੋਈ ਉਪਾਇ ।

[ਵੇਖੋ, ੨੪੨੬]

**ਅਨੰਤਹਿ,** ਅਨੰਤ ਵਿਚ, ਪਾਰਬ੍ਰਹਮ ਵਿਚ । ੨੪੩੪

ਰਵਿਦਾਸੁ ਭਣੈ ਜੋ ਜਾਣੈ ਸੋ ਜਾਣੁ ॥
ਸੰਤ ਅਨੰਤਹਿ ਅੰਤਰੁ ਨਾਹੀ ॥ ੪ ॥

ਆਸਾ ਰਵਿਦਾਸ–੨, ਸਫ਼ਾ ੪੮੬

ਵੇਖੋ, ਅੰਤਰੁ (੧੧੧੨)

[ਵੇਖੋ, ੨੪੧੩]

**ਅਨੰਤਾ,** ਅਨੰਤ, ਬੇਅੰਤ । ੨੪੩੫

**ਤਉ ਕਾਰਣਿ ਸਾਹਿਬਾ ਰੰਗਿ ਰਤੇ ॥**
**ਤੇਰੇ ਨਾਮ ਅਨੇਕਾ ਰੂਪ ਅਨੰਤਾ**
**ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥ ੧ ॥ ਰਹਾਉ ॥**

ਆਸਾ ਮਹਲਾ ੧–੩੩, ਸਫ਼ਾ ੩੫੮

**ਭਾਵ :** ਹੇ (ਮੇਰੇ) ਮਾਲਿਕ ! ਤੇਰੇ ਪ੍ਰੇਮ ਵਿਚ ਰੱਤੇ ਹੋਏ (ਤੇਰੇ ਦਰਸ਼ਨ ਲੈਣ ਦੇ) ਕਾਰਣ (ਕਿਤਨੀ ਤਰ੍ਹਾਂ ਦੇ ਤੇਰੇ ਸਾਜੇ ਫਿਰ ਰਹੇ ਹਨ) । ਤੇਰੇ ਨਾਮ ਅਨੇਕ ਹਨ, ਤੇਰੇ ਰੂਪ **ਬੇਅੰਤ** ਹਨ, ਤੇਰੇ ਗੁਣ (ਇੰਨੇ ਅਨੰਤ ਹਨ ਕਿ ਓਹ) ਕਹੇ ਨਹੀਂ ਜਾਂਦੇ ਕਿ ਕਿਤਨੇ ਹਨ । (**ਸੰਥਜਾ,** ਸਫ਼ਾ ੨੨੬੫)

[ਵੇਖੋ, ੨੪੧੩]

**ਅਨੰਤਾ,** ਅਨੰਤ (ਪ੍ਰਭੂ) ਨੂੰ । ੨੪੩੬

**ਸਾਧੂ ਸੰਗਿ ਭਇਆ ਮਨਿ ਉਦਮੁ**
**ਨਾਮੁ ਰਤਨੁ ਜਸੁ ਗਾਈ ॥**
**ਮਿਟਿ ਗਈ ਚਿੰਤਾ ਸਿਮਰਿ ਅਨੰਤਾ**
**ਸਾਗਰੁ ਤਰਿਆ ਭਾਈ ॥ ੧ ॥**

ਸੋਰਠਿ ਮਹਲਾ ੫–੪੧, ਸਫ਼ਾ ੬੧੯

**ਭਾਵ :** ਸਾਧੂਆਂ ਦੀ ਸੰਗਤ (ਸਤਸੰਗ) ਕਰ ਕੇ ਮਨ ਵਿਚ ਉੱਦਮ ਪੈਦਾ ਹੋਇਆ, ਨਾਮ (ਰੂਪੀ) ਰਤਨ (ਮਿਲਿਆ, ਹਰੀ ਦਾ) ਜਸ ਗਾਇਨ ਕੀਤਾ । **ਅਨੰਤ (ਪ੍ਰਭੂ)** ਨੂੰ ਸਿਮਰ ਕੇ (ਸਾਰੀ) ਚਿੰਤਾ ਮਿਟ ਗਈ ਅਤੇ ਸੰਸਾਰ ਸਾਗਰ ਨੂੰ ਪਾਰ ਕਰ ਲੀਤਾ ।

[ਵੇਖੋ, ੨੪੧੩]

**ਅਨੰਤਾ,** ਅਨੇਕ ਰੂਪਾਂ ਵਾਲਾ, ਅਨੰਤ । ੨੪੩੭

**ਸਗਲੀ ਬਣਤ ਬਣਾਈ ਆਪੇ ॥**
**ਆਪੇ ਕਰੇ ਕਰਾਏ ਥਾਪੇ ॥**
**ਇਕਸੁ ਤੇ ਹੋਇਓ ਅਨੰਤਾ ਨਾਨਕ**
**ਏਕਸੁ ਮਾਹਿ ਸਮਾਏ ਜੀਉ ॥ ੯ ॥**

ਮਾਝ (ਅਸਟ.) ਮਹਲਾ ੫–੩੬, ਸਫ਼ਾ ੧੩੧

**ਭਾਵ :** (ਸੰਸਾਰ ਰਚਨਾ ਦੀ) ਸਾਰੀ ਬਣਤਰ (ਪ੍ਰਭੂ ਨੇ) ਆਪੇ ਬਣਾਈ ਹੈ । ਆਪੇ ਕਰਦਾ ਹੈ (ਆਪੇ) ਕਰਵਾਉਂਦਾ ਹੈ, (ਆਪੇ) ਸਥਾਪਨ ਕਰਦਾ ਹੈ । (ਆਪ) ਹੀ ਇਕਤ੍ਰ ਤੋਂ **ਅਨੰਤ** ਹੋ ਰਿਹਾ ਹੈ (ਫਿਰ ਸਾਰਾ ਕੁਛ ਜੋ ਅਨੰਤ ਹੋ ਕੇ ਦਿੱਸ ਰਿਹਾ ਹੈ) 'ਏਕੇ' ਵਿਚ ਸਮਾ ਜਾਏਗਾ । (**ਸੰਥਜਾ,** ਸਫ਼ਾ ੯੨੭)

[ਵੇਖੋ, ੨੪੧੩]

**ਅਨੰਤਾ,** ਬੇਅੰਤ (ਨਾਮੀ) । ੨੪੩੮

**ਨਿਜ ਘਰਿ ਵਸਿਆ ਗੁਣ ਗਾਇ ਅਨੰਤਾ ॥**
**ਪ੍ਰਭੁ ਮਿਲਿਓ ਨਾਨਕ ਭਏ ਅਚਿੰਤਾ ॥ ੪ ॥**

ਆਸਾ ਮਹਲਾ ੫–੪, ਸਫ਼ਾ ੩੭੧

**ਭਾਵ : ਬੇਅੰਤ (ਨਾਮੀ)** ਦੇ (ਮੈਂ) ਗੁਣ ਗਾਵੇਂ (ਤਦ ਮੈਂ) ਅਪਣੇ ਸਰੂਪ ਵਿਚ ਆ ਵਸਿਆ ਹਾਂ (ਜਿੱਥੇ ਮੈਨੂੰ) ਪ੍ਰਭੂ ਮਿਲ ਪਿਆ ਹੈ ਤੇ ਅਚਿੰਤ ਹੋ ਗਏ ਹਾਂ (ਫਰਮਾਉਂਦੇ ਹਨ ਸ੍ਰੀ ਗੁਰੂ) ਨਾਨਕ ਦੇਵ ਜੀ ।

(**ਸੰਥਜਾ,** ਸਫ਼ਾ ੨੩੩੫)

**ਨਿਜ ਘਰਿ,** ਆਪਣੇ ਘਰ ਵਿਚ, ਆਤਮ ਸਰੂਪ ਵਿਚ ।

[ਵੇਖੋ, ੨੪੧੩]

**ਅਨੰਤਾ,** ਅਨੰਤ (ਵਾਹਿਗੁਰੂ) ਦੇ । ੨੪੩੯

**ਰੈਣਿ ਦਿਨਸੁ ਗੁਣ ਗਾਉ ਅਨੰਤਾ ॥**
**ਗੁਰ ਪੂਰੇ ਕਾ ਨਿਰਮਲ ਮੰਤਾ ॥ ੨ ॥**

ਗਉੜੀ (ਗੁਆ.) ਮਹਲਾ ੫–੧੩੭, ਸਫ਼ਾ ੧੯੩

**ਭਾਵ :** ਦਿਨੇ ਰਾਤ **ਅਨੰਤ (ਵਾਹਿਗੁਰੂ) ਦੇ** ਗੁਣ ਗਾਵੋ । ਪੂਰੇ ਗੁਰਾਂ ਦਾ (ਇਹ) ਨਿਰਮਲ ਉਪਦੇਸ਼ ਹੈ ।

[ਵੇਖੋ, ੨੪੧੩]

**ਅਨੰਤਾ,** ਅਨੰਤ । ੨੪੪੦

**ਜਉਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ ॥**
**ਪਤਿਤ ਪਾਵਨ ਨਾਮੁ ਕੈਸੇ ਹੁੰਤਾ ॥ ੧ ॥ ਰਹਾਉ ॥**

ਸਿਰੀ. ਰਵਿਦਾਸ–੩, ਸਫ਼ਾ ੯੩

**ਵੇਖੋ, ਅਹੇ (੧੬੬੮)**

[ਵੇਖੋ, ੨੪੧੩]

**ਅਨਤਾ,** ਅਨੰਤ, ਬੇਅੰਤ, ਬੇਹੱਦ । ੨੪੪੧

**ਅਨਤਾ ਧਨੁ ਧਰਣੀ ਧਰੇ**
**ਅਨਤ ਨ ਚਾਹਿਆ ਜਾਇ ॥ ... ॥ ੨ ॥**

ਗਉੜੀ (ਬੈਰਾਗ.) ਮਹਲਾ ੧–੧੮, ਸਫ਼ਾ ੧੫੬

**ਵੇਖੋ, ਅਨਤ (੨੪੧੬)**

[ਵੇਖੋ, ੨੪੧੩]

**ਅਨਤਾ,** ਬੇਅੰਤ । ੨੪੪੨

**ਅਨਤਾ ਧਨੁ ਧਰਿ ਦਬਿਆ**
**ਫਿਰਿ ਬਿਖੁ ਭਾਲਣ ਗਇਆ ॥**
**ਜਨ ਨਾਨਕ ਨਾਮੁ ਸਲਾਹਿ ਤੂ**
**ਬਿਨੁ ਨਾਵੈ ਪਚਿ ਪਚਿ ਮੁਇਆ ॥ ੩ ॥**

ਸੂਹੀ ਮਹਲਾ ੪–੫, ਸਫ਼ਾ ੭੭੬

**ਭਾਵ :** **ਬੇਅੰਤ** ਧਨ ਦੌਲਤ ਧਰਤੀ ਵਿਚ ਦਬਾ ਕੇ ਰਖਿਆ ਹੈ, (ਤ੍ਰਿਸ਼ਨਾ ਵਸ) ਫਿਰ ਹੋਰ ਮਾਇਆ ਰੂਪੀ ਜ਼ਹਿਰ ਢੂੰਢਣ ਗਿਆ। ਹੇ ਨਾਨਕ ਦਾਸ ! ਤੂੰ ਨਾਮ ਨੂੰ ਸਾਲਾਹ, (ਮਾਇਆ-ਪ੍ਰੇਮੀ) ਬਿਨਾਂ ਨਾਮ ਦੇ, ਖਪਦਾ ਕੁੜ੍ਹਦਾ (ਤ੍ਰਿਸ਼ਨਾ ਅਗਨ ਵਿਚ) ਸੜ ਮੁਇਆ ।

**ਧਰਿ,** ਧਰਤੀ ਵਿਚ ।
**ਬਿਖੁ,** ਮਾਇਆ ਰੂਪੀ ਜ਼ਹਿਰ ।
**ਪਚਿ ਪਚਿ,** ਸੜ ਸੜ ਕੇ, ਦੁਖੀ ਹੋ ਹੋ ਕੇ, ਖਪ ਖਪ ਕੇ, ਸੜ ਕੁੜ੍ਹ ਕੇ ।
[ਵੇਖੋ, ੨੪੧੩]

**ਅਨੰਦ,** ਅਨੰਦ, ਖ਼ੁਸ਼ੀ, ਪ੍ਰਸੰਨਤਾ । ੨੪੪੩

**ਕਰਨ ਕਰਾਵਨ ਅੰਤਰਜਾਮੀ ॥**
**ਅਨੰਦ ਕਰੈ ਨਾਨਕ ਕਾ ਸੁਆਮੀ ॥ ੪ ॥**

ਆਸਾ ਮਹਲਾ ੫–੬੪, ਸਫ਼ਾ ੩੮੭

**ਭਾਵ :** ਉਹੀ ਕਰਨ ਕਰਾਵਨ (ਨੂੰ ਸਮਰਥ ਹੈ, ਫਿਰ ਸਭ ਦੇ) ਅੰਦਰ **ਬੈਠਾ** ਹੈ । ਉਹੀ ਨਾਨਕ ਦਾ ਮਾਲਕ ਹੈ (ਜੋ ਉਸ ਨਾਲ) **ਅਨੰਦ** ਕਰ ਰਿਹਾ ਹੈ ।

(**ਸੰਥਯਾ**, ਸਫ਼ਾ ੨੪੩੪)

**ਅੰਤਰਜਾਮੀ,** ਵੇਖੋ, (੧੦੬੪) ।
**ਅਨੰਦ,** ਵਿਸਥਾਰ ਲਈ ਵੇਖੋ, (੨੪੮੦) ।
[**ਸੰਸ.** आनन्दः (**ਆਨੰਦ:**), ਖ਼ੁਸ਼ੀ, ਪ੍ਰਸੰਨਤਾ ।]

**ਅਨੰਦ,** ਖ਼ੁਸ਼ੀਆਂ, ਆਨੰਦ, ਸੁੱਖ । ੨੪੪੪

**ਅਨੰਦ ਬਿਨੋਦ ਮੰਗਲ ਗੁਣ ਗਾਵਹੁ**
**ਗੁਰ ਨਾਨਕ ਭਏ ਦਇਆਲਾ ॥**
**ਜ ਜੈਕਾਰ ਭਏ ਜਗ ਭੀਤਰਿ**
**ਹੋਆ ਪਾਰਬ੍ਰਹਮੁ ਰਖਵਾਲਾ ॥ ੨ ॥**

ਸੋਰਠਿ ਮਹਲਾ ੫–੪੩, ਸਫ਼ਾ ੬੧੯

**ਭਾਵ :** (ਉਸ ਗੁਰੂ ਦੇ) ਖ਼ੁਸ਼ੀ ਨਾਲ ਗੁਣ ਗਾਓ ਅਤੇ **ਆਨੰਦ**, ਬਿਨੋਦ (ਵਿਚ ਖੇਲੋ ਕਿਉਂਕਿ) ਗੁਰੂ ਨਾਨਕ ਜੀ ਦਿਆਲ ਹੋ ਗਏ ਹਨ । ਦੁਨੀਆਂ ਵਿਚ ਜੈ ਜੈਕਾਰ ਹੋ ਰਹੀ ਹੈ । ਪਾਰਬ੍ਰਹਮ ਰਖਿਅਕ ਬਣ ਗਿਆ ਹੈ ।

**ਅਨੰਦ,** ਵਿਸਥਾਰ ਲਈ ਵੇਖੋ, (੨੪੮੦) ।
[ਵੇਖੋ, ੨੪੪੩]

**ਅਨੰਦ,** ਆਨੰਦ, ਏਥੇ ਆਨੰਦ ਵਿਸ਼ੇਸ਼ਣ ਹੈ 'ਰਸੁ' ਦਾ । ੨੪੪੪ (ੳ)

**ਜਿਹ ਗੁਰ ਮਾਨਿ ਪ੍ਰਭੂ ਲਿਵ ਲਾਈ**
**ਤਿਹ ਮਹਾ ਅਨੰਦ ਰਸੁ ਕਰਿਆ ॥**
**ਜਿਹ ਪ੍ਰਭੂ ਬਿਸਾਰਿ ਗੁਰ ਤੇ ਬੇਮੁਖਾਈ**
**ਤੇ ਨਰਕ ਘੋਰ ਮਹਿ ਪਰਿਆ ॥ ੩ ॥**

ਸੋਰਠਿ ਮਹਲਾ ੫–੧੫, ਸਫ਼ਾ ੬੧੩

**ਭਾਵ :** ਜਿਨ੍ਹਾਂ ਨੇ ਗੁਰੂ ਦੀ ਸਿਖਿਆ ਮੰਨ ਕੇ ਪ੍ਰਭੂ ਵਿਚ ਲਿਵ ਲਾਈ ਹੈ ਉਨ੍ਹਾਂ ਨੇ ਮਹਾਨ **ਆਨੰਦ** ਰਸ ਮਾਣਿਆ ਹੈ । ਜਿਨ੍ਹਾਂ ਨੇ ਪ੍ਰਭੂ ਨੂੰ ਵਿਸਾਰ ਦਿਤਾ ਅਤੇ (ਆਪਣੇ) ਗੁਰੂ ਤੋਂ ਬੇਮੁਖ ਹੋ ਗਏ ਉਹ ਘੋਰ ਨਰਕ ਵਿਚ ਪਏ ਰਹਿਣਗੇ ।

**ਮਹਾ ਅਨੰਦ ਰਸੁ,** ਮਹਾ ਅਨੰਦ ਰਸ, ਵਿਸਥਾਰ ਲਈ ਵੇਖੋ, (੨੪੮੦) ।
[ਵੇਖੋ, ੨੪੪੩]

**ਅਨਦ,** ਖ਼ੁਸ਼ੀਆਂ । ੨੪੪੫

**ਅਨਦ ਸਹਜ ਰਸ ਸੂਖ ਘਨੇਰੇ ॥**
**ਦੁਸਮਨੁ ਦੂਖੁ ਨ ਆਵੈ ਨੇਰੇ ॥ ... ॥ ੩ ॥**

ਪ੍ਰਭਾਤੀ ਮਹਲਾ ੫–੮, ਸਫ਼ਾ ੧੩੪੦

**ਭਾਵ :** (ਜਿਨ੍ਹਾਂ ਦੇ ਮਨ, ਤਨ ਦੇ ਅੰਦਰ ਗੁਰੂ ਦੇ ਚਰਨ ਵਸੇ ਹਨ, ਉਨ੍ਹਾਂ ਨੂੰ ਆਤਮਕ) **ਖ਼ੁਸ਼ੀਆਂ**, ਸਹਿਜ, ਰਸ ਅਤੇ ਘਨੇਰੇ ਸੁਖ ਪ੍ਰਾਪਤ ਹੋਏ । ਵੈਰੀ ਅਤੇ ਦੁੱਖ ਨਿਕਟ ਨਹੀਂ ਆਉਂਦੇ ।

**ਅਨਦ,** ਵਿਸਥਾਰ ਲਈ ਵੇਖੋ, (੨੪੮੦) ।
[ਵੇਖੋ, ੨੪੪੩]

**ਅਨਦ,** ਅਨੰਦ । ੨੪੪੬

**ਅਪੁਨਾ ਹੋਇਓ ਗੁਰੁ ਮਿਹਰਵਾਨਾ ॥**
**ਅਨਦ ਸੂਖ ਕਲਿਆਣ ਮੰਗਲ ਸਿਉ**
**ਘਰਿ ਆਏ ਕਰਿ ਇਸਨਾਨਾ ॥ ਰਹਾਉ ॥**

ਸੋਰਠਿ ਮਹਲਾ ੫–੫੨, ਸਫ਼ਾ ੬੨੧

**ਭਾਵ :** ਆਪਣਾ ਗੁਰੂ ਮਿਹਰਵਾਨ ਹੋਇਆ, **ਅਨੰਦ,** ਸੁਖ ਅਤੇ ਕਲਿਆਣ ਮੰਗਲ ਸਹਿਤ ਇਸ਼ਨਾਨ ਕਰ ਕੇ ਆਪਣੇ ਘਰ ਵਿਚ ਆ ਟਿਕੇ ਹਾਂ ।

**ਘਰਿ,** ਘਰ ਵਿਚ, ਨਿਜ ਸਰੂਪ ਵਿਚ ।
**ਕਰਿ ਇਸਨਾਨਾ,** ਇਸ਼ਨਾਨ ਕਰ ਕੇ, ਪਵਿਤ੍ਰ ਹੋ ਕੇ ।
**ਅਨਦ,** ਵਿਸਥਾਰ ਲਈ ਵੇਖੋ, (੨੪੮੦) ।
[ਵੇਖੋ, ੨੪੪੩]

**ਅਨਦ,** ਅਨੰਦ । ੨੪੪੭

ਮ: ੫ ॥
**ਅਨਦ ਸੂਖ ਬਿਸ੍ਰਾਮ ਨਿਤ ਹਰਿ ਕਾ ਕੀਰਤਨੁ ਗਾਇ ॥**
**ਅਵਰ ਸਿਆਣਪ ਛਾਡਿ ਦੇਹਿ ਨਾਨਕ ਉਧਰਸਿ ਨਾਇ ॥੨॥**
ਰਾਮ. (ਵਾਰ) ਮਹਲਾ ੫-੧੦, ਸਫ਼ਾ ੯੬੨

**ਭਾਵ :** (ਜੇ) **ਅਨੰਦ** ਅਤੇ ਸੁੱਖ ਵਿਚ ਸਦਾ ਟਿਕਿਆ ਚਾਹੁੰਦਾ ਹੈਂ (ਤਾਂ) ਹਰੀ ਦਾ ਕੀਰਤਨ ਗਾਇਨ ਕਰ । ਹੋਰ ਸਿਆਣਪਾਂ ਛਡ ਦੇ, ਨਾਮ ਜਪਣੇ ਨਾਲ ਤੇਰਾ ਪਾਰ ਉਤਾਰਾ ਹੋ ਜਾਵੇਗਾ ।

**ਅਨਦ,** ਵਿਸਥਾਰ ਲਈ ਵੇਖੋ, (੨੪੮੦) ।
[ਵੇਖੋ, ੨੪੪੩]

**ਅਨਦ,** ਅਨੰਦ । ੨੪੪੮

**ਬਲਿਹਾਰੀ ਗੁਰ ਆਪਨੇ ਚਰਨਨ੍ ਬਲਿ ਜਾਉ ॥**
**ਅਨਦ ਸੂਖ ਮੰਗਲ ਬਨੇ ਪੇਖਤ ਗੁਨ ਗਾਉ ॥ ੧ ॥ ਰਹਾਉ ॥**
ਬਿਲਾ. ਮਹਲਾ ੫-੭੦, ਸਫ਼ਾ ੮੧੮

**ਭਾਵ :** (ਮੈਂ) ਆਪਣੇ ਗੁਰਾਂ ਤੋਂ ਵਾਰਨੇ ਜਾਂਦਾ ਹਾਂ, (ਉਨ੍ਹਾਂ ਦੇ) ਚਰਨ (ਕਮਲਾਂ) ਪਰ ਸਦਕੇ ਹੁੰਦਾ ਹਾਂ, ਜਿਨ੍ਹਾਂ ਦੇ ਦਰਸ਼ਨ ਕਰਦਿਆਂ ਹੀ (ਮਿਲਾਪ ਦਾ) ਅਨੰਦ, (ਟਿਕਾਉ ਦਾ) ਸੁਖ ਅਤੇ (ਕੁਸ਼ਲਤਾ ਦੇ) ਮੰਗਲ ਆ ਬਣੇ ਹਨ (ਅਤੇ ਦਰਸ਼ਨ ਕਰਦਿਆਂ ਹੀ) ਗੁਣ ਗਾਉਣ ਲਗ ਜਾਂਦਾ ਹਾਂ ।

**ਅਨਦ,** ਵਿਸਥਾਰ ਲਈ ਵੇਖੋ, (੨੪੮੦) ।
[ਵੇਖੋ, ੨੪੪੩]

**ਅਨਦ,** ਖੁਸ਼ੀਆਂ । ੨੪੪੯

**ਬਲੂਆ ਕੇ ਗ੍ਰਿਹ ਭੀਤਰਿ ਬਸੈ ॥**
**ਅਨਦ ਕੇਲ ਮਾਇਆ ਰੰਗਿ ਰਸੈ ॥**
**ਦ੍ਰਿੜੁ ਕਰਿ ਮਾਨੈ ਮਨਹਿ ਪ੍ਰਤੀਤਿ ॥**
**ਕਾਲੁ ਨ ਆਵੈ ਮੂੜੇ ਚੀਤਿ ॥ ... ॥ ੭ ॥**
ਗਉੜੀ (ਸੁਖ.) ਮ: ੫-੪, ਸਫ਼ਾ ੨੬੭

**ਭਾਵ :** ਰੇਤ ਦੇ ਘਰ (ਨਾਸ਼ਮਾਨ ਸਰੀਰ) ਵਿਚ ਵਸਦਾ ਹੈ । ਮਾਇਆ ਦੇ ਰਸ ਵਿਚ ਰੰਗਿਆ ਹੋਇਆ **ਖੁਸ਼ੀਆਂ** ਦੀਆਂ ਖੇਡਾਂ ਖੇਡ ਰਿਹਾ ਹੈ । (ਸਰੀਰ ਅਤੇ ਮਾਇਆ ਨੂੰ) ਸਥਿਰ ਮੰਨਦਾ ਹੈ, ਮਨ ਵਿਚ ਇਹੋ ਭਰੋਸਾ ਧਾਰਦਾ ਹੈ ! ਮੂਰਖ ਨੂੰ ਮੌਤ ਚੇਤੇ ਨਹੀਂ ਆਉਂਦੀ ।

**ਅਨਦ,** ਵਿਸਥਾਰ ਲਈ ਵੇਖੋ, (੨੪੮੦) ।
[ਵੇਖੋ, ੨੪੪੩]

**ਅਨਦ,** ਆਨੰਦ ਦੇ ! ੨੪੫੦

**ਉਹੀ ਭਾਠੀ ਉਹੀ ਪੋਚਾ ਉਹੀ ਪਿਆਰੋ ਉਹੀ ਰੂਚਾ ॥**
**ਮਨਿ ਓਹੋ ਸੁਖੁ ਜਾਤੋ ॥ ੨ ॥**
**ਸਹਜ ਕੇਲ ਅਨਦ ਖੇਲ ਰਹੇ ਫੇਰ ਭਏ ਮੇਲ ॥**
**ਨਾਨਕ ਗੁਰ ਸਬਦਿ ਪਰਾਤੋ ॥ ੩ ॥**
ਗਉੜੀ ਮਹਲਾ ੫-੧੫੭, ਸਫ਼ਾ ੨੧੪

**ਵੇਖੋ, ਉਹੀ (੪੦)**

**ਅਨਦ,** ਵਿਸਥਾਰ ਲਈ ਵੇਖੋ, (੨੪੮੦) ।
[ਵੇਖੋ, ੨੪੪੩]

**ਅਨਦ,** ਅਨੰਦ । ੨੪੫੧

**ਸਾਧ ਸਭਾ ਮਹਿ ਅਨਦ ਬਿਸ੍ਰਾਮ ॥**
**ਉਨ ਸੰਗੁ ਸੋ ਪਾਏ ਜਿਸੁ ਮਸਤਕਿ ਕਰਾਮ ॥ ੩ ॥**
ਧਨਾਸ. ਮਹਲਾ ੫-੨੩, ਸਫ਼ਾ ੬੭੬

**ਵੇਖੋ, ਉਨ ਸੰਗੁ (੩੬੮)**

**ਅਨਦ,** ਵਿਸਥਾਰ ਲਈ ਵੇਖੋ, (੨੪੮੦) ।
[ਵੇਖੋ, ੨੪੪੩]

**ਅਨਦ,** ਅਨੰਦ, ਚਾਉ, ਖੁਸ਼ੀ । ੨੪੫੨

**ਅਨਦ ਬਿਨੋਦ ਭਰੇ ਪੁਰਿ ਧਾਰਿਆ ॥**
**ਅਪੁਨਾ ਕਾਰਜੁ ਆਪਿ ਸਵਾਰਿਆ ॥ ੧ ॥**
ਆਸਾ ਮਹਲਾ ੫-੨੪, ਸਫ਼ਾ ੩੭੬

**ਭਾਵ :** ਪਰੀਪੂਰਨ (ਵਾਹਿਗੁਰੂ) ਨੇ **ਅਨੰਦ** ਬਿਨੋਦ ਧਾਰੇ ਹੋਏ ਹਨ, (ਉਸ ਨੇ ਇਸ ਦਾਸ ਦੇ ਕੰਮ ਨੂੰ) ਆਪਣਾ ਕਾਰਜ ਕਰ ਕੇ ਆਪ ਸੰਵਾਰ ਦਿਤਾ ।

**ਬਿਨੋਦ,** ਹਰਖ । **ਭਰੇ ਪੁਰਿ,** ਭਰਪੂਰ ਨੇ, ਉਹ ਜੋ ਸਾਰੇ ਭਰਪੂਰ ਹੋ ਰਿਹਾ ਹੈ, ਪਰੀਪੂਰਨ ।
**ਅਨਦ,** ਵਿਸਥਾਰ ਲਈ ਵੇਖੋ, (੨੪੮੦) ।
[ਵੇਖੋ, ੨੪੪੩]

**ਅਨਦ**, ਆਨੰਦ । ੨੪੫੨ (ੳ)

**ਪੇਖਿਓ ਲਾਲਨੁ ਪਾਟ ਬੀਚ ਖੋਏ ਅਨਦ ਚਿਤਾ ਹਰਖੇ ਪਤੀਨ ॥**
**ਤਿਸ ਹੀ ਕੋ ਗ੍ਰਿਹੁ ਸੋਈ ਪ੍ਰਭੁ ਨਾਨਕ**
**ਸੋ ਠਾਕੁਰੁ ਤਿਸ ਹੀ ਕੋ ਧੀਨ ॥ ੨ ॥**

ਟੋਡੀ ਮਹਲਾ ੫-੨੦, ਸਫ਼ਾ ੭੧੬

**ਭਾਵ :** ਵਿਚਕਾਰਲੇ (ਭਰਮ ਦੇ) ਪੜਦੇ ਉਠ ਗਏ, ਚਿਤ **ਆਨੰਦ** ਅਤੇ ਖ਼ੁਸ਼ੀ ਨਾਲ ਪਤੀਜ ਗਿਆ । ਲਾਲਨ ਦੇ ਪਰਤੱਖ ਦਰਸ਼ਨ ਹੋ ਗਏ (ਹੁਣ ਇਸ ਨਿਸਚੇ ਵਿਚ ਜੀਉਂਦਾ ਹਾਂ ਕਿ ਇਹ ਸਰੀਰ) ਉਸ ਪ੍ਰਭੂ ਦਾ ਘਰ ਹੈ । ਉਹ ਮੇਰਾ ਮਾਲਕ ਹੈ, ਮੇਰਾ ਪ੍ਰਭੂ ਹੈ ਅਤੇ ਮੈਂ ਉਸ ਦਾ ਤਾਬੇ ਹਾਂ ।

**ਲਾਲਨੁ,** ਪਿਆਰਾ । **ਧੀਨ,** ਅਧੀਨ, ਸੇਵਕ, ਤਾਬੇ ।

**ਅਨਦ,** ਵਿਸਥਾਰ ਲਈ ਵੇਖੋ, (੨੪੮੦) ।

[ਵੇਖੋ, ੨੪੪੩]

**ਅਨਦ**, ਆਨੰਦ । ੨੪੫੨ (ਅ)

**ਦੂਖ ਸੋਗ ਕਾ ਢਾਹਿਓ ਡੇਰਾ ਅਨਦ ਮੰਗਲ ਬਿਸਰਾਮਾ ॥**
**ਮਨ ਬਾਂਛਤ ਫਲ ਮਿਲੇ ਅਚਿੰਤਾ ਪੂਰਨ ਹੋਏ ਕਾਮਾ ॥ ੨ ॥**

ਸੋਰਠਿ ਮਹਲਾ ੫-੨੧, ਸਫ਼ਾ ੬੧੪

**ਭਾਵ :** ਦੁਖ ਅਤੇ ਸੋਗ ਦਾ ਡੇਰਾ ਢਾਹ ਦਿਤਾ ਤੇ ਹੁਣ **ਆਨੰਦ** ਮੰਗਲ ਵਿਚ ਬਿਸਰਾਮ ਹੋ ਗਿਆ ਹੈ । ਮਨ ਇੱਛਤ ਫਲ ਸਹ ਸੁਭਾ ਮਿਲ ਗਏ । ਸਾਰੀਆਂ ਕਾਮਨਾਂ ਪੂਰੀਆਂ ਹੋ ਗਈਆਂ ।

**ਅਨਦ,** ਵਿਸਥਾਰ ਲਈ ਵੇਖੋ, (੨੪੮੦) ।

[ਵੇਖੋ, ੨੪੪੩]

**ਅਨਦ**, ਆਨੰਦ । ੨੪੫੨ (ੲ)

**ਅਪੁਨੇ ਹਰਿ ਪਹਿ ਬਿਨਤੀ ਕਹੀਐ ॥**
**ਚਾਰਿ ਪਦਾਰਥ ਅਨਦ ਮੰਗਲ ਨਿਧਿ**
**ਸੂਖ ਸਹਜ ਸਿਧਿ ਲਹੀਐ ॥ ੧ ॥ ਰਹਾਉ ॥**

ਦੇਵ. ਮਹਲਾ ੫-੧੭, ਸਫ਼ਾ ੫੩੧

**ਭਾਵ :** ਆਪਣੇ ਹਰੀ ਪਾਸ ਬੇਨਤੀ ਕਰੀਏ । (ਹੋਰ ਕੋਈ ਉਪਾਉ ਨਾ ਕਰੀਏ, ਉਸ ਕੋਲੋਂ) ਚਾਰ ਪਦਾਰਥ, **ਅਨੰਦ** ਮੰਗਲ, ਨਿਧੀਆਂ, ਸੁਖ ਸਹਜ ਅਤੇ ਸਿਧੀਆਂ ਪ੍ਰਾਪਤ ਹੋ ਜਾਣਗੀਆਂ ।

**ਚਾਰਿ ਪਦਾਰਥ,** ਚਾਰ ਪਦਾਰਥ ਇਹ ਹਨ : ਧਰਮ, ਅਰਥ, ਕਾਮ, ਮੋਖ ।

**ਨਿਧਿ,** ਨੌਂ ਨਿਧਾਂ, ਵੇਖੋ, **ਅਸਟ ਸਿਧਿ** (੧੪੫੦) ।

**ਸਿਧਿ,** ਸਿਧੀਆਂ, ਵੇਖੋ, **ਅਸਟ** (੧੪੪੭) ।

**ਅਨਦ,** ਵਿਸਥਾਰ ਲਈ ਵੇਖੋ, (੨੪੮੦) ।

[ਵੇਖੋ, ੨੪੪੩]

**ਅਨਦ**, ਆਨੰਦ । ੨੪੫੩

**ਅਨਦ ਮੂਲੁ ਧਿਆਇਓ ਪੁਰਖੋਤਮੁ ਅਨਦਿਨੁ ਅਨਦ ਅਨੰਦੇ ॥**
**ਧਰਮਰਾਇ ਕੀ ਕਾਣਿ ਚੁਕਾਈ**
**ਸਭਿ ਚੂਕੇ ਜਮ ਕੇ ਛੰਦੇ ॥ ੧ ॥**

ਬਿਲਾ. ਮਹਲਾ ੪-੬, ਸਫ਼ਾ ੮੦੦

**ਭਾਵ :** ਪਰਮਾਤਮਾ **ਆਨੰਦ** ਦਾ ਮੂਲ ਹੈ, ਉਸ ਨੂੰ ਧਿਆਉਣ ਨਾਲ ਦਿਨ ਰਾਤ ਅਨੰਦ ਹੀ ਅਨੰਦ ਬਣਿਆ ਰਹਿੰਦਾ ਹੈ । (ਇਸ ਨਾਲ ਕਰਮਾਂ ਦਾ ਲੇਖਾ ਵੀ ਮੁਕ ਗਿਆ ਜਿਸ ਕਾਰਣ) ਧਰਮਰਾਜ ਦੀ ਮੁਥਾਜੀ ਮੁਕ ਗਈ ਅਤੇ ਜਮ ਦੀ ਸਾਰੀ ਤਾਬੇਦਾਰੀ ਹਟ ਗਈ ।

**ਅਨਦ ਮੂਲੁ,** ਆਨੰਦ ਦਾ ਮੁੱਢ, ਆਨੰਦ ਦਾ ਮੂਲ । ਵਿਸਥਾਰ ਲਈ ਵੇਖੋ, (੨੪੮੦) ।

**ਪੁਰਖੋਤਮੁ,** ਪੁਰਖ ਉੱਤਮ, ਪਰਮਾਤਮਾ ।

**ਧਰਮਰਾਇ,** ਵੇਖੋ, (੨੩੨੬) ।

**ਜਮ ਕੇ ਛੰਦੇ,** ਜਮ ਦੀ ਇੱਛਾ, ਉਸ ਦੀ ਮਰਜੀ ਦੀ ਤਾਬੇਦਾਰੀ ।

[ਵੇਖੋ, ੨੪੪੩]

**ਅਨਦ**, ਅਨੰਦ । ੨੪੫੪

**ਅਨਦ ਰੂਪ ਪ੍ਰਗਟਿਓ ਸਭ ਥਾਨਿ ॥**
**ਪ੍ਰੇਮ ਭਗਤਿ ਜੋਰੀ ਸੁਖ ਮਾਨਿ ॥ ੨ ॥**

ਰਾਮ. ਮਹਲਾ ੫-੫੧, ਸਫ਼ਾ ੮੯੯

**ਭਾਵ :** ਅਨੰਦ ਸਰੂਪ (ਪ੍ਰਭੂ) ਸਾਰੀਆਂ ਜਗ੍ਹਾਂ ਵਿਚ ਪ੍ਰਗਟ ਹੋ ਗਿਆ । ਪ੍ਰੇਮਾ ਭਗਤੀ ਦੁਆਰਾ (ਲਿਵ) ਜੋੜੀ (ਤਦ) ਸੁੱਖ ਮਾਣਿਆ ਹੈ ।

**ਮਤਲਬ :** ਜਦ ਪ੍ਰੇਮਾ ਭਗਤੀ ਵਿਚ ਤਬੀਅਤ ਨਿਰੰਤਰ ਲਿਵ ਵਿਚ ਜੁੜ ਜਾਂਦੀ ਹੈ ਤਾਂ ਹਰ ਥਾਂ ਵਿਚ ਉਸ ਅਦ੍ਰਿਸ਼ਟ ਦੀ ਹੋਂਦ ਦਾ ਅਨੰਦ ਪ੍ਰਤੱਖ ਹੋਣ ਲਗ ਜਾਂਦਾ ਹੈ । ਪਰਮਾਤਮਾ ਦੇ ਪ੍ਰਗਟ ਹੋਣ ਤੋਂ ਸੰਕੇਤ ਹੈ ਕਿ ਉਹ ਅੱਖਾਂ ਨਾਲ ਦਿਸਣ ਲਗ ਪੈਂਦਾ ਹੈ । ਪਰ ਇਸ ਤਰ੍ਹਾਂ ਵੀ ਉਸ ਦਾ ਕੋਈ ਖ਼ਾਸ ਸ਼ਕਲ ਸੂਰਤ ਵਾਲਾ ਵਜੂਦ ਨਹੀਂ ਨਜ਼ਰੀਂ ਪੈਂਦਾ । ਅਸਲੀਅਤ ਇਹ ਹੈ ਕਿ ਅੰਦਰ ਅਨੰਦ ਦੀ ਜਾਗ੍ਰਿਤਿ ਪੈਦਾ ਹੁੰਦੀ ਹੈ । ਇਸੇ ਗੱਲ ਦਾ ਇਹਸਾਸ ਅੱਖਾਂ ਨੂੰ ਬਾਹਰ ਦੇ ਕੁਦਰਤੀ ਦ੍ਰਿਸ਼ ਵਿਚ ਹੁੰਦਾ ਹੈ । ਇਸੇ ਗੱਲ ਨੂੰ ਕਿਹਾ ਹੈ **'ਅਨਦ ਰੂਪ ਪ੍ਰਗਟਿਓ ਸਭ ਥਾਨਿ'** । ਗੁਰਵਾਕ ਹੈ :

**ਅਨਦ ਰੂਪੁ ਸਭੁ ਨੈਨ ਅਲੋਇਆ ॥ ੪ ॥**

ਆਸਾ ਮਹਲਾ ੫-੯੮, ਸਫ਼ਾ ੩੮੭

**ਅਨਦ ਰੂਪ,** ਅਨੰਦ ਸਰੂਪ (ਪ੍ਰਭੂ), ਵਿਸਥਾਰ ਲਈ ਵੇਖੋ, (੨੪੮੦) ।

[ਵੇਖੋ, ੨੪੪੩]

**ਅਨਦ,** ਅਨੰਦ । ੨੪੫੫

**ਤੁਮ੍ਰੀ ਕ੍ਰਿਪਾ ਤੇ ਮੋਹੁ ਮਾਨੁ ਛੂਟੈ ਬਿਨਸਿ ਜਾਇ ਭਰਮਾਈ ॥**
**ਅਨਦ ਰੂਪੁ ਰਵਿਓ ਸਭ ਮਧੇ ਜਤ ਕਤ ਪੇਖਉ ਜਾਈ ॥ ੨ ॥**

ਧਨਾਸ. ਮਹਲਾ ੫–੧੦, ਸਫ਼ਾ ੬੭੩

**ਭਾਵ :** ਤੁਹਾਡੀ ਕਿਰਪਾ ਨਾਲ ਮਾਣ ਮੋਹ ਛੁੱਟ ਗਿਆ, ਮਨ ਦੀ ਭਟਕਣਾ ਬਿਨਸ ਗਈ, ਜਿੱਥੇ ਜਿੱਥੇ ਜਾ ਕੇ ਵੇਖਦਾ ਹਾਂ **ਅਨੰਦ** ਸਰੂਪ (ਵਾਹਿਗੁਰੂ) ਸਾਰਿਆਂ ਵਿਚ ਵਿਆਪਕ ਦਿਸਦਾ ਹੈ ।

**ਅਨਦ ਰੂਪੁ,** ਆਨੰਦ ਸਰੂਪ (ਵਾਹਿਗੁਰੂ) । ਵਿਸਥਾਰ ਲਈ ਵੇਖੋ, (**੨੪੮੦**) ।
[ਵੇਖੋ, ੨੪੪੩]

**ਅਨੰਦਮੈ,** ਆਨੰਦ ਸਰੂਪ । ੨੪੫੬

**ਵੇਪਰਵਾਹੁ ਅਨੰਦਮੈ ਨਾਉ ਮਾਣਕ ਹੀਰਾ ॥**
**ਰਜੀ ਧਾਈ ਸਦਾ ਸੁਖੁ ਜਾ ਕਾ ਤੂੰ ਮੀਰਾ ॥ ੨ ॥**

ਆਸਾ ਮਹਲਾ ੫–੧੧੭, ਸਫ਼ਾ ੪੦੦

**ਭਾਵ :** (ਹੇ ਪ੍ਰਭੂ ! ਤੂੰ) ਵੇਪਰਵਾਹ ਹੈਂ, **ਆਨੰਦ ਸਰੂਪ** ਹੈਂ, (ਤੇਰਾ) ਨਾਮ ਮਾਣਕ ਅਤੇ ਹੀਰੇ (ਵਾਂਙ ਅਮੋਲਕ ਹੈ), (ਉਹ ਦਾਸੀ) ਕਿਤਨੀ ਰੱਜੀ ਪੁਜੀ ਹੈ ਅਤੇ ਕਿਤਨੇ ਸਦਾ ਸੁਖ ਵਿਚ ਵਸਦੀ ਹੈ ਜਿਸ ਦਾ ਤੂੰ ਮਾਲਕ ਹੈਂ ।

**ਅਨੰਦਮੈ,** ਵਿਸਥਾਰ ਲਈ ਵੇਖੋ, (੨੪੮੦) ।
**ਰਜੀ ਧਾਈ,** ਰੱਜੀ ਪੁਜੀ ।
[**ਸੰਸ.** आनन्दमय (**ਆਨੰਦਮਯ**), ਆਨੰਦ ਪੂਰਣ, ਅਨੰਦ ਸਰੂਪ, ਸੁੱਖ ਸਹਿਤ ।]

**ਅਨਦ੍ਰਿਸਟਿ,** ਅਦ੍ਰਿਸ਼ਟ, ਨਾ ਦਿਸਣ ਵਾਲਾ । ੨੪੫੭

**ਆਵਨੁ ਜਾਵਨੁ ਦ੍ਰਿਸਟਿ ਅਨਦ੍ਰਿਸਟਿ ॥**
**ਆਗਿਆਕਾਰੀ ਧਾਰੀ ਸਭ ਸ੍ਰਿਸਟਿ ॥ ... ॥ ੬ ॥**

ਗਉੜੀ (ਸੁਖ.) ਮ: ੫–੧੪, ਸਫ਼ਾ ੨੮੧

**ਭਾਵ :** (ਸੰਸਾਰ ਵਿਚ) ਆਉਣਾ ਅਤੇ (ਇਥੋਂ) ਜਾਣਾ, ਦਿਸਣ ਵਾਲਾ ਅਤੇ **ਨਾ ਦਿਸਣ ਵਾਲਾ** (ਜਗਤ, ਭਾਵ) ਸਾਰੀ ਸ੍ਰਿਸ਼ਟੀ ਉਸ ਦੀ ਆਗਿਆ ਦਾ ਪਾਲਨ ਕਰਨ ਵਾਲੀ ਅਤੇ (ਉਸੇ ਦੇ ਆਸਰੇ ਉੱਪਰ) ਟਿਕੀ ਹੋਈ ਹੈ ।

**ਆਗਿਆਕਾਰੀ,** ਆਗਿਆ ਦਾ ਪਾਲਨ ਕਰਨ ਵਾਲੀ, ਹੁਕਮ ਵਿਚ ਟੁਰਨ ਵਾਲੀ, ਸੰਪ੍ਰਦਾ ਵਿਚ ਆਗਿਆਕਾਰੀ ਦੇ ਅਰਥ ਮਾਇਆ ਵੀ ਕੀਤੇ ਹਨ ।
[**ਸੰਸ.** अदृष्ट, ਅਣ ਦੇਖਿਆ ।]

**ਅਨੰਦਾ,** ਆਨੰਦ ਹੁੰਦਾ ਹੈ । ੨੪੫੭ (ੳ)

**ਜਿਉ ਅੰਧਿਆਰੇ ਦੀਪਕੁ ਪਰਗਾਸਾ ॥**
**ਭਰਤਾ ਚਿਤਵਤ ਪੂਰਨ ਆਸਾ ॥**
**ਮਿਲਿ ਪ੍ਰੀਤਮ ਜਿਉ ਹੋਤ ਅਨੰਦਾ**
**ਤਿਉ ਹਰਿ ਰੰਗਿ ਮਨੁ ਰੰਗੀਨਾ ਜੀਉ ॥ ੩ ॥**

ਮਾਝ ਮਹਲਾ ੫–੨੧, ਸਫ਼ਾ ੧੦੦

**ਭਾਵ :** ਜਿਵੇਂ ਹਨੇਰੇ ਵਿਚ ਦੀਵਾ ਪਰਕਾਸ਼ਦਾ ਹੈ, (ਜਿਵੇਂ) ਪਤੀ ਨੂੰ (ਮਿਲਨੇ ਦੀ ਆਸ ਵਿਚ) ਯਾਦ ਕਰਦਿਆਂ (ਬਿਰਹਨੀ ਨੂੰ ਪਤੀ ਦਰਸ਼ਨ ਹੋ ਜਾਣ ਤੇ) ਆਸਾ ਪੂਰਨ ਹੁੰਦੀ ਹੈ, ਜਿਵੇਂ (ਪ੍ਰੇਮੀ ਨੂੰ) ਪ੍ਰੀਤਮ ਦੇ ਮਿਲਨੇ ਤੇ **ਆਨੰਦ ਹੁੰਦਾ** ਹੈ, ਤਿਵੇਂ (ਇਹ ਮੇਰਾ) ਮਨ ਹਰੀ ਦੇ ਪ੍ਰੇਮ ਵਿਚ (ਰੰਗੀਨਾ = ) ਪ੍ਰਸੰਨ ਹੁੰਦਾ ਹੈ ।

(**ਸੰਥਯਾ,** ਸਫ਼ਾ ੮੦੫)

**ਅਨੰਦਾ,** ਵਿਸਥਾਰ ਲਈ ਵੇਖੋ, (੨੪੮੦) ।
[ਵੇਖੋ, ੨੪੪੩]

**ਅਨਦਾਈ,** ਆਨੰਦ ਦੇਣ ਵਾਲਾ । ੨੪੫੮

**ਖੇਲਿ ਖਿਲਾਇ ਲਾਡ ਲਾਡਾਵੈ ਸਦਾ ਸਦਾ ਅਨਦਾਈ ॥**
**ਪ੍ਰਤਿਪਾਲੈ ਬਾਰਿਕ ਕੀ ਨਿਆਈ ਜੈਸੇ ਮਾਤ ਪਿਤਾਈ ॥ ੧ ॥**

ਸਾਰਗ ਮਹਲਾ ੫–੪੮, ਸਫ਼ਾ ੧੨੧੪

**ਭਾਵ :** (ਆਪਣੇ) ਖੇਲ ਵਿਚ ਖਿਡਾਉਂਦਾ ਹੈ, ਲਾਡ ਲਡਾਉਂਦਾ ਹੈ, ਨਿਤਪ੍ਰਤੀ **ਆਨੰਦ ਦੇਣ ਵਾਲਾ** ਹੈ । ਬਾਲਕ ਦੀ ਜਿਵੇਂ ਮਾਤਾ ਪਿਤਾ ਪ੍ਰਿਤਪਾਲਣਾ ਕਰਦੇ ਹਨ ਤਿਵੇਂ (ਉਹ ਸਾਡੀ ਪ੍ਰਿਤਪਾਲਣਾ) ਕਰਦਾ ਹੈ ।

**ਅਨਦਾਈ,** ਵਿਸਥਾਰ ਲਈ ਵੇਖੋ, (੨੪੮੦) ।
[ਸੰਸ. आनन्द + दायिन् ( **ਆਨੰਦ + ਦਾਯਿਨ੍** ) ;
**ਪ੍ਰਾ.** आणन्द + दाइ (**ਆਣੰਦ + ਦਾਇ**), ਆਨੰਦ ਦੇਣ ਵਾਲਾ, ਆਨੰਦਕਰ ।]

**ਅਨਦਾਈ,** ਅਨੰਦ ਹੋ ਜਾਈਦਾ ਹੈ । ੨੪੫੯

**ਹਰਿ ਆਰਾਧੇ ਅਰੋਗ ਅਨਦਾਈ ॥**
**ਜਿਸ ਨੋ ਵਿਸਰੈ ਮੇਰਾ ਰਾਮ ਸਨੇਹੀ**
**ਤਿਸੁ ਲਾਖ ਬੇਦਨ ਜਣੁ ਆਈ ॥ ਰਹਾਉ ॥**

ਸੋਰਠਿ ਮਹਲਾ ੫–੧੫, ਸਫ਼ਾ ੬੧੨–੧੩

**ਭਾਵ :** ਹਰੀ ਅਰਾਧਨਾ ਨਾਲ ਨਿਰੋਗ ਅਤੇ **ਆਨੰਦ ਹੋ ਜਾਈਦਾ** ਹੈ । ਪਰ ਜਿਸ ਨੂੰ ਮੇਰਾ ਪਿਆਰਾ ਰਾਮ (ਵਾਹਿਗੁਰੂ) ਭੁੱਲ ਜਾਂਦਾ ਹੈ, ਉਸ ਉਤੇ ਜਾਣ ਲਵੋ ਲੱਖਾਂ ਦੁੱਖ ਆ ਪਏ ਹਨ ।

**ਅਨਦਾਈ,** ਵਿਸਥਾਰ ਲਈ ਵੇਖੋ, (੨੪੮੦) ।
[ਵੇਖੋ, ੨੪੫੮]

**ਅਨੰਦਿ,** ਆਨੰਦ । ੨੪੫੯ (ੳ)

**ਸਤਗੁਰ ਕੀ ਸੇਵਾ ਅਤਿ ਸੁਖਾਲੀ ਜੋ ਇਛੇ ਸੋ ਫਲੁ ਪਾਏ ॥**
**ਜਤੁ ਸਤੁ ਤਪੁ ਪਵਿਤੁ ਸਰੀਰਾ ਹਰਿ ਹਰਿ ਮੰਨਿ ਵਸਾਏ ॥**
**ਸਦਾ ਅਨੰਦਿ ਰਹੈ ਦਿਨੁ ਰਾਤੀ**
**ਮਿਲਿ ਪ੍ਰੀਤਮ ਸੁਖੁ ਪਾਏ ॥ ੩ ॥**

ਸਿਰੀ. ਮਹਲਾ ੩–੪੫, ਸਫ਼ਾ ੩੧

**ਭਾਵ :** ਸਤਿਗੁਰੂ ਦੀ ਸੇਵਾ (ਕੋਈ ਔਖੀ ਘਾਲ ਨਹੀਂ ਉਹ ਤਾਂ) ਅਤਿ ਸੌਖੀ ਹੈ, ਜੇ (ਕੋਈ ਇਸ ਤੋਂ) ਚਾਹੇ ਉਹੀ ਫਲ ਪ੍ਰਾਪਤ ਕਰ ਲੈਂਦਾ ਹੈ, (ਜੇਹਾ ਕੁ) ਜਤੁ, ਸਤ, ਤਪ, ਪਵਿੱਤ੍ਰਤਾ ਵਾਲਾ ਸਰੀਰ (ਅਤੇ ਅੰਤ) ਹਰੀ ਮਨ ਵਿਚ ਵਸਾ ਲੈਂਦਾ ਹੈ । (ਫੇਰ) ਦਿਨੇ ਰਾਤ (ਗਲ ਕੀਹ) ਸਦਾ ਹੀ **ਆਨੰਦ** ਰਹਿੰਦਾ ਹੈ ਤੇ ਪ੍ਰੀਤਮ (ਵਾਹਿਗੁਰੂ) ਨੂੰ ਮਿਲ ਕੇ ਸੁਖ ਪ੍ਰਾਪਤ ਕਰਦਾ ਹੈ ।

(**ਸੈਥਰਾ,** ਸਫ਼ਾ ੩੮੭)

**ਅਨੰਦਿ,** ਵਿਸਥਾਰ ਲਈ ਵੇਖੋ, (੨੪੮੦) ।
[ਵੇਖੋ, ੨੪੪੩]

**ਅਨਦਿ,** ਆਨੰਦ ਵਿਚ । ੨੪੫੯ (ਅ)

**ਜਪਿ ਅਨਦਿ ਰਹਉ ਗੁਰਚਰਣਾ ॥**
**ਭਉ ਕਤਹਿ ਨਹੀ ਪ੍ਰਭ ਸਰਣਾ ॥ ਰਹਾਉ ॥**

ਸੋਰਠਿ ਮਹਲਾ ੫–੫੪, ਸਫ਼ਾ ੬੨੨

**ਭਾਵ :** ਗੁਰ ਚਰਣਾਂ ਦੇ ਆਸਰੇ ਵਿਖੇ ਵਸਦਿਆਂ ਅਤੇ ਜਪ ਕਰਦਿਆਂ ਮੈਂ **ਆਨੰਦ ਵਿਚ** ਰਹਿੰਦਾ ਹਾਂ । ਪ੍ਰਭੂ ਦੀ ਸ਼ਰਨ ਪੈਣ ਨਾਲ ਕੋਈ ਡਰ ਨਹੀਂ ਰਹਿੰਦਾ ।

**ਅਨਦਿ,** ਵਿਸਥਾਰ ਲਈ ਵੇਖੋ, (੨੪੮੦) ।
[ਵੇਖੋ, ੨੪੪੩]

**ਅਨਦਿਨੁ,** ਦਿਨ ਬਦਿਨ, ਰੋਜ਼ਾਨਾ, ਹਰ ਦਿਨ, ਹਰ ਵੇਲੇ । ੨੪੬੦

**ਜੇ ਵੇਲਾ ਵਖਤੁ ਵੀਚਾਰੀਐ ਤਾ ਕਿਤੁ ਵੇਲਾ ਭਗਤਿ ਹੋਇ ॥**
**ਅਨਦਿਨੁ ਨਾਮੇ ਰਤਿਆ ਸਚੇ ਸਚੀ ਸੋਇ ॥ ... ॥ ੧ ॥**

ਸਿਰੀ. ਮਹਲਾ ੩–੫੫, ਸਫ਼ਾ ੩੫

**ਭਾਵ :** ਹਿੰਦੂ ਮੁਸਲਮਾਨ ਨੂੰ ਸਾਂਝਾ ਉਪਦੇਸ਼ ਹੈ :
ਜੇ (ਉਪਾਸਨਾ ਦਾ) ਵੇਲਾ (ਅਤੇ ਇਬਾਦਤ ਕਰਨ ਦਾ) ਵਕਤ ਵੀਚਾਰੀਏ ਤਾਂ ਏਸ ਲਿਹਾਜ਼ ਨਾਲ ਭਗਤੀ ਕਰਨ ਦਾ ਸਮਾਂ ਕਿਹੜਾ ਕਹੀਏ ? **ਹਰ ਵੇਲੇ** ਨਾਮ ਵਿਚ ਪ੍ਰੇਮ ਨਾਲ ਲਗੇ ਰਹਿਆਂ ਸੱਚੇ ਵਾਹਿਗੁਰੂ ਦੀ ਸੱਚੀ ਸੋਝੀ ਪੈਂਦੀ ਹੈ ।

**ਮਤਲਬ :** ਨਾਮ ਸਿਮਰਣ ਦਾ ਕੋਈ ਖ਼ਾਸ ਸਮਾਂ ਨੀਯਤ ਨਹੀਂ । ਇਹ ਅਠੇ ਪਹਿਰ ਦਾ ਆਹਾਰ ਹੈ ।

[**ਸੰਸ.** अनुदिनं, अनुदिवसं (**ਅਨੁਦਿਨੰ, ਅਨੁਦਿਵਸੰ**), ਨਿਤ ਪ੍ਰਤੀ, ਪ੍ਰਤਿਦਿਨ, ਦਿਨ ਬਦਿਨ ।]

**ਅਨਦਿਨੁ,** ਦਿਨ ਬਦਿਨ । ੨੪੬੧

**ਸਚੈ ਸਬਦਿ ਮਨੁ ਮੋਹਿਆ ਪ੍ਰਭਿ ਆਪੇ ਲਏ ਮਿਲਾਇ ॥**
**ਅਨਦਿਨੁ ਨਾਮੇ ਰਤਿਆ ਜੋਤੀ ਜੋਤਿ ਸਮਾਇ ॥ ... ॥ ੨ ॥**

ਸਿਰੀ. ਮਹਲਾ ੩–੫੬, ਸਫ਼ਾ ੩੫

**ਭਾਵ :** (ਜਿਸ ਦਾ) ਮਨ ਸੱਚੇ ਸ਼ਬਦ ਵਿਚ ਮੋਹਿਆ ਗਿਆ, ਪ੍ਰਭੂ ਨੇ ਆਪੇ ਉਸ ਨੂੰ ਨਾਲ ਮਿਲਾ ਲਿਆ । **ਦਿਨ ਬਦਿਨ** ਪ੍ਰੇਮ ਨਾਲ ਨਾਮ ਵਿਚ ਲਗਿਆਂ (ਵਾਹਿਗੁਰੂ ਦੀ) ਜੋਤਿ ਵਿਚ (ਜੀਵ ਦੀ) ਜੋਤਿ ਲੀਨ ਹੋ ਜਾਂਦੀ ਹੈ ।
[ਵੇਖੋ, ੨੪੬੦]

**ਅਨਦਿਨੁ,** ਰੋਜ਼ਾਨਾ । ੨੪੬੨

**ਸਲੋਕ ॥**
**ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ ॥**
**ਖੋਲ੍ਹਿ ਕਪਟ ਗੁਰਿ ਮੇਲੀਆ ਨਾਨਕ ਹਰਿ ਸੰਗਿ ਮੀਤ ॥ ੧ ॥**

ਜੈਤ. (ਛੰਤ) ਮਹਲਾ ੫–੧, ਸਫ਼ਾ ੭੦੩

**ਭਾਵ :** ਨਿਤ ਦਰਸ਼ਨ ਪਿਆਸੀ ਮੈਂ **ਰੋਜ਼ਾਨਾ** ਹਰ ਵੇਲੇ ਚਿਤ ਵਿਚ ਹਰੀ ਨੂੰ ਯਾਦ ਕਰਦੀ ਹਾਂ । ਗੁਰੂ ਨੇ ਮੇਰੇ ਮਨ ਦੇ ਕਿਵਾੜ ਖੋਲ੍ਹ ਦਿਤੇ ਹਨ । ਹਰੀ ਮਿਤਰ ਨਾਲ ਮਿਲਾਪ ਹੋ ਗਿਆ ਹੈ ।
[ਵੇਖੋ, ੨੪੬੦]

**ਅਨਦਿਨੁ,** ਹਰ ਵੇਲੇ । ੨੪੬੩

**ਕਾਇਆ ਕਚੀ ਕਚਾ ਚੀਰੁ ਹੰਢਾਏ ॥**
**ਦੂਜੈ ਲਾਗੀ ਮਹਲੁ ਨ ਪਾਏ ॥**
**ਅਨਦਿਨੁ ਜਲਦੀ ਫਿਰੈ ਦਿਨੁ ਰਾਤੀ**
**ਬਿਨੁ ਪਿਰ ਬਹੁ ਦੁਖੁ ਪਾਵਣਿਆ ॥ ੨ ॥**

ਮਾਝ (ਅਸਟ.) ਮਹਲਾ ੩–੫, ਸਫ਼ਾ ੧੧੧–੧੨

**ਭਾਵ :** ਆਦਮੀ ਦੀ ਦੇਹ ਕੱਚੀ ਹੈ, ਕੱਚਾ ਕਪੜਾ ਹੰਢਾ ਰਹੀ ਹੈ। ਦੂਜੇ (ਦੇ ਪ੍ਰੇਮ) ਵਿਚ ਲਗੀ ਮਹਲ ਨੂੰ ਨਹੀਂ ਪਹੁੰਚ ਸਕਦੀ। ਹਰ ਵੇਲੇ ਦਿਨ ਰਾਤ (ਤ੍ਰਿਸ਼ਨਾ ਦੀ ਅੱਗ) ਵਿਚ ਜਲਦੀ ਰਹਿੰਦੀ ਹੈ, ਪਰਮੇਸ਼ਰ ਪਤੀ ਦੇ ਬਿਨਾਂ ਜੀਵ ਇਸਤ੍ਰੀ ਬਹੁਤ ਦੁੱਖ ਪਾ ਰਹੀ ਹੈ।

**ਮਤਲਬ :** ਮਨੁੱਖ ਦੀ ਦੇਹ ਕੱਚੀ ਹੈ ਉਸ ਦੀ ਲਗਨ ਵੀ ਕੱਚੀਆਂ ਚੀਜ਼ਾਂ ਨਾਲ ਹੈ। ਇਸ ਦੇਹ ਦੇ ਅੰਦਰ ਆਤਮਾ ਹੈ ਜੋ ਅਮਰ ਹੈ, ਪਰ ਦੇਹ ਦਾ ਧਿਆਨ ਉਸ ਵਲ ਨਹੀਂ ਜਾਂਦਾ। ਸਗੋਂ ਦੇਹ ਦੇ ਪ੍ਰਭਾਵ ਹੇਠ ਆਤਮਾ ਵੀ ਕੱਚੀਆਂ ਚੀਜ਼ਾਂ ਵਿਚ ਮਚਿਤ ਹੋ ਜਾਂਦੀ ਹੈ। ਐਸੀ ਆਤਮਾ ਆਪਣੇ ਪਤੀ ਪਰਮੇਸ਼ਰ ਤੋਂ ਵਿਛੜੀ ਹੋਈ ਦੁਖੀ ਰਹਿੰਦੀ ਹੈ।

[ਵੇਖੋ, ੨੪੬੦]

**ਅਨਦਿਨੁ,** ਪ੍ਰਤਿ ਦਿਨ। ੨੪੬੪

**ਅਨਦਿਨੁ ਸਾਹਿਬੁ ਸੇਵੀਐ ਅੰਤਿ ਛਡਾਏ ਸੋਇ ॥**
**ਸੁਣਿ ਸੁਣਿ ਮੇਰੀ ਕਾਮਣੀ ਪਾਰਿ ਉਤਾਰਾ ਹੋਇ ॥ ੨ ॥**

ਧਨਾਸ. ਮਹਲਾ ੧–੧, ਸਫ਼ਾ ੬੬੦

**ਵੇਖੋ, ਉਤਾਰਾ (੨੨੯)**

[ਵੇਖੋ, ੨੪੬੦]

**ਅਨਦਿਨੁ,** ਦਿਨ ਬਦਿਨ। ੨੪੬੫

**ਆਵਹੁ ਸੰਤ ਮਿਲਾਹ ਹਰਿ ਕਥਾ ਕਹਾਣੀਆ ॥**
**ਅਨਦਿਨੁ ਸਿਮਰਹ ਨਾਮੁ ਤਜਿ**
**ਲਾਜ ਲੋਕਾਣੀਆ ॥ ੧ ॥ ਰਹਾਉ ॥**

ਆਸਾ ਮਹਲਾ ੫–੧੧੩, ਸਫ਼ਾ ੩੯੯

**ਭਾਵ :** ਹੇ ਸੰਤੋ! ਆਵੋ ਮਿਲੀਏ ਅਤੇ ਪਰਮੇਸ਼ਰ ਦੀਆਂ ਗੱਲਾਂ ਅਤੇ ਵਾਰਤਾ ਕਰੀਏ ਅਤੇ ਲੋਕਾਂ ਦੀ ਲਾਜ ਛੱਡ ਕੇ **ਦਿਨ ਬਦਿਨ** ਨਾਮ ਸਿਮਰੀਏ।

**ਮਤਲਬ :** ਕਰਮ ਕਾਂਡ ਦੀ ਪੂਜਾ ਪ੍ਰਤਿਸ਼ਠਾ ਵਾਲੇ ਲੋਗ ਸੰਤਾਂ ਦੀ ਨਿੰਦਿਆ ਕਰਦੇ ਸਨ ਅਤੇ ਵਿਘਨਕਾਰੀ ਹੁੰਦੇ ਸਨ। ਉਨ੍ਹਾਂ ਲੋਗਾਂ ਵਲ ਇਸ਼ਾਰਾ ਹੈ। ਐਸੇ ਨਿੰਦਕਾਂ ਪ੍ਰਥਾਇ ਹੀ ਬਚਨ ਹਨ :—

**ਸੰਤ ਕਾ ਨਿੰਦਕੁ ਪਰਮੇਸੁਰਿ ਮਾਰਾ ॥ ... ॥ ੩ ॥**

ਗਉੜੀ (ਸੁਖ.) ਮ: ੫–੧੩, ਸਫ਼ਾ ੨੮੦

[ਵੇਖੋ, ੨੪੬੦]

**ਅਨਦਿਨੁ,** ਰੋਜ਼ਾਨਾ। ੨੪੬੬

**ਮੀਤਾ ਐਸੇ ਹਰਿ ਜੀਉ ਪਾਏ ॥**
**ਛੋਡਿ ਨ ਜਾਈ ਸਦ ਹੀ ਸੰਗੇ**
**ਅਨਦਿਨੁ ਗੁਰ ਮਿਲਿ ਗਾਏ ॥ ੧ ॥ ਰਹਾਉ ॥**

ਦੇਵ. ਮਹਲਾ ੫–੨੭, ਸਫ਼ਾ ੫੩੩

**ਭਾਵ :** ਹੇ ਮਿੱਤਰ! ਇਹੋ ਜਿਹੇ ਹਰਿ ਜੀ ਮੈਂ ਪਾਏ ਹਨ (ਜੋ ਇਕ ਵੇਰਾਂ ਮਿਲ ਕੇ ਫੇਰ ਕਦੇ) ਛੱਡ ਕੇ ਨਹੀਂ ਜਾਂਦੇ, ਸਦਾ ਹੀ (ਅੰਗ) ਸੰਗ ਰਹਿੰਦੇ ਹਨ। ਮੈਂ ਗੁਰੂ ਦੀ ਸੰਗਤ ਵਿਚ ਐਸੇ ਹਰੀ ਦੇ ਗੁਣ **ਰੋਜ਼ਾਨਾ** ਗਾਉਂਦਾ ਹਾਂ।

[ਵੇਖੋ, ੨੪੬੦]

**ਅਨਦਿਨੁ,** ਦਿਨ ਬਦਿਨ। ੨੪੬੭

**ਪਉੜੀ ॥ ...**
**ਜਿਨਿ ਸੇਵਿਆ ਤਿਨਿ ਫਲੁ ਪਾਇਆ**
**ਤਿਸੁ ਜਨ ਕੀ ਸਭ ਭੁਖ ਗਵਾਈਐ ॥**
**ਨਾਨਕੁ ਤਿਨ ਵਿਟਹੁ ਵਾਰਿਆ ਜਿਨ**
**ਅਨਦਿਨੁ ਹਿਰਦੈ ਹਰਿਨਾਮੁ ਧਿਆਈਐ ॥ ੧੦ ॥**

ਵਡ. (ਵਾਰ) ਮਹਲਾ ੪, ਸਫ਼ਾ ੫੯੦

**ਭਾਵ :** ਜਿਸ ਨੇ (ਉਸ ਪਰਮੇਸ਼ਰ ਨੂੰ) ਸੇਵਿਆ ਉਸ ਨੇ ਫਲ ਪਾਇਆ, ਉਸ ਜਨ ਦੀ ਸਾਰੀ ਭੁੱਖ ਦੂਰ ਹੋ ਜਾਂਦੀ ਹੈ। ਨਾਨਕ ਉਨ੍ਹਾਂ ਤੋਂ ਕੁਰਬਾਨ ਜਾਂਦਾ ਹੈ ਜੋ **ਦਿਨ ਬਦਿਨ** ਹਿਰਦੇ ਵਿਚ ਹਰੀ ਦਾ ਨਾਮ ਸਿਮਰਦੇ ਹਨ।

[ਵੇਖੋ, ੨੪੬੦]

**ਅਨਦਿਨੁ,** ਹਰ ਵੇਲੇ। ੨੪੬੮

**ਗਿਆਨ ਰਤਨਿ ਸਭ ਸੋਝੀ ਹੋਇ ॥**
**ਗੁਰ ਪਰਸਾਦਿ ਅਗਿਆਨੁ ਬਿਨਾਸੈ**
**ਅਨਦਿਨੁ ਜਾਗੈ ਵੇਖੈ ਸਚੁ ਸੋਇ ॥ ੧ ॥ ਰਹਾਉ ॥**

ਆਸਾ ਮਹਲਾ ੩–੪੯, ਸਫ਼ਾ ੩੬੪

**ਭਾਵ :** ਗੁਰੂ ਦੀ ਮਿਹਰ ਨਾਲ ਅਗਿਆਨ ਬਿਨਸ ਜਾਂਦਾ ਹੈ, ਗਿਆਨ ਰੂਪੀ ਰਤਨ ਨਾਲ ਸਾਰੀ ਸੋਝੀ ਹੋ ਜਾਂਦੀ ਹੈ, (ਜਿਸ ਨਾਲ) **ਹਰ ਵੇਲੇ** (ਜੀਵ ਆਤਮਕ) ਜਾਗ੍ਰਤ ਵਿਚ ਸਾਵਧਾਨ ਰਹਿ ਕੇ ਸੱਚੇ ਵਾਹਿਗੁਰੂ ਨੂੰ ਵੇਖ ਲੈਂਦਾ ਹੈ।

[ਵੇਖੋ, ੨੪੬੦]

**ਅਨਦਿਨੁ,** ਹਰ ਦਿਨ । ੨੪੬੯

**ਸਲੋਕ ਮ: ੪ ॥**
**ਮਨਮੁਖ ਮੂਲਹੁ ਭੁਲਿਆ ਵਿਚਿ ਲਬੁ ਲੋਭੁ ਅਹੰਕਾਰੁ ॥**
**ਝਗੜਾ ਕਰਦਿਆ ਅਨਦਿਨੁ ਗੁਦਰੈ**
**ਸਬਦਿ ਨ ਕਰਹਿ ਵੀਚਾਰੁ ॥ ... ॥ ੧ ॥**

ਗਉੜੀ (ਵਾਰ) ਮਹਲਾ ੪–੩੧, ਸਫ਼ਾ ੩੧੬

**ਭਾਵ :** ਮਨਮੁਖ ਮੂਲ (ਅਰਥਾਤ ਵਾਹਿਗੁਰੂ) ਤੋਂ ਭੁੱਲੇ ਹੋਏ ਹਨ (ਓਹ) ਲਬ ਲੋਭ ਤੇ ਹੰਕਾਰ ਵਿਚ (ਵਰਤਦੇ) ਹਨ। (ਉਹਨਾਂ ਦਾ) **ਹਰ ਦਿਨ** ਝਗੜਾ ਕਰਦਿਆਂ ਬੀਤਦਾ ਹੈ। (ਓਹ ਕਦੇ) ਸ਼ਬਦ ਦੁਆਰਾ (ਮੂਲ ਦੀ) ਵੀਚਾਰ ਨਹੀਂ ਕਰਦੇ। (**ਸੰਥਜਾ**, ਸਫ਼ਾ ੧੮੭੧)

**ਨੋਟ :** ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਫ਼ਾ ੫੪੯ ਉਪਰ ਸਲੋਕ ਮ: ੩, ਪਉੜੀ ਦੂਜੀ ਵਿਚ ਇਹ ਤੁਕਾਂ ਕੁਝ ਪਾਠ ਭੇਦ ਸਹਿਤ ਦਰਜ ਹਨ। ਤੁਕਾਂ ਇਸ ਪ੍ਰਕਾਰ ਹਨ :—

**ਸਲੋਕ ਮ: ੩ ॥ ...**
**ਮਨਮੁਖ ਮੂਲਹੁ ਭੁਲਾਇਅਨੁ ਵਿਚਿ ਲਬੁ ਲੋਭੁ ਅਹੰਕਾਰੁ ॥**
**ਝਗੜਾ ਕਰਦਿਆ ਅਨਦਿਨੁ ਗੁਦਰੈ**
**ਸਬਦਿ ਨ ਕਰੈ ਵੀਚਾਰੁ ॥ ... ॥ ੧ ॥**

ਬਿਹਾਗ. (ਵਾਰ) ਮਹਲਾ ੪–੨, ਸਫ਼ਾ ੫੪੯

[ਵੇਖੋ, ੨੪੯੦]

**ਅਨਦਿਨੁ,** ਦਿਨ ਪ੍ਰਤਿਦਿਨ । ੨੪੭੦

**ਚਰਨ ਕਮਲ ਗੋਬਿੰਦ ਰੰਗੁ ਲਾਗਾ ॥**
**ਸੰਤ ਪ੍ਰਸਾਦਿ ਭਏ ਮਨ ਨਿਰਮਲ**
**ਹਰਿ ਕੀਰਤਨ ਮਹਿ ਅਨਦਿਨੁ ਜਾਗਾ ॥ ੧ ॥ ਰਹਾਉ ॥**

ਗਉੜੀ (ਥਿਤੀ) ਕਬੀਰ, ਸਫ਼ਾ ੩੪੩

**ਭਾਵ :** ਗੋਬਿੰਦ ਦੇ ਚਰਨ ਕਮਲਾਂ ਦਾ ਪ੍ਰੇਮ ਲਗ ਗਿਆ। ਸੰਤਾਂ ਦੀ ਮਿਹਰ ਹੋ ਗਈ, ਮਨ ਨਿਰਮਲ ਹੋ ਗਿਆ ਹੈ। ਹਰੀ ਕੀਰਤਨ ਵਿਚ **ਦਿਨ ਪ੍ਰਤਿਦਿਨ** ਜਾਗਦਾ ਹਾਂ (ਮਾਇਆ ਦੀ ਨੀਂਦ ਵਿਚ ਗਾਫ਼ਲ ਨਹੀਂ ਸੌਂਦਾ)।

**ਮਤਲਬ :** ਪਹਿਲੇ ਮਨ ਮਾਇਆ ਦੇ ਸੁਖਾਂ ਵਿਚ ਸੁੱਤਾ ਪਇਆ ਸੀ :

**ਮਨੁ ਸੋਇਆ ਮਾਇਆ ਬਿਸਮਾਦਿ ॥ ੧ ॥**

ਗਉੜੀ (ਗੁਆ.) ਮਹਲਾ ੫–੮੯, ਸਫ਼ਾ ੧੮੨

ਹੁਣ ਇਹ ਮਨ ਸਤਿਸੰਗ ਦੀ ਬਰਕਤ ਨਾਲ ਨਾਮ ਸਿਮਰਨ ਵਿਚ ਨਿਰਮਲ ਹੋ ਕੇ ਜਾਗ ਉਠਿਆ ਹੈ :—

**ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ**
**ਸਇਆ ਮਨੁ ਜਾਗਾਈ ॥ ੨੩ ॥**

ਸੂਹੀ (ਅਸਟ.) ਮਹਲਾ ੪–੧, ਸਫ਼ਾ ੭੫੮

ਹੁਣ ਇਸ ਜਾਗ ਵਾਲੀ ਪ੍ਰਬੁਧ ਅਵਸਥਾ ਵਿਚ ਮਾਇਆ ਦੇ ਭੁਲੇਵੇਂ ਨਹੀਂ ਪੈਂਦੇ।
[ਵੇਖੋ, ੨੪੯੦]

**ਅਨਦਿਨੁ,** ਹਰ ਵੇਲੇ । ੨੪੭੧

**ਅਨਦਿਨੁ ਨਾਮੇ ਰਤਿਆ ਦੁਖੁ ਬਿਖਿਆ ਵਿਚਹੁ ਜਾਇ ॥**
**ਨਾਨਕ ਸਬਦਿ ਮਿਲਾਵੜਾ ਨਾਮੇ ਨਾਮਿ ਸਮਾਇ ॥ ੪ ॥**

ਸਿਰੀ. ਮਹਲਾ ੩–੫੫, ਸਫ਼ਾ ੩੫

**ਭਾਵ : ਹਰ ਵੇਲੇ** ਪ੍ਰੇਮ ਨਾਲ ਨਾਮ ਵਿਚ ਲਗੇ ਰਹਿਣ ਕਾਰਣ (ਮਨ ਦਾ) ਵਿਕ੍ਰਿਆਂ ਵਿਚ ਖਚਿਤ ਹੋਣ ਦਾ ਦੁੱਖ ਦੂਰ ਹੋ ਗਿਆ, ਨਾਮ ਦੁਆਰਾ ਨਾਮੀ (ਵਾਹਿਗੁਰੂ) ਵਿਚ ਲੀਨ ਹੋ ਗਿਆ ਹਾਂ। ਐਸ ਤਰ੍ਹਾਂ ਸ਼ਬਦ ਨੇ ਇਹ ਮਿਲਾਪ ਪੈਦਾ ਕਰ ਦਿਤਾ ਹੈ।
[ਵੇਖੋ, ੨੪੯੦]

**ਅਨਦਿਨੁ,** ਰਾਤ ਦਿਨ । ੨੪੭੨

**ਮ: ੩ ॥ ...**
**ਸਤਿਗੁਰ ਕੈ ਭੈ ਭੰਨਿ ਨ ਘੜਿਓ ਰਹੈ ਅੰਕਿ ਸਮਾਇ ॥**
**ਅਨਦਿਨੁ ਸਹਸਾ ਕਦੇ ਨ ਚੂਕੈ**
**ਬਿਨੁ ਸਬਦੈ ਦੁਖੁ ਪਾਏ ॥ ... ॥ ੨ ॥**

ਬਿਹਾਗ. (ਵਾਰ) ਮਹਲਾ ੪–੪, ਸਫ਼ਾ ੫੪੯–੫੦

**ਭਾਵ :** ਸਤਿਗੁਰੂ ਦੇ ਡਰ ਵਿਚ (ਆਪਣਾ ਮਾੜਾਪਨ) ਭੰਨ ਕੇ (ਚੰਗਾਪਨ) ਨਾ ਘੜਿਆ, ਨਾ ਹੀ ਉਸ ਦੇ ਸਰੂਪ ਵਿਚ ਲੀਣ ਹੋਇਆ। (ਇਸ ਕਰਕੇ) **ਰਾਤ ਦਿਨ** ਦਾ ਲਗਾ ਸੰਸਾ ਕਦੇ ਹਟਦਾ ਨਹੀਂ। ਸ਼ਬਦ ਕਮਾਈ ਬਿਨਾਂ ਦੁੱਖ ਕਦੇ ਹਟਦਾ ਨਹੀਂ।

[ਵੇਖੋ, ੨੪੯੦, ਅਨਦਿਨ ਦੇ ਅਰਥ ਪ੍ਰਤਿਦਿਨ ਹਨ, ਪਰ ਇਥੇ ਸੰਸੇ ਦਾ ਵਿਸ਼ਯ ਹੋਣ ਕਰਕੇ 'ਰਾਤ ਦਿਨ' ਕੀਤੇ ਹਨ ਜੋ ਢੁਕਦੇ ਹਨ।]

**ਅਨਦਿਨੁ,** ਦਿਨ ਪ੍ਰਤਿ ਦਿਨ, ਹਰ ਰੋਜ਼, ਨਿੱਤ । ੨੪੭੩

**ਬੰਧਨ ਤੋਰਿ ਭਏ ਨਿਰਵੈਰ ॥**
**ਅਨਦਿਨੁ ਪੂਜਹਿ ਗੁਰ ਕੇ ਪੈਰ ॥ ... ॥ ੪ ॥**

ਗਉੜੀ (ਸੁਖ.) ਮ: ੫–੨੨, ਸਫ਼ਾ ੨੯੨

**ਭਾਵ :** (ਜਿਨ੍ਹਾਂ ਦੇ ਮਨ ਵਿਚ ਨਿਰੰਕਾਰ ਵਸ ਗਿਆ ਉਹ ਮਾਇਆ ਦੇ) ਬੰਧਨ ਤੋੜ ਕੇ ਨਿਰਵੈਰ ਹੋ ਜਾਂਦੇ ਹਨ। (ਉਹ) **ਨਿੱਤ** ਗੁਰੂ ਦੇ ਚਰਨ ਪੂਜਦੇ ਹਨ।
[ਵੇਖੋ, ੨੪੬੦]

**ਅਨਦਿਨੋ,** ਰੋਜ਼ਾਨਾ, ਸਦਾ ਹੀ। ੨੪੭੪

**ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ**
**ਅਨਦਿਨੋ ਮੋਹਿ ਆਹੀ ਪਿਆਸਾ ॥**
**ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ**
**ਹੋਇ ਜਾ ਤੇ ਤੇਰੈ ਨਾਮਿ ਵਾਸਾ ॥ ੪ ॥**

ਧਨਾਸ. ਮਹਲਾ ੧-੯, ਸਫ਼ਾ ੬੬੩

**ਭਾਵ :** ਹੇ ਹਰੀ ! (ਆਪ ਦੇ) ਚਰਨ ਕਮਲਾਂ ਦੇ ਮਕਰੰਦ ਲਈ ਮੇਰਾ ਮਨ ਲਲਚਾ ਰਿਹਾ ਹੈ । ਦਿਲੋਂ **ਸਦਾ ਹੀ** ਮੈਨੂੰ ਆਪ ਦੇ (ਚਰਨਾਂ ਦੀ) ਤ੍ਰਿਖਾ ਲੱਗੀ ਰਹਿੰਦੀ ਹੈ । ਪਪੀਹੇ ਵਤ ਪਿਆਸ ਵਾਲੇ ਨਾਨਕ ਨੂੰ ਆਪਣੀ ਮਿਹਰ ਦਾ ਜਲ ਦੇ, ਜਿਸ ਨਾਲ ਮੇਰੇ ਮਨ ਵਿਚ ਤੇਰੇ ਨਾਮ ਦਾ ਵਾਸਾ ਹੋ ਜਾਵੇ।

**ਨੋਟ :** ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਫ਼ਾ ੧੩ ਉਤੇ ਇਹ ਤੁਕਾਂ ਕੁਝ ਪਾਠ ਭੇਦ ਸਹਿਤ ਦਰਜ ਹਨ ਤੁਕਾਂ ਇਸ ਪ੍ਰਕਾਰ ਹਨ :—

**ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ**
**ਅਨਦਿਨੁੋ ਮੋਹਿ ਆਹੀ ਪਿਆਸਾ ॥**
**ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ**
**ਹੋਇ ਜਾ ਤੇ ਤੇਰੈ ਨਾਇ ਵਾਸਾ ॥ ੪ ॥**

ਧਨਾਸ. ਮਹਲਾ ੧-੩, ਸਫ਼ਾ ੧੩

**ਮਕਰੰਦ,** ਫੁੱਲਾਂ ਦਾ ਮਿੱਠਾ ਰਸ।
[ਵੇਖੋ, ੨੪੬੦]

**ਅਨਦਿਨੋ,** ਸਦਾ ਸਦਾ। ੨੪੭੫

**ਸੰਤ ਸੰਗਿ ਨਾਮ ਰੰਗਿ ਗੁਨ ਗੋਵਿੰਦ ਗਾਵਉ ॥**
**ਅਨਦਿਨੋ ਪ੍ਰਭ ਧਿਆਵਉ ॥**
**ਭ੍ਰਮ ਭੀਤਿ ਜੀਤਿ ਮਿਟਾਵਉ ॥**
**ਨਿਧਿ ਨਾਮੁ ਨਾਨਕ ਮੋਰੈ ॥ ੨ ॥**

ਆਸਾ ਮਹਲਾ ੫-੧੫੪, ਸਫ਼ਾ ੪੦੮

**ਭਾਵ :** ਸੰਤਾਂ ਦੇ ਸੰਗ ਵਿਚ ਨਾਮ ਦਾ ਪਿਆਰ ਮਾਣਾਂ ਅਤੇ ਗੋਵਿੰਦ ਦੇ ਗੁਣ ਗਾਵਾਂ । **ਸਦਾ ਸਦਾ** ਪ੍ਰਭੂ ਨੂੰ ਧਿਆਵਾਂ । ਭਰਮ ਰੂਪੀ ਕੰਧ ਨੂੰ ਜਿੱਤ ਲਵਾਂ। ਉਸ ਨੂੰ ਢਾਹ ਦੇਵਾਂ ਤਾਂਕਿ ਨਾਮ ਰੂਪੀ ਖ਼ਜ਼ਾਨਾ ਮੇਰਾ ਹੋ ਜਾਏ।
[ਵੇਖੋ, ੨੪੬੦]

**ਅਨਦਿਨੋ,** ਸਦਾ। ੨੪੭੬

**ਰਾਮ ਪਿਆਰੇ ਸਦਾ ਜਾਗਹਿ ਨਾਮੁ ਸਿਮਰਹਿ ਅਨਦਿਨੋ ॥**
**ਚਰਣ ਕਮਲ ਧਿਆਨੁ ਹਿਰਦੈ ਪ੍ਰਭ**
**ਬਿਸਰੁ ਨਾਹੀ ਇਕੁ ਖਿਨੋ ॥ ... ॥ ੧ ॥**

ਆਸਾ (ਛੰਤ) ਮਹਲਾ ੫-੧੦, ਸਫ਼ਾ ੪੫੯

**ਭਾਵ :** ਰਾਮ ਦੇ ਪਿਆਰੇ ਹਮੇਸ਼ਾਂ ਜਾਗਦੇ ਹਨ (ਕਦੇ ਗ਼ਾਫ਼ਲ ਨੀਂਦ ਨਹੀਂ ਸੌਂਦੇ), **ਸਦਾ** ਨਾਮ ਸਿਮਰਦੇ ਹਨ । ਹੇ ਪ੍ਰਭੂ! ਤੇਰਾ ਨਾਮ ਇਕ ਖਿਨ ਨਾ ਵਿਸਰੇ, ਤੇਰੇ ਚਰਣ ਕਮਲਾਂ ਦਾ ਧਿਆਨ ਹਿਰਦੇ ਵਿਚ ਬਣਿਆ ਰਹੇ ।
[ਵੇਖੋ, ੨੪੬੦]

**ਅਨੰਦੀ,** ਅਨੰਦ ਦੇਣ ਵਾਲਾ, ਆਨੰਦ ਵਾਲਾ। ੨੪੭੭

**ਹਰਖ ਸੋਗ ਬੈਰਾਗ ਅਨੰਦੀ**
**ਖੇਲੁ ਰੀ ਦਿਖਾਇਓ ॥ ੧ ॥ ਰਹਾਉ ॥**

ਆਸਾ ਮਹਲਾ ੫-੧੫੬, ਸਫ਼ਾ ੪੦੯

**ਭਾਵ :** (ਕਰਤਾਰ ਨੇ) ਖ਼ੁਸ਼ੀ ਵਾਲਾ, ਸੋਗ ਵਾਲਾ, ਵੈਰਾਗ ਵਾਲਾ, **ਆਨੰਦ ਵਾਲਾ** (ਇਕ) ਖੇਲ (ਇਹ ਜਗਤ ਰਚ ਕੇ) ਦਿਖਾਇਆ ਹੈ, ਹੇ (ਲੁਕਾਈ !) (**ਸੰਥਜਾ,** ਸਫ਼ਾ ੨੫੫੯)

**ਅਨੰਦੀ,** ਵਿਸਥਾਰ ਲਈ ਵੇਖੋ, (**੨੪੮੦**)।
[ਵੇਖੋ, ੨੪੭੮]

**ਅਨੰਦੀ,** ਪ੍ਰਸੰਨ, ਖ਼ੁਸ਼, ਆਨੰਦ ਸਰੂਪ ਪੁਰਖੁ। ੨੪੭੮

**ਹਰਿ ਸੰਤ ਜਨਾ ਮਿਲਿ ਕਾਰਜੁ ਸੋਹਿਆ**
**ਵਰੁ ਪਾਇਆ ਪੁਰਖੁ ਅਨੰਦੀ ॥**
**ਹਰਿ ਸਤਿ ਸਤਿ ਮੇਰੇ ਬਾਬੋਲਾ**
**ਹਰਿ ਜਨ ਮਿਲਿ ਜੰਞ ਸੁੋਹੰਦੀ ॥ ੩ ॥**

ਸਿਰੀ. (ਛੰਤ) ਮਹਲਾ ੪-੧, ਸਫ਼ਾ ੭੮

**ਭਾਵ :** (ਮੇਰੇ ਵਿਆਹ ਦਾ) ਕਾਰਜ ਹਰੀ ਦੇ ਸੰਤ ਜਨਾਂ ਨਾਲ ਮਿਲਣ ਕਰਕੇ ਸੁਹਣਾ ਹੋ ਗਿਆ । (ਇਸ ਜੰਞ ਦਾ ਆਂਦਾ) **'ਅਨੰਦ ਸਰੂਪ ਪੁਰਖੁ'** (ਮੈਂ) ਵਰ ਪਾ ਲਿਆ **ਹੈ**। (ਹਾਂ) ਮੇਰੇ ਬਾਬਲ ! ਹਰੀ ਸਤਜ ਸਰੂਪ (ਤਾਂ ਮੇਰਾ ਪਤੀ ਹੈ ਤੇ ਉਸ ਦੇ) ਨਾਲ ਮਿਲ ਕੇ ਹਰਿ ਜਨ (ਆਏ, ਉਨ੍ਹਾਂ ਦੀ ਬਣੀ ਜੰਞ ਬੜੀ) ਸ਼ੋਭਨੀਕ ਜੰਞ ਹੁੰਦੀ ਹੈ।

(**ਸੰਥਜਾ,** ਸਫ਼ਾ ੬੮੫)

**ਅਨੰਦੀ,** ਵਿਸਥਾਰ ਲਈ ਵੇਖੋ, (**੨੪੮੦**)।
[**ਸੰਸ.** आनन्दिन् (**ਆਨੰਦਿਨ੍**), ਪ੍ਰਸੰਨ, ਖ਼ੁਸ਼, ਸੁਖਕਰ।]

**ਅਨੰਦੀ,** ਅਨੰਦ ਰਹਿਣ ਵਾਲਾ । ੨੪੭੯

**ਸਦਾ ਅਨੰਦ ਅਨੰਦੀ ਸਾਹਿਬੁ**
**ਗੁਨ ਨਿਧਾਨ ਨਿਤ ਨਿਤ ਜਾਪੀਐ ॥**
**ਬਲਿਹਾਰੀ ਤਿਸੁ ਸੰਤ ਪਿਆਰੇ**
**ਜਿਸੁ ਪ੍ਰਸਾਦਿ ਪ੍ਰਭੁ ਮਨਿ ਵਾਸੀਐ ॥ ਰਹਾਉ ॥**

ਆਸਾ ਮਹਲਾ ੫—੯੯, ਸਫ਼ਾ ੩੯੫

**ਭਾਵ :** ਮਾਲਕ ਸਦਾ **ਅਨੰਦ ਰਹਿਣ ਵਾਲਾ** ਅਤੇ ਅਨੰਦ ਦੇਣਹਾਰਾ ਹੈ, (ਉਸ) ਗੁਣ ਨਿਧਾਨ ਨੂੰ ਸਦਾ ਸਦਾ ਯਾਦ ਕਰੀਏ । ਉਸ ਸੰਤ ਪਿਆਰੇ ਤੋਂ ਸਦਾ ਸਦਕੇ ਹੁੰਦੇ ਰਹੀਏ, ਜਿਸ ਦੀ ਮਿਹਰ ਨਾਲ ਪ੍ਰਭੂ ਮਨ ਵਿਚ ਆ ਵਸਦਾ ਹੈ ।

**ਗੁਨ ਨਿਧਾਨ,** ਗੁਣਾਂ ਦਾ ਖ਼ਜ਼ਾਨਾ ।
**ਅਨੰਦੀ,** ਵਿਸਥਾਰ ਲਈ ਵੇਖੋ, (੨੪੮੦) ।
[ਵੇਖੋ, ੨੪੭੮]

**ਅਨੰਦੁ,** ੨੪੮੦

1. ਅਨੰਦ ਅਤੇ ਬ੍ਰਹਮ ਦੀ ਏਕਤਾ ਦੇ ਖ਼ਿਆਲ ਬਹੁਤ ਪੁਰਾਣੇ ਹਨ । ਉਪਨਿਸ਼ਦ ਵਿਚ ਇਸ ਤਰ੍ਹਾਂ ਲਿਖਿਆ ਹੈ :— "...... ਉਹ (ਬ੍ਰਹਮ) ਨਿਸਚੇ ਰਸ ਹੀ ਹੈ । ਇਸ ਰਸ ਨੂੰ ਪਾ ਕੇ ਪੁਰਸ਼ ਪੂਰਣ ਅਨੰਦ ਹੋ ਜਾਂਦਾ ਹੈ । ਅਗਰ ਇਹ ਅਨੰਦ ਆਕਾਸ਼ ਵਿਚ ਨਾ ਹੁੰਦਾ (ਅਨੰਦ ਰੂਪ ਬ੍ਰਹਮ ਆਕਾਸ਼ ਵਿਚ ਨਾ ਹੁੰਦਾ) ਤਾਂ ਕਿਹੜਾ ਸਾਹ ਲੈਣ ਵਾਲਾ ਪ੍ਰਾਣੀ ਜ਼ਿੰਦਾ ਰਹਿ ਸਕਦਾ ਸੀ ।"

(**ਤੈੱਤਿਰੀਯ ਉਪਨਿਸ਼ਦ,** II, 7)

ਫੇਰ ਐਸ ਤਰ੍ਹਾਂ ਵੀ ਇਹ ਖਿਆਲ ਪ੍ਰਗਟ ਹੋਇਆ ਹੈ :

"आनन्दो ब्रह्मेति व्यजानात्"

(**ਤੈੱਤਿਰੀਯ ਉਪਨਿਸ਼ਦ,** III, 6)

ਇਸ ਦਾ ਮਤਲਬ ਹੈ ਕਿ ਅਨੰਦ ਹੀ ਬ੍ਰਹਮ ਹੈ, ਉਸ ਨੇ ਐਸਾ ਜਾਣਿਆ । ਬ੍ਰਹਮ ਸੂਤ੍ਰ ਦੇ ਕਰਤਾ ਵਿਆਸ ਜੀ ਨੇ ਵੀ ਕੁਛ ਮੰਤ੍ਰਾਂ ਦੀ ਵਿਆਖਿਆ ਵਿਚ ਅਨੰਦ ਨੂੰ ਬ੍ਰਹਮ ਮੰਨਿਆ ਹੈ । (**ਵੇਖੋ, ਬ੍ਰਹਮਸੂਤ੍ਰ**, I, 1, 12-19) ।

ਭਾਰਤੀ ਚਿੰਤਨ ਧਾਰਾ ਵਿਚ 'ਅਨੰਦ' ਦੀ ਵਿਵਸਥਾ ਅਨੇਕ ਪ੍ਰਕਾਰ ਦੀ ਕੀਤੀ ਗਈ ਹੈ । ਪਰ ਕਈ ਸ਼ਾਸਤ੍ਰ ਐਸੇ ਹਨ ਜੋ ਅਨੰਦ ਦੀ ਮਹੱਤਾ ਨੂੰ ਨਹੀਂ ਮੰਨਦੇ । ਨਯਾਯ ਦਰਸ਼ਨ 'ਅਨੰਦ ਸਰੂਪਤਾ' ਦਾ ਕਾਇਲ ਨਹੀਂ । ਇਸ ਅਨੁਸਾਰ ਦੁਖ ਤੋਂ ਪੂਰਨ ਛੁਟਕਾਰਾ ਹੀ ਮੋਖ ਹੈ । ਮੁਕਤੀ ਦੀ ਅਵਸਥਾ ਵਿਚ ਆਤਮਾ ਅੰਦਰ ਸੁਖ ਦੁਖ ਦੋਨੋਂ ਨਹੀਂ ਰਹਿੰਦੇ । ਸੁਖ ਵੀ ਆਪਣੇ ਆਦਿ ਅੰਤ ਵਿਚ ਦੁਖ ਹੀ ਹੈ । ਦੁਖਾਂ ਤੋਂ ਅਤਿਅੰਤ ਛੁਟਕਾਰਾ ਹੀ ਮੁਕਤੀ ਹੈ :—

तदत्यन्तविमोक्षोऽपवर्गः ॥

(**ਨਯਾਯ ਦਰ੍ਸ਼ਨ,** I, 1, 22)

ਵੈਸ਼ੇਸ਼ਿਕ ਦਰਸ਼ਨ ਵੀ ਇਨ੍ਹਾਂ ਲੀਕਾਂ ਉਪਰ ਚਲਦਾ ਹੈ । ਮੁਕਤ ਜੀਵ ਕੇਵਲ ਅਨੰਦ ਰਹਿਤ ਹੀ ਨਹੀਂ, ਉਹ ਗਿਆਨਹੀਨ ਵੀ ਹੋ ਜਾਂਦਾ ਹੈ । ਦਾਸ ਗੁਪਤਾ ਨੇ ਇਹ ਗੱਲ ਸਪਸ਼ਟ ਕਰਕੇ ਇਸ ਤਰ੍ਹਾਂ ਲਿਖੀ ਹੈ :—

"The state of Mukti according to *Nyaya-Vaisesika* is neither a state of pure knowledge nor of bliss but a state of perfect qualitilessness... ."

(*A History of Indian Philosophy*, vol. 1, p. 366)

'ਸ਼ਾਂਖ-ਯੋਗ' ਫਿਲਸਫੇ ਵਿਚ 'ਨਯਾਯ-ਵੈਸ਼ੇਸ਼ਿਕ' ਕੋਲੋਂ ਕੁਛ ਫਰਕ ਹੈ । ਨਯਾਯ-ਵੈਸ਼ੇਸ਼ਿਕ ਅਨੁਸਾਰ ਮੁਕਤ ਆਤਮਾ ਵਿਚ ਨਾ ਗਿਆਨ ਰਹਿੰਦਾ ਹੈ ਨਾ ਅਨੰਦ । ਪਰ ਸ਼ਾਂਖ-ਯੋਗ ਅਨੁਸਾਰ ਗਿਆਨ ਰਹਿੰਦਾ ਹੈ, ਕੇਵਲ ਕਲੇਸ਼ ਖ਼ਤਮ ਹੁੰਦੇ ਹਨ । ਯੋਗ ਸਮਾਧੀ ਦੀ ਅਖੀਰਲੀ ਅਵਸਥਾ ਵੇਲੇ ਗਿਆਨ ਉਦੈ ਹੁੰਦਾ ਹੈ, ਉਸ ਨਾਲ ਹੀ ਸਾਰੇ ਸੰਸਕਾਰਾਂ ਦਾ ਦਾਹ ਹੋ ਜਾਂਦਾ ਹੈ । ਇਸ ਨਾਲ ਅਵਿਦਯਾ ਖ਼ਤਮ ਹੋ ਜਾਂਦੀ ਹੈ, ਜਿਸ ਤੋਂ ਉਪਜੇ ਕਲੇਸ਼ ਵਿਨਾਸ਼ ਹੋ ਜਾਂਦੇ ਹਨ ।

ਵੇਦਾਂਤ ਵਿਚ ਅਨੰਦ ਦੀ ਵਿਵਸਥਾ ਹੈ, ਪਰ ਅਦ੍ਵੈਤ ਵੇਦਾਂਤ ਵਿਚ ਜ਼ਿਆਦਾ ਜ਼ੋਰ ਗਿਆਨ ਉਪਰ ਲੱਗਾ । ਇਸ ਕਰਕੇ ਗਿਆਨ ਦਾ ਵਧੇਰੇ ਵਿਸਥਾਰ ਹੋਇਆ । ਗਿਆਨ ਹੀ ਸਾਧਨ ਹੋ ਗਿਆ ਅਤੇ ਗਿਆਨ ਹੀ ਸਿੱਧ ਅਵਸਥਾ । ਬ੍ਰਹਮ ਦਾ ਸਭ ਤੋਂ ਸ੍ਰੇਸ਼ਟ ਲੱਛਣ, ਉਸ ਦੀ ਗਿਆਨ ਸਰੂਪਤਾ, ਹੀ ਪ੍ਰਤੀਤ ਹੋਣ ਲੱਗੀ । ਇਹ ਗੱਲ ਏਥੋਂ ਤੀਕ ਗਈ ਕਿ ਪਦ ਸਰਵੱਗ (सर्वज्ञ) ਦੇ ਅਰਥਾਂ ਵਿਚ ਫ਼ਰਕ ਪੈ ਗਿਆ ।

ਸਰਵੱਗ ਦੇ ਮੰਨੇ ਪਰਮੰਨੇ ਅਰਥ ਏਹੋ ਹੀ ਹਨ :— ਸਭ ਕੁਛ ਜਾਣਨ ਵਾਲਾ । ਪਰ ਸ਼ੰਕਰ ਨੇ ਇਨ੍ਹਾਂ ਅਰਥਾਂ ਨੂੰ ਭੁਆ ਦਿਤਾ ਹੈ ਅਤੇ ਅਰਥ ਕੀਤੇ ਹਨ 'ਗਿਆਨ ਸਰੂਪ' (ਵੇਖੋ, **ਗੌਡਪਾਦੀਯ ਕਾਰਿਕਾ**, ਸ਼ਾਂਕਰਭਾਸ਼ਯ, III, 36) ।

ਇਸ ਸਾਰੇ ਵਿਸਥਾਰ ਦਾ ਭਾਵ ਹੈ ਕਿ ਅਦ੍ਵੈਤ ਵੇਦਾਂਤ ਵਿਚ ਗਿਆਨ ਉਪਰ ਇਤਨਾ ਜ਼ੋਰ ਦਿਤਾ ਗਿਆ ਕਿ ਬ੍ਰਹਮ ਦੇ ਅਨੰਦ ਮੂਰਤਿ ਹੋਣ ਵਾਲਾ ਪਹਿਲੂ ਫਿੱਕਾ ਪੈ ਗਿਆ । ਉਪਨਿਸ਼ਦਾਂ ਵਿਚ ਜਿਥੇ ਬ੍ਰਹਮ ਦਾ ਲਛਣ ਕੀਤਾ ਹੈ ਉਥੇ ਕਿਹਾ ਹੈ :

सत्यं ज्ञानमनन्तं ब्रह्म ॥

(**ਤੈੱਤਿਰੀਯ ਉਪਨਿਸ਼ਦ,** II, 1)

ਇਸ ਦੁਆਰਾ ਬ੍ਰਹਮ ਦੇ ਸਤ ਸਰੂਪ ਅਤੇ ਅਨੰਤ ਗਿਆਨ ਵਲ ਸੰਕੇਤ ਕੀਤਾ ਹੈ । ਉਸ ਦੀ 'ਅਨੰਦ ਸਰੂਪਤਾ' ਦੇ ਲੱਛਣ ਦੀ ਉਕਾਈ ਕੀਤੀ ਹੈ ।

**ਗੁਰੂ ਗ੍ਰੰਥ ਸਾਹਿਬ** ਵਿਚ ਨਿਰਗੁਣ ਬ੍ਰਹਮ ਦਾ ਉੱਚ ਸਥਾਨ ਹੈ। ਨਾਲ ਹੀ ਉਸ ਦਾ ਅਨੰਦ ਰੂਪ ਪਹਿਲੂ ਉਘੜ ਆਉਂਦਾ ਹੈ। ਪਰਮਾਤਮਾ ਨੂੰ 'ਅਨੰਦ ਮੂਲ' ਕਿਹਾ ਹੈ :—

**ਅਨਦ ਮੂਲੁ ਧਿਆਇਓ ਪੁਰਖੋਤਮੁ**
**ਅਨਦਿਨੁ ਅਨਦ ਅਨੰਦੇ ॥ ... ॥ ੧ ॥**

ਬਿਲਾ. ਮਹਲਾ ੪–੬, ਸਫ਼ਾ ੮੦੦

ਇਸ ਵਿਚ ਸੰਕੇਤ ਹੈ ਕਿ ਉਸ ਦੀ ਆਰਾਧਨਾ ਵਿਚ ਵੀ ਅਨੰਦ ਦੀ ਹੀ ਸਾਧਨਾ ਹੈ । ਜਦੋਂ ਉਸ ਦੀ ਮਿਹਰ ਦੁਆਰਾ ਭਰਮ ਦਾ ਪੜਦਾ ਉਠਦਾ ਹੈ ਤਾਂ ਉਸ ਦਾ ਦਰਸ਼ਨ ਹੁੰਦਾ ਹੈ ਪਰ ਇਹ ਦਰਸ਼ਨ ਉਸ ਦੇ ਅਨੰਦ ਰੂਪ ਦਾ ਅਨੁਭਵ ਹੈ ਜੋ ਸਰਬ ਵਿਆਪੀ ਹੈ :—

**ਤੁਮ੍ਰੀ ਕ੍ਰਿਪਾ ਤੇ ਮੋਹੁ ਮਾਨੁ ਛੂਟੈ ਬਿਨਸਿ ਜਾਇ ਭਰਮਾਈ ॥**
**ਅਨਦ ਰੂਪੁ ਰਵਿਓ ਸਭ ਮਧੇ ਜਤ ਕਤ ਪੇਖਉ ਜਾਈ ॥ ੨ ॥**

ਧਨਾਸ. ਮਹਲਾ ੫–੧੦, ਸਫ਼ਾ ੬੭੩

ਗੁਰਮਤ ਅਨੁਸਾਰ ਨਾਮ ਸਿਮਰਣ ਦਾ ਤਰੀਕਾ ਵੀ ਉਸ ਦੇ ਅਨੰਦ ਰੂਪ ਨੂੰ ਅਨੁਭਵ ਕਰਨ ਦਾ ਰਹਸ੍ਯ ਹੈ । ਨਿਰਗੁਣ ਸਾਧਨ ਧਾਰਾ ਦੀ ਇਹ ਅੰਤਮ ਟੀਸੀ ਹੈ :—

**ਜਪਿ ਜਪਿ ਜੀਵਾ ਨਾਮੁ ਹੋਵੈ ਅਨਦੁ ਘਣਾ ॥ ... ॥ ੨ ॥**

ਆਸਾ (ਕਾਫ਼ੀ) ਮਹਲਾ ੫–੧੧੩, ਸਫ਼ਾ ੩੯੯

2. ਅਨੰਦੁ ਰਾਮਕਲੀ ਰਾਗ ਵਿਚ ਆਈ ਇਕ ਬਾਣੀ ਦਾ ਨਾਉਂ ਹੈ। ਇਸ ਦਾ ਸਿਰਲੇਖ ਹੈ :

"**ਰਾਮਕਲੀ ਮਹਲਾ ੩ ਅਨੰਦੁ**" ਇਹ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਫ਼ਾ ੯੧੭ ਤੋਂ ੯੨੨ ਤਕ ਦਰਜ ਹੈ।

ਇਸ ਸੰਬੰਧੀ ਡਾਕਟਰ ਚਰਨ ਸਿੰਘ ਜੀ ਦੁਆਰਾ ਰਚਿਤ ਪੁਸਤਕ **ਬਾਣੀ ਬਿਉਰਾ** ਵਿਚ ਇਕ ਖੋਜ ਭਰਪੂਰ ਲੇਖ ਮਿਲਦਾ ਹੈ ਜੋ ਇਸ ਪ੍ਰਕਾਰ ਹੈ :

ਅਨੰਦ ਪਦ ਦਾ ਅਰਥ ਪ੍ਰਸੰਨਤਾ ਹੈ, ਸੋਈ ਇਹ ਬਾਣੀ ਪ੍ਰਸੰਨਤਾ, ਮੰਗਲ, ਖੁਸ਼ੀ, ਉਤਸਾਹ ਦੇ ਵੇਲਿਆਂ ਤੇ ਪੜ੍ਹੀ ਜਾਂਦੀ ਹੈ । ਪਰੰਤੂ ਕਈ ਇਉਂ ਭੀ ਕਹਿੰਦੇ ਹਨ ਕਿ ਤੀਜੇ ਗੁਰੂ ਪਾਤਸ਼ਾਹ ਗੁਰੂ ਅਮਰਦਾਸ ਜੀ ਨੇ ਆਪਣੇ ਪੋਤਰੇ ਪ੍ਰਤੀ ਇਸ ਦ੍ਵਾਰਾ ਉਪਦੇਸ਼ ਦਿਤਾ ਸੀ, ਇਸ ਲਈ ਬਾਣੀ ਦਾ ਨਾਉਂ ਅਤੇ ਪੋਤਰੇ ਦਾ ਨਾਉਂ ਅਨੰਦ ਰਖਿਆ । ਕਹਿੰਦੇ ਹਨ ਇਸ ਬਾਣੀ ਦੀਆਂ ਅਠੱਤੀ ਪਉੜੀਆਂ ਆਪ ਉਚਾਰੀਆਂ ਅਤੇ ਉਨਤਾਲੀਵੀਂ ਪਉੜੀ ਚਉਥੇ ਸਤਿਗੁਰਾਂ ਨੇ ਉਚਾਰੀ ਅਤੇ ਚਾਲ੍ਹੀਵੀਂ ਪਉੜੀ ਪੰਜਵੇਂ ਸਾਹਿਬਾਂ ਉਚਾਰ ਕੇ ਬਾਣੀ ਪੂਰੀ ਕੀਤੀ । ਇਹ ਗੱਲ ਅਜ ਤਕ ਗੁਰ ਅਮਰ ਬੰਸ ਵਿਚ ਵਿਦਮਾਨ ਹੈ । ਅਨੰਦ ਭਗਤ ਜੀ ਦਾ ਚੁਬਾਰਾ ਗੋਇੰਦਵਾਲ ਜੀ ਵਿਚ ਹੈ। ਭੱਲੇ ਸਾਹਿਬਜ਼ਾਦੇ ਆਪਣੇ ਮੰਗਲ ਸਮਿਆਂ ਪਰ ਓਥੇ ਹੀ ਜਾ ਕੇ ਕਾਰਜ ਕਰਦੇ ਹਨ, ਨਾਇਣਾਂ ਢੋਲਕੀਆਂ ਨਾਲ ਅਨੰਦ ਸਾਹਿਬ ਜੀ ਦਾ ਉਚਾਰਨ ਕਰਦੀਆਂ ਹਨ। ਬਿਨਾਂ ਅਨੰਦ ਦੇ ਹੋਰ ਗਣੇਸ਼ ਪੂਜਾ ਕੋਈ ਨਹੀਂ ਕਰਦੇ ਅਤੇ ਅਨੰਦ ਭਗਤ ਦੀ ਬੰਸ ਨੂੰ ਅਦਬ ਨਾਲ ਦੇਖਦੇ ਹਨ ।

3. ਅਨੰਦ ਇਕ ਰਾਗ ਦਾ ਨਾਮ ਹੈ **ਬਾਣੀ ਬਿਉਰੇ** ਵਿਚ ਇਸ ਦਾ ਵਰਣਨ ਇਸ ਪ੍ਰਕਾਰ ਹੈ :—

ਨਿਸਾਰ ਪ੍ਰਬੰਧ (ਛੰਦ) ਜੋ ਨਿਸਾਰ ਤਾਲ ਵਿਚ ਗਾਂਵਿਆਂ ਜਾਂਦਾ ਹੈ, ਉਸ ਦੇ ਛੇ ਭੇਦ ਹਨ : ਬੈਕੁੰਠ ੧, ਆਨੰਦ ੨, ਕਾਂਤਰਾ ੩, ਸੁਮਰ ੪, ਬਾਂਛਤ ੫, ਬਿਸਾਲ ੬। ਇਨ੍ਹਾਂ ਵਿਚੋਂ ਆਨੰਦ ਦਾ ਰੂਪ ਇਹ ਲਿਖਿਆ ਹੈ :—

**ਦੋਹਰਾ ॥ ਬਿਰਾਮਾਤ ਦਤ ਜੁਗਲ ਸੋ ਆਨੰਦ ਸੰਗਯਾ ਹੋਇ ॥**
**ਲਘੁ ਗੁਰ ਸੋ ਕਾਂਤਾਰ ਹੈ ਕਹੈਂ ਸਕਲ ਕਵਿ ਲੋਇ ॥**

ਅਰਥ—ਦੋਇ ਦ੍ਰੁਤ ਅੰਤ ਬਿਰਾਮ ਐਸੇ ਨਿਸਾਰਤਾਲ ਸੋਂ ਗਾਵੈ, ਉਸ ਕਾ ਨਾਉਂ ਅਨੰਦ ਪ੍ਰਬੰਧ ਹੈ, ਇਸ ਨੂੰ ਸ਼ਿੰਗਾਰ ਰਸ ਵਿਚ ਮੰਗਲ ਸਮੇਂ ਗਾਉਂਦੇ ਹਨ ਅਤੇ ਇਸੇ ਪ੍ਰਬੰਧ ਵਿਚ ਇਕ ਗੁਰ ਇਕ ਲਘੁ ਹੋਣੇ ਤੇ ਕਾਂਤਰਾ ਕਹੀਦਾ ਹੈ, ਇਹ ਬਿਯੋਗ ਸਮੇਂ ਗਾਉਂਦੇ ਹਨ। ਬਾਣੀ ਦੇ ਆਦਿ ਅਰੰਭ ਵਿਚ ਅਨੰਦ ਪਦ ਹੋਣੇ ਤੇ ਵੀ ਸਿਰਲੇਖ ਅਨੰਦ ਲਿਖਿਆ ਹੈ।

ਸੰਗੀਤ ਬਿਨੋਦ ਗ੍ਰੰਥ ਵਿਚ ਲਿਖਿਆ ਹੈ, ਮਾਲਕੌਂਸ ਰਾਗ ਦੀਆਂ ਪੰਚ ਇਸਤ੍ਰੀਆਂ ਹਨ :—

੧. ਦੇਵਗੰਧਾਰੀ ਇਸ ਦੇ ਦੋ ਪੁੱਤ ਮਾਰੂ ਤੇ ਮੇਵਾਰ ।
੨. ਗੰਧਾਰੀ ਇਸ ਦੇ ਦੋ ਪੁੱਤ ਮਸਤਾਂਗ ਤੇ ਪ੍ਰਬਲ ।
੩. ਸੀਹੁਤੀ ਇਸ ਦੇ ਦੋ ਪੁੱਤ ਚੰਦ ਤੇ ਖੋਖਰ ।
੪. ਧਨਾਸਰੀ ਇਸ ਦੇ ਦੋ ਪੁੱਤ ਭ੍ਰਮਰ ਤੇ **ਅਨੰਦ** ।
੫. ਗੋਂਡ ਗਰੀ ਨਿਪੁੰਸਕ ਰਾਗ ਹੈ।

ਸੋ ਇਸ ਮਤ ਅਨੁਸਾਰ **ਮਾਲਕੌਂਸ ਦਾ ਅਠਵਾਂ ਪੁਤ੍ਰ ਅਨੰਦ** ਹੈ।

ਇਹ ਇਕੋ ਬਾਣੀ ਹੈ । ਪੁਰਾਣੇ ਰਾਗੀ ਇਸ ਬਾਣੀ ਨੂੰ ਢਾਈ ਤਾਲ ਵਿਚ ਗਾਉਂਦੇ ਰਹੇ ਹਨ।

4. ਅਜ ਕਲ੍ਹ ਸਾਰੇ ਸਿੱਖ ਧਾਰਮਿਕ ਸੰਸਕਾਰਾਂ ਦੇ ਭੋਗ ਸਮੇਂ "ਅਨੰਦੁ ਸਾਹਿਬ" ਦੀਆਂ ਪਹਿਲੀਆਂ ਪੰਜ ਪਉੜੀਆਂ ਅਤੇ ਅੰਤਲੀ (ਚਾਲ੍ਹੀਵੀਂ) ਪਉੜੀ ਦਾ ਪਾਠ ਅਰਦਾਸ ਤੋਂ ਪਹਿਲਾਂ ਕੀਤਾ ਜਾਂਦਾ ਹੈ। ਕੜਾਹ ਪ੍ਰਸ਼ਾਦ ਦਾ ਭੋਗ ਇਸ ਦੇ ਪਾਠ ਬਿਨਾਂ ਨਹੀਂ ਲਗਦਾ । ਇਹ ਬਾਣੀ "ਸੋਦਰੁ ਰਹਰਾਸਿ" ਵੇਲੇ ਵੀ ਪੜ੍ਹੀ ਜਾਂਦੀ ਹੈ।

5. ਅੰਮ੍ਰਿਤ ਤਿਆਰ ਕਰਨ ਵੇਲੇ ਪੰਜ ਬਾਣੀਆਂ ਦਾ ਪਾਠ ਕੀਤਾ ਜਾਂਦਾ ਹੈ । ਉਨ੍ਹਾਂ ਵਿਚ "**ਅਨੰਦੁ ਸਾਹਿਬ**" ਇਕ ਬਾਣੀ ਹੈ।

6. "ਅਨੰਦੁ ਸਾਹਿਬ" ਬਾਣੀ ਦੇ ਮਹਾਤਮ ਦਾ ਸੰਕੇਤ ਇਨ੍ਹਾਂ ਤੁਕਾਂ ਤੋਂ ਮਿਲਦਾ ਹੈ :—

**ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ ॥**
**ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ ॥ ...**
**ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ ॥**
**ਬਿਨਵੰਤਿ ਨਾਨਕੁ ਗੁਰ ਚਰਣ ਲਾਗੇ**
**ਵਾਜੇ ਅਨਹਦ ਤੂਰੇ ॥ ੪੦ ॥**

ਰਾਮ. (ਅਨੰਦੁ) ਮਹਲਾ ੩–੧, ਸਫ਼ਾ ੯੨੨

7. ਗੁਰੂ ਅਮਰਦਾਸ ਜੀ ਦਾ ਪੋਤਾ । ਗੁਰੂ ਅਮਰਦਾਸ ਜੀ ਦੇ ਦੋ ਸਪੁੱਤਰ ਸਨ ਮੋਹਨ ਜੀ ਅਤੇ ਮੋਹਰੀ ਜੀ । ਮੋਹਰੀ ਜੀ ਦੇ ਵਡੇ ਸਪੁੱਤਰ ਸਨ ਅਰਥਮਲ । ਇਨ੍ਹਾਂ ਦੇ ਛੋਟੇ ਭਰਾਤਾ ਦਾ ਨਾਉਂ ਸੀ "ਅਨੰਦ", ਇਸ ਬਾਲਕ ਦੇ ਜਨਮ ਸਮੇਂ ਪਰਿਵਾਰ ਵਿਚ ਬੜੀ ਖ਼ੁਸ਼ੀ ਮਨਾਈ ਗਈ । ਗੁਰੂ ਜੀ ਨੇ ਆਸ਼ੀਰਵਾਦ ਦੇਣ ਸਮੇਂ ਬੱਚੇ ਦਾ ਨਾਉਂ "ਅਨੰਦ" ਧਰਿਆ । ਕਵੀ ਸੰਤੋਖ ਸਿੰਘ ਕ੍ਰਿਤ **ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ** (ਰਾਸ ੧ ਅੰਸੂ ੫੯) ਵਿਚ "ਅਨੰਦ ਜੀ" ਦੀ ਜੀਵਨ ਕਥਾ ਦਾ ਵਰਣਨ ਹੈ । ਇਹ ਦਰਸਾਇਆ ਗਿਆ ਹੈ ਕਿ "ਅਨੰਦ ਜੀ" ਬੜੀ ਕਰਨੀ ਵਾਲੇ ਮਹਾਂ ਪੁਰਖ ਸਨ।

8. ਅਨੰਦ ਸ਼ਬਦ ਖ਼ੁਸ਼ੀ ਦਾ ਸੂਚਕ ਹੈ । ਇਸੇ ਕਾਰਨ ਸਿਖ ਮਰਯਾਦਾ ਅਨੁਸਾਰ ਹੋਏ ਵਿਵਾਹ ਨੂੰ ਵੀ "ਅਨੰਦ" ਕਿਹਾ ਜਾਂਦਾ ਹੈ । ਇਹ ਰੀਤ ਗੁਰੂ ਅਮਰਦਾਸ ਜੀ ਨੇ ਤੋਰੀ ਸੀ । ਵੀਹਵੀਂ ਸਦੀ ਦੇ ਅਰੰਭ ਵਿਚ ਸਿਖ ਮਰਯਾਦਾ ਅਨੁਸਾਰ ਹੋਏ ਵਿਵਾਹਾਂ ਉਤੇ ਕਈ ਪ੍ਰਕਾਰ ਦੇ ਸ਼ੰਕੇ ਪ੍ਰਗਟ ਕੀਤੇ ਜਾ ਰਹੇ ਸਨ । ਇਹ ਹਾਲਤ ਵੇਖ ਕੇ ਇਸ ਮਰਯਾਦਾ ਨੂੰ ਕਾਨੂੰਨੀ ਪਰਵਾਨਗੀ ਦੇਣ ਹਿਤ ਸਿੱਖਾਂ ਨੇ ਯਤਨ ਅਰੰਭੇ । ਅੰਤ ਸਰਦਾਰ ਸੁੰਦਰ ਸਿੰਘ ਮਜੀਠੀਆ ਦੇ ਯਤਨਾਂ ਨਾਲ ਅਕਤੂਬਰ ੨੨, ੧੯੦੯ ਨੂੰ **"ਆਨੰਦ ਮੈਰਿਜ ਐਕਟ"** (ਐਕਟ ਨੰਬਰ ੭, ਸੰਨ ੧੯੦੯), *The Anand Marriage Act,* (VII of 1909) ਪਾਸ ਹੋਇਆ । ਇਸ ਐਕਟ ਦਾ ਗੁਰਮੁਖੀ ਰੂਪ ਜੋ ਉਸ ਸਮੇਂ ਪ੍ਰਕਾਸ਼ਿਤ ਹੋਇਆ ਇਸ ਪ੍ਰਕਾਰ ਹੈ :—

## ਐਕਟ ਨੰ: ੭ ਸੰਨ ੧੯੦੯

ਸਿੱਖਾਂ ਵਿਚ ਪ੍ਰਚਲਤ ਵਿਆਹ ਦੀ ਮਰਯਾਦਾ ਦੇ, ਜਿਸ ਨੂੰ ਆਨੰਦ ਕਹਿੰਦੇ ਹਨ, ਜਾਇਜ਼ ਹੋਣੇ ਦੀ ਬਾਬਤ ਭਰਮ ਨੂੰ ਦੂਰ ਕਰਨੇ ਲਈ ਇੱਕ ਐਕਟ ।

— — —

ਕਿਉਂਕਿ ਇਹ ਯੋਗ ਮਲੂਮ ਹੁੰਦਾ ਹੈ ਕਿ ਸਿੱਖਾਂ ਵਿਚ ਵਿਆਹ ਦੀ ਪ੍ਰਚਲਤ ਮ੍ਰਯਾਦਾ ਦੇ, ਜਿਸ ਨੂੰ ਆਨੰਦ ਕਹਿੰਦੇ ਹਨ, ਜਾਇਜ਼ ਹੋਨੇ ਦੀ ਬਾਬਤ ਹਰ ਪ੍ਰਕਾਰ ਦੇ ਭਰਮਾਂ ਨੂੰ ਦੂਰ ਕੀਤਾ ਜਾਵੇ, ਇਸ ਲਈ ਹੇਠਾਂ ਲਿਖਿਆ ਹੋਇਆ ਕਾਨੂੰਨ ਬਨਾਇਆ ਜਾਂਦਾ ਹੈ :—

### 1. ਛੋਟਾ ਸਰਨਾਮਾ ਅਤੇ ਇਸ ਦਾ ਵਿਸਥਾਰ

(੧) ਇਸ ਐਕਟ ਨੂੰ ਆਨੰਦ ਵਿਆਹ ਐਕਟ ਸੰ: ੧੯੦੯ ਕਿਹਾ ਜਾਵੇਗਾ, ਅਤੇ

(੨) ਇਹ ਸਾਰੇ ਅੰਗ੍ਰੇਜ਼ੀ ਹਿੰਦੁਸਤਾਨ ਵਿਚ ਪ੍ਰਚਲਤ ਹੋਵੇਗਾ ।

### 2. ਆਨੰਦ ਵਿਆਹ ਦਾ ਜਾਇਜ਼ ਹੋਨਾ

ਸਾਰੇ ਵਿਆਹ, ਜੋ ਸਿੱਖ ਵਿਆਹ ਦੀ ਰਸਮ ਦੇ ਅਨੁਸਾਰ, ਜਿਸ ਨੂੰ ਆਨੰਦ ਕਹਿੰਦੇ ਹਨ, ਮ੍ਰਯਾਦਾ ਪੂਰਬਕ ਕੀਤੇ ਜਾਣ ਯਾ ਕੀਤੇ ਗਏ ਹੋਨ, ਓਸੇ ਤਾਰੀਖ ਤੋਂ, ਜਦੋਂ ਉਹ ਕੀਤੇ ਜਾਣ ਯਾ ਕੀਤੇ ਗਏ ਹੋਣ, ਕਾਨੂੰਨ ਦੁਆਰਾ ਠੀਕ ਅਤੇ ਜਾਇਜ਼ ਸਮਝੇ ਜਾਣਗੇ ।

### 3. ਵਿਆਹ, ਜੋ ਇਸ ਐਕਟ ਤੋਂ ਬੇਅਸਰ ਹਨ

ਇਸ ਐਕਟ ਦਾ ਕੋਈ ਹਿੱਸਾ ਕੋਈ ਵਾਸਤਾ ਨਹੀਂ ਰਖੇਗਾ —

(ੳ) ਕਿਸੇ ਵਿਆਹ ਨਾਲ, ਜੋ ਉਨ੍ਹਾਂ ਲੋਕਾਂ ਵਿਚ ਹੋਵੇ, ਜੋ ਸਿੱਖ ਧਰਮ ਨੂੰ ਨਹੀਂ ਮੰਨਦੇ ਯਾ

(ਅ) ਕਿਸੇ ਵਿਆਹ ਨਾਲ ਜਿਸ ਨੂੰ ਕਿਸੇ ਅਦਾਲਤ ਨੇ ਨਾਜਾਇਜ਼ ਕਰਾਰ ਦਿਤਾ ਹੋਵੇ ।

### 4. ਉਨ੍ਹਾਂ ਵਿਆਹਾਂ ਦਾ ਬਚਾਓ ਜੋ ਹੋਰ ਰਸਮਾਂ ਦੇ ਅਨੁਸਾਰ ਕੀਤੇ ਜਾਣ

ਇਸ ਐਕਟ ਦਾ ਕੋਈ ਹਿੱਸਾ ਕਿਸੇ ਵਿਆਹ ਦੇ ਜਾਇਜ਼ ਹੋਨੇ ਪੁਰ ਅਸਰ ਨਹੀਂ ਪਾਵੇਗਾ, ਜੋ ਕਿਸੇ ਹੋਰ ਵਿਆਹ ਦੀ ਰੀਤੀ ਅਨੁਸਾਰ, ਜਿਸ ਦਾ ਸਿੱਖਾਂ ਵਿਚ ਰਵਾਜ ਹੋਵੇ, ਕੀਤਾ ਗਿਆ ਹੋਵੇ।

### 5. ਵਰਜਤ ਸਾਕਾਦਾਰੀ ਵਿਚ ਵਿਆਹਾਂ ਦਾ ਨਾਜਾਇਜ਼ ਹੋਨਾ

ਇਸ ਐਕਟ ਦਾ ਕੋਈ ਹਿੱਸਾ ਕਿਸੇ ਵਿਆਹ ਨੂੰ ਅਜੇਹੇ ਪੁਰਸ਼ਾਂ ਦੇ ਵਿਚ ਜਾਇਜ਼ ਨਹੀਂ ਕਰੇਗਾ ਜੋ ਇਕ ਦੂਜੇ ਨਾਲ ਵਿਵਰਜਤ ਸਾਕਾਦਾਰੀ ਦੇ ਕਿਸੇ ਐਸੇ ਦਰਜੇ ਵਿਚ ਸਰਬੰਧਤ ਹੋਨ ਜੋ ਸਿੱਖਾਂ ਦੇ ਰਵਾਜੀ ਕਾਨੂੰਨ ਅਨੁਸਾਰ ਉਨ੍ਹਾਂ ਦੇ ਵਿਆਹ ਲਈ ਕਾਨੂੰਨ ਵਿਰੁਧ ਹੋਵੇ ।

ਦਸਖਤ **ਜੇ. ਐਮ. ਮੇਕਫਰਸਨ**
ਸਕੱਤ੍ਰ ਗਵਰਨਮਿੰਟ ਹਿੰਦ

ਉਪਰ ਦਿਤੇ ਐਕਟ ਵਿਚ ਇਸ ਗੱਲ ਦਾ ਆਦੇਸ਼ ਹੈ ਕਿ ਵਿਆਹ "ਮਰਯਾਦਾ ਪੂਰਬਕ" ਕੀਤੇ ਜਾਣ । "ਮਰਯਾਦਾ" ਦਾ ਵਿਉਰਾ ਵਿਸਥਾਰ ਸਹਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵਲੋਂ **ਸਿੱਖ ਰਹਿਤ ਮਰਯਾਦਾ** ਪੁਸਤਕ ਵਿਚ ਦਿਤੇ ਲੇਖ "ਅਨੰਦ ਸੰਸਕਾਰ" ਹੇਠ ਦਰਜ ਹੈ । ਸਭ ਤੋਂ ਲਾਜ਼ਮੀ ਗੱਲ ਇਹ ਹੈ ਕਿ ਅਨੰਦ ਸੰਸਕਾਰ **ਸ੍ਰੀ ਗੁਰੂ ਗ੍ਰੰਥ ਸਾਹਿਬ** ਦੀ ਹਜ਼ੂਰੀ ਵਿਚ ਹੋਵੇ ।

ਇਸ ਐਕਟ ਦਾ ਅੰਗ੍ਰੇਜ਼ੀ ਰੂਪ ਇਸ ਪ੍ਰਕਾਰ ਹੈ :—

# THE ANAND MARRIAGE ACT (VII OF 1909).[1]

PREFATORY NOTE : REASONS FOR THE PASSING OF THE ACT.— The Anand Marriage Act, 1909, was passed in order to remove all doubts as to the validity of the marriage ceremony common among the Sikhs called "Anand." The object of this Act was to set at rest doubts as to the validity of the marriage rite of the Sikhs called "Anand" This form of marriage had long been practised among the Sikhs, but it was apprehended that there were good reasons to believe that, in the absence of a validating enactment, doubts might be thrown upon it, and the Sikhs might have had to face great difficulties in the future, and incur heavy expenses on suits instituted in the Civil Courts. It was also apprehended that, in the absence of such a law, some judicial officers might be uncertain as to the validity of this orthodox Sikh custom. It was therefore thought desirable that all doubts, should be set at rest for the future, by passing this enactment, which merely validates an existing rite and involves no new principle. *See* Statement of Objects and Reasons.

---

*[22nd October, 1909.*

*An Act to remove doubts as to the validity of the marriage ceremony common among the Sikhs called Anand.*

WHEREAS it is expedient to remove any doubts as to the validity of the marriage ceremony common among the Sikhs called Anand ; It is hereby enacted as follows :

Short title and extent.

1. (1) This Act may be called THE ANAND MARRIAGE ACT, 1909 ; and

(2) It extends to the whole of British India.

Validity of Anand marriages.

2. All marriages which may be or may have been duly solemnized according to the Sikh marriage ceremony called Anand shall be, and shall be deemed to have been with effect from the date of the solemnization of each respectively, good and valid in law.

Exemption of certain marriages from Act.

3. Nothing in this Act shall apply to—

(*a*) any marriage between persons not professing the Sikh religion, or

(*b*) any marriage which has been judicially declared to be null and void.

Saving of marriages solemnized according to other ceremonies.

4. Nothing in this Act shall affect the validity of any marriage duly solemnized according to any other marriage ceremony customary among the Sikhs.

Non-validation of marriages within prohibited degrees.

5. Nothing in this Act shall be deemed to validate any marriage between persons who are related to each other in any degree of consanguinity or affinity which would, according to the customary law of the Sikhs, render a marriage between them illegal.

---

LEG. REF. [1]For Statement of Objects and Reasons, see *Gazette of India*, 1908, Pt. V, p. 357; for Report of Select Committee, see *ibid.*, 1909, Pt. V, p. 1034; and for Proceedings in Council, see *ibid.*, 1908, Pt. VI, p. 156; and *ibid.*, 1909, Pt. VI, pp. 156, 161 and 165.

(Quoted from *The Civil Court Manual*, Imperial Acts, The Madras Law Journal Press, Madras, 1942, p. 60.)

ਅਨੰਦ ਮੈਰਿਜ ਐਕਟ ਦੀ ਮਹੱਤਤਾ ਦੇ ਕਈ ਪਹਿਲੂ ਹਨ। ਇਕ ਪੱਖ ਉਪਰ ਹੇਠ ਦਿਤੀਆਂ ਸਤਰਾਂ ਰੌਸ਼ਨੀ ਪਾਉਂਦੀਆਂ ਹਨ :—

The Anand Marriage Act was a landmark in the history of modern reform movements. This advancement provided the statutory validity to the widow remarriage and to the intercaste weddings. The general effect of the passage of the Anand Marriage Act, however, went beyond its specific purpose. It opened a window on the larger world and let in fresh air. Freed, under its impact, from the trammels of empty rituals and spurious ceremonies the community could now forge ahead on the path to progress. The Anand Marriage Act bore close resemblance to the Brahmo Marriage Act 1872, about which had been said :

"This constituted a distinct break with Hinduism".

(Dr. Tara Chand, *History of the Freedom Movement in India*, Publication Division, New Delhi, 1967, Volume Two, p. 396.)

The Anand Marriage Act, however, provided a still wider perspective. It gave a sense of self-confidence to the Sikhs who were in search of their identity, which they had lost, ever since they were divested of their political power in 1849.

9. ਖਤਰੀਆਂ ਦੀ ਇਕ ਜਾਤ। ਖੁਖਰਾਇਣ ਬਿਰਾਦਰੀ ਦੀਆਂ ਅੱਠ ਜਾਤਾਂ ਹਨ। ਯਥਾ :—

ਅਨੰਦ, ਭਸੀਨ, ਚੱਢਾ, ਸਾਹਨੀ, ਸੂਰੀ, ਸੇਠੀ, ਕੋਹਲੀ ਅਤੇ ਸਭਰਵਾਲ।

ਇਨ੍ਹਾਂ ਨੂੰ ਅੱਠ ਜਾਤੀਆਂ ਜਾਂ ਅੱਠ-ਘਰ ਵੀ ਕਹਿੰਦੇ ਹਨ। (ਵਿਸਥਾਰ ਲਈ ਵੇਖੋ, *A Glossary of the Tribes and Castes of the Punjab and North-West Frontier Province,* Vol. II, Lahore, 1911, p. 509.)

10. **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ "ਅਨੰਦ" ਸ਼ਬਦ ਨਿਮਨ ਰੂਪਾਂ ਵਿਚ ਮਿਲਦਾ ਹੈ :—

**ਅਨੰਦ,** ਆਨੰਦ, ਖ਼ੁਸ਼ੀ, ਪ੍ਰਸੰਨਤਾ, ਸੁੱਖ। (੨੪੪੩-੪੪-ੳ)
**ਅਨਦ,** ਆਨੰਦ, ਚਾਉ, ਖ਼ੁਸ਼ੀਆਂ। (੨੪੪੫-੫੫)
**ਅਨੰਦਮੈ,** ਆਨੰਦ ਸਰੂਪ। (੨੪੫੬)
**ਅਨੰਦਾ,** ਆਨੰਦ ਹੁੰਦਾ ਹੈ। (੨੪੫੭-ੳ)
**ਅਨਦਾਈ,** ਆਨੰਦ ਦੇਣ ਵਾਲਾ,
ਅਨੰਦ ਹੋ ਜਾਈਦਾ ਹੈ। (੨੪੫੮-੫੯)
**ਅਨੰਦਿ,** ਆਨੰਦ। (੨੪੫੯-ੳ)
**ਅਨਦਿ,** ਆਨੰਦ ਵਿਚ। (੨੪੫੯-ਅ)
**ਅਨੰਦੀ,** ਆਨੰਦ ਦੇਣ ਵਾਲਾ, ਅਨੰਦ ਸਰੂਪ
ਪੁਰਖੁ, ਅਨੰਦ ਰਹਿਣ ਵਾਲਾ। (੨੪੭੭-੭੯)
**ਅਨੰਦੁ,** ਆਨੰਦ, ਖ਼ੁਸ਼ੀ, ਸੁਖ, ਪਰਮਾਤਮਾ,
ਸਤ ਚਿਤ ਆਨੰਦ। (੨੪੮੦-ੳ ਤੋਂ ੮੧-ੲ)
**ਅਨਦੁ,** ਇਕ ਬਾਣੀ ਦਾ ਨਾਮ, ਸੁਖ,
ਓਮਾਹ, ਖ਼ੁਸ਼ੀ। (੨੪੮੨-੮੬)
**ਅਨੰਦੋ,** ਆਨੰਦ। (੨੪੮੬-ੳ)
**ਅਨਦੋ,** ਆਨੰਦ ਹੀ। (੨੪੮੬-ਅ)

ਇਸ ਤੋਂ ਇਲਾਵਾ ਇਸੇ ਸ਼ਬਦ ਦੇ ਹੋਰ ਭਿੰਨ ਰੂਪ ਹਨ ਜੋ "ਆ" ਨਾਲ ਸ਼ੁਰੂ ਹੁੰਦੇ ਹਨ, ਯਥਾ :—

**ਆਨੰਦ**

ਭਗਤੁ ਸਤਿਗੁਰੁ ਪੁਰਖੁ ਸੋਈ
ਜਿਸੁ ਹਰਿ ਪ੍ਰਭ ਭਾਣਾ ਭਾਵਏ ॥
ਆਨੰਦ ਅਨਹਦ ਵਜਹਿ ਵਾਜੇ
ਹਰਿ ਆਪਿ ਗਲਿ ਮੇਲਾਵਏ ॥ ... ॥ ੩ ॥

ਰਾਮ. ਸਦੁ, ਸਫਾ ੯੨੩

**ਆਨਦ**

ਜਉ ਲਉ ਹਉ ਕਿਛੁ ਸੋਚਉ
ਚਿਤਵਉ ਤਉ ਲਉ ਦੁਖਨੁ ਭਰੇ ॥
ਜਉ ਕ੍ਰਿਪਾਲੁ ਗੁਰੁ ਪੂਰਾ ਭੇਟਿਆ
ਤਉ ਆਨਦ ਸਹਜੇ ॥ ੧ ॥

ਗਉੜੀ (ਮਾਲਾ) ਮਹਲਾ ੫-੧੫੯, ਸਫਾ ੨੧੪

**ਆਨੰਦਾ**

**ਸੂਖ ਸਹਜ ਆਨੰਦਾ ॥**
**ਪ੍ਰਭੁ ਮਿਲਿਓ ਮਨਿ ਭਾਵੰਦਾ ॥ ... ॥ ੧ ॥**

ਸੋਰਠਿ ਮਹਲਾ ੫–੫੫, ਸਫ਼ਾ ੬੨੨

**ਆਨਦਾ**

**ਪੇਖਿ ਪੇਖਿ ਬਿਗਸਾਉ ਸਾਜਨ ॥**
**ਪ੍ਰਭੁ ਆਪਨਾ ਇਕਾਂਤ ॥ ੧ ॥ ਰਹਾਉ ॥**
**ਆਨਦਾ ਸੁਖ ਸਹਜ ਮੂਰਤਿ ਤਿਸੁ ਆਨ ਨਾਹੀ ਭਾਂਤਿ ॥ ੧ ॥**

ਕਾਨੜਾ ਮਹਲਾ ੫-੧੫, ਸਫ਼ਾ ੧੩੦੦–੧

**ਆਨੰਦਿ**

**ਸਹਜ ਕਲਾਲਨਿ ਜਉ ਮਿਲਿ ਆਈ ॥**
**ਆਨੰਦਿ ਮਾਤੇ ਅਨਦਿਨੁ ਜਾਈ ॥ ੨ ॥**

ਗਉੜੀ (ਗੁਆ.) ਕਬੀਰ–੨੭, ਸਫ਼ਾ ੩੨੮

**ਆਨੰਦੀ**

**ਗੁਰਮੁਖਿ ਸੋਇ ਜਿ ਹਰਿ ਜੀਉ ਭਾਇਆ ॥**
**ਤਿਸੁ ਕਉਣੁ ਮਿਟਾਵੈ ਜਿ ਪ੍ਰਭਿ ਪਹਿਰਾਇਆ ॥**
**ਸਦਾ ਅਨੰਦੁ ਕਰੇ ਆਨੰਦੀ**
**ਜਿਸੁ ਸਿਰਪਾਉ ਪਇਆ ਗਲਿ ਖਾਸਾ ਹੇ ॥ ੧੩ ॥**

ਮਾਰੂ (ਸੋਲਹੇ) ਮਹਲਾ ੫–੨, ਸਫ਼ਾ ੧੦੭੩

**ਆਨੰਦੁ**

**ਆਨੰਦੁ ਆਨੰਦੁ ਸਭੁ ਕੋ ਕਹੈ**
**ਆਨੰਦੁ ਗੁਰੂ ਤੇ ਜਾਣਿਆ ॥**
**ਜਾਣਿਆ ਆਨੰਦੁ ਸਦਾ ਗੁਰ ਤੇ**
**ਕ੍ਰਿਪਾ ਕਰੇ ਪਿਆਰਿਆ ॥ ... ॥ ੭ ॥**

ਰਾਮ. (ਅਨੰਦੁ) ਮਹਲਾ ੩, ਸਫ਼ਾ ੯੧੭

**ਆਨਦੁ**

**ਸੂਖ ਸਹਜ ਆਨਦੁ ਘਣਾ ਹਰਿ ਕੀਰਤਨੁ ਗਾਉ ॥**
**ਗਰਹ ਨਿਵਾਰੇ ਸਤਿਗੁਰੂ ਦੇ ਅਪਣਾ ਨਾਉ ॥ ੧ ॥**

ਆਸਾ ਮਹਲਾ ੫–੧੨੦, ਸਫ਼ਾ ੪੦੦

**ਆਨਦੋ**

**ਹਰਿ ਆਵਤੇ ਕੀ ਖਬਰਿ ਗੁਰਿ ਪਾਈ**
**ਮਨਿ ਤਨਿ ਆਨਦੋ ਆਨੰਦ ਭਏ**
**ਹਰਿ ਆਵਤੇ ਸੁਨੇ ਮੇਰੇ ਲਾਲ ਹਰਿ ਲਾਲ ॥ ... ॥ ੨ ॥**

ਨਟ. (ਪੜਤਾਲ) ਮਹਲਾ ੪–੭, ਸਫ਼ਾ ੯੭੭

[**ਸੰਸ.** आनन्दः (ਆਨੰਦਃ), ਪ੍ਰਸੰਨਤਾ, ਸੁਖ, ਖ਼ੁਸ਼ੀ, ਓਮਾਹ ।]

**ਅਨੰਦੁ,** ਪ੍ਰਸੰਨਤਾ, ਸੁਖ । ੨੬੮੦ (ੳ)

**ਪਉੜੀ ॥ ...**
**ਅਨੰਦੁ ਭਇਆ ਸੁਖੁ ਪਾਇਆ ਮਿਲਿ ਗੁਰ ਗੋਵਿੰਦਾ ॥**
**ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ ॥ ੭ ॥**

ਮਾਰੂ (ਵਾਰ) ਮਹਲਾ ੫, ਸਫ਼ਾ ੧੦੯੬

**ਭਾਵ :** ਗੋਵਿੰਦ ਰੂਪ ਗੁਰੂ ਨੂੰ ਮਿਲ ਕੇ ਸੁਖ ਪਾਇਆ ਹੈ ਅਤੇ ਪੂਰਨ **ਪ੍ਰਸੰਨਤਾ** ਪ੍ਰਾਪਤ ਹੋਈ ਹੈ। ਜਦੋਂ ਤੈਨੂੰ ਭਾ ਜਾਏ ਸਾਰੇ ਕਾਰਜ ਸੰਵਾਰ ਲਏ ਜਾਂਦੇ ਹਨ।

**ਅਨੰਦੁ,** ਵਿਸਥਾਰ ਲਈ ਵੇਖੋ, (੨੪੮੦)।
[ਵੇਖੋ, ੨੪੮੦]

**ਅਨੰਦੁ,** ਆਨੰਦ । ੨੪੮੧

**ਤਿਥੈ ਭਗਤ ਵਸਹਿ ਕੇ ਲੋਅ ॥**
**ਕਰਹਿ ਅਨੰਦੁ ਸਚਾ ਮਨਿ ਸੋਇ ॥ ... ॥ ੩੭ ॥**

ਜਪੁਜੀ, ਸਫ਼ਾ ੮

**ਭਾਵ :** ਉਥੇ ਕਈ ਲੋਕਾਂ ਦੇ ਭਗਤ ਵਸਦੇ ਹਨ, ਜੋ **ਆਨੰਦ** ਮਾਣਦੇ ਹਨ (ਕਿਉਂਕਿ) ਉਹ ਸੱਚਾ (ਪਰਮੇਸ਼ੁਰ ਉਨ੍ਹਾਂ ਦੇ) ਮਨ ਵਿਚ ਵਸਦਾ ਹੈ।

**ਮਤਲਬ :** ਉਹ ਵਾਹਿਗੁਰੂ 'ਆਨੰਦ' ਸਰੂਪ ਹੈ ਇਸ ਕਰਕੇ ਜਿਨ੍ਹਾਂ ਦੇ ਮਨ ਵਿਚ ਉਹ ਵਸਦਾ ਹੈ ਉਹ ਆਨੰਦ ਵਿਚ ਵੱਸਦੇ ਹਨ। **(ਪੰਜ ਗ੍ਰੰਥੀ ਸਟੀਕ)**

**ਅਨੰਦੁ,** ਵਿਸਥਾਰ ਲਈ ਵੇਖੋ, (੨੪੮੦)।
[ਵੇਖੋ, ੨੪੮੦]

**ਅਨੰਦੁ,** ਖ਼ੁਸ਼ੀ । ੨੪੮੧ (ੳ)

**ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ ॥**
**ਮਿਟਿਆ ਸੋਗੁ ਮਹਾ ਅਨੰਦੁ ਥੀਆ ॥ ... ॥ ੨ ॥**

ਆਸਾ ਮਹਲਾ ੫–੧੦੧, ਸਫ਼ਾ ੩੯੬

**ਭਾਵ :** (ਕਰਤਾਰ ਦੇ) ਹੁਕਮ ਵਿਚ ਦਸਾਂ ਮਹੀਨਿਆਂ ਨੂੰ ਬਾਲਕ ਨੇ ਜਨਮ ਲਿਆ। (ਸਾਕ ਸੰਬੰਧੀਆਂ ਨੂੰ ਜੋ) ਚਿੰਤਾ (ਸੀ) ਦੂਰ ਹੋ ਗਈ, ਬਹੁਤ **ਖ਼ੁਸ਼ੀ** ਹੋਈ।

**ਨੋਟ :** ਸੰਪ੍ਰਦਾਈ ਕਥਨ ਅਨੁਸਾਰ ਇਹ ਸ਼ਬਦ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜਨਮ ਸਮੇਂ, ਗੁਰੂ ਅਰਜਨ ਦੇਵ ਜੀ ਨੇ ਸ਼ੁਕਰਾਨੇ ਵਜੋਂ ਉਚਾਰਿਆ ਸੀ।

**ਅਨੰਦੁ,** ਵਿਸਥਾਰ ਲਈ ਵੇਖੋ, (੨੪੮੦)।
[ਵੇਖੋ, ੨੪੮੦]

**ਅਨੰਦੁ,** ਸਤ ਚਿਤ ਆਨੰਦ, ਆਨੰਦ ਰੂਪ, ਪਰਮਾਤਮਾ । ੨੪੮੧ (ਅ)

**ਮਨ ਰੇ ਸਦਾ ਅਨੰਦੁ ਗੁਣ ਗਾਇ ॥**
**ਸਚੀ ਬਾਣੀ ਹਰਿ ਪਾਈਐ**
**ਹਰਿ ਸਿਉ ਰਹੈ ਸਮਾਇ ॥ ੧ ॥ ਰਹਾਉ ॥**

ਸਿਰੀ. ਮਹਲਾ ੩–੫੮, ਸਫ਼ਾ ੩੬

**ਭਾਵ :** ਹੇ ਮਨ ! ਤੂੰ ਸਦਾ **ਪਰਮਾਤਮਾ** ਦੇ ਗੁਣ ਗਾ । ਗੁਰੂ ਦੀ ਸਚੀ ਬਾਣੀ ਦੁਆਰਾ (ਆਨੰਦ ਰੂਪ) ਹਰੀ ਪਾਈਦਾ ਹੈ ਅਤੇ ਉਸੇ (ਆਨੰਦ ਰੂਪ) ਹਰੀ ਵਿਚ ਸਦਾ ਸਮਾਏ ਰਹਿਣਾ ਚਾਹੀਦਾ ਹੈ ।

**ਅਨੰਦੁ,** ਵਿਸਥਾਰ ਲਈ ਵੇਖੋ, (੨੪੮੦) ।
[ਵੇਖੋ, ੨੪੮੦]

**ਅਨੰਦੁ,** ਅਨੰਦ । ੨੪੮੧ (ੲ)

**ਭਗਤਾ ਕਾ ਕਾਰਜੁ ਹਰਿ ਅਨੰਦੁ ਹੈ**
**ਅਨਦਿਨੁ ਹਰਿ ਗੁਣ ਗਾਈ ॥ ... ॥ ੧ ॥**

ਸੋਰਠਿ ਮਹਲਾ ੩–੬ ਸਫ਼ਾ ੬੦੦

**ਭਾਵ :** ਭਗਤਾਂ ਦਾ ਕਾਰਜ ਏਹੋ ਹੈ ਕਿ ਸਦਾ ਹਰੀ ਦੇ ਗੁਣ ਗਾਉਣ, ਹਰੀ ਆਪ **ਅਨੰਦ** ਹੈ ।

**ਅਨੰਦੁ,** ਵਿਸਥਾਰ ਲਈ ਵੇਖੋ, (੨੪੮੦) ।
[ਵੇਖੋ, ੨੪੮੦]

**ਅਨਦੁ,** ਅਨੰਦੁ (ਨਾਮ ਵਾਲੀ ਬਾਣੀ) । ੨੪੮੨

**ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ ॥**
**ਪਾਰਬ੍ਰਹਮੁ ਪ੍ਰਭੁ ਪਾਇਆ**
**ਉਤਰੇ ਸਗਲ ਵਿਸੂਰੇ ॥ ... ॥ ੪੦ ॥**

ਰਾਮ. (ਅਨੰਦੁ) ਮਹਲਾ ੩–੧, ਸਫ਼ਾ ੯੨੨

**ਭਾਵ :** ਹੇ ਵਡੇ ਭਾਗਾਂ ਵਾਲਿਓ ! (ਜੋ) ਸਾਰੇ ਮਨੋਰਥ ਪੂਰੇ ਕਰੇ (ਉਹ) **ਅਨੰਦੁ** ਸੁਣੋ । (ਸਰਬ ਮਨੋਰਥਾਂ ਦਾ ਦਾਤਾ) ਪਾਰਬ੍ਰਹਮ ਪ੍ਰਭੂ (ਅਸਾਂ) ਪਾ ਲਿਆ ਹੈ, (ਜਿਸ ਨਾਲ ਕਿ) ਸਾਰੇ ਝੋਰੇ ਦੂਰ ਹੋ ਗਏ ਹਨ ।

(ਪੰਜ ਗ੍ਰੰਥੀ ਸਟੀਕ)

**ਅਨਦੁ,** ਵਿਸਥਾਰ ਲਈ ਵੇਖੋ, (੨੪੮੦) ।
[ਵੇਖੋ, ੨੪੮੦]

**ਅਨਦੁ,** ਸੁਖ, ਓਮਾਹ, ਖ਼ੁਸ਼ੀ । ੨੪੮੩

**ਹਰਿ ਨਾਮੁ ਮਿਲਿਆ ਸੋਹਾਗਣੀ ਮੇਰੇ ਗੋਵਿੰਦਾ**
**ਮਨਿ ਅਨਦਿਨੁ ਅਨਦੁ ਰਹਸੁ ਜੀਉ ॥**
**ਹਰਿ ਪਾਇਅੜਾ ਵਡਭਾਗੀਈ ਮੇਰੇ ਗੋਵਿੰਦਾ**
**ਨਿਤ ਲੈ ਲਾਹਾ ਮਨਿ ਹਸੁ ਜੀਉ ॥ ੩ ॥**

ਗਉੜੀ (ਮਾਝ) ਮਹਲਾ ੪–੬੬, ਸਫ਼ਾ ੧੭੩

**ਭਾਵ :** (ਪੂਰੇ ਗੁਰੂ ਤੋਂ) ਹਰੀ ਨਾਮ ਮਿਲਿਆ, (ਜਿਸ ਕਰਕੇ ਮੈਂ ਬੀ) ਸੁਹਾਗਣ (ਹੋ ਗਈ ਹਾਂ) ਹੇ ਮੇਰੇ ਗੋਵਿੰਦ ! (ਹੁਣ ਮੇਰੇ) ਮਨ ਵਿਚ ਦਿਨੇ ਰਾਤ **ਆਨੰਦ** ਤੇ ਰਹਸ੍ਯ (ਪ੍ਰਾਪਤ) ਹੈ, ਹੇ ਮੇਰੇ ਗੋਵਿੰਦ ! ਵੱਡੇ ਭਾਗਾਂ ਕਰਕੇ (ਮੈਂ) ਹਰੀ ਪਾਇਆ ਹੈ, (ਇਸ ਮਿਲਾਪ ਤੋਂ) ਲਾਹਾ ਲੈ ਕੇ ਨਿਤ ਮਨ ਵਿਚ ਹੱਸ (ਰਹੀ ਹਾਂ) ਜੀਉ ।

(ਸ਼ਬਦਾਰਥ, ਸਫ਼ਾ ੧੧੩੫-੩੬)

**ਅਨਦੁ,** ਵਿਸਥਾਰ ਲਈ ਵੇਖੋ, (੨੪੮੦) ।
[ਵੇਖੋ, ੨੪੮੦]

**ਅਨਦੁ,** ਅਨੰਦ । ੨੪੮੪

**ਜੈਸੇ ਜਨਨਿ ਜਠਰ ਮਹਿ ਪ੍ਰਾਨੀ**
**ਓਹੁ ਰਹਤਾ ਨਾਮ ਅਧਾਰਿ ॥**
**ਅਨਦੁ ਕਰੈ ਸਾਸਿ ਸਾਸਿ ਸਮ੍ਹਾਰੈ**
**ਨਾ ਪੋਹੈ ਅਗਨਾਰਿ ॥ ੨ ॥**

ਆਸਾ ਮਹਲਾ ੫–੩੭, ਸਫ਼ਾ ੩੭੯

ਵੇਖੋ, ਅਗਨਾਰਿ (੧੮੧੯)

**ਅਨਦੁ,** ਵਿਸਥਾਰ ਲਈ ਵੇਖੋ, (੨੪੮੦) ।
[ਵੇਖੋ, ੨੪੮੦]

**ਅਨਦੁ,** ਖ਼ੁਸ਼ੀ । ੨੪੮੫

**ਰਾਖੁ ਸਰਣਿ ਜਗਦੀਸੁਰ ਪਿਆਰੇ**
**ਮੋਹਿ ਸਰਧਾ ਪੂਰਿ ਹਰਿ ਗੁਸਾਈ ॥**
**ਜਨ ਨਾਨਕ ਕੈ ਮਨਿ ਅਨਦੁ ਹੋਤ ਹੈ**
**ਹਰਿ ਦਰਸਨੁ ਨਿਮਖ ਦਿਖਾਈ ॥ ੨ ॥**

ਆਸਾਵ. ਮਹਲਾ ੪–੬੭, ਸਫ਼ਾ ੩੭੦

**ਭਾਵ :** ਹੇ ਪਿਆਰੇ ਜਗਦੀਸ਼ ! ਮੈਨੂੰ ਆਪਣੀ ਸ਼ਰਣ ਵਿਚ ਰਖ । ਹੇ ਮਾਲਕ ਹਰੀ ! ਮੇਰੀ ਪਿਆਰ-ਭਾਵਨੀ ਪੂਰੀ ਕਰ ।

(ਦਰਸ ਦਿਖਾ) ਦਾਸ ਨਾਨਕ ਦੇ ਮਨ ਵਿਚ **ਖ਼ੁਸ਼ੀ** ਉਮਡ ਆਉਂਦੀ ਹੈ (ਜਦ) ਇਕ ਨਿਮਖ ਲਈ ਹਰੀ ਦਰਸ਼ਨ ਦਿਖਾਉਂਦਾ ਹੈ ।

**ਜਗਦੀਸੁਰ,** ਵਾਹਿਗੁਰੂ ।
**ਸਰਧਾ,** ਪਿਆਰ-ਭਾਵਨੀ ।
**ਅਨਦੁ,** ਵਿਸਥਾਰ ਲਈ ਵੇਖੋ, (**੨੪੮੦**) ।
[ਵੇਖੋ, ੨੪੮੦]

**ਅਨਦੁ,** ਖ਼ੁਸ਼ੀ । ੨੪੮੬

**ਜਪਿ ਜਪਿ ਜੀਵਾ ਨਾਮੁ ਹੋਵੈ ਅਨਦੁ ਘਣਾ ॥**
**ਮਿਥਿਆ ਮੋਹੁ ਸੰਸਾਰੁ ਝੂਠਾ ਵਿਣਸਣਾ ॥ ੨ ॥**

ਆਸਾ ਮਹਲਾ ੫–੧੧੩, ਸਫ਼ਾ ੩੯੯

**ਭਾਵ :** ਨਾਮ ਜਪ ਜਪ ਕੇ (ਮੈਂ) ਜੀਵਨ ਪਾਉਂਦਾ ਹਾਂ, (ਮੈਨੂੰ) ਬਹੁਤ **ਖ਼ੁਸ਼ੀ** ਹੁੰਦੀ ਹੈ । ਸੰਸਾਰ ਨਾਸ਼ਮਾਨ ਹੈ, ਝੂਠਾ ਹੈ, (ਇਸ ਵਾਸਤੇ ਸੰਸਾਰ ਨਾਲ ਜੋ) ਮੋਹ (ਪਿਆਰ ਪਾਉਣਾ ਹੈ, ਉਹ ਵੀ) ਝੂਠਾ ਹੈ ।

**ਅਨਦੁ,** ਵਿਸਥਾਰ ਲਈ ਵੇਖੋ, (**੨੪੮੦**) ।
[ਵੇਖੋ, ੨੪੮੦]

**ਅਨੰਦੇ,** ਆਨੰਦ । ੨੪੮੬ (ੳ)

**ਅਨਦ ਮੂਲੁ ਧਿਆਇਓ ਪੁਰਖੋਤਮੁ**
**ਅਨਦਿਨੁ ਅਨਦ ਅਨੰਦੇ ॥**
**ਧਰਮਰਾਇ ਕੀ ਕਾਣਿ ਚੁਕਾਈ**
**ਸਭਿ ਚੂਕੇ ਜਮ ਕੇ ਛੰਦੇ ॥ ੧ ॥**

ਬਿਲਾ. ਮਹਲਾ ੪–੬, ਸਫ਼ਾ ੮੦੦

**ਵੇਖੋ, ਅਨਦ (੨੪੫੩)**

**ਅਨੰਦੇ,** ਵਿਸਥਾਰ ਲਈ ਵੇਖੋ, (**੨੪੮੦**) ।
**ਧਰਮਰਾਇ,** ਵੇਖੋ, (**੨੩੨੬**) ।
[ਵੇਖੋ, ੨੪੮੦]

**ਅਨਦੋ,** ਆਨੰਦ ਹੀ । ੨੪੮੬ (ਅ)

**ਅਨਦੋ ਅਨਦੁ ਘਣਾ ਮੈ ਸੋ ਪ੍ਰਭੁ ਡੀਠਾ ਰਾਮ ॥**
**ਚਾਖਿਅੜਾ ਚਾਖਿਅੜਾ**
**ਮੈ ਹਰਿ ਰਸੁ ਮੀਠਾ ਰਾਮ ॥ ... ॥ ੧ ॥**

ਆਸਾ (ਛੰਤ) ਮਹਲਾ ੫-੧, ਸਫ਼ਾ ੪੫੨

**ਭਾਵ :** ਹੇ ਰਾਮ ! ਮੈਂ ਉਹ ਪ੍ਰਭੂ ਦੇਖ ਲਿਆ ਹੈ, (ਹੁਣ) ਵਧ ਤੋਂ ਵਧ **ਆਨੰਦ ਹੀ** ਆਨੰਦ (ਹੋ ਰਿਹਾ ਹੈ) । ਹਾਂ, ਹਰੀ ਮਿਲਾਪ ਦਾ ਮਿੱਠਾ ਰਸ, ਹੇ ਰਾਮ ! ਮੈਂ ਚਖ ਲਿਆ ਹੈ, (ਸਚਮੁਚ) ਚਖ ਲਿਆ ਹੈ । (**ਸੰਥਜਾ**, ਸਫ਼ਾ ੨੦੯੩)

**ਅਨਦੋ,** ਵਿਸਥਾਰ ਲਈ ਵੇਖੋ, (**੨੪੮੦**) ।
[ਵੇਖੋ, ੨੪੮੦]

**ਅਨਨ,** ਦੂਜੇ (ਦੇ ਪ੍ਰਭਾਵ ਤੋਂ) ਰਹਿਤ,
ਜੋ ਕਿਸੇ ਦੂਜੇ ਨੂੰ ਨਾ ਧਾਰਨ ਕਰੇ,
ਕਿਸੇ ਹੋਰ ਪਾਸੇ ਵਲ ਨਹੀਂ । ੨੪੮੭

**ਜਾਮਿ ਗੁਰੂ ਹੋਇ ਵਲਿ**
**ਗਿਆਨ ਅਰੁ ਧਿਆਨ ਅਨਨ ਪਰਿ ॥**
**ਜਾਮਿ ਗੁਰੂ ਹੋਇ ਵਲਿ**
**ਸਬਦੁ ਸਾਖੀ ਸੁ ਸਚਹ ਘਰਿ ॥ ... ॥ ੩ ॥**

ਸਵਈ. ਮਹਲੇ ੪ ਕੇ–੭, ਸਫ਼ਾ ੧੩੯੯

**ਭਾਵ :** ਜਦੋਂ ਗੁਰੂ (ਸਿੱਖ) ਵਲ ਹੋਵੇ, (ਅਤੇ ਜਦੋਂ ਸਿੱਖ ਨੂੰ) ਗਿਆਨ ਅਤੇ ਧਿਆਨ (ਪ੍ਰਾਪਤ ਹੋ ਜਾਵੇ ਤਾਂ ਸਿੱਖ ਪ੍ਰਭੂ ਤੋਂ ਬਿਨਾਂ) **ਕਿਸੇ ਹੋਰ ਪਾਸੇ ਵਲ ਨਹੀਂ** ਜਾਂਦਾ । ਜਦੋਂ ਗੁਰੂ ਮਦਦ ਕਰੇ, ਤਾਂ (ਗੁਰੂ ਦਾ) ਸ਼ਬਦ ਸਾਖਿਆਤਕਾਰ (ਹੋ ਨਿਬੜਦਾ ਹੈ) ਅਤੇ ਉਹ (ਸਿੱਖ) ਸੱਚੇ (ਪ੍ਰਭੂ) ਦੇ ਘਰ ਵਿਚ (ਨਿਵਾਸ ਧਾਰਨ ਕਰ ਲੈਂਦਾ ਹੈ) ।

[**ਸੰਸ.** अनन्य (**ਅਨਨਯ**), ਦੂਸਰੇ ਵਲ ਨਾ ਜਾਣ ਵਾਲਾ, ਜਿਸ ਦਾ ਸਾਥ ਹੋਰ ਦੂਜਾ ਕੋਈ ਨਾ ਹੋਵੇ, ਇਕਮਾਤ੍ਰ ।]

**ਅਨੰਨਿ,** ਅਨੰਨਯ । ੨੪੮੮

**ਹੋਇ ਅਨੰਨਿ ਮਨਹਠ ਕੀ ਦ੍ਰਿੜਤਾ**
**ਆਪਸ ਕਉ ਜਾਨਾਤ ॥ ... ॥ ੩ ॥**

ਗੂਜਰੀ ਮਹਲਾ ੫–੫, ਸਫ਼ਾ ੪੯੬

**ਭਾਵ :** (ਇਕ ਹੋਰ ਹੈ ਜੋ) **ਅਨੰਨਯ** (ਇਕੋ ਦੇ) ਹੋਣ ਦਾ (ਦਾਅਵਾ ਕਰਦਾ) ਮਨ ਦੇ ਹਠ ਦੀ ਪ੍ਰਪੱਕਤਾ ਦਸਦਾ ਆਪਣੇ ਆਪ ਨੂੰ (ਵੱਡਾ ਕਰ ਕਰ) ਜਣਾਉਂਦਾ ਹੈ ।

(**ਸੰਥਜਾ**, ਸਫ਼ਾ ੩੧੦੯)

**ਮਤਲਬ :** ਮਨੁੱਖ ਨੂੰ ਸਹਿਜ ਸੁਭਾ ਰਹਿਣਾ ਚਾਹੀਦਾ ਹੈ । ਕਿਸੇ ਇਕ ਗੱਲ ਦੀ ਪਕੜ ਦੇ ਪੱਖ ਪਾਤ ਵਿਚ ਨਹੀਂ ਜਾਣਾ ਚਾਹੀਦਾ । ਇਕੋ ਕਿਸਮ ਦੇ ਖ਼ਿਆਲ ਦਾ ਦਾਅਵਾ ਕਰਨ ਵਾਲੇ ਮਨੁੱਖ ਦੇ ਅੰਦਰ ਹਠ ਧਰਮੀ ਆ ਜਾਂਦੀ ਹੈ ।
[ਵੇਖੋ, ੨੪੮੭]

**ਅਨੰਨਿ,** ਇਕ ਨਿਸ਼ਟ, ਅਨਿੰਨ । ੨੪੮੯

**ਕੋਈ ਕਹਤਉ ਅਨੰਨਿ ਭਗਉਤੀ ॥**
**ਮੋਹਿ ਦੀਨ ਹਰਿ ਹਰਿ ਓਟ ਲੀਤੀ ॥ ੨ ॥**

ਰਾਮ. (ਅਸਟ.) ਮਹਲਾ ੫–੧, ਸਫ਼ਾ ੯੧੨

**ਭਾਵ :** ਕੋਈ ਕਹਿੰਦਾ ਹੈ ਮੈਂ ਦੁਰਗਾ (ਦੇਵੀ) ਦਾ **ਅਨਿੰਨ** ਭਗਤ ਹਾਂ । ਮੈਂ ਨੀਵੇਂ ਨਿਮਾਣੇ ਨੇ ਹੇ ਹਰੀ ! ਤੇਰੀ ਓਟ ਪਕੜੀ ਹੈ ।

**ਮਤਲਬ :** ਇਹ ਸਾਰੀ ਅਸਟਪਦੀ ਕਿਸਮ ਕਿਸਮ ਦੀਆਂ ਸਾਧਨਾ ਅਤੇ ਪੂਜਾ ਕਰਨ ਵਾਲਿਆਂ ਬਾਬਤ ਹੈ । ਯਥਾ :— ਹਠਯੋਗੀ, ਵਣਖੰਡੀ, ਮੋਨੀ, ਅਉਧੂਤ, ਦੇਵੀ ਉਪਾਸ਼ਕ ਆਦਿਕ । ਉਪਰਲੀਆਂ ਤੁਕਾਂ ਵਿਚ ਸੰਕੇਤ ਉਸ ਅਨਿੰਨ ਭਗਤ ਦਾ ਹੈ ਜਿਸ ਨੇ ਹੋਰ ਦੇਵਤੇ ਛਡ ਕੇ ਕੇਵਲ ਇਕ ਦੇਵੀ ਦੀ ਪੂਜਾ ਅਪਣਾਈ ਹੈ । ਇਸ ਦੇ ਮੁਕਾਬਲੇ ਉਪਰ ਹਰੀ ਭਗਤ ਦਸ ਰਿਹਾ ਹੈ ਕਿ ਮੈਨੂੰ ਕੇਵਲ ਓਟ ਉਸ ਇਕ ਨਿਰਗੁਣ ਪਰਮਾਤਮਾ ਦੀ ਹੈ ।

**ਭਗਉਤੀ**, ਭਗਵਤੀ, ਦੁਰਗਾ ।
**ਅਨੰਨਿ ਭਗਉਤੀ,** ਕੇਵਲ ਦੁਰਗਾ (ਦੇਵੀ) ਨੂੰ ਮੰਨਣ ਵਾਲਾ ।
[ਵੇਖੋ, ੨੪੮੭]

**ਅਨਪਾਵਨੀ,** ਦ੍ਰਿੜ੍ਹ । ੨੪੯੦

**ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ॥**
**ਅਨਪਾਵਨੀ ਭਗਤਿ ਨਹੀ ਉਪਜੀ**
**ਭੂਖੇ ਦਾਨੁ ਨ ਦੀਨਾ ॥ ੧ ॥ ਰਹਾਉ ॥**

ਸਾਰੰਗ ਪਰਮਾਨੰਦ–੧, ਸਫ਼ਾ ੧੨੫੩

**ਭਾਵ :** ਹੇ ਪੁਰਸ਼ ! ਤੂੰ ਪੁਰਾਣ (ਆਦਿ ਧਰਮ ਸ਼ਾਸਤ੍ਰ) ਸੁਣ ਕੇ ਕੀ ਕੀਤਾ ? ਨਾ ਹੀ (ਤੇਰੇ ਅੰਦਰ) **ਦ੍ਰਿੜ੍ਹ** ਭਗਤੀ ਉਤਪੰਨ ਹੋਈ, ਨਾ ਹੀ ਤੂੰ ਭੁੱਖੇ ਨੂੰ ਦਾਨ ਦਿਤਾ ਹੈ ।

**ਪੁਰਾਨੁ,** ਹਿੰਦੂ ਧਰਮ ਸੰਬੰਧੀ ਆਖਿਆਨ ਗ੍ਰੰਥ । ਇਹ ਅਠਾਰਾਂ ਹਨ । ਵਿਸਥਾਰ ਲਈ ਵੇਖੋ, (੧੪੪੬) ।

[**ਸੰਸ.** ਅਨਪਾਯਿਨ੍ , ਕਿਸੇ ਵਿਘਨ ਕਰ ਕੇ ਨਾਸ਼ ਨਾ ਹੋਣ ਵਾਲੀ, ਪੱਕੀ, ਦ੍ਰਿੜ੍ਹ ।]

**ਅਨਬੋਲਤ,** ਬਿਨਾਂ ਬੋਲਣ ਦੇ । ੨੪੯੦ (ੳ)

**ਅਨਬੋਲਤ ਮੇਰੀ ਬਿਰਥਾ ਜਾਨੀ**
**ਅਪਨਾ ਨਾਮੁ ਜਪਾਇਆ ॥**
**ਦੁਖ ਨਾਠੇ ਸੁਖ ਸਹਜਿ ਸਮਾਏ**
**ਅਨਦ ਅਨਦ ਗੁਣ ਗਾਇਆ ॥ ੧ ॥**

ਸਾਰਗ ਮਹਲਾ ੫–੭੪, ਸਫ਼ਾ ੧੨੧੮

**ਭਾਵ :** ਇਸ ਸ਼ਬਦ ਦੀਆਂ ਪਹਿਲੀਆਂ ਤੁਕਾਂ ਹਨ :—

**ਠਾਕੁਰ ਤੁਮ ਸਰਣਾਈ ਆਇਆ ॥**
**ਉਤਰਿ ਗਇਓ ਮੇਰੇ ਮਨ ਕਾ ਸੰਸਾ**
**ਜਬ ਤੇ ਦਰਸਨੁ ਪਾਇਆ ॥ ੧ ॥ ਰਹਾਉ ॥**

(ਠਾਕੁਰ ਦੀ ਸ਼ਰਣ ਵਿਚ ਆਣ ਨਾਲ ਹੀ ਹੈਰਾਨੀ ਹੋ ਗਈ ਕਿ) ਹੇ ਪ੍ਰਭੂ ! **ਬਿਨਾਂ ਬੋਲਣ ਦੇ** ਹੀ ਤੂੰ ਮੇਰੀ ਪੀੜਾ ਜਾਣ ਲਈ ਅਤੇ ਆਪਣੇ ਨਾਮ ਸਿਮਰਨ ਵਿਚ ਲਾ ਦਿਤਾ । (ਇਸ ਦੇ ਫਲਸਰੂਪ) ਦੁਖ ਨਸ਼ਟ ਹੋ ਗਏ ਅਤੇ ਸੁਖਾਂ ਵਿਚ ਨਿਰਯਤਨ ਪ੍ਰਵੇਸ਼ ਹੋ ਗਿਆ । ਹੁਣ ਰਸ ਮਈ (ਅਵਸਥਾ ਵਿਚ) ਅਨੰਦ ਹੋ ਕੇ ਗੁਣਾਂ ਦਾ ਗਾਇਨ ਕਰ ਰਿਹਾ ਹਾਂ ।

[**ਸੰਸ.** √ ਬ੍ਰੂ ( √ ਬ੍ਰੂ ), ਬੋਲਣਾ, ਕਹਿਣਾ ;
**ਹਿੰਦੀ, ਅਨਬੋਲ (ਅਨਬੋਲ)**, ਅਨਬੋਲਾ, ਨਾ ਬੋਲਣ ਵਾਲਾ ।]

**ਅਨੰਭਉ,** ਗਿਆਨ ਸਰੂਪ । ੨੪੯੧

**ਸਦ ਜੀਵਣੁ ਅਰਜੁਨੁ ਅਮੋਲੁ ਆਜੋਨੀ ਸੰਭਉ ॥**
**ਭਯ ਭੰਜਨੁ ਪਰਦੁਖ ਨਿਵਾਰੁ ਅਪਾਰੁ ਅਨੰਭਉ ॥...॥ ੫ ॥**

ਸਵਈ. ਮਹਲੇ ੫ ਕੇ, ਸਫ਼ਾ ੧੪੦੭

**ਭਾਵ :** ਕਲ੍ਹ ਭਟ ਗੁਰੂ ਅਰਜਨ ਦੇਵ ਜੀ ਦਾ ਜਸ ਗਾਇਨ ਕਰਦਾ ਹੈ :—

ਹੇ ਗੁਰੂ ਅਰਜਨ ! ਸਦਾ ਜੀਵਨ ਰੂਪ ਹੋ, ਅਜੋਨੀ ਹੋ, ਸੁਤੇ ਪ੍ਰਕਾਸ਼ ਅਤੇ ਅਮੋਲਕ ਹੋ । ਭੈ ਭੰਜਨ ਹੋ, ਦੂਜਿਆਂ ਦੇ ਦੁਖਾਂ ਦਾ ਨਾਸ਼ ਕਰਨ ਵਾਲੇ ਹੋ, ਅਨੰਤ **ਗਿਆਨ ਸਰੂਪ** ਹੋ ।
[ਵੇਖੋ, ੨੪੯੨]

**ਅਨਭਉ,** ਗਿਆਨ ਸਰੂਪ, ਪਰਮਾਤਮਾ । ੨੪੯੨

**ਅਨਭਉ ਕਿਨੈ ਨ ਦੇਖਿਆ ਬੈਰਾਗੀਅੜੇ ॥**
**ਬਿਨੁ ਭੈ ਅਨਭਉ ਹੋਇ ਵਣਾਹੰਬੈ ॥ ੧ ॥**

ਮਾਰੂ ਕਬੀਰ–੮, ਸਫ਼ਾ ੧੧੦੪

**ਭਾਵ :** ਹੇ ਬੈਰਾਗੀ ! **ਪਰਮਾਤਮਾ** ਨੂੰ ਕਿਸੇ ਨੇ (ਸਰੀਰਕ ਅੱਖਾਂ ਨਾਲ) ਨਹੀਂ ਵੇਖਿਆ ; (ਪਰਮਾਤਮਾ ਗਿਆਨ ਦਾ ਵਿਸ਼ਯ ਹੈ) ਬਗੈਰ ਭਗਤੀ ਦੇ ਗਿਆਨ ਨਿਰਾ ਸ਼ੋਰ ਗੁਲ ਹੈ ।

**ਭੈ** = ਭਉ, ਭਗਤੀ ।

**ਵਣਾਹੰਬੈ, ਵਣਾ**, ਸੰਸ. √ ਵਣ੍ , ਸ਼ਬਦ ਕਰਨਾ ;
**ਹਿੰਦੀ,** ਵਣ੍, ਸ਼ਬਦ, ਸ਼ੋਰ ਗੁਲ ।

**ਹੰਭੈ,** ਬੈਲ ਦੀ ਆਵਾਜ਼, ਹੁੰਕਾਰਾ, ਨਿਰਰਥਕ ਹੁੰਕਾਰਾ।
ਹੁੰਬਾ → ਬੈਲ ਦੀ ਆਵਾਜ਼, ਪਸ਼ੂਆਂ ਦੇ ਬੋਲਣ ਦਾ ਸ਼ਬਦ। ਇਸ ਸ਼ਬਦ ਦੇ ਅਰਥਾਂ ਸੰਬੰਧੀ ਭਿੰਨ ਭਿੰਨ ਵਿਚਾਰ ਇਸ ਪ੍ਰਕਾਰ ਪ੍ਰਗਟਾਏ ਹਨ :—

**ਵਣਾਹੰਬੈ,** ਬਣਤਾ ਹੈ।
(**ਬਾਣੀ ਭਗਤਾਂ ਸਟੀਕ**, ਪੰ. ਤਾਰਾ ਸਿੰਘ ਨਰੋਤਮ, ਸਫ਼ਾ ੨੩੯)

**ਵਣਾਹੰਬੈ,** ਐਸੇ ਹੀ। (**ਟੀਕਾ ਫਰੀਦਕੋਟ**)

**ਵਣਾਹੰਬੈ,** ਬਣਦਾ ਹੈ, ਠੀਕ ਹੈ। (**ਸੁਸਾਇਟੀ ਕੋਸ਼**)

**ਵਣਾਹੰਬੈ,** ਵ-ਨਾ-ਹੰਬੈ, ਵ (ਅਥਵਾ-ਜਾਂ), ਣਾ (ਨਾ), ਹੰਬੈ (ਹੁੰਦਾ ਹੈ), ਜਾਂ ਨਹੀਂ ਹੁੰਦਾ ? ੨. ਬਣਦਾ ਹੈ ? ਠੀਕ **ਹੈ** ?
(**ਮਹਾਨ ਕੋਸ਼**, ਭਾਈ **ਕਾਨ੍ਹ ਸਿੰਘ**)

**ਵਣਾਹੰਬੈ,** "ਹੰਭੈ" ਦਾ ਅਰਥ ਹੈ ਠੀਕ। ਪੂਰਬ ਵਿਚ ਆਮ ਬੋਲ ਚਾਲ ਵਿਚ ਹੁੰਕਾਰੇ ਭਰਨ ਲਈ ਵਰਤਦੇ ਹਨ। ਵਣਾ = ਵ + ਨ = ਜਾ ਨਹੀਂ। ਭਾਵ ਇਸ ਸ਼ਬਦ ਦਾ ਇਹ **ਹੈ** ਕਿ ਕਬੀਰ ਜੀ ਇਕ ਉਪਦੇਸ਼ ਕਰਕੇ ਪੁੱਛਦੇ ਹਨ "ਕੀ ਇਕੁਰ ਨਹੀਂ ?" ਅਗੋਂ "ਹੰਭੈ" ਕਹਿੰਦੇ ਹਨ "ਹੈ"।
(**ਭਗਤ ਬਾਣੀ ਸਟੀਕ**, ਜੋਧ ਸਿੰਘ)

**ਵਣਾਹੰਏ,** ਮਾਰਵਾੜੀ ਬੋਲੀ, ਵਣਾ = ਬਣਦਾ + ਹੰਬੈ = ਹੈ।
(**ਭਗਤ ਬਾਣੀ ਸਟੀਕ**, ਪੰ. ਨਰੈਣ ਸਿੰਘ)

**ਵਣਾਹੰਬੈ,** ਦੇ ਅਰਥ ਹਨ, ਇਸੀ ਤਰ੍ਹਾਂ, ਏਕੂੰ ਹੀ, ਇਵੇਂ ਹੀ, ਵਾ ਬਣ ਸਕਦਾ ਹੈ। (**ਭਗਤ ਬਾਣੀ ਸਟੀਕ,** ਸੰਪੂਰਨ ਸਿੰਘ)

**ਵਣਾਹੰਬੈ,** ਠੀਕ ਹੈ, ਯਥਾਰਥ ਹੈ।
(**ਸ੍ਰੀ ਗੁਰੂ ਬਾਣੀ ਪਰਕਾਸ਼**, ਸੋਢੀ ਤੇਜਾ ਸਿੰਘ)

**ਵਣਾਹੰਬੈ,** ਇਸ ਲਫ਼ਜ਼ ਦਾ ਅਰਥ ਕੋਈ ਨਹੀਂ, ਛੰਦ ਦੀ ਟੇਕ ਹੈ, ਜਿਵੇਂ 'ਹਰਿਹਾਂ' ਛੰਦ ਦੀ ਟੇਕ **ਹੈ**। (**ਸ਼ਬਦਾਰਥ**)

**ਵਣਾਹੰਬੈ,** ਇਹ ਲਫ਼ਜ਼ ਛੰਦ ਦੀ ਸਿਰਫ ਪਦ ਪੂਰਤੀ ਲਈ ਹੈ, ਇਸ ਦਾ ਅਰਥ ਕੋਈ ਨਹੀਂ ਹੈ, ਜਿਵੇਂ 'ਫੁਨਹੇ' ਦੀ ਬਾਣੀ ਵਿਚ ਲਫ਼ਜ਼ 'ਹਰਿਹਾਂ' ਹੈ।
(**ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ**, ਸਾਹਿਬ ਸਿੰਘ)

[**ਸੰਸ.** अनुभव: (**ਅਨੁਭਵ:**), ਸਾਖਿਆਤ ਜਾਂ ਪ੍ਰਤੱਖ ਗਿਆਨ, ਛਾਣਬੀਣ ਅਤੇ ਤਜਰਬੇ ਤੋਂ ਪ੍ਰਾਪਤ ਗਿਆਨ ;

**ਪੁ. ਪੰ.** ਅਨਭਉ, ਸਮਾਧੀ ਤੋਂ ਪ੍ਰਾਪਤ ਕੀਤਾ ਹੋਇਆ ਆਤਮਕ ਗਿਆਨ, ਬ੍ਰਹਮ ਗਿਆਨ, ਸਹਿਜ ਸੁਭਾਵੀ ਝਲਕਾਰਾ।]

**ਅਨਭਉ,** ਪ੍ਰਤੱਖ ਦਰਸ਼ਨ ੨੪੯੩

**ਉਨਮਨਿ ਮਨੂਆ ਸੁੰਨਿ ਸਮਾਨਾ ਦੁਬਿਧਾ ਦੁਰਮਤਿ ਭਾਗੀ ॥**
**ਕਹੁ ਕਬੀਰ ਅਨਭਉ ਇਕੁ ਦੇਖਿਆ**
**ਰਾਮ ਨਾਮਿ ਲਿਵ ਲਾਗੀ ॥ ੪ ॥**

ਗਉੜੀ (ਬੈਰਾਗ.) ਕਬੀਰ-੪੬, ਸਫ਼ਾ ੩੩੩

ਵੇਖੋ, **ਉਨਮਨਿ** (੩੮੧)

[ਵੇਖੋ, ੨੪੯੨]

**ਅਨਭਉ,** ਪ੍ਰਤੱਖ ਗਿਆਨ। ੨੪੯੪

**ਚੀਨਤ ਚੀਤੁ ਨਿਰੰਜਨ ਲਾਇਆ ॥**
**ਕਹੁ ਕਬੀਰ ਤੌ ਅਨਭਉ ਪਾਇਆ ॥ ੩ ॥**

ਗਉੜੀ ਕਬੀਰ-੨੭, ਸਫ਼ਾ ੩੨੮

**ਭਾਵ :** ਪਛਾਣ ਕਰਦਿਆਂ ਜਦ ਚਿਤ ਨਿਰੰਜਨ ਵਿਚ ਲਗ ਗਿਆ ਤਾਂ ਉਸ ਦਾ **ਪ੍ਰਤੱਖ ਗਿਆਨ** ਪ੍ਰਾਪਤ ਹੋ ਗਿਆ।
[ਵੇਖੋ, ੨੪੯੨]

**ਅਨਭਉ,** ਅਨੁਭਵ। ੨੪੯੫

**ਧਾਤੁ ਮਿਲੈ ਫੁਨਿ ਧਾਤੁ ਕਉ ਲਿਵ ਲਿਵੈ ਕਉ ਧਾਵੈ ॥**
**ਗੁਰ ਪਰਸਾਦੀ ਜਾਣੀਐ ਤਉ ਅਨਭਉ ਪਾਵੈ ॥ ੮ ॥**

ਤਿਲੰਗ ਮਹਲਾ ੧-੧, ਸਫ਼ਾ ੭੨੫

**ਭਾਵ :** ਧਾਤ ਮੁੜ ਕੇ ਧਾਤ ਨਾਲ ਮਿਲ ਜਾਂਦੀ ਹੈ। ਏਸ ਤਰ੍ਹਾਂ ਪਿਆਰ ਪਿਆਰ ਨਾਲ ਮਿਲ ਜਾਂਦਾ ਹੈ। ਜਿਨ੍ਹਾਂ ਨੂੰ ਗੁਰੂ ਮਿਹਰ ਨਾਲ ਇਹ ਸਮਝ ਆ ਜਾਏ ਉਨ੍ਹਾਂ ਦਾ **ਅਨੁਭਵ** ਖੁਲ੍ਹ ਜਾਂਦਾ ਹੈ।

**ਮਤਲਬ :** ਇਕ ਧਾਤ ਦੇ ਦੋ ਟੁਕੜੇ ਕਰੋ। ਉਨ੍ਹਾਂ ਨੂੰ ਮੇਲੋ, ਉਹ ਫਿਰ ਇਕ ਰੂਪ ਹੋ ਜਾਣ ਗੇ। ਪਿਆਰ ਕਰਨ ਵਾਲੇ ਬੰਦੇ ਵੀ ਏਸੇ ਤਰ੍ਹਾਂ ਇਕੋ ਪ੍ਰੇਮ ਦੇ ਜੁਦਾ ਹੋਏ ਹਿੱਸੇ ਹਨ। ਉਹ ਆਪਸ ਵਿਚ ਮਿਲਾਪ ਦੀ ਤਾਂਘ ਰਖਦੇ ਹਨ। ਇਹ ਗੱਲ ਪ੍ਰਤੱਖ ਗਿਆਨ ਦੀ ਹੈ।
[ਵੇਖੋ, ੨੪੯੨]

**ਅਨਭਉ,** ਅਨਭਵ। ੨੪੯੬

**ਅਨਭਉ ਹਰਿ ਹਰਿ ਹਰਿ ਲਿਵ ਲਾਗੀ**
**ਹਰਿ ਉਰਧਾਰਿਓ ਗੁਰਿ ਨਿਮਖਫਾ ॥**
**ਕੋਟਿ ਕੋਟਿ ਕੇ ਦੋਖ ਸਭ ਜਨ ਕੇ**
**ਹਰਿ ਦੂਰਿ ਕੀਏ ਇਕ ਪਲਫਾ ॥ ੩ ॥**

ਪ੍ਰਭਾਤੀ (ਬਿਭਾਸ) ਮਹਲਾ ੪-੫, ਸਫ਼ਾ ੧੩੩੬

**ਭਾਵ :** ਗੁਰੂ ਦੀ (ਕਿਰਪਾ ਹੋ ਗਈ), ਪਰਮਾਤਮਾ ਦੇ ਹਰਿਨਾਮ ਵਿਚ ਜਦ ਰੰਚਕ ਮਾਤ੍ਰ ਲਿਵ ਜੁੜ ਗਈ, ਤਾਂ ਹਰੀ ਹਿਰਦੇ ਵਿਚ ਟਿਕ ਗਿਆ, ਉਸ ਦਾ **ਅਨਭਵ** ਹੋ ਗਿਆ। ਸੇਵਕ ਦੇ ਕਰੋੜਾਂ (ਜਨਮਾਂ) ਦੇ ਸਾਰੇ ਦੁਖ ਹਰੀ ਨੇ ਇਕ ਪਲ ਵਿਚ ਦੂਰ ਕਰ ਦਿਤੇ।

[ਵੇਖੋ, ੨੪੯੨]

**ਅਨਭਉ,** ਤਜਰਬੇ ਵਾਲਾ। ੨੪੯੭

**ਅਗਮੁ ਅਗੋਚਰੁ ਪਾਰਬ੍ਰਹਮੁ ਸਤਿਗੁਰਿ ਦਰਸਾਯਉ ॥**
**ਗੁਰੁ ਅਰਜੁਨੁ ਘਰਿ ਗੁਰ ਰਾਮਦਾਸ**
**ਅਨਭਉ ਠਹਰਾਯਉ ॥ ੨ ॥**

ਸਵਈ. ਮਹਲੇ ੫ ਕੇ, ਸਫਾ ੧੪੦੭

**ਭਾਵ :** ਕਲ੍ਹ ਸਹਾਰ ਭੱਟ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਉਸਤਤਿ ਵਿਚ ਕਿਹਾ ਹੈ :—

ਹੇ ਸਤਿਗੁਰੂ (ਜੀ) ਗੰਮਤਾ ਤੋਂ ਰਹਿਤ (ਤੇ) ਮਨ ਬਾਣੀ ਤੋਂ ਪਰੇ ਜੋ ਬ੍ਰਹਮ ਹੈ (ਉਹ ਆਪ ਨੇ ਸਾਖਸ਼ਾਤ ਕਰਕੇ) ਦਰਸਾਇਆ ਹੈ। (ਐਉਂ ਮੈਨੂੰ) **ਤਜਰਬੇ ਵਾਲਾ** ਗਿਆਨ ਹੋਇਆ ਹੈ ਕਿ ਗੁਰੂ ਰਾਮਦਾਸ ਦੇ ਘਰ ਗੁਰੂ ਅਰਜਨ ਦੇਵ ਜੀ (ਭਗਤੀ ਦਾ ਅਵਤਾਰ ਉਤਰੇ ਹਨ)।

(ਟ੍ਰੈਕਟ ਨੰ: ੧੧੭੮, **ਖਾਲਸਾ ਟ੍ਰੈਕਟ ਸੁਸਾਇਟੀ,** ਅੰਮ੍ਰਿਤਸਰ)

[ਵੇਖੋ, ੨੪੯੨]

**ਅਨਭਉ,** ਅਨੁਭਾਵ, ਪ੍ਰਭਾਵ। ੨੪੯੮

**ਬਸੁ ਜਲ ਨਿਤ ਨ ਵਸਤ ਅਲੀਅਲ ਮੇਰ ਚਚਾ ਗੁਨ ਰੇ ॥**
**ਚੰਦ ਕੁਮੁਦਨੀ ਦੂਰਹੁ ਨਿਵਸਸਿ**
**ਅਨਭਉ ਕਾਰਨਿ ਰੇ ॥ ੨ ॥**

ਮਾਰੂ ਮਹਲਾ ੧–੪, ਸਫਾ ੯੯੦

**ਭਾਵ :** (ਡੱਡੂ ਦਾ) ਨਿਤ ਜਲ ਵਿਚ ਵਾਸ ਹੈ, ਪਰ ਭੌਰਾ (ਡੱਡੂ ਵਾਕੁਨ ਪਾਣੀ ਦੇ ਵਿਚ) ਨਹੀਂ ਵਸਦਾ, ਉਹ ਉਪਰੋਂ ਹੀ ਫੁੱਲ ਦਾ ਰਸ ਚੂਸਦਾ ਹੈ। ਪਰ ਕੰਮੀ ਤਾਂ (ਬਹੁਤ ਦੂਰੋਂ ਹੀ) ਚੰਦ ਨੂੰ ਤੱਕ ਕੇ ਸਿਰ ਨਿਵਾ ਦੇਂਦੀ ਹੈ, ਇਸ ਦਾ ਕਾਰਣ **ਪ੍ਰਭਾਵ** ਹੈ, ਜੋ ਕੰਮੀ ਉਪਰ ਪੈਂਦਾ ਹੈ।

**ਅਲੀਅਲ,** ਭੌਰਾ। **ਮੇਰ,** ਚੋਟੀ, ਚੋਟੀ ਉਪਰ, ਉਪਰੋਂ।
**ਚਚਾ,** ਚੂਸਦਾ ਹੈ। **ਗੁਨ,** ਗੁਣ, ਰਸ।
**ਕੁਮੁਦਨੀ,** ਕੰਮੀ। **ਨਿਵਸਸਿ,** ਸਿਰ ਨਿਵਾਂਦੀ ਹੈ।

[ਸੰਸ. ਅਨੁਭਾਵ: (**ਅਨੁਭਾਵ:**), ਬਲ, ਅਧਿਕਾਰ, ਪ੍ਰਭਾਵ, ਵਡਿਆਈ, ਮਹਿਮਾ।]

**ਅਨਭਉ,** ਅਨੁਭਵ। ੨੪੯੯

**ਜੀਵਤ ਪਾਵਹੁ ਮੋਖ ਦੁਆਰ ॥**
**ਅਨਭਉ ਸਬਦੁ ਤਤੁ ਨਿਜੁ ਸਾਰ ॥ ੧ ॥**

ਗਉੜੀ (ਥਿਤੀ) ਕਬੀਰ–੧, ਸਫਾ ੩੪੩

**ਭਾਵ :** (ਅੰਤਰਯਾਮੀ ਰਾਮ ਨੂੰ ਸਿਮਰੋ, ਤਦ ਤੁਸੀਂ) ਜੀਉਂਦੇ ਜੀ ਮੁਕਤੀ ਦਾ ਦਰ ਪਾ ਲਓਗੇ। ਸ਼ਬਦ ਤਤ ( = ਬ੍ਰਹਮ ਤਤ ਤੇ) ਨਿਜ ਤਤ (ਜੀਵ ਤਤ) ਦਾ **ਅਨੁਭਵ** (ਭਾਵ ਤੁਸਾਨੂੰ ਅਨੁਭਵ ਹੋ ਜਾਏਗਾ ਸ੍ਵੈਸਰੂਪ ਦਾ ਤੇ ਬ੍ਰਹਮ ਸਰੂਪ ਦਾ)।

(**ਸੰਥਯਾ,** ਸਫਾ ੨੧੬੪)

[ਵੇਖੋ, ੨੪੯੨]

**ਅਨਭਉ, ਅਨਭਉ ਨਗਰੁ,** ਆਤਮਕ ਗਿਆਨ ਦਾ ਪ੍ਰਤੱਖ ਮੰਡਲ, ਪਾਰਬ੍ਰਹਮ ਦੀ ਨਗਰੀ। ੨੫੦੦

**ਸਹਜ ਸਿਫਤਿ ਭਗਤਿ ਤਤੁ ਗਿਆਨਾ ॥**
**ਸਦਾ ਅਨੰਦੁ ਨਿਹਚਲੁ ਸਚੁ ਥਾਨਾ ॥**
**ਤਹਾ ਸੰਗਤਿ ਸਾਧ ਗੁਣ ਰਸੈ ॥**
**ਅਨਭਉ ਨਗਰੁ ਤਹਾ ਸਦ ਵਸੈ ॥ ੬ ॥**

ਗਉੜੀ ਗੁਆ. (ਅਸਟ.) ਮਹਲਾ ੫–੪, ਸਫਾ ੨੩੭

**ਭਾਵ :** (ਜਿਥੇ) ਸਿਫਤ ਸਲਾਹ ਹੈ, ਭਗਤੀ ਹੈ, ਤਤ੍ਵ ਗਯਾਨ ਹੈ, (ਤੇ ਇਨ੍ਹਾਂ ਦੇ ਸਮੁਦਾਇ ਤੋਂ ਉਪਜੀ) ਸਹਜ ਦੀ ਅਵਸਥਾ ਹੈ, (ਜਿਸ ਅਵਸਥਾ ਵਿਚ ਕਿ) ਸਦਾ ਅਨੰਦ ਹੁੰਦਾ ਹੈ, (ਐਸਾ ਹੈ) ਥਾਉਂ (ਜੋ) ਸਦਾ ਰਹਿਣੇ ਵਾਲਾ ਤੇ ਅਬਿਨਾਸ਼ੀ ਹੈ; ਉਥੇ ਸਾਧ ਸੰਗਤਿ (ਹਰੀ ਦੇ) ਗੁਣ ਰਸਮਯ ਹੋ ਕੇ ਗਾਉਂਦੀ ਹੈ; (ਉਹ) **ਪਾਰਬ੍ਰਹਮ ਦੀ ਨਗਰੀ ਹੈ,** ਓਥੇ (ਉਹ) ਸਦਾ ਵਸਦਾ ਹੈ।

(**ਸੰਥਯਾ,** ਸਫਾ ੧੫੧੨)

[ਵੇਖੋ, ੨੪੯੨]

**ਅਨਭਉ, ਅਨਭਉ ਪਦੁ,** ਨਿਰਭੈ ਪਦਵੀ, ਪਰਮ ਪਦ, ਗਿਆਨ ਅਵਸਥਾ। ੨੫੦੧

**ਅੰਮ੍ਰਿਤ ਰਸੁ ਪਾਏ ਤ੍ਰਿਸਨਾ ਭਉ ਜਾਏ ॥**
**ਅਨਭਉ ਪਦੁ ਪਾਵੈ ਆਪੁ ਗਵਾਏ ॥**
**ਊਚੀ ਪਦਵੀ ਊਚੋ ਊਚਾ**
**ਨਿਰਮਲ ਸਬਦੁ ਕਮਾਇਆ ॥ ੪ ॥**

ਮਾਰੂ (ਸੋਲਹੇ) ਮਹਲਾ ੧–੨੧, ਸਫਾ ੧੦੪੧

**ਭਾਵ :** ਜਿਸ ਨੇ ਅਤਿ ਉਚੇ ਨਿਰਮਲ ਸ਼ਬਦ ਦੀ ਕਮਾਈ ਕੀਤੀ ਹੈ ਉਸ ਨੂੰ ਉੱਚੀ ਪਦਵੀ ਮਿਲਦੀ ਹੈ, ਉਸ ਨੂੰ ਨਾਮ ਦਾ ਅੰਮ੍ਰਿਤ ਰਸ ਪ੍ਰਾਪਤ ਹੋ ਜਾਂਦਾ ਹੈ ਜਿਸ ਨਾਲ ਉਸ ਦੀ (ਸੰਸਾਰਿਕ) ਤ੍ਰਿਸ਼ਨਾ ਅਤੇ ਡਰ ਮੁਕ ਜਾਂਦੇ ਹਨ, ਉਸ ਦਾ ਅਹੰਕਾਰ ਦੂਰ ਹੋ ਜਾਂਦਾ ਹੈ ਤੇ ਉਹ **ਅਨਭਉ ਪਦ** ਉਤੇ ਟਿਕ ਜਾਂਦਾ ਹੈ ।
[ਵੇਖੋ, ੨੪੯੨]

**ਅਨਭਉ,** **ਅਨਭਉ ਭਾਉ**, ਪ੍ਰਭੂ ਦਾ ਪ੍ਰਤੱਖ ਪਿਆਰ, ਪ੍ਰੇਮ ਸਰੂਪ ਪਰਮਾਤਮਾ । ੨੫੦੨

**ਪੜੀਐ ਗੁਨੀਐ ਨਾਮੁ ਸਭੁ ਸੁਨੀਐ**
**ਅਨਭਉ ਭਾਉ ਨ ਦਰਸੈ ॥**
**ਲੋਹਾ ਕੰਚਨੁ ਹਿਰਨ ਹੋਇ ਕੈਸੇ**
**ਜਉ ਪਾਰਸਹਿ ਨ ਪਰਸੈ ॥ ੧ ॥**

ਰਾਮ. ਰਵਿਦਾਸ–੧, ਸਫ਼ਾ ੯੭੩

**ਭਾਵ :** ਪੜ੍ਹੀਦਾ ਹੈ, ਵੀਚਾਰੀਦਾ ਹੈ, ਵਾਹਿਗੁਰੂ ਦੇ ਸਾਰੇ ਨਾਮ ਸੁਣੀਦੇ ਹਨ । ਪਰ ਇਸ ਪੜ੍ਹਨ ਸੁਣਨ ਨਾਲ **ਪ੍ਰੇਮ ਸਰੂਪ ਪਰਮਾਤਮਾ** ਦਾ ਦਰਸ਼ਨ ਨਹੀਂ ਪ੍ਰਾਪਤ ਹੁੰਦਾ । ਲੋਹਾ ਬਗੈਰ ਪਾਰਸ ਦੀ ਛੁਹ ਦੇ ਕਿਸ ਤਰ੍ਹਾਂ ਸ਼ੁੱਧ ਸੋਨਾ ਬਣੇ ?

**ਮਤਲਬ :** ਪਰਮਾਤਮਾ ਦੇ ਨਾਮ ਜਪਣ ਲਈ ਅੰਦਰ ਪ੍ਰੇਮ ਦਾ ਅੰਸ਼ ਜ਼ਰੂਰੀ ਹੈ ਕਿਉਂਕਿ ਉਹ ਪ੍ਰੇਮ ਸਰੂਪ ਹੈ । ਸਤਿਸੰਗ ਵਿਚ ਬੈਠਣ ਨਾਲ ਪਿਆਰ ਦੀ ਚਿਣਗ ਅੰਦਰ ਪੈਦਾ ਹੁੰਦੀ ਹੈ ਜਿਸ ਤਰ੍ਹਾਂ ਪਾਰਸ ਦੀ ਸੁਹਬਤ ਵਿਚ ਲੋਹਾ, ਸੋਨਾ ਬਣ ਜਾਂਦਾ ਹੈ ।

**ਅਨਭਉ,** ਪਰਮਾਤਮਾ । **ਭਾਉ,** ਪ੍ਰੇਮ ।
[ਵੇਖੋ, ੨੪੯੨]

**ਅਨਭੈ,** ਹੋਰ ਡਰ । ੨੫੦੩

**ਭਇਓ ਪ੍ਰਗਾਸੁ ਸਰਬ ਉਜੀਆਰਾ**
**ਗੁਰ ਗਿਆਨੁ ਮਨਹਿ ਪ੍ਰਗਟਾਇਓ ॥**
**ਅੰਮ੍ਰਿਤੁ ਨਾਮੁ ਪੀਓ ਮਨੁ**
**ਤ੍ਰਿਪਤਿਆ ਅਨਭੈ ਠਹਰਾਇਓ ॥ ੨ ॥**

ਗਉੜੀ (ਪੂਰਬੀ) ਮਹਲਾ ੫–੧੩੬, ਸਫ਼ਾ ੨੦੯

**ਭਾਵ :** ਅੰਮ੍ਰਿਤ ਨਾਮ ਪੀਤਾ, ਮਨ ਤ੍ਰਿਪਤ ਹੋ ਗਿਆ, **ਹੋਰ ਡਰ** ਸਾਰੇ ਥੰਮ ਗਏ । (ਅੰਮ੍ਰਿਤ ਨਾਮ ਦੇ ਪ੍ਰਭਾਵ ਨਾਲ) ਗੁਰੂ ਦਾ ਗਿਆਨ ਮਨ ਵਿਚ ਪ੍ਰਗਟ ਹੋ ਗਿਆ ਜਿਸ ਨਾਲ (ਅੰਦਰ ਬਾਹਰ) ਪ੍ਰਕਾਸ਼ ਹੋ ਗਿਆ ਅਤੇ ਸਾਰੇ ਪਾਸੇ ਚਾਨਣ ਹੋ ਗਿਆ ।

[**ਸੰਸ.** अन्य (**ਅਨਯ**), ਹੋਰ ; भयम् (**ਭਯਮ੍**), ਭੈ, ਡਰ ।]

**ਅਨਭੈ,** ਅਨੁਭਵ ਪ੍ਰਕਾਸ਼, ਗਿਆਨ ਵਿਚ, ਗਿਆਨ ਦੇ ਆਧਾਰ ਉਤੇ । ੨੫੦੪

**ਮਨ ਕਾ ਸੁਭਾਉ ਸਭੁ ਕੋਈ ਕਰੈ ॥**
**ਕਰਤਾ ਹੋਇ ਸੁ ਅਨਭੈ ਰਹੈ ॥ ੨ ॥**

ਭੈਰਉ ਰਵਿਦਾਸ–੧, ਸਫ਼ਾ ੧੧੬੭

**ਭਾਵ :** ਮਨ ਦੀ (ਜਿਵੇਂ) ਰੁਚੀ ਹੁੰਦੀ ਹੈ, ਸਭ ਕੋਈ (ਤਿਵੇਂ ਹੀ) ਕਰਦਾ ਹੈ । (ਮਨ ਨੂੰ ਕਾਬੂ) ਕਰਨ ਵਾਲਾ ਜੇ ਕੋਈ ਹੈ, ਤਾਂ ਉਹ ਮਨ ਦੇ ਮਗਰ ਨਹੀਂ ਲਗਦਾ ਉਹ ਆਪਣੇ **ਗਿਆਨ ਦੇ ਆਧਾਰ ਉਤੇ** ਰਹਿੰਦਾ ਹੈ ।

**ਮਤਲਬ :** ਇਕ ਅਨੁਭਵੀ ਸੁਘੜ ਮਨੁੱਖ ਮਨ ਦੇ ਮਗਰ ਨਹੀਂ ਲਗਦਾ । ਉਹ ਆਪਣੇ ਗਿਆਨ ਤੋਂ ਆਪਣਾ ਰਾਹ ਲਭਦਾ ਹੈ ।

**ਕਰਤਾ,** ਕਰ ਸਕਣ ਦੇ ਅਧਿਕਾਰ ਵਾਲਾ, ਕਾਬੂ ਕਰਨ ਵਾਲਾ ।
[ਵੇਖੋ, ੨੪੯੨]

**ਅਨਭੈ,** ਹੋਰ ਡਰ ਭੈ । ੨੫੦੫

**ਜਿਨਿ ਅਕਥੁ ਕਹਾਇਆ ਅਪਿਓ ਪੀਆਇਆ ॥**
**ਅਨਭੈ ਵਿਸਰੇ ਨਾਮਿ ਸਮਾਇਆ ॥ ੧ ॥**

ਗਉੜੀ ਮਹਲਾ ੧–੧੧, ਸਫ਼ਾ ੧੫੪

**ਭਾਵ :** ਜਿਸ (ਜਗਤ ਗੁਰੂ ਨੇ ਸਾਥੋਂ) ਅਕਥ ਦਾ (ਗੁਣ) ਕਥਨ ਕਰਵਾਇਆ ਹੈ (ਤੇ ਨਾਮ) ਅੰਮ੍ਰਿਤ ਪਿਲਾ ਦਿਤਾ ਹੈ (ਜਿਸ ਕਰਕੇ) **ਹੋਰ ਡਰ ਭੈ** ਵਿਸਰ ਗਏ ਹਨ ਤੇ ਨਾਮੀ ਵਿਚ (ਸਾਨੂੰ) ਸਮਾਈ ਮਿਲੀ ਹੈ ।

(**ਸੰਥਜਾ**, ਸਫ਼ਾ ੧੦੫੩)

[ਵੇਖੋ, ੨੫੦੩]

**ਅਨਭੈ,** **ਅਨਭੈ ਕਾ ਦਾਤਾ**, ਨਿਰਭੈਤਾ ਦੇਣ ਵਾਲਾ (ਵਾਹਿਗੁਰੂ) । ੨੫੦੬

**ਸਭ ਦੇਖੀਐ ਅਨਭੈ ਕਾ ਦਾਤਾ ॥**
**ਘਟਿ ਘਟਿ ਪੂਰਨ ਹੈ ਅਲਿਪਾਤਾ ॥ ... ॥ ੧ ॥**

ਸਾਰਗ (ਛੰਤ) ਮਹਲਾ ੫–੧, ਸਫ਼ਾ ੧੨੩੬

**ਭਾਵ : ਨਿਰਭੈਤਾ ਦੇਣ ਵਾਲਾ (ਵਾਹਿਗੁਰੂ)** ਸਰਬ ਵਿਆਪਕ ਹੈ. ਘਟ ਘਟ ਵਿਚ ਪੂਰਨ ਹੈ ਪਰ ਕਿਸੇ ਵਿਚ ਲਿਪਤ ਨਹੀਂ ।

[**ਸੰਸ.** अन् (**ਅਨ੍**, ਨਿਖੇਧ ਅਰਥਕ) ; भयम् (**ਭਯਮ੍**), ਭੈ, ਡਰ ।]

**ਅਨਰਸ,** ਹੋਰ ਰਸ । ੨੫੦੭

**ਜਿਤਨੇ ਰਸ ਅਨਰਸ ਹਮ ਦੇਖੇ**
**ਸਭ ਤਿਤਨੇ ਫੀਕ ਫੀਕਾਨੇ ॥**
**ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ**
**ਮਿਲਿ ਸਤਿਗੁਰ ਮੀਠ ਰਸ ਗਾਨੇ ॥ ੨ ॥**

ਗਉੜੀ (ਪੂਰਬੀ) ਮਹਲਾ ੪–੫੬, ਸਫ਼ਾ ੧੬੯–੭੦

**ਭਾਵ :** ਜਿਤਨੇ (ਮੰਨੇ ਹੋਏ) ਰਸ (ਜਾਂ ਉਨ੍ਹਾਂ ਤੋਂ ਵਖਰੇ) **ਹੋਰ ਰਸ** ਹਨ (ਉਹ) ਅਸਾਂ (ਚੱਖ ਕੇ) ਵੇਖੇ ਹਨ, (ਉਹ) ਸਾਰੇ ਦੇ ਸਾਰੇ ਫਿਕੇ ਹਨ, ਫਿਕਿਆਂ ਤੋਂ ਫਿਕੇ । ਸਤਿਗੁਰੂ ਨੂੰ ਮਿਲ ਕੇ ਹਰੀ ਦਾ ਨਾਮ ਰੂਪੀ ਅੰਮ੍ਰਿਤ ਰਸ ਚੱਖਿਆ ਹੈ । ਉਹ ਮਿੱਠਾ ਰਸ ਹੈ । ਉਸ ਦਾ ਗੁਣ ਗਾ ਰਹੇ ਹਾਂ ।

[ਵੇਖੋ, ੨੫੧੩]

**ਅਨਰਸ,** ਦੂਜੇ ਸਾਰੇ ਰਸ । ੨੫੦੮

**ਏਹੁ ਹਰਿ ਰਸੁ ਕਰਮੀ ਪਾਈਐ**
**ਸਤਿਗੁਰੁ ਮਿਲੈ ਜਿਸੁ ਆਇ ॥**
**ਕਹੈ ਨਾਨਕੁ ਹੋਰਿ ਅਨਰਸ ਸਭਿ ਵੀਸਰੇ**
**ਜਾ ਹਰਿ ਵਸੈ ਮਨਿ ਆਇ ॥ ੩੨ ॥**

ਰਾਮ. (ਅਨੰਦ) ਮਹਲਾ ੩, ਸਫ਼ਾ ੯੨੧

**ਭਾਵ :** ਇਹ ਹਰੀ (ਮੇਲ ਦਾ) ਰਸ ਭਾਗਾਂ ਨਾਲ ਮਿਲਦਾ ਹੈ, (ਉਸ ਨੂੰ), ਜਿਸ ਨੂੰ ਸਤਿਗੁਰੂ ਆ ਮਿਲਦੇ ਹਨ । ਜਦੋਂ ਮਨ ਵਿਚ ਹਰੀ (ਮੇਲ ਦਾ) ਰਸ ਆ ਵਸਦਾ ਹੈ, ਹੋਰ **ਦੂਜੇ ਸਾਰੇ ਰਸ** ਭੁੱਲ ਜਾਂਦੇ ਹਨ ।

[ਵੇਖੋ, ੨੫੧੩]

**ਅਨਰਸ,** ਹੋਰ ਸੁਆਦ । ੨੫੦੯

**ਅਨਰਸ ਮਹਿ ਭੋਲਾਇਆ ਬਿਨੁ ਨਾਮੈ ਦੁਖ ਪਾਇ ॥**
**ਸਤਿਗੁਰੁ ਪੁਰਖੁ ਨ ਭੇਟਿਓ ਜਿ ਸਚੀ ਬੂਝ ਬੁਝਾਇ ॥ ੧ ॥**

ਆਸਾ (ਅਸਟ.) ਮਹਲਾ ੩–੩੭, ਸਫ਼ਾ ੪੩੦

**ਭਾਵ : ਹੋਰ ਸੁਆਦਾਂ** ਵਿਚ ਪ੍ਰਵਿਰਤ ਹੋਇਆ (ਜੀਵ) ਭੁਲੇਵੇਂ ਵਿਚ ਪਿਆ, ਨਾਮ ਰਸ ਤੋਂ ਵਿਰਵੇ ਰਹਿ ਕੇ ਦੁਖ ਪਾ ਰਿਹਾ ਹੈ । ਸਤਿਗੁਰੂ ਪੁਰਖ ਨੂੰ (ਅਭਾਗਾ ਜੀਵ) ਨਹੀਂ ਮਿਲਿਆ ਜੋ (ਮਿਲਦਾ ਤਾਂ ਸਤਿਗੁਰੂ) ਸੱਚੀ ਸੋਝੀ ਦੇ ਦੇਂਦੇ ।

[ਵੇਖੋ, ੨੫੧੩]

**ਅਨਰਸ,** ਹੋਰ ਸਾਰੇ ਰਸ । ੨੫੧੦

**ਨ ਬੀਚਾਰਿਓ ਰਾਜਾ ਰਾਮ ਕੋ ਰਸੁ ॥**
**ਜਿਹ ਰਸ ਅਨਰਸ ਬੀਸਰਿ ਜਾਹੀ ॥ ੧ ॥ ਰਹਾਉ ॥**

ਸੋਰਠਿ ਰਵਿਦਾਸ–੩, ਸਫ਼ਾ ੬੫੮

**ਭਾਵ :** (ਜੀਵਾਂ ਨੇ) ਰਾਜਾ ਰਾਮ (ਦੇ ਮਿਲਾਪ) ਦੇ ਰਸ ਦੀ ਵੀਚਾਰ ਨਹੀਂ ਕੀਤੀ । ਜਿਸ ਰਸ ਨੂੰ ਪਾ ਲੈਣ ਨਾਲ **ਹੋਰ ਸਾਰੇ ਰਸ** ਭੁੱਲ ਜਾਂਦੇ ਹਨ ।

**ਮਤਲਬ :** ਪਰਮਾਤਮਾ ਰਸ ਰੂਪ ਹੈ । ਉਪਨਿਸ਼ਦ ਵਾਕ ਹੈ ਕਿ "...ਉਹ ਨਿਸ਼ਚੇ ਰਸ ਹੀ ਹੈ । ਇਸ ਰਸ ਨੂੰ ਪਾ ਕੇ ਪੁਰਸ਼ ਪੂਰਣ ਆਨੰਦ ਹੋ ਜਾਂਦਾ ਹੈ । ਅਗਰ ਇਹ ਆਨੰਦ ਆਕਾਸ਼ ਵਿਚ ਨਾ ਹੁੰਦਾ (ਆਨੰਦ ਰੂਪ ਬ੍ਰਹਮ ਆਕਾਸ਼ ਵਿਚ ਨਾ ਹੁੰਦਾ) ਤਾਂ ਕਿਹੜਾ ਸਾਹ ਲੈਣ ਵਾਲਾ ਪ੍ਰਾਣੀ ਜ਼ਿੰਦਾ ਰਹਿ ਸਕਦਾ ਸੀ ।"

(**ਤੈੱਤਿਰੀਯ ਉਪਨਿਸ਼ਦ**, II, 7)

ਪਰ ਪ੍ਰਾਣੀ ਭੁਲੇ ਰਹਿੰਦੇ ਹਨ । ਉਹ ਸਾਹ ਲੈਂਦੇ ਹੋਏ ਵੀ ਇਸ ਗੱਲ ਤੋਂ ਅਗਯਾਤ ਹਨ ਕਿ ਉਨ੍ਹਾਂ ਦੇ ਅੰਦਰ ਪ੍ਰਾਣ ਵਾਯੂ ਪਰਵੇਸ਼ ਕਰ ਰਹੀ ਹੈ । ਜਿਨ੍ਹਾਂ ਨੇ ਆਪਣੇ ਦਮ ਨੂੰ ਸੰਭਾਲਿਆ ਹੋਇਆ ਹੈ ਉਨ੍ਹਾਂ ਨੂੰ ਇਸ ਗੱਲ ਦਾ ਇਹਸਾਸ ਰਹਿੰਦਾ ਹੈ ਕਿ ਹਰ ਸੁਆਸ ਦੇ ਨਾਲ ਆਨੰਦ ਦਾ ਪ੍ਰਵੇਸ਼ ਹੋ ਰਿਹਾ ਹੈ । ਪਰਮਾਤਮਾ ਨੂੰ ਰਸ ਰੂਪ ਜਾਣਨ ਵਾਲੇ ਐਸੇ ਆਨੰਦ ਵਿਚ ਮਗਨ ਰਹਿੰਦੇ ਹਨ, ਇਸ ਸੁਆਦ ਵਿਚ ਉਹ ਹੋਰ ਸੁਆਦ ਨੂੰ ਭੁੱਲ ਜਾਂਦੇ ਹਨ ।

[ਵੇਖੋ, ੨੫੧੩]

**ਅਨਰਸ,** ਹੋਰ ਰਸਾਂ ਦੇ । ੨੫੧੧

**ਹਰਿ ਕਾ ਨਾਮੁ ਮੀਠਾ ਪਿਰਾ ਜੀਉ**
**ਜਾ ਚਾਖਹਿ ਚਿਤੁ ਲਾਏ ॥**
**ਰਸਨਾ ਹਰਿਰਸੁ ਚਾਖੁ ਮੁਯੇ ਜੀਉ**
**ਅਨਰਸ ਸਾਦ ਗਵਾਏ ॥ ... ॥ ੨ ॥**

ਗਉੜੀ (ਛੰਤ) ਮਹਲਾ ੩–੫, ਸਫ਼ਾ ੨੪੬

**ਭਾਵ :** (ਆਤਮ ਵਿਸ਼ੈਣੀ ਬੁੱਧੀ, ਮਨ ਨੂੰ, ਕੰਤ ਕਰਕੇ ਸੰਬੋਧ ਕਰ ਰਹੀ ਹੈ) ਹੇ ਕੰਤ ਜੀ ! ਹਰੀ ਦੇ ਨਾਮ ਦਾ ਰਸ ਮਿੱਠਾ ਹੈ (ਸੁਆਦ ਤਦ ਆਵੇਗਾ) ਜੇ ਚਿਤ ਲਾ ਕੇ ਚਖੋਗੇ ? (**ਉਹ ਬੁੱਧੀ** ਫੇਰ ਜੀਭ ਨੂੰ ਕਹਿੰਦੀ ਹੈ) ਹੇ ਮਰ ਜਾਣੀਏ ਰਸਨਾ ! ਹਰੀ ਰਸ ਨੂੰ ਤੂੰ ਚੱਖ ਲੈ (ਇਹ ਰਸ ਪੀਣ ਨਾਲ ਤੇਰੇ) **ਹੋਰ ਰਸਾਂ ਦੇ** ਸੁਆਦ ਮਾਤ ਪੈ ਜਾਣਗੇ ।

[ਵੇਖੋ, ੨੫੧੩]

**ਅਨਰਸਿ,** ਹੋਰ ਰਸਾਂ ਵਿਚ । ੨੫੧੨

**ਕੰਚਨ ਨਾਰੀ ਮਹਿ ਜੀਉ ਲੁਭਤੁ ਹੈ ਮੋਹੁ ਮੀਠਾ ਮਾਇਆ ॥**
**ਘਰ ਮੰਦਰ ਘੋੜੇ ਖੁਸੀ**
**ਮਨੁ ਅਨਰਸਿ ਲਾਇਆ ॥ ... ॥ ੧ ॥**

ਗਉੜੀ (ਬੈਰਾਗ.) ਮਹਲਾ ੪–੫੦, ਸਫ਼ਾ ੧੬੭

**ਭਾਵ :** ਸੋਨੇ ਅਤੇ ਨਾਰੀ ਵਿਚ ਦਿਲ ਲਲਚਾਇਆ ਹੋਇਆ ਹੈ। ਮਾਇਆ ਦਾ ਮੋਹ (ਅਤਿ) ਮਿੱਠਾ (ਲਗਦਾ ਹੈ), (ਤਾਹੀਓਂ) ਮਨ ਨੂੰ, ਘਰਾਂ, ਮਕਾਨਾਂ, ਘੋੜਿਆਂ ਦੀ ਖ਼ੁਸ਼ੀ ਅਤੇ **ਹੋਰ ਰਸਾਂ ਵਿਚ** ਲਾਇਆ ਹੋਇਆ ਹੈ।

[ਵੇਖੋ, ੨੫੧੩]

**ਅਨਰਸੁ,** ਦੂਜਾ ਰਸ, ਹੋਰ ਸੁਆਦ। ੨੫੧੩

**ਭਾਉ ਭੋਜਨੁ ਸਤਿਗੁਰਿ ਤੁਠੈ ਪਾਏ ॥**
**ਅਨਰਸੁ ਚੂਕੈ ਹਰਿ ਰਸੁ ਮੰਨਿ ਵਸਾਏ ॥ ... ॥ ੩ ॥**

ਮਾਝ (ਅਸਟ.) ਮਹਲਾ ੩–੧੧, ਸਫ਼ਾ ੧੧੫

**ਭਾਵ :** ਸਤਿਗੁਰਾਂ ਦੇ ਪਤੀਜਣ ਪਰ ਪ੍ਰੇਮ ਰੂਪੀ ਭੋਜਨ ਪਾਇਆ ਹੈ । ਹਰੀ ਰਸ ਨੂੰ ਮਨ ਵਿਚ ਵਸਾਣ ਨਾਲ **ਹੋਰ ਸੁਆਦ** (ਲੈਣ ਦੀ ਰੁਚੀ ਹੀ) ਦੂਰ ਹੋ ਗਈ।

[**ਸੰਸ.** अन्य (**ਅਨਜ,** ਹੋਰ, ਭਿੰਨ) + रस: (**ਰਸ:,** ਸਾਰ, ਰਸ, ਸੁਆਦ) ; **ਪ੍ਰ.** ਪੰ. ਅਨਰਸੁ, ਦੂਜਾ ਸੁਆਦ, ਭਿੰਨ ਰਸ ।]

**ਅਨਰਤ,** ਹੋਰ ਰਸਾਂ ਵਿਚ ਖਚਤ। ੨੫੧੩ (ੳ)

**ਕੁਹਕਤ ਕਪਟ ਖਪਟ ਖਲ ਗਰਜਤ**
**ਮਰਜਤ ਮੀਚੁ ਅਨਿਕ ਬਰੀਆ ॥ ੧ ॥ ਰਹਾਉ ॥**
**ਅਹੰਮਤ ਅਨਰਤ ਕੁਮਿਤ ਹਿਤ ਪ੍ਰੀਤਮ**
**ਪੇਖਤ ਭ੍ਰਮਤ ਲਾਖ ਗਰੀਆ ॥ ੧ ॥**

ਕਾਨੜਾ ਮਹਲਾ ੫–੩੦, ਸਫ਼ਾ ੧੩੦੩

**ਵੇਖੋ, ਅਹੰਮਤ (੧੬੦੯)**

[**ਸੰਸ.** अन्य (**ਅਨਜ**), ਹੋਰ + रक्त (**ਰਕ੍ਤ**), ਰੰਗਿਆ ਹੋਇਆ, ਰਚਿਆ ਹੋਇਆ, ਖਚਿਤ ।]

**ਅਨਰਥ,** ਪਾਪ । ੨੫੧੪

**ਭੂਪਤਿ ਹੋਇ ਕੈ ਰਾਜੁ ਕਮਾਇਆ ॥**
**ਕਰਿ ਕਰਿ ਅਨਰਥ ਵਿਹਾਝੀ ਮਾਇਆ ॥**
**ਸੰਚਤ ਸੰਚਤ ਥੈਲੀ ਕੀਨ੍ਹੀ ॥**
**ਪ੍ਰਭਿ ਉਸ ਤੇ ਡਾਰਿ ਅਵਰ ਕਉ ਦੀਨ੍ਹੀ ॥ ੧ ॥**

ਆਸਾ ਮਹਲਾ ੫–੮੬, ਸਫ਼ਾ ੩੯੧–੯੨

**ਭਾਵ :** (ਜੇ ਕਿਸੇ ਨੇ) ਰਾਜਾ ਬਣ ਕੇ ਰਾਜ ਕੀਤਾ ਉਸ ਨੇ **ਪਾਪ** ਕਰ ਕਰ ਕੇ ਦੌਲਤ ਕੱਠੀ ਕਰ ਲਈ, ਕੱਠੀ ਕਰਦਿਆਂ ਕਰਦਿਆਂ ਜਦ ਖ਼ਜ਼ਾਨਾ ਭਰ ਲਿਆ (ਤਾਂ) ਪ੍ਰਭੂ ਨੇ ਉਸ ਤੋਂ ਖੁਹਾ ਕੇ ਹੋਰ ਕਿਸੇ ਨੂੰ ਦੁਆ ਦਿਤੀ।

(**ਸੰਥਜ਼ਾ,** ਸਫ਼ਾ ੨੪੬੧)

[**ਸੰਸ.** अनर्थ (**ਅਨਰ੍ਥ**), ਨਿਕੰਮਾ, ਭਾਗ ਹੀਨ, ਸੁਖ ਰਹਿਤ, ਅਰਥ ਹੀਨ, ਨਿਰਰਥਕ ।]

**ਅਨਰਥ,** ਪਾਪ ਕਰਮ, ਅਨਰਥ । ੨੫੧੫

**ਕਰਿ ਕਰਿ ਅਨਰਥ ਬਿਹਾਝੀ ਸੰਪੈ ਸੁਇਨਾ ਰੂਪਾ ਦਾਮਾ ॥**
**ਭਾੜੀ ਕਉ ਓਹੁ ਭਾੜਾ ਮਿਲਿਆ**
**ਹੋਰੁ ਸਗਲ ਭਇਓ ਬਿਰਾਨਾ ॥ ੩ ॥**

ਗੂਜਰੀ ਮਹਲਾ ੫–੮, ਸਫ਼ਾ ੪੯੭

**ਭਾਵ : ਅਨਰਥ** ਕਰ ਕਰ ਕੇ (ਜੋ) ਮਾਇਆ ਵਿਹਾਝੀ (ਭਾਵ ਕੱਠੀ ਕੀਤੀ) ਸੀ : ਕੀਹ ਸੋਨਾ, ਕੀ ਚਾਂਦੀ, ਕੀਹ ਨਕਦੀ ( = ਰੁਪਏ ਤੇ ਮੋਹਰਾਂ, ਉਹ ਇਸ ਨੇ ਮਾਨੋਂ ਮਜ਼ੂਰੀ ਕੀਤੀ, ਸੋ ਜੋ ਕੁਛ ਇਸ ਨੇ ਖ਼ਰਚ ਕਰ ਲੀਤਾ) ਉਹ (ਤਾਂ ਇਸ) ਮਜ਼ੂਰ ਨੂੰ (ਭਾੜਾ = ) ਮਜ਼ੂਰੀ ਮਿਲ ਗਈ, ਹੋਰ ਸਾਰਾ (ਧਨ ਕੱਠਾ ਕੀਤਾ) ਪਰਾਇਆ ਹੋ ਗਿਆ।

(**ਸੰਥਜ਼ਾ,** ਸਫ਼ਾ ੩੧੧੬)

[ਵੇਖੋ, ੨੫੧੪]

**ਅਨਰਾਉ,** ਪ੍ਰੇਮ, ਚਾਓ । ੨੫੧੬

**ਸਾਧ ਤੇਰੇ ਕੀ ਚਰਨੀ ਪਾਉ ॥**
**ਨਾਨਕ ਕੈ ਮਨਿ ਇਹੁ ਅਨਰਾਉ ॥ ੧ ॥**

ਗਉੜੀ (ਸੁਖ.) ਮ: ੫–੧੬, ਸਫ਼ਾ ੨੮੪

**ਭਾਵ :** ਤੇਰੇ ਸਾਧੂ ਦੀ ਚਰਨੀ ਲਗ ਜਾਵਾਂ, ਨਾਨਕ ਦੇ ਮਨ ਵਿਚ ਇਹੋ **ਚਾਓ** ਹੈ ।

[**ਸੰਸ.** अनुराग: (**ਅਨੁਰਾਗ:**), ਪ੍ਰੇਮ, ਭਗਤੀ ।]

**ਅਨਰਾਗਾ,** ਰਾਗ ਰਹਿਤ, ਵੈਰਾਗਵਾਨ । ੨੫੧੭

**ਆਵਤ ਕਉ ਹਰਖ ਜਾਤ ਕਉ ਰੋਵਹਿ**
**ਇਹੁ ਦੁਖੁ ਸੁਖੁ ਨਾਲੇ ਲਾਗਾ ॥**
**ਆਪੇ ਦੁਖ ਸੁਖ ਭੋਗਿ ਭੋਗਾਵੈ**
**ਗੁਰਮੁਖਿ ਸੋ ਅਨਰਾਗਾ ॥ ੨ ॥**

ਸੋਰਠਿ ਮਹਲਾ ੧–੧੦, ਸਫ਼ਾ ੫੯੮

**ਭਾਵ :** (ਜੀਵ) ਆਏ (ਧਨ) ਤੇ ਖ਼ੁਸ਼ੀ ਹੁੰਦਾ ਹੈ, ਗਏ (ਧਨ) ਤੇ ਰੋਂਦਾ ਹੈ, ਇਹ ਦੁਖ ਸੁਖ (ਤਾਂ ਜੀਵ ਦੇ) ਨਾਲ ਲੱਗਾ ਹੀ ਹੋਇਆ ਹੈ, (ਪਰ ਜੋ) ਗੁਰਮੁਖ ਹੈ ਉਹ **ਰਾਗ ਰਹਿਤ** (ਅਰਥਾਤ ਵੈਰਾਗਵਾਨ ਹੁੰਦਾ ਹੈ, ਕਿਉਂਕਿ ਉਹ ਜਾਣਦਾ ਹੈ ਕਿ ਵਾਹਿਗੁਰੂ) ਦੁੱਖਾਂ ਸੁਖਾਂ ਦੇ ਭੋਗਣ ਵਿਚ ਆਪ ਹੀ (ਵਿਚ) ਹੋ ਕੇ ਭੁਗਵਾਉਂਦਾ ਹੈ ।

(**ਸੰਥਜਾ,** ਸਫ਼ਾ ੩੬੨੯)

[**ਹਿੰਦੀ,** अन (**ਅਨ**), ਬਿਨਾਂ + **ਸੰਸ.** राग: (**ਰਾਗ:**), ਸਨੇਹ, ਲਾਲਚ, ਮੋਹ, ਅਨੰਦ ।]

**ਅਨਰਾਗੀ,** ਰਾਗ ਸਹਿਤ, ਪ੍ਰੇਮੀ । ੨੫੧੮

**ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ ਅਨਰਾਗੀ ॥**
**ਆਵੈ ਨ ਜਾਇ ਮਰੈ ਨ ਜੀਵੈ ਤਾਸੁ ਖੋਜੁ ਬੈਰਾਗੀ ॥ ੧ ॥**

ਗਉੜੀ (ਬੈਰਾਗ.) ਕਬੀਰ–੪੭, ਸਫ਼ਾ ੩੩੩

**ਵੇਖੋ, ਉਲਟਤ (੬੩੩)**

[**ਸੰਸ.** अनुरागिन् (**ਅਨੁਰਾਗਿਨੑ**), ਪ੍ਰੇਮ ਨਾਲ ਉਤੇਜਿਤ, ਪ੍ਰੇਮੀ, ਭਗਤ ।]

**ਅਨਰਾਗੀ,** ਬੀਤਰਾਗ । ੨੫੧੯

**ਹਿਰਦਾ ਦੇਹ ਨ ਹੋਤੀ ਅਉਧੂ**
**ਤਉ ਮਨੁ ਸੁੰਨਿ ਰਹੈ ਬੈਰਾਗੀ ॥**
**ਨਾਭਿ ਕਮਲੁ ਅਸਥੰਭੁ ਨ ਹੋਤੋ**
**ਤਾ ਨਿਜ ਘਰਿ ਬਸਤਉ ਪਵਨੁ ਅਨਰਾਗੀ ॥ ... ॥ ੬੭ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੬੪੫

**ਵੇਖੋ, ਅਸਥੰਭੁ (੧੪੭੪)**

**ਅਨਰਾਗੀ,** ਅਨ + ਰਾਗੀ, ਜਿਸ ਵਿਚ ਰਾਗ ਨਹੀਂ ਰਿਹਾ, ਬੀਤਰਾਗ ।
[ਵੇਖੋ, ੨੫੨੦]

**ਅਨਰਾਗੀ,** ਰਾਗ–ਰਹਿਤ । ੨੫੨੦

**ਮਨ ਕਾ ਸੁਭਾਉ ਸਦਾ ਬੈਰਾਗੀ ॥**
**ਸਭ ਮਹਿ ਵਸੈ ਅਤੀਤੁ ਅਨਰਾਗੀ ॥ ੫ ॥**

ਭੈਰਉ ਮਹਲਾ ੩–੫, ਸਫ਼ਾ ੧੧੨੯

**ਭਾਵ :** ਆਤਮਾ ਦਾ ਸੁਭਾਵ ਸਦਾ ਰਾਗ–ਰਹਿਤ ਰਹਿਣਾ ਹੈ । ਸਭ ਵਿਚ ਵਸਦਿਆਂ ਹੋਇਆਂ ਤਿਆਗੀ ਅਤੇ **ਰਾਗ–ਰਹਿਤ** ਹੈ ।

**ਮਤਲਬ :** ਏਥੇ ਮਨ ਦਾ ਅਰਥ ਹੈ "ਆਤਮਾ" । ਆਤਮਾ ਦੇ ਸਰੂਪ ਦਾ ਵਰਣਨ ਹੈ । ਆਤਮਾ ਅਸੰਗ ਹੈ, ਨਿਰਲੇਪ ਹੈ । ਵਿਵਹਾਰਕ ਜਗਤ ਵਿਚ ਵਸਦਿਆਂ ਹੋਇਆਂ ਉਹ ਆਪਣੇ ਵਾਸਤਵਿਕ ਰੂਪ ਵਿਚ ਪ੍ਰਕਿਰਤੀ ਤੋਂ ਭਿੰਨ ਹੈ । ਅਗਿਆਨ ਦੇ ਪ੍ਰਭਾਵ ਕਰ ਕੇ ਆਤਮਾ ਆਪਣੇ ਸਰੂਪ ਨੂੰ ਭੁੱਲ ਜਾਂਦਾ ਹੈ । ਇਸੇ ਸ਼ਬਦ ਦੀਆਂ ਪਹਿਲੀਆਂ ਤੁਕਾਂ ਵਿਚ ਕਹਿ ਆਏ ਹਨ :—

**ਮਮਤਾ ਲਾਇ ਭਰਮਿ ਭੋੁਲਾਇਆ ॥ ੨ ॥**

ਇਸ ਭੁੱਲ ਵਿਚ ਮਨ ਸੁੱਤਾ ਪਿਆ ਹੈ । ਇਸ ਦਾ ਇਲਾਜ ਪ੍ਰਭੂ ਦੀ ਕਿਰਪਾ ਹੈ, ਜੈਸਾ ਕਿ ਇਸੇ ਸ਼ਬਦ ਵਿਚ ਕਿਹਾ ਹੈ :—

**ਕਰਮੁ ਹੋਵੈ ਗੁਰੁ ਕਿਰਪਾ ਕਰੈ ॥**
**ਇਹੁ ਮਨੁ ਜਾਗੈ ਇਸੁ ਮਨ ਕੀ ਦੁਬਿਧਾ ਮਰੈ ॥ ੪ ॥**

**ਮਨ,** ਆਤਮਾ ।

[**ਸੰਸ.** अन् (**ਅਨੑ**, ਨਿਸ਼ੇਧ ਅਰਥਕ) + रागिन् (**ਰਾਗਿਨੑ**, ਰਾਗ ਯੁਕਤ) ;
**ਪੰ.** ਅਨਰਾਗੀ, ਰਾਗ ਰਹਿਤ, ਨਿਰਰਾਗ ।]

**ਅਨਰਾਗੈ,** ਪ੍ਰੇਮ ਵਿਚ । ੨੫੨੦ (ੳ)

**ਕਾਮ ਕ੍ਰੋਧ ਮਦ ਮਾਨ ਮੋਹ ਬਿਨਸੇ ਅਨਰਾਗੈ ॥**
**ਆਨੰਦ ਮਗਨ ਰਸਿ ਰਾਮ ਰੰਗਿ ਨਾਨਕ ਸਰਨਾਗੈ ॥ ੨ ॥**

ਬਿਲਾ. ਮਹਲਾ ੫–੬੮, ਸਫ਼ਾ ੮੧੮

**ਭਾਵ :** ਜੋ **ਪ੍ਰੇਮ ਵਿਚ** ਪ੍ਰਭੂ ਦੀ ਸ਼ਰਨ ਆ ਪਿਆ ਉਹ (ਤਿਤਕਾਲ) ਰਾਮ ਨਾਮ ਵਿਚ ਰੰਗਿਆ ਗਿਆ, ਉਹ ਰਸ ਮਖ਼ਮੂਰ ਅਨੰਦ ਵਿਚ ਮਗਨ ਰਹਿੰਦਾ ਹੈ, ਉਸ ਦੇ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ (ਆਦਿਕ ਸਾਰੇ ਵਿਕਾਰ) ਬਿਨਸ ਜਾਂਦੇ ਹਨ ।

**ਮਦ,** ਮਸਤੀ, ਮਾਇਆ ਦੀ ਲੁਭਾਇਮਾਨਤਾ ਦੀ ਮਸਤੀ, ਲੋਭ ।
[ਵੇਖੋ, ੨੫੧੬]

**ਅਨਰਾਧਾ,** ਅਨਪੜ੍ਹ, ਅਨਸਾਧਿਆ । ੨੫੨੧

**ਫਿਰਿ ਪਛੁਤਾਵਹਿਗਾ ਮੂੜਿਆ ਤੂੰ**
**ਕਵਨ ਕੁਮਤਿ ਭ੍ਰਮਿ ਲਾਗਾ ॥**
**ਚੇਤਿ ਰਾਮੁ ਨਾਹੀ ਜਮਪੁਰਿ ਜਾਹਿਗਾ**
**ਜਨੁ ਬਿਚਰੈ ਅਨਰਾਧਾ ॥ ੧ ॥ ਰਹਾਉ ॥**

ਸਿਰੀ. ਬੇਣੀ–੧, ਸਫ਼ਾ ੯੩

**ਭਾਵ :** ਹੇ ਮੂੜ੍ਹ ! ਤੂੰ ਮੁੜ ਪਸਚਾਤਾਪ ਕਰੇਂਗਾ। (ਸਾਵਧਾਨ ਹੋ) ਭਰਮ ਵਿਚ ਪੈ ਕੇ ਤੂੰ ਕਿਹੜੀ ਖੋਟੀ ਮੱਤ ਵਿਚ ਲਗ ਪਿਆ ਹੈਂ ? ਰਾਮ ਨੂੰ ਯਾਦ ਕਰ, ਨਹੀਂ ਤਾਂ ਜਮਪੁਰੀ ਜਾਵੇਂਗਾ । ਤੂੰ **ਅਨਸਾਧਿਆ** (ਜਗਤ ਵਿਚ) ਨਾ ਫਿਰ।

**ਜਨੁ,** ਜਨਿ, ਮਤ, ਨਾ।

[**ਸੰਸ.** अन् (**ਅਨ੍**, ਨਿਸ਼ੇਧ ਅਰਥਕ) + √ राध् ( √ **ਰਾਧ੍**, ਸਿੱਧ ਕਰਨਾ); **ਪੰ.** ਅਨਰਾਧਾ, ਜੋ ਸਿੱਧ ਨਾ ਕੀਤਾ ਹੋਵੇ, ਜੋ ਸੋਧਿਆ ਨਾ ਗਿਆ ਹੋਵੇ, ਅਸੰਜਮੀ, ਮੂਰਖ।]

## ਅਨਰੂਪਿਓ, ਅਨਕੂਲ ਬਣਾਇਆ, ਡੋਲੀ। ੨੫੨੨

**ਸਿਆਨਪ ਕਾਹੂ ਕਾਮਿ ਨ ਆਤ ॥**
**ਜੋ ਅਨਰੂਪਿਓ ਠਾਕੁਰਿ ਮੇਰੈ**
**ਹੋਇ ਰਹੀ ਉਹ ਬਾਤ ॥ ੧ ॥ ਰਹਾਉ ॥**

ਗੂਜਰੀ ਮਹਲਾ ੫-੫, ਸਫ਼ਾ ੪੯੬

**ਭਾਵ :** ਚਲਾਕੀ ਕਿਸੇ ਕੰਮ (ਵਿਚ) ਨਹੀਂ ਆਉਂਦੀ। ਉਹੋ ਹੀ ਗੱਲ ਵਾਪਰ ਰਹੀ ਹੈ ਜੋ ਮੇਰੇ ਠਾਕੁਰ ਨੇ ਪਹਿਲੇ ਹੀ **ਡੋਲੀ** ਹੈ।

[**ਸੰਸ.** अनुरूप (**ਅਨੁਰੂਪ**), ਸਦ੍ਰਿਸ਼, ਮਿਲਦਾ ਜੁਲਦਾ, ਅਨੁਕੂਲ, ਸਮਾਨਤਾ।]

## ਅਨਰੂਪੁ, ਕਰੂਪ। ੨੫੨੨ (ੳ)

**ਬੰਧਨ ਤੋਰਿ ਛੋਰਿ ਬਿਖਿਆ ਤੇ**
**ਗੁਰ ਕੋ ਸਬਦੁ ਮੇਰੈ ਹੀਅਰੈ ਦੀਨ ॥**
**ਰੂਪੁ ਅਨਰੂਪੁ ਮੋਰੋ ਕਛੁ ਨ ਬੀਚਾਰਿਓ**
**ਪ੍ਰੇਮ ਗਹਿਓ ਮੋਹਿ ਹਰਿ ਰੰਗਿ ਭੀਨ ॥ ੧ ॥**

ਟੋਡੀ ਮਹਲਾ ੫-੨੦, ਸਫ਼ਾ ੭੧੬

**ਭਾਵ :** (ਗੁਰੂ ਨੇ ਮੇਰੇ ਤੇ ਐਸੀ ਕ੍ਰਿਪਾ ਕੀਤੀ ਕਿ) ਗੁਰਾਂ ਦਾ ਉਪਦੇਸ਼ ਮੇਰੇ ਹਿਰਦੇ ਵਿਚ ਵਸਾ ਦਿਤਾ, ਮੇਰੇ ਬੰਧਨ ਤੋੜ ਦਿਤੇ ਅਤੇ ਬਿਖਿਆ ਤੋਂ ਛੁਡਾ ਦਿਤਾ। (ਗੁਰਾਂ ਨੇ) ਮੇਰਾ ਰੂਪ **ਕਰੂਪ** ਦਾ ਕੋਈ ਧਿਆਨ ਨਹੀਂ ਕੀਤਾ ਅਤੇ ਆਪਣੇ ਪ੍ਰੇਮ ਦੀ ਖਿਚ ਨਾਲ ਮੈਨੂੰ ਹਰੀ ਦੇ ਰੰਗ ਵਿਚ ਰੰਗ ਦਿਤਾ।

[**ਸੰਸ.** अन् (**ਅਨ੍**, ਨਿਸ਼ੇਧ ਅਰਥਕ) + रूपम् (**ਰੂਪਮ੍**, ਸੁੰਦਰਤਾ, ਖ਼ੂਬਸੂਰਤੀ);
**ਹਿੰਦੀ,** अनरूप (**ਅਨਰੂਪ**), ਕਰੂਪ, ਇਨ੍ਹਾਂ ਅਰਥਾਂ ਵਿਚ ਇਹ ਸ਼ਬਦ ਹਿੰਦੀ ਵਿਚ ਅਕਸਰ ਕਵਿਤਾ ਵਿਚ ਵਰਤਿਆ ਜਾਂਦਾ ਹੈ।]

## ਅਨਲ, ਅਗਨੀ। ੨੫੨੩

**ਜਿਸਹਿ ਧਾਰਿਉ ਧਰਤਿ ਅਰੁ ਵਿਉਮੁ ਅਰੁ ਪਵਣੁ ਤੇ ਨੀਰ**
**ਸਰ ਅਵਰ ਅਨਲ ਅਨਾਦਿ ਕੀਅਉ ॥ ... ॥ ੧ ॥**

ਸਵਈ, ਮਹਲੇ ੪ ਕੇ-੫, ਸਫ਼ਾ ੧੩੯੯

**ਭਾਵ :** ਜਿਸ ਹਰਿਨਾਮ ਨੇ ਧਰਤੀ, ਆਕਾਸ਼ ਅਤੇ ਵਾਯੂ ਨੂੰ ਧਾਰਿਆ (ਆਪਣੀ ਮਰਯਾਦਾ ਵਿਚ ਕਾਇਮ ਕੀਤਾ ਹੈ), **ਅਗਨੀ,** ਜਲ ਅਤੇ ਜਲ ਦਾ ਟਿਕਾਣਾ ਸਮੁੰਦਰ ਆਦਿ ਅਤੇ ਅੰਨ ਆਦਿ ਪਦਾਰਥ ਉਤਪੰਨ ਕੀਤੇ ਹਨ (... ਕੇਵਲ ਉਹੀ ਹਰੀਨਾਮ ਸਦਾ ਅਟੱਲ ਹੈ)।

[**ਸੰਸ.** अनल: (**ਅਨਲ:**), ਅਗਨੀ।]

## ਅਨਲ, ਪਉਣ, ਵਾਯੂ, ਹਵਾ। ੨੫੨੪

**ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥**
**ਅਨਲ ਅਗਮ ਜੈਸੇ ਲਹਰਿ ਮਇਓਦਧਿ**
**ਜਲ ਕੇਵਲ ਜਲ ਮਾਂਹੀ ॥ ੧ ॥**

ਸੋਰਠਿ ਰਵਿਦਾਸ-੧, ਸਫ਼ਾ ੬੫੭

**ਭਾਵ :** ਜਦ ਅਸੀਂ (ਆਪਾ ਭਾਵ ਵਿਚ ਮਤੇ) ਹੁੰਦੇ ਸੀ, ਤਦੋਂ ਤੁਸਾਂ (ਨਾਲ ਮਿਲਣਾ ਪ੍ਰਾਪਤ) ਨਾ ਸੀ। ਹੁਣ (ਜਦ ਹਉਮੈ ਮਿਟ ਗਈ ਹੈ ਤਦ ਤੁਸਾਂ ਨਾਲ ਐਸੇ ਅਭੇਦ ਮਿਲੇ ਹਾਂ ਕਿ) ਤੁਸੀ ਹੋ, ਮੈਂ ਨਹੀਂ। (ਜਿਸ ਤਰ੍ਹਾਂ) ਸਮੁੰਦਰ ਵਿਚ ਅਣਗਿਣਤ ਲਹਿਰਾਂ **ਹਵਾ** ਨਾਲ ਉਠਦੀਆਂ ਹਨ (ਪਰ ਅਸਲ ਵਿਚ) ਜਲ ਵਿਚ ਕੇਵਲ ਜਲ ਹੀ ਹੁੰਦਾ ਹੈ।

**ਮਤਲਬ :** ਪ੍ਰਭੂ ਦੇ ਸਰੂਪ ਨਾਲ ਅਭੇਦ ਮਿਲਾਪ ਲਈ ਹਉਮੈ ਤਿਆਗ ਜ਼ਰੂਰੀ ਹੈ।

[**ਸੰਸ.** अनिल: (**ਅਨਿਲ:**), ਵਾਯੂ।]

## ਅਨਲ, ਅਗਨੀ। ੨੫੨੪ (ੳ)

**ਅਉਧ ਅਨਲ ਤਨੁ ਤਿਨ ਕੋ**
**ਮੰਦਰੁ ਚਹੁ ਦਿਸ ਠਾਟੁ ਠਇਓ ॥**
**ਕਹਿ ਕਬੀਰ ਭੈ ਸਾਗਰ ਤਰਨ ਕਉ**
**ਮੈ ਸਤਿਗੁਰ ਓਟ ਲਇਓ ॥ ੪ ॥**

ਗਉੜੀ (ਪੂਰਬੀ) ਕਬੀਰ-੫੯, ਸਫ਼ਾ ੩੩੬

**ਵੇਖੋ, ਅਉਧ (੧੪੦੮)**

[ਵੇਖੋ, ੨੫੨੩]

**ਅਨਲ,** ਅਗਨੀ, ਅੱਗ । ੨੫੨੪ (ਅ)

**ਨਿਰਤਿ ਕਰੇ ਬਹੁ ਵਾਜੇ ਵਜਾਏ ॥**
**ਇਹੁ ਮਨੁ ਅੰਧਾ ਬੋਲਾ ਹੈ ਕਿਸੁ ਆਖਿ ਸੁਣਾਏ ॥**
**ਅੰਤਰਿ ਲੋਭੁ ਭਰਮੁ ਅਨਲ ਵਾਉ ॥**
**ਦੀਵਾ ਬਲੈ ਨ ਸੋਝੀ ਪਾਇ ॥ ੧ ॥**

ਆਸਾ ਮਹਲਾ ੩–੫੧, ਸਫ਼ਾ ੩੬੪

**ਭਾਵ :** (ਦੱਸੋ ਇਹ ਰਾਸ ਧਾਰੀਆ ਜੋ) ਬਹੁਤ (ਪ੍ਰਕਾਰ ਦੇ) ਵਾਜੇ ਵਜਾਉਂਦਾ ਹੈ (ਨਾਲ) ਨਾਚ ਕਰਦਾ ਹੈ (ਤੇ ਮੂੰਹੋਂ ਬੀ ਵਾਕ) ਗਾ ਗਾ ਕੇ ਸੁਣਾਉਂਦਾ ਹੈ । ਇਹ ਕਿਸ ਨੂੰ (ਸੁਣਾਉਂਦਾ ਹੈ ਕਿਉਂਕਿ) ਇਸ ਦਾ (ਇਹ ਕੌਤਕ ਕਰਨ ਵਾਲਾ) ਮਨ ਤਾਂ ਅੰਨ੍ਹਾ ਹੈ ਤੇ ਬੋਲਾ ਹੈ । (ਕਿਵੇਂ ਅੰਨ੍ਹਾ ਬੋਲਾ ਹੈ ? ਉਤਰ:) (ਇਸ ਦੇ) ਅੰਦਰ ਲੋਭ (ਰੂਪੀ) **ਅੱਗ** ਹੈ (ਜੋ ਭੜ ਭੜ ਬਲਦੀ ਵਿਹਤ ਅਵਿਹਤ ਦੀ ਸੱਦ ਨਹੀਂ ਸੁਣਨ ਦੇਂਦੀ ਤੇ) ਭਰਮ (ਰੂਪੀ) ਹਵਾ (ਝੁਲਦੀ ਹੈ ਜਿਸ ਕਰਕੇ ਗਯਾਨ ਰੂਪੀ) ਦੀਵਾ ਬਲਣਾ ਹੀ ਨਹੀਂ ਪਾਉਂਦਾ (ਸੋ ਇਸ ਨੂੰ) ਕੋਈ ਸੋਝੀ (ਸਤਿ ਅਸਤਿ ਦੀ ਬੀ) ਨਹੀਂ ਪੈਂਦੀ ।

(ਸੰਥਯਾ, ਸਫ਼ਾ ੨੩੦੩)

[ਵੇਖੋ, ੨੫੨੩]

**ਅਨਲ,** ਅੱਗ, ਅਗਨੀ, ਤ੍ਰਿਸ਼ਨਾ ਦੀ ਅੱਗ । ੨੫੨੪ (ੲ)

**ਅਨਲ ਵਾਉ ਭਰਮਿ ਭੁਲਾਈ ॥**
**ਮਾਇਆ ਮੋਹਿ ਸੁਧਿ ਨ ਕਾਈ ॥**
**ਮਨਮੁਖ ਅੰਧੇ ਕਿਛੂ ਨ ਸੂਝੈ**
**ਗੁਰਮਤਿ ਨਾਮੁ ਪ੍ਰਗਾਸੀ ਹੇ ॥ ੧੪ ॥**

ਮਾਰੂ (ਸੋਲਹੇ) ਮਹਲਾ ੩–੫, ਸਫ਼ਾ ੧੦੪੮–੪੯

**ਭਾਵ : ਤ੍ਰਿਸ਼ਨਾ ਦੀ ਅੱਗ** (ਕਰਕੇ ਅਤੇ ਅਗਿਆਨ ਦੀ) ਅੰਧੇਰੀ ਕਰਕੇ (ਸ੍ਰਿਸ਼ਟੀ) ਭਰਮ ਵਿਚ ਭੁੱਲੀ ਪਈ ਹੈ । ਮੋਹ ਮਾਇਆ ਕਰਕੇ ਇਸ ਨੂੰ ਕੋਈ ਹੋਸ਼ ਨਹੀਂ । ਮਨਮੁਖ ਅੰਨ੍ਹਿਆਂ ਨੂੰ ਕੁਛ ਨਹੀਂ ਸੁਝਦਾ, (ਗੁਰਮੁਖਾਂ ਨੂੰ) ਗੁਰਮਤ ਦੁਆਰਾ ਨਾਮ ਪ੍ਰਕਾਸ਼ ਹੋ ਜਾਂਦਾ ਹੈ ।

**ਅਨਲ,** ਤ੍ਰਿਸ਼ਨਾ ਰੂਪੀ ਅੱਗ । **ਵਾਉ,** ਅੰਧੇਰੀ ।
[ਵੇਖੋ, ੨੫੨੩]

**ਅਨਲੁ,** ਅੱਗ, ਅਗਨੀ, ਤ੍ਰਿਸ਼ਨਾ ਦੀ ਅਗਨੀ । ੨੫੨੫

**ਬੰਧਚਿ ਬੇਧਨੁ ਪਾਇਆ ॥**
**ਮੁਕਤੈ ਗੁਰਿ ਅਨਲੁ ਬੁਝਾਇਆ ॥ ... ॥ ੧ ॥**

ਰਾਮ. ਕਬੀਰ–੧, ਸਫ਼ਾ ੬੭੧

**ਭਾਵ :** ਮਾਇਆ ਨੇ ਤਾਂ ਬੰਧਨ ਪਾਇਆ ਪਰੰਤੂ ਗੁਰੂ ਜੋ ਮੁਕਤ ਰੂਪ ਹਨ ਉਨ੍ਹਾਂ ਨੇ **ਤ੍ਰਿਸ਼ਨਾ ਦੀ ਅਗਨੀ** ਬੁਝਾ ਦਿਤੀ ।

**ਮਤਲਬ :** ਜੀਵ-ਆਤਮਾ ਬੰਧਨ ਵਿਚ ਫਸਿਆ ਰਹਿੰਦਾ ਹੈ, ਮਾਇਆ ਆਪਣੇ ਤਿੰਨਾਂ ਗੁਣਾਂ ਕਰਕੇ ਬੰਧਨ ਪਾਉਂਦੀ ਹੈ । ਗੁਣ ਦਾ ਇਕ ਅਰਥ ਹੈ ਹੀ "ਗੁਣ", ਰੱਸੀ, ਬੰਨ੍ਹਣ ਵਾਲੀ ਡੋਰੀ । ਇਹ ਬੰਨ੍ਹਣ ਮਾਇਆ ਕਿਸ ਤਰ੍ਹਾਂ ਪਾਉਂਦੀ ਹੈ ? ਵਿਸ਼ੇ ਵਾਸਨਾ ਦੀ ਅੱਗ ਭੜਕਾ ਕੇ । ਗੁਰੂ ਇਕ ਹਸਤੀ ਹੈ ਜਿਸ ਨੇ ਇਹ ਬੰਧਨ ਜਿੱਤੇ ਹੋਏ ਹਨ । ਉਹ ਜੀਵਨ ਮੁਕਤ ਹੁੰਦਾ ਹੈ । ਉਸ ਦੇ ਪ੍ਰਭਾਵ ਨਾਲ ਸ਼ਰਨ ਆਏ ਜਗਿਆਸੂ ਦੀ ਤ੍ਰਿਸ਼ਨਾ-ਅੱਗ ਬੁਝ ਜਾਂਦੀ ਹੈ ਜਿਸ ਨਾਲ ਉਹ ਬੰਧਨ ਮੁਕਤ ਹੋ ਜਾਂਦਾ ਹੈ ।

**ਬੰਧਚਿ,** ਬੰਧਨ ਪਾਉਣ ਵਾਲੀ, ਮਾਇਆ ।
[ਵੇਖੋ, ੨੫੨੩]

**ਅਨਾਹਤ,** ਅਬਿਨਾਸ਼ੀ । ੨੫੨੬

**ਪਕਰਿ ਜੀਉ ਆਨਿਆ ਦੇਹ ਬਿਨਾਸੀ**
**ਮਾਟੀ ਕਉ ਬਿਸਮਿਲਿ ਕੀਆ ॥**
**ਜੋਤਿ ਸਰੂਪ ਅਨਾਹਤ ਲਾਗੀ**
**ਕਹੁ ਹਲਾਲੁ ਕਿਆ ਕੀਆ ॥ ੨ ॥**

ਪ੍ਰਭਾਤੀ (ਬਿਭਾਸ) ਕਬੀਰ–੪, ਸਫ਼ਾ ੧੩੫੦

**ਭਾਵ :** (ਜਾਨਵਰ ਨੂੰ) ਪਕੜ ਕੇ ਲਿਆਂਦਾ, ਉਸ ਦੇ ਸਰੀਰ ਨੂੰ ਨਾਸ਼ ਕੀਤਾ (ਪਰ ਇਹ ਤਾਂ) ਮਿੱਟੀ ਨੂੰ ਹੀ ਹਲਾਲ ਕੀਤਾ । (ਆਤਮਾ) ਜੋ ਜੋਤਿ ਸਰੂਪ ਉਸ ਵਿਚ ਹੈ ਸੀ, ਉਹ **ਅਬਿਨਾਸ਼ੀ** (ਪ੍ਰਭੂ) ਵਿਚ ਜਾ ਮਿਲੀ । ਦਸ ਕਿਸ ਚੀਜ਼ ਨੂੰ ਤੂੰ ਹਲਾਲ ਕੀਤਾ ?

**ਹਲਾਲੁ,** ਹਲਾਲ, ਜਾਇਜ਼ ਚੀਜ਼, ਮੁਸਲਮਾਨੀ ਸ਼ਰ੍ਹਾ ਅਨੁਸਾਰ ਜਿਸ ਦੀ ਵਰਤੋਂ ਯੋਗ ਹੋਵੇ ।

ਉਪਰਲੀ ਤੁਕ ਵਿਚ "ਹਲਾਲੁ" ਤੋਂ ਮੁਰਾਦ ਹਲਾਲ-ਗੋਸ਼ਤ ਦੀ ਹੈ । ਮੁਸਲਮਾਨੀ ਆਕੀਦੇ ਅਨੁਸਾਰ ਕੇਵਲ ਹਲਾਲ ਗੋਸ਼ਤ ਖਾਣਾ ਜਾਇਜ਼ ਹੈ । ਇਸ ਦਾ ਵਿਉਰਾ ਜੋ ਇਸਲਾਮੀ ਧਰਮ ਪੁਸਤਕਾਂ ਵਿਚ ਦਰਜ ਹੈ ਉਹ ਬਹੁਤ ਵਿਸਥਾਰ ਵਾਲਾ ਹੈ । ਮੋਟੀਆਂ ਗੱਲਾਂ ਇਹ ਹਨ :—

੧. ਬਿਸਮਿੱਲਾ ਅੱਲਾਹੁ ਅਕਬਰ بسم الله الله اکبر ط
ਦਾ ਉਚਾਰਨ ਲਾਜ਼ਮੀ ਹੈ ।

੨. ਭੇਡ, ਬੱਕਰੀ, ਗਊ, ਭੇਂਸ, ਊਂਟ, ਆਦਿ ਚੌਪਾਏ ਹਲਾਲ ਹਨ ।

੩. ਸ਼ਿਕਾਰ ਕਰਨ ਵਾਲੇ ਸਭ ਜੀਵ ਹਰਾਮ ਹਨ, ਜੈਸੇ ਕਿ ਸ਼ੇਰ, ਭੇੜੀਆ, ਕੁੱਤਾ, ਲੂੰਬੜੀ, ਬਿੱਜੂ ਆਦਿ।

੪. ਸੂਅਰ ਖਾਣਾ ਹਰਾਮ ਹੈ। ਇਸ ਲਈ ਸਖ਼ਤ ਮਨਾਹੀ ਹੈ।

੫. ਸਿਧੀ ਚੁੰਝ ਵਾਲੇ ਸਾਰੇ ਪਰਿੰਦੇ ਹਲਾਲ ਹਨ, ਕਾਂ ਨੂੰ ਛਡ ਕੇ।

੬. ਟੇਢੀ ਚੁੰਝ ਵਾਲੇ ਸਭ ਪਰਿੰਦੇ ਹਰਾਮ ਹਨ, ਸਿਵਾਏ ਤੋਤੇ ਦੇ।

੭. ਰੀਂਗਣ ਵਾਲੇ ਸਾਰੇ ਜੀਵ ਹਰਾਮ ਹਨ।

੮. ਪਾਣੀ ਵਿਚ ਵਿਚਰਣ ਵਾਲੇ ਸਭ ਜੀਵ ਹਰਾਮ ਹਨ, ਮਛਲੀ ਤੋਂ ਇਲਾਵਾ।

੯. ਦਰਿੰਦੇ ਸਭ ਹਰਾਮ ਹਨ।

੧੦. ਮੁਰਦਾਰ, ਗਲਾ ਘੁਟ ਕੇ ਮਾਰਿਆ ਹੋਇਆ, ਚੋਟ ਲਗ ਕੇ ਮਰਿਆ ਹੋਇਆ, ਡਿਗ ਕੇ ਜਾਂ ਸਿੰਗ ਨਾਲ ਮਰਿਆ ਹੋਇਆ, ਇਹ ਸਭ ਹਰਾਮ ਹਨ।

**ਵਧੇਰੇ ਵਿਸਥਾਰ ਲਈ ਵੇਖੋ,**

**ਇਸਲਾਮੀ ਤਾਲੀਮ,** ਸੱਯਦ ਮਹਿਮੂਦ ਅਲਵਰੀ, ਖ਼ਵਾਜਾ ਪ੍ਰੈਸ, ਦਿੱਲੀ।

'ਹਲਾਲ' ਦੇ ਮੁਕਾਬਲੇ ਉਪਰ ਲਫ਼ਜ਼ 'ਹਰਾਮ' ਹੈ। **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਹਲਾਲ ਅਤੇ ਹਰਾਮ ਦੀਆਂ ਫਹਿਰਿਸਤਾਂ ਨੂੰ ਨਿਖੇੜ ਕੇ ਟੀਕਾ ਟਿਪਣੀ ਦੇ ਵੀਚਾਰ ਨੂੰ ਨਹੀਂ ਦਰਸਾਇਆ ਹੈ। ਉਨ੍ਹਾਂ ਦਾ ਪ੍ਰਯੋਜਨ ਹੋਰ ਹੈ। ਪਹਿਲਾ ਨੁਕਤਾ ਤਾਂ ਪਸ਼ੂਆਂ ਦੀ ਤਰਸਯੋਗ ਹਾਲਤ ਦਾ ਹੈ। ਉਨ੍ਹਾਂ ਉਪਰ ਜ਼ੋਰ ਜ਼ੁਲਮ ਵਲੋਂ ਹੋੜਿਆ ਹੈ, ਬਚਨ ਹੈ :—

**ਕਬੀਰ ਜੋਰੀ ਕੀਏ ਜੁਲਮੁ ਹੈ**
**ਕਹਤਾ ਨਾਉ ਹਲਾਲੁ ॥ ... ॥ ੧੮੭ ॥**

ਸਲੋਕ ਕਬੀਰ, ਸਫ਼ਾ ੧੩੭੪

ਫਿਰ ਕਿਹਾ ਹੈ :—

**ਕਬੀਰ ਜੀਅ ਜੁ ਮਾਰਹਿ ਜੋਰੁ ਕਰਿ**
**ਕਹਤੇ ਹਹਿ ਜੁ ਹਲਾਲੁ ॥ ... ॥ ੧੯੯ ॥**

ਸਲੋਕ ਕਬੀਰ, ਸਫ਼ਾ ੧੩੭੫

ਇਨ੍ਹਾਂ ਪ੍ਰਮਾਣਾਂ ਤੋਂ ਇਹ ਗੱਲ ਨਿਖਰ ਆਉਂਦੀ ਹੈ ਕਿ ਹਲਾਲ ਵਾਲੀ ਗੱਲ ਵਿਚ ਜਿਸਮਾਨੀ ਜ਼ੋਰ ਜ਼ਬਰ ਦੀ ਵਿਰੋਧਤਾ ਦਾ ਪੱਖ ਹੈ।

ਦੂਜਾ ਨੁਕਤਾ ਮਾਨਸਿਕ ਹੈ ਜਿਸ ਵਿਚ ਬਾਹਰਲੀਆਂ ਦਿਖਾਵੇ ਦੀਆਂ ਗੱਲਾਂ ਨੂੰ ਸਾਹਮਣੇ ਰੱਖ ਕੇ ਖਿਆਲ ਪ੍ਰਗਟ ਕੀਤੇ ਹਨ ਅਤੇ ਧਿਆਨ ਇਸ ਗੱਲ ਵਲ ਦੁਆਇਆ ਹੈ ਕਿ ਹਲਾਲ ਦੇ ਅਰਥ ਹਨ ਦਰੁਸਤ। ਇਸ ਦਾ ਪ੍ਰਯੋਜਨ ਹੈ ਕਿ ਰਾਸਤੀ ਨੂੰ ਆਪਣੇ ਵਰਤੋਂ ਵਿਹਾਰ ਵਿਚ ਲਿਆਉਣਾ, ਸਦਾਚਾਰ ਦੀ ਜ਼ਿੰਦਗੀ ਬਸਰ ਕਰਨੀ, ਨੇਕੀ ਦੇ ਰਾਹ ਉਪਰ ਚਲਣਾ। ਸਪਸ਼ਟ ਕਿਹਾ ਹੈ :—

**ਮ: ੧ ॥ ...**
**ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ॥ ... ॥ ੨ ॥**

ਮਾਝ (ਵਾਰ) ਮਹਲਾ ੧–੭, ਸਫ਼ਾ ੧੪੧

ਗੱਲਾਂ ਦੀ ਮਸਲੇਬਾਜ਼ੀ ਅਤੇ ਸਚ ਦੀ ਕਮਾਈ ਦਾ ਫ਼ਰਕ ਦਸਿਆ ਹੈ। ਇਹ ਫ਼ਰਕ ਮੂਲਕ ਹੈ, ਇਹ ਇਤਨਾ ਬੁਨਿਆਦੀ ਹੈ ਕਿ ਇਸੇ ਨੂੰ ਸਮਝਾਉਣ ਲਈ ਹਰਾਮ ਅਤੇ ਹਲਾਲ ਦੀ ਮਿਸਾਲ ਵਰਤੀ ਹੈ :—

**ਮ: ੧ ॥ ...**
**ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ॥**
**ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ ॥ ੨ ॥**

ਮਾਝ (ਵਾਰ) ਮਹਲਾ ੧–੭, ਸਫ਼ਾ ੧੪੧

ਇਸ ਦਾ ਮਤਲਬ ਹੈ ਕਿ ਹਰਾਮ ਮਾਸ (ਸੂਰ ਦਾ ਮਾਸ ਆਦਿਕ) ਕਿਸੇ ਵੀ ਮਸਾਲੇ ਪਾਉਣ ਨਾਲ ਹਲਾਲ ਨਹੀਂ ਹੋ ਸਕਦਾ। ਤੁਕ ਵਿਚ ਜੋ ਲਫ਼ਜ਼ **'ਮਾਰਣ'** ਆਇਆ ਹੈ ਉਸ ਦਾ ਅਰਥ ਹੈ 'ਮਸਾਲਾ'।

ਇਹ ਪੱਖ ਮਾਨਸਿਕ ਹੈ, ਇਖ਼ਲਾਕੀ ਹੈ। ਇਸੇ ਉਪਰ ਜ਼ਿਆਦਾ ਜ਼ੋਰ ਹੈ। ਏਸੇ ਨੂੰ ਪੰਜ ਨਿਮਾਜ਼ਾਂ ਦੀ ਮਿਸਾਲ ਨਾਲ ਵਧੇਰੇ ਸਪਸ਼ਟ ਕੀਤਾ ਹੈ। ਪਹਿਲੀ ਨਿਮਾਜ਼ ਪਰਥਾਇ ਕਿਹਾ ਹੈ ਕਿ ਸਚ ਨੂੰ ਧਾਰਨ ਕਰੇ, ਦੂਜੀ ਬਾਬਤ ਕਿਹਾ ਹੈ ਕਿ ਇਸ ਦੇ ਬਦਲੇ ਹਕ ਹਲਾਲ ਦੀ ਸੱਚੀ ਕਮਾਈ ਦਾ ਜਜ਼ਬਾ ਪੈਦਾ ਕਰੇ। ਇਸ ਤਰ੍ਹਾਂ ਪੰਜ ਨਿਮਾਜ਼ਾਂ ਦੀ ਵਿਆਖਿਆ ਗੁਣ ਧਾਰਨਾ ਵਿਚ ਕੀਤੀ ਹੈ। ਤੁਕਾਂ ਇਸ ਤਰ੍ਹਾਂ ਹਨ :—

**ਮ: ੧ ॥ ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥**
**ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥**
**ਚਉਥੀ ਨੀਅਤਿ ਰਾਸਿ ਮਨੁ**
**ਪੰਜਵੀ ਸਿਫਤਿ ਸਨਾਇ ॥ ... ॥ ੩ ॥**

ਮਾਝ (ਵਾਰ) ਮਹਲਾ ੧–੭, ਸਫ਼ਾ ੧੪੧

ਹੱਕ ਹਲਾਲ ਦੇ ਗੁਣ ਨੂੰ ਗ੍ਰਹਣ ਕਰਨ ਦੀ ਵਡਿਆਈ ਇਥੋਂ ਤੀਕ ਕੀਤੀ ਹੈ ਕਿ ਇਸ ਨੂੰ ਕੁਰਾਨ ਦੇ ਤੁਲ ਦਸਿਆ ਹੈ। ਬਚਨ ਹੈ :—

**ਸਲੋਕੁ ਮ: ੧ ॥**
**ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥**
**ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥ ... ॥ ੧ ॥**

ਮਾਝ (ਵਾਰ) ਮਹਲਾ ੧–੭, ਸਫ਼ਾ ੧੪੦

ਇਹ ਮੁਸਲਮਾਨ ਹੋਣ ਦੇ ਏਤਬਾਰ ਨਾਲ ਅੰਦਰ ਦੇ ਇਖਲਾਕੀ ਗੁਣ ਧਾਰਨ ਕਰਨ ਦਾ ਉਪਦੇਸ਼ ਹੈ ।

ਇਸ ਉਪਰਲੀ ਵਿਚਾਰ ਦਾ ਸਿੱਟਾ ਇਹ ਹੈ ਕਿ **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ 'ਹਲਾਲੁ' ਦੇ ਇਰਦ ਗਿਰਦ ਤਿੰਨ ਗੱਲਾਂ ਦਾ ਉਪਦੇਸ਼ ਹੈ । ਪਹਿਲੀ, ਜੀਵਾਂ ਉਪਰ ਤਰਸ ਦੀ ਹੈ ਜੋ ਮਨੁੱਖ ਨੂੰ ਜਿਸਮਾਨੀ ਤੌਰ ਤੇ ਜ਼ੁਲਮ ਕਰਨ ਤੋਂ ਬਚਾਉਂਦੀ ਹੈ, ਦੂਜੀ ਗੱਲ ਹੈ ਵਰਤੋਂ ਵਿਹਾਰ ਨੂੰ ਸੁਧ ਕਰਨ ਦੀ ਜੋ ਇਕ ਪ੍ਰਹੇਜ਼ਗਾਰ ਦੇ ਮਨ ਨੂੰ ਇਖ਼ਲਾਕੀ ਰੰਗਨ ਵਿਚ ਰੰਗ ਦੇਂਦੀ ਹੈ । ਤੀਜੀ ਗੱਲ ਬਹੁਤ ਜ਼ਬਰਦਸਤ ਹੈ । ਉਹ ਹੈ ਇਖਲਾਕ ਦੀ ਭੂਮਿਕਾ ਨੂੰ ਰੂਹਾਨੀਅਤ ਦੇ ਪਧਰ ਤਕ ਉੱਚਾ ਉਠਾਉਣ ਦੀ । ਸਿੱਖਿਆ ਦਿਤੀ ਹੈ ਕਿ ਤੂੰ ਆਪ ਇਸ ਤਰ੍ਹਾਂ ਹਲਾਲ ਹੋ ਕੇ (ਅਹੰਕਾਰ ਨੂੰ ਮਾਰ ਕੇ), ਅੱਲਾ ਦੇ ਨਾਮ ਨਾਲ ਐਸਾ ਜੁੜ ਜਾ ਕਿ ਉਸ ਦੇ ਦਰ ਉਤੇ ਪਹੁੰਚ ਕੇ ਉਸ ਦੇ ਦਰਸ਼ਨ ਵਿਚ ਜਜ਼ਬ ਹੋ ਜਾਏਂ । ਗੁਰਵਾਕ ਹੈ :—

**ਮ: ੧ ॥ ... ਹੋਇ ਹਲਾਲੁ ਲਗੈ ਹਕਿ ਜਾਇ ॥**
**ਨਾਨਕ ਦਰਿ ਦੀਦਾਰਿ ਸਮਾਇ ॥ ੨ ॥**

ਰਾਮ. (ਵਾਰ) ਮਹਲਾ ੩–੧੯, ਸਫ਼ਾ ੯੫੬

'ਹਲਾਲੁ' ਲਫ਼ਜ਼ ਦਾ ਮੁੱਢ 'ਹਲ' ਤੋਂ ਹੈ, ਜਿਸ ਦੇ ਅਰਥ ਹਨ, ਹਲ ਹੋ ਜਾਣਾ, ਘੁਲ ਜਾਣਾ, ਜਜ਼ਬ ਹੋ ਜਾਣਾ । ਉਪਰਲੀ ਤੁਕ ਵਿਚ ਇਸੇ ਗੱਲ ਦਾ ਸੰਕੇਤ ਹੈ । ਅੱਲਾ ਦੇ ਦੀਦਾਰ ਵਿਚ ਜਜ਼ਬ ਹੋ ਜਾਣ ਦੀ ਰੂਹਾਨੀ ਦਸ਼ਾ ਵਲ ਇਸ਼ਾਰਾ ਹੈ ।

**ਅਨਾਹਤ,** ਵੇਖੋ ਭੂਮਿਕਾ ।
[ਵੇਖੋ, ੨੩੯੮]

**ਅਨਾਹਤਿ,** ਅਵਿਨਾਸ਼ੀ, ਵਿਨਾਸ਼ ਨਹੀਂ (ਹੁੰਦਾ) । ੨੫੨੭

**ਆਦੇਸੁ ਤਿਸੈ ਆਦੇਸੁ ॥**
**ਆਦਿ ਅਨੀਲੁ ਅਨਾਦਿ ਅਨਾਹਤਿ**
**ਜੁਗੁ ਜੁਗੁ ਏਕੋ ਵੇਸੁ ॥ ੨੮ ॥**

ਜਪੁਜੀ, ਸਫ਼ਾ ੬

**ਭਾਵ :** ਆਦੇਸ (ਸਾਡੀ) ਉਸੇ (ਇਕ) ਨੂੰ ਆਦੇਸ ਹੈ, ਜੋ (ਸਭ ਦਾ) ਆਦਿ (ਮੁੱਢ) ਹੈ, ਜੋ ਅਨੀਲ ਹੈ, (ਜਿਸ ਦਾ ਅਪਣਾ) ਆਦਿ ਨਹੀਂ ਹੈ, ਜਿਸ ਦਾ (ਕਦੇ) **ਵਿਨਾਸ਼ ਨਹੀਂ** (ਹੁੰਦਾ), ਜਿਸ ਦਾ ਜੁਗੋ ਜੁਗ ਇਕੋ ਸਰੂਪ (ਰਹਿੰਦਾ ਹੈ) ।

**ਆਦੇਸੁ,** ਆਗਿਆ । ਪਰ ਜੋਗੀਆਂ ਅਨੁਸਾਰ ਇਸ ਦਾ ਅਰਥ ਨਮਸਕਾਰ ਹੋ ਗਿਆ ਹੋਇਆ ਹੈ । ਜੋਗੀ ਸ਼ਿਵ, ਭਗਵਤੀ ਆਦਿ ਨੂੰ ਯਾ ਸਿਧਾਂ ਨੂੰ ਨਮਸਕਾਰ ਕਰਦੇ ਹਨ, ਗੁਰੂ ਜੀ ਵਾਹਿਗੁਰੂ ਨੂੰ ਨਮਸਕਾਰ ਕਰਦੇ ਹਨ ।

**ਅਨੀਲੁ,** ਅ + ਨੀਲ = ਜਿਸ ਵਿਚ ਨੀਲ (ਆਦਿ) ਨਾ ਹੋਵੇ, ਅਰੰਗ । ਗੁਰੂ ਜੀ ਅਕਾਲ ਪੁਰਖ ਨੂੰ "ਅਰੰਗ" ਦੱਸਦੇ ਹਨ । ਯਥਾ :—

**ਸਲੋਕੁ ॥ ਰੂਪੁ ਨ ਰੇਖ ਨ ਰੰਗੁ ਕਿਛੁ ... ॥ ੧ ॥**

ਗਉੜੀ (ਸੁਖ.) ਮ: ੫–੧੯, ਸਫ਼ਾ ੨੮੩

ਜੋਗੀ ਸ਼ਿਵ ਦੇ ਉਪਾਸਕ ਹਨ । ਸ਼ਿਵਜੀ ਦਾ ਇਕ ਨਾਮ 'ਨੀਲਕੰਠ' ਹੈ, ਗੁਰੂ ਜੀ ਸ਼ਿਵ ਦੇ ਕਰਤਾ ਆਪਣੇ ਅਕਾਲ ਪੁਰਖ ਨੂੰ 'ਅਨੀਲ' ਦੱਸਦੇ ਹਨ, ਸੋ ਇਸ ਵਿਚ ਇਹ ਕਟਾਖਯ ਬੀ ਹੈ । ਭਾਵ ਪਵਿਤ੍ਰ, ਮਾਯਾ ਰਹਿਤ ।

**(ਪੰਜ ਗ੍ਰੰਥੀ ਸਟੀਕ)**

**ਅਨਾਹਤਿ,** ਵੇਖੋ ਭੂਮਿਕਾ ।
[ਵੇਖੋ, ੨੩੯੮]

**ਅਨਾਹਦ,** ਅਨਾਹਤ । ੨੫੨੮

**ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ**
**ਸਹਜ ਰੰਗ ਰਚਿ ਰਹਿਆ ॥**
**ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ**
**ਸਬਦੁ ਅਨਾਹਦ ਗਹਿਆ ॥ ੧ ॥ ਰਹਾਉ ॥**

ਆਸਾ ਮਹਲਾ ੧–੩੮, ਸਫ਼ਾ ੩੬੦

**ਭਾਵ :** ਹੇ ਬਾਬਾ (ਭਰਥਰਿ ਜੋਗੀ ! ਐਉਂ ਕਰ ਕਿ) ਮਨ ਨਾਮ ਦਾ ਰਸ ਪੀਵੇ (ਤੇ ਐਉਂ) ਮਤਵਾਲਾ ਹੋਵੇ ਕਿ ਸਹਿਜ ਦੇ ਰੰਗ ਵਿਚ ਰਚਿਆ ਰਹੇ, (ਭਾਵ ਨਸ਼ੇ ਬੇਹੋਸ਼ੀ ਦੀ ਅਸਹਿਜ ਕੈਫੀਅਤ ਵਿਚ ਮਨ ਨਾ ਜਾਵੇ ਤੇ ਐਸਾ ਮਦ ਨਾ ਪੀਵੇ); ਪ੍ਰੇਮ ਤੋਂ ਬਣੀ ਹੋਈ ਲਿਵ ਦਿਨ ਰਾਤ ਲਗੀ ਰਹੇ (ਇਹ ਸਾਡਾ) **ਅਨਾਹਤ** ਸ਼ਬਦ ਦਾ ਗ੍ਰਹਿਣ ਕਰਨਾ ਹੈ ।

**(ਸੰਥਯਾ,** ਸਫ਼ਾ ੨੨੭੯-੮੦)

**ਸਬਦੁ ਅਨਾਹਦ,** ਵੇਖੋ ਭੂਮਿਕਾ ।
[ਵੇਖੋ, ੨੩੯੮]

**ਅਨਾਹਦਿ,** ਅਨਾਹਦ ਵਿਚ,
ਅਨੰਤ ਪ੍ਰਭੂ ਵਿਚ । ੨੫੨੯

**ਪਿੰਡਿ ਮੂਐ ਜੀਉ ਕਿਹ ਘਰਿ ਜਾਤਾ ॥**
**ਸਬਦਿ ਅਤੀਤਿ ਅਨਾਹਦਿ ਰਾਤਾ ॥ ... ॥ ੧ ॥**

ਗਉੜੀ (ਗੁਆ.) ਕਬੀਟ–੧੮, ਸਫ਼ਾ ੩੨੭

**ਵੇਖੋ, ਅਤੀਤਿ (੨੨੫੦)**

**ਅਨਾਹਦਿ,** ਵੇਖੋ ਭੂਮਿਕਾ ।
[ਵੇਖੋ, ੨੩੯੮]

**ਅਨਾਹਦੁ,** ਆਮੁਹਾਰਾ, ਬਿਨਵਜਾਇਆ,
ਨਿਰੰਤਰ, ਇਕ ਰਸ, ਅਨਾਹਦ। ੨੫੩੦

**ਕਰਮ ਕਰਤੂਤਿ ਬੇਲਿ ਬਿਸਥਾਰੀ ਰਾਮ ਨਾਮੁ ਫਲੁ ਹੂਆ ॥**
**ਤਿਸੁ ਰੂਪੁ ਨ ਰੇਖ ਅਨਾਹਦੁ ਵਾਜੈ**
**ਸਬਦੁ ਨਿਰੰਜਨਿ ਕੀਆ ॥ ੧ ॥**

ਆਸਾ ਮਹਲਾ ੧–੮, ਸਫ਼ਾ ੩੫੧

**ਭਾਵ :** ਕਰਮ ਧਰਮ ਦੀ ਵੇਲ (ਉਗਾ ਕੇ ਬਹੁਤ) **ਫੈਲਾਈ।** ਰਾਮ ਦਾ ਨਾਮ ਰੂਪੀ ਫਲ ਲੱਗਾ। (ਜਿਸ ਵਲ ਧਿਆਨ ਨਾ ਗਿਆ ਉਸ) ਫਲ ਦਾ ਨਾ ਰੂਪ ਹੈ ਨਾ ਰੇਖ (ਕਿਉਂਕਿ ਰਾਮ ਨਾਮ) **ਅਨਾਹਦ** ਰੂਪ ਵਿਚ ਵਜਦਾ ਹੈ, (ਇਹ) ਸ਼ਬਦ ਨਿਰੰਕਾਰ ਨੇ ਆਪ ਕੀਤਾ ਹੈ।

**ਮਤਲਬ :** ਸਾਡੇ ਕਰਮ, ਧਰਮ, ਇਹ ਸਾਰੇ ਆਡੰਬਰ ਇਕ ਵੇਲ ਦੀ ਤਰ੍ਹਾਂ ਹਨ ਜੋ ਬਹੁਤ ਵਧਦੇ ਹਨ। ਵੇਲ ਦੇ ਪੱਤਿਆਂ ਦਾ ਵਿਸਤਾਰ ਵੀ ਬਹੁਤ ਵੱਡਾ ਹੋ ਜਾਂਦਾ **ਹੈ।** ਅਸੀਂ ਇਸ ਵਿਸਤਾਰ ਵਿਚ ਹੀ ਰਹਿੰਦੇ ਹਾਂ। ਪਰ ਅਸਲ ਚੀਜ਼ ਹੋਰ ਹੈ, ਉਹ ਹੈ ਉਸ ਵੇਲ ਦਾ ਫਲ, ਜਿਸ ਵਲ ਧਿਆਨ ਨਹੀਂ ਜਾਂਦਾ। ਫਲ ਹੈ, ਰਾਮ ਨਾਮ। ਪਰ ਇਹ ਰਾਮ ਨਾਮ, ਕਹਿਣ ਮਾਤ੍ਰ ਨਹੀਂ। ਇਹ ਸਥੂਲ ਨਹੀਂ, ਅਤਿ ਸੂਖਮ ਹੈ। ਇਸ ਦਾ ਨਾ ਰੂਪ ਹੈ, ਨਾ ਰੇਖ (**ਤਿਸੁ ਰੂਪੁ ਨ ਰੇਖ**)। ਇਹ ਇਕ ਨਿਰੀ ਅਰਥ ਭਾਵਨਾ ਹੈ, ਇਕ ਨਿਰੀ ਸੁਰ ਜੋ ਆਪਣੇ ਲਫ਼ਜ਼ੀ ਰੂਪ ਰੰਗ ਤੋਂ ਨਿਆਰੀ ਹੋ ਕੇ ਵਜ ਰਹੀ ਹੈ। ਇਹ ਆਪਣੇ ਆਪ ਵਜ ਰਹੀ ਹੈ। ਇਹ ਧੁਨਿ ਹੈ ਜੋ ਅਨਹਦ ਵਜ ਰਹੀ ਹੈ (**ਤਿਸੁ ਰੂਪੁ ਨ ਰੇਖ ਅਨਾਹਦੁ ਵਾਜੈ**)।

ਇਹ ਅਨਹਦ ਧੁਨੀ ਕੀ ਹੈ? ਇਹ ਪਰਮਾਤਮਾ ਦੀ ਆਪਣੀ ਅਵਾਜ਼ ਹੈ (**ਤਿਸੁ ਰੂਪੁ ਨ ਰੇਖ ਅਨਾਹਦੁ ਵਾਜੈ ਸਬਦੁ ਨਿਰੰਜਨਿ ਕੀਆ ॥**) ਵਿਸਥਾਰ ਲਈ ਵੇਖੋ **ਭੂਮਿਕਾ।**

**ਅਨਾਹਦੁ,** ਵੇਖੋ **ਭੂਮਿਕਾ।**
[ਵੇਖੋ, ੨੩੬੮]

**ਅਨਾਜ,** ਅਨਾਜ। ੨੫੩੦ (ੳ)

**ਮਰਕਟ ਮੁਸਟੀ ਅਨਾਜ ਕੀ ਮਨ ਬਉਰਾ ਰੇ**
**ਲੀਨੀ ਹਾਥੁ ਪਸਾਰਿ ॥**
**ਛੂਟਨ ਕੋ ਸਹਸਾ ਪਰਿਆ ਮਨ ਬਉਰਾ ਰੇ**
**ਨਾਚਿਓ ਘਰ ਘਰ ਬਾਰਿ ॥ ੨ ॥**

ਗਉੜੀ (ਪੂਰਬੀ) ਕਬੀਰ–੫੭, ਸਫ਼ਾ ੩੩੬

**ਭਾਵ :** (ਲੋਭ ਵਿਚ ਤੂੰ ਐਸਾ ਗ੍ਰਸਿਆ ਗਿਆ) ਹੇ (ਮੇਰੇ) ਬਾਵਲੇ ਮਨ! (ਕਿ ਜਿਵੇਂ) ਬਾਂਦਰ (ਦੱਬੀ ਕੁੱਜੀ ਵਿਚ ਪਏ) **ਅਨਾਜ** ਦੀ ਮੁੱਠੀ ਹਥ ਪਸਾਰ ਕੇ ਭਰ ਲੈਂਦਾ ਹੈ (ਮੁੱਠ ਛਡਦਾ ਨਹੀਂ ਤੇ) ਛੁਟਣੇ ਦੇ ਫਿਕਰਾਂ ਵਿਚ ਪਿਆ ਹੀ (ਪਕੜਿਆ ਜਾਂਦਾ ਹੈ ਤੇ ਫੇਰ ਮਦਾਰੀ ਦੇ ਵਸ ਪਿਆ) ਬੂਹੇ ਬੂਹੇ ਤੇ ਘਰ ਘਰ ਨੱਚਦਾ ਫਿਰਦਾ (ਦੁਖ ਭੋਗਦਾ) ਹੈ।

(**ਸੰਥਜਾ,** ਸਫ਼ਾ ੨੦੮੭)

[**ਸੰਸ.** अन्नाद्यम् (**ਅੱਨਾਦਜਮ੍**);
**ਹਿੰਦੀ,** अनाज (**ਅਨਾਜ**), ਅਨਾਜ।]

**ਅਨਾਜੁ,** ਅਨਾਜ, ਭੋਜਨ। ੨੫੩੧

**ਪਨ੍ਹੀਆ ਛਾਦਨੁ ਨੀਕਾ ॥**
**ਅਨਾਜੁ ਮਗਉ ਸਤ ਸੀ ਕਾ ॥ ੧ ॥**

ਧਨਾਸ. ਧੰਨਾ–੧, ਸਫ਼ਾ ੬੯੫

**ਭਾਵ :** ਜੁੱਤੀ, ਸੁੰਦਰ ਪਹਿਰਣ (ਕਪੜਾ) ਮੰਗਦਾ ਹਾਂ। **ਅਨਾਜ** ਉਹ ਮੰਗਦਾ ਹਾਂ ਜੋ ਸਤ ਸੀਆਂ (= ਸਿਆੜਾਂ) ਦਾ ਹੋਵੇ।

**ਪਨ੍ਹੀਆ,** ਜੁੱਤੀ। **ਛਾਦਨੁ,** ਬਸਤਰ, ਕਪੜਾ।
**ਨੀਕਾ,** ਸੁੰਦਰ।

**ਸਤ ਸੀ ਕਾ,** ਸਤ ਸਿਆੜਾਂ ਵਾਲਾ। ਬਹੁਤ ਵਾਰੀ ਹਲ ਨਾਲ ਵਾਹੇ ਖੇਤ ਵਿਚੋਂ ਉਪਜਿਆ ਅਨਾਜ ਜੋ ਵਧੇਰੇ ਚੰਗਾ ਅਤੇ ਪੁਸ਼ਟੀ ਕਾਰਕ ਸਮਝਿਆ ਜਾਂਦਾ ਹੈ।

[**ਸੰਸ.** अन्नम् (**ਅਨ੍ਨਮ੍**), ਭੋਜਨ।]

**ਅਨਾਥ,** ਦੀਨ, ਦੁਖੀ, ਅਨਾਥਾਂ ਦਾ। ੨੫੩੨

**ਆਨੰਦ ਮੂਲੁ ਅਨਾਥ ਅਧਾਰੀ ॥**
**ਗੁਰਮੁਖਿ ਭਗਤਿ ਸਹਜਿ ਬੀਚਾਰੀ ॥ ... ॥ ੫ ॥**

ਧਨਾਸ. (ਅਸਟ.) ਮਹਲਾ ੧–੧, ਸਫ਼ਾ ੬੮੫

**ਭਾਵ :** (ਪ੍ਰਭੂ) ਆਨੰਦ ਦਾ ਸੋਮਾ ਹੈ, **ਅਨਾਥਾਂ ਦਾ** ਆਸਰਾ **ਹੈ।** ਗੁਰਮੁਖ ਜਨ ਸਹਜ ਵਿਚ ਟਿਕੇ ਹੋਏ ਉਸ ਦੀ ਪ੍ਰੇਮਾ ਭਗਤੀ ਅਤੇ ਉਸ ਦਾ ਗਿਆਨ ਵੀਚਾਰ ਕਰਦੇ ਹਨ।

[**ਸੰਸ.** अनाथ (**ਅਨਾਥ**), ਜਿਸ ਦਾ ਕੋਈ ਮਾਲਕ ਨਹੀਂ, ਮਾਤਾ ਪਿਤਾ ਹੀਨ, ਜਿਸ ਦਾ ਪਾਲਨ ਪੋਸਣ ਕਰਨ ਵਾਲਾ ਕੋਈ ਨਹੀਂ।]

**ਅਨਾਥ,** ਅਨਾਥਾਂ । ੨੫੩੩

**ਅਨਾਥ ਨਾਥ ਗੋਬਿੰਦ ਗੁਪਾਲ ॥**
**ਸਰਬ ਘਟਾ ਕਰਤ ਪ੍ਰਤਿਪਾਲ ॥ ... ॥ ੭ ॥**

ਗਉੜੀ (ਸੁਖ.) ਮ: ੫–੨੦, ਸਫ਼ਾ ੨੯੦

**ਭਾਵ :** ਹੇ **ਅਨਾਥਾਂ** ਦੇ ਨਾਥ ! (ਸਗੋਂ) ਸ੍ਰਿਸ਼ਟੀ ਦੇ ਰਖਯਕ, ਹੇ ਸ੍ਰਿਸ਼ਟੀ ਨੂੰ ਪਾਲਣੇ ਵਾਲੇ ! (ਤੁਸੀਂ) ਸਾਰਿਆਂ ਜੀਵਾਂ ਦੀ ਪ੍ਰਤਿਪਾਲਾ ਕਰਦੇ ਹੋ ।

**(ਪੰਜ ਗ੍ਰੰਥੀ ਸਟੀਕ)**

[ਵੇਖੋ, ੨੫੩੨]

**ਅਨਾਥ,** ਅਨਾਥਾਂ ਦਾ । ੨੫੩੪

**ਪਉੜੀ ॥ ...**
**ਅਕਥ ਕਥਾ ਨਹ ਬੂਝੀਐ ਸਿਮਰਹੁ ਹਰਿ ਕੇ ਚਰਨ ॥**
**ਪਤਿਤ ਉਧਾਰਨ ਅਨਾਥ ਨਾਥ**
**ਨਾਨਕ ਪ੍ਰਭ ਕੀ ਸਰਨ ॥ ੧੬ ॥**

ਗਉੜੀ (ਥਿਤੀ) ਮਹਲਾ ੫, ਸਫ਼ਾ ੩੦੦

**ਭਾਵ :** (ਵਾਹਿਗੁਰੂ ਦੀ) ਕਥਾ ਵਰਣਨ ਨਹੀਂ ਹੋ ਸਕਦੀ, (ਅਸੀਂ ਹਰੀ ਨੂੰ) ਸਮਝ (ਦਾ ਵਿਸ਼ਯ) ਨਹੀਂ ਬਣਾ ਸਕਦੇ, ਇਸ ਵਾਸਤੇ ਅਸੀ ਕੇਵਲ ਹਰੀ ਦੇ ਚਰਨਾਂ ਦਾ ਸਿਮਰਨ ਕਰੀਏ । ਉਹ ਪਤਿਤਾਂ ਨੂੰ ਵੀ ਤਾਰਨ ਵਾਲਾ ਹੈ, **ਅਨਾਥਾਂ** ਦਾ ਨਾਥ ਹੈ (ਐਸੇ) ਪ੍ਰਭੂ ਦੀ ਨਾਨਕ ਸ਼ਰਨੀ ਪੈ ਗਿਆ ਹੈ ।

**ਅਨਾਥ ਨਾਥ,** ਅਨਾਥਾਂ ਦਾ ਨਾਥ ।

[ਵੇਖੋ, ੨੫੩੨]

**ਅਨਾਥ,** ਅਨਾਥ । ੨੫੩੫

**ਅਨਾਥ ਨਾਥ ਪ੍ਰਭ ਹਮਾਰੇ ॥**
**ਸਰਨਿ ਆਇਓ ਰਾਖਨਹਾਰੇ ॥ ਰਹਾਉ ॥**

ਦੇਵ. ਮਹਲਾ ੫–੨੫, ਸਫ਼ਾ ੫੩੩

**ਭਾਵ :** ਹੇ **ਅਨਾਥਾਂ** ਦੇ ਨਾਥ ਸਾਡੇ ਪ੍ਰਭੂ ! ਹੇ ਰੱਖਿਆ ਕਰਨ ਵਾਲੇ ! ਆਪ ਦੀ ਸ਼ਰਣ ਵਿਚ ਆਇਆ ਹਾਂ ।

**ਅਨਾਥ ਨਾਥ,** ਨਿਮਾਣਿਆਂ ਦਾ ਮਾਲਕ ।

[ਵੇਖੋ, ੨੫੩੨]

**ਅਨਾਥਹ,** ਅਨਾਥਾਂ ਦੇ । ੨੫੩੬

**ਅਨਾਥਹ ਨਾਥ ਦਇਆਲ ਸੁਖ ਸਾਗਰ**
**ਸਰਬ ਦੋਖ ਭੈ ਹਰਣੀ ॥**
**ਮਨਿ ਬਾਂਛਤ ਚਿਤਵਤ ਨਾਨਕ ਦਾਸ**
**ਪੇਖਿ ਜੀਵਾ ਪ੍ਰਭ ਚਰਣੀ ॥ ੨ ॥**

ਸਾਰਗ ਮਹਲਾ ੫–੭੭, ਸਫ਼ਾ ੧੨੧੯

**ਭਾਵ :** ਹੇ **ਅਨਾਥਾਂ ਦੇ** ਨਾਥ, ਦਿਆਲ, ਸੁਖ ਸਾਗਰ ! (ਤੇਰੀ ਸ਼ਰਣ) ਸਾਰੇ ਦੁਖਾਂ ਅਤੇ ਸਾਰੇ ਡਰਾਂ ਨੂੰ ਦੂਰ ਕਰਨ ਵਾਲੀ ਹੈ । ਦਾਸ ਨਾਨਕ ਮਨ ਦਾ ਇੱਛਿਆ ਇਹ ਫਲ (ਪਾਉਣਾ) ਚਿਤਵਦਾ ਹੈ (ਕਿ ਜਿਹੜੇ ਸੰਤ) ਪ੍ਰਭੂ ਦੀ ਚਰਨੀ ਲਗੇ ਹਨ (ਮੈਂ ਉਨ੍ਹਾਂ ਦਾ) ਦਰਸ਼ਨ ਕਰਕੇ ਜੀਵਾਂ ।

[ਵੇਖੋ, ੨੫੩੨]

**ਅਨਾਥਹ,** ਅਨਾਥਾਂ ਨੂੰ । ੨੫੩੭

**ਨਰ ਨਿਹਕੇਵਲ ਨਿਰਭਉ ਨਾਉ ॥**
**ਅਨਾਥਹ ਨਾਥ ਕਰੇ ਬਲਿ ਜਾਉ ॥**
**ਪੁਨਰਪਿ ਜਨਮੁ ਨਾਹੀ ਗੁਣ ਗਾਉ ॥ ੫ ॥**

ਗਉੜੀ (ਅਸਟ.) ਮਹਲਾ ੧–੭, ਸਫ਼ਾ ੨੨੪

**ਭਾਵ :** (ਮੈਂ ਉਸ ਪ੍ਰਭੂ ਦੇ ਗੁਣ ਗਾਉਂਦਾ ਹਾਂ ਜਿਸ ਦੇ) ਗੁਣ ਗਾਉਣ ਨਾਲ ਮੁੜ ਜਨਮ ਨਹੀਂ ਹੁੰਦਾ । (ਮੈਂ ਉਸ ਪ੍ਰਭੂ ਦਾ ਨਾਮ ਜਪਦਾ ਹਾਂ ਜਿਸ ਦਾ) ਨਾਮ ਮਨੁੱਖ ਨੂੰ ਨਿਰਭੈ ਕਰ ਦੇਂਦਾ ਹੈ ਅਤੇ ਸਾਰੇ ਡਰਾਂ ਤੋਂ ਮੁਕਤੀ ਪ੍ਰਦਾਨ ਕਰਦਾ ਹੈ । ਮੈਂ ਉਸ ਪ੍ਰਭੂ ਤੇ ਕੁਰਬਾਨ ਜਾਂਦਾ ਹਾਂ ਜੋ **ਅਨਾਥਾਂ ਨੂੰ** ਇਸ ਯੋਗ ਕਰ ਦੇਂਦਾ ਹੈ ਕਿ ਦੂਸਰਿਆਂ ਨੂੰ ਆਸਰਾ ਦੇਣ ਵਾਲੇ ਹੋਣ ।

**ਨਿਹਕੇਵਲ,** ਮੁਕਤੀ ।

[ਵੇਖੋ, ੨੫੩੨]

**ਅਨਾਥਾ,** ਅਨਾਥਾਂ ਨੂੰ । ੨੫੩੭ (ੳ)

**ਕਹਿਆ ਕਰਣਾ ਦਿਤਾ ਲੈਣਾ ॥**
**ਗਰੀਬਾ ਅਨਾਥਾ ਤੇਰਾ ਮਾਣਾ ॥ ... ॥ ੧ ॥**

ਮਾਝ ਮਹਲਾ ੫–੧੪, ਸਫ਼ਾ ੯੮

**ਭਾਵ :** ਹੇ ਮੇਰੇ ਪਿਆਰੇ (ਵਾਹਿਗੁਰੂ ! ਤੇਰਾ) ਆਖਿਆ (ਅਸਾਂ ਨੇ) ਕਮਾਉਣਾ ਹੈ, (ਤੇਰਾ) ਦਿਤਾ (ਅਸਾਂ ਨੇ) ਲੈਣਾ ਹੈ; (ਅਸਾਂ) ਗ਼ਰੀਬਾਂ ਤੇ **ਅਨਾਥਾਂ ਨੂੰ** ਤੇਰਾ ਹੀ ਮਾਣ ਹੈ ।

**(ਸੰਥਜਾ,** ਸਫ਼ਾ ੭੯੭)

[ਵੇਖੋ, ੨੫੩੨]

**ਅਨਾਥਿ,** ਅਨਾਥਣੀ, ਨਿਆਸਰੀ । ੨੫੩੭ (ਅ)

**ਨਿਰਗੁਨਿ ਨਿਮਾਣੀ ਅਨਾਥਿ ਬਿਨਵੈ**
**ਮਿਲਹੁ ਪ੍ਰਭ ਕਿਰਪਾ ਨਿਧੇ ॥ ... ॥ ੩ ॥**

ਬਿਹਾਗ. (ਛੰਤ) ਮਹਲਾ ੫–੨, ਸਫ਼ਾ ੫੪੩

**ਭਾਵ :** ਹੇ ਪ੍ਰਭੂ, ਹੇ ਕਿਰਪਾਨਿਧ, (ਮੈਂ) ਨਿਰਗੁਣ, ਨਿਮਾਣੀ, **ਨਿਆਸਰੀ** ਅਰਜ਼ ਕਰਦੀ ਹਾਂ (ਕਿ ਮੈਨੂੰ) ਮਿਲ ਪਵੋ !

[ਵੇਖੋ, ੨੫੩੨]

**ਅਨਾਥਿਆ,** ਅਨਾਥਾਂ ਨੂੰ । ੨੫੩੭ (ੲ)

**ਪਉੜੀ ॥ ...**
**ਹਰਿ ਅਹੰਕਾਰੀਆ ਮਾਰਿ ਨਿਵਾਏ ਮਨਮੁਖ ਮੂੜ ਸਾਧਿਆ ॥**
**ਹਰਿ ਭਗਤਾ ਦੇਇ ਵਡਿਆਈ ਗਰੀਬ ਅਨਾਥਿਆ ॥ ੧੭ ॥**

ਸਿਰੀ. (ਵਾਰ) ਮਹਲਾ ੪, ਸਫ਼ਾ ੯੦

**ਭਾਵ :** ਹੇ ਹਰੀ ! ਤੂੰ ਹੰਕਾਰੀ ਮਾਰ ਕੇ ਨਿਵਾ ਦਿਤੇ ਹੈਨ, ਮਨਮੁਖਾਂ ਤੇ ਮੂਰਖਾਂ ਨੂੰ (ਤੂੰ ਹੀ) ਸੋਧਿਆ ਹੈ । ਹੇ ਹਰੀ ! ਤੂੰ (ਸਦਾ ਹੀ ਅਪਣੇ) ਗ਼ਰੀਬਾਂ **ਅਨਾਥਾਂ** ਭਗਤਾਂ ਨੂੰ ਵਡਿਆਈ ਦੇਂਦਾ ਹੈਂ ।

(**ਸੰਥਜਾ**, ਸਫ਼ਾ ੭੪੨)

[ਵੇਖੋ, ੨੫੩੨]

**ਅਨਾਥੁ,** ਸੁਤੰਤਰ । ੨੫੩੮

**ਸਤਿਗੁਰ ਸਾਚੀ ਸਿਖ ਸੁਣਾਈ ॥**
**ਹਰਿ ਚੇਤਹੁ ਅੰਤਿ ਹੋਇ ਸਖਾਈ ॥**
**ਹਰਿ ਅਗਮੁ ਅਗੋਚਰੁ ਅਨਾਥੁ ਅਜੋਨੀ**
**ਸਤਿਗੁਰ ਕੈ ਭਾਇ ਪਾਵਣਿਆ ॥ ੧ ॥**

ਮਾਝ (ਅਸਟ.) ਮਹਲਾ ੩–੧੫, ਸਫ਼ਾ ੧੧੭–੧੮

**ਵੇਖੋ, ਅਗੋਚਰੁ (੧੯੭੦)**

**ਅਨਾਥੁ,** ਜਿਸ ਦੇ ਸਿਰ ਤੇ ਕੋਈ ਮਾਲਕ ਨਹੀਂ, ਜਿਸ ਉਤੇ ਹੁਕਮ ਕਰਨ ਵਾਲਾ ਯਾ ਜਿਸ ਨੂੰ ਦਬਾਉ ਹੇਠ ਰਖਣ ਵਾਲਾ ਕੋਈ ਨਹੀਂ, ਸੁਤੰਤਰ ।

[**ਸੰਸ.** √ ਨਾਥ੍ ( √ ਨਾਥ੍ ), ਸੁਆਮੀ ਹੋਣਾ ;
**ਅਨਾਥ,** ਜਿਸ ਉਪਰ ਕੋਈ ਸੁਆਮੀ ਨਹੀਂ ।]

**ਅਨਾਥੁ,** ਅਨਾਥ । ੨੫੩੯

**ਅਗਮ ਅਗੋਚਰੁ ਅਨਾਥੁ ਅਜੋਨੀ**
**ਗੁਰਮਤਿ ਏਕੋ ਜਾਨਿਆ ॥**
**ਸੁਭਰ ਭਰੇ ਨਾਹੀ ਚਿਤੁ ਡੋਲੈ**
**ਮਨ ਹੀ ਤੇ ਮਨੁ ਮਾਨਿਆ ॥ ੭ ॥**

ਸਾਰਗ (ਅਸਟ.) ਮਹਲਾ ੧–੨, ਸਫ਼ਾ ੧੨੩੩

**ਵੇਖੋ, ਅਗਮ (੧੯੭੨)**

**ਅਨਾਥੁ,** ਜਿਸ ਦੇ ਸਿਰ ਉਪਰ ਕੋਈ ਮਾਲਕ ਨਹੀਂ ।

[ਵੇਖੋ, ੨੫੩੮]

**ਅਨਾਦਿ,** ਭੋਜਨ, ਅਹਾਰ, ਅੰਨ, ਅੰਨ ਆਦਿ । ੨੫੪੦

**ਧੰਨੁ ਗੁਪਾਲ ਧੰਨੁ ਗੁਰਦੇਵ ॥**
**ਧੰਨੁ ਅਨਾਦਿ ਭੂਖੇ ਕਵਲ ਟਹਕੇਵ ॥**
**ਧਨੁ ਓਇ ਸੰਤ ਜਿਨ ਐਸੀ ਜਾਨੀ ॥**
**ਤਿਨ ਕਉ ਮਿਲਿਬੋ ਸਾਰਿੰਗ ਪਾਨੀ ॥ ੧ ॥**

ਗੋਂਡ ਕਬੀਰ–੧੧, ਸਫ਼ਾ ੮੭੩

**ਭਾਵ :** ਗੁਰਦੇਵ ਧੰਨ ਹੈ, (ਜਿਸ ਦੀ ਮਿਹਰ ਨਾਲ) ਧੰਨਤਾ ਯੋਗ ਗੋਪਾਲ ਜਾਣਿਆ ਹੈ । **ਅੰਨ ਆਦਿ** (ਅਹਾਰ) ਧੰਨ ਹੈ (ਜਿਸ ਨੂੰ ਖਾ ਕੇ) ਭੁੱਖੇ ਦਾ (ਹਿਰਦੇ ਰੂਪੀ) ਕੰਵਲ ਟਹਿਕ ਪੈਂਦਾ ਹੈ । ਉਹ ਸੰਤ ਧੰਨ ਹਨ ਜਿਨ੍ਹਾਂ ਨੇ ਇਹ ਗੱਲ ਜਾਣੀ ਹੈ, ਉਨ੍ਹਾਂ ਨੂੰ ਪਰਮਾਤਮਾ ਮਿਲ ਜਾਂਦਾ ਹੈ ।

**ਸਾਰਿੰਗ ਪਾਨੀ,** ਵਿਸ਼ਨੂੰ = ਪਰਮਾਤਮਾ ।

[**ਸੰਸ.** ਅੱਨਮ੍, ਅੰਨ, ਭੋਜਨ ।]

**ਅਨਾਦਿ,** ਅਨਾਜ, ਅਨਾਜ ਆਦਿਕ । ੨੫੪੧

**ਆਦਿ ਪੁਰਖ ਤੇ ਹੋਇ ਅਨਾਦਿ ॥**
**ਜਪੀਐ ਨਾਮੁ ਅੰਨ ਕੈ ਸਾਦਿ ॥ ੧ ॥ ਰਹਾਉ ॥**

ਗੋਂਡ ਕਬੀਰ–੧੧, ਸਫ਼ਾ ੮੭੩

**ਭਾਵ :** ਆਦਿ ਪੁਰਖ (ਵਾਹਿਗੁਰੂ) ਤੋਂ **ਅਨਾਜ** ਉਤਪੰਨ ਹੋਇਆ । ਅੰਨ ਦਾ ਸੁਆਦ ਲੈ ਕੇ ਹੀ ਨਾਮ ਜਪੀਦਾ ਹੈ ।

**ਮਤਲਬ :** ਪਾਖੰਡ ਦੇ ਵਰਤ ਆਦਿਕ ਵਿਅਰਥ ਹਨ ।
[ਵੇਖੋ, ੨੫੪੦]

**ਅਨਾਦਿ,** ਅੰਨ ਆਦਿ । ੨੫੪੨

**ਜਿਸਹਿ ਧਾਰਿਉ ਧਰਤਿ ਅਰੁ ਵਿਉਮੁ ਅਰੁ ਪਵਣੁ ਤੇ**
**ਨੀਰ ਸਰ ਅਵਰ ਅਨਲ ਅਨਾਦਿ ਕੀਅਉ ॥ ... ॥ ੧ ॥**

ਸਵਈ, ਮਹਲੇ ੪ ਕੇ–੫, ਸਫ਼ਾ ੧੩੯੯

**ਵੇਖੋ, ਅਨਲ (੨੫੨੩)**

[ਵੇਖੋ, ੨੫੪੦]

**ਅਨਾਦਿ,** ਜਿਸ ਦਾ ਆਦਿ ਨਹੀਂ । ੨੫੪੩

**ਆਦੇਸੁ ਤਿਸੈ ਆਦੇਸੁ ॥**
**ਆਦਿ ਅਨੀਲੁ ਅਨਾਦਿ ਅਨਾਹਤਿ**
**ਜੁਗੁ ਜੁਗੁ ਏਕੋ ਵੇਸੁ ॥ ੨੮ ॥**

ਜਪੁਜੀ, ਸਫ਼ਾ ੬

**ਵੇਖੋ, ਅਨਾਹਤਿ (੨੫੨੭)**

[**ਸੰਸ.** अनादि (**ਅਨਾਦਿ**), ਆਦਿ ਰਹਿਤ, ਨਿਤਯ ।]

**ਅਨਾਲਕਾ,** ਬੇਸਹਾਰਾ ਹੋਣ ਦੀ ਡਾਵਾਂ ਡੋਲ ਹਾਲਤ ਦਾ, ਬੇਸਹਾਰਗੀ । ੨੫੪੪

**ਤੁਧੁ ਵਿਣੁ ਨਾਹੀ ਕੋਈ ਮੇਰਾ ॥**
**ਗੁਰਿ ਪਕੜਾਏ ਪ੍ਰਭ ਕੇ ਪੈਰਾ ॥**
**ਹਉ ਬਲਿਹਾਰੀ ਸਤਿਗੁਰ ਪੂਰੇ**
**ਜਿਨਿ ਖੰਡਿਆ ਭਰਮੁ ਅਨਾਲਕਾ ॥ ੧੫ ॥**

ਮਾਰੂ (ਸੋਲਹੇ) ਮਹਲਾ ੫–੧੩, ਸਫ਼ਾ ੧੦੮੫

**ਭਾਵ :** ਤੇਰੇ ਬਿਨਾਂ (ਹੇ ਸਤਿਗੁਰ !) ਮੇਰਾ ਕੋਈ (ਰਖਵਾਲਾ) ਨਹੀਂ । ਗੁਰਾਂ ਨੇ ਪ੍ਰਭੂ ਦੇ ਚਰਨ (ਮਨ ਰੂਪੀ ਹੱਥ ਵਿਚ) ਫੜਾਏ ਹਨ । ਮੈਂ ਆਪਣੇ ਪੂਰੇ ਸਤਿਗੁਰਾਂ ਤੋਂ ਸਦਕੇ ਜਾਂਦਾ ਹਾਂ, ਜਿਨ੍ਹਾਂ ਨੇ (ਪਰਮੇਸ਼ਰ ਤੋਂ ਵਖ ਹੋਣ ਦਾ) ਭਰਮ ਅਤੇ **ਬੇਸਹਾਰਗੀ** (ਦੀ, ਮਨ ਦੀ ਡਾਵਾਂ ਡੋਲ ਹਾਲਤ) ਦੂਰ ਕਰ ਦਿਤੀ ।

**ਮਤਲਬ :** ਮੇਰਾ ਕੋਈ ਸਹਾਰਾ ਨਹੀਂ ਸੀ, ਜਦ ਤੇਰਾ ਆਸਰਾ ਲਿਆ ਤਾਂ ਸਾਰੇ ਘਾਟੇ ਖ਼ਤਮ ਹੋ ਗਏ, ਸਾਰੇ ਭਰਮ ਦੂਰ ਹੋ ਗਏ । ਤੇਰੇ ਆਸਰੇ ਨੇ ਇਹ ਹਾਲਤ ਪੈਦਾ ਕਰ ਦਿਤੀ ਕਿ ਆਤਮ ਨਿਰਭਰ ਕਰ ਦਿਤਾ । ਹੁਣ ਮੈਂ ਨਿਰਾਲੰਬ ਨਿਰਾਧਾਰ ਨਿਜ ਘਰ ਵਿਚ ਟਿਕ ਗਿਆ ਹਾਂ ।

[**ਸੰਸ.** अनालम्ब: (**ਅਨਾਲੰਬ:**), ਸਹਾਰੇ ਦਾ ਅਭਾਵ, ਨਿਰ-ਆਧਾਰਤ, ਨਿਆਸਰਾਪਨ ।]

**ਅਨਾੜੀ,** ਅਨਾੜੀ । ੨੫੪੫

**ਅਸੰਤੁ ਅਨਾੜੀ ਕਦੇ ਨ ਬੂਝੈ ॥**
**ਕਥਨੀ ਕਰੇ ਤੈ ਮਾਇਆ ਨਾਲਿ ਲੂਝੈ ॥**
**ਅੰਧੁ ਅਗਿਆਨੀ ਕਦੇ ਨ ਸੀਝੈ ॥ ੨ ॥**

ਗਉੜੀ (ਗੁਆ.) ਮਹਲਾ ੩–੩੦, ਸਫ਼ਾ ੧੬੦

**ਵੇਖੋ, ਅਸੰਤੁ (੧੪੬੮)**

[**ਸੰਸ.** अनार्य (**ਅਨਾਰਜ**), ਦੁਸ਼ਟ, ਕਮੀਨਾ ;
**ਪ੍ਰਾ.** अणारिय (**ਅਣਾਰਿਯ**), ਨੀਚ ;
**ਸੰਸ.** अज्ञानिन् ; **ਪ੍ਰਾ.** अण्णाणि (**ਅਣ੍ਣਾਣਿ**), ਮੂਰਖ ;
**ਹਿੰਦੀ,** अनाड़ी (**ਅਨਾੜੀ**), ਗੰਵਾਰ, ਨਾਦਾਨ ।]

**ਅਨਿ,** ਅਨੇਕ । ੨੫੪੫ (ੳ)

**ਸਭੁ ਜੀਉ ਪਿੰਡੁ ਮੁਖੁ ਨਕੁ ਦੀਆ ਵਰਤਣ ਕਉ ਪਾਣੀ ॥**
**ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ ਅਨਿ ਭੋਗਾਣੀ ॥**
**ਜਿਨਿ ਦੀਏ ਸੁ ਚਿਤਿ ਨ ਆਵਈ**
**ਪਸੂ ਹਉ ਕਰਿ ਜਾਣੀ ॥ ੩ ॥**

ਗਉੜੀ (ਬੈਰਾਗ.) ਮਹਲਾ ੪–੫੦, ਸਫ਼ਾ ੧੬੭

**ਭਾਵ :** (ਪ੍ਰਭੂ ਨੇ) ਸਭੋ ਕੁਛ (ਜਿਹਾ ਕੁ) ਜੀਉ, ਸਰੀਰ, ਮੂੰਹ, ਨੱਕ (ਆਦਿ ਅੰਗ) ਦਿਤੇ ਹਨ (ਤੇ) ਵਰਤਣ ਵਾਸਤੇ ਪਾਣੀ ਦਿਤਾ ਹੈ, ਅੰਨ ਖਾਣ ਨੂੰ, ਕਪੜਾ ਪਹਿਨਣ ਨੂੰ ਦਿਤਾ ਹੈ, (ਤੇ ਹੋਰ) **ਅਨੇਕ** ਰਸ ਭੋਗਣ ਨੂੰ ਦਿਤੇ ਹਨ, (ਪਰ ਜੀਵ ਨੂੰ) ਜਿਸ ਨੇ ਦਿਤੇ ਹਨ ਓਹ ਯਾਦ ਨਹੀਂ ਆਉਂਦਾ (ਇਹ ਮਾਨੁੱਖ ਨਹੀਂ) ਪਸ਼ੂ ਹੈ ਜੋ ਜਾਣਦਾ ਹੈ ਕਿ (ਏਹ) ਮੈਂ (ਪੈਦਾ) ਕੀਤੇ ਹਨ ।

(**ਸੰਥਜਾ,** ਸਫ਼ਾ ੧੧੧੩)

**ਜੀਉ,** ਜੀਵ, ਰੂਹ ।

**ਜੀਉ ਪਿੰਡੁ,** ਰੂਹ ਅਤੇ ਸਰੀਰ, ਜੀਵ ਆਤਮਾ ਅਤੇ ਸਰੀਰ ।

[**ਸੰਸ.** अनेक (**ਅਨੇਕ**), ਇਕ ਤੋਂ ਜ਼ਿਆਦਾ, ਅਨੇਕ ।]

**ਅਨਿਆਇ,** ਅਨਿਆਂ ਦੁਆਰਾ । ੨੫੪੬

**ਤਉ ਕੜੀਐ ਜੇ ਦੂਜਾ ਕਰਤਾ ॥**
**ਤਉ ਕੜੀਐ ਜੇ ਅਨਿਆਇ ਕੋ ਮਰਤਾ ॥**
**ਤਉ ਕੜੀਐ ਜੇ ਕਿਛੁ ਜਾਣੈ ਨਾਹੀ ॥**
**ਕਿਆ ਕੜੀਐ ਜਾਂ ਭਰਪੂਰਿ ਸਮਾਹੀ ॥ ੨ ॥**

ਭੈਰਉ ਮਹਲਾ ੫–੧੯, ਸਫ਼ਾ ੧੧੪੦

**ਭਾਵ :** (ਮਨੁੱਖ ਨੂੰ) ਤਾਂ ਝੂਰਨਾ ਚਾਹੀਦਾ ਹੈ ਜੇਕਰ (ਪਰਮਾਤਮਾ ਤੋਂ ਬਿਨਾਂ ਇਸ ਸ੍ਰਿਸ਼ਟੀ ਦਾ ਕੋਈ) ਹੋਰ ਕਰਤਾਰ ਹੋਵੇ, ਤਾਂ ਦੁਖੀ ਹੋਈਏ ਜੇ ਕਰ ਕੋਈ ਮਨੁੱਖ (ਕਿਸੇ ਹੋਰ ਦੇ) **ਅਨਿਆਂ ਦੁਆਰਾ** ਮਰ ਰਿਹਾ ਹੋਵੇ (ਪਰਮਾਤਮਾ ਆਪ ਹੀ ਕਰਤਾ ਹੈ ਅਤੇ ਹਮੇਸ਼ਾਂ ਇਨਸਾਫ਼ ਕਰਦਾ ਹੈ)। ਤਦ ਝੂਰੀਏ ਜੇ (ਪ੍ਰਭੂ) ਅਨਜਾਣ ਹੋਵੇ, ਕਿਉਂ ਝੂਰੀਏ ਜਦ ਇਕ ਰਸ (ਸਭ ਵਿਚ) ਵਿਆਪਕ ਹੋ ਰਿਹਾ ਹੈ।

[**ਸੰਸ.** अन्याय (**ਅਨਯਾਯ**), ਨਿਆਇ ਰਹਿਤ, ਬੇਇਨਸਾਫ਼ੀ।]

**ਅਨਿਕ,** ਅਨੇਕਾਂ। ੨੫੪੭

**ਕਾਮ ਕ੍ਰੋਧ ਕਰਿ ਅੰਧ ਮਾਇਆ ਕੇ ਬੰਧ**
**ਅਨਿਕ ਦੋਖਾ ਤਨਿ ਛਾਦਿ ਪੂਰੇ ॥**
**ਪ੍ਰਭ ਬਿਨਾ ਆਨ ਨ ਰਾਖਨਹਾਰਾ**
**ਨਾਮੁ ਸਿਮਰਾਵਹੁ ਸਰਨਿ ਸੂਰੇ ॥ ੧ ॥**

ਧਨਾਸ. (ਪੜ.) ਮਹਲਾ ੫–੫੩, ਸਫ਼ਾ ੬੮੩

**ਵੇਖੋ, ਅੰਧ (੧੧੬੫)**

[**ਸੰਸ.** अनेक (**ਅਨੇਕ**), ਜੋ ਇਕ ਨਾ ਹੋਵੇ, ਇਕ ਤੋਂ ਵਧ, ਬਹੁਤ; **ਪ੍ਰਾ.** अणिक्क (**ਅਣਿੱਕ**), ਇਕ ਤੋਂ ਜ਼ਿਆਦਾ।]

**ਅਨਿਕ,** ਅਨੇਕਾਂ। ੨੫੪੮

**ਦੂਤਨ ਸੰਗਰੀਆ ॥**
**ਭੁਇਅੰਗਨਿ ਬਸਰੀਆ ॥**
**ਅਨਿਕ ਉਪਰੀਆ ॥ ੧ ॥**

ਬਿਹਾਗ. ਮਹਲਾ ੫–੧, ਸਫ਼ਾ ੫੩੭

**ਵੇਖੋ, ਉਪਰੀਆ (੪੪੮)**

[ਵੇਖੋ, ੨੫੪੭]

**ਅਨਿਕ,** ਅਨੇਕਾਂ। ੨੫੪੯

**ਅਨਿਕ ਜਤਨ ਕਰਿ ਕਾਇਆ ਪਾਲੀ ॥**
**ਮਰਤੀ ਬਾਰ ਅਗਨਿ ਸੰਗਿ ਜਾਲੀ ॥ ੨ ॥**

ਗਉੜੀ (ਗੁਆ.) ਕਬੀਰ–੧੧, ਸਫ਼ਾ ੩੨੫

**ਭਾਵ : ਅਨੇਕਾਂ** ਜਤਨ ਕਰਕੇ (ਇਹ) ਦੇਹ ਪਾਲੀ ਹੈ, ਮਰਦੀ ਵਾਰੀ ਇਹ ਬੀ ਅੱਗ ਨਾਲ ਸਾੜ ਦਿਤੀ ਜਾਂਦੀ ਹੈ।

(**ਸੰਥਜਾ,** ਸਫ਼ਾ ੧੯੪੧)

[ਵੇਖੋ, ੨੫੪੭]

**ਅਨਿਕ,** ਅਨਿਕ। ੨੫੫੦

**ਤੇਰੀ ਅਨਿਕ ਤੇਰੀ ਅਨਿਕ ਕਰਹਿ ਹਰਿ ਪੂਜਾ ਜੀ**
**ਤਪੁ ਤਾਪਹਿ ਜਪਹਿ ਬੇਅੰਤਾ ॥ ... ॥ ੪ ॥**

ਆਸਾ ਮਹਲਾ ੪–੨, ਸਫ਼ਾ ੩੪੮

**ਭਾਵ :** ਹੇ ਹਰੀ ਜੀ! **ਅਨਿਕ** ਹੀ ਅਨਿਕ ਤੇਰੀ ਪੂਜਾ ਕਰਦੇ ਹਨ, (ਬੇਅੰਤ) ਤਪ ਤਪਦੇ ਹਨ (ਤੇ) ਬੇਅੰਤ (ਹੀ) ਜਪਦੇ ਹਨ (ਤੈਨੂੰ)।

**ਤੇਰੀ ਅਨਿਕ ਤੇਰੀ ਅਨਿਕ,** ਦੋ ਦੋ ਵਾਰ ਕਹਿਣ ਤੋਂ 'ਤਾਕੀਦ' ਮੁਰਾਦ ਲੈਣ ਦੀ ਥਾਵੇਂ ਕਈ ਦਾਨੇ ਐਉਂ ਕਰਦੇ ਹਨ — ਤੇਰੀ ਅਨੇਕ ਭਾਂਤ ਦੀ ਪੂਜਾ ਹੋ ਰਹੀ ਹੈ, ਅਨੇਕ ਹੀ ਕਰ ਰਹੇ ਹਨ, ਅਥਵਾ, ਮਨ ਕਰਕੇ, ਸਰੀਰ ਕਰਕੇ ਕਰ ਰਹੇ ਹਨ। ਅਥਵਾ ਪਿੱਛੇ ਕਰਦੇ ਸਨ ਹੁਣ ਕਰ ਰਹੇ ਹਨ (ਤੇ ਅਗੋਂ ਕਰਨਗੇ)। (**ਪੰਜ ਗ੍ਰੰਥੀ ਸਟੀਕ**)

**ਨੋਟ :** ਇਹ ਸ਼ਬਦ ਸਫ਼ਾ ੧੦–੧੧ ਉਪਰ ਵੀ ਵਿਦਮਾਨ ਹੈ। [ਵੇਖੋ, ੨੫੪੭]

**ਅਨਿਕ,** ਅਨੇਕਾਂ। ੨੫੫੧

**ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ**
**ਅਬ ਕਛੁ ਮਰਮੁ ਜਨਾਇਆ ॥**
**ਅਨਿਕ ਕਟਕ ਜੈਸੇ ਭੂਲਿ ਪਰੇ**
**ਅਬ ਕਹਤੇ ਕਹਨੁ ਨ ਆਇਆ ॥ ੩ ॥**

ਸੋਰਠਿ ਰਵਿਦਾਸ–੧, ਸਫ਼ਾ ੬੫੮

**ਭਾਵ :** ਜਿਸ ਤਰ੍ਹਾਂ ਰੱਸੀ (ਨੂੰ ਹਨੇਰੇ ਵਿਚ) ਸੱਪ ਸਮਝਣ ਵਾਲੀ ਵਾਰਤਾ ਹੈ (ਇਸੇ ਤਰ੍ਹਾਂ) ਹੁਣ (ਸਤਿਗੁਰਾਂ ਨੇ) ਕੁਛਕੁ ਭੇਦ ਸਮਝਾ ਦਿਤਾ ਹੈ। (ਜਿਸ ਤਰ੍ਹਾਂ ਸੋਨੇ ਦੇ) **ਅਨੇਕਾਂ** ਕੜੇ (ਗਹਿਣਿਆਂ ਨੂੰ ਅਸੀਂ) ਭੁੱਲ ਕੇ (ਵਖਰੀ ਸ਼ੈਅ ਮੰਨ) ਰਹੇ ਸਾਂ, ਪਰ ਹੁਣ ਇਸ ਅਭੇਦ ਗਿਆਨ ਵਾਲੀ ਗੱਲ ਦੱਸੀ ਨਹੀਂ ਜਾਂਦੀ।

**ਮਤਲਬ :** ਰੱਸੀ ਵਿਚ ਜਿਸ ਤਰ੍ਹਾਂ ਭਰਮ ਹੋ ਜਾਏ ਕਿ ਇਹ ਸੱਪ ਹੈ, ਇਸ ਤਰ੍ਹਾਂ ਇਹ ਸੰਸਾਰ ਇਕ ਭੁਲੇਵਾਂ ਹੈ। ਇਸ ਦੀ ਅਸਲੀਅਤ ਕੁਛ ਹੋਰ ਹੈ, ਦਿਸਦਾ ਕੁਛ ਹੋਰ ਹੈ। ਰੱਸੀ ਦੇ ਦ੍ਰਿਸ਼ਟਾਂਤ ਨਾਲ ਇਹ ਗੱਲ ਸਮਝ ਵਿਚ ਤਾਂ ਆਉਂਦੀ ਹੈ ਕਿ ਹਾਂ ਇਸ ਤਰ੍ਹਾਂ ਹੋ ਸਕਦਾ ਹੈ, ਪਰ ਉਸ ਅਸਲੀਅਤ ਦਾ ਪਰਤੱਖ ਦਰਸ਼ਨ ਨਹੀਂ ਹੁੰਦਾ, ਇਤਨਾ ਕਹਿ ਸਕਦਾ ਹਾਂ ਕਿ ਇਹ ਬੜੇ ਭੇਦ ਦੀ ਗੱਲ ਹੈ, ਇਸ ਦਾ ਕੁਛ ਕੁ ਅੰਸ਼ ਬੁੱਧੀ ਵਿਚ ਬੈਠਾ ਹੈ। ਦੂਸਰਾ ਦ੍ਰਿਸ਼ਟਾਂਤ ਜੋ ਦਿਤਾ ਜਾਂਦਾ ਹੈ ਉਹ ਹੈ ਸੋਨੇ ਦੇ ਬਣੇ ਕੜਿਆਂ ਦਾ। ਇਹ ਦ੍ਰਿਸ਼ਟਾਂਤ ਸੌਖਾ ਹੈ, ਇਹ ਭੇਦ ਸਮਝ ਵਿਚ

ਜਲਦੀ ਆ ਜਾਂਦਾ ਹੈ ਕਿ ਸੋਨਾ ਇਕੋ ਹੈ ਚਾਹੇ ਕੜੇ ਅਨੇਕ ਹਨ। ਪਰ ਇਨ੍ਹਾਂ ਅਨੇਕਤਾ ਦੀਆਂ ਮਿਸਾਲਾਂ ਦੇ ਪਿਛੇ ਜੋ ਇਕ ਅਸਲੀਅਤ ਹੈ ਉਸ ਦਾ ਪੂਰਾ ਅਨੁਭਵ ਜਦ ਹੋ ਜਾਵੇ ਤਾਂ ਉਸ ਹਾਲਤ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ।

**ਰਾਜ,** ਰਜੁ, ਰੱਸੀ।

[ਵੇਖੋ, ੨੫੪੭]

**ਅਨਿਕ,** ਅਨੇਕਾਂ। ੨੫੫੨

**ਮਿਲਿਓ ਮਨੋਹਰੁ ਸਰਬ ਸੁਖੈਨਾ**
**ਤਿਆਗਿ ਨ ਕਤਹੂ ਜਾਏ ॥**
**ਅਨਿਕ ਅਨਿਕ ਭਾਤਿ ਬਹੁ ਪੇਖੇ**
**ਪ੍ਰਿਅ ਰੋਮ ਨ ਸਮਸਰਿ ਲਾਏ ॥ ੧ ॥**

ਦੇਵ. ਮਹਲਾ ੫–੨੭, ਸਫ਼ਾ ੫੩੩

**ਭਾਵ :** ਸਾਰੇ ਸੁਖ ਦੇਣ ਵਾਲਾ, ਮਨ ਨੂੰ ਹਰਨ ਵਾਲਾ, ਹਰੀ ਮਿਲਿਆ ਹੈ, (ਹੁਣ) ਛੱਡ ਕੇ ਕਿਤੇ ਨਹੀਂ ਜਾਵੇਗਾ। **ਅਨੇਕਾਂ** (ਪੁਰਖ) ਅਨੇਕਾਂ (ਪਦਾਰਥ) ਭਾਂਤ ਭਾਂਤ ਦੇ ਵੇਖੇ ਹਨ, ਪਿਆਰੇ ਪ੍ਰਭੂ ਦੇ ਇਕ ਵਾਲ ਦੇ ਬਰਾਬਰ ਵੀ ਨਹੀਂ ਲਗਦੇ।

[ਵੇਖੋ, ੨੫੪੭]

**ਅਨਿਕ,** ਅਨੇਕਾਂ। ੨੫੫੩

**ਅਨਿਕ ਪਾਤਿਕ ਹਰਤਾ ਤ੍ਰਿਭਵਣ ਨਾਥੁ ਰੀ**
**ਤੀਰਥਿ ਤੀਰਥਿ ਭ੍ਰਮਤਾ ਲਹੈ ਨ ਪਾਰੁ ਰੀ ॥**
**ਕਰਮ ਕਰਿ ਕਪਾਲੁ ਮਫੀਟਸਿ ਰੀ ॥ ੩ ॥**

ਧਨਾਸ. ਤ੍ਰਿਲੋਚਨ–੧, ਸਫ਼ਾ ੬੯੫

**ਭਾਵ :** ਸ਼ਿਵਜੀ ਤਿੰਨਾਂ ਲੋਕਾਂ ਦਾ ਨਾਥ ਹੈ ਉਹ **ਅਨੇਕਾਂ** ਪਾਪਾਂ ਦੇ ਹਰਨ ਵਾਲਾ ਹੈ। (ਬ੍ਰਹਮ ਹੱਤਿਆ ਦੇ ਕਰਮ ਫਲ ਨੂੰ ਮਿਟਾਉਣ ਲਈ) ਤੀਰਥ ਤੀਰਥ ਭ੍ਰਮਦਾ ਰਿਹਾ (ਜਿਨ੍ਹਾਂ ਦਾ) ਪਾਰ ਵੀ ਨਹੀਂ ਪਾਇਆ ਜਾ ਸਕਦਾ, ਪਰ ਕਪਾਲ ਤੋਂ ਲਗੇ ਕਰਮ ਫਲ ਨਾ ਮਿਟਾ ਸਕਿਆ (ਉਸ ਦਾ ਨਾਮ ਕਪਾਲੀ ਪੈ ਗਿਆ)।

**ਮਤਲਬ :** ਇਨ੍ਹਾਂ ਤੁਕਾਂ ਵਿਚ ਜ਼ਿਕਰ ਕਰਮਾਂ ਦਾ ਹੈ। ਸੰਕੇਤ ਇਸ ਗੱਲ ਦਾ ਹੈ ਕਿ ਕਰਮਾਂ ਦੇ ਭੋਗ ਤੋਂ ਛੁਟਕਾਰਾ ਭਾਵੇਂ ਮਿਲ ਵੀ ਜਾਏ, ਪਰ ਉਸ ਦੀ ਕੋਈ ਨਾ ਕੋਈ ਨਿਸ਼ਾਨੀ ਚੰਮੜੀ ਰਹਿੰਦੀ ਹੈ। ਇਹ ਲੇਸ ਵਾਕੁਨ ਚਿੰਨ੍ਹ ਰੂਪ ਹੋ ਕੇ ਚਿਪਕ ਜਾਂਦੀ ਹੈ। ਇਸ ਗੱਲ ਨੂੰ ਸਿਧ ਕਰਨ ਲਈ ਪੌਰਾਣਿਕ ਕਥਾਵਾਂ ਦੇ ਅਧਾਰ ਹਨ। ਸ਼ਿਵਜੀ ਵਲ ਜੋ ਇਸ਼ਾਰਾ ਹੈ, ਉਹ ਉਸ ਕਥਾ ਵਲ ਹੈ ਜਿਸ ਦਾ ਪ੍ਰਚਲਤ ਰੂਪ **ਟੀਕਾ ਫਰੀਦਕੋਟ** ਨੇ ਦਿਤਾ ਹੈ, ਜਿਸ ਦਾ ਸੰਖੇਪ ਇਹ ਹੈ :—

ਅਨੇਕਾਂ ਪਾਪ ਹਰਨ ਵਾਲੇ ਤ੍ਰਿਲੋਕੀ ਦੇ ਸੁਆਮੀ ਸ਼ਿਵਜੀ ਨੇ ਬ੍ਰਹਮਾ ਦੇ ਆਪਣੀ ਪੁਤ੍ਰੀ ਉਤੇ ਆਸਕਤ ਹੋਣ ਕਰਕੇ ਉਸ ਦਾ ਪੰਜਵਾਂ ਸਿਰ ਕਟ ਦਿਤਾ, ਕਪਾਲ (ਸਿਰ) ਸ਼ਿਵਜੀ ਦੇ ਹੱਥ ਨੂੰ ਚਿਪਕ ਗਿਆ। ਉਸ ਨੂੰ ਉਤਾਰਨੇ ਲਈ ਉਹ ਸਾਰੇ ਤੀਰਥਾਂ ਉਪਰ ਫਿਰਿਆ, ਪਰ ਕਪਾਲ ਹੱਥੋਂ ਨਾ ਉਤਰਿਆ। ਅੰਤ **ਕਪਾਲ ਮੋਚਨ** ਤੀਰਥ ਉਤੇ ਕਪਾਲ ਉਤਰ ਤਾਂ ਗਿਆ, ਪਰ ਸ਼ਿਵਜੀ ਦਾ ਨਾਉਂ ਕਪਾਲੀ ਪੈ ਗਿਆ ਜੋ ਹੁਣ ਤਕ ਪ੍ਰਚਲਤ ਹੈ।

ਇਸ ਕਥਾ ਨੂੰ ਕਈ ਪੁਰਾਣ ਕੁਛ ਫ਼ਰਕ ਨਾਲ ਵਰਣਨ ਕਰਦੇ ਹਨ। ਉਨ੍ਹਾਂ ਦਾ ਸੰਖੇਪ ਭਾਵ ਇਹ ਹੈ :— ਬ੍ਰਹਮਾ ਦਾ ਆਪਣੀ ਧੀ ਸਰਸਵਤੀ ਉਤੇ ਆਸਕਤ ਹੋਣ ਦੇ ਹਵਾਲੇ ਪੌਰਾਣਿਕ ਸਾਹਿਤ ਵਿਚ ਅਨੇਕ ਰੂਪਾਂ ਵਿਚ ਹਨ। **ਮਤ੍ਸਜ ਪੁਰਾਣ** ਵਿਚ ਲਿਖਿਆ ਹੈ :—

ਸਰਸਵਤੀ ਬ੍ਰਹਮਾ ਦੀ ਪੁਤ੍ਰੀ ਸੀ। ਬ੍ਰਹਮਾ ਸਰਸਵਤੀ ਦੀ ਅਦਭੁਤ ਸੁੰਦਰਤਾ ਨੂੰ ਵੇਖ ਕੇ ਉਸ ਤੇ ਆਸਕਤ ਹੋ ਗਿਆ। ਸਰਸਵਤੀ ਬ੍ਰਹਮਾ ਦੀ ਇਸ ਭਾਵਨਾ ਨੂੰ ਜਾਣ ਕੇ ਉਸ ਤੋਂ ਬਚਣ ਲਈ ਚਾਰੋਂ ਪਾਸੇ ਚੱਕਰ ਕੱਟਣ ਲਗੀ। ਸਰਸਵਤੀ ਨੂੰ ਚਾਰੋਂ ਪਾਸੇ ਵੇਖਣ ਲਈ ਬ੍ਰਹਮਾ ਨੇ ਆਪਣੇ ਚਾਰ ਮੁਖਾਂ ਦੀ ਰਚਨਾ ਕੀਤੀ। ਫੇਰ ਸਰਸਵਤੀ ਆਕਾਸ਼ ਵਲ ਉੱਡੀ। ਇਸ ਲਈ ਬ੍ਰਹਮਾ ਨੇ ਆਪਣੇ ਪੰਜਵੇਂ ਮੁਖ ਦੀ ਰਚਨਾ ਕੀਤੀ।

(ਵੇਖੋ, **ਮਤ੍ਸਜ ਪੁਰਾਣ**, III, 32-40)

ਇਕ ਸਮੇਂ ਰਿਸ਼ੀਆਂ ਨੇ ਬ੍ਰਹਮਾ ਪਾਸ ਜਾ ਕੇ ਪ੍ਰਸ਼ਨ ਕੀਤਾ ਕਿ ਅਵਿਨਾਸ਼ੀ ਤੱਤ ਕੀ ਹੈ। ਬ੍ਰਹਮਾ ਨੇ ਅਹੰਕਾਰ ਵਿਚ ਆ ਕੇ ਆਪਣੇ ਆਪ ਨੂੰ ਹੀ ਪਰਮ ਤੱਤ ਦਸਿਆ। ਵਿਸ਼ਨੂੰ ਨੇ ਬ੍ਰਹਮਾ ਨੂੰ ਸਮਝਾਇਆ ਕਿ ਆਪ ਦਾ ਇਹ ਕਥਨ ਉਚਿਤ ਨਹੀਂ। ਆਪ ਪਰਮ ਤੱਤ ਨੂੰ ਜਾਣਦੇ ਨਹੀਂ ਹੋ। ਵੇਦਾਂ ਅਤੇ ਹੋਰ ਸ਼ਾਸਤ੍ਰਾਂ ਨੇ ਸ਼ਿਵ ਨੂੰ ਅਵਿਨਾਸ਼ੀ ਅਤੇ ਪਰਮ ਤੱਤ ਕਿਹਾ ਹੈ। ਇਹ ਸੁਣ ਕੇ ਵੀ ਜਦ ਬ੍ਰਹਮਾ ਦਾ ਅਭਿਮਾਨ ਦੂਰ ਨਾ ਹੋਇਆ ਤਦ ਹੱਥ ਵਿਚ ਤ੍ਰਿਸੂਲ ਲਈ ਸ਼ਿਵਜੀ ਪ੍ਰਗਟ ਹੋਏ। ਸ਼ਿਵ ਨੂੰ ਵੇਖ ਕੇ ਬ੍ਰਹਮਾ ਦਾ ਪੰਜਵਾਂ ਮੁਖ ਕ੍ਰੋਧ ਨਾਲ ਲਾਲ ਹੋ ਗਿਆ ਜਿਸ ਨੂੰ ਸ਼ਿਵ ਨੇ ਕਟ ਦਿਤਾ। ਬ੍ਰਹਮਾ ਦਾ ਕਪਾਲ ਸ਼ਿਵ ਦੇ ਹੱਥ ਨਾਲ ਚੰਮੜ ਗਿਆ ਅਤੇ ਬ੍ਰਹਮ ਹੱਤਿਆ ਦਾ ਪਾਪ ਲਗ ਗਿਆ। ਕਪਾਲ ਤੋਂ ਛੁਟਕਾਰਾ ਪਾਉਣ ਲਈ ਸ਼ਿਵ ਸਾਰੇ ਤੀਰਥਾਂ ਉਤੇ ਫਿਰਿਆ, ਪਰ ਇਹ ਸਿਰ ਹੱਥੋਂ ਨਾ ਉਤਰਿਆ। ਅੰਤ ਵਿਚ ਸ਼ਿਵਜੀ ਕਾਸ਼ੀ ਗਏ ਤਾਂ ਓਸੇ ਸਮੇਂ ਕਪਾਲ ਹੱਥੋਂ ਲਹਿ ਗਿਆ। ਜਿਥੇ ਕਪਾਲ ਹੱਥੋਂ

ਲਹਿਆ ਸੀ ਉਸ ਅਸਥਾਨ ਦਾ ਨਾਉਂ ਕਪਾਲ ਮੋਚਨ ਪੈ ਗਿਆ । ਸ਼ਿਵ ਦਾ ਹੀ ਨਾਉਂ ਕਾਲ ਭੈਰਵ ਅਤੇ ਕਪਾਲੀ ਹੈ ।

(ਵੇਖੋ, **ਸ੍ਰੀ ਕੂਰਮ ਪੁਰਾਣ**, II, 31 ; **ਸੁਕੰਦ ਪੁਰਾਣ**, ਕਾਸ਼ੀ ਖੰਡ, ਅਧਿਆਇ 31 ; **ਸ਼ਿਵ ਪੁਰਾਣ**, **ਸ੍ਰੀ ਸ਼ਤਰੁਦ੍ਰ ਸੰਹਿਤਾ**, 8-9, ਅਧਿਆਇ ; **ਵਾਮਨ ਪੁਰਾਣ**, 2-3, ਅਧਿਆਇ ।)

**ਪਦਮ ਪੁਰਾਣ** ਵਿਚ ਜੋ ਜ਼ਿਕਰ ਹੈ ਉਸ ਵਿਚ ਕੁਝ ਹੋਰ ਵਿਲੱਖਣਤਾ ਹੈ ਉਸ ਦਾ ਸੰਖੇਪ ਭਾਵ ਇਹ ਹੈ :

ਬ੍ਰਹਮਾ ਨੇ ਸ਼ਿਵ ਦੀ ਭਗਤੀ ਕਰਕੇ ਸ਼ਿਵ ਤੋਂ ਵਰ ਪ੍ਰਾਪਤ ਕੀਤਾ ਕਿ ਤੂੰ (ਸ਼ਿਵ) ਮੇਰਾ ਪੁੱਤਰ ਬਣੇ । ਸ਼ਿਵ ਨੇ ਕਿਹਾ ਕਿ ਮੈਂ ਤੇਰਾ ਪੁਤ੍ਰ ਬਣਾਂਗਾ, ਪਰ ਤੇਰਾ ਪੰਜਵਾਂ ਸਿਰ ਵੀ ਮੈਂ ਹੀ ਕਟਾਂਗਾ । ਬ੍ਰਹਮਾ ਨੇ ਆਪਣੇ ਪੰਜਵੇਂ ਮੁਖ ਨਾਲ ਸਾਰੇ ਦੇਵਤਿਆਂ ਦਾ ਤੇਜ ਹਰ ਲਿਆ । ਇਕ ਦਿਨ ਬ੍ਰਹਮਾ ਨੇ ਅਹੰਕਾਰ ਵਿਚ ਆ ਕੇ ਸ਼ਿਵ ਨੂੰ ਕਿਹਾ ਕਿ ਮੈਂ ਹਰ ਪ੍ਰਕਾਰ ਤੇਰੇ ਨਾਲੋਂ ਸ੍ਰੇਸ਼ਟ ਹਾਂ । ਇਹ ਸੁਣ ਕੇ ਸ਼ਿਵ ਨੇ ਉਸ ਦਾ ਪੰਜਵਾਂ ਸਿਰ ਕਟ ਦਿਤਾ ਜਿਸ ਦਾ ਫਲ ਸ਼ਿਵ ਨੂੰ ਬ੍ਰਹਮ ਹੱਤਿਆ ਦਾ ਪਾਪ ਲੱਗਾ । ਇਸ ਪਾਪ ਤੋਂ ਛੁਟਕਾਰਾ ਪਾਉਣ ਲਈ ਸ਼ਿਵਜੀ ਕਪਾਲ ਨੂੰ ਹੱਥ ਵਿਚ ਲੈ ਕੇ ਕਪਾਲੀ ਤੀਰਥ ਉਤੇ ਗਿਆ । ਇਥੇ ਬ੍ਰਹਮਾ ਦੇ ਕਪਾਲ ਨੂੰ ਤਿਆਗ ਦਿਤਾ ।

**ਕਪਾਲ ਮੋਚਨ :** ਉਪਰਲੀਆਂ ਕਥਾਵਾਂ ਵਿਚ ਕਪਾਲ ਮੋਚਨ ਦਾ ਵਰਣਨ ਹੈ । ਇਹ ਤੀਰਥ ਕਾਸ਼ੀ ਵਿਚ ਵਿਦਮਾਨ ਹੈ । ਇਸ ਦੇ ਟਿਕਾਣੇ ਬਾਬਤ ਅਤੇ ਇਸ ਦੇ ਮਹਾਤਮ ਬਾਬਤ ਅਨੇਕ ਪੁਰਾਣਾਂ ਵਿਚ ਜ਼ਿਕਰ ਹਨ, ਜਿਨ੍ਹਾਂ ਦਾ ਸਾਰਾਂਸ਼ ਇਸ ਪ੍ਰਕਾਰ ਹੈ । ਇਸ ਉਤੇ ਇਸ਼ਨਾਨ ਕਰਨ ਨਾਲ ਸਾਰੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ । ਕਪਾਲ ਮੋਚਨ ਦਾ ਸਿਮਰਨ ਕਰਕੇ ਵੀ ਮੁਕਤੀ ਦਾ ਲਾਭ ਹੁੰਦਾ ਹੈ । ਇਥੇ ਇਸ਼ਨਾਨ ਕਰਕੇ ਮਨੁੱਖ ਪਿਤਰਾਂ ਨੂੰ ਤਰਪਨ ਦੇਂਦੇ ਹਨ ਜਿਸ ਨਾਲ ਬ੍ਰਹਮ ਹੱਤਿਆ ਦਾ ਪਾਪ ਦੂਰ ਹੋ ਜਾਂਦਾ ਹੈ ।

(**ਸ਼ਿਵ ਪੁਰਾਣ**, ਸ਼ਤਰੁਦ੍ਰ ਸੰਹਿਤਾ, IX, 61-62 ; **ਕੂਰਮ ਪੁਰਾਣ**, II, 31, 106-07)

**ਮਹਾ ਭਾਰਤ** ਵਿਚ ਲਿਖਿਆ ਹੈ :— ਕਪਾਲ ਮੋਚਨ ਸਾਰੇ ਪਾਪਾਂ ਤੋਂ ਮੁਕਤੀ ਦੇਣ ਵਾਲਾ ਹੈ । ਇਸ ਤੀਰਥ ਉਤੇ ਇਸ਼ਨਾਨ ਕਰਨ ਨਾਲ ਮਨੁੱਖ ਸਾਰੇ ਪਾਪਾਂ ਤੋਂ ਛੁਟਕਾਰਾ ਪਾ ਲੈਂਦਾ ਹੈ ।

(**ਮਹਾ ਭਾਰਤ**, ਵਨ ਪਰਵ, 83, 137)

ਕਾਸ਼ੀ ਵਾਲੇ ਕਪਾਲ ਮੋਚਨ ਤੋਂ ਇਲਾਵਾ ਇਕ ਕਪਾਲ ਮੋਚਨ ਦਾ ਤੀਰਥ ਹੋਰ ਵੀ ਹੈ ਜੋ ਨਾਹਨ ਦੇ ਕੋਲ ਹੈ । **ਹਿੰਦੀ ਵਿਸ਼ਵ ਕੋਸ਼** ਅਨੁਸਾਰ ਕਪਾਲ ਮੋਚਨ ਅੰਬਾਲੇ ਦੇ ਪਾਸ ਇਕ ਪੁੰਨਸ਼ਾਲੀ ਤੀਰਥ ਹੈ । ਜਿਸ ਵਿਚ ਇਸ਼ਨਾਨ ਕਰਨ ਨਾਲ ਸਾਰੇ ਪੁੰਨ ਪ੍ਰਾਪਤ ਹੋ ਜਾਂਦੇ ਹਨ ।

ਇਸੇ ਕਪਾਲ ਮੋਚਨ ਦਾ ਜ਼ਿਕਰ **ਦਸਮ ਗ੍ਰੰਥ** ਵਿਚ ਵੀ ਹੈ । ਲਿਖਿਆ ਹੈ :—

**ਨਦੀ ਜਮੁਨ ਕੇ ਤੀਰ ਮੈ ਤੀਰਥ ਮੁਚਨ ਕਪਾਲ ॥**
**ਨਗਰ ਪਾਂਵਟਾ ਛੋਰਿ ਹਮ ਆਏ ਤਹਾਂ ਉਤਾਲ ॥ ੨ ॥**

(**ਦਸਮ ਗ੍ਰੰਥ**, ਚਰਿਤ੍ਰ 71)

ਇਸੇ ਸੰਬੰਧ ਵਿਚ **ਗੁਰ ਪ੍ਰਤਾਪ ਸੂਰਜ ਗ੍ਰੰਥ** ਵਿਚ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਪਾਉਂਟੇ ਤੋਂ ਕਪਾਲ ਮੋਚਨ ਤੀਰਥ ਤੇ ਗਏ । ਯਥਾ :—

**ਇਕ ਕਪਾਲ ਮੋਚਨ ਸੁਭ ਤਾਲ ।**
**ਤਹਿਂ ਕੋ ਮੇਲਾ ਅਧੋ ਬਿਸਾਲ ।**
**ਸੁਨਯੋਂ ਸੁ ਤੀਰਥ ਸਤਿਗੁਰ ਜਬੈ ।**
**ਸਭਿ ਹਿਨਿ ਮਹਿਂ ਬੋਲਹਿਂ ਇਮ ਤਬੈ ॥ ੧੯ ॥**
**'ਚਲਹੁ ਕਰਹਿਂ ਮੇਲਾ ਤਿਸ ਥਾਨਾ ।**
**ਆਵਤਿ ਖਿਲਹਿਂ ਅਖੇਰ ਮਹਾਨਾ' ।**
**ਇਮ ਕਹਿ ਕਰਿ ਤਯਾਰੀ ਕਰਿਵਾਈ ।**
**ਸੈਨਾ ਸੰਗ ਚਢੀ ਸਮੁਦਾਈ ॥ ੨੦ ॥**

(**ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ**, ਰੁਤ, ੨, ਅੰਸੂ ੪)

ਇਸੇ ਕਪਾਲ ਮੋਚਨ ਬਾਬਤ **ਭਾਰਤੀਯ ਸੰਸਕ੍ਰਿਤਿ ਕੋਸ਼** ਅਤੇ **ਭਗਵਤ ਗੋਮੰਡਲ**, ਸਫ਼ਾ ੧੯੨੯ ਤੇ ਲਿਖਿਆ ਹੈ :—

ਸਰਸਵਤੀ ਨਦੀ ਦੇ ਕਿਨਾਰੇ ਪ੍ਰਸਿੱਧ ਤੀਰਥ ਹੈ । ਇਸੇ ਨੂੰ ਕਪਾਲ ਮੋਚਨ ਵੀ ਆਖਦੇ ਹਨ । ਇਥੇ ਉਸ਼ਨਾ ਰਿਸ਼ੀ ਨੇ ਤਪ ਕਰਕੇ ਸਿਧੀ ਪ੍ਰਾਪਤ ਕੀਤੀ । ਏਥੇ ਇਸ਼ਨਾਨ ਕਰਨ ਨਾਲ ਸਾਰੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ ।

ਪਰ ਇਸ ਕਪਾਲ ਮੋਚਨ ਦਾ ਸੰਬੰਧ ਸ਼ਿਵਜੀ ਨਾਲ ਨਹੀਂ । ਇਸ ਦੀ ਕਥਾ ਸੰਖੇਪ ਰੂਪ ਵਿਚ ਇਸ ਪ੍ਰਕਾਰ ਹੈ :—

ਬਨ ਵਿਚ ਨਿਵਾਸ ਕਰਦੇ ਰਾਮ ਨੇ ਇਕ ਅਸੁਰ ਦਾ ਸਿਰ ਕੱਟਿਆ । ਕੱਟਿਆ ਹੋਇਆ ਸਿਰ ਜੰਗਲ ਵਿਚ ਭੋਣ ਲੱਗਾ । ਉਸੇ ਸਮੇਂ ਰਹੋਦਰ ਨਾਮ ਦਾ ਰਿਸ਼ੀ ਬਨ ਵਿਚ ਆਇਆ । ਸਿਰ ਉਸ ਦੇ ਪੱਟ ਵਿਚ ਪ੍ਰਵੇਸ਼ ਕਰ ਗਿਆ । ਰਿਸ਼ੀ ਸਿਰ ਤੋਂ ਛੁਟਕਾਰਾ ਪਾਉਣ ਲਈ ਸਾਰੇ ਤੀਰਥਾਂ ਉਤੇ ਗਿਆ । ਅਖੀਰ ਔਸ਼ਨਸ ਤੀਰਥ ਉਤੇ ਪੁਜਾ । ਇਥੇ ਇਸ਼ਨਾਨ ਕਰਨ ਨਾਲ ਸਿਰ ਪਾਣੀ ਵਿਚ ਗਿਰ ਗਿਆ । ਇਸ ਕਰਕੇ ਇਸ ਤੀਰਥ ਦਾ ਨਾਉਂ ਕਪਾਲ ਮੋਚਨ ਪੈ ਗਿਆ ।

(**ਵਾਮਨ ਪੁਰਾਣ**, ਸਰੋਮਾਹਾਤ੍ਮਯ, 18, 5-13)

[ਵੇਖੋ, ੨੫੪੭]

**ਅਨਿਕ,** ਅਨੇਕਾਂ, ਕਈ । ੨੫੫੪

**ਸੁੰਦਰ ਨਾਰੀ ਅਨਿਕ ਪਰਕਾਰੀ ਪਰ ਗ੍ਰਿਹ ਬਿਕਾਰੀ ॥**
**ਬੁਰਾ ਭਲਾ ਨਹੀ ਸੁਝੀ ਹੇ ॥ ੨ ॥**

ਗਉੜੀ ਮਹਲਾ ੫–੧੫੪, ਸਫ਼ਾ ੨੧੩

**ਭਾਵ :** **ਕਈ** ਤਰ੍ਹਾਂ ਦੀਆਂ ਸੁੰਦਰ ਇਸਤ੍ਰੀਆਂ (ਘਰ ਹੁੰਦਿਆਂ ਸੰਦਿਆਂ ਫਿਰ) ਪਰਾਈ ਇਸਤ੍ਰੀ ਨਾਲ ਵਿਕਾਰੀ ਹੁੰਦਾ ਹੈ (ਵਿਕਾਰ ਕਰਦਾ ਹੈ, ਉਸ ਵੇਲੇ ਇਸ ਨੂੰ) ਨੇਕੀ ਕਿ ਬਦੀ ਸੁਝਦੀ ਹੀ ਨਹੀਂ ।

(**ਸੰਥਜਾ,** ਸਫ਼ਾ ੧੩੨੩)

**ਮਤਲਬ :** ਮਨੁੱਖ ਵਿਚ ਮੂਲ ਦੋਸ਼ ਤ੍ਰਿਸ਼ਨਾ ਦਾ ਹੈ । ਤ੍ਰਿਸ਼ਨਾ ਦੀ ਅੱਗ ਬੁਝਦੀ ਨਹੀਂ । ਕਾਮ ਆਦਿਕ ਬਦੀਆਂ ਵੀ ਇਸੇ ਤ੍ਰਿਸ਼ਨਾ ਦੇ ਵਿਕਾਰ ਹਨ । ਇਸ ਸ਼ਬਦ ਦੇ ਸ਼ੁਰੂ ਵਿਚ ਹੀ ਇਹ ਕਹਿਆ ਹੈ, "**ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥**"

[ਵੇਖੋ, ੨੫੪੭]

**ਅਨਿਕ,** ਅਨੇਕ । ੨੫੫੫

**ਅਨਿਕ ਪ੍ਰਕਾਰੀ ਬਸਤ੍ਰ ਓਢਾਏ ॥**
**ਅਨਦਿਨੁ ਕੀਰਤਨੁ ਹਰਿ ਗੁਨ ਗਾਏ ॥ ੨ ॥**

ਧਨਾਸ. ਮਹਲਾ ੫–੫੬, ਸਫ਼ਾ ੬੮੪

**ਵੇਖੋ, ਓਢਾਏ (੮੭੪)**

[ਵੇਖੋ, ੨੫੪੭]

**ਅਨਿਕ,** ਅਨੇਕਾਂ । ੨੫੫੬

**ਕੋਟਿ ਪਰਾਧ ਹਮਾਰੇ ਖੰਡਹੁ ਅਨਿਕ ਬਿਧੀ ਸਮਝਾਵਹੁ ॥**
**ਹਮ ਅਗਿਆਨ ਅਲਪ ਮਤਿ ਥੋਰੀ**
**ਤੁਮ ਆਪਨ ਬਿਰਦੁ ਰਖਾਵਹੁ ॥ ੨ ॥**

ਧਨਾਸ. ਮਹਲਾ ੫–੧੨, ਸਫ਼ਾ ੬੭੪

**ਵੇਖੋ, ਅਗਿਆਨ (੧੯੩੬)**

[ਵੇਖੋ, ੨੫੪੭]

**ਅਨਿਕਤ,** ਅਨੇਕਾਂ ਹੀ । ੨੫੫੭

**ਖਜ ਅਸੰਖਾ ਅਨਿਕਤ ਪੰਥਾ**
**ਬਿਨੁ ਗੁਰ ਨਹੀ ਪਹੂਚਾ ॥ ... ॥ ੨ ॥**

ਦੇਵ. ਮਹਲਾ ੫–੩੨, ਸਫ਼ਾ ੫੩੪

**ਭਾਵ :** ਅਸੰਖਾਂ ਨੇ ਉਸ ਨੂੰ ਖੋਜਿਆ ਤੇ **ਅਨੇਕਾਂ ਹੀ** ਰਸਤਿਆਂ ਦੀ ਜਾਂਚ ਪੜਤਾਲ ਕੀਤੀ ਪਰ ਇਹ ਗਲ ਸਿੱਧ ਹੁੰਦੀ ਹੈ ਕਿ ਬਿਨਾਂ ਗੁਰੂ ਦੇ ਅਸਲ ਟਿਕਾਣੇ ਨਹੀਂ ਪਹੁੰਚਿਆ ਜਾਂਦਾ ।

**ਨੋਟ :** "**ਅਨਿਕਤ ਪਥਾ**" ਦੇ ਪਾਠਾਂਤ੍ਰ ਭੇਦ ਇਸ ਪ੍ਰਕਾਰ ਦੇ ਵੀ ਮਿਲਦੇ ਹਨ **ਅਨਿਕ ਤਪੰਥਾ,** ਅਤੇ **ਅਨਿ ਕਤ ਪਥਾ ।**

[ਵੇਖੋ, ੨੫੪੭]

**ਅਨਿਗ,** ਅਨਿਕ, ਅਨੇਕ । ੨੫੫੮

**ਕਰਤ ਕੇਲ ਬਿਖੈ ਮੇਲ ਚੰਦ੍ਰ ਸੂਰ ਮੋਹੇ ॥**
**ਉਪਜਤਾ ਬਿਕਾਰ ਦੁੰਦਰ ਨਉਪਰੀ ਝੁਨੰਤਕਾਰ**
**ਸੁੰਦਰ ਅਨਿਗ ਭਾਉ ਕਰਤ ਫਿਰਤ**
**ਬਿਨੁ ਗੋਪਾਲ ਧੋਹੇ ॥ ਰਹਾਉ ॥**

ਸਾਰਗ (ਪੜਤਾਲ) ਮਹਲਾ ੫–੧੩੯, ਸਫ਼ਾ ੧੨੩੧

**ਭਾਵ :** ਜੀਵਾਂ ਨੂੰ ਵਿਸ਼ਿਆਂ ਦੇ ਮੇਲ ਦੁਆਰਾ ਮਾਇਆ ਬਿਲਾਸ ਕਰਦੀ ਹੈ । ਏਸੇ ਤਰੀਕੇ ਨਾਲ ਇਸ ਨੇ ਚੰਦ ਸੂਰਜ ਵਰਗੇ ਦੇਵਤੇ ਵੀ ਮੋਹ ਲਏ । ਮਾਇਆ **ਅਨੇਕ** ਪ੍ਰਕਾਰ ਦੇ ਹਾਵ ਭਾਵ ਕਰਦੀ ਫਿਰਦੀ ਹੈ । ਉਸ ਦੇ ਘੁੰਗਰੂਆਂ ਦੀ ਰਮਣੀਕ ਛਨਕਾਰ ਤੋਂ ਕਈ ਪ੍ਰਕਾਰ ਦੇ ਪਰਸਪਰ ਵਿਰੋਧੀ ਵਿਕਾਰ ਪੈਦਾ ਹੁੰਦੇ ਹਨ । ਇਸ ਤਰ੍ਹਾਂ ਮਾਇਆ ਸਭ ਨੂੰ ਠਗ ਲੈਂਦੀ ਹੈ । ਉਹ ਕੇਵਲ ਪ੍ਰਭੂ ਨੂੰ ਨਹੀਂ ਠਗ ਸਕਦੀ ।

**ਦੁੰਦਰ,** ਹਿੰਦੀ, ਦ੍ਵੰਦਰ, ਝਗੜਾਲੂ, ਪਰਸਪਰ ਵਿਰੋਧੀ ।

**ਨਉਪਰੀ,** ਨੂਪਰ, ਘੁੰਘਰੂ, ਪੰਜੇਬ ।

[ਵੇਖੋ, ੨੫੪੭]

**ਅਨਿਤ,** ਨਾਸ਼ਵਾਨ । ੨੫੫੮ (ੳ)

**ਲੈਦਾ ਬਦਦੁਆਇ ਤੂੰ ਮਾਇਆ ਕਰਹਿ ਇਕਤ ॥**
**ਜਿਸਨੋ ਤੂ ਪਤੀਆਇਦਾ ਸੋ ਸਣੁ ਤੁਝੈ ਅਨਿਤ ॥... ॥ ੩ ॥**

ਸਿਰੀ. ਮਹਲਾ ੫–੭੧, ਸਫ਼ਾ ੪੨

**ਭਾਵ :** ਬਦਅਸੀਸਾਂ ਲੈ ਕੇ ਤੂੰ ਮਾਇਆ ਇਕੱਠੀ ਕਰਦਾ ਹੈਂ, ਜਿਸ ਨੂੰ ਤੂੰ ਆਸਰਾ ਬਣਾਉਂਦਾ ਹੈਂ, ਉਹ ਮਾਇਆ ਤੇਰੇ ਸਮੇਤ ਨਾਸ਼ਵਾਨ ਹੈ ।

**ਪਤੀਆਇਦਾ,** ਟੇਕ, ਭਰੋਸਾ, ਆਸਰਾ ਬਣਾਉਂਦਾ ਹੈਂ ।

[ਵੇਖੋ, ੨੫੬੦]

**ਅਨਿਤ,** ਨਾਸ਼ਵੰਤ । ੨੫੫੯

**ਅਨਿਤ ਬਿਉਹਾਰ ਅਚਾਰ ਬਿਧਿ ਹੀਨਤ**
**ਮਮ ਮਦ ਮਾਤ ਕੋਪ ਜਰੀਆ ॥**
**ਕਰੁਣ ਕ੍ਰਿਪਾਲ ਗੋੁਪਾਲ ਦੀਨ ਬੰਧੁ**
**ਨਾਨਕ ਉਧਰੁ ਸਰਨਿ ਪਰੀਆ ॥ ੨ ॥**

ਕਾਨੜਾ ਮਹਲਾ ੫–੩੦, ਸਫ਼ਾ ੧੩੦੩

**ਭਾਵ :** ਨਾਸ਼ਵੰਤ (ਪਦਾਰਥਾਂ ਦੇ) ਕਾਰ ਵਿਹਾਰ ਵਿਚ ਹੀ (ਖਚਿਤ ਹੋਣ ਕਰਕੇ) ਮੇਰਾ ਆਚਰਣ ਸਦਾਚਾਰ ਦੇ ਨੇਮਾਂ ਅਤੇ ਸੰਜਮਾਂ ਤੋਂ ਸੱਖਣਾ ਹੈ । ਮਮਤਾ ਦੇ ਨਸ਼ੇ ਵਿਚ ਮਸਤ ਅਤੇ ਕਰੋਧ ਨਾਲ ਕੁੜ੍ਹਦਾ ਰਹਿੰਦਾ ਹਾਂ । ਹੇ ਕ੍ਰਿਪਾਲ, ਗੋਪਾਲ, ਦੀਨ ਬੰਧੂ, ਦਇਆਲੂ ! ਤੁਹਾਡੀ ਸ਼ਰਣ ਵਿਚ ਪੈ ਗਿਆ ਹਾਂ, (ਇਨ੍ਹਾਂ ਵਿਕਾਰਾਂ ਤੋਂ) ਕੱਢ ਲਵੋ ।
[ਵੇਖੋ, ੨੫੬੦]

**ਅਨਿਤੁ,** ਨਾਸ਼ਵਾਨ, ਅਨਿਤ । ੨੫੬੦

**ਅਨਿਤ ਵਿਤੰ ਅਨਿਤ ਚਿਤੰ ਅਨਿਤ**
**ਆਸਾ ਬਹੁ ਬਿਧਿ ਪ੍ਰਕਾਰੰ ॥**
**ਅਨਿਤ ਹੇਤੰ ਅਹੰਬੰਧੰ ਭਰਮ**
**ਮਾਇਆ ਮਲਨੰ ਬਿਕਾਰੰ ॥ ... ॥ ੧੬ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੫

**ਵੇਖੋ,** ਅਹੰਬੰਧੰ **(੧੫੯੪-ਕ)**

[**ਸੰਸ.** अनित्य **(ਅਨਿਤਜ),** ਜੋ ਇਕੋ ਜਿਹਾ ਨਾ ਰਹੇ, ਵਿਨਾਸ਼ੀ, ਅਸਥਾਈ ।]

**ਅਨਿੰਦ,** ਸ੍ਰੇਸ਼ਟ ਜਨ, ਭਲੇ ਪੁਰਖ, ਭਲੇ (ਪੁਰਖ) ਦੀ । ੨੫੬੧

**ਸੰਸਾਰੁ ਸਾਗਰੁ ਤਿਨ੍ਹੀ ਤਰਿਆ ਜਿਨ੍ਹੀ ਏਕੁ ਧਿਆਇਆ ॥**
**ਤਜਿ ਕਾਮੁ ਕ੍ਰੋਧੁ ਅਨਿੰਦ ਨਿੰਦਾ**
**ਪ੍ਰਭ ਸਰਣਾਈ ਆਇਆ ॥ ... ॥ ੩ ॥**

ਆਸਾ (ਛੰਤ) ਮਹਲਾ ੫–੧੩, ਸਫ਼ਾ ੪੬੧

**ਭਾਵ :** ਸੰਸਾਰ ਸਾਗਰ ਤੋਂ ਓਹੀ ਤਰਦੇ ਹਨ, ਜਿਨ੍ਹਾਂ ਨੇ ਇਕ ਪ੍ਰਭੂ ਨੂੰ ਧਿਆਇਆ ਹੁੰਦਾ ਹੈ । (ਜੋ) ਕਾਮ, ਕ੍ਰੋਧ ਅਤੇ **ਭਲੇ (ਪੁਰਖਾਂ) ਦੀ** ਨਿੰਦਿਆ ਛੱਡ ਕੇ ਇਕ ਪ੍ਰਭੂ ਦੀ ਸ਼ਰਣ ਵਿਚ ਆ ਪੈਂਦਾ ਹੈ (ਅਤੇ ਸਦਾ ਉਸ ਨੂੰ ਅਰਾਧਦਾ ਹੈ, ਉਹ ਤਰ ਜਾਂਦਾ ਹੈ)।

[**ਸੰਸ.** अनिन्द्य **(ਅਨਿੰਦਜ),** ਜਿਸ ਦੀ ਨਿੰਦਾ ਨਾ ਕੀਤੀ ਗਈ ਹੋਵੇ, ਨਾ ਨਿੰਦਣ ਯੋਗ, ਭਲਾ ।]

**ਅਨਿੰਦੁ,** ਨਿੰਦਣੇ ਜੋਗ ਨਹੀਂ, ਨਾ ਨਿੰਦਣੇ ਜੋਗ । ੨੫੬੨

**ਜੋ ਅਨਿੰਦੁ ਨਿੰਦੁ ਕਰਿ ਛੋਡਿਓ**
**ਸੋਈ ਫਿਰਿ ਫਿਰਿ ਖਾਤ ॥ ੩ ॥**

ਗੂਜਰੀ ਮਹਲਾ ੫–੫, ਸਫ਼ਾ ੪੯੬

**ਭਾਵ :** ਜੋ (ਵਸਤੂ) **ਨਿੰਦਣੇ ਜੋਗ ਨਹੀਂ** (ਉਸ ਨੂੰ) ਨਿੰਦਣੇ ਜੋਗ (ਬਣਾ ਕੇ ਭਾਵ ਜਾਣ ਕੇ ਯਾ ਦੱਸ ਕੇ) ਛਡ ਦਿੰਦਾ ਹੈ (ਫੇਰ) ਓਹੋ ਮੁੜ ਮੁੜ ਪਿਆ ਖਾਂਦਾ ਹੈ ।

(**ਸੰਥਜਾ**, ਸਫ਼ਾ ੩੧੦੯)

[ਵੇਖੋ, ੨੫੬੧]

**ਅਨਿੰਨ,** ਅਨਿੰਨ, ਇਕਨਿਸ਼ਟ, ਕਿਸੇ ਹੋਰ ਵਲ ਨਾ ਜਾਣ ਵਾਲਾ । ੨੫੬੨ (ੳ)

**ਦਾਸ ਅਨਿੰਨ ਮੇਰੋ ਨਿਜ ਰੂਪ ॥**
**ਦਰਸਨ ਨਿਮਖ ਤਾਪ ਤ੍ਰਈ ਮੋਚਨ**
**ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥ ੧ ॥ ਰਹਾਉ ॥**

ਸਾਰੰਗ ਨਾਮਦੇਉ–੩, ਸਫ਼ਾ ੧੨੫੨

**ਭਾਵ : ਅਨਿੰਨ** ਭਗਤ ਮੇਰਾ ਆਪਣਾ ਨਿਜ ਰੂਪ ਹੈ, (ਉਸ ਦੇ) ਇਕ ਪਲ ਦਰਸ਼ਨ ਨਾਲ ਤਿੰਨੇ ਪ੍ਰਕਾਰ ਦੇ ਤਾਪਾਂ ਤੋਂ ਛੁਟਕਾਰਾ ਹੋ ਜਾਂਦਾ ਹੈ, (ਉਸ ਦੀ) ਛੁਹ ਨਾਲ ਗ੍ਰਿਹਸਤ ਦੇ ਖੂਹ ਤੋਂ ਮੁਕਤੀ ਪ੍ਰਾਪਤ ਹੋ ਜਾਂਦੀ ਹੈ ।

**ਦਾਸ,** ਭਗਤ, ਦਾਸ ਭਾਵ ਦੀ ਭਗਤੀ ਵਾਲਾ ਸ਼ਰਧਾਲੂ ।
**ਤਾਪ ਤ੍ਰਈ,** ਤਿੰਨ ਪ੍ਰਕਾਰ ਦੇ ਤਾਪ (ਆਧਿ, ਬਿਆਧਿ ਅਤੇ ਉਪਾਧਿ), ਵਿਸਥਾਰ ਲਈ ਵੇਖੋ, **ਉਪਾਧਿ (੪੭੫)** ।

[**ਸੰਸ.** अनन्य **(ਅਨਨ੍ਯ),** ਦੂਸਰੇ ਨਾਲ ਸੰਬੰਧ ਨਾ ਰਖਣ ਵਾਲਾ, ਇਕ ਵਿਚ ਹੀ ਲੀਨ, ਇਕਨਿਸ਼ਟ ।]

**ਅਨਿਨ,** ਅਨੇਕ । ੨੫੬੩

**ਪੰਕਜ ਮੋਹ ਸਰਿ ਹਾਂ ॥**
**ਪਗੁ ਨਹੀ ਚਲੈ ਹਰਿ ਹਾਂ ॥**
**ਗਹਡਿਓ ਮੂੜ ਨਰਿ ਹਾ ॥**
**ਅਨਿਨ ਉਪਾਵ ਕਰਿ ਹਾਂ ॥**
**ਤਉ ਨਿਕਸੈ ਸਰਨਿ ਪੈ ਰੀ ਸਖੀ ॥ ੧ ॥**

ਆਸਾ (ਆਸਾਵ.) ਮਹਲਾ ੫–੧੫੭, ਸਫ਼ਾ ੪੦੯

**ਭਾਵ :** (ਹਾਂ) ਹੇ ਸਖੀ ! (ਸੰਸਾਰ ਰੂਪੀ) ਤਲਾ ਵਿਚ ਮੋਹ (ਰੂਪੀ) ਚਿੱਕੜ ਹੈ (ਜਿਸ ਵਿਚ ਫਸਿਆ ਜੀਵ ਦਾ ਮਨ ਰੂਪੀ)

ਪੈਰ ਹਰੀ ਵੱਲ ਨੂੰ ਨਹੀਂ ਚਲਦਾ। (ਯਾ ਇਉਂ ਆਖੋ ਕਿ ਮੋਹ) ਮੂਰਖ ਨਰ (ਦੇ ਮਨ) ਵਿਚ ਗੱਡਿਆ ਗਿਆ ਹੈ। (ਇਸ ਤੋਂ ਛੁਟਕਾਰੇ ਦੇ) **ਅਨੇਕ ਉਪਾਉ** ਕਰਦਾ ਹਾਂ (ਪਰ ਇਹ ਮਨ) ਤਦ ਹੀ ਨਿਕਲਦਾ ਹੈ ਜਦ ਸ਼ਰਨੀ ਪੈ ਜਾਏ ਤਾਂ।

(**ਸੰਥਜਾ**, ਸਫ਼ਾ ੨੫੬੧)

**ਪੰਕਜ**, ਪ੍ਰਾ. ਪੰਕਿਯ, ਚਿੱਕੜ।

[**ਸੰਸ.** अन्य (**ਅਨਯ**), ਦੂਸਰਾ; अन्य + अन्य = ਦੂਸਰਾ ਦੂਸਰਾ, ਹੋਰ ਹੋਰ, अन्य अन्य ⟶ ਅਨਿਨ, ਅਨੇਕ।]

**ਅਨਿਲ**, ਤੂਫ਼ਾਨ। ੨੫੬੪

**ਅਨਿਲ ਬੇੜਾ ਹਉ ਖੇਵਿ ਨ ਸਾਕਉ ॥**
**ਤੇਰਾ ਪਾਰੁ ਨ ਪਾਇਆ ਬੀਠੁਲਾ ॥ ੨ ॥**

ਬਸੰਤੁ ਨਾਮਦੇਉ–੨, ਸਫ਼ਾ ੧੧੯੬

**ਭਾਵ :** ਹੇ ਬੀਠੁਲਾ ( = ਹੇ ਪਰਮੇਸ਼ਰ, ਮੇਰਾ) ਜੀਵਨ-ਬੇੜਾ (ਸੰਸਾਰ ਸਾਗਰ ਦੇ) **ਤੂਫ਼ਾਨ** (ਨਾਲ ਘਿਰਿਆ ਹੋਇਆ ਹੈ) ਮੈਂ ਚੱਪੂ ਨਾਲ ਇਸ ਨੂੰ ਤੋਰ ਵੀ ਨਹੀਂ ਸਕਦਾ। ਹੇ ਪਰਮੇਸ਼ਰ ! ਤੇਰਾ ਪਾਰ ਨਹੀਂ ਪਾਇਆ ਜਾਂਦਾ (ਤੂੰ ਬੇਅੰਤ ਹੈਂ)।

[**ਸੰਸ.** अनिलः (**ਅਨਿਲਃ**), ਪਵਣ, ਹਵਾ।]

**ਅਨੀਆਲੇ**, ਅਣੀਆਂ ਵਾਲੇ, ਜਿਸ ਦੀ ਧਾਰਾ ਅਤਿ ਤ੍ਰਿਖੀ ਹੈ, ਅਤਿ ਤ੍ਰਿਖੀ ਨੋਕ ਵਾਲੇ, ਅਣੀਆਲੇ। ੨੫੬੫

**ਲਾਗੀ ਹੋਇ ਸੁ ਜਾਨੈ ਪੀਰ ॥**
**ਰਾਮ ਭਗਤਿ ਅਨੀਆਲੇ ਤੀਰ ॥ ੧ ॥ ਰਹਾਉ ॥**

ਗਉੜੀ ਕਬੀਰ–੨੧, ਸਫ਼ਾ ੩੨੭

**ਭਾਵ :** ਰਾਮ ਭਗਤੀ ਦੀ ਪੀੜਾ **ਅਣੀਆਲੇ** ਤੀਰ ਵਾਂਗ ਹੈ, ਜਿਸ ਨੂੰ ਇਹ ਲੱਗੀ ਹੋਵੇ ਉਹੀ (ਇਸ ਦੀ ਕਸਕ ਨੂੰ) ਜਾਣ ਸਕਦਾ ਹੈ।

[ਵੇਖੋ, ੨੨੩੪]

**ਅਨੀਤਿ**, ਨੀਤੀ ਦੇ ਵਿਰੁਧ। ੨੫੬੬

**ਛੰਤੁ ॥ ਚਰਨ ਕਮਲ ਸਿਉ ਪ੍ਰੀਤਿ ਰੀਤਿ**
**ਸੰਤਨ ਮਨਿ ਆਵਏ ਜੀਉ ॥**
**ਦੁਤੀਆ ਭਾਉ ਬਿਪਰੀਤਿ ਅਨੀਤਿ**
**ਦਾਸਾ ਨਹ ਭਾਵਏ ਜੀਉ ॥ ... ॥ ੧ ॥**

ਸਿਰੀ. (ਛੰਤ) ਮਹਲਾ ੫–੩, ਸਫ਼ਾ ੮੦

**ਭਾਵ :** ਵਾਹਿਗੁਰੂ ਦੇ ਚਰਨ ਕਮਲਾਂ ਨਾਲ ਪ੍ਰੀਤੀ ਕਰਨੀ, ਇਹ ਰੀਤੀ ਸੰਤਾਂ ਦੇ ਮਨ ਵਿਚ ਆਉਂਦੀ ਹੈ। ਦ੍ਵੈਤ ਭਾਵ ਜੋ ਹੈ ਉਹ ਮਰਯਾਦਾ ਦੇ ਵਿਰੁਧ ਹੈ (ਅਤੇ ਪ੍ਰੇਮ ਦੇ ਮਾਰਗ ਵਿਚ) ਇਹ **ਨੀਤੀ ਦੇ ਵਿਰੁਧ** ਹੈ, (ਪ੍ਰਭੂ ਦੇ) ਦਾਸਾਂ ਨੂੰ ਨਹੀਂ ਭਾਉਂਦੀ।

[**ਸੰਸ.** अनीतिः (**ਅਨੀਤਿਃ**), ਅਨੁਚਿਤ ਅਤੇ ਨੀਤੀ ਵਿਰੁਧ ਵਿਵਹਾਰ, ਅਧਰਮ।]

**ਅਨੀਤਿ**, ਅਨਿਤ, ਜੋ ਸਦਾ ਨਾ ਰਹੇ, ਨਾਸ਼ਮਾਨ। ੨੫੬੭

**ਜਲਿ ਧੋਵੈ ਬਹੁ ਦੇਹ ਅਨੀਤਿ ॥**
**ਸੁਧ ਕਹਾ ਹੋਇ ਕਾਚੀ ਭੀਤਿ ॥ ... ॥ ੩ ॥**

ਗਉੜੀ (ਸੁਖ.) ਮ: ੫–੩, ਸਫ਼ਾ ੨੬੫

**ਭਾਵ :** (ਭਲਾ ਜੇ ਕੋਈ) ਕੱਚੀ ਕੰਧ ਨੂੰ ਜਲ ਨਾਲ ਬਹੁਤ ਧੋਵੇ (ਤਾਂ ਉਹ ਕੋਈ) ਸ਼ੁੱਧ ਹੋ ਚੱਲੀ ਹੈ ? (ਤਿਵੇਂ ਇਹ) **ਨਾਸ਼ਮਾਨ** ਸਰੀਰ (ਜੋ ਕੱਚੀ ਕੰਧ ਵਾਂਙੂ ਮਿੱਟੀ ਦਾ ਬਣਿਆ ਹੋਇਆ ਹੈ ਕਿਤੇ) ਸ਼ੁਧ ਹੋ ਚਲਿਆ ਹੈ ?

(**ਪੰਜ ਗ੍ਰੰਥੀ ਸਟੀਕ**)

[**ਸੰਸ.** अनित्य (**ਅਨਿਤਯ**), ਜੋ ਹਮੇਸ਼ਾਂ ਨਾ ਰਹੇ।]

**ਅਨੀਤੇ**, ਅਨੀਤੀ, ਪਾਪ ਵਾਲੇ ਖ਼ਿਆਲ, ਪਾਪ ਵਾਸ਼ਨਾ। ੨੫੬੮

**ਗਾਵਹਿ ਗੀਤੇ ਚੀਤਿ ਅਨੀਤੇ ॥**
**ਰਾਗ ਸੁਣਾਇ ਕਹਾਵਹਿ ਬੀਤੇ ॥**
**ਬਿਨੁ ਨਾਵੈ ਮਨਿ ਝੂਠੁ ਅਨੀਤੇ ॥ ੧ ॥**

ਆਸਾ (ਅਸਟ.) ਮਹਲਾ ੧–੭, ਸਫ਼ਾ ੪੧੪

**ਭਾਵ :** (ਮਨ-ਹੁਦਰੇ ਗੋਬਿੰਦ ਦੇ) ਗੀਤ ਗਾਉਂਦੇ ਹਨ, ਪਰ ਚਿਤ ਵਿਚ **ਪਾਪ ਵਾਲੇ ਖ਼ਿਆਲ** ਰਖਦੇ ਹਨ। ਰਾਗ ਸੁਣਾ ਕੇ ਆਪ ਨੂੰ ਗਿਆਨਵਾਨ ਅਖਵਾਉਂਦੇ ਹਨ (ਪਰ) ਨਾਮ ਤੋਂ ਵਿਰਵੇ ਰਹਿ ਕੇ ਮਨ ਵਿਚ **ਝੂਠ** ਅਤੇ ਪਾਪ ਵਾਸ਼ਨਾ (ਭਰੀਆਂ ਰਹਿੰਦੀਆਂ ਹਨ)।

**ਬੀਤੇ**, ਬੇਤੇ (ਵੇਤੇ) = ਜਾਣਨ ਵਾਲੇ, ਗਿਆਨਵਾਨ।

[**ਸੰਸ.** अनीतिः (**ਅਨੀਤਿਃ**), ਅਧਰਮ, ਨਾਵਾਜਬ।]

**ਅਨੀਲ,** ਅਨੀਲ । ੨੫੬੯

**ਨੀਲ ਅਨੀਲ ਅਗਨਿ ਇਕਠਾਈ ॥**
**ਜਲਿ ਨਿਵਰੀ ਗੁਰਿ ਬੂਝ ਬੁਝਾਈ ॥**
**ਮਨੁ ਦੇ ਲੀਆ ਰਹਸਿ ਗੁਣ ਗਾਈ ॥ ੩ ॥**

ਗਉੜੀ ਗੁਆ. (ਅਸਟ.) ਮਹਲਾ ੧–੨, ਸਫ਼ਾ ੨੨੧

**ਵੇਖੋ, ਅਗਨਿ (੧੮੨੭)**

**ਨੋਟ :** ਸੰਪ੍ਰਦਾ ਵਿਚ "ਅਨੀਲ" ਦੇ ਅਰਥ "ਅਣਗਿਣਤ" ਵੀ ਹਨ ।

**ਅਨੀਲ,** ਜੋ ਨੀਲਾ ਨਾ ਹੋਵੇ, ਬੇ ਰੰਗ, ਚਿੱਟਾ । ਮੁਰਾਦੀਆ ਅਰਥ ਹਨ, ਅਮਾਯਕ । ਪਾਪ ਰਹਿਤ ਯਾ ਗੁਨਾਹ ਤੋਂ ਬਿਨਾਂ । ਅਥਵਾ ਉਹ ਤ੍ਰਿਸ਼ਨਾ, ਜਿਸ ਦੇ ਪੁਗਾਉਣ ਵਿਚ ਪਾਪ ਤੋਂ ਪ੍ਰਹੇਜ਼ ਕੀਤਾ ਜਾਵੇ । (**ਸੰਥਯਾ,** ਸਫ਼ਾ ੧੩੮੬)

[**ਸੰਸ.** ਅਨੀਲ (**ਅਨੀਲ**), ਜੋ ਨੀਲਾ ਨਹੀਂ, ਸਫ਼ੈਦ ।]

**ਅਨੀਲੁ,** ਅਨੀਲ । ੨੫੭੦

**ਆਦੇਸੁ ਤਿਸੈ ਆਦੇਸੁ ॥**
**ਆਦਿ ਅਨੀਲੁ ਅਨਾਦਿ ਅਨਾਹਤਿ**
**ਜੁਗੁ ਜੁਗੁ ਏਕੋ ਵੇਸੁ ॥ ੨੮ ॥**

ਜਪੁਜੀ, ਸਫ਼ਾ ੬

**ਵੇਖੋ, ਅਨਾਹਤਿ (੨੫੨੭)**

**ਅਨੀਲੁ,** ਅ + ਨੀਲ = ਜਿਸ ਵਿਚ ਨੀਲ (ਆਦਿ) ਨਾ ਹੋਵੇ, ਅਰੰਗ । ਗੁਰੂ ਜੀ ਅਕਾਲ ਪੁਰਖ ਨੂੰ "ਅਰੰਗ" ਦੱਸਦੇ ਹਨ । ਯਥਾ :—

**ਸਲੋਕੁ ॥ ਰੂਪੁ ਨ ਰੇਖ ਨ ਰੰਗੁ ਕਿਛੁ ... ॥ ੧ ॥**

ਗਉੜੀ (ਸੁਖ.) ਮ: ੫–੧੬, ਸਫ਼ਾ ੨੮੩

ਜੋਗੀ ਸ਼ਿਵ ਦੇ ਉਪਾਸਕ ਹਨ । ਸ਼ਿਵਜੀ ਦਾ ਇਕ ਨਾਮ 'ਨੀਲਕੰਠ' ਹੈ, ਗੁਰੂ ਜੀ ਸ਼ਿਵ ਦੇ ਕਰਤਾ ਆਪਣੇ ਅਕਾਲ ਪੁਰਖ ਨੂੰ 'ਅਨੀਲ' ਦੱਸਦੇ ਹਨ ਸੋ ਇਸ ਵਿਚ ਇਹ ਕਟਾਖਸ਼ ਬੀ ਹੈ । ਭਾਵ ਪਵਿਤ੍ਰ, ਮਾਯਾ ਰਹਿਤ । (**ਪੰਜ ਗ੍ਰੰਥੀ ਸਟੀਕ**)

[ਵੇਖੋ, ੨੫੬੯]

**ਅਨੁ,** ਅੰਨ, ਅਨਾਜ । ੨੫੭੧

**ਧੁਰਹੁ ਖਸਮਿ ਭੇਜਿਆ ਸਚੈ ਹੁਕਮਿ ਪਠਾਇ ॥**
**ਇੰਦੁ ਵਰਸੈ ਦਇਆ ਕਰਿ ਗੂੜ੍ਹੀ ਛਹਬਰ ਲਾਇ ॥**
**ਬਾਬੀਹੇ ਤਨਿ ਮਨਿ ਸੁਖੁ ਹੋਇ ਜਾਂ ਤਤੁ ਬੂੰਦ ਮੁਹਿ ਪਾਇ ॥**
**ਅਨੁ ਧਨੁ ਬਹੁਤਾ ਉਪਜੈ ਧਰਤੀ ਸੋਭਾ ਪਾਇ ॥ ..॥ ੫੭ ॥**

ਸਲੋਕ (ਵਧੀਕ.) ਮਹਲਾ ੩, ਸਫ਼ਾ ੧੪੨੦

**ਭਾਵ :** ਧੁਰ ਤੋਂ ਸੱਚੇ ਮਾਲਕ (ਪਰਮੇਸ਼ਰ) ਨੇ ਹੁਕਮ ਕਰਕੇ ਭੇਜਿਆ ਹੈ (ਇਸ ਵਾਸਤੇ) ਦਇਆ ਕਰਕੇ ਮੇਘ ਗੂੜ੍ਹੀ ਛਹਿਬਰ ਲਾ ਕੇ ਵਸ ਰਿਹਾ ਹੈ । ਬਬੀਹੇ ਦੇ ਤਨ ਮਨ ਨੂੰ ਤਦੋਂ ਸੁਖ ਹੁੰਦਾ ਹੈ ਜਦ (ਵਸਦੇ ਮੀਂਹ ਵਿਚੋਂ) ਸਵਾਂਤੀ ਬੂੰਦ ਉਸ ਦੇ ਮੂੰਹ ਪੈਂਦੀ ਹੈ । (ਮੀਂਹ ਪੈਣ ਨਾਲ) ਅੰਨ ਬਹੁਤਾ ਹੁੰਦਾ ਹੈ, (ਜਿਸ ਨਾਲ ਬਹੁਤ) ਦੌਲਤ ਆਉਂਦੀ ਹੈ (ਅਤੇ ਚੰਗੇ ਫ਼ਸਲ ਕਰਕੇ) ਧਰਤੀ ਸੋਭਾ ਪਾਂਦੀ ਹੈ ।

[ਵੇਖੋ, ੨੫੩੧]

**ਅਨੁ,** ਅੰਨ । ੨੫੭੨

**ਜਿਸ ਕਾ ਅਨੁ ਧਨੁ ਸਹਜਿ ਨ ਜਾਨਾ ॥**
**ਭਰਮਿ ਭੁਲਾਨਾ ਫਿਰਿ ਪਛੁਤਾਨਾ ॥**
**ਗਲਿ ਫਾਹੀ ਬਉਰਾ ਬਉਰਾਨਾ ॥ ੭ ॥**

ਆਸਾ ਮਹਲਾ ੧–੬, ਸਫ਼ਾ ੪੧੪

**ਭਾਵ :** ਜਿਸ ਦਾ (ਦਿੱਤਾ) ਅੰਨ (ਖਾਂਦਾ ਤੇ) ਧਨ (ਵਰਤਦਾ ਰਿਹਾ ਉਸ ਨੂੰ) ਸਹਜ (ਗਿਆਨ ਦੁਆਰਾ ਕਦੇ) ਨਾ ਪਛਾਣਿਆ, (ਸਗੋਂ ਸਾਰੀ ਉਮਰ) ਭਰਮ ਵਿਚ ਭੁੱਲਾ ਹੀ ਰਿਹਾ, ਫੇਰ (= ਅੰਤ ਸਮੇਂ) ਪਛੋਤਾਵਾ (ਹੀ) ਮਿਲਿਆ, (ਪਰ ਕੀਹ ਲਾਭ ? ਹੁਣ ਜਮ ਦੀ) ਫਾਹੀ ਗਲੇ ਪੈ ਗਈ ਤੇ ਬਾਵਰਾ ਹੋ ਹੋ ਕੇ ਘਾਬਰਦਾ ਹੈ । (**ਸੰਥਯਾ,** ਸਫ਼ਾ ੨੬੦੪)

[ਵੇਖੋ, ੨੫੩੧]

**ਅਨੁਗ੍ਰਹਿ,** ਕ੍ਰਿਪਾ, ਮਿਹਰ । ੨੫੭੩

**ਬ੍ਰਿਥਾ ਅਨੁਗ੍ਰਹੰ ਗੋਬਿੰਦਹ ਜਸ੍ ਸਿਮਰਣ ਰਿਦੰਤਰਹ ॥**
**ਆਰੋਗੰ ਮਹਾ ਰੋਗੰ ਬਿਸਿਮ੍ਰਿਤੇ ਕਰੁਣਾਮਯਹ ॥ ੨੫ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੬

**ਭਾਵ :** ਜਿਨ੍ਹਾਂ ਦੇ ਹਿਰਦੇ ਵਿਚ (ਵਾਹਿਗੁਰੂ ਦਾ) ਸਿਮਰਨ ਹੈ ਉਹ ਦੁਖ ਨੂੰ ਵੀ ਵਾਹਿਗੁਰੂ ਦੀ **ਮਿਹਰ** ਸਮਝਦੇ ਹਨ, ਪਰ ਅਰੋਗੀ ਪੁਰਖ ਜੋ ਦਿਆਲੂ ਪ੍ਰਭੂ ਨੂੰ ਵਿਸਾਰ ਦੇਂਦਾ ਹੈ ਉਹ (ਦਰਅਸਲ) ਮਹਾਂ ਰੋਗੀ ਹੈ ।

**ਬ੍ਰਿਥਾ,** ਪੀੜਾ, ਦੁਖ ।

[ਵੇਖੋ, ੨੫੭੪]

**ਅਨੁਗ੍ਰਹ,** ਮਿਹਰ ਦੀ ਛਤਰ ਛਾਇਆ । ੨੫੭੩ (ੳ)

**ਆਨ ਤਿਆਗਿ ਭਏ ਇਕ ਆਸਰ ਸਰਣਿ ਸਰਣਿ ਕਰਿ ਆਏ ॥**
**ਸੰਤ ਅਨੁਗ੍ਰਹ ਭਏ ਮਨ ਨਿਰਮਲ**
**ਨਾਨਕ ਹਰਿ ਗੁਨ ਗਾਏ ॥ ੨ ॥**

ਧਨਾਸ. ਮਹਲਾ ੫–੩੪, ਸਫ਼ਾ ੬੭੯

**ਭਾਵ :** 'ਇਕ ਤੇਰੀ ਸ਼ਰਣ, ਇਕ ਤੇਰੀ ਸ਼ਰਣ' ਪੁਕਾਰਦੇ ਅਸੀਂ ਇਕ ਤੇਰੇ ਦਰ ਦਾ ਆਸਰਾ ਆਣ ਲਿਆ ਹੈ । ਅਸਾਂ ਹੋਰ ਆਸਰੇ ਤਿਆਗ ਦਿਤੇ ਹਨ । ਤੇਰੇ ਸੰਤਾਂ ਦੀ **ਮਿਹਰ ਦੀ ਛਤਰ ਛਾਇਆ** ਹੇਠ ਅਸੀਂ ਹੁਣ ਹਰੀ ਦਾ ਗੁਣ ਗਾਉਂਦੇ ਹਾਂ, ਇਸ ਨਾਲ ਸਾਡੇ ਮਨ ਨਿਰਮਲ ਹੋ ਗਏ ਹਨ ।

**ਅਨੁਗ੍ਰਹ,** ਮਿਹਰਾਂ ਦੀ ਛਤਰ ਛਾਇਆ ਜੋ ਵਿਘਨਾਂ ਨੂੰ ਰੋਕਦੀ ਹੈ। [ਵੇਖੋ, ੨੫੭੪]

**ਅਨੁਗ੍ਰਹੁ,** ਮਿਹਰ, ਤਰਫ਼ਦਾਰੀ, ਕਿਰਪਾ, ਫ਼ਜ਼ਲ, ਕਰਮ । ੨੫੭੪

**ਕਰੈ ਅਨੁਗ੍ਰਹੁ ਸੁਆਮੀ ਮੇਰਾ**
**ਸਾਧ ਚਰਨ ਚਿਤੁ ਲਾਈਐ ॥**
**ਸੰਕਟ ਘੋਰ ਕਟੇ ਖਿਨ ਭੀਤਰਿ**
**ਨਾਨਕ ਹਰਿ ਦਰਸਿ ਸਮਾਈਐ ॥ ੨ ॥**

ਦੇਵ. ਮਹਲਾ ੫-੨੨, ਸਫ਼ਾ ੫੩੨

**ਭਾਵ :** ਮੇਰਾ ਮਾਲਕ (ਜਦ) **ਮਿਹਰ** ਕਰਦਾ ਹੈ (ਤਦ) ਸਾਧੂ ਦੇ ਚਰਨਾਂ ਵਿਚ ਚਿਤ ਜੁੜਦਾ ਹੈ । ਘੋਰ ਸੰਕਟ (ਭਿਆਨਕ ਦੁੱਖ) ਖਿਨ ਵਿਚ ਕੱਟੇ ਜਾਂਦੇ ਹਨ, ਹਰੀ ਦੇ ਦਰਸ਼ਨ ਵਿਚ ਲੀਨ ਹੋ ਜਾਣ ਨਾਲ ।

[**ਸੰਸ.** अनुग्रह: (**ਅਨੁਗ੍ਰਹ:**), ਕਿਰਪਾ, **ਉਪਕਾਰ**, ਤਰਫ਼ਦਾਰੀ, ਮਿਹਰ, ਮਿਹਰ ਦੀ ਛਤਰ ਛਾਇਆ ਜੋ ਵਿਘਨਾਂ ਨੂੰ ਰੋਕਦੀ ਹੈ ।]

**ਅਨੁਗ੍ਰਹੁ,** ਕਿਰਪਾ, ਕ੍ਰਿਪਾਲਤਾ । ੨੫੭੪ (ੳ)

**ਮੋਹ ਮਲਨ ਨੀਦ ਤੇ ਛੁਟਕੀ**
**ਕਉਨੁ ਅਨੁਗ੍ਰਹੁ ਭਇਓ ਰੀ ॥**
**ਮਹਾ ਮੋਹਨੀ ਤੁਧੁ ਨ ਵਿਆਪੈ**
**ਤੇਰਾ ਆਲਸੁ ਕਹਾ ਗਇਓ ਰੀ ॥ ੧ ॥ ਰਹਾਉ ॥**

ਆਸਾ ਮਹਲਾ ੫-੫੧, ਸਫ਼ਾ ੩੮੩-੮੪

**ਭਾਵ :** (ਤੂੰ) ਮੋਹ (ਰੂਪੀ) ਮੈਲੀ ਨੀਂਦ ਤੋਂ ਛੁਟ ਗਈ ਹੈਂ (ਤੇਰੇ ਉਤੇ) ਕਿਹੜੀ **ਕ੍ਰਿਪਾਲਤਾ** ਹੋ ਗਈ ਹੈ ? ਬਹੁਤ ਹੀ ਮੋਹ ਲੈਣ ਵਾਲੀ ਮਾਇਆ ਤੈਨੂੰ (ਹੁਣ) ਨਹੀਂ ਵਾਪਰਦੀ, ਤੇਰਾ ਆਲਸ ਕਿੱਥੇ ਚਲਾ ਗਿਆ **ਹੈ** ? (**ਸੰਥਯਾ**, ਸਫ਼ਾ ੨੪੧੨)

ਇਸ ਦਾ ਉੱਤਰ ਇਸੇ ਸ਼ਬਦ ਦੀਆਂ ਅਗਲੀਆਂ ਤੁਕਾਂ ਵਿਚ ਦਿਤਾ ਹੈ :—

**ਮਹਾ ਮੰਤ੍ਰੁ ਗੁਰ ਹਿਰਦੈ ਬਸਿਓ**
**ਅਚਰਜ ਨਾਮੁ ਸੁਨਿਓ ਰੀ ॥ ੩ ॥**

[ਵੇਖੋ, ੨੫੭੪]

**ਅਨੁਗ੍ਰਹੁ,** ਕ੍ਰਿਪਾਲਤਾ । ੨੫੭੫

**ਕਰਿ ਅਨੁਗ੍ਰਹੁ ਪਤਿਤ ਪਾਵਨ ਬਹੁ ਜੋਨਿ ਭ੍ਰਮਤੇ ਹਾਰੀ ॥**
**ਬਿਨਵੰਤਿ ਨਾਨਕ ਦਾਸੁ ਹਰਿ ਕਾ**
**ਪ੍ਰਭ ਜੀਅ ਪ੍ਰਾਨ ਅਧਾਰੀ ॥ ੨ ॥**

ਬਿਹਾਗ. ਮਹਲਾ ੫-੮, ਸਫ਼ਾ ੫੪੭

**ਭਾਵ :** ਹੇ ਪਤਿਤ ਪਾਵਨ ! **ਕ੍ਰਿਪਾਲਤਾ** ਕਰੋ । ਬਹੁਤੀਆਂ ਜੂਨਾਂ ਵਿਚ ਫਿਰ ਫਿਰ ਕੇ ਹਾਰ ਗਏ ਹਾਂ (ਹੁਣ ਬਚਾ ਲਓ), ਨਾਨਕ ਅਰਜ਼ ਕਰਦਾ ਹੈ, ਹੇ ਪ੍ਰਭੂ ! ਤੁਸੀਂ ਮੇਰੀ ਜਿੰਦ-ਜਾਨ ਅਤੇ ਪ੍ਰਾਣਾਂ ਦਾ ਆਸਰਾ ਹੋ, (ਮੈਂ ਸਦਾ ਹੇ) ਹਰੀ ! ਤੇਰਾ ਦਾਸ ਰਹਵਾਂ ।

**ਪਤਿਤ ਪਾਵਨ,** ਗਿਰੇ ਹੋਏ (ਪਤਿਤਾਂ) ਨੂੰ ਪਵਿਤ੍ਰ ਕਰਨ ਵਾਲਾ। [ਵੇਖੋ, ੨੫੭੪]

**ਅਨੁਗ੍ਰਹੁ,** ਕ੍ਰਿਪਾਲਤਾ । ੨੫੭੬

**ਮਨੁ ਤਨੁ ਸੀਤਲੁ ਸੀਗਾਰੁ ਸਭੁ ਹੋਆ**
**ਗੁਰਮਤਿ ਰਾਮੁ ਪ੍ਰਗਾਸਾ ॥**
**ਨਾਨਕ ਆਪਿ ਅਨੁਗ੍ਰਹੁ ਕੀਆ**
**ਹਮ ਦਾਸਨਿ ਦਾਸਨਿ ਦਾਸਾ ॥ ੩ ॥**

ਆਸਾ (ਛੰਤ) ਮਹਲਾ ੪-੯, ਸਫ਼ਾ ੪੪੩

**ਭਾਵ :** ਮਨ ਵਿਚ, ਤਨ ਵਿਚ ਠੰਢ ਵਰਤ ਗਈ ਹੈ, ਸਾਰਾ ਸੀਗਾਰ (ਸ਼ੁਭ ਗੁਣਾਂ ਆਦਿ ਦਾ) ਹੋ ਗਿਆ ਹੈ । ਗੁਰਮਤ ਦੁਆਰਾ ਵਾਹਿਗੁਰੂ ਦਾ ਪ੍ਰਕਾਸ਼ (ਅੰਦਰ ਬਾਹਰ) ਹੋ ਰਿਹਾ ਹੈ । (ਵਾਹਿਗੁਰੂ ਨੇ) ਆਪ ਹੀ **ਕ੍ਰਿਪਾਲਤਾ** ਕੀਤੀ ਹੈ, ਅਸੀਂ (ਉਸ ਪ੍ਰਭੂ) ਦੇ ਦਾਸਾਂ ਦੇ ਦਾਸਾਂ ਦੇ ਦਾਸ ਹਾਂ । [ਵੇਖੋ, ੨੫੭੪]

**ਅਨੁਗ੍ਰਹੁ,** ਮਿਹਰ । ੨੫੭੭

**ਕਰਹੁ ਅਨੁਗ੍ਰਹੁ ਸੁਆਮੀ ਮੇਰੇ**
**ਗਨਹੁ ਨ ਮੋਹਿ ਕਮਾਇਓ ॥**
**ਗੋਬਿੰਦ ਦਇਆਲ ਕ੍ਰਿਪਾਲ ਸੁਖ ਸਾਗਰ**
**ਨਾਨਕ ਹਰਿ ਸਰਣਾਇਓ ॥ ੨ ॥**

ਗੂਜਰੀ ਮਹਲਾ ੫-੨੫, ਸਫ਼ਾ ੫੦੧

**ਭਾਵ :** ਹੇ ਮੇਰੇ ਸੁਆਮੀ ! ਮੇਰੇ ਕੀਤੇ (ਕਰਮਾਂ ਨੂੰ) ਨਾ ਗਿਣੋਂ, (ਆਪਣੇ ਬਖਸ਼ੰਦ ਬਿਰਦ ਦੇ ਸਦਕੇ) **ਮਿਹਰ** ਕਰੋ । ਹੇ ਗੋਬਿੰਦ, ਦਿਆਲੂ, ਕ੍ਰਿਪਾਲੂ, ਸੁਖਾਂ ਦੇ ਸਾਗਰ ਹਰੀ ! ਮੈਂ ਆਪ ਦੀ ਸ਼ਰਣੀ ਆ ਲੱਗਾ ਹਾਂ । [ਵੇਖੋ, ੨੫੭੪]

**ਅਨੁਗ੍ਰਹੁ,** ਮਿਹਰ । ੨੫੭੮

**ਜਾਪ ਤਾਪ ਅਨੇਕ ਕਰਣੀ ਸਫਲ ਸਿਮਰਤ ਨਾਮ ॥**
**ਕਰਿ ਅਨੁਗ੍ਰਹੁ ਆਪਿ ਰਾਖੇ ਭਏ ਪੂਰਨ ਕਾਮ ॥ ੨ ॥**

ਗੂਜਰੀ ਮਹਲਾ ੫-੨੯, ਸਫ਼ਾ ੫੦੨

**ਭਾਵ :** ਜਪ, ਤਪ ਅਤੇ (ਹੋਰ) ਅਨੇਕ ਸਫਲ ਕਰਨੀਆਂ, ਨਾਮ ਸਿਮਰਨ ਨਾਲ, (ਆਪੇ ਹੋ ਗਈਆਂ) । ਵਾਹਿਗੁਰੂ ਨੇ **ਮਿਹਰ** ਕਰਕੇ ਆਪ ਰਖ ਲਿਆ, ਸਾਰੇ ਕੰਮ ਸੰਵਰ ਗਏ ।

[ਵੇਖੋ, ੨੫੭੪]

**ਅਨੁਗ੍ਰਹੁ,** ਮੇਹਰ । ੨੫੭੯

**ਧਰਮ ਧੀਰਜ ਸਹਜ ਸੁਖੀਏ ਸਾਧ ਸੰਗਤਿ ਹਰਿ ਭਜੇ ॥**
**ਕਰਿ ਅਨੁਗ੍ਰਹੁ ਰਾਖਿ ਲੀਨੇ**
**ਮੋਹ ਮਮਤਾ ਸਭ ਤਜੇ ॥ ... ॥ ੩ ॥**

ਆਸਾ (ਛੰਤ) ਮਹਲਾ ੫-੧੨, ਸਫ਼ਾ ੪੬੦

**ਭਾਵ :** (ਪ੍ਰਭੂ ਦਾ ਸਿਮਰਨ ਕਰਨ ਵਾਲੇ) ਧਰਮ ਧੀਰਜ ਤੇ ਸਹਜ ਸੁਖ ਵਾਲੇ (ਹੋ ਜਾਂਦੇ ਹਨ ਤੇ) ਸਾਧ ਸੰਗਤਿ ਵਿਚ ਹਰੀ ਨੂੰ ਸਿਮਰਦੇ ਰਹਿੰਦੇ ਹਨ । (ਹਰੀ ਨੇ) **ਮੇਹਰ** ਕਰਕੇ (ਓਹ) ਰੱਖ ਲਏ ਹਨ, (ਉਸੇ ਦੀ ਮੇਹਰ ਨਾਲ) ਮੋਹ ਮਮਤਾ (ਆਦਿ) ਸਾਰੇ (ਅਵਗੁਣ ਉਨ੍ਹਾਂ ਨੇ) ਛੱਡ ਦਿਤੇ ਹਨ ।
(ਸੰਥਜਾ, ਸਫ਼ਾ ੨੮੨੩)

[ਵੇਖੋ, ੨੫੭੪]

**ਅਨੁਗ੍ਰਹੁ,** ਕਿਰਪਾ । ੨੫੮੦

**ਧਾਰਿ ਅਨੁਗ੍ਰਹੁ ਅਪਨਾ ਪ੍ਰਭਿ ਕੀਨਾ ॥**
**ਕੇਵਲ ਨਾਮੁ ਭਗਤਿ ਰਸੁ ਦੀਨਾ ॥ ੭ ॥**

ਸੂਹੀ ਮਹਲਾ ੫-੨, ਸਫ਼ਾ ੭੬੦

**ਭਾਵ : ਕਿਰਪਾ** ਧਾਰ ਕੇ ਪ੍ਰਭੂ ਨੇ ਆਪਣਾ ਬਣਾ ਲਿਆ । ਨਿਰੋਲ ਨਾਮ ਅਤੇ ਭਗਤੀ ਦਾ ਰਸ ਦਿਤਾ ।

**ਮਤਲਬ :** 'ਨਾਮੁ' ਦੇ ਨਾਲ 'ਕੇਵਲ' ਸ਼ਬਦ ਦਾ ਵਿਸ਼ੇਸ਼ਣ ਜੋੜਿਆ ਹੈ । ਇਹ ਸੂਚਕ ਹੈ ਪਵਿਤ੍ਰਤਾ ਦਾ । ਮੁਰਾਦ ਇਹ ਹੈ ਕਿ ਇਹ ਹਰੀ ਦਾ ਪਵਿਤ੍ਰ ਨਾਮ ਹੈ, ਇਸ ਵਿਚ ਕਿਸੇ ਹੋਰ ਇਸ਼ਟ ਉਪਾਸਨਾ ਦੇ ਦੇਵੀ ਦੇਵਤੇ ਦਾ ਮੰਤ੍ਰ ਨਹੀਂ । ਨਾ ਹੀ ਇਸ ਵਿਚ ਕੋਈ ਖ਼ਾਸ ਵਿਧੀ ਵਿਧਾਨ ਦਾ ਨਿਯਮ ਹੈ ਜੋ ਅਮੂਮਨ ਜਪ ਕਰਨ ਦੇ ਮੰਤ੍ਰਾਂ ਦੇ ਨਾਲ ਦਿਤਾ ਜਾਂਦਾ ਹੈ । ਇਸ ਵਿਚ ਕੇਵਲ ਨਾਮ ਦੀ ਖ਼ੂਬੀ ਇਹ ਦੱਸੀ ਹੈ ਕਿ ਇਸੇ ਨਾਮ ਦੁਆਰਾ ਭਗਤੀ ਦਾ ਅੰਮ੍ਰਿਤ ਰਸ ਪ੍ਰਾਪਤ ਹੋ ਗਿਆ । ਭਗਤੀ ਦੇ ਕਿਸੇ ਆਡੰਬਰ ਦੀ ਜਾਂ ਕਿਸੇ ਪ੍ਰਕਾਰ ਦੀ ਖ਼ਾਸ ਪੂਜਾ ਅਰਚਾ ਦੀ ਲੋੜ ਨਹੀਂ ।

[ਵੇਖੋ, ੨੫੭੪]

**ਅਨੁਗ੍ਰਹੁ,** ਕਿਰਪਾ । ੨੫੮੧

**ਪ੍ਰਭ ਮੇਰੇ ਪ੍ਰੀਤਮ ਪ੍ਰਾਨ ਪਿਆਰੇ ॥**
**ਪ੍ਰੇਮ ਭਗਤਿ ਅਪਨੋ ਨਾਮੁ ਦੀਜੈ ਦਇਆਲ**
**ਅਨੁਗ੍ਰਹੁ ਧਾਰੇ ॥ ੧ ॥ ਰਹਾਉ ॥**

ਮਲਾਰ ਮਹਲਾ ੫-੯, ਸਫ਼ਾ ੧੨੬੮

**ਭਾਵ :** ਹੇ ਦਇਆਲ ਪ੍ਰਭੂ, ਮੇਰੇ ਪ੍ਰੀਤਮ ਅਤੇ ਪ੍ਰਾਣਾਂ ਦੇ ਪਿਆਰੇ ! **ਕਿਰਪਾ** ਕਰੋ ਆਪਣਾ ਨਾਮ ਬਖਸ਼ੋ, ਆਪਣੀ ਪ੍ਰੇਮਾ ਭਗਤੀ ਦਾ (ਅੰਮ੍ਰਿਤ) ਦਾਨ ਦਿਓ ।

[ਵੇਖੋ, ੨੫੭੪]

**ਅਨੁਗ੍ਰਹੁ,** ਕਿਰਪਾ । ੨੫੮੨

**ਭਇਓ ਅਨੁਗ੍ਰਹੁ ਜਾ ਕਉ ਪ੍ਰਭ ਕੋ**
**ਤਿਸੁ ਹਿਰਦੈ ਨਾਮੁ ਵਸਾਇਆ ॥**
**ਸਾਧ ਸੰਗਤਿ ਕੈ ਪਾਛੈ ਪਰਿਅਉ**
**ਜਨ ਨਾਨਕ ਹਰਿ ਰਸੁ ਪਾਇਆ ॥ ੪ ॥**

ਟੋਡੀ ਮਹਲਾ ੫-੪, ਸਫ਼ਾ ੭੧੨

**ਭਾਵ :** ਜਿਸ ਉਪਰ ਪ੍ਰਭੂ ਦੀ **ਕਿਰਪਾ** ਹੋਈ ਉਸ ਦੇ ਹਿਰਦੇ ਵਿਚ ਪ੍ਰਭੂ ਨੇ ਨਾਮ ਵਸਾਇਆ । ਉਸੇ ਨੂੰ ਸਾਧ ਸੰਗਤ ਦੀ ਸਰਨੀ ਪਾਇਆ ਅਤੇ ਉਸੇ ਨੂੰ ਹਰੀ ਰਸ ਪ੍ਰਾਪਤ ਹੋਇਆ ।

[ਵੇਖੋ, ੨੫੭੪]

**ਅਨੁਗ੍ਰਹੁ,** ਮਿਹਰ । ੨੫੮੩

**ਹਰਿ ਹਰਿ ਨਾਮੁ ਸਦਾ ਸਦ ਜਾਪਿ ॥**
**ਧਾਰਿ ਅਨੁਗ੍ਰਹੁ ਪਾਰਬ੍ਰਹਮ ਸੁਆਮੀ**
**ਵਸਦੀ ਕੀਨੀ ਆਪਿ ॥ ੧ ॥ ਰਹਾਉ ॥**

ਟੋਡੀ ਮਹਲਾ ੫-੧੪, ਸਫ਼ਾ ੭੧੪

**ਭਾਵ :** ਹਰੀ ਦਾ ਨਾਮ ਸਦਾ ਸਦਾ ਜਪਿਆ ਕਰ । ਪਾਰਬ੍ਰਹਮ ਸੁਆਮੀ ਨੇ **ਮਿਹਰ** ਕਰਕੇ (ਮੇਰੇ ਰਿਦੇ ਵਿਚ ਆਪਣੇ ਸ਼ੁਭ ਗੁਣਾਂ ਦੀ) ਆਪ ਵਸਤੀ ਕਰ ਦਿਤੀ ।

**ਮਤਲਬ :** ਮੈਂ ਨੇ ਕੋਈ ਹੋਰ ਸਾਧਨ ਨਹੀਂ ਕੀਤੇ। ਕੇਵਲ ਹਰੀ ਨਾਮ ਦਾ ਹੀ ਸਦਾ ਜਾਪ ਕੀਤਾ ਹੈ ਪਰ ਇਹ ਤਦੇ ਫਲੀਭੂਤ ਹੋਇਆ ਜਿਸ ਵੇਲੇ ਪਾਰਬ੍ਰਹਮ ਨੇ ਆਪ ਮਿਹਰ ਕੀਤੀ। ਉਸ ਵੇਲੇ ਮੇਰੇ ਸੱਖਣੇ ਅੰਤਹਕਰਣ ਵਿਚ ਉਸ ਨੇ ਸ਼ੁਭ ਗੁਣ ਭਰ ਦਿਤੇ। [ਵੇਖੋ, ੨੫੭੪]

**ਅਨੁਗ੍ਰਹੁ,** ਮਿਹਰ। ੨੫੮੪

**ਭਇਓ ਅਨੁਗ੍ਰਹੁ ਪ੍ਰਸਾਦਿ ਸੰਤਨ ਕੈ ਹਰਿਨਾਮਾ ਹੈ ਮੀਠਾ ॥**
**ਜਨ ਨਾਨਕ ਕਉ ਗੁਰਿ ਕਿਰਪਾ ਧਾਰੀ**
**ਸਭੁ ਅਕੁਲ ਨਿਰੰਜਨੁ ਡੀਠਾ ॥ ੪ ॥**

ਸੋਰਠਿ ਮਹਲਾ ੫-੧੨, ਸਫ਼ਾ ੬੧੨

**ਵੇਖੋ, ਅਕੁਲ (੧੭੩੯)**

[ਵੇਖੋ, ੨੫੭੪]

**ਅਨੁਗ੍ਰਹੋ,** ਕਿਰਪਾ। ੨੫੮੫

**ਧਾਰਿ ਅਨੁਗ੍ਰਹੋ ਅਪਨਾ ਕਰਿ ਲੀਨਾ ਰਾਮ ॥**
**ਭੁਜਾ ਗਹਿ ਕਾਢਿ ਲੀਓ**
**ਸਾਧੂ ਸੰਗੁ ਦੀਨਾ ਰਾਮ ॥ ... ॥ ੪ ॥**

ਬਿਹਾਗ. (ਛੰਤ) ਮਹਲਾ ੫-੯, ਸਫ਼ਾ ੫੪੮

**ਭਾਵ :** (ਤੈਨੂੰ ਹੇ ਰਾਜਨ !) **ਕਿਰਪਾ** ਕਰਕੇ (ਪ੍ਰਭੂ ਨੇ) ਆਪਣਾ ਬਣਾ ਲੀਤਾ ਹੈ। (ਇਹ ਜੋ) ਸਾਧੂ ਦਾ ਸੰਗ ਤੈਨੂੰ ਦਿਤਾ ਹੈ (ਇਹ) ਬਾਂਹ ਫੜ ਕੇ (ਤੈਨੂੰ ਸੰਸਾਰ ਸਾਗਰ ਵਿਚੋਂ) ਕੱਢ ਲਿਆ ਹੈ।

**(ਸੰਥਜਾ,** ਸਫ਼ਾ ੩੩੯੦)

**ਨੋਟ :** ਸੰਪ੍ਰਦਾ ਅਨੁਸਾਰ ਉਪਰਲੀਆਂ ਤੁਕਾਂ ਦਾ ਲਾਗਵਾਂ ਸਾਰਾ ਸ਼ਬਦ, ਇਕ ਸ਼ਰਧਾਲੂ ਰਾਜੇ ਨੂੰ ਅੰਤਿਮ ਸਮੇਂ, ਉਪਦੇਸ਼ ਹਿਤ ਉਚਾਰਨ ਕੀਤਾ ਗਿਆ।
[ਵੇਖੋ, ੨੫੭੪]

**ਅਨੁਰਾਗਾ,** ਮੋਹ, ਪਿਆਰ, ਸਨੇਹ। ੨੫੮੬

**ਜਹ ਜਹ ਪੇਖਉ ਤਹ ਨਾਰਾਇਣ**
**ਸਗਲ ਘਟਾ ਮਹਿ ਤਾਗਾ ॥**
**ਨਾਮ ਉਦਕੁ ਪੀਵਤ ਜਨ ਨਾਨਕ**
**ਤਿਆਗੇ ਸਭਿ ਅਨੁਰਾਗਾ ॥ ੨ ॥**

ਧਨਾਸ. ਮਹਲਾ ੫-੪੭, ਸਫ਼ਾ ੬੮੨

**ਭਾਵ :** ਜਿੱਥੇ ਜਿੱਥੇ ਵੇਖਦਾ ਹਾਂ, **ਉਥੇ ਉਥੇ ਨਾਰਾਇਣ** (ਦੀ ਚੇਤਨ ਸੱਤਾ, ਮਾਲਾ ਦੇ) ਧਾਗੇ ਵਾਂਙ, ਸਾਰੇ ਦਿਲਾਂ ਨੂੰ ਪਰੋਏ ਹੋਏ ਦਿਸਦੀ ਹੈ। ਨਾਮ ਰੂਪੀ ਜਲ ਨਾਨਕ ਦਾਸ ਨੇ (ਪੀਤਾ ਹੈ, ਜਿਸ ਦੇ) ਪੀਂਦਿਆਂ ਹੋਰ ਸਾਰੇ (ਦੁਨਿਆਵੀ) **ਮੋਹ** ਤਿਆਗ ਦਿਤੇ ਹਨ।

**ਮਤਲਬ :** ਨਾਮ ਅੰਮ੍ਰਿਤ ਪੀਣ ਨਾਲ ਦੁਨਿਆਵੀ ਮੋਹ ਤਾਂ ਤਿਆਗ ਦਿਤੇ ਪਰ ਦੁਨੀਆਂ ਨਾਲ ਸੰਬੰਧ ਨਹੀਂ ਤੋੜਿਆ। ਸੰਸਾਰ ਦੇ ਜੀਵ ਭਾਵੇਂ ਵਖੋ ਵਖ ਦਿਸਦੇ ਹਨ ਪਰ ਸਾਰੇ ਇਕ ਚੇਤਨ ਸੱਤਾ ਵਿਚ ਓਤ ਪ੍ਰੋਤ ਹਨ। ਇਸ ਦ੍ਰਿਸ਼ਟੀ ਨਾਲ ਸਾਰੇ ਆਪਣੇ ਹੀ ਹਨ। ਸੋ ਮੋਹ ਮਾਇਆ ਦੀ ਫਸੌਤੀ ਵਾਲਾ ਨੁਕਤਾ ਨਿਗਾਹ ਹਟ ਕੇ ਹੁਣ ਨਜ਼ਰੀਆ ਪਰਮਾਰਥ ਦਾ ਹੋ ਗਿਆ ਹੈ ਜਿਸ ਦੁਆਰਾ ਸਾਰਿਆਂ ਨਾਲ ਪ੍ਰੇਮ, ਹਮਦਰਦੀ ਉਪਜ ਪਈ ਹੈ।

[**ਸੰਸ.** अनुरागः (**ਅਨੁਰਾਗ:**), ਆਸਕ੍ਤਿ, ਨਿਸ਼ਠਾ, ਪ੍ਰੇਮ, ਸਨੇਹ।]

**ਅਨੁਰਾਗਿਓ,** ਪ੍ਰੇਮ ਲਾਇਆ, ਪ੍ਰੀਤ ਪੈ ਗਈ, ਪਿਆਰ ਪਾਇਆ। ੨੫੮੬ (ੳ)

**ਇਹ ਚਿੰਤਾ ਉਪਜੀ ਘਟ ਮੈ**
**ਜਬ ਗੁਰ ਚਰਨਨ ਅਨੁਰਾਗਿਓ ॥**
**ਸੁਫਲੁ ਜਨਮੁ ਨਾਨਕ ਤਬ ਹੂਆ**
**ਜੋ ਪ੍ਰਭ ਜਸ ਮੈ ਪਾਗਿਓ ॥ ੨ ॥**

ਮਾਰੂ ਮਹਲਾ ੯-੩, ਸਫ਼ਾ ੧੦੦੮

**ਭਾਵ :** ਜਦ ਗੁਰੂ ਦੇ ਚਰਨਾਂ ਵਿਚ **ਪ੍ਰੀਤ ਪੈ ਗਈ** ਤਾਂ ਮਨ ਵਿਚ ਇਹ ਸਮਝ ਪੈਦਾ ਹੋਈ ਕਿ ਹੁਣ ਜਨਮ ਸਫਲ ਹੋਇਆ ਹੈ ਜਦੋਂ ਕਿ ਪ੍ਰਭੂ ਦੀ ਸਿਫਤ ਸਾਲਾਹ ਵਿਚ ਪੁਗ ਗਿਆ ਹਾਂ।

**ਚਿੰਤਾ,** ਸਮਝ।
[ਵੇਖੋ, ੨੫੮੬]

**ਅਨੂਪ,** ਸਰਵ ਸ੍ਰੇਸ਼ਟ, ਅਦੁਤੀ, ਉਪਮਾ ਤੋਂ ਪਰੇ। ੨੫੮੭

**ਮਹਾ ਅਨੰਦ ਮੰਗਲ ਰੂਪ ਤੁਮਰੇ ਬਚਨ ਅਨੂਪ ਰਸਾਲ ॥**
**ਹਿਰਦੈ ਚਰਣ ਸਬਦੁ ਸਤਿਗੁਰ ਕੋ**
**ਨਾਨਕ ਬਾਂਧਿਓ ਪਾਲ ॥ ੨ ॥**

ਧਨਾਸ. ਮਹਲਾ ੫-੩੮, ਸਫ਼ਾ ੬੮੦

**ਭਾਵ :** ਮਹਾਂ ਅਨੰਦ ਦੇ ਦੇਣ ਵਾਲੇ, ਮੰਗਲ ਰੂਪ, ਅਤਿ ਸੁਆਦਲੇ, ਤੁਹਾਡੇ **ਉਪਮਾਂ ਤੋਂ ਪਰੇ** ਬਚਨ ਹਨ। ਹਿਰਦੇ ਵਿਚ ਆਪ ਦੇ ਚਰਨਾਂ ਦਾ ਧਿਆਨ ਅਤੇ ਸਤਿਗੁਰਾਂ ਦਾ ਉਪਦੇਸ਼ (ਅਸਾਂ) ਪੱਲੇ ਬੰਨ੍ਹ ਲਿਆ ਹੈ (ਮਨ ਵਿਚ ਦ੍ਰਿੜ੍ਹ ਕੀਤਾ ਹੈ)।

[ਸੰਸ. अनुपम (**ਅਨੁਪਮ**); **ਹਿੰਦੀ,** अनूप (**ਅਨੂਪ**), ਉਪਮਾ ਰਹਿਤ, ਸਰਵ-ਸ੍ਰੇਸ਼ਟ, ਅਤੁਲਨੀਯ।]

**ਅਨੂਪ,** ਅਦੁੱਤੀ। ੨੫੮੮

**ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ**
**ਇਕ ਵਸਤੁ ਅਨੂਪ ਦਿਖਾਈ ॥**
**ਗੁਰ ਗੋਵਿੰਦੁ ਗੋਵਿੰਦੁ ਗੁਰੂ ਹੈ**
**ਨਾਨਕ ਭੇਦੁ ਨ ਭਾਈ ॥ ੪ ॥**

ਆਸਾ (ਛੰਤ) ਮਹਲਾ ੪-੮, ਸਫ਼ਾ ੪੪੨

**ਭਾਵ :** ਸਰੀਰ ਰੂਪੀ ਸਮੁੰਦਰ ਅਸਾਂ ਰਿੜਕ ਕੇ ਵੇਖਿਆ ਹੈ, ਸਾਨੂੰ ਇਕ **ਅਦੁੱਤੀ** ਵਸਤੂ ਦਿਖਾਈ ਦਿਤੀ ਹੈ ਕਿ ਗੁਰੂ ਤਾਂ ਗੋਵਿੰਦ (ਵਾਹਿਗੁਰੂ) ਹੈ ਅਤੇ ਗੋਵਿੰਦ ਗੁਰੂ ਹੈ, (ਦੋਹਾਂ ਵਿਚ) ਕੁਛ ਫ਼ਰਕ ਨਹੀਂ ਹੈ।

**ਮਤਲਬ :** ਸਰੀਰ ਰੂਪੀ ਸਮੁੰਦਰ ਨੂੰ ਜਦ ਰਿੜਕਿਆ ਤਾਂ ਉਸ ਵਿਚੋਂ ਰਤਨ ਪਰਗਟ ਹੋਇਆ। ਉਹ ਗਿਆਨ ਰਤਨ ਸੀ, ਜਿਸ ਨਾਲ ਰੌਸ਼ਨੀ ਹੋ ਗਈ :—

**ਗਿਆਨਿ ਰਤਨਿ ਘਟਿ ਚਾਨਣੁ ਹੋਆ**
**ਨਾਨਕ ਨਾਮ ਪਿਆਰੋ ॥ ... ॥ ੪ ॥**

ਵਡ. ਮਹਲਾ ੩-੩, ਸਫ਼ਾ ੫੮੪

ਇਹ ਅਭੇਦ ਗਿਆਨ ਦਾ ਚਾਨਣ ਸੀ ਜਿਸ ਵਿਚ ਦ੍ਵੈਤ ਦਾ ਹਨੇਰਾ ਬਿਨਸ ਗਿਆ ਹੈ। ਇਸ ਆਤਮ ਪ੍ਰਕਾਸ਼ ਵਿਚ ਗੁਰੂ ਅਤੇ ਪਰਮਾਤਮਾ ਇਕ ਰੂਪ ਨਜ਼ਰੀਂ ਆਏ।

[ਵੇਖੋ, ੨੫੮੭]

**ਅਨੂਪ,** ਅਨੂਪ, ਉਪਮਾ ਤੋਂ ਪਰੇ। ੨੫੮੯

**ਮੋਹਨ ਲਾਲ ਅਨੂਪ ਸਰਬ ਸਾਧਾਰੀਆ ॥**
**ਗੁਰ ਨਿਵਿ ਨਿਵਿ ਲਾਗਉ ਪਾਇ ਦੇਹੁ ਦਿਖਾਰੀਆ ॥ ੩ ॥**

ਗਉੜੀ (ਮਾਝ) ਮਹਲਾ ੫-੧੨, ਸਫ਼ਾ ੨੪੧

**ਭਾਵ :** ਪਿਆਰਾ (ਵਾਹਿਗੁਰੂ) ਮੋਹ ਲੈਣ ਵਾਲਾ ਹੈ, ਉਹ ਸਾਰਿਆਂ ਦਾ ਆਸਰਾ ਹੈ, ਉਹ **ਉਪਮਾ ਤੋਂ ਪਰੇ** ਹੈ (ਪਰ ਉਸ ਦਾ ਪਰਤੱਖ ਦਰਸ਼ਨ ਦੁਰਲਭ ਹੈ)। ਮੈਂ ਗੁਰ ਦੇ ਚਰਨਾਂ ਵਿਚ ਸਨਿਮ੍ਰ ਬੇਨਤੀ ਕਰਦਾ ਹਾਂ ਕਿ ਮੈਨੂੰ ਉਸ ਦਾ ਦਰਸ਼ਨ ਕਰਵਾ ਦਿਓ।

[ਵੇਖੋ, ੨੫੮੭]

**ਅਨੂਪ,** ਉਪਮਾ ਤੋਂ ਪਰੇ, ਸੁੰਦਰ। ੨੫੯੦

**ਅਨੂਪ ਪਦਾਰਥੁ ਨਾਮੁ ਸੁਨਹੁ ਸਗਲ ਧਿਆਇ ਲੇ ਮੀਤਾ ॥**
**ਹਰਿ ਅਉਖਧੁ ਜਾ ਕਉ ਗੁਰਿ ਦੀਆ**
**ਤਾ ਕੇ ਨਿਰਮਲ ਚੀਤਾ ॥ ੧ ॥ ਰਹਾਉ ॥**

ਗਉੜੀ (ਪੂਰਬੀ) ਮਹਲਾ ੫-੧੩੩, ਸਫ਼ਾ ੨੦੮

**ਵੇਖੋ, ਅਉਖਧੁ (੧੩੭੦)**

[ਵੇਖੋ, ੨੫੮੭]

**ਅਨੂਪ,** ਉਪਮਾ ਤੋਂ ਪਰੇ, ਅਨੁਪਮ। ੨੫੯੧

**ਸਲੋਕੁ ॥**
**ਹਥਿ ਕਲੰਮ ਅਗੰਮ ਮਸਤਕਿ ਲਿਖਾਵਤੀ ॥**
**ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ ॥ ... ॥ ੧ ॥**

ਗਉੜੀ (ਬਾਵਨ.) ਮਹਲਾ ੫-੫੫, ਸਫ਼ਾ ੨੬੧

**ਭਾਵ :** ਹੇ ਅਗੰਮ (ਪ੍ਰਭੂ ! ਤੇਰੇ) ਹੱਥ ਵਿਚ (ਹੁਕਮ ਰੂਪੀ) ਕਲਮ ਹੈ (ਜੋ ਜੀਵਾਂ ਦੇ) ਮਸਤਕ ਪਰ (ਲੇਖ) ਲਿਖ ਰਹੀ ਹੈ। (ਫਿਰ ਤੂੰ ਜੀਵਾਂ ਤੋਂ ਵੱਖ ਹੋ ਕੇ ਨਹੀਂ ਬੈਠਾ ਲੇਖ ਲਿਖ ਰਿਹਾ, ਤੂੰ) ਸਾਰਿਆਂ ਦੇ ਨਾਲ ਮਿਲ ਰਿਹਾ ਹੈਂ (ਤੂੰ ਜੋ) **ਅਨੁਪਮ** ਸੁੰਦਰਤਾ ਵਾਲਾ ਹੈਂ।

**(ਪੰਜ ਗ੍ਰੰਥੀ ਸਟੀਕ)**

**ਨੋਟ :** ਇਹ ਸਲੋਕ ਸਫ਼ਾ ੧੩੬੧ (ਫੁਨਹੇ ਮਹਲਾ ੫-੧) ਉਤੇ ਵੀ ਦਰਜ ਹੈ। ਫ਼ਰਕ ਕੇਵਲ ਇਹ ਹੈ ਕਿ ਉਥੇ 'ਹਥਿ' ਦੀ ਥਾਂ 'ਹਾਥਿ' ਅਤੇ "ਲਿਖਾਵਤੀ ਦੀ ਥਾਂ "ਲੇਖਾਵਤੀ" ਪਾਠ ਹੈ।

**ਅਨੂਪ ਰੂਪਾਵਤੀ,** ਹੇ ਅਦੁੱਤੀ ਰੂਪ ਵਾਲੇ !

[ਵੇਖੋ, ੨੫੮੭]

**ਅਨੂਪਾ,** ਅਦਭੁਦ। ੨੫੯੧ (ੳ)

**ਸਤਿਗੁਰ ਸਬਦਿ ਉਜਾਰੋ ਦੀਪਾ ॥**
**ਬਿਨਸਿਓ ਅੰਧਕਾਰ ਤਿਹ ਮੰਦਰਿ**
**ਰਤਨ ਕੋਠੜੀ ਖੁਲ੍ਹੀ ਅਨੂਪਾ ॥ ੧ ॥ ਰਹਾਉ ॥**

ਬਿਲਾ. ਮਹਲਾ ੫-੮੭, ਸਫ਼ਾ ੮੨੧

**ਵੇਖੋ, ਉਜਾਰੋ (੧੧੯)**

[ਵੇਖੋ, ੨੫੮੭]

**ਅਨੂਪਿਆ,** ਕੋਈ ਉਪਮਾ ਨਹੀਂ ਦਿਤੀ ਜਾ ਸਕਦੀ । ੨੫੯੨

**ਸ੍ਰੀ ਰਾਮਚੰਦ ਜਿਸੁ ਰੂਪੁ ਨ ਰੇਖਿਆ ॥**
**ਬਨਵਾਲੀ ਚਕ੍ਰਪਾਣਿ ਦਰਸਿ ਅਨੂਪਿਆ ॥ ... ॥ ੪ ॥**
ਮਾਰੂ (ਸੋਲਹੇ) ਮਹਲਾ ੫–੧੧, ਸਫ਼ਾ ੧੦੮੨

**ਭਾਵ :** ਉਸ (ਪ੍ਰਭੂ) ਦੇ ਦਰਸ਼ਨ ਦੀ **ਕੋਈ ਉਪਮਾ ਨਹੀਂ ਦਿਤੀ ਜਾ ਸਕਦੀ** ਚਾਹੇ ਉਸ ਦੇ ਨਾਮ ਸ੍ਰੀ ਰਾਮਚੰਦ੍ਰ, ਬਨਵਾਲੀ, ਚਕ੍ਰਪਾਣਿ ਆਦਿਕ ਹਨ (ਇਹ ਉਸ ਦੇ ਸਰਗੁਣ ਰੂਪ ਹਨ)। ਉਸ (ਨਿਰਗੁਣ) ਦਾ ਕੋਈ ਰੂਪ ਰੰਗ ਰੇਖ ਨਹੀਂ ।

**ਬਨਵਾਲੀ,** ਬਨਵਾਰੀ, ਕ੍ਰਿਸ਼ਨ । **ਚਕ੍ਰਪਾਣਿ,** ਵਿਸ਼ਨੂੰ ।
[ਵੇਖੋ, ੨੫੮੭]

**ਅਨੂਪੁ,** ਸੁੰਦਰ । ੨੫੯੩

**ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥**
**ਅਵਰੁ ਨ ਫੂਲੁ ਅਨੂਪੁ ਨ ਪਾਵਉ ॥ ੧ ॥ ਰਹਾਉ ॥**
ਗੂਜਰੀ ਰਵਿਦਾਸ–੧, ਸਫ਼ਾ ੫੨੫

**ਭਾਵ :** ਹੇ ਮਾਈ ! ਗੋਬਿੰਦ ਦੀ ਪੂਜਾ (ਲਈ ਮੈਂ) ਕੀਹ ਲੈ ਕੇ ਚੜ੍ਹਾਵਾਂ ? ਹੋਰ ਕੋਈ ਫੁੱਲ (ਯਾ) **ਸੁੰਦਰ** (ਵਸਤੂ ਅਰਥਾਤ ਸੁੱਚੀ ਤੇ ਪਵਿਤ ਮੈਨੂੰ) ਨਹੀਂ ਮਿਲਦੀ ।
(**ਸੰਥਯਾ**, ਸਫ਼ਾ ੩੨੭੯)

[ਵੇਖੋ, ੨੫੮੭]

**ਅਨੂਪੁ,** ਉਪਮਾ ਤੋਂ ਪਰੇ, ਪਰਮ ਸੁੰਦਰ । ੨੫੯੪

**ਸਰਮ ਖੰਡ ਕੀ ਬਾਣੀ ਰੂਪੁ ॥**
**ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥ ... ॥ ੩੬ ॥**
ਜਪੁਜੀ, ਸਫ਼ਾ ੮

**ਭਾਵ :** ਆਨੰਦ ਦੇ ਖੰਡ ਦੀ ਲੱਛਣਾ ਸੁੰਦਰਤਾ ਹੈ । ਓਥੇ (ਉਪਮਾ ਤੋਂ ਪਰੇ ਭਾਵ) **ਪਰਮ ਸੁੰਦਰ** ਘਾੜਤ ਘੜੀ ਜਾਂਦੀ ਹੈ ।
(**ਪੰਜ ਗ੍ਰੰਥੀ ਸਟੀਕ**)

[ਵੇਖੋ, ੨੫੮੭]

**ਅਨੂਪੇਰੈ,** ਉਪਮਾ ਤੋਂ ਪਰੇ, ਸੁੰਦਰ । ੨੫੯੫

**ਹਰਿ ਰੰਗ ਰੰਗ ਰੰਗ ਅਨੂਪੇਰੈ ॥**
**ਕਾਹੇ ਰੇ ਮਨ ਮੋਹਿ ਮਗਨੇਰੈ ॥ ... ॥ ੧ ॥ ਰਹਾਉ ॥**
ਕਾਨੜਾ ਮਹਲਾ ੫–੩੪, ਸਫ਼ਾ ੧੩੦੪

**ਭਾਵ :** ਸੁੰਦਰ ਹਰੀ ਦੇ ਅਨੇਕ (ਵਚਿਤ੍ਰ) ਰੰਗ ਹਨ । ਹੇ ਮਨ ! ਤੂੰ ਇਨ੍ਹਾਂ ਵਿਚ ਕਿਉਂ ਮਸਤ ਹੋ ਰਿਹਾ ਹੈਂ ।

**ਮਤਲਬ :** ਰੰਗ ਤਿੰਨ ਵੇਰ ਕਿਹਾ ਹੈ, ਇਸ ਤੋਂ ਮੁਰਾਦ ਹੈ 'ਮਾਇਆ' ਦੀ । ਪ੍ਰਯੋਜਨ ਇਹ ਹੈ, ਕਿ ਹਰੀ ਦੀ ਮਾਇਆ ਵਚਿਤ੍ਰ ਹੈ । ਮਾਇਆ ਦੇ ਤਿੰਨ ਰੰਗ (ਗੁਣ) ਹੁੰਦੇ ਹਨ, ਤਮੋ ਗੁਣ, ਰਜੋ ਗੁਣ, ਸਤੋ ਗੁਣ, ਜਿਨ੍ਹਾਂ ਤੋਂ ਸੰਸਾਰ ਰਚਿਆ ਜਾਂਦਾ ਹੈ । ਤੁਕ ਵਿਚ ਉਪਦਸ਼ ਹੈ ਅਤੇ ਮਨ ਨੂੰ ਸਮਝਾਇਆ ਹੈ ਕਿ ਇਨ੍ਹਾਂ ਰੰਗ ਤਮਾਸ਼ਿਆਂ ਵਿਚ ਖਚਿਤ ਨਾ ਹੋ ।

[**ਪੰ.** ਅਨੂਪ + ਏਰੈ = ਉਪਮਾ ਤੋਂ ਰਹਿਤ ਦੇ, ਅਤਿ ਸੁੰਦਰ (ਪ੍ਰਭੂ) ਦੇ ; ਵੇਖੋ, ੨੫੮੭]

**ਅਨੂਪੈ,** ਪਰਮ ਸੁੰਦਰਤਾ । ੨੫੯੬

**ਜਾਸਨ ਬਾਸਨ ਸਹਜ ਕੇਲ ਕਰੁਣਾ ਮੈ ॥**
**ਏਕ ਅਨੰਤ ਅਨੂਪੈ ਠਾਉ ॥ ੧ ॥**
ਦੇਵ. ਮਹਲਾ ੫–੪੪, ਸਫ਼ਾ ੫੩੬

**ਵੇਖੋ, ਅਨੰਤ (੨੪੧੩)**

[ਵੇਖੋ, ੨੫੮੭]

**ਅਨੇਕੰ,** ਅਨੇਕ । ੨੫੯੬ (ੳ)

**ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ ॥**
**ਕਹੁ ਨਾਨਕ ਸੁਣਿ ਭਰਥਰਿ ਜੋਗੀ**
**ਪਾਰਬ੍ਰਹਮ ਲਿਵ ਏਕੰ ॥ ੪ ॥**
ਆਸਾ ਮਹਲਾ ੧–੩੭, ਸਫ਼ਾ ੩੬੦

**ਭਾਵ :** ਹੇ ਭਰਥਰੀ ਜੋਗੀ ਸੁਣ ! ਇਕ ਪਾਰਬ੍ਰਹਮ ਦੀ ਸਗਲੀ ਜੋਤ ਜੋ **ਅਨੇਕ** ਰੰਗਾਂ ਅਤੇ ਨਾਨਾ ਰੂਪਾਂ ਵਿਚ ਵਰਤ ਰਹੀ ਹੈ, ਉਸ ਵਿਚ ਲਿਵਲੀਨਤਾ, ਇਹ ਸਾਡੀ ਬੈਰਾਗਨ ਹੈ ।

**ਸੰਮਿਆ,** ਬੈਰਾਗਨ ।
[ਵੇਖੋ, ੨੫੯੭]

**ਅਨੇਕ,** ਬਹੁਤ, ਅਨੇਕਾਂ । ੨੫੯੭

**ਅਨੇਕ ਉਪਾਵ ਕਰੀ ਗੁਰ ਕਾਰਣਿ**
**ਗੁਰ ਭਾਵੈ ਸੋ ਥਾਇ ਪਾਈ ॥ ੨੯ ॥**
ਸੂਹੀ (ਅਸਟ.) ਮਹਲਾ ੪–੧, ਸਫ਼ਾ ੭੫੮

**ਭਾਵ :** ਗੁਰੂ ਨੂੰ ਆਪਣੇ ਉਪਰ ਰੀਝਾਣ ਲਈ **ਅਨੇਕਾਂ** ਜਤਨ ਕਰਾਂ (ਪਰ ਜੋ) ਗੁਰੂ ਨੂੰ ਭਾਉਂਦਾ ਹੈ ਉਹੋ ਥਾਂ ਪੈਂਦਾ ਹੈ । (ਓਹੋ ਜਤਨ ਸਫਲ ਹੁੰਦਾ ਹੈ ਜਿਹੜਾ ਗੁਰੂ ਨੂੰ ਚੰਗਾ ਲਗ ਜਾਵੇ) ।

[**ਸੰਸ.** अनेक (**ਅਨੇਕ**), ਜੋ ਇਕ ਨਹੀਂ, ਬਹੁਤ ।]

**ਅਨੇਕਹਿ,** ਅਨੇਕਾਂ । ੨੫੯੭ (ੳ)

**ਜਾ ਕੈ ਊਨ ਨਾਹੀ ਕਾਹੂ ਬਾਤ ॥**
**ਏਕਹਿ ਆਪਿ ਅਨੇਕਹਿ ਭਾਤਿ ॥ ... ॥ ੭ ॥**

ਗਉੜੀ ਗੁਆ. (ਅਸਟ.) ਮਹਲਾ ੫-੬, ਸਫ਼ਾ ੨੩੮

**ਵੇਖੋ, ਊਨ (੭੫੨)**

[ਵੇਖੋ, ੨੫੯੭]

**ਅਨੇਕਾ,** ਅਨੇਕਾਂ । ੨੫੯੭ (ਅ)

**ਰੋਗੀ ਖਟ ਦਰਸਨ ਭੇਖਧਾਰੀ ਨਾਨਾ ਹਠੀ ਅਨੇਕਾ ॥**
**ਬੇਦ ਕਤੇਬ ਕਰਹਿ ਕਹ ਬਪੁਰੇ**
**ਨਹ ਬੂਝਹਿ ਇਕ ਏਕਾ ॥ ੬ ॥**

ਭੈਰਉ (ਅਸਟ.) ਮਹਲਾ ੧-੧, ਸਫ਼ਾ ੧੧੫੩

**ਭਾਵ :** ਛੇ ਦਰਸ਼ਨਾਂ ਦੇ ਅਨੁਯਾਈ, **ਅਨੇਕਾਂ** ਪ੍ਰਕਾਰ ਦੇ ਭੇਖਾਂ ਵਾਲੇ, ਕਈ ਮਤਾਂ ਦੇ ਹਠਯੋਗੀ ਸਭ ਹੀ (ਹਉਮੈਂ ਦੇ) ਰੋਗੀ ਹਨ । ਹੇ ਬਪੁਰੇ ! ਵੇਦ ਅਤੇ ਕਤੇਬ ਕੀ ਕਰਨ ਜਦ ਉਨ੍ਹਾਂ ਨੂੰ ਪੜ੍ਹ ਕੇ ਇਕ 'ਏਕੇ' ਦੀ ਸਮਝ ਨਹੀਂ ਆਈ ।

**ਮਤਲਬ :** ਪੜ੍ਹੀ ਲਿਖੀ ਦੁਨੀਆਂ, ਸਾਧਨਾ ਵਿਚ ਜੁਟੀ ਸ੍ਰਿਸ਼ਟੀ ਅਤੇ ਹੋਰ ਸਾਰੇ ਭੇਖ ਧਾਰ ਕੇ ਸਾਧਗੀਰੀ ਦੇ ਕਮਾਮ ਵਿਚ ਲਗੇ ਹੋਏ ਬੰਦੇ ਪਰਸਪਰ ਵਾਦ ਵਿਵਾਦ ਵਿਚ ਲਗੇ ਰਹਿੰਦੇ ਹਨ, ਜਾਂ ਉਹ ਆਪਣੀ ਵਿਦਿਆ ਦੇ ਅਹੰਕਾਰ ਵਿਚ ਰਹਿੰਦੇ ਹਨ । ਜਿਹੜੀ ਅਸਲੀਅਤ ਸੀ ਉਹ ਉਨ੍ਹਾਂ ਦੇ ਪੱਲੇ ਨਹੀਂ ਪਈ । ਅਸਲੀ ਗੱਲ ਤਾਂ ਸੀ ਆਪਣੇ ਅਨੁਭਵ ਨੂੰ ਮੋਕਲਾ ਕਰਨਾ, ਜਿਸ ਦੀ ਵਿਸ਼ਾਲਤਾ ਵਿਚ ਸਾਰੀ ਅਨੇਕਤਾ ਹਜ਼ਮ ਹੋ ਕੇ 'ਏਕੇ' ਦੇ ਭਾਵ ਵਿਚ ਸਮਾ ਜਾਵੇ ਅਤੇ ਪਤਾ ਲਗੇ ਕਿ ਕੋਈ ਚੀਜ਼ ਗ਼ੈਰ ਨਹੀਂ, ਮੂਲ ਸ੍ਰੋਤ ਸਰਬ ਸਾਂਝੀ ਹੈ । ਇਸ ਅਨੁਭਵ ਦੇ ਅਨੁਸਾਰ ਹੀ ਆਪਣੀ ਜੀਵਨ ਕ੍ਰਿਆ ਨੂੰ ਢਾਲਿਆ ਜਾਵੇ ।

**ਖਟ ਦਰਸਨ,** ਵੇਖੋ, (੧੪੫੦-ੳ) ।
**ਬੇਦ,** ਵੇਖੋ, (੧੪੪੬) ।
**ਕਤੇਬ,** ਵੇਖੋ, (੧੫੩੪-ਅ) ਅਤੇ (੧੫੭੧) ।
[ਵੇਖੋ, ੨੫੯੭]

**ਅਨੇਕੈ,** ਅਨੇਕਾਂ । ੨੫੯੭ (ੲ)

**ਸਿਮਰਉ ਜਾਸੁ ਬਿਸੁੰਭਰ ਏਕੈ ॥**
**ਨਾਮੁ ਜਪਤ ਅਗਨਤ ਅਨੇਕੈ ॥ ... ॥ ੧ ॥**

ਗਉੜੀ (ਸੁਖ.) ਮ: ੫-੧, ਸਫ਼ਾ ੨੬੨

**ਵੇਖੋ, ਅਗਨਤ (੧੯੧੫)**

[ਵੇਖੋ, ੨੫੯੭]

**ਅਨੇਤ,** ਅਨਿੱਤ । ੨੫੯੭ (ਸ)

**ਅਨਿਕ ਭਾਤਿ ਮਾਇਆ ਕੇ ਹੇਤ ॥**
**ਸਰਪਰ ਹੋਵਤ ਜਾਨੁ ਅਨੇਤ ॥ ... ॥ ੩ ॥**

ਗਉੜੀ (ਸੁਖ.) ਮ: ੫-੫, ਸਫ਼ਾ ੨੬੮

**ਭਾਵ :** (ਪਦਾਰਥਾਂ ਪਿਛੇ ਸਾਈਂ ਨਾਲ ਨਾ ਵਿਗਾੜ ਕਿਉਂਕਿ) ਅਨੇਕ ਪ੍ਰਕਾਰ ਦੇ ਮਾਇਆ ਦੇ ਪਿਆਰ (ਜਿਨ੍ਹਾਂ ਨੂੰ ਕਿ ਨਿੱਤ ਸਮਝ ਕੇ ਤੂੰ ਲਪਟ ਰਿਹਾ ਹੈਂ) ਨਿਸ਼ਚੇ ਜਾਣ ਕਿ **ਅਨਿੱਤ** ਹਨ (ਸਦਾ ਨਹੀਂ ਰਹਿੰਦੇ) ।

**(ਪੰਜ ਗ੍ਰੰਥੀ ਸਟੀਕ)**

**ਸਰਪਰ,** ਸਰਵਥਾ, ਨਿਸਚੇ ਕਰਕੇ ।
[ਵੇਖੋ, ੨੫੯੮]

**ਅਨੇਤਾ,** ਨਾਸ਼ਵੰਤ । ੨੫੯੮

**ਪਉੜੀ ॥ ...ਰਾਮ ਨਾਮ ਸੰਗਿ ਮਨਿ ਨਹੀ ਹੇਤਾ ॥**
**ਜੋ ਕਛੁ ਕੀਨੋ ਸੋਊ ਅਨੇਤਾ ॥ ... ॥ ੧੬ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੫੩

**ਭਾਵ :** ਪਰਮੇਸ਼ਰ ਦੇ ਨਾਮ ਨਾਲ (ਜੇ) ਮਨ ਵਿਚ ਪਿਆਰ ਨਹੀਂ, (ਤਾਂ) ਜੋ ਕੁਛ ਕੀਤਾ ਹੈ ਸੋ **ਨਾਸ਼ਵੰਤ** ਹੈ ।

**ਮਤਲਬ :** ਨਾਮ ਅਤੇ ਪਿਆਰ ਆਪਸ ਵਿਚ ਮਿਲੀ ਜੁਲੀ ਚੀਜ਼ ਹੈ । ਬਗੈਰ ਪ੍ਰੇਮ ਦੇ ਨਾਮ ਦੀ ਪ੍ਰਾਪਤੀ ਨਹੀਂ । ਬਚਨ ਹੈ :—

**ਇਕਿ ਗਾਵਹਿ ਇਕਿ ਭਗਤਿ ਕਰੇਹਿ ॥**
**ਨਾਮੁ ਨ ਪਾਵਹਿ ਬਿਨੁ ਅਸਨੇਹ ॥ ... ॥ ੨ ॥**

ਗਉੜੀ (ਗੁਆ.) ਮਹਲਾ ੩-੨੪, ਸਫ਼ਾ ੧੫੮-੫੯

ਪ੍ਰੇਮ ਦੇ ਬਗ਼ੈਰ ਜੋ ਰਾਮ ਨਾਮ ਹੈ ਉਹ ਕੇਵਲ ਰਟਣ ਮਾਤ੍ਰ ਹੈ । ਉਸ ਦਾ ਫਲ ਮੋਖ ਪਦਾਰਥ ਨਹੀਂ । ਏਸ ਰਟਣ ਨਾਲ ਜੋ ਕੁਛ ਵੀ ਪ੍ਰਾਪਤ ਹੋਵੇ ਉਹ ਪਦਾਰਥਕ ਸਿਧੀ ਦੀ ਕੋਈ ਚੀਜ਼ ਹੋਵੇਗੀ ਜੋ ਸਦਾ ਥਿਰ ਨਹੀਂ । ਨਾਮ ਪ੍ਰਤੀਕ ਹੈ ਉਸ ਅਵਸਥਾ ਦਾ ਜੋ ਪ੍ਰੇਮ ਮਈ ਸਥਿਤੀ ਹੈ ਭਗਤੀ ਦੀ ।

[ਸੰਸ. अनित्य (**ਅਨਿਤਯ**), ਜੋ ਸਦਾ ਨਾ ਰਹੇ, ਨਾਸ਼ਵੰਤ ।]

**ਅਨੇਤਾ,** ਨੇਤਰਾਂ ਤੋਂ ਹੀਨ, ਅੰਧ ਜੀਵ । ੨੫੯੯

**ਪਸੁ ਪੰਖੀ ਭੂਤ ਅਰੁ ਪ੍ਰੇਤਾ ॥**
**ਬਹੁ ਬਿਧਿ ਜੋਨੀ ਫਿਰਤ ਅਨੇਤਾ ॥ ... ॥ ੩ ॥**

ਮਾਰੂ ਮਹਲਾ ੫-੧੯, ਸਫ਼ਾ ੧੦੦੫

**ਭਾਵ : ਅੰਧ ਜੀਵ,** (ਗਿਆਨ ਨੇਤਰਾਂ ਤੋਂ ਵਿਹੂਣਾ) ਅਨੇਕ ਪ੍ਰਕਾਰ ਦੀਆਂ ਜੂਨਾਂ ਵਿਚ ਭਟਕਦਾ ਰਹਿੰਦਾ ਹੈ, ਕਦੀ ਇਹ ਪਸ਼ੂ ਹੁੰਦਾ ਹੈ ਕਦੀ ਪੰਛੀ ਕਦੀ ਭੂਤ ਕਦੀ ਪ੍ਰੇਤ।

[**ਸੰਸ.** नेत्रम् ( **ਨੇਤ੍ਰਮ੍** ); **ਪ੍ਰਾ.** णेत्त (**ਣੇੱਤ**), ਨੇਤ੍ਰ, ਆਂਖ ; **ਪੁ. ਪੰ.** ਅ + ਨੇਤਾ, ਅਨੇਤ੍ਰ , ਨੇਤ੍ਰ ਰਹਿਤ, ਅੰਨ੍ਹਾਂ ।]

**ਅਨੇਰਾ,** ਅੰਨ੍ਹੇਰਾ (ਅਗਿਆਨ) । ੨੬੦੦

**ਘਰ ਹੀ ਮਾਹਿ ਦੂਜੈ ਭਾਇ ਅਨੇਰਾ ॥**
**ਚਾਨਣੁ ਹੋਵੈ ਛੋਡੈ ਹਉਮੈ ਮੇਰਾ ॥ ... ॥ ੫ ॥**

ਮਾਝ (ਅਸਟ.) ਮਹਲਾ ੧–੨੮, ਸਫ਼ਾ ੧੨੬

**ਭਾਵ :** ਦਿਲ ਹੀ ਵਿਚ ਦ੍ਵੈਤ ਭਾਵਨਾ ਕਰਕੇ (ਮੋਹ ਮਾਇਆ ਦਾ) **ਅੰਨ੍ਹੇਰਾ** ਹੁੰਦਾ ਹੈ । ਹਉਮੈ ਅਤੇ ਮੈਂ ਮੇਰੀ ਛਡ ਦੇਣ ਉਪਰ (ਗਿਆਨ ਦਾ) ਚਾਨਣਾ ਹੋ ਜਾਂਦਾ ਹੈ ।

[**ਸੰਸ.** अन्धकारः (**ਅੰਧਕਾਰਃ**); **ਪ੍ਰਾ.** अंधार (**ਅੰਧਾਰ**) ; **ਗੁਜ.** अन्धारुं (**ਅੰਧਾਰੁੰ**) ; **ਹਿੰਦੀ,** अँधेरा (**ਅੰਧੇਰਾ**) ; **ਪੰ.** ਹਨੇਰਾ, ਅੰਨ੍ਹੇਰਾ ।]

**ਅਨੇ੍ਰਾ,** ਅੰਧੇਰਾ । ੨੬੦੧

**ਗੁਰ ਪਰਸਾਦਿ ਵਸੈ ਮਨਿ ਆਇ ॥**
**ਦੁਖੁ ਅਨੇ੍ਰਾ ਵਿਚਹੁ ਜਾਇ ॥ ੩ ॥**

ਆਸਾ ਮਹਲਾ ੧–੩, ਸਫ਼ਾ ੩੪੯

**ਭਾਵ :** ਗੁਰੂ ਦੀ ਕਿਰਪਾ ਨਾਲ (ਵਾਹਿਗੁਰੂ ਜੀਵ ਦੇ) ਮਨ ਵਿਚ ਆ ਵਸਦਾ ਹੈ । (ਅਗਿਆਨ ਦਾ) **ਅੰਧੇਰਾ** ਮਨ ਵਿਚੋਂ ਚਲਾ ਜਾਂਦਾ ਹੈ । (ਜਨਮ ਮਰਨ ਦਾ) ਦੁੱਖ (ਦੂਰ ਹੋ ਜਾਂਦਾ ਹੈ) ।
[ਵੇਖੋ, ੨੬੦੦]

**ਅਨੇ੍ਰਾ,** ਅੰਨ੍ਹੇਰਾ । ੨੬੦੨

**ਗੁਰ ਕੇ ਚਰਣ ਮਨ ਮਾਹਿ ਵਸਾਇ ॥**
**ਦੁਖੁ ਅਨੇ੍ਰਾ ਅੰਦਰਹੁ ਜਾਇ ॥ ... ॥ ੨ ॥**

ਪ੍ਰਭਾਤੀ ਮਹਲਾ ੩–੭, ਸਫ਼ਾ ੧੩੩੫

**ਭਾਵ :** ਗੁਰੂ ਦੇ ਚਰਣ ਮਨ ਵਿਚ ਵਸਾਏ, (ਇਸ ਨਾਲ) ਸਰੀਰ ਵਿਚੋਂ ਦੁਖ ਅਤੇ (ਅਗਿਆਨ ਦਾ) **ਅੰਨ੍ਹੇਰਾ** ਮਿਟ ਜਾਂਦਾ ਹੈ ।

**ਮਤਲਬ :** ਗੁਰੂ ਦੇ ਚਰਣਾਂ ਨੂੰ ਆਸਰਾ ਬਣਾ ਲੈਣਾ ਅਤੇ ਉਸ ਦੀ ਟੇਕ ਉਤੇ ਮਨ ਨੂੰ ਟਿਕਾ ਲੈਣ ਦਾ ਉਪਦੇਸ਼ ਹੈ । ਇਸ ਤਰ੍ਹਾਂ ਮਨ ਪ੍ਰੇਮ ਭਾਵ ਦੇ ਤਰੀਕੇ ਨਾਲ ਇਕਾਗਰ ਰਹਿਣ ਦਾ ਅਭਿਆਸੀ ਹੋ ਜਾਂਦਾ ਹੈ । ਐਸੇ ਮਨੁੱਖ ਦੇ ਅੰਦਰ ਦੁਖ ਵੀ ਸੁਖ ਵਿਚ ਬਦਲ ਜਾਂਦੇ ਹਨ । ਆਦਤ ਪੈ ਜਾਂਦੀ ਹੈ ਹਰ ਦੁਖ ਨੂੰ ਸੁਖ ਵਿਚ ਪਲਟ ਲੈਣ ਦੀ, ਬਚਨ ਹੈ :—

**... ਦੁਖ ਵਿਚਿ ਸੂਖ ਮਨਾਈ ॥ ੩ ॥**

ਸੂਹੀ (ਅਸਟ.) ਮਹਲਾ ੪–੧, ਸਫ਼ਾ ੭੫੭

ਇਹ ਸ਼ਕਤੀ ਗੁਰੂ ਦੀ ਚਰਨ ਸ਼ਰਨ ਤੋਂ ਪੈਦਾ ਹੁੰਦੀ ਹੈ । ਇਸ ਗੱਲ ਦੀ ਸਿਖਿਆ ਹੈ । ਜਦੋਂ ਮਨ ਦੁਖ ਦੇ ਘਬਰਾ ਵਿਚੋਂ ਨਿਕਲ ਜਾਂਦਾ ਹੈ ਤਾਂ ਉਸ ਦੀ ਬੇਸਮਝੀ ਦਾ ਅੰਧੇਰਾ ਘਟ ਜਾਂਦਾ ਹੈ । ਹਰ ਚੀਜ਼ ਹੁਕਮ ਵਿਚ ਹੋ ਰਹੀ ਪਰਤੱਖ ਹੁੰਦੀ ਦਿਸਦੀ ਹੈ । ਇਸ ਅਗਿਆਨ ਅੰਧੇਰੇ ਦੇ ਘਟਣ ਵਲ ਸੰਕੇਤ ਹੈ ।
[ਵੇਖੋ, ੨੬੦੦]

**ਅਨੇਰੀ,** ਹਨੇਰੀ । ੨੬੦੨ (ੳ)

**ਸਕਰ ਖੰਡੁ ਮਾਇਆ ਤਨਿ ਮੀਠੀ**
**ਹਮ ਤਉ ਪੰਡ ਉਚਾਈ ਰੇ ॥**
**ਰਾਤਿ ਅਨੇਰੀ ਸੂਝਸਿ ਨਾਹੀ**
**ਲਜੁ ਟੂਕਸਿ ਮੂਸਾ ਭਾਈ ਰੇ ॥ ੨ ॥**

ਗਉੜੀ (ਚੇਤੀ) ਮਹਲਾ ੧–੧੬, ਸਫ਼ਾ ੧੫੬

**ਵੇਖੋ, ਉਚਾਈ (੯੩–ੳ)**

[ਵੇਖੋ, ੨੬੦੦]

**ਅਪ੍ਉ,** ਅਰਪਨ ਕੀਤਾ । ੨੬੦੩

**ਹਰਿ ਕਾ ਨਾਮੁ ਅਖੈ ਨਿਧਿ ਅਪ੍ਉ ॥ ... ॥ ੧ ॥**

ਸਵਈ. ਮਹਲੇ ੪ ਕੇ–੬, ਸਫ਼ਾ ੧੪੦੧

**ਵੇਖੋ, ਅਖੈ (੧੭੯੫)**

[**ਸੰਸ.** अर्पणम् ਭੇਟਾ ।]

**ਅਪਸਗਨ,** ਬੁਰੇ ਸਗਨ, ਅਪਸਗਨ । ੨੬੦੪

**ਜਬ ਆਪਨ ਆਪੁ ਆਪਿ ਉਰਿਧਾਰੈ ॥**
**ਤਉ ਸਗਨ ਅਪਸਗਨ ਕਹਾ ਬੀਚਾਰੈ ॥ ... ॥ ੫ ॥**

ਗਉੜੀ (ਸੁਖ.) ਮਃ ੫–੨੧, ਸਫ਼ਾ ੨੯੧

**ਭਾਵ :** ਜਦ (ਉਹ) ਆਪਣੇ ਆਪ ਆਪਣੀ ਉੱਤਮਤਾ ਵਿਚ (ਨਿਮਗਨ) ਹੈ ਸੀ , ਤਦ ਸਗਨ ਤੇ **ਅਪਸਗਨ** (ਕੌਣ **ਤੇ**) ਕਿੱਥੇ ਵਿਚਾਰਦਾ ਸੀ ?

**ਉਰਿਧਾਰੇ,** ਉੱਤਮਤਾ ਵਿਚ ਟਿਕਿਆ ਹੁੰਦਾ ਹੈ (ਸੰਸ. ਉਰੁ = ਉੱਤਮ, ਅਮੋਲਕ) । (ਅ) ਜਦੋਂ ਆਪਣੇ ਆਪ ਨੂੰ ਆਪਣੇ ਰਿਦੇ ਵਿਚ ਧਾਰਨ ਕੀਤਾ ਹੋਇਆ ਇਸਥਿਤ ਸੀ, ਭਾਵ ਅਪਣੇ ਨਿਰਗੁਣ ਸਰੂਪ ਵਿਚ ਲੀਨ ਸੀ । ਪਰ ਅਗੇ ਪਿਆ ਹੈ 'ਸਗਨ ਅਪਸਗਨ' ਇਸ ਕਰਕੇ ਉੱਤਮਤਾ ਵਾਲਾ ਅਰਥ ਵਧੇਰੇ ਢੁਕਦਾ ਹੈ ।

**(ਪੰਜ ਗ੍ਰੰਥੀ ਸਟੀਕ)**

**ਸਗਨ,** ਸ਼ਕੁਨ ।

[**ਸੰਸ.** अपशकुनं (**ਅਪਸ਼ਕੁਨੰ**), ਬੁਰਾ ਸ਼ਗੁਨ, ਅਪਸਗਨ ।]

**ਅਪਸਗੁਨ,** ਮਾੜੇ ਸਗਨ । ੨੬੦੫

**ਸਗੁਨ ਅਪਸਗੁਨ ਤਿਸ ਕਉ ਲਗਹਿ**
**ਜਿਸੁ ਚੀਤਿ ਨ ਆਵੈ ॥**
**ਤਿਸੁ ਜਮੁ ਨੇੜਿ ਨ ਆਵਈ**
**ਜੋ ਹਰਿ ਪ੍ਰਭਿ ਭਾਵੈ ॥ ੨ ॥**

ਆਸਾ (ਕਾਫੀ) ਮਹਲਾ ੫-੧੨੦, ਸਫ਼ਾ ੪੦੧

**ਭਾਵ :** ਚੰਗੇ ਸਗਨ ਅਤੇ **ਮਾੜੇ ਸਗਨ** ਉਸ ਨੂੰ ਲਗਦੇ ਹਨ, ਜਿਸ ਨੂੰ ਵਾਹਿਗੁਰੂ ਯਾਦ ਨਹੀਂ ਆਉਂਦਾ । ਜੋ ਹਰੀ ਪ੍ਰਭੂ ਨੂੰ ਚੰਗਾ ਲਗ ਜਾਵੇ, ਜਮ ਉਸ ਦੇ ਨੇੜੇ ਨਹੀਂ ਆਉਂਦਾ ।

[ਵੇਖੋ, ੨੬੦੪]

**ਅਪਸਰ,** ਬੁਰੇ । ੨੬੦੬

**ਅਵਗੁਣ ਛੋਡਿ ਗੁਣਾ ਕਉ ਧਾਵਹੁ**
**ਕਰਿ ਅਵਗੁਣ ਪਛੁਤਾਹੀ ਜੀਉ ॥**
**ਸਰ ਅਪਸਰ ਕੀ ਸਾਰ ਨ ਜਾਣਹਿ**
**ਫਿਰਿ ਫਿਰਿ ਕੀਚ ਬੁਡਾਹੀ ਜੀਉ ॥ ੨ ॥**

ਸੋਰਠਿ ਮਹਲਾ ੧-੯, ਸਫ਼ਾ ੫੯੮

**ਭਾਵ :** ਅਵਗੁਣਾਂ ਨੂੰ ਛੱਡ ਕੇ ਗੁਣਾਂ ਵਲ ਦੌੜੋ (ਗੁਣ ਧਾਰਨ ਕਰੋ) । ਅਵਗੁਣ ਕਰਕੇ ਪਸ਼ਚਾਤਾਪ ਕਰੋ (ਜੇ ਕੋਈ ਅਵਗੁਣ ਹੋ ਜਾਏ ਤਾਂ ਉਸ ਦਾ ਪਛੁਤਾਵਾ ਕਰੋ । ਅਰ ਤੇਰੀ ਹਾਲਤ ਇਹ ਹੈ, ਕਿ ਤੂੰ) ਭਲੇ **ਬੁਰੇ** ਦੀ ਸਾਰ ਨਹੀਂ ਪਛਾਣਦਾ ਤੇ ਮੁੜ ਮੁੜ ਕੇ **ਚਿੱਕੜ** ਵਿਚ ਡੁਬਦਾ ਹੈਂ (ਇਹ ਕਿ ਵੇਸ ਧਾਰਨ ਕਰਕੇ ਬੀ ਮਾੜੇ ਕਰਮ ਹੀ ਕਰਦਾ ਹੈਂ) ।

**(ਸੰਥਯਾ,** ਸਫ਼ਾ **੩੬੨੭)**

[ਵੇਖੋ, ੨੬੯੦]

**ਅਪਸਰ,** ਬੁਰੇ । ੨੬੦੭

**ਖਾਜੈ ਪੈਝੈ ਰਲੀ ਕਰੀਜੈ ॥**
**ਬਿਨੁ ਅਭ ਭਗਤੀ ਬਾਦਿ ਮਰੀਜੈ ॥**
**ਸਰ ਅਪਸਰ ਕੀ ਸਾਰ ਨ ਜਾਣੈ**
**ਜਮੁ ਮਾਰੇ ਕਿਆ ਚਾਰਾ ਹੇ ॥ ੧੩ ॥**

ਮਾਰੂ (ਸੋਲਹੇ) ਮਹਲਾ ੧-੭, ਸਫ਼ਾ ੧੦੨੭

**ਭਾਵ :** (ਮਨੁੱਖ) ਖਾਂਦਾ ਹੈ, ਪਹਿਨਦਾ ਹੈ, ਮੌਜਾਂ ਮਾਣਦਾ ਹੈ । (ਪਰ) ਦਿਲ ਦੀ ਭਗਤੀ ਬਿਨਾਂ ਵਿਅਰਥ (ਜਨਮ ਗਵਾ ਕੇ) ਮਰ ਜਾਂਦਾ ਹੈ । ਭਲੇ **ਬੁਰੇ** ਦੀ ਸਮਝ ਨਹੀਂ ਰਖਦਾ (ਜਦ) ਜਮ ਮਾਰੇਗਾ (ਤਾਂ ਇਸ ਦਾ ਉਸ ਅਗੇ **ਕੀ**) ਚਾਰਾ ਚਲੇਗਾ ?

**ਅਭ ਭਗਤੀ,** ਦਿਲੀ ਭਗਤੀ, ਵੇਖੋ, (੨੮੩੨) ਤੋਂ (੨੮੩੪) ।

**ਚਾਰਾ,** ਜੋਰ, ਤਦਬੀਰ, ਇਲਾਜ ।

[ਵੇਖੋ, ੨੬੦੯]

**ਅਪਸਰਾ,** ਅਪੱਛਰਾਂ । ੨੬੦੮

**ਪ੍ਰਿਅ ਕੀ ਸੋਭ ਸੁਹਾਵਨੀ ਨੀਕੀ ॥**
**ਹਾਹਾ ਹੂਹੂ ਗੰਧ੍ਰਬ ਅਪਸਰਾ**
**ਅਨੰਦ ਮੰਗਲ ਰਸ ਗਾਵਨੀ ਨੀਕੀ ॥ ੧ ॥ ਰਹਾਉ ॥**

ਮਲਾਰ ਮਹਲਾ ੫-੨੫, ਸਫ਼ਾ ੧੨੭੨

**ਭਾਵ :** ਪ੍ਰੀਤਮ ਦੀ ਸੋਭਾ ਸੁਹਾਵਣੀ ਹੈ, ਚੰਗੀ ਹੈ, ਐਸੀ ਚੰਗੀ ਹੈ ਜੈਸੀ ਗਾਵਨ ਦੀ ਤਰਜ਼ ਚੰਗੀ ਹੈ । (ਉਨ੍ਹਾਂ ਗਵੱਈਆਂ ਦੀ ਜੋ ਇਸ ਸੋਭਾ ਨੂੰ ਗਾ ਰਹੇ ਹਨ । ਇਹ ਗਵੱਈਏ ਕੌਣ ਹਨ ?) ਹਾ ਹਾ ਹੂ ਹੂ ਗੰਧਰਬ ਅਤੇ **ਅਪੱਛਰਾਂ** ਜੋ ਸੋਭਾ ਦੇ ਮੰਗਲਮਯ ਅਤੇ ਆਨੰਦਮਯ ਗੀਤ ਪ੍ਰੇਮ ਰਸ ਨਾਲ ਗਾ ਰਹੇ ਹਨ ।

**ਨੀਕੀ,** ਚੰਗੀ ।

**ਹਾਹਾ,** ਇਕ ਗੰਧਰਬ ।

**ਹੂਹੂ,** ਇਕ ਗੰਧਰਬ ।

**ਗੰਧ੍ਰਬ,** ਗੰਧਰਵ, ਦੇਵ ਲੋਕ ਦੇ ਗਾਯਕ, ਸੁਰਗ ਦੇ ਗਵੱਈਏ ।

**ਗਾਵਨੀ,** ਗਾਵਨ ਦੀ ਤਰਜ਼ ।

[**ਸੰਸ.** अप्सरा (**ਅਪ੍ਸਰਾ**), ਆਕਾਸ਼ ਵਿਚ ਰਹਿਣ ਵਾਲੀਆਂ ਦੇਵਾਂਗਨਾਂ ਜੋ ਗੰਧਰਬਾਂ ਦੀਆਂ ਪਤਨੀਆਂ ਸਮਝੀਆਂ ਜਾਂਦੀਆਂ ਹਨ, ਇੰਦ੍ਰ ਦੀਆਂ ਨਰਤਕੀਆਂ ਵੀ ਅਖਵਾਉਂਦੀਆਂ ਹਨ, ਪਾਣੀ ਵਿਚ ਰਹਿਣ ਵਾਲੀਆਂ ਪਰੀਆਂ; अप्, ਪਾਣੀ; √ सृ, ਜਾਣਾ ।]

**ਅਪਸਰੁ,** ਮੰਦਾ । ੨੬੦੯

**ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ ਸਰੁ**
**ਅਪਸਰੁ ਨ ਪਛਾਣਿਆ ॥ .. ॥ ੩ ॥**

ਸ੍ਰੀਰਾਗ ਬੇਣੀ, ਸਫ਼ਾ ੯੩

ਵੇਖੋ, ਉਨਮਤ (੩੭੧)

[**ਸੰਸ.** अप (**ਅਪ**, ਨਿਸ਼ੇਧ) + श्रेयस् ( **ਸ਼੍ਰੇਯਸ੍** ), ਸ਼ੁਭ, ਮੰਗਲ, ਪੁੰਨ ;
ਪੰ. ਅਪ (ਬੁਰਾ, ਅਸ਼ੁਭ) + ਸਰ (ਮੌਕਾ), ਅਸ਼ੁਭ ਮੌਕਾ ।]

**ਅਪਕੀਰਤਿ,** ਨਿੰਦਾ, ਬਦਨਾਮੀ । ੨੬੧੦

**ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ ॥**
**ਜਿਹਿ ਪਰਲੋਕ ਜਾਇ ਅਪਕੀਰਤਿ**
**ਸੋਈ ਅਬਿਦਿਆ ਸਾਧੀ ॥ ੨ ॥**

ਸਾਰੰਗ ਪਰਮਾਨੰਦ–੧, ਸਫ਼ਾ ੧੨੫੩

**ਭਾਵ :** ਰਸਤਿਆਂ ਉਪਰ ਡਾਕੇ ਮਾਰ ਕੇ, ਪਰਾਇਆ ਘਰ ਲੁੱਟ ਕੇ ਪਾਪੀ (ਮਨੁੱਖ) ਪੇਟ ਭਰਦਾ ਹੈ । ਮੂਰਖ ਨੇ ਉਸੇ ਨਾਦਾਨੀ ਦਾ ਅਭਿਆਸ ਕੀਤਾ ਜਿਸ ਨਾਲ ਪਰਲੋਕ ਵਿਚ ਜਾ ਕੇ ਬਦਨਾਮੀ ਹੋਵੇ ।

**ਅਬਿਦਿਆ,** ਜਹਾਲਤ, ਅਗਿਆਨ, ਨਾਦਾਨੀ ।

[**ਸੰਸ.** अपकीर्त्तिः (**ਅਪਕੀਰ੍ਤ੍ਤਿਃ**), ਅਪਜਸ, ਬਦਨਾਮੀ ।]

**ਅਪਕੀਰਤਿ,** ਨਿੰਦਾ । ੨੬੧੧

**ਕਬਹੂ ਅਪਕੀਰਤਿ ਮਹਿ ਆਵੈ ॥**
**ਕਬਹੂ ਭਲਾ ਭਲਾ ਕਹਾਵੈ ॥**
**ਜਿਉ ਪ੍ਰਭੁ ਰਾਖੈ ਤਿਵ ਹੀ ਰਹੈ ॥**
**ਗੁਰ ਪ੍ਰਸਾਦਿ ਨਾਨਕ ਸਚੁ ਕਹੈ ॥ ੬ ॥**

ਗਉੜੀ (ਸੁਖ.) ਮ: ੫–੧੧, ਸਫ਼ਾ ੨੭੭

**ਭਾਵ :** ਕਦੇ ਤਾਂ ਜੀਵ **ਨਿੰਦਾ** ਵਿਚ ਆਉਂਦਾ ਹੈ, ਕਦੀ ਭਲਾ ਭਲਾ ਅਖਵਾਉਂਦਾ ਹੈ (ਉਸਤਤਿ ਵਿਚ ਆਉਂਦਾ ਹੈ) । ਜਿਵੇਂ ਪਰਮਾਤਮਾ (ਜੀਵਾਂ) ਨੂੰ ਰਖਦਾ ਹੈ, ਤਿਵੇਂ ਤਿਵੇਂ (ਇਹ ਨਿੰਦਾ ਕਿ ਉਸਤਤਿ ਵਿਚ) ਰਹਿੰਦਾ ਹੈ । (ਇਹ) ਸੱਚ ਗੁਰੂ ਦੀ ਮਿਹਰ ਨਾਲ ਨਾਨਕ ਕਹਿ ਰਿਹਾ ਹੈ ।
[ਵੇਖੋ, ੨੬੧੦]

**ਅਪਜਸੰ,** ਅਪਕੀਰਤੀ, ਬਦਨਾਮੀ । ੨੬੧੨

**ਅਪਜਸੰ ਮਿਟੰਤ ਸਤ ਪੁਤ੍ਰਹ ॥**
**ਸਿਮਰਤਬ੍ਯ ਰਿਦੈ ਗੁਰ ਮੰਤ੍ਰਣਹ ॥ ... ॥ ੧੪ ॥**

ਸਲੋਕ (ਗਾਥਾ) ਮਹਲਾ ੫, ਸਫ਼ਾ ੧੩੬੧

**ਭਾਵ :** (ਜਿਸ ਤਰ੍ਹਾਂ) ਲਾਇਕ ਪੁੱਤਰ (ਦੇ ਜੰਮਣ) ਨਾਲ (ਇਸ ਦੁਨੀਆਂ ਦੀ) **ਬਦਨਾਮੀ** (ਪਿਉ ਦਾਦੇ ਦੀ) ਮਿਟ ਜਾਂਦੀ ਹੈ, (ਇਸੇ ਤਰ੍ਹਾਂ ਲੋਕ ਪਰਲੋਕ ਵਿਚ ਪਾਪ ਕਰਮਾਂ ਕਰਕੇ ਹੋਣ ਵਾਲੀ ਬੇਇੱਜ਼ਤੀ ਮਿਟਾਣ ਲਈ) ਹਿਰਦੇ ਨਾਲ ਗੁਰਮੰਤਰ ਦਾ ਜਪਣਾ ਬਣਦਾ ਹੈ ।

**ਮਤਲਬ :** ਆਮ ਮਸ਼ਹੂਰ ਹੈ ਕਿ ਇਕ ਆਦਮੀ ਦਾ ਜੇ ਕਿਸੇ ਕਾਰਣ ਅਪਜਸ ਹੈ, ਪਰ ਤਾਂ ਵੀ ਜੇ ਕਰ ਉਸ ਦੀ ਔਲਾਦ ਨੇਕ ਨਿਕਲੀ ਹੈ ਤਾਂ ਉਸ ਕਾਰਣ ਖ਼ਾਨਦਾਨ ਦੀ ਬਦਨਾਮੀ ਮਿਟ ਜਾਂਦੀ ਹੈ । ਲੋਕ ਪਿਛਲੀ ਗਲ ਭੁੱਲ ਜਾਂਦੇ ਹਨ ।

ਪਰ ਗੁਰਮੰਤਰ ਦੇ ਜਾਪ ਦਾ ਅਸਰ ਇਸ ਤੋਂ ਵਧੀਕ ਹੈ, ਇਸ ਨਾਲ ਇਸ ਲੋਕ ਦਾ ਅਪਜਸ ਵੀ ਮਿਟ ਜਾਂਦਾ ਹੈ ਅਤੇ ਪਰਲੋਕ ਵਿਚ ਵੀ ਇਸ ਦੀ ਸਹਾਇਤਾ ਹੁੰਦੀ ਹੈ ।

**ਸਤ ਪੁਤ੍ਰਹ,** ਸਪੁੱਤ੍ਰ, ਲਾਇਕ ਪੁੱਤਰ ।

[**ਸੰਸ.** अपयशस् ( **ਅਪਯਸ਼ਸ੍** ), ਬਦਨਾਮੀ, ਕਲੰਕ ।]

**ਅਪਜਸੁ,** ਅਪਕੀਰਤੀ, ਬਦਨਾਮੀ । ੨੬੧੩

**ਅਪਜਸੁ ਮਿਟੈ ਹੋਵੈ ਜਗਿ ਕੀਰਤਿ ਦਰਗਹ ਬੈਸਣੁ ਪਾਈਐ ॥**
**ਜਮ ਕੀ ਤ੍ਰਾਸ ਨਾਸ ਹੋਇ ਖਿਨ ਮਹਿ**
**ਸੁਖ ਅਨਦ ਸੇਤੀ ਘਰਿ ਜਾਈਐ ॥ ੧ ॥**

ਗੂਜਰੀ ਮਹਲਾ ੫–੨੨, ਸਫ਼ਾ ੫੦੦

**ਭਾਵ :** (ਪ੍ਰਸ਼ਨ : ਕੀ ਘਾਲ ਘਾਲੀਏ ਜੋ) **ਬਦਨਾਮੀ** ਮਿਟ ਜਾਵੇ, ਜਗਤ ਵਿਚ ਕੀਰਤੀ ਹੋਵੇ, (ਪਰਮੇਸ਼ਰ ਦੀ) ਦਰਗਾਹ ਵਿਚ (ਸੋਭਾ ਸੇਤੀ) ਬੈਠਣਾ ਮਿਲੇ, ਜਮ ਦਾ ਡਰ ਖਿਨ ਵਿਚ ਨਾਸ਼ ਹੋ ਜਾਵੇ, ਆਤਮ ਸੁਖ ਅਤੇ ਅਨੰਦ ਨਾਲ (ਭਰੇ ਹੋਏ ਆਪਣੇ ਅਸਲੀ) ਟਿਕਾਣੇ (ਪ੍ਰਭੂ ਚਰਨਾਂ) ਵਿਚ ਜਾ ਵਸੀਏ ?
[ਵੇਖੋ, ੨੬੧੨]

**ਅਪਣਾ,** ਆਪਣਾ । ੨੬੧੩ (ੳ)

**ਪਾਇਆ ਲਾਹਾ ਲਾਭੁ ਨਾਮੁ ਪੂਰਨ ਹੋਏ ਕਾਮ ॥**
**ਕਰਿ ਕਿਰਪਾ ਪ੍ਰਭਿ ਮੇਲਿਆ**
**ਦੀਆ ਅਪਣਾ ਨਾਮੁ ॥ ... ॥ ੩ ॥**

ਸਿਰੀ. ਮਹਲਾ ੫–੮੧, ਸਫ਼ਾ ੪੬

**ਭਾਵ :** ਪ੍ਰਭੂ ਨੇ ਕਿਰਪਾ ਕੀਤੀ, ਮਿਲਾਪ ਦੀ ਬਖ਼ਸ਼ਿਸ਼ ਕੀਤੀ, **ਆਪਣਾ** ਨਾਮ ਪ੍ਰਦਾਨ ਕੀਤਾ, ਇਸ ਨਾਮ ਲਾਭ ਨਾਲ ਸਾਰੇ ਲਾਹੇ ਖਟੇ ਗਏ, ਸਾਰੀਆਂ ਕਾਮਨਾਂ ਪੂਰਨ ਹੋ ਗਈਆਂ ।
[ਵੇਖੋ, ੨੬੨੬]

**ਅਪਨਿਆ,** ਆਪਣਿਆਂ । ੨੬੧੩ (ਅ)

**ਹਰਿ ਜੀਉ ਸੋਈ ਕਰਹਿ ਜਿ ਭਗਤ ਤੇਰੇ**
**ਜਾਚਹਿ ਏਹੁ ਤੇਰਾ ਬਿਰਦੁ ॥**
**ਕਰ ਜੋੜਿ ਨਾਨਕ ਦਾਨੁ ਮਾਗੈ**
**ਅਪਨਿਆ ਸੰਤਾ ਦੇਹਿ ਹਰਿ ਦਰਸੁ ॥ ੪ ॥**

ਆਸਾ ਮਹਲਾ ੫-੧੪੦, ਸਫ਼ਾ ੪੦੬

**ਭਾਵ :** ਹੇ ਹਰਿ ਜੀਉ ! (ਤੂੰ) ਉਹੋ ਕੁਛ ਕਰਦਾ ਹੈਂ ਜੋ ਤੇਰੇ ਭਗਤ ਮੰਗਦੇ ਹਨ, ਇਹੋ ਤੇਰਾ ਬਿਰਦ ਹੈ । ਹੱਥ ਜੋੜ ਕੇ ਨਾਨਕ ਦਾਨ ਮੰਗਦਾ ਹੈ ਕਿ ਹੇ ਹਰੀ ! **ਆਪਣਿਆਂ** ਸੰਤਾਂ ਦਾ ਦਰਸ਼ਨ ਦੇਂਦਾ ਰਹੁ ।

(**ਸੰਥਯਾ,** ਸਫ਼ਾ ੨੫੪੨)

[ਵੇਖੋ, ੨੬੨੭]

**ਅਪਣੀ,** ਆਪਣੀ । ੨੬੧੩ (ੲ)

**ਗੁਰ ਪੂਰੇ ਤੇ ਪਾਈਐ ਅਪਣੀ ਨਦਰਿ ਨਿਹਾਲਿ ॥**
**ਕਰਮਿ ਪਰਾਪਤਿ ਤਿਸੁ ਹੋਵੈ**
**ਜਿਸ ਨੋ ਹੋਇ ਦਇਆਲੁ ॥ ੧ ॥**

ਸਿਰੀ. ਮਹਲਾ ੫-੯੦, ਸਫ਼ਾ ੪੯

**ਭਾਵ :** (ਨਾਮ ਦਾ ਤੋਸ਼ਾ) ਪੂਰੇ ਗੁਰੂ ਤੋਂ ਪ੍ਰਾਪਤ ਹੁੰਦਾ ਹੈ, (ਉਹ ਗੁਰੂ ਵਾਹਿਗੁਰੂ ਜੀ ਦੀ) **ਆਪਣੀ** ਮੇਹਰ ਦ੍ਰਿਸ਼ਟੀ ਨਾਲ ਦੇਖਣੇ ਤੇ ਮਿਲਦਾ ਹੈ । (ਹਾਂ) ਜਿਸ ਉਤੇ ਉਹ ਦਿਆਲ ਹੁੰਦਾ ਹੈ ਉਸ ਨੂੰ (ਉਸ ਦੀ) ਬਖ਼ਸ਼ਿਸ਼ ਦੁਆਰਾ ਪ੍ਰਾਪਤ ਹੁੰਦਾ ਹੈ ।

(**ਸੰਥਯਾ,** ਸਫ਼ਾ ੪੯੧)

[ਵੇਖੋ, ੨੬੨੬]

**ਅਪਣੇ,** ਆਪਣੇ । ੨੬੧੩ (ਸ)

**ਤੂੰ ਨਿਰਗੁਣੁ ਸਰਗੁਣੁ ਸੁਖ ਦਾਤਾ ॥**
**ਤੂੰ ਨਿਰਬਾਣੁ ਰਸੀਆ ਰੰਗਿ ਰਾਤਾ ॥**
**ਅਪਣੇ ਕਰਤਬ ਆਪੇ ਜਾਣਹਿ**
**ਆਪੇ ਤੁਧੁ ਸਮਾਲੀਐ ਜੀਉ ॥ ੩ ॥**

ਮਾਝ ਮਹਲਾ ੫-੨੮, ਸਫ਼ਾ ੧੦੨

**ਭਾਵ :** ਨਿਰਗੁਣ ਬ੍ਰਹਮ ਵੀ ਤੂੰ ਹੈਂ ਅਤੇ ਸਰਗੁਣ ਰੂਪ ਵੀ ਤੇਰਾ ਹੈ । ਸੁਖਾਂ ਦਾ ਦਾਤਾ ਵੀ ਤੂੰ ਹੈਂ, ਤੂੰ (ਸਭ ਰਸਾਂ ਤੋਂ) ਵਿਰਸ ਹੈਂ, ਤੂੰ ਹੀ (ਫੇਰ ਹਰ ਰੰਗ) ਵਿਚ ਰੱਤਾ ਹੋਇਆ ਰਸੀਆ ਹੈਂ, **ਆਪਣੇ** ਕੰਮਾਂ ਨੂੰ (ਤੂੰ) ਆਪ ਹੀ ਜਾਣਦਾ ਹੈਂ ਤੇ (ਆਪਣੇ ਆਪ ਨੂੰ) ਤੂੰ ਆਪ ਹੀ ਸੰਭਾਲਦਾ ਹੈਂ ਜੀ (ਆਪਣੇ ਛੋਹੇ ਕੰਮਾ ਨੂੰ ਆਪ ਹੀ ਸੰਭਾਲਦਾ ਹੈਂ) ।

**ਨਿਰਬਾਣੁ,** ਜਿਸ ਵਿਚ ਸਭ ਵਾਸ਼ਨਾ, ਤ੍ਰਿਸ਼ਨਾ ਅਤੇ ਸੁਆਦ ਬੁਝ ਗਏ ਹਨ ।
[ਵੇਖੋ, ੨੬੨੬]

**ਅਪਣੇ,** ਆਪਣੇ । ੨੬੧੩ (ਹ)

**ਮ: ੪ ॥ ...**
**ਨਿੰਦਕਾਂ ਪਾਸਹੁ ਹਰਿ ਲੇਖਾ ਮੰਗਸੀ ਬਹੁ ਦੇਇ ਸਜਾਈ ॥**
**ਜੇਹਾ ਨਿੰਦਕ ਅਪਣੈ ਜੀਇ ਕਮਾਵਦੇ**
**ਤੇਹੋ ਫਲੁ ਪਾਈ ॥ ... ॥ ੨ ॥**

ਗਉੜੀ (ਵਾਰ) ਮਹਲਾ ੪-੩੦, ਸਫ਼ਾ ੩੧੬

**ਭਾਵ :** ਨਿੰਦਕਾਂ ਪਾਸੋਂ ਹਰੀ ਲੇਖਾ ਮੰਗੇਗਾ ਤੇ ਬਹੁਤ ਸਜ਼ਾਵਾਂ ਦੇਵੇਗਾ । ਨਿੰਦਕ ਲੋਕ ਜੋ ਕੁਛ **ਆਪਣੇ** ਮਨੋਂ ਕਮਾਉਂਦੇ ਹਨ ਉਹੋ ਜੇਹਾ ਫਲ ਪਾਉਂਦੇ ਹਨ ।

(**ਸੰਥਯਾ,** ਸਫ਼ਾ ੧੮੬੮)

[ਵੇਖੋ, ੨੬੨੬]

**ਅਪਣੋ,** ਆਪਣਾ । ੨੬੧੩ (ਕ)

**ਅਪਣੋ ਕਰਿ ਰਾਖਹੁ ਗੁਰ ਭਾਵੈ ॥**
**ਤੁਮਰੋ ਹੋਇ ਸੁ ਤੁਝਹਿ ਸਮਾਵੈ ॥ ੭ ॥**

ਬਸੰਤੁ (ਅਸਟ.) ਮਹਲਾ ੧-੪, ਸਫ਼ਾ ੧੧੮੯

**ਭਾਵ :** (ਮਿਹਰ ਕਰੋ), ਹੇ ਗੁਰੂ ਜੀ ! ਤੁਹਾਨੂੰ (ਇਹ ਗੱਲ) ਭਾ ਜਾਵੇ, ਅਤੇ ਤੁਸੀਂ ਮੈਨੂੰ **ਆਪਣਾ** ਬਣਾ ਲਵੋ । (ਜਿਸ ਨੂੰ ਤੁਸੀ ਆਪਣਾ ਬਣਾ ਲਵੋ ਉਸ ਨੂੰ ਫੇਰ ਹੋਰ ਸਾਧਨਾਂ ਦੀ ਲੋੜ ਨਹੀਂ) ਤੁਹਾਡਾ ਹੋਣ ਦੇ ਨਾਤੇ ਹੀ ਉਹ ਤੁਸਾਂ ਵਿਚ ਲੀਨ ਰਹਿੰਦਾ ਹੈ ।

**ਕਰਿ,** ਬਣਾ । **ਕਰਿ ਰਾਖਹੁ,** ਬਣਾ ਲਵੋ ।
[ਵੇਖੋ, ੨੬੨੬]

**ਅਪਤਹ,** ਨਿਰਲਜਾਂ ਨੇ, ਬੇ-ਪਤਿਆਂ ਨੇ । ੨੬੧੪

**ਜਬ ਹਮ ਏਕੋ ਏਕੁ ਕਰਿ ਜਾਨਿਆ ॥**
**ਤਬ ਲੋਗਹ ਕਾਹੇ ਦੁਖੁ ਮਾਨਿਆ ॥ ੧ ॥**
**ਹਮ ਅਪਤਹ ਅਪੁਨੀ ਪਤਿ ਖੋਈ ॥**
**ਹਮਰੈ ਖੋਜਿ ਪਰਹੁ ਮਤਿ ਕੋਈ ॥ ੧ ॥ ਰਹਾਉ ॥**

ਗਉੜੀ (ਗੁਆ.) ਕਬੀਰ–੩, ਸਫ਼ਾ ੩੨੪

**ਭਾਵ :** ਜਦ ਅਸਾਂ ਇਕੋ (ਹਰੀ) ਨੂੰ (ਅਪਣਾ) ਇਕੋ ਹੀ (ਪੂਜ) ਕਰਕੇ ਸਮਝ ਲਿਆ ਹੈ (ਤੇ ਹੋਰ ਕਿਸੇ ਦੀ ਪੂਜਾ ਨਹੀਂ ਕਰਦੇ) ਤਦ ਲੋਕਾਂ ਨੇ ਕਿਸ ਲਈ ਦੁਖ ਮੰਨਿਆ ਹੈ । ਅਸਾਂ **ਬੇ-ਪਤਿਆਂ** ਨੇ (ਜੇ ਐਸਾ ਕਰਨੇ ਨਾਲ) ਅਪਣੀ ਪਤ ਗੁਆ ਲਈ ਹੈ (ਤਾਂ ਭਾਈ !) ਸਾਡੇ ਪਿਛੇ ਕੋਈ ਨਾ ਲੱਗੋ ।

(**ਸੰਥਜਾ**, ਸਫ਼ਾ ੧੯੨੪-੨੫)

**ਖੋਜਿ,** ਤਲਾਸ਼ ਕਰਨਾ, ਢੂੰਡਣਾਂ । ਪੈਰ, ਪੈਰਾਂ ਦੇ ਨਿਸ਼ਾਨ । ਭਾਵ ਹੈ ਮੇਰੇ ਮਗਰ ਨਾ ਲੱਗੋ, ਮੇਰੀ ਪੈਰਵੀ ਨਾ ਕਰੋ ।

(**ਸੰਥਜਾ**, ਸਫ਼ਾ ੧੯੨੬)

[**ਸੰਸ.** अपत्रप (**ਅਪਤ੍ਰਪ**), ਨਿਰਲੱਜ, ਬੇ-ਹਯਾ ।]

**ਅਪਤਨ,** ਆਪਣਾ ਸਰੀਰ । ੨੬੧੫

**ਜੈਸੇ ਕੁਰੰਕ ਨਹੀ ਪਾਇਓ ਭੇਦੁ ॥**
**ਤਨਿ ਸੁਗੰਧ ਢੂਢੈ ਪ੍ਰਦੇਸੁ ॥**
**ਅਪਤਨ ਕਾ ਜੋ ਕਰੇ ਬੀਚਾਰੁ ॥**
**ਤਿਸੁ ਨਹੀ ਜਮ ਕੰਕਰੁ ਕਰੇ ਖੁਆਰੁ ॥ ੨ ॥**

ਬਸੰਤੁ ਰਵਿਦਾਸ–੧, ਸਫ਼ਾ ੧੧੯੬

**ਭਾਵ :** ਜਿਸ ਤਰ੍ਹਾਂ ਹਿਰਨ ਨੇ (ਕਸਤੂਰੀ ਦਾ) ਭੇਦ ਨਹੀਂ ਪਾਇਆ (ਕਿ ਉਸ ਦੇ ਆਪਣੇ) ਸਰੀਰ ਵਿਚ ਸੁਗੰਧੀ ਹੈ (ਅਤੇ) ਹੋਰ ਥਾਵਾਂ ਵਿਚ ਢੂੰਢਦਾ ਹੈ (ਇਸੇ ਤਰ੍ਹਾਂ ਪਰਮੇਸ਼ਰ ਦੇ ਅੰਦਰ ਹੁੰਦਿਆਂ, ਜੀਵ ਬਾਹਰ ਢੂੰਡਦਾ ਹੈ) । **ਆਪਣੇ ਸਰੀਰ** ਦਾ ਜੋ ਵਿਚਾਰ ਕਰੇ (ਕਿ ਮਿੱਟੀ ਦੀ ਮੂਰਤੀ ਸਰੀਰ ਨੂੰ ਚਲਾਉਣ ਵਾਲਾ ਕੌਣ ਚੇਤੰਨ ਸਰੂਪ ਹੈ ?) ਉਸ ਨੂੰ ਜਮਦੂਤ ਖੁਆਰ ਨਹੀਂ ਕਰਦਾ।

**ਮਤਲਬ :** ਘਟ ਘਟ ਵਿਚ ਅੰਤਰਜਾਮੀ ਬੈਠਾ ਹੈ, ਹਰ ਸਰੀਰ ਵਿਚ ਉਸ ਦਾ ਨਿਵਾਸ ਹੈ । ਉਹੋ ਹੀ ਏਸ ਪ੍ਰਾਣ ਕਲਾ ਨੂੰ ਚਲਾ ਰਿਹਾ ਹੈ, ਅੰਦਰੋਂ ਹੀ ਉਸ ਦੀ ਪ੍ਰੇਰਣਾ ਨਾਲ ਸਾਰੀ ਵਸਤ ਨਿਰਮਾਣ ਹੋ ਰਹੀ ਹੈ । ਮਨੁੱਖ ਦਾ ਧਿਆਨ ਇਸ ਰੁਖ ਨਹੀਂ ਜਾਂਦਾ । ਉਹ ਇਸ ਗੱਲ ਦਾ ਸਾਖੀ ਨਹੀਂ ਰਹਿੰਦਾ ਕਿ ਉਸ ਦੇ ਅੰਦਰ ਕੀ ਕਰਾਮਾਤ ਵਰਤ ਰਹੀ ਹੈ । ਉਹ ਬਾਹਰ ਮੁਖੀ ਹੈ । ਉਹ ਅੰਦਰ ਦੀ ਵਸਤ ਦੀ ਤਲਾਸ਼ ਬਾਹਰ ਕਰਦਾ ਹੈ । ਉਸ ਦਾ ਹਾਲ ਉਸ ਕਸਤੂਰੇ ਮਿਰਗ ਵਰਗਾ ਹੈ ਜੋ ਕਸਤੂਰੀ ਦੀ ਖ਼ੁਸ਼ਬੋ ਦੇ ਮਗਰ ਬਾਹਰ ਦੌੜਦਾ ਹੈ ।

[**ਸੰਸ.** आत्मन् (**ਆਤ੍ਮਨ੍** , ਨਿਜ, ਸ੍ਵ) + तनु (**ਤਨੁ**, ਸਰੀਰ); **ਪ੍ਰਾ.** अप्प (**ਅਪ੍ਪ**), ਸ੍ਵ, ਸ੍ਵਭਾਵ ।]

**ਅਪਤਿ,** ਬੇਇਜ਼ਤੀ, ਬੇਪਤੀ । ੨੬੧੬

**ਹਮ ਮੰਦੇ ਮੰਦੇ ਮਨ ਮਾਹੀ ॥**
**ਸਾਝ ਪਾਤਿ ਕਾਹੂ ਸਿਉ ਨਾਹੀ ॥ ੨ ॥**
**ਪਤਿ ਅਪਤਿ ਤਾਕੀ ਨਹੀ ਲਾਜ ॥**
**ਤਬ ਜਾਨਹੁਗੇ ਜਬ ਉਘਰੈਗੋ ਪਾਜ ॥ ੩ ॥**

ਗਉੜੀ (ਗੁਆ.) ਕਬੀਰ–੩, ਸਫ਼ਾ ੩੨੪

**ਭਾਵ :** ਅਸੀਂ ਜੋ ਮੰਦੇ ਹਾਂ (ਤਾਂ ਅਸੀਂ ਅਪਣੇ) ਮਨ ਵਿਚ ਮੰਦੇ ਹਾਂ, (ਇਸੇ ਕਰਕੇ ਅਸਾਂ) ਕਿਸੇ ਨਾਲ ਸਾਂਝ ਭਾਈਚਾਰਾ ਨਹੀਂ (ਪਾਇਆ) । (ਤੁਹਾਡੀ ਦੁਨੀਆਂਦਾਰਾਂ ਦੀ ਦਿਤੀ ਹੋਈ) ਪਤ ਯਾ (ਕੀਤੀ ਹੋਈ) **ਬੇਪਤੀ** (ਜੋ ਹੈ) ਉਸ ਦੀ (ਸਾਨੂੰ ਕੋਈ) ਸ਼ਰਮ ਨਹੀਂ, (ਤੁਸੀਂ ਅਸਲ ਪਤਿਵੰਤਤਾ ਤੇ ਬੇਪਤੀ ਨੂੰ) ਓਦੋਂ ਜਾਣੋਗੇ ਜਦੋਂ ਪੜਦਾ ਉਘੜੇਗਾ (ਜਦੋਂ ਪਰਲੋਕ ਜਾਓਗੇ) ।

(**ਸੰਥਜਾ**, ਸਫ਼ਾ ੧੯੨੫)

[**ਸੰਸ.** प्रत्यय: (**ਪ੍ਰਤ੍ਯਯ:**); **ਪ੍ਰਾ.** पत्तिअ, ਵਿਸ਼ਵਾਸ ; ਅਪਤ ਦੀ ਵਿਉਤਪਤੀ ਇਸ ਤਰ੍ਹਾਂ ਵੀ ਹੋ ਸਕਦੀ ਹੈ, अपत्रप (**ਅਪਤ੍ਰਪ**), ਨਿਰਲੱਜ, ਬੇ-ਇੱਜ਼ਤ, ਅਪਤ੍ਰਪ 7 **ਪੰ.** 'ਅਪਤ', ਅਪਤ ਦਾ ਉਲਟ 'ਪਤ', ਇਜ਼ਤ ।]

**ਅਪਤੀਜੁ,** ਸਿਦਕ ਵਿਚ ਨਾ ਆਉਣ ਵਾਲਾ, ਭਰੋਸਾ ਨਾ ਧਾਰਨ ਵਾਲਾ, ਨਾ ਪਤੀਜਣ ਵਾਲਾ, ਸ਼ੰਸ਼ੇ ਬਿਰਤੀ ਵਾਲਾ । ੨੬੧੭

**ਜਨਕ ਰਾਜੁ ਬਰਤਾਇਆ ਸਤੇਜੁਗੁ ਆਲੀਣਾ ॥**
**ਗੁਰ ਸਬਦੇ ਮਨੁ ਮਾਨਿਆ ਅਪਤੀਜੁ ਪਤੀਣਾ ॥ ... ॥ ੩ ॥**

ਸਵਈ. ਮਹਲੇ ੫ ਕੇ, ਸਫ਼ਾ ੧੪੦੭

**ਭਾਵ :** (ਇਸ ਕਲਜੁਗ ਵਿਚ) **ਸੰਸ਼ੇ ਬਿਰਤੀ ਵਾਲਾ** ਮਨ ਗੁਰੂ ਦੇ ਸ਼ਬਦ ਨਾਲ ਸਿਦਕ ਵਿਚ ਆ ਕੇ ਪਤੀਜ ਗਿਆ ਹੈ । ਇਸ ਸਮੇਂ ਆਪ ਨੇ ਜਨਕ ਰਾਜ ਵਰਤਾ ਦਿਤਾ ਹੈ ਮਾਨੋਂ ਸਤਿਜੁਗ, (ਕਲਜੁਗ ਵਿਚ) ਪ੍ਰਵੇਸ਼ ਕਰ ਗਿਆ ਹੈ ।

**ਮਤਲਬ :** 'ਜਨਕ ਰਾਜੁ' ਤੋਂ ਮੁਰਾਦ ਉਸ ਰਾਜ ਦੀ ਹੈ ਜਿਥੇ ਦੰਡ ਨੀਤੀ ਦੀ ਲੋੜ ਨਹੀਂ ਪੈਂਦੀ, ਲੋਕ ਇਤਨੇ ਸਮਝ ਬੂਝ ਵਾਲੇ ਹੋ ਗਏ ਹਨ ਕਿ ਉਨ੍ਹਾਂ ਨੇ ਆਪਣੇ ਚਰਿਤ੍ਰ ਨੂੰ ਆਪਣੇ ਵਿਵੇਕ ਦੁਆਰਾ ਸੋਧ ਲਿਆ ਹੈ। ਲੋਕਾਂ ਦੇ ਵਰਤਾਰੇ ਵਿਚ ਦ੍ਵੈਤ ਭਾਵਨਾ ਕੰਮ ਨਹੀਂ ਕਰ ਰਹੀ ਸਗੋਂ ਗਿਆਨ ਦੇ ਪ੍ਰਕਾਸ਼ ਵਿਚ ਜਨਤਾ ਜੀ ਰਹੀ ਹੈ। ਸੰਕੇਤ ਇਸ ਗੱਲ ਦਾ ਹੈ ਕਿ ਗੁਰੂ ਜੀ ਦਾ ਜੋ ਸਾਧ ਸੰਗਤ ਦਾ ਮੰਡਲ ਹੈ ਉਹ ਸਾਰੇ ਇਕ ਦੂਜੇ ਨਾਲ ਪ੍ਰੇਮ ਕਰਦੇ ਹਨ, ਈਰਖਾ ਦ੍ਵੈਖ ਕਿਤੇ ਨਹੀਂ ਰਹੀ।

**ਜਨਕ,** ਰਾਜਾ ਜਨਕ, ਵੇਖੋ (੨੧੦੨)।

[**ਸੰਸ.** प्रत्ययः (**ਪ੍ਰਤਯਯ:**) ; **ਪ੍ਰਾ.** पत्तिज्ज (**ਪੱਤਿੱਜ**), ਵਿਸ਼ਵਾਸ ; 7 ਅਪਤੀਜ, ਬੇਸਿਦਕ।]

**ਅਪਤੀਜੁ,** ਭਰੋਸਾ ਨਾ ਧਾਰਨ ਵਾਲਾ, ਬੇਸਿਦਕੀ। ੨੬੧੮

**ਹਠਿ ਨਿਗ੍ਰਹਿ ਅਪਤੀਜੁ ਨ ਭੀਜੈ**
**ਬਿਨੁ ਹਰਿ ਗੁਰ ਕਿਨਿ ਪਤਿ ਪਾਈ ਹੇ ॥ ੧੨ ॥**

ਮਾਰੂ (ਸੋਲਹੇ) ਮਹਲਾ ੧-੪, ਸਫ਼ਾ ੧੦੨੪

**ਭਾਵ : ਬੇਸਿਦਕੀ** ਮਨ ਹਠ ਦੁਆਰਾ ਰੋਕਣ ਨਾਲ ਦ੍ਰਵਦਾ ਨਹੀਂ, ਹਰੀ ਦੀ ਦਰਗਾਹ ਵਿਚ ਬਗ਼ੈਰ ਗੁਰ (ਪ੍ਰੇਮ ਵਿਚ ਦ੍ਰਵੇ ਦੇ) ਕਿਸ ਨੂੰ ਮਾਨ ਮਿਲਦਾ ਹੈ ?
[ਵੇਖੋ, ੨੬੧੭]

**ਅਪਤੁ,** ਆਪਾ ਭਾਵ, ਅਹੰਕਾਰ। ੨੬੧੯

**ਭੈ ਨਿਰਭਉ ਹਰਿ ਅਟਲੁ ਮਨਿ**
**ਸਬਦਿ ਗੁਰ ਨੇਜਾ ਗਡਿਓ ॥**
**ਕਾਮ ਕ੍ਰੋਧ ਲੋਭ ਮੋਹ ਅਪਤੁ**
**ਪੰਚ ਦੂਤ ਬਿਖੰਡਿਓ ॥ ... ॥ ੧ ॥**

ਸਵਈ. ਮਹਲੇ ੩ ਕੇ-੨੧, ਸਫ਼ਾ ੧੩੯੬

**ਵੇਖੋ, ਅਟਲੁ** (੨੧੮੩)

[**ਸੰਸ.** आत्मत्व (**ਆਤ੍ਮਤ੍ਵ**) ਜਾਂ आत्मता (**ਆਤ੍ਮਤਾ**), ਸ੍ਵ ਨਾਲ ਇਕਮਿਕਤਾ, ਸ੍ਵਤ੍ਵ ;
**ਪ੍ਰਾ.** अप्प (**ਅਪ੍ਪ**), ਸ੍ਵ, ਨਿਜ।]

**ਅਪਤੁ,** ਨਿਰਲੱਜ, ਪੱਤਹੀਨ। ੨੬੨੦

**ਅਪਤੁ ਪਸੂ ਮਨਮੁਖੁ ਬੇਤਾਲਾ ॥ ... ॥ ੭ ॥**

ਮਾਰੂ (ਸੋਲਹੇ) ਮਹਲਾ ੧-੯, ਸਫ਼ਾ ੧੦੨੯

**ਭਾਵ :** ਮਨਮੁਖ **ਨਿਰਲੱਜ** ਹੁੰਦਾ ਹੈ। (ਉਸ ਨੂੰ ਆਪਣੇ ਕੀਤੇ ਕੰਮਾਂ ਦੀ ਹੋਸ਼ ਨਹੀਂ ਹੁੰਦੀ ਉਸ ਦੀ ਕਰਣੀ) ਪਸ਼ੂ ਵਾਕਣ ਹੁੰਦੀ ਹੈ (ਜਿਸ ਨੂੰ ਭਲੇ ਬੁਰੇ ਦੀ ਸਿਞਾਨ ਨਹੀਂ, ਜਾਂ ਏਸ ਤੋਂ ਵੀ ਹੇਠਾਂ ਉਹ ਇਕ) ਭੂਤ ਸਮਾਨ ਹੁੰਦਾ ਹੈ।
[ਵੇਖੋ, ੨੬੧੬]

**ਅਪਦਸੇ,** ਆਪਣੇ ਦਾਸ। ੨੬੨੧

**ਪਉੜੀ ॥ ...**
**ਕਾਟਿ ਸਿਲਕ ਦੁਖ ਮਾਇਆ ਕਰਿ ਲੀਨੇ ਅਪਦਸੇ ॥**
**ਗੁਣ ਗਾਏ ਬੇਅੰਤ ਰਸਨਾ ਹਰਿ ਜਸੇ ॥ ੧੯ ॥**

ਜੈਤ. (ਵਾਰ) ਮਹਲਾ ੫-੧੯, ਸਫ਼ਾ ੭੧੦

**ਭਾਵ :** (ਸਤਿਗੁਰਾਂ ਨੇ) ਮਾਇਆ ਦੀ ਦੁਖਦਾਈ ਫਾਹੀ ਕੱਟ ਕੇ **ਆਪਣੇ ਦਾਸ** ਬਣਾ ਲਏ। (ਸ਼ੁਕਰਾਨੇ ਵਜੋਂ) ਰਸਨਾ ਨੇ ਬੇਅੰਤ ਹਰੀ ਦੇ ਗੁਣ ਗਾ ਕੇ ਉਸ ਦਾ ਜਸ ਕੀਤਾ।

[**ਸੰਸ.** आत्मन् + दासः (**ਆਤ੍ਮਨ੍ + ਦਾਸ:**) ; अप्प+दास (**ਅਪ੍ਪ + ਦਾਸ**), ਅਪਣਾ ਦਾਸ ;
ਪ੍ਰ. ਪੰ. ਅਪਦਸੇ, ਆਪਣਾ ਦਾਸ।]

**ਅਪਦਾ,** ਮੁਸੀਬਤ, ਕਲੇਸ਼। ੨੬੨੨

**ਤੁਮ ਘਰਿ ਆਵਹੁ ਮੇਰੇ ਮੀਤ ॥**
**ਤੁਮਰੇ ਦੋਖੀ ਹਰਿ ਆਪਿ ਨਿਵਾਰੇ**
**ਅਪਦਾ ਭਈ ਬਿਤੀਤ ॥ ਰਹਾਉ ॥**

ਧਨਾਸ. ਮਹਲਾ ੫-੨੮, ਸਫ਼ਾ ੬੭੮

**ਭਾਵ :** ਹੇ ਮੇਰੇ ਮਨ ! ਹਰੀ ਨੇ ਤੇਰੇ (ਵਿਕਾਰ ਰੂਪ) ਦੋਖੀ ਆਪ ਦੂਰ ਕਰ ਦਿਤੇ ਹਨ। ਤੇਰਾ (ਸੰਕਲਪਾਂ ਵਿਕਲਪਾਂ ਦਾ) **ਕਲੇਸ਼** ਵੀ ਲੰਘ ਗਿਆ ਹੈ। ਹੁਣ ਤੂੰ ਆਪਣੇ ਸਰੂਪ ਵਿਚ ਟਿਕ ਜਾ।

**ਦੋਖੀ,** ਦੁਸ਼ਮਨ।

[**ਸੰਸ.** आपदा (**ਆਪਦਾ**), ਬਿਪਤਾ, ਸੰਕਟ।]

**ਅਪਦਾ,** ਮੁਸੀਬਤ। ੨੬੨੩

**ਅਪਦਾ ਕਾ ਮਾਰਿਆ ਗ੍ਰਿਹ ਤੇ ਨਸਤਾ ॥ ... ॥ ੪ ॥**

ਪ੍ਰਭਾਤੀ (ਅਸਟ.) ਮਹਲਾ ੫-੨, ਸਫ਼ਾ ੧੩੪੮

**ਭਾਵ :** ਇਕ ਕੱਚੇ ਤਿਆਗੀ ਪਰਥਾਇ ਕਿਹਾ ਹੈ :—
**ਮੁਸੀਬਤ** ਦਾ ਮਾਰਿਆ ਘਰ ਤੋਂ ਨਸਿਆ ਹੈ।

**ਮਤਲਬ :** ਕਿਸੇ ਤਿਆਗ ਬਿਰਤੀ ਤੋਂ ਉਹ ਵਿਰਕਤ ਨਹੀਂ ਹੋਇਆ। ਉਸ ਦਾ ਘਰ ਤੋਂ ਚਲੇ ਜਾਣਾ ਸਿਰਫ਼ ਉਨ੍ਹਾਂ ਔਕੜਾਂ ਤੋਂ ਬਚਣ ਲਈ ਹੈ ਜੋ ਉਸ ਦੇ ਪਿਛੇ ਪਈਆਂ ਹਨ। ਉਸ ਦਾ ਗ੍ਰਿਹ ਤਿਆਗ ਕਿਸੇ ਗਿਆਨ ਸਾਧਨਾ ਲਈ ਨਹੀਂ। ਪਰ ਪਾਖੰਡ ਹੈ, ਕਿਉਂਕਿ ਪੰਜੇ ਵਿਕਾਰ ਉਸ ਦੇ ਨਾਲ ਹਨ ਅਤੇ ਨੀਅਤ ਉਸ ਦੀ ਸਾਫ਼ ਨਹੀਂ, ਉਸ ਦਾ ਜੋਗੀ ਦਾ ਭੇਖ ਧਾਰਨਾ ਇਕ ਦੰਭ ਹੈ।
[ਵੇਖੋ, ੨੬੨੨]

**ਅਪਦਾ,** ਮੁਸੀਬਤ। ੨੬੨੪

**ਹਰਿ ਜਨ ਸਿਮਰਹੁ ਹਿਰਦੈ ਰਾਮ ॥**
**ਹਰਿ ਜਨ ਕਉ ਅਪਦਾ ਨਿਕਟਿ ਨ ਆਵੈ**
**ਪੂਰਨ ਦਾਸ ਕੇ ਕਾਮ ॥ ੧ ॥ ਰਹਾਉ ॥**

ਜੈਤ. ਮਹਲਾ ੫-੧੩, ਸਫ਼ਾ ੭੦੨

**ਭਾਵ :** ਹੇ ਹਰੀ ਭਗਤੋ ! ਹਿਰਦੇ ਵਿਚ ਨਾਮ ਸਿਮਰੋ। ਹਰੀ ਦੇ ਜਨਾਂ ਨੂੰ (ਕੋਈ) **ਮੁਸੀਬਤ** ਨੇੜੇ ਨਹੀਂ ਆਉਂਦੀ ਅਤੇ ਹਰੀ ਦੇ ਦਾਸਾਂ ਦੇ ਸਾਰੇ ਕੰਮ ਸਿਰੇ ਚੜ੍ਹਦੇ ਹਨ।
[ਵੇਖੋ, ੨੬੨੨]

**ਅਪਧਾਰੀ,** ਆਤਮ-ਮੋਹ। ੨੬੨੫

**ਏਤ ਛਡਾਈ ਮੋਹਿ ਤੇ ਇਤਨੀ ਦ੍ਰਿੜਤਾਰੀ ॥**
**ਸਗਲ ਰੇਨ ਇਹੁ ਮਨੁ ਭਇਆ ਬਿਨਸੀ ਅਪਧਾਰੀ ॥ ੨ ॥**

ਬਿਲਾ. ਮਹਲਾ ੫-੪੦, ਸਫ਼ਾ ੮੧੦

**ਭਾਵ :** ਮੇਰੇ ਅੰਦਰ **ਆਤਮ-ਮੋਹ** ਸੀ (ਗੁਰੂ ਨੇ ਕਿਰਪਾ ਕਰ ਕੇ) ਇਤਨੀ ਦ੍ਰਿੜ ਵਸਤੂ ਤੋਂ ਮੇਰਾ ਪਿੱਛਾ ਛੁਡਾ ਦਿਤਾ ਹੈ ਕਿ ਹੁਣ ਇਹ (ਬਿਲਕੁਲ) ਖ਼ਤਮ ਹੋ ਗਿਆ ਹੈ ਅਤੇ (ਇਸ ਦੀ ਥਾਂ ਹਿਰਦੇ ਵਿਚ ਸੰਗਤ ਦੀ ਮਹਿਮਾ) ਇਤਨੀ (ਵਸ ਗਈ ਹੈ ਕਿ) ਹੁਣ ਮੇਰਾ ਮਨ ਸਗਲ ਦੀ ਚਰਨ ਧੂੜ ਬਣ ਗਿਆ ਹੈ।

**ਮਤਲਬ :** ਤੁਕ ਵਿਚ ਪਦ 'ਅਪਧਾਰੀ' ਵਰਤਿਆ ਹੈ। **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਇਹ ਇਕੋ ਵੇਰ ਇਸਤੇਮਾਲ ਹੋਇਆ ਹੈ। ਇਸ ਦੇ ਅਰਥ ਹਨ 'ਆਪੇ ਦਾ ਮੋਹ'। ਇਸ ਤੋਂ ਮੁਰਾਦ ਉਸ ਅਵਸਥਾ ਦੀ ਹੈ ਜਦੋਂ ਇਕ ਮਨੁੱਖ ਆਪ ਹੀ ਆਪਣਾ ਪ੍ਰੇਮੀ ਹੈ ਅਤੇ ਆਪਣੀ ਸੁੰਦਰਤਾ ਦਾ ਆਪ ਹੀ ਆਸ਼ਕ ਹੈ। ਉਹ ਸਿਵਾਇ ਆਪਣੇ ਉਤੇ ਸਨੇਹ ਭਰੀ ਨਜ਼ਰ ਰਖਣ ਦੇ ਹੋਰ ਕਿਸੇ ਨੂੰ ਨਿਗਾਹ ਹੇਠ ਨਹੀਂ ਲੈਂਦਾ। ਆਤਮ-ਮੋਹ ਦੀ ਅਵਸਥਾ ਨੂੰ ਮਨੋਵਿਗਿਆਨ ਵਾਲੇ ਦੋਸ਼ ਮੰਨਦੇ ਹਨ। ਆਤਮ-ਮੋਹ ਅਤੇ ਅਹੰਕਾਰ ਵਿਚ ਫ਼ਰਕ ਹੈ। ਆਤਮ-ਮੋਹ ਵਾਲਾ ਦੂਸਰਿਆਂ ਕੋਲੋਂ ਦੂਰ ਨਸਦਾ ਹੈ। ਅਹੰਕਾਰ ਵਾਲਾ ਦੂਸਰਿਆਂ ਨੂੰ ਆਪਣੇ ਤਾਬੇ ਕਰਨ ਦੇ ਤਰੱਦਦ ਵਿਚ ਰਹਿੰਦਾ ਹੈ। 'ਆਤਮ-ਮੋਹ' ਅਤੇ 'ਆਪਾ-ਭਾਵ' ਵਿਚ ਵੀ ਫ਼ਰਕ ਹੈ। ਆਤਮ-ਮੋਹ ਵਿਚ ਆਪਣੇ ਆਪੇ ਲਈ ਹੁਬ ਭਰੀ ਭਾਵਨਾ ਹੈ। 'ਆਪਾ-ਭਾਵ' ਏਸ ਭਾਵਨਾ ਤੋਂ ਖ਼ਾਲੀ ਹੈ। ਇਹੋ ਫ਼ਰਕ ਅਪਣੱਤ, ਮਮੱਤ ਆਦਿਕ ਪਦਾਂ ਉਪਰ ਲਾਗੂ ਹਨ।

ਗੁਰੂ ਜੀ ਦਾ ਆਸ਼ਾ ਇਹ ਦੱਸਣ ਦਾ ਹੈ ਕਿ ਕਈ ਮਨੁੱਖ ਐਸੇ ਹੁੰਦੇ ਹਨ ਜੋ ਇਕ ਖ਼ਾਸ ਕਿਸਮ ਦੀ ਖ਼ੁਦ-ਪਸੰਦੀ ਦੀ ਹਦਬੰਦੀ ਵਿਚ ਰਹਿੰਦੇ ਹਨ। ਉਹ ਸਾਧ ਸੰਗਤ ਵਿਚ ਨਹੀਂ ਆਉਂਦੇ, ਨਾ ਹੀ ਉਹ ਸਤਿਸੰਗ ਦਾ ਲਾਭ ਉਠਾ ਸਕਦੇ ਹਨ। ਐਸੇ ਮਨੁੱਖ ਦੀ ਅਵਸਥਾ ਦੱਸਣ ਲਈ ਉਨ੍ਹਾਂ ਨੇ ਪੰਜਾਬੀ ਵਿਚ ਨਵਾਂ ਪਦ 'ਅਪਧਾਰੀ' ਵਰਤਿਆ ਹੈ। ਜਦੋਂ ਸਮਰਥ ਗੁਰੂ ਕਿਰਪਾ ਕਰੇ ਤਾਂ ਅਪਧਾਰੀ ਦੀ ਆਤਮ ਪਾਬੰਦੀ ਵੀ ਦੂਰ ਹੋ ਜਾਂਦੀ ਹੈ, ਉਸ ਦੇ ਅੰਦਰ ਆਤਮ-ਪੂਜਾ ਦਾ ਹੱਦ ਬੰਨਾ ਮਿਟ ਕੇ ਸਾਧ ਸੰਗਤ ਦੀ ਚਰਨ ਧੂੜ ਬਣਨ ਦਾ ਸ਼ੌਕ ਜਾਗ ਪੈਂਦਾ ਹੈ।

ਅਪਧਾਰੀ ਲਈ ਅੰਗ੍ਰੇਜ਼ੀ ਵਿਚ ਮੁਕਾਬਲੇ ਦਾ ਸ਼ਬਦ Narcissism ਹੈ, ਇਸ ਦੇ ਅਰਥ ਹਨ : Self-love.

[**ਅਪਧਾਰੀ,** ਅਪ = ਆਤਮ ; ਧਾਰੀ = ਧਾਰਨਾ = ਧਿਆਨ ; ਅਪਧਾਰੀ = ਆਤਮ ਧਿਆਨ, ਆਤਮ ਮੋਹ ;
**ਪ੍ਰਾ.** अप्प (ਅੱਪ) ; **ਸੰਸ.** आत्मन् (ਆਤ੍ਮਨ੍)।]

**ਅਪਨ,** ਆਪਣੇ। ੨੬੨੬

**ਮੁਨਿ ਜੋਗੀ ਸਾਸਤ੍ਰਿਗਿ ਕਹਾਵਤ ਸਭ**
**ਕੀਨ੍ਹੇ ਬਸਿ ਅਪਨ ਹੀ ॥ ... ॥ ੧ ॥**

ਗੂਜਰੀ ਮਹਲਾ ੫-੧੪, ਸਫ਼ਾ ੪੯੮

**ਭਾਵ :** ਜਿਨ੍ਹਾਂ ਨੂੰ ਆਮ ਲੋਕ ਕਹਿੰਦੇ ਹਨ ਕਿ ਇਹ ਮੁਨੀ ਹਨ, ਜੋਗੀ ਹਨ, ਸ਼ਾਸਤ੍ਰਵੇਤਾ ਹਨ, ਇਹ ਸਾਰੇ ਐਸੇ ਕਹੇ ਜਾਣ ਵਾਲੇ ਮਾਇਆ ਨੇ **ਆਪਣੇ** ਵਸ ਵਿਚ ਕਰ ਰਖੇ ਹਨ।

[**ਸੰਸ.** आत्मीय (**ਆਤ੍ਮੀਯ**) ;
**ਪ੍ਰਾ.** अप्पण (**ਅਪ੍ਪਣ**), ਆਪਣਾ।]

**ਅਪਨਇਆ,** ਆਪਣਾ, ਨਿਜੀ (ਸੇਵਾ)। ੨੬੨੭

**ਬਾਹ ਪਕੜਿ ਪ੍ਰਭਿ ਕਾਢਿਆ ਕੀਨਾ ਅਪਨਇਆ ॥**
**ਸਿਮਰਿ ਸਿਮਰਿ ਮਨ ਤਨ ਸੁਖੀ ਨਾਨਕ ਨਿਰਭਇਆ ॥ ੨ ॥**

ਬਿਲਾ. ਮਹਲਾ ੫-੬੫, ਸਫ਼ਾ ੮੧੭

**ਭਾਵ :** ਬਾਂਹ ਫੜ ਕੇ ਪ੍ਰਭੂ ਨੇ (ਸੰਸਾਰ ਸਾਗਰ ਵਿਚੋਂ) ਕਢ ਲਿਆ ਅਤੇ ਮੈਨੂੰ **ਆਪਣਾ** ਬਣਾ ਲਿਆ। (ਵਾਹਿਗੁਰੂ ਦਾ ਨਾਮ) ਸਿਮਰ ਸਿਮਰ ਕੇ ਮਨ ਅਤੇ ਤਨ ਸੁਖੀ ਹੋ ਗਏ ਹਨ, (ਜਨਮ-ਮਰਨ ਦੇ ਭੈ ਤੋਂ), ਨਿਰਭੈ ਹੋ ਗਿਆ ਹਾਂ।

[**ਸੰਸ.** आत्मीय (**ਆਤ੍ਮੀਯ**), ਸ੍ਵਕੀਯ, ਨਿਜੀ;
**ਪ੍ਰਾ.** अप्पणय (**ਅਪ੍ਪਣਯ**), ਨਿਜੀ, ਆਪਣਾ।]

**ਅਪਨਾ,** ਆਪਣਾ। ੨੬੨੭ (ੳ)

**ਚਤੁਰ ਦਿਸਾ ਕੀਨੋ ਬਲੁ ਅਪਨਾ**
**ਸਿਰ ਊਪਰਿ ਕਰੁ ਧਾਰਿਓ ॥**
**ਕ੍ਰਿਪਾ ਕਟਾਖ੍ ਅਵਲੋਕਨੁ ਕੀਨੋ**
**ਦਾਸ ਕਾ ਦੂਖੁ ਬਿਦਾਰਿਓ ॥ ੧ ॥**

ਧਨਾਸ. ਮਹਲਾ ੫-੪੫, ਸਫ਼ਾ ੬੮੧

**ਭਾਵ :** ਚਾਰ ਦਿਸ਼ਾਂ ਵਲ ਜਿਸ ਪ੍ਰਭੂ ਨੇ **ਆਪਣਾ** ਬਲ (ਧਾਰਨ) ਕੀਤਾ ਹੋਇਆ ਹੈ ਉਸ ਨੇ ਆਪਣਾ ਹੱਥ (ਦਾਸ ਦੇ) ਸਿਰ ਉਤੇ ਰਖ ਦਿਤਾ। (ਉਸ ਪ੍ਰਭੂ ਦੀ ਤਾਂ ਕੇਵਲ) ਕਿਰਪਾ ਦ੍ਰਿਸ਼ਟੀ ਨਾਲ ਵੇਖਦਿਆਂ ਹੀ ਸੇਵਕ ਦਾ ਦੁਖ ਨਾਸ ਹੋ ਗਿਆ।
[ਵੇਖੋ, ੨੬੨੬]

**ਅਪਨਾਇਓ,** ਆਪਣਾ ਆਪ, ਆਪਣਾ ਮੂਲ, ਆਪਣਾ ਅਸਲਾ। ੨੬੨੮

**ਨਾਮ ਦਾਨੁ ਇਸਨਾਨੁ ਨ ਕੀਓ**
**ਇਕ ਨਿਮਖ ਨ ਕੀਰਤਿ ਗਾਇਓ ॥**
**ਨਾਨਾ ਝੂਠਿ ਲਾਇ ਮਨੁ ਤੋਖਿਓ**
**ਨਹ ਬੂਝਿਓ ਅਪਨਾਇਓ ॥ ੩ ॥**

ਟੋਡੀ ਮਹਲਾ ੫-੩, ਸਫ਼ਾ ੭੧੨

**ਭਾਵ :** ਨਾਮ ਦਾਨ ਇਸ਼ਨਾਨ ਨਹੀਂ ਕੀਤੇ, ਇਕ ਨਿਮਖ (ਹਰੀ ਦਾ) ਜਸ ਨਹੀਂ ਗਾਇਆ। ਅਨੇਕਾਂ ਪ੍ਰਕਾਰ ਦੇ ਝੂਠਾਂ ਵਿਚ ਲਾ ਕੇ ਮਨ ਨੂੰ ਪ੍ਰਸੰਨ ਕੀਤਾ ਪਰ **ਆਪਣਾ ਅਸਲਾ** ਨਹੀਂ ਪਛਾਣਿਆ।

**ਮਤਲਬ :** ਕੂੜੀਆਂ ਗੱਲਾਂ ਵਿਚ ਜ਼ਿੰਦਗੀ ਗੁਜ਼ਰ ਗਈ, ਮਨ ਨੂੰ ਝੂਠੇ ਰਸ ਭੋਗਾਂ ਵਿਚ ਖ਼ੁਸ਼ ਰਖਿਆ। ਜ਼ਰੂਰਤ ਸੀ ਮਨ ਨੂੰ ਸਮਝਣ ਦੀ, ਉਸ ਦੇ ਅਸਲੇ ਨੂੰ ਬੁਝਣ ਦੀ ਉਹ ਨਹੀਂ ਕੀਤੀ। ਇਹ ਗੱਲ ਕੋਈ ਮੁਸ਼ਕਲ ਨਹੀਂ ਸੀ, ਬਿਲਕੁਲ ਸਿਧੀ ਸਾਦੀ ਸੀ। ਲੋੜ ਸੀ ਕੇਵਲ ਨਾਮ ਦੀ ਅਤੇ ਨਾਮ ਕੀਰਤਨ ਦੀ, ਲੋੜ ਸੀ ਦਾਨ ਦੀ, ਬਜਾਏ ਇਸ ਦੇ ਕਿ ਲਾਲਚ ਵਿਚ ਲਗ ਕੇ ਹੋਰ ਮਾਇਆ ਇਕੱਠੀ ਕੀਤੀ ਜਾਏ, ਲੋੜ ਸੀ ਪਵਿੱਤ੍ਰਤਾ ਦੀ ਅਤੇ ਉਸ ਆਤਮ ਤੀਰਥ ਇਸ਼ਨਾਨ ਦੀ ਜਿਸ ਨਾਲ ਕੂੜ ਦੀ ਮਲ ਉਤਰੇ। ਇਨਾਂ ਗੱਲਾਂ ਵਲ ਤਾਂ ਇਕ ਨਿਮਖ ਵੀ ਧਿਆਨ ਨਾ ਦਿਤਾ।
[ਵੇਖੋ, ੨੬੨੭]

**ਅਪਨਾਇਆ,** ਆਪਣਾ ਬਣਾ ਕੇ। ੨੬੨੯

**ਦੀਨ ਦਇਆਲ ਕ੍ਰਿਪਾਲ ਪ੍ਰਭ ਠਾਕੁਰ**
**ਭਗਤ ਟੇਕ ਹਰਿ ਨਾਇਆ ॥**
**ਨਾਨਕ ਆਹਿ ਸਰਣ ਪ੍ਰਭ ਆਇਓ**
**ਰਾਖੁ ਲਾਜ ਅਪਨਾਇਆ ॥ ੪ ॥**

ਆਸਾ ਮਹਲਾ ੫-੧੨੫, ਸਫ਼ਾ ੪੦੨

**ਭਾਵ :** ਹੇ ਨੀਵਿਆਂ ਨਿਮਾਣਿਆਂ ਉਪਰ ਕਿਰਪਾ ਕਰਨ ਵਾਲੇ, ਕ੍ਰਿਪਾਲੂ, ਠਾਕੁਰ, ਪ੍ਰਭੂ! ਭਗਤਾਂ ਨੂੰ ਕੇਵਲ ਹਰਿਨਾਮ ਦੀ ਟੇਕ ਹੈ। ਮੈਂ ਪ੍ਰਭੂ ਜੀ ਦੀ ਸ਼ਰਨ ਆਇਆ ਹਾਂ, ਲਾਜ ਰਖ ਲਵੋ **ਆਪਣਾ ਬਣਾ ਕੇ**।

**ਮਤਲਬ :** ਇਸ ਵਿਚ ਪ੍ਰਭੂ ਅਗੇ ਅਰਦਾਸ ਹੈ ਕਿ ਮੈਨੂੰ ਆਪਣਾ ਬਣਾ ਲਓ। ਇਸ ਵਿਚ ਇਸ਼ਾਰਾ ਇਹ ਹੈ ਕਿ ਜਿਸ ਵੇਲੇ ਤੁਸੀ ਮੈਨੂੰ ਆਪਣਾ ਬਣਾ ਲਿਆ ਤਾਂ ਫਿਰ ਮੇਰੇ ਬਚਾਉ ਦੀ ਸ਼ਰਮ ਵੀ ਤੁਹਾਨੂੰ ਹੀ ਹੈ। ਤੁਸੀਂ ਆਪੇ ਮੇਰਾ ਫ਼ਿਕਰ ਕਰੋਗੇ। ਬਾਕੀ ਇਹ ਗੱਲ ਠੀਕ ਹੈ ਕਿ ਭਗਤਾਂ ਨੂੰ ਨਾਮ ਦਾ ਆਸਰਾ ਹੁੰਦਾ ਹੈ। ਪਰ ਮੈਂ ਤੁਹਾਡਾ ਲੜ ਫੜਦਾ ਹਾਂ ਜਿਸ ਵੇਲੇ ਤੁਸੀਂ ਮੈਨੂੰ ਆਪਣਾ ਬਣਾ ਲਿਆ ਉਸ ਵੇਲੇ ਤੁਸੀਂ ਨਾਮ ਵੀ ਆਪੇ ਜਪਾ ਲਵੋਗੇ।

**ਆਹਿ,** ਹਾਂ।
[ਵੇਖੋ, ੨੬੨੭]

**ਅਪਨਾਈ,** ਆਪਣੀ। ੨੬੩੦

**ਧਨੁ ਧਰਨੀ ਅਰੁ ਸੰਪਤਿ ਸਗਰੀ ਜੋ ਮਾਨਿਓ ਅਪਨਾਈ ॥**
**ਤਨ ਛੂਟੈ ਕਛੁ ਸੰਗਿ ਨ ਚਾਲੈ ਕਹਾ ਤਾਹਿ ਲਪਟਾਈ ॥ ੧ ॥**

ਸਾਰੰਗ ਮਹਲਾ ੯-੧, ਸਫ਼ਾ ੧੨੩੧

**ਭਾਵ :** ਦੌਲਤ, ਜ਼ਮੀਨ ਅਤੇ ਸਾਰੀ ਸੰਪਦਾ, ਜੋ **ਆਪਣੀ** ਕਰਕੇ ਮੰਨੀ ਹੈ, ਸਰੀਰ ਛੋੜਨ ਦੇ ਸਮੇਂ (ਸੰਸਾਰਕ ਪਦਾਰਥਾਂ ਵਿਚੋਂ) ਕੁਛ ਨਾਲ ਨਹੀਂ ਜਾਂਦਾ ਉਨ੍ਹਾਂ ਵਿਚ ਤੂੰ ਕਿਉਂ ਲਗਿਆ ਪਿਆ ਹੈਂ ?

**ਸੰਪਤਿ,** ਜਾਇਦਾਦ।
[ਵੇਖੋ, ੨੬੨੭]

**ਅਪਨਾਇ,** ਆਪਣਾ ਬਣਾ ਲਿਆ । ੨੬੩੦ (ੳ)

**ਦੁਸਟ ਬਿਦਾਰੇ ਸਾਜਨ ਰਹਸੇ**
**ਇਹਿ ਮੰਦਿਰ ਘਰ ਅਪਨਾਇ ॥**
**ਜਉ ਗ੍ਰਿਹ ਲਾਲੁ ਰੰਗੀਓ ਆਇਆ**
**ਤਉ ਮੈ ਸਭਿ ਸੁਖ ਪਾਏ ॥ ੩ ॥**

ਮਲਾਰ ਮਹਲਾ ੫-੧, ਸਫ਼ਾ ੧੨੬੬

**ਭਾਵ :** ਲਾਲ ਰੰਗੀਲੇ (ਪ੍ਰਭੂ ਨੇ) ਜਦ ਇਸ ਘਰ ਨੂੰ **ਆਪਣਾ ਬਣਾ ਲਿਆ** ਅਤੇ ਇਸ ਘਰ ਵਿਚ ਨਿਵਾਸ ਕੀਤਾ ਤਦ ਇਹ ਮੰਦਿਰ ਬਣ ਗਿਆ, ਤਾਂ ਮੈਂ ਸਾਰੇ ਸੁਖ ਪਾ ਲਏ, ਕਿਉਂਕਿ ਇਸ ਸਰੀਰ ਰੂਪੀ ਮੰਦਿਰ ਵਿਚੋਂ (ਕਾਮ ਆਦਿਕ) ਦੁਸ਼ਟਾਂ ਦਾ ਨਾਸ ਹੋ ਗਿਆ ਅਤੇ (ਸੰਤੋਖ ਆਦਿ) ਸਾਜਨ ਖ਼ੁਸ਼ ਹੋ ਗਏ ।
[ਵੇਖੋ, ੨੬੨੭]

**ਅਪਨਾਕ,** ਅਪਣਾ ਕੇ, ਆਪਣਾ ਬਣਾ ਕੇ । ੨੬੩੧

**ਤੁਮ੍ਰੇ ਜਨ ਤੁਮ੍ ਹੀ ਪ੍ਰਭ ਕੀਏ**
**ਹਰਿ ਰਾਖਿ ਲੇਹੁ ਆਪਨ ਅਪਨਾਕ ॥**
**ਜਨ ਨਾਨਕ ਕੇ ਸਖਾ ਹਰਿ ਭਾਈ**
**ਮਾਤ ਪਿਤਾ ਬੰਧਪ ਹਰਿ ਸਾਕ ॥ ੪ ॥**

ਕਾਨੜਾ ਮਹਲਾ ੪-੪, ਸਫ਼ਾ ੧੨੯੫

**ਭਾਵ :** (ਅਸੀਂ) ਤੁਹਾਡੇ ਦਾਸ ਹਾਂ, ਹੇ ਪ੍ਰਭੂ ! ਤੁਸਾਂ ਨੇ ਹੀ ਸਾਨੂੰ ਆਪਣਾ ਕੀਤਾ ਹੈ, ਹੇ ਹਰੀ ! ਸਾਨੂੰ **ਆਪਣਾ ਬਣਾ ਕੇ** ਰਖ ਲਵੋ । ਦਾਸ ਨਾਨਕ ਦੇ, ਹੇ ਹਰੀ ! ਤੁਸੀਂ ਮਿੱਤਰ, ਭਾਈ, ਮਾਤਾ, ਪਿਤਾ, ਸਾਕ ਸੰਬੰਧੀ (ਸਭ ਕੁਛ ਇਕੋ ਇਕ ਆਪ ਹੋ) ।
[ਵੇਖੋ, ੨੬੨੭]

**ਅਪਨੀ,** ਅਪਣੀ, ਮੇਰੀ । ੨੬੩੨

**ਬਿਨਸੈ ਮੋਹੁ ਮੇਰਾ ਅਰੁ ਤੇਰਾ**
**ਬਿਨਸੈ ਅਪਨੀ ਧਾਰੀ ॥ ੧ ॥**
**ਸੰਤਹੁ ਇਹਾ ਬਤਾਵਹੁ ਕਾਰੀ ॥**
**ਜਿਤੁ ਹਉਮੈ ਗਰਬੁ ਨਿਵਾਰੀ ॥ ੧ ॥ ਰਹਾਉ ॥**

ਸੋਰਠਿ ਮਹਲਾ ੫-੨੮, ਸਫ਼ਾ ੬੧੬

**ਭਾਵ :** ਹੇ ਸੰਤੋ ! ਕੋਈ ਐਸਾ ਕਾਰੀ (ਇਲਾਜ) ਦੱਸੋ ਜੋ ਖੁਦੀ ਅਤੇ ਅਭਿਮਾਨ ਦੂਰ ਕਰੇ । ਜਿਸ ਨਾਲ ਮੋਹ ਹਟੇ ਅਤੇ ਮੇਰੀ ਤੇਰੀ ਦੀ **ਅਪਣੀ** ਜੋ ਬਨਾਈ ਹੋਈ ਧਾਰਨਾ ਹੈ ਦੂਰ ਹੋ ਜਾਵੇ ।

**ਕਾਰੀ,** ਅਸਰ ਦਾਰ ।
[ਵੇਖੋ, ੨੬੨੬]

**ਅਪਨੀਧੇ,** ਆਪਣੇ (ਸੇਵਕ) ਦੀ । ੨੬੩੩

**ਹਮਰੇ ਕਰਮ ਨ ਬਿਚਰਹੁ ਠਾਕੁਰ**
**ਤੁਮ੍ ਪੈਜ ਰਖਹੁ ਅਪਨੀਧੇ ॥**
**ਹਰਿ ਭਾਵੈ ਸੁਣਿ ਬਿਨਉ ਬੇਨਤੀ**
**ਜਨ ਨਾਨਕ ਸਰਣਿ ਪਵੀਧੇ ॥ ੪ ॥**

ਬਸੰਤੁ (ਹਿੰਡੋਲ) ਮਹਲਾ ੪-੫, ਸਫ਼ਾ ੧੧੭੯

**ਭਾਵ :** ਹੇ ਠਾਕੁਰ ! ਸਾਡੇ ਕਰਮਾਂ ਦੀ ਵਿਚਾਰ ਨਾ ਕਰੋ, **ਆਪਣੇ (ਸੇਵਕ) ਦੀ** ਆਪ ਪੈਜ ਰਖੋ । ਹੇ ਹਰੀ ! ਜੇ ਕਹਿਣ **ਦੀ** ਆਗਿਆ ਦਿਓ ਤਾਂ ਇਤਨੀ ਅਰਜ ਗੁਜ਼ਾਰਾਂ ਕਿ ਅਸੀਂ ਤੁਹਾਡੇ ਸੇਵਕ ਹਾਂ, ਆਪਣੀ ਸ਼ਰਣ ਵਿਚ ਰਖੀ ਰਖੋ ।

**ਭਾਵੈ,** ਜੇ ਆਪ ਨੂੰ ਚੰਗਾ ਲਗੇ, ਜੇ ਆਗਿਆ ਦਿਓ ।
**ਸੁਣਿ,** ਸੁਣਾਉਣ ਦੀ, ਕਹਿਣ ਦੀ ।
[ਵੇਖੋ, ੨੬੨੭]

**ਅਪਨੇ,** ਆਪਣੇ । ੨੬੩੩ (ੳ)

**ਸੁਖ ਦਾਤਾ ਦੁਖ ਭੰਜਨਹਾਰਾ ॥**
**ਆਪੇ ਬਖਸਿ ਕਰੇ ਜੀਅ ਸਾਰਾ ॥**
**ਅਪਨੇ ਕੀਤੇ ਨੋ ਆਪਿ ਪ੍ਰਤਿਪਾਲੇ**
**ਪਇ ਪੈਰੀ ਤਿਸਹਿ ਮਨਾਈ ਜੀਉ ॥ ੨ ॥**

ਮਾਝ ਮਹਲਾ ੫-੪੧, ਸਫ਼ਾ ੧੦੬

**ਭਾਵ :** (ਉਹ ਪਾਰਬ੍ਰਹਮ) ਦੁੱਖਾਂ ਦੇ ਭੰਨਣ ਵਾਲਾ ਹੈ, ਸੁਖਾਂ ਦਾ ਦਾਤਾ ਹੈ, ਆਪੇ (ਆਪਣੇ ਜੀਆਂ ਤੇ) ਬਖ਼ਸ਼ਿਸ਼ ਕਰਦਾ ਹੈ (ਤੇ ਆਪੇ) ਜੀਆਂ ਦੀ ਸੰਭਾਲ ਕਰਦਾ ਹੈ । **ਆਪਣੇ** ਰਚੇ ਹੋਏ (ਸੰਸਾਰ) ਦੀ ਆਪ ਪਾਲਣਾ ਕਰਦਾ ਹੈ, (ਉਸ ਦੇ) ਪੈਰੀਂ ਪੈ ਕੇ (ਮੈਂ) ਉਸ ਨੂੰ ਮਨਾ ਰਿਹਾ ਹਾਂ । (**ਸੰਥਜਾ**, ਸਫ਼ਾ ੮੨੫)
[ਵੇਖੋ, ੨੬੨੬]

**ਅਪਨੈ,** ਆਪੋ ਆਪਣੇਂ । ੨੬੩੩ (ਅ)

**ਸਗਲ ਸਹੇਲੀ ਅਪਨੈ ਰਸ ਮਾਤੀ ॥**
**ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ ॥ ... ॥ ੨ ॥**

ਗਉੜੀ (ਗੁਆ.) ਮਹਲਾ ੫-੮੯, ਸਫ਼ਾ ੧੮੨

**ਭਾਵ :** (ਇਸ ਮਾਨੁੱਖੀ ਸਰੀਰ ਦੀਆਂ) ਸਾਰੀਆਂ ਇੰਦ੍ਰੀਆਂ **ਆਪੋ ਆਪਣੇ** ਰਸ (ਮਾਨਣ ਵਿਚ) ਮਸਤ ਹਨ, **ਅਪਣੇ** ਘਰ ਦੀ (ਕਿਸੇ ਨੇ) ਸੰਭਾਲ ਨਹੀਂ ਕੀਤੀ । (**ਸੰਥਜਾ**, ਸਫ਼ਾ ੧੧੭੩)

**ਸਹੇਲੀ,** ਸਖੀ, ਭਾਵ ਇੰਦ੍ਰੀਆਂ ।
[ਵੇਖੋ, ੨੬੨੬]

**ਅਪਨੋ,** ਆਪਣਾ । ੨੬੩੩ (ੲ)

**ਜੋ ਤਨੁ ਤੈ ਅਪਨੋ ਕਰਿ ਮਾਨਿਓ ਅਰੁ ਸੁੰਦਰ ਗ੍ਰਿਹ ਨਾਰੀ ॥**
**ਇਨ ਮੈ ਕਛੁ ਤੇਰੋ ਰੇ ਨਾਹਨਿ ਦੇਖੋ ਸੋਚ ਬਿਚਾਰੀ ॥ ੧ ॥**

ਗਉੜੀ ਮਹਲਾ ੯–੮, ਸਫ਼ਾ ੨੨੦

**ਭਾਵ :** ਜੋ ਸਰੀਰ ਤੂੰ **ਆਪਣਾ** ਕਰਕੇ ਮੰਨ ਰਖਿਆ ਹੈ ਅਤੇ ਘਰ ਦੀ ਸੁੰਦਰ ਇਸਤ੍ਰੀ (ਜੋ ਤੈਂ ਆਪਣੀ ਕਰ ਮੰਨੀ ਹੋਈ ਹੈ), ਇਨ੍ਹਾਂ ਵਿਚੋਂ (ਤੇਰੇ ਨਾਲ ਨਿਭਣ ਵਾਲਾ) ਤੇਰਾ ਕੁਛ ਬੀ ਨਹੀਂ, ਸੋਚ ਵਿਚਾਰ ਕੇ ਦੇਖ ਲੈ ।

**(ਸੰਥਜਾ, ਸਫ਼ਾ ੧੩੭੦)**

[ਵੇਖੋ, ੨੬੨੬]

**ਅਪਬਲੁ,** ਦੁਰਬਲ (ਮਨੁੱਖ) । ੨੬੩੪

ਮ: ੧ ॥ ...
**ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪਬਲੁ ॥ ... ॥ ੩ ॥**

ਮਾਝ (ਵਾਰ) ਮਹਲਾ ੧–੧, ਸਫ਼ਾ ੧੩੮

**ਭਾਵ :** ਨੱਬੇ (ਸਾਲ ਦੀ ਉਮਰ ਜਦ ਹੁੰਦੀ ਹੈ, ਤਦ ਜੀਵ) ਬਿਸਤਰੇ ਉਪਰ ਹੀ ਟਿਕਿਆ ਰਹਿੰਦਾ ਹੈ । (ਉਸ ਦੀ ਮਾਨਸਿਕ ਅਵਸਥਾ ਵੀ ਸਿਥਲ ਹੋ ਜਾਂਦੀ ਹੈ ਅਤੇ ਉਸ) **ਦੁਰਬਲ** ਨੂੰ ਕਿਸੇ ਗੱਲ ਦਾ ਗਿਆਨ ਨਹੀਂ ਰਹਿੰਦਾ ।

[**ਸੰਸ.** अप (**ਅਪ,** ਹੀਨ) + बलम् ( **ਬਲਮ੍** ), ਬਲ, ਸ਼ਕਤੀ ।]

**ਅਪਮਾਨਿ,** ਨਿਰਾਦਰੀ । ੨੬੩੪ (ੳ)

**ਛਲੰ ਛਿਦ੍ਰੰ ਕੋਟਿ ਬਿਘਨੰ**
**ਅਪਰਾਧੰ ਕਿਲਬਿਖ ਮਲੰ ॥**
**ਭਰਮ ਮੋਹੰ ਮਾਨ ਅਪਮਾਨੰ**
**ਮਦੰ ਮਾਯਾ ਬਿਆਪਿਤੰ ॥ ... ॥ ੪੨ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੭

**ਭਾਵ :** (ਕੁਛ ਜੀਵ ਐਸੇ ਹਨ ਜਿਨ੍ਹਾਂ ਨੂੰ ਇਸ ਪ੍ਰਕਾਰ) ਮਾਇਆ ਪਰਵਿਰਤ ਰਖਦੀ ਹੈ :— ਛਲ ਕਰਨਾ, ਛਿਦ੍ਰ ਢੂੰਡਣੇ, ਕਰੋੜਾਂ ਵਿਘਨ ਪਾਉਣੇ, ਅਪਰਾਧ ਕਰਨੇ, ਐਸੇ ਪਾਪਾਂ ਵਿਚ ਮਲੀਨ ਰਹਿਣਾ ਜੈਸੇ ਭਰਮ, ਮੋਹ, ਆਦਰ, **ਨਿਰਾਦਰੀ,** ਅਹੰਕਾਰ ।

**ਛਿਦ੍ਰੰ,** ਐਬਜੋਈ, ਐਬ ਢੂੰਡਣੇ ।
**ਕਿਲਬਿਖ ਮਲੰ,** ਪਾਪਾਂ ਵਿਚ ਮਲੀਨ ਰਹਿਣਾ ।
**ਮਦੰ,** ਅਹੰਕਾਰ ।
**ਮਾਯਾ ਬਿਆਪਿਤੰ,** ਮਾਇਆ ਪਰਵਿਰਤ ਰਖਦੀ ਹੈ ।
[**ਵੇਖੋ,** ੨੬੨੬]

**ਅਪਮਾਨ,** ਅਹੰਕਾਰ, ਅਭਿਮਾਨ । ੨੬੩੫

**ਕਿਨਹੂੰ ਪ੍ਰੀਤਿ ਲਾਈ ਦੂਜਾ ਭਾਉ ਰਿਦ ਧਾਰਿ**
**ਕਿਨਹੂੰ ਪ੍ਰੀਤਿ ਲਾਈ ਮੋਹ ਅਪਮਾਨ ॥**
**ਹਰਿ ਜਨ ਪ੍ਰੀਤਿ ਲਾਈ ਹਰਿ ਨਿਰਬਾਣ ਪਦ**
**ਨਾਨਕ ਸਿਮਰਤ ਹਰਿ ਹਰਿ ਭਗਵਾਨ ॥ ੨ ॥**

ਆਸਾਵ. ਮਹਲਾ ੪–੬੬, ਸਫ਼ਾ ੩੬੯

**ਭਾਵ :** ਕਿਸੇ ਨੇ ਪ੍ਰੀਤ ਲਾਈ ਹੈ ਦੂਜਾ ਭਾਉ ਹਿਰਦੇ ਵਿਚ ਧਾਰ ਕੇ, ਕਿਸੇ ਨੇ ਪ੍ਰੀਤ ਲਾਈ ਹੈ ਮੋਹ ਦੇ ਕਾਰਣ ਅਤੇ **ਅਭਿਮਾਨ** ਦੇ ਕਾਰਣ, ਹਰੀ ਦੇ ਭਗਤਾਂ ਨੇ ਨਿਰਬਾਣ ਪਦ ਹਰਿ ਨਾਲ ਪ੍ਰੀਤ ਲਾਈ ਹੈ ਅਤੇ ਉਹ ਸਦਾ ਹਰੀ ਭਗਵਾਨ ਦੇ ਸਿਮਰਣ ਵਿਚ ਰਹਿੰਦੇ ਹਨ ।

**ਦੂਜਾ ਭਾਉ,** ਦੂਜੇ ਕੋਲੋਂ ਅਪਣਾ ਸੁਆਰਥ ਸਿੱਧ ਕਰਨ ਲਈ ਪ੍ਰੀਤ ਲਾਈ ।

**ਮੋਹ,** ਮੋਹ–ਵਸ, ਆਪਣੇ ਕੁਟੰਬ ਨਾਲ ਪ੍ਰੀਤ ਲਾਈ ।

**ਅਪਮਾਨ,** ਅਭਿਮਾਨ, ਅਪਣੇ ਧਨ ਪਦਾਰਥ ਨਾਲ ਪ੍ਰੀਤ ਲਾਈ ਅਹੰਕਾਰ–ਵਸ ।

**ਹਰਿ ਨਿਰਬਾਣ ਪਦ,** ਨਿਸ਼ਕਾਮ ਹੋ ਕੇ ਪ੍ਰੀਤ ਲਾਈ ਹਰੀ ਨਾਲ ।

[**ਸੰਸ.** अभिमान: (**ਅਭਿਮਾਨ:**) ।]

**ਅਪਮਾਨਾ,** ਅਪਮਾਨ, ਨਿਰਾਦਰ । ੨੬੩੬

**ਸੁਖੁ ਦੁਖੁ ਦੋਨੋ ਸਮ ਕਰਿ ਜਾਨੈ**
**ਅਉਰੁ ਮਾਨੁ ਅਪਮਾਨਾ ॥**
**ਹਰਖ ਸੋਗ ਤੇ ਰਹੈ ਅਤੀਤਾ**
**ਤਿਨਿ ਜਗਿ ਤਤੁ ਪਛਾਨਾ ॥ ੧ ॥**

ਗਉੜੀ ਮਹਲਾ ੯–੧, ਸਫ਼ਾ ੨੧੯

**ਵੇਖੋ, ਅਤੀਤਾ (੨੨੪੮)**

[**ਸੰਸ.** अपमान: (**ਅਪਮਾਨ:**), ਨਿਰਾਦਰ, ਤਿਰਸਕਾਰ ।]

**ਅਪਮਾਨੁ,** ਅਨਾਦਰ । ੨੬੩੭

**ਕਿਸਹੀ ਮਾਨੁ ਕਿਸੈ ਅਪਮਾਨੁ ॥**
**ਢਾਹਿ ਉਸਾਰੇ ਧਰੇ ਧਿਆਨੁ ॥**
**ਤੁਝ ਤੇ ਵਡਾ ਨਾਹੀ ਕੋਇ ॥**
**ਕਿਸੁ ਵੇਖਾਲੀ ਚੰਗਾ ਹੋਇ ॥ ੧ ॥**

ਆਸਾ ਮਹਲਾ ੧–੧੮, ਸਫ਼ਾ ੩੫੪

**ਭਾਵ :** ਕਿਸੇ ਨੂੰ (ਤਾਂ) ਆਦਰ (ਹੀ ਮਿਲ ਰਿਹਾ ਹੈ) ਕਿਸੇ ਨੂੰ **ਅਨਾਦਰ** (ਮਿਲ ਰਿਹਾ ਹੈ)। (ਕੋਈ) ਢਾਹੁਣ ਉਸਾਰਣ ਵਿਚ (ਲਗ ਰਿਹਾ ਹੈ, ਕੋਈ ਧਿਆਨੀ ਹੋ ਕੇ) ਧਿਆਨ ਧਰ ਰਿਹਾ ਹੈ। (ਹਰ ਕੋਈ ਆਪ ਨੂੰ ਵੱਡਾ ਸਮਝ ਰਿਹਾ ਹੈ ਪਰ) ਤੇਰੇ ਤੋਂ ਵੱਡਾ ਕੋਈ ਨਹੀਂ ਹੈ, (ਮੈਂ) ਕਿਸ ਨੂੰ ਵਿਖਾਵਾਂ (ਕਿ ਤੇਥੋਂ ਚੰਗਾ ਹੈ, ਕੋਈ) ਚੰਗਾ ਹੋਵੇ (ਤਾਂ ਵੇਖਾਲਾਂ)।

(**ਸੰਥਜਾ**, ਸਫ਼ਾ ੨੨੩੬)

[ਵੇਖੋ, ੨੬੩੬]

**ਅਪਰ,** ਬਲਵਾਨ, ਬਲੀ। ੨੬੩੮

**ਕਹੀਅਤ ਆਨ ਅਚਰੀਅਤ ਅਨ ਕਛੁ**
**ਸਮਝ ਨ ਪਰੈ ਅਪਰ ਮਾਇਆ ॥**
**ਕਹਿ ਰਵਿਦਾਸ ਉਦਾਸ ਦਾਸ ਮਤਿ ਪਰਹਰਿ**
**ਕੋਪੁ ਕਰਹੁ ਜੀਅ ਦਇਆ ॥ ੩ ॥**

ਸੋਰਠਿ ਰਵਿਦਾਸ–੩, ਸਫ਼ਾ ੬੫੮

**ਵੇਖੋ, ਅਚਰੀਅਤ (੨੦੩੮)**

[**ਸੰਸ.** अपर (**ਅਪਰ**), ਜਿਸ ਦੇ ਬਰਾਬਰ ਦਾ ਕੋਈ ਨਹੀਂ ਜਾਂ ਜਿਸ ਤੋਂ ਵਧੀਆ ਕੋਈ ਹੋਰ ਨਹੀਂ।]

**ਅਪਰ ਅਪਾਰ,** ਬੇਅੰਤ, ਅਪਰੰਪਰ, ਅਨੰਤ। ੨੬੩੯

**ਮਨਮੁਖਿ ਜੰਤ ਦੁਖਿ ਸਦਾ ਨਿਵਾਸੀ**
**ਗੁਰਮੁਖਿ ਦੇ ਵਡਿਆਈ ॥**
**ਅਪਰ ਅਪਾਰ ਅਗੰਮ ਅਗੋਚਰ**
**ਕਹਣੈ ਕੀਮ ਨ ਪਾਈ ॥ ੪ ॥**

ਸੋਰਠਿ (ਅਸਟ.) ਮਹਲਾ ੧–੧, ਸਫ਼ਾ ੬੩੪

**ਭਾਵ :** ਹਰੀ **ਬੇਅੰਤ** ਹੈ, ਅਗੰਮ ਹੈ, ਅਗੋਚਰ ਹੈ, ਬਾਣੀ ਦੁਆਰਾ ਉਸ ਦੀ ਕੀਮਤ ਨਹੀਂ ਪਾਈ ਜਾ ਸਕਦੀ। (ਇਹ ਹੁੰਦਿਆਂ ਹੋਇਆਂ ਵੀ ਜੋ) ਗੁਰੂ ਦੀ ਸ਼ਰਣ ਪੈਂਦੇ ਹਨ ਉਨ੍ਹਾਂ ਨੂੰ ਉਹ ਮਾਲਕ ਵਡਿਆਈ ਬਖ਼ਸ਼ਦਾ ਹੈ। ਕੇਵਲ ਮਨਮੁਖ ਜੀਵ ਸਦਾ ਦੁਖੀ ਰਹਿੰਦੇ ਹਨ।

[**ਸੰਸ.** अपर (**ਅਪਰ**), ਜਿਸ ਦਾ ਦੂਜਾ ਕੋਈ ਨਹੀਂ + अपार (**ਅਪਾਰ**), ਜਿਸ ਦਾ ਪਾਰ ਨਾ ਹੋਵੇ, ਅਸੀਮ।]

**ਅਪਰ ਅਪਾਰਾ,** ਪਰੇ ਤੋਂ ਪਰੇ,
ਪਾਰਬ੍ਰਹਮ ਸਰੂਪ। ੨੬੪੦

**ਨਾਨਕ ਚੀਨੈ ਆਪ ਕਉ ਸੋ ਅਪਰ ਅਪਾਰਾ ॥ ੮ ॥**

ਗਉੜੀ (ਬੈਰਾਗ.) ਮਹਲਾ ੧–੧੮, ਸਫ਼ਾ ੨੨੯

**ਭਾਵ :** ਜੋ ਮਨੁੱਖ ਆਪਣੇ ਆਤਮਾ ਦਾ ਦਰਸ਼ਨ ਕਰ ਲੈਂਦਾ ਹੈ ਉਹ ਆਪ **ਅਪਰ ਅਪਾਰ** ਹੋ ਜਾਂਦਾ ਹੈ।

**ਚੀਨੈ,** ਪਛਾਣਨਾ।

**ਚੀਨੈ ਆਪ ਕਉ,** ਆਪਣੇ ਆਪ ਨੂੰ ਪਛਾਣਨਾ, ਆਪਣੇ ਆਤਮਾ ਦਾ ਦਰਸ਼ਨ ਕਰਨਾ।

[ਵੇਖੋ, ੨੬੩੯]

**ਅਪਰ ਅਪਾਰਾ,** ਪਰੇ ਤੋਂ ਪਰੇ, ਜਿਸ ਦਾ
ਕੋਈ ਪਾਰਾਵਾਰ ਨਹੀਂ
ਪਾ ਸਕਦਾ। ੨੬੪੧

**ਅਗਮ ਅਗੋਚਰੁ ਅਪਰ ਅਪਾਰਾ ਪਾਰਬ੍ਰਹਮੁ ਪਰਧਾਨੋ ॥**
**ਆਦਿ ਜੁਗਾਦੀ ਹੈ ਭੀ ਹੋਸੀ**
**ਅਵਰੁ ਝੂਠਾ ਸਭੁ ਮਾਨੋ ॥ ... ॥ ੧ ॥**

ਆਸਾ (ਛੰਤ) ਮਹਲਾ ੧–੩, ਸਫ਼ਾ ੪੩੭

**ਵੇਖੋ, ਅਗਮ (੧੮੬੯)**

[ਵੇਖੋ, ੨੬੩੯]

**ਅਪਰ ਅਪਾਰੀ,** ਪਰੇ ਤੋਂ ਪਰੇ। ੨੬੪੧ (ੳ)

**ਸੁੰਨ ਕਲਾ ਅਪਰੰਪਰਿ ਧਾਰੀ ॥**
**ਆਪਿ ਨਿਰਾਲਮੁ ਅਪਰ ਅਪਾਰੀ ॥ ... ॥ ੧ ॥**

ਮਾਰੂ (ਸੋਲਹੇ) ਮਹਲਾ ੧–੧੭, ਸਫ਼ਾ ੧੦੩੭

**ਭਾਵ :** ਅਪਰੰਪਰ ਪਾਰਬ੍ਰਹਮ ਨੇ ਸੁੰਨ ਦੀ ਕਲਾ ਨੂੰ ਧਾਰਨ ਕੀਤਾ ਹੋਇਆ ਹੈ। ਉਹ ਆਪ **ਪਰੇ ਤੋਂ ਪਰੇ** ਹੈ ਅਤੇ ਨਿਰਾਲੰਬ ਹੈ।

**ਮਤਲਬ :** ਪਾਰਬ੍ਰਹਮ ਨੇ ਸਾਰੀ ਸ੍ਰਿਸ਼ਟੀ ਪੈਦਾ ਕੀਤੀ, ਇਸ ਪੈਦਾਇਸ਼ ਵਿਚ ਉਸ ਨੇ ਆਪਣੀ ਉਹ ਤਾਕਤ ਅਤੇ ਸਮੱਗਰੀ ਵਰਤੀ ਜਿਸ ਦਾ ਨਾਮ ਸੁੰਨ ਹੈ। ਇਸ ਸੁੰਨ ਤੋਂ ਸਭ ਕੁਛ ਰਚ ਕੇ ਇਸ ਪਰਪੰਚ ਅੰਦਰ ਆਪਣੀ ਜੋਤ ਰਖੀ ਹੈ। ਯਥਾ :—

**ਪਉਣੁ ਪਾਣੀ ਸੁੰਨੈ ਤੇ ਸਾਜੇ ॥ ...**
**ਅਗਨਿ ਪਾਣੀ ਜੀਉ ਜੋਤਿ ਤੁਮਾਰੀ ... ॥ ੨ ॥**

ਮਾਰੂ (ਸੋਲਹੇ) ਮਹਲਾ ੧–੧੭, ਸਫ਼ਾ ੧੦੩੭

**ਤੈੱਤਿਰੀਯ ਉਪਨਿਸ਼ਦ** ਵਿਚ ਦਸਿਆ ਹੈ ਕਿ ਸ੍ਰਿਸ਼ਟੀ ਕਿਸ ਤਰ੍ਹਾਂ ਪੈਦਾ ਹੋਈ। ਉਥੇ ਜ਼ਿਕਰ ਹੈ ਕਿ ਆਤਮਾ (ਪਰਮਾਤਮਾ ਨੇ) ਪਹਿਲੇ ਆਕਾਸ਼ ਪੈਦਾ ਕੀਤਾ, ਆਕਾਸ਼ ਤੋਂ ਵਾਯੂ... । (ਵੇਖੋ, **ਤੈੱਤਿਰੀਯ ਉਪਨਿਸ਼ਦ,** II, 1)

ਗੁਰੂ ਜੀ ਏਸ ਸ਼ਬਦ ਵਿਚ ਦਸ ਰਹੇ ਹਨ ਕਿ **ਉਸ ਨੇ** ਪਹਿਲੇ ਸੁੰਨ ਧਾਰਨ ਕੀਤੀ। ਸੁੰਨ ਤੋਂ ਫੇਰ ਆਕਾਸ਼ ਆਦਿਕ ਤਤਾਂ ਦੀ ਉਤਪਤੀ ਕਹੀ ਹੈ। ਯਥਾ :—

**ਸੁੰਨਹੁ ਧਰਤਿ ਅਕਾਸੁ ਉਪਾਏ ॥ ... ॥ ੬ ॥**

ਮਾਰੂ (ਸੋਲਹੇ) ਮਹਲਾ ੧–੧੭, ਸਫ਼ਾ ੧੦੩੭

ਗੁਰੂ ਜੀ ਨੇ ਇਸ ਸਾਰੇ ਸ਼ਬਦ ਵਿਚ ਕੁਲ ਉਤਪਤੀ ਸੁੰਨ ਤੋਂ ਦਰਸਾਈ ਹੈ । ਪਰ ਬੁਧ ਮਤ ਦੇ ਸ਼ੂੰਨਵਾਦ ਤੋਂ ਆਪਣਾ ਪਖ ਅੜਾ ਕੀਤਾ ਹੈ । ਗੁਰੂ ਜੀ ਦਾ ਬਲ ਇਸ ਉਪਰ ਹੈ ਕਿ ਇਸ ਸਾਰੀ ਉਤਪਤੀ ਵਿਚ ਜੋਤ ਪਰਮਾਤਮਾ ਨੇ ਆਪਣੀ ਧਰੀ ਹੋਈ ਹੈ । ਇਸ ਤਰ੍ਹਾਂ ਸਾਰੇ ਵਿਸ਼ਵ ਵਿਚ ਉਸੇ ਦੀ ਜੋਤ ਹੋਣ ਕਰਕੇ ਬੁਧ ਮਤ ਦੇ ਸ਼ੂੰਨਵਾਦ ਕੋਲੋਂ (ਜੋ ਅੰਦਰੋਂ ਵੀ ਖਾਲੀ ਹੈ) ਨਿਖੇੜਾ ਹੋ ਜਾਂਦਾ ਹੈ । ਯਥਾ :—

**ਸੁੰਨਹੁ ਚੰਦੁ ਸੂਰਜੁ ਗੈਣਾਰੇ ॥**
**ਤਿਸ ਕੀ ਜੋਤਿ ਤ੍ਰਿਭਵਣ ਸਾਰੇ ॥ ... ॥ ੫ ॥**

ਮਾਰੂ (ਸੋਲਹੇ) ਮਹਲਾ ੧–੧੭, ਸਫ਼ਾ ੧੦੩੭

[ਵੇਖੋ, ੨੬੩੯]

**ਅਪਰ ਅਪਾਰੁ,** ਪਰੇ ਤੋਂ ਪਰੇ, ਚੰਗੇ ਤੋਂ ਚੰਗਾ, ਸ੍ਰੇਸ਼ਟ ਤੋਂ ਸ੍ਰੇਸ਼ਟ । ੨੬੪੨

**ਸੋ ਬੈਸਨੋ ਹੈ ਅਪਰ ਅਪਾਰੁ ॥**
**ਕਹੁ ਨਾਨਕ ਜਿਨਿ ਤਜੇ ਬਿਕਾਰ ॥ ੪ ॥**

ਗਉੜੀ (ਗੁਆ.) ਮਹਲਾ ੫–੧੬੫, ਸਫ਼ਾ ੧੯੯

**ਭਾਵ :** ਜਿਸ ਨੇ ਵਿਕਾਰ ਛਡ ਦਿਤੇ, ਉਹ **ਸ੍ਰੇਸ਼ਟ ਤੋਂ ਸ੍ਰੇਸ਼ਟ** ਵੈਸ਼ਨੋ ਹੈ ।

**ਮਤਲਬ :** ਵੈਸ਼ਨਵ ਸੰਪ੍ਰਦਾਇ ਭਗਤੀ ਪ੍ਰਧਾਨ ਹੈ । ਵੈਸ਼ਨਵ ਭਗਤੀ ਵਿਚ ਅਵਤਾਰਵਾਦ, ਮੂਰਤੀ ਪੂਜਾ ਆਦਿਕ ਵਸਤਾਂ ਜ਼ਰੂਰੀ ਅੰਗ ਹਨ । ਵੈਸ਼ਨੋ ਲਈ ਚਰਮਛਾਪ, ਤਿਲਕ ਆਦਿਕ ਦੀ ਵੀ ਆਵਸ਼ਕਤਾ ਹੁੰਦੀ ਹੈ । ਉਪਰਲੀ ਤੁਕ ਦਾ ਆਸ਼ਾ ਇਹ ਹੈ ਕਿ ਇਨ੍ਹਾਂ ਆਡੰਬਰਾਂ ਦੇ ਨਾਲ ਸ਼ੁਧ ਆਚਾਰ ਵਿਹਾਰ ਆਦਿਕ ਅਤਿ ਜ਼ਰੂਰੀ ਹਨ ।

[ਵੇਖੋ, ੨੬੩੯]

**ਅਪਰ ਅਪਾਰੋ,** ਅਪਰ ਅਪਾਰ । ੨੬੪੩

**ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈ ਕਾਰੋ ॥**
**ਤਿਸੁ ਆਗੈ ਰਹਰਾਸਿ ਹਮਾਰੀ**
**ਸਾਚਾ ਅਪਰ ਅਪਾਰੋ ॥ ... ॥ ੧ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੩੮

**ਭਾਵ :** ਹੇ ਸੰਤ ਸਭਾ (ਆਪ ਜੋਗ ਸਾਡੀ) ਨਮਸਕਾਰ ਹੋਵੇ, (ਫੇਰ) ਸਿਧ ਆਸਣ ਲਾ ਕੇ ਸਭਾ (ਜੋੜ ਕੇ) ਬੈਠ ਗਏ । (ਗੁਰੂ ਜੀ ਦੱਸਦੇ ਹਨ ਅਸਾਂ ਤਦ ਆਖਿਆ) ਸਾਡੀ ਨਮਸਕਾਰ ਉਸ ਅਗੇ ਹੈ ਜੋ ਸੱਚਾ (ਸਦਾ ਥਿਰ) ਹੈ ਤੇ ਜੋ **ਅਪਰ ਅਪਾਰ** ਹੈ ।

**(ਪੰਜ ਗ੍ਰੰਥੀ ਸਟੀਕ)**

**ਰਹਰਾਸਿ, ਫ਼ਾ.** ਰਾਹੋਰਸਮ, ਮਰਯਾਦਾ ਪੂਰਵਕ, ਅਦਬ, ਨਮਸਕਾਰ, ਪ੍ਰੇਮ ਵਿਵਹਾਰ ।

[ਵੇਖੋ, ੨੬੩੯]

**ਅਪਰ ਪਰੰਪਰੁ,** ਹੇ ਅਪਰ ਪਰੰਪਰ ! ੨੬੪੩ (ੳ)

**ਨਾ ਤਿਸੁ ਮਾਤ ਪਿਤਾ ਸੁਤ ਬੰਧਪ**
**ਨਾ ਤਿਸੁ ਕਾਮੁ ਨ ਨਾਰੀ ॥**
**ਅਕੁਲ ਨਿਰੰਜਨ ਅਪਰ ਪਰੰਪਰੁ**
**ਸਗਲੀ ਜੋਤਿ ਤੁਮਾਰੀ ॥ ੨ ॥**

ਸੋਰਠਿ ਮਹਲਾ ੧–੬, ਸਫ਼ਾ ੫੯੭

**ਵੇਖੋ, ਅਕੁਲ (੧੭੩ੳ)**

[**ਸੰਸ.** अपर + परंपर (**ਅਪਰ + ਪਰੰਪਰ**) ।]

**ਅਪਰਸ,** ਜੋ ਕਿਸੇ ਨਾਲ ਨਾ ਭਿੱਟਦਾ ਹੋਵੇ । ੨੬੪੪

**ਪਉੜੀ ॥ ... ਗਿਆਨ ਧਿਆਨ ਤੀਰਥ ਇਸਨਾਨੀ ॥**
**ਸੋਮਪਾਕ ਅਪਰਸ ਉਦਿਆਨੀ ॥ ... ॥ ੧੬ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੫੩

**ਵੇਖੋ, ਉਦਿਆਨੀ (੩੧੩)**

**ਨੋਟ :** ਇਸ਼ਨਾਨ ਦੇ ਬਾਅਦ ਇਕ ਹਿੰਦੂ ਦੀ ਉਹ ਹਾਲਤ ਜਦੋਂ ਉਹ ਪੂਜਾ ਕਰਨ ਯਾ ਭੋਜਨ ਛਕਣ ਦੀ ਤਿਆਰੀ ਵਿਚ ਹੋਵੇ, ਜਿਸ ਦੇ ਦੌਰਾਨ ਕਿਸੇ ਨੂੰ ਛੂਹਣਾ ਉਸ ਵਾਸਤੇ ਮਨ੍ਹਾ ਹੁੰਦਾ ਹੈ । ਜੋ ਕਿਸੇ ਨਾਲ ਨਾ ਛੋਹੇ । ਜੋ ਸੰਮਝਦਾ ਹੈ ਕਿ ਕਿਸੇ ਦਾ ਮੇਰੇ ਨਾਲ ਲਗਣਾ ਅਪਵਿੱਤ੍ਰ ਬਣਾ ਦਏਗਾ, ਅਤੇ ਧਰਮ ਨਸ਼ਟ ਹੋ ਜਾਏਗਾ, ਇਸ ਖ਼ਿਆਲ ਨੂੰ ਮੁਖ ਰਖ ਕੇ ਜੋ ਕਿਸੇ ਨਾਲ ਨਾ ਛੋਹੇ ।

**(ਸੰਥਿਆ,** ਸਫ਼ਾ ੧੬੧੪-੧੫)

[**ਸੰਸ.** अस्पर्श (**ਅਸੑਪਰਸ਼**), ਛੂਹਣ ਤੋਂ ਪਰਹੇਜ਼ ।]

**ਅਪਰਸ,** ਅਪਰਸ, ਕਿਸੇ ਨੂੰ ਨਾ ਛੂਹਣ ਵਾਲਾ । ੨੬੪੫

**ਓਇ ਪਾਪੀ ਸਦਾ ਫਿਰਹਿ ਅਪਰਾਧੀ**
**ਮੁਖਹੁ ਅਪਰਸ ਕਹਾਵਹਿ ॥**
**ਸਦਾ ਸਦਾ ਫਿਰਹਿ ਅਭਿਮਾਨੀ**
**ਸਗਲ ਕੁਟੰਬ ਡੁਬਾਵਹਿ ॥ ੩ ॥**

ਆਸਾ ਕਬੀਰ–੨, ਸਫ਼ਾ ੪੭੬

**ਭਾਵ :** ਉਹ ਪਾਪੀ ਹਨ ਸਦਾ ਪਾਪਾਂ ਦੇ ਕਰਨੇ (ਦੀ ਲਗਨ ਵਿਚ ਹੀ) ਪਏ ਫਿਰਦੇ ਹਨ (ਪਰ) ਮੂੰਹ ਤੋਂ ਉਹ **ਅਪਰਸ** ਕਹਾਉਂਦੇ ਹਨ (ਅਰਥਾਤ ਅਪਣੇ ਆਪ ਨੂੰ ਅਪਰਸ ਆਖਦੇ ਹਨ)। ਓਹ ਹਮੇਸ਼ਾਂ ਅਭਿਮਾਨ ਵਿਚ (ਅੱਟੇ ਹੋਏ) ਫਿਰਦੇ ਹਨ (ਸਗੋਂ) ਸਾਰੇ ਕੁਟੰਬ ਨੂੰ ਵੀ ਡੋਬ ਲੈਂਦੇ ਹਨ (ਅਭਿਮਾਨ ਨਾਲ ਪੱਟ ਸੁੱਟਦੇ ਹਨ)।

(**ਸੰਥਜਾ**, ਸਫ਼ਾ ੨੯੩੯)

[ਵੇਖੋ, ੨੬੪੪]

**ਅਪਰਸ,** ਅਪਰਸ। ੨੬੪੬

**ਇੰਦ੍ਰੀ ਜਿਤ ਪੰਚ ਦੋਖ ਤੇ ਰਹਤ ॥**
**ਨਾਨਕ ਕੋਟਿ ਮਧੇ ਕੋ ਐਸਾ ਅਪਰਸ ॥ ੧ ॥**

ਗਉੜੀ (ਸੁਖ.) ਮ: ੫-੯, ਸਫ਼ਾ ੨੭੪

**ਭਾਵ :** (ਜੋ) ਇੰਦ੍ਰੇ ਜਿੱਤ (ਹੁੰਦਾ ਹੈ ਤੇ) ਪੰਜ ਦੋਖਾਂ ਤੋਂ ਬਚ ਗਿਆ ਹੁੰਦਾ ਹੈ, ਐਸਾ (ਪੁਰਖ) **ਅਪਰਸ** (ਕਹਾਉਣੇ ਯੋਗ ਹੈ ਤੇ ਉਹ) ਕ੍ਰੋੜਾਂ ਵਿਚੋਂ ਕੋਈ (ਇਕ) ਹੁੰਦਾ ਹੈ (ਦੱਸਦੇ ਹਨ ਗੁਰੂ) ਨਾਨਕ (ਦੇਵ ਜੀ)। (**ਪੰਜ ਗ੍ਰੰਥੀ ਸਟੀਕ**)

**ਪੰਚ ਦੋਖ,** ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ।
[ਵੇਖੋ, ੨੬੪੪]

**ਅਪਰਸੁ,** ਜੋ ਸਪਰਸ਼ ਨਾ ਕਰੇ, ਨਾ ਛੁਹਣ ਵਾਲਾ, ਅਪਰਸ। ੨੬੪੭

**ਸਲੋਕੁ ॥**
**ਉਰਿ ਧਾਰੈ ਜੋ ਅੰਤਰਿ ਨਾਮੁ ॥**
**ਸਰਬ ਮੈ ਪੇਖੈ ਭਗਵਾਨੁ ॥**
**ਨਿਮਖ ਨਿਮਖ ਠਾਕੁਰ ਨਮਸਕਾਰੈ ॥**
**ਨਾਨਕ ਓਹੁ ਅਪਰਸੁ ਸਗਲ ਨਿਸਤਾਰੈ ॥ ੧ ॥**

ਗਉੜੀ (ਸੁਖ.) ਮ: ੫-੯, ਸਫ਼ਾ ੨੭੪

**ਭਾਵ :** ਜੋ ਮਨੁੱਖ ਨਾਮ ਨੂੰ ਆਪਣੇ ਅੰਦਰ, ਹਿਰਦੇ ਵਿਚ ਧਾਰਨ ਕਰ ਲਵੇ (ਉਸ ਨੂੰ ਇਹ ਦ੍ਰਿਸ਼ਟੀ ਸਹਿ ਸੁਭਾ ਪ੍ਰਾਪਤ ਹੋ ਜਾਂਦੀ ਹੈ) ਕਿ ਉਹ ਸਾਰਿਆਂ ਵਿਚ ਭਗਵਾਨ ਨੂੰ ਦੇਖਦਾ ਹੈ। ਜੋ ਪਲ ਪਲ ਠਾਕੁਰ ਨੂੰ ਨਮਸਕਾਰ ਕਰਦਾ ਹੈ, ਉਹ **ਅਪਰਸ ਹੈ** ਅਤੇ ਸਭ ਨੂੰ ਤਾਰ ਲੈਂਦਾ ਹੈ।

**ਮਤਲਬ :** ਅਪਰਸ ਦੇ ਲਫ਼ਜ਼ੀ ਅਰਥ ਹਨ ਜੋ ਕਿਸੇ ਨਾਲ ਨਾ ਛੁਹੇ। ਪਰ ਏਥੇ ਉਸ ਦੇ ਲੱਛਣ ਉਲਟ ਕੀਤੇ ਹਨ। ਦਸਿਆ ਹੈ ਕਿ ਜੋ ਠਾਕੁਰ ਨੂੰ ਨਿਮਖ ਨਿਮਖ ਨਮਸਕਾਰ ਕਰ ਰਿਹਾ ਹੈ ਉਹ ਅਪਰਸ ਹੈ। ਇਸ ਦਾ ਭਾਵ ਹੈ ਕਿ ਜਿਸ ਦਾ ਠਾਕੁਰ ਨਾਲ ਨਿਰੰਤਰ ਸਪਰਸ਼ ਹੈ ਉਹ ਅਪਰਸ ਹੈ। ਐਸਾ ਪੁਰਖ ਹੀ ਸਗਲ ਦਾ ਨਿਸਤਾਰਾ ਕਰਦਾ ਹੈ। ਇਸ ਤੋਂ ਮੁਰਾਦ ਹੈ ਕਿ ਸਾਰਿਆਂ ਨੂੰ ਤਾਰ ਦੇਂਦਾ ਹੈ, ਡੁੱਬਦਿਆਂ ਨੂੰ ਪਕੜ ਕੇ, ਸਪਰਸ਼ ਕਰਕੇ ਉਭਾਰ ਦੇਂਦਾ ਹੈ। ਪਰ ਐਸੀ ਜਾਦੂਗਰੀ ਦੀ ਅਸਪਰਸ਼ਤਾ ਉਸੇ ਨੂੰ ਪ੍ਰਾਪਤ ਹੁੰਦੀ ਹੈ ਜਿਸ ਨੇ ਆਪਣੇ ਅੰਦਰ ਹਿਰਦੇ ਦੇ ਵਿਚ ਨਾਮ ਨਾਲ ਸਪਰਸ਼ ਪੈਦਾ ਕੀਤਾ ਹੈ ਅਤੇ ਫੇਰ ਸਾਰੀ ਸ੍ਰਿਸ਼ਟੀ ਵਿਚ ਭਗਵਾਨ ਦੇ ਦਰਸ਼ਨ ਦਾ ਸਪਰਸ਼ ਕਰ ਰਿਹਾ ਹੈ।
[ਵੇਖੋ, ੨੬੪੪]

**ਅਪਰੰਪਰ,** ਪਾਰਬ੍ਰਹਮ, ਅਨੰਤ, ਪ੍ਰਭੂ। ੨੬੪੮

**ਪਉੜੀ ॥ ...**
**ਮਹਿਮਾ ਕਹੀ ਨ ਜਾਇ ਗੁਰ ਸਮਰਥ ਦੇਵ ॥**
**ਗੁਰ ਪਾਰਬ੍ਰਹਮ ਪਰਮੇਸੁਰ ਅਪਰੰਪਰ ਅਲਖ ਅਭੇਵ ॥ ੧੬ ॥**

ਗੂਜਰੀ (ਵਾਰ) ਮਹਲਾ ੫, ਸਫ਼ਾ ੫੨੨

**ਭਾਵ :** ਗੁਰਦੇਵ ਸਮਰਥ ਹੈ, ਉਸ ਦੀ ਉਸਤਤਿ ਕਹੀ ਨਹੀਂ ਜਾ ਸਕਦੀ। ਗੁਰੂ ਪਾਰਬ੍ਰਹਮ ਹੈ, ਪਰਮੇਸ਼ਰ ਹੈ, **ਅਨੰਤ ਹੈ,** ਅਲਖ ਹੈ ਅਤੇ ਅਭੇਵ ਹੈ।

**ਅਲਖ,** ਜੋ ਮਨ ਬਾਣੀ ਕਰਕੇ ਲਖਿਆ ਨਾ ਜਾਏ।

**ਅਭੇਵ,** ਜਿਸ ਦਾ ਭੇਦ ਨਾ ਪਾਇਆ ਜਾ ਸਕੇ।

[**ਹਿੰਦੀ,** अपरंपार (**ਅਪਰੰਪਾਰ**), ਅਸੀਮ, ਅਪਾਰ ;
**ਸੰਸ.** अपरापर (**ਅਪਰਾਪਰ**), ਹੋਰ ਅਤੇ ਹੋਰ।]

**ਅਪਰੰਪਰ,** ਪਾਰਬ੍ਰਹਮ। ੨੬੪੯

**ਗੁਰ ਕੀ ਸੇਵਾ ਸਬਦੁ ਵੀਚਾਰੁ ॥**
**ਹਉਮੈ ਮਾਰੇ ਕਰਣੀ ਸਾਰੁ ॥ ੭ ॥**
**ਜਪ ਤਪ ਸੰਜਮ ਪਾਠ ਪੁਰਾਣੁ ॥**
**ਕਹੁ ਨਾਨਕ ਅਪਰੰਪਰ ਮਾਨੁ ॥ ੮ ॥**

ਗਉੜੀ (ਅਸਟ.) ਮਹਲਾ ੧-੬, ਸਫ਼ਾ ੨੨੩

**ਭਾਵ :** (ਸੱਚੇ ਜੋਗੀ ਦੀ) ਕਰਣੀ ਦਾ ਸਾਰ ਤਤ **ਇਹ ਹੈ :—** ਗੁਰੂ ਦੀ ਸੇਵਾ, ਸ਼ਬਦ ਕਮਾਈ, ਹਉਮੈਂ ਨੂੰ ਮਾਰਨਾ, ਅਤੇ **ਪਾਰਬ੍ਰਹਮ** ਉਤੇ ਨਿਸ਼ਚਾ। (ਇਸ ਪ੍ਰਕਾਰ ਦੀ ਰਹਿਣੀ ਵਿਚ ਸਾਰੇ ਸਾਧਨ ਆ ਜਾਂਦੇ ਹਨ ਯਥਾ) ਜਪ, ਤਪ, ਸੰਜਮ, ਪੁਰਾਣ ਪਾਠ (ਦੁਰਗਾ ਪਾਠ ਆਦਿ)।
[ਵੇਖੋ, ੨੬੪੮]

**ਅਪਰੰਪਰ,** ਅਪਰੰਪਰ, ਬੇਅੰਤ, ਪਰੇ ਤੋਂ ਪਰੇ । ੨੬੫੦

**ਜਿਨਿ ਕਿਛੁ ਕੀਆ ਸੋਈ ਜਾਨੈ**
**ਜਿਨਿ ਇਹ ਸਭ ਬਿਧਿ ਸਾਜੀ ॥**
**ਕਹੁ ਨਾਨਕ ਅਪਰੰਪਰ ਸੁਆਮੀ**
**ਕੀਮਤਿ ਅਪੁਨੇ ਕਾਜੀ ॥ ੫ ॥**

ਗਉੜੀ (ਪੂਰਬੀ) ਮਹਲਾ ੫–੧੨੬, ਸਫ਼ਾ ੨੦੬

**ਭਾਵ :** ਜਿਸ ਨੇ (ਇਹ) ਕੁਛ ਰਚਿਆ ਹੈ ਤੇ ਇਸ ਸਾਰੀ ਬਿਧੀ ਦੀ ਸਾਜਨਾ ਸਾਜੀ ਹੈ ਉਹੀ ਜਾਣਦਾ ਹੈ । (ਪ੍ਰਸ਼ਨ : ਉਹ ਤਾਂ ਅਲਖ ਹੈ, ਉਸ ਨੂੰ ਇਸ ਖੇਲ ਦਾ ਬਾਜੀਗਰ ਕਿਵੇਂ ਲੱਖੀਦਾ ਹੈ ? ਉੱਤਰ : ਠੀਕ ਹੈ ਕਿ ਉਹ ਖੇਲ ਦਾ) ਮਾਲਕ **ਪਰੇ ਤੋਂ ਪਰੇ** (ਭਾਵ ਮਨ ਬੁੱਧੀ ਦੀ ਲੱਖਤਾ ਤੇ ਪਹੁੰਚ ਤੋਂ ਦੂਰ ਹੈ, ਪਰ ਉਸ ਦੇ) ਆਪਣੇ ਕੰਮ ਤੋਂ (ਉਸ ਦੀ) ਕੀਮਤ (ਪਾ ਲਈਦੀ ਹੈ ਭਾਵ ਉਸ ਨੂੰ ਲਖ ਲਈਦਾ ਹੈ) ਕਹਿੰਦੇ ਹਨ (ਗੁਰੂ) ਨਾਨਕ ਜੀ ।

(**ਸੰਥਜਾ**, ਸਫ਼ਾ ੧੨੮੦)

**ਮਤਲਬ :** ਉਹ ਰਚਨਹਾਰ ਤਾਂ ਸਮਝ ਪਹੁੰਚ ਤੋਂ ਪਰੇ ਤੋਂ ਪਰੇ ਦੱਸੀਦਾ ਹੈ । ਉਸ ਨੂੰ ਕਿਵੇਂ ਲਖੀਦਾ ਹੈ ਕਿ ਖੇਲ ਦਾ ਸੁਆਮੀ ਉਹ ਹੈ ? ਤਾਂ ਉੱਤਰ ਦੇਂਦੇ ਹਨ : ਹਾਂ ਉਹ ਖੇਲ ਦਾ ਮਾਲਕ ਠੀਕ ਅਪਰੰਪਰ ਹੈ, ਮਨ ਬੁੱਧੀ ਦੀ ਲਖਤਾ ਤੋਂ ਪਰੇ ਹੈ, ਪਰ ਉਸ ਦੇ ਆਪਣੇ ਕੰਮਾਂ ਤੋਂ ਉਸ ਦੀ ਕੀਮਤ ਪਾ ਲਈਦੀ ਹੈ, ਭਾਵ ਉਸ ਨੂੰ ਲਖ ਲਈਦਾ ਹੈ । ਯਥਾ :—

**ਅਪਨੀ ਬਣਤ ਆਪਿ ਬਨਾਈ ॥**
**ਨਾਨਕ ਜੀਵੈ ਦੇਖਿ ਬਡਾਈ ॥ ੪ ॥**

ਗਉੜੀ (ਸੁਖ.) ਮ: ੫–੧੧, ਸਫ਼ਾ ੨੭੭

(**ਸੰਥਜਾ**, ਸਫ਼ਾ ੧੨੮੧–੮੨)

**ਕੀਮਤਿ ਅਪੁਨੇ ਕਾਜੀ,** ਅਪਨੇ (ਕਾਜੀ) ਕਾਰਜ ਕੀ ਕੀਮਤ ਜਾਨਤਾ ਹੈ । (**ਟੀਕਾ ਫਰੀਦਕੋਟ**)

[ਵੇਖੋ, ੨੬੪੮]

**ਅਪਰੰਪਰ,** ਪਰੇ ਤੋਂ ਪਰੇ । ੨੬੫੧

**ਤਤੁ ਨਿਰੰਜਨੁ ਜੋਤਿ ਸਬਾਈ**
**ਸੋਹੰ ਭੇਦੁ ਨ ਕੋਈ ਜੀਉ ॥**
**ਅਪਰੰਪਰ ਪਾਰਬ੍ਰਹਮੁ ਪਰਮੇਸਰੁ**
**ਨਾਨਕ ਗੁਰ ਮਿਲਿਆ ਸੋਈ ਜੀਉ ॥ ੫ ॥**

ਸੋਰਠਿ ਮਹਲਾ ੧–੧੧, ਸਫ਼ਾ ੫੯੯

**ਭਾਵ :** (ਜਦੋਂ ਐਸੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਤਦੋਂ ਪਰਤੀਤ ਹੁੰਦਾ ਹੈ ਕਿ) ਮੈਂ ਓਹੋ ਹੀ ਹਾਂ (ਜੋ) ਤਤੁ ਨਿਰੰਜਨੁ ਹੈ, (ਜਿਸ ਦੀ) ਜੋਤ ਸਭ ਵਿਚ ਹੈ (ਤੇ ਮੇਰੇ ਤੇ ਉਸ ਵਿਚ) ਕੋਈ ਭੇਦ ਨਹੀਂ । ਜੋ **ਪਰੇ ਤੋਂ ਪਰੇ** ਪਾਰਬ੍ਰਹਮ ਪਰਮੇਸ਼ੁਰ ਹੈ (ਮੈਨੂੰ) ਓਹੋ ਗੁਰੂ ਹੋ ਕੇ ਮਿਲਿਆ ਹੈ ਜੀ, (ਆਖਦੇ ਹਨ ਗੁਰੂ) ਨਾਨਕ (ਸਾਹਿਬ ਜੀ, ਭਾਵ ਇਹ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰੂ ਵਾਹਿਗੁਰੂ ਆਪ ਹੈ) । (**ਸੰਥਜਾ**, ਸਫ਼ਾ ੩੬੩੨)

[ਵੇਖੋ, ੨੬੪੮]

**ਅਪਰੰਪਰ,** ਅਪਰੰਪਰ । ੨੬੫੨

**ਨਾਮੁ ਸਮਾਲਹਿ ਸੁਖਿ ਵਸਹਿ ਭਾਈ**
**ਸਦਾ ਸੁਖੁ ਸਾਂਤਿ ਸਰੀਰ ॥**
**ਨਾਨਕ ਨਾਮੁ ਸਮਾਲਿ ਤੂ ਭਾਈ**
**ਅਪਰੰਪਰ ਗੁਣੀ ਗਹੀਰ ॥ ੮ ॥**

ਸੋਰਠਿ (ਅਸਟ.) ਮਹਲਾ ੩–੩, ਸਫ਼ਾ ੬੩੯

**ਭਾਵ :** ਜੋ ਨਾਮ ਯਾਦ ਰਖਦੇ ਹਨ ਉਹ ਸੁਖ ਪੂਰਬਕ ਵਸਦੇ ਹਨ, ਉਨ੍ਹਾਂ ਦੇ ਸਰੀਰ ਵਿਚ ਸਦਾ ਸੁਖ ਅਤੇ ਸ਼ਾਂਤੀ ਹੁੰਦੀ ਹੈ । (ਤਾਂ ਤੇ) ਹੇ ਭਾਈ ! ਤੂੰ ਵੀ ਨਾਮ ਚੇਤੇ ਕਰ ਉਸ **ਅਪਰੰਪਰ** ਗੁਣਾਂ ਦੇ ਸਮੁੰਦਰ ਵਾਹਿਗੁਰੂ ਦਾ ।

**ਗਹੀਰ,** ਡੂੰਘਾ, ਗਹਿਰਾ ਸਮੁੰਦਰ, ਸਮੁੰਦਰ ।

[ਵੇਖੋ, ੨੬੪੮]

**ਅਪਰੰਪਰ,** ਅਪਰੰਪਰ । ੨੬੫੩

**ਹਰਿ ਹਰਿ ਅਗਮ ਅਗਾਧਿ ਅਪਰੰਪਰ ਅਪਰਪਰਾ ॥**
**ਜੋ ਤੁਮ ਧਿਆਵਹਿ ਜਗਦੀਸ ਤੇ**
**ਜਨ ਭਉ ਬਿਖਮੁ ਤਰਾ ॥ ... ॥ ੧ ॥**

ਤੁਖਾਰੀ (ਛੰਤ) ਮਹਲਾ ੪–੨, ਸਫ਼ਾ ੧੧੧੪

**ਭਾਵ :** ਹੇ ਅਗੰਮ, ਅਗਾਧ, **ਅਪਰੰਪਰ** ਅਤੇ ਵਿਆਪਕ ਹਰੀ ! ਜੋ ਤੁਸਾਂ ਨੂੰ ਧਿਆਉਂਦੇ ਹਨ, ਹੇ ਜਗਤ ਦੇ ਮਾਲਕ ! ਉਹ (ਸਾਰੇ) ਜਨ ਕਠਨ ਸੰਸਾਰ ਸਾਗਰ ਤੋਂ ਤਰ ਜਾਂਦੇ ਹਨ ।

[ਵੇਖੋ, ੨੬੪੮]

**ਅਪਰੰਪਰ,** ਪਰੇ ਤੋਂ ਪਰੇ । ੨੬੫੪

**ਪਾਰਬ੍ਰਹਮ ਅਪਰੰਪਰ ਦੇਵਾ ॥**
**ਅਗਮ ਅਗੋਚਰ ਅਲਖ ਅਭੇਵਾ ॥ ... ॥ ੧ ॥**

ਮਾਝ ਮਹਲਾ ੫–੧੩, ਸਫ਼ਾ ੯੮

**ਭਾਵ :** (ਉਹ ਮਨ ਕਰਕੇ) ਅਗੰਮ ਹੈ (ਅਰਥਾਤ ਪਹੁੰਚ ਤੇ ਸਿਆਣ ਤੋਂ ਪਰੇ ਹੈ, ਉਹ ਇੰਦ੍ਰੀਆਂ ਕਰਕੇ) ਅਗੋਚਰ ਹੈ. (ਅਰਥਾਤ ਜਾਣਿਆ ਨਹੀਂ ਜਾਂਦਾ, ਉਟ ਕਿਸੇ ਤਰ੍ਹਾਂ) ਲਖਿਆ ਨਹੀਂ ਜਾਂਦਾ, (ਪ੍ਰਤੀਤੀ ਯਾ ਅਹਿਸਾਸ ਵਿਚ ਨਹੀਂ ਆਉਂਦਾ, ਭਾਵ ਜੋ ਦਿੱਸਦਾ ਭਲੀਂ'ਦਾ ਨਹੀਂ) ਜਿਸ ਦਾ ਭੇਤ ਪਾਇਆ ਨਹੀਂ ਜਾ ਸਕਦਾ (ਅਰਥਾਤ ਜੋ ਸਾਡੀ ਹਰ ਤਰ੍ਹਾਂ ਦੀ ਸਮਝ ਤੋਂ ਅਪਰੰਪਰ:—) **ਪਰੇ ਤੋਂ ਪਰੇ ਹੈ,** (ਜੋ ਜਗਤ ਤੇ ਹਰ ਪ੍ਰਕਾਰ ਦੀ ਰਚਨਾ ਤੋਂ) ਪਾਰ (ਉੱਚੇ ਤੋਂ ਉੱਚਾ) ਬ੍ਰਹਮ ਹੈ, ਨਿਰੋਲ ਪ੍ਰਕਾਸ਼ ਸਰੂਪ ਹੈ।

(**ਸੰਥਯਾ**, ਸਫ਼ਾ ੭੯੪-੯੫)

[ਵੇਖੋ. ੨੬੪੮]

**ਅਪਰੰਪਰ,** ਅਪਰੰਪਰ, ਉਪਰ ਹੈ। ੨੬੫੫

**ਰੇ ਮਨ ਮੇਰੇ ਤੂ ਤਾ ਕਉ ਸੇਵਿ ॥**
**ਆਦਿ ਪੁਰਖ ਅਪਰੰਪਰ ਦੇਵ ॥ ੨ ॥**

ਗਉੜੀ (ਗੁਆ.) ਮਹਲਾ ੫-੧੦੮, ਸਫ਼ਾ ੧੮੭

**ਭਾਵ :** ਹੇ ਮੇਰੇ ਮਨ ! ਤੂੰ ਉਸ ਦੀ ਸੇਵਾ ਕਰ ਜੋ (ਸਭ ਦਾ) ਮੁੱਢ ਹੈ, (ਜੋ ਸਾਰਿਆਂ ਵਿਚ) ਪਰੀਪੂਰਨ ਹੈ ਅਤੇ ਸਭ ਦੇਵਤਿਆਂ ਤੋਂ **ਉਪਰ ਹੈ।**

**ਮਤਲਬ :** ਦੇਵਤਿਆਂ ਦੀ ਸੇਵਾ ਦਾ ਸੰਬੰਧ ਉਨ੍ਹਾਂ ਦੀ ਮੂਰਤੀ ਪੂਜਾ ਨਾਲ ਹੁੰਦਾ ਸੀ। ਇਨ੍ਹਾਂ ਤੁਕਾਂ ਵਿਚ ਇਸ ਗੱਲ ਦਾ ਸੰਕੇਤ ਹੈ ਕਿ ਪਰਮਾਤਮਾ ਐਸਾ ਦੇਵ ਹੈ ਜੋ ਅਮੂਰਤ ਹੈ, ਅਜੂਨੀ ਹੈ ਅਤੇ ਜੋ ਆਦਿ ਪੁਰਖ ਹੈ। ਉਸ ਦੀ ਸੇਵਾ ਅਰਾਧਨਾ ਵਲ ਮਨ ਨੂੰ ਪ੍ਰੇਰਿਆ ਹੈ।

**ਪੁਰਖ,** ਸਰਬ ਵਿਆਪਕ, ਪਰੀਪੂਰਨ।

**ਅਪਰੰਪਰ ਦੇਵ,** ਸਭ ਦੇਵਾਂ ਤੋਂ ਪਰੇ, ਜੋ ਸਭ ਤੋਂ ਉਪਰ ਅਤੇ ਸਭ ਦੀ ਪਹੁੰਚ ਤੋਂ ਪਰੇ ਹੈ।

[ਵੇਖੋ, ੨੬੪੮]

**ਅਪਰੰਪਰਾ,** ਅਪਰੰਪਰ, ਜਿਸ ਦਾ ਪਾਰਾਵਾਰ ਨਾ ਹੋਵੇ, ਪਰੇ ਤੋਂ ਪਰੇ। ੨੬੫੬

**ਆਵਣੁ ਜਾਵਣੁ ਤਉ ਰਹੈ ਪਾਈਐ ਗੁਰੁ ਪੂਰਾ ॥**
**ਰਾਮ ਨਾਮੁ ਧਨੁ ਰਾਸਿ ਦੇਇ ਬਿਨਸੈ ਭ੍ਰਮੁ ਕੂਰਾ ॥ ੨ ॥**
**ਸੰਤ ਜਨਾ ਕਉ ਮਿਲਿ ਰਹੈ ਧਨੁ ਧਨੁ ਜਸੁ ਗਾਏ ॥**
**ਆਦਿ ਪੁਰਖੁ ਅਪਰੰਪਰਾ ਗੁਰਮੁਖਿ ਹਰਿ ਪਾਏ ॥ ੩ ॥**

ਆਸਾ (ਅਸਟ.) ਮਹਲਾ ੧-੨੨, ਸਫ਼ਾ ੪੨੨

**ਭਾਵ :** (ਸੰਸਾਰ ਵਿਚ) ਆਉਣਾ ਅਤੇ ਜਾਣਾ, ਤਾਂ ਮੁੱਕਦਾ ਹੈ ਜੇ ਪੂਰਾ ਗੁਰੂ ਪ੍ਰਾਪਤ ਹੋ ਜਾਵੇ। (ਉਹ ਗੁਰੂ ਤ੍ਰੁਠ ਕੇ) ਰਾਮ ਨਾਮ ਰੂਪੀ ਧਨ ਦੀ ਪੂੰਜੀ ਦੇ ਦੇਵੇ ਤਦ ਕੂੜ ਭਰਮ ਬਿਨਸ ਜਾਂਦੇ ਹਨ। (ਫੇਰ) ਸੰਤ ਜਨਾਂ ਨੂੰ ਮਿਲ ਕੇ (ਵਾਹਿਗੁਰੂ ਨੂੰ) ਧੰਨ ਧੰਨ ਕਹਿੰਦਾ ਰਹੇ (ਅਤੇ ਹਰੀ ਦਾ) ਜਸ ਗਾਉਂਦਾ ਰਹੇ, ਇਉਂ (ਉਹ) ਗੁਰਮੁਖ ਬਣ ਜਾਏਗਾ। ਆਦਿ ਪੁਰਖ **ਅਪਰੰਪਰ** ਹਰੀ ਨੂੰ ਪਾ ਲਵੇਗਾ।

[ਵੇਖੋ, ੨੬੪੮]

**ਅਪਰਪਰਾ,** ਵਿਆਪਕ। ੨੬੫੭

**ਹਰਿ ਹਰਿ ਅਗਮ ਅਗਾਧਿ**
**ਅਪਰੰਪਰ ਅਪਰਪਰਾ ॥ ... ॥ ੧ ॥**

ਤੁਖਾਰੀ (ਛੰਤ) ਮਹਲਾ ੪-੨, ਸਫ਼ਾ ੧੧੧੪

**ਵੇਖੋ, ਅਪਰੰਪਰ (੨੬੫੩)**

[ਵੇਖੋ, ੨੬੪੮]

**ਅਪਰਪਰਾ,** ਸਰਵਸ੍ਰੇਸ਼ਟ, ਸਰਵੋਤਮ। ੨੬੫੮

**ਅਵਲਿ ਸਿਫਤਿ ਦੂਜੀ ਸਾਬੂਰੀ ॥**
**ਤੀਜੈ ਹਲੇਮੀ ਚਉਥੈ ਖੈਰੀ ॥**
**ਪੰਜਵੈ ਪੰਜੇ ਇਕਤੁ ਮੁਕਾਮੈ**
**ਏਹਿ ਪੰਜਿ ਵਖਤ ਤੇਰੇ ਅਪਰਪਰਾ ॥ ੯ ॥**

ਮਾਰੂ (ਸੋਲਹੇ) ਮਹਲਾ ੫-੧੨, ਸਫ਼ਾ ੧੦੮੪

**ਭਾਵ :** ਪੰਜ ਨਮਾਜ਼ਾਂ ਇਹ ਹੋਣੀਆਂ ਚਾਹੀਦੀਆਂ ਹਨ :— ਪਹਿਲੀ ਖ਼ੁਦਾ ਦੀ ਸਿਫ਼ਤ ਕਰਨੀ। ਦੂਜੀ ਸੰਤੋਖ ਦੀ ਬਿਰਤੀ ਧਾਰਨ ਕਰਨੀ, ਤੀਜੀ ਨਿੰਮ੍ਰਤਾ, ਚੌਥੀ ਦਾਨ ਦੇਣਾ, ਪੰਜਵੀਂ ਪੰਜੇ ਗਿਆਨ ਇੰਦ੍ਰੇ ਇਕੋ ਥਾਂ (ਦਿਲ ਵਿਚ ਥੰਮਣੇ ਯਾ ਕਾਬੂ ਕਰਨੇ। ਜੇ ਇਹ ਧਾਰਨ ਕਰੇ ਤਾਂ) ਤੇਰੇ ਪੰਜੇ ਵੇਲੇ **ਸਰਵਸ੍ਰੇਸ਼ਟ** (ਸਫਲ) ਹੋਣ।

**ਨਮਾਜ਼,** ਵੇਖੋ, **ਉਜੂ (੧੩੪)**।

[ਵੇਖੋ, ੨੬੪੮]

**ਅਪਰੰਪਰਿ,** ਅਪਰੰਪਰ ਵਿਚ। ੨੬੫੮ (ੳ)

**ਰਹੈ ਅਤੀਤੁ ਅਪਰੰਪਰਿ ਰਾਤਾ ਸਾਚੁ ਮਨਿ ਗੁਣ ਸਾਰਿਆ ॥**
**ਓਹੁ ਪੂਰਿ ਰਹਿਆ ਸਰਬ ਠਾਈ**
**ਨਾਨਕਾ ਉਰਿਧਾਰਿਆ ॥ ੩ ॥**

ਬਿਲਾ. (ਛੰਤ) ਮਹਲਾ ੧-੨, ਸਫ਼ਾ ੮੪੪

**ਭਾਵ :** (ਨਾਮੀ ਪੁਰਖ ਮੋਹ ਮਾਇਆ ਤੋਂ) ਅਤੀਤ ਰਹਿੰਦਾ ਹੈ, ਉਹ **ਅਪਰੰਪਰ ਵਿਚ** ਰਚਿਆ ਰਹਿੰਦਾ ਹੈ। ਉਸ ਦੇ ਮਨ ਵਿਚ ਸਚ ਹੁੰਦਾ ਹੈ ਅਤੇ ਉਹ (ਹਰੀ ਦੇ) ਗੁਣਾਂ ਨੂੰ ਯਾਦ ਕਰਦਾ ਹੈ। ਹੇ ਨਾਨਕ ! ਉਹ, ਉਸ ਪ੍ਰਭੂ ਨੂੰ ਹਿਰਦੇ ਵਿਚ ਧਾਰਨ ਕਰਦਾ ਹੈ, ਜੋ ਸਭ ਥਾਈਂ ਪਰੀਪੂਰਣ ਹੈ।

**ਅਤੀਤੁ,** (ਮੋਹ ਮਾਇਆ ਤੋਂ) ਅਤੀਤ, ਵਿਰੱਕਤ।

[ਵੇਖੋ, ੨੬੪੮]

**ਅਪਰੰਪਰੁ,** ਅਪਰੰਪਰ। ੨੬੫੯

**ਤੁਮ ਹਰਿ ਸਰਵਰ ਅਤਿ ਅਗਾਹ**
**ਹਮ ਲਹਿ ਨ ਸਕਹਿ ਅੰਤੁ ਮਾਤੀ ॥**
**ਤੂ ਪਰੈ ਪਰੈ ਅਪਰੰਪਰੁ ਸੁਆਮੀ**
**ਮਿਤਿ ਜਾਨਹੁ ਆਪਨ ਗਾਤੀ ॥ ੨ ॥**

ਧਨਾਸ. ਮਹਲਾ ੪-੫, ਸਫ਼ਾ ੬੬੯

**ਵੇਖੋ, ਅਗਾਹ (੧੯੧੧)**

[ਵੇਖੋ, ੨੬੪੮]

**ਅਪਰੰਪਰੁ,** ਪਰੇ ਤੋਂ ਪਰੇ। ੨੬੬੦

**ਆਦਿ ਪੁਰਖੁ ਅਪਰੰਪਰੁ ਆਪੇ ॥**
**ਆਪੇ ਥਾਪੇ ਥਾਪਿ ਉਥਾਪੇ ॥**
**ਸਭ ਮਹਿ ਵਰਤੈ ਏਕੋ ਸੋਈ**
**ਗੁਰਮੁਖਿ ਸੋਭਾ ਪਾਵਣਿਆ ॥ ੧ ॥**

ਮਾਝ (ਅਸਟ.) ਮਹਲਾ ੪-੩੪, ਸਫ਼ਾ ੧੨੯

**ਭਾਵ :** (ਜੋ ਹਰੀ ਕਿ) **ਪਰੇ ਤੋਂ ਪਰੇ** (ਪਾਰਬ੍ਰਹਮ) ਹੈ (ਉਹੀ) ਆਪ ਹੀ ਆਦਿ ਪੁਰਖ ਹੈ (ਜੋ ਜਗਤ ਦੀ ਆਦਿ ਕਰਨੇ ਵਾਲਾ ਹੈ, ਉਹ) ਆਪ ਹੀ ਰਚਦਾ ਹੈ, ਰਚ ਕੇ (ਆਪ ਹੀ) ਨਾਸ਼ ਕਰ ਦੇਂਦਾ ਹੈ। ਉਹ ਇਕੋ ਹੀ (ਵਿਆਪਕ ਹੋ ਕੇ) ਸਭਨਾਂ ਵਿਚ ਵਰਤ ਰਿਹਾ ਹੈ (ਉਸ ਦੀ ਪ੍ਰਾਪਤੀ ਦੀ) ਸ਼ੋਭਾ ਗੁਰੂ ਦੁਆਰੇ ਪਾਵਣਹਾਰ ਹੋਈ ਦਾ ਹੈ।

**(ਸੰਥਜਾ, ਸਫ਼ਾ ੬੨੦)**

[ਵੇਖੋ, ੨੬੪੮]

**ਅਪਰੰਪਰੁ,** ਅਪਰੰਪਰ। ੨੬੬੧

**ਤੂੰ ਆਦਿ ਪੁਰਖੁ ਅਪਰੰਪਰੁ ਕਰਤਾ**
**ਤੇਰਾ ਪਾਰੁ ਨ ਪਾਇਆ ਜਾਇ ਜੀਉ ॥**
**ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ**
**ਸਭ ਮਹਿ ਰਹਿਆ ਸਮਾਇ ਜੀਉ ॥ ... ॥ ੨ ॥**

ਆਸਾ (ਛੰਤ) ਮਹਲਾ ੪-੧੪, ਸਫ਼ਾ ੪੪੮

**ਵੇਖੋ, ਅੰਤਰਿ (੧੦੯੮)**

**ਅਪਰੰਪਰੁ,** ਪਰੇ ਤੋਂ ਪਰੇ, ਉਨ੍ਹਾਂ ਲੋਕਾਂ ਤੋਂ ਪਰੇ, ਬ੍ਰਹਮਾਦਿਕ ਦੇਵਤੇ ਭੀ ਜਿਸ ਤੋਂ (ਅਪਰ) ਉਰੇ ਹਨ, ਪਰਮਾਤਮਾ।

[ਵੇਖੋ, ੨੬੪੮]

**ਅਪਰੰਪਰੁ,** ਪਰੇ ਤੋਂ ਪਰੇ। ੨੬੬੨

**ਹਰਿ ਕੀ ਕੀਮਤਿ ਕਿਨ ਬਿਧਿ ਹੋਇ ॥**
**ਹਰਿ ਅਪਰੰਪਰੁ ਅਗਮ ਅਗੋਚਰੁ**
**ਗੁਰ ਕੈ ਸਬਦਿ ਮਿਲੈ ਜਨੁ ਕੋਇ ॥ ੧ ॥ ਰਹਾਉ ॥**

ਆਸਾ ਮਹਲਾ ੩-੪੨, ਸਫ਼ਾ ੩੬੧

**ਵੇਖੋ, ਅਗਮ (੧੮੬੮)**

[ਵੇਖੋ, ੨੬੪੮]

**ਅਪਰੰਪਰੁ,** ਪਰੇ ਤੋਂ ਪਰੇ। ੨੬੬੩

**ਆਪੇ ਹਰਿ ਅਪਰੰਪਰੁ ਕਰਤਾ**
**ਹਰਿ ਆਪੇ ਬੋਲਿ ਬੁਲਾਇ ॥**
**ਸੇਈ ਸੰਤ ਭਲੇ ਤੁਧੁ ਭਾਵਹਿ**
**ਜਿਨ੍ ਕੀ ਪਤਿ ਪਾਵਹਿ ਥਾਇ ॥ ੩ ॥**

ਆਸਾ ਮਹਲਾ ੪-੬੩, ਸਫ਼ਾ ੩੬੮

**ਭਾਵ :** ਕਰਤਾ **ਅਪਰੰਪਰ** ਹਰੀ ਆਪ ਹੀ (ਹੋਵੇਗਾ ਅਤੇ ਜਿਸ ਵਿਚ ਉਹ ਚਾਹੇਗਾ) ਆਪੇ ਬੋਲ ਕੇ (ਤੁਹਾਥੋਂ) ਬੁਲਵਾਏਗਾ। (ਇਸ ਪ੍ਰਕਾਰ ਦੇ) ਓਹੀ (ਪੁੱਗੇ ਹੋਏ) ਸੰਤ ਭਲੇ ਹਨ ਜੋ (ਹੇ ਹਰੀ !) ਤੈਨੂੰ ਭਾਉਂਦੇ ਹਨ, ਜਿਨ੍ਹਾਂ ਦੀ ਪਤਿ ਨੂੰ ਤੂੰ (ਆਪ) ਪਰਵਾਨਦਾ ਹੈਂ।

**(ਸੰਥਜਾ, ਸਫ਼ਾ ੨੩੨੧)**

[ਵੇਖੋ, ੨੬੪੮]

**ਅਪਰੰਪਰੁ,** ਪਰੇ ਤੋਂ ਪਰੇ । ੨੬੬੪

**ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ**
**ਤੁਧੁ ਜੇਵਡੁ ਅਵਰੁ ਨ ਕੋਈ ॥**
**ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ**
**ਤੂੰ ਨਿਹਚਲੁ ਕਰਤਾ ਸੋਈ ॥ ... ॥ ੫ ॥**

ਆਸਾ ਮਹਲਾ ੪–੨, ਸਫ਼ਾ ੩੪੮

**ਭਾਵ :** ਤੂੰ ਆਦਿ ਪੁਰਖ ਹੈਂ, (ਉਹ ਚੇਤਨ ਤੇ ਵਿਆਪਕ ਹਸਤੀ ਯਾ ਵਜੂਦ ਜਿਸ ਤੋਂ ਮੁਹਰੇ ਹੋਰ ਕੋਈ ਨਹੀਂ ਸੀ) **ਪਰੇ ਤੋਂ ਪਰੇ** ਹੈਂ, (ਤੂੰ ਹੀ) ਕਰਤਾਰ ਹੈਂ, (ਤੇ) ਤੇਰੇ ਜਿੱਡਾ ਹੋਰ ਕੋਈ ਨਹੀਂ ਜੀ। ਤੂੰ ਜੁਗੋ ਜੁਗ ਇਕੋ ਹੈਂ, ਤੂੰ ਸਦਾ ਸਦਾ ਇਕੋ ਹੈਂ ਜੀ, ਤੂੰ ਅਟੱਲ ਹੈਂ, (ਤੂੰ) ਰਚਨਹਾਰ ਹੈਂ (ਫਿਰ ਤੂੰ ਸਦਾ) ਉਹੋ (ਦਾ ਉਹੋ) ਹੈਂ (ਤੂੰ ਕਰਤਾਰ ਹੋ ਕੇ ਬੀ ਸਦਾ ਸਥਿਰ ਹੈਂ, ਕਦੇ ਨਹੀਂ ਬਦਲਦਾ)।

**(ਪੰਜ ਗ੍ਰੰਥੀ ਸਟੀਕ)**

**ਨੋਟ :** ਇਹ ਤੁਕਾਂ ਸਫ਼ਾ ੧੦–੧੧ ਉਤੇ "ਸੋਦਰੁ" ਦੀ ਬਾਣੀ ਵਿਚ ਆਏ "ਸੋ ਪੁਰਖੁ" ਵਾਲੇ ਸ਼ਬਦ ਵਿਚ ਵੀ ਵਿਦਮਾਨ ਹਨ।

[ਵੇਖੋ, ੨੬੪੮]

**ਅਪਰੰਪਰੁ,** ਪਰੇ ਤੋਂ ਪਰੇ, ਅਪਰੰਪਰ। ੨੬੬੫

**ਨਿਜ ਘਰਿ ਮਹਲੁ ਅਪਾਰ ਕੋ ਅਪਰੰਪਰੁ ਸੋਈ ॥**
**ਬਿਨੁ ਸਬਦੈ ਥਿਰੁ ਕੋ ਨਹੀ ਬੂਝੈ ਸੁਖੁ ਹੋਈ ॥ ੫ ॥**

ਗਉੜੀ (ਬੈਰਾਗ.) ਮਹਲਾ ੧–੧੭, ਸਫ਼ਾ ੨੨੮

**ਭਾਵ :** (ਜੀਵ ਦੇ) ਆਪਣੇ ਮਨ ਵਿਚ ਅਪਾਰ (ਪ੍ਰਭੂ ਦਾ) ਮਹਲ ਹੈ, ਉਹੀ (ਪ੍ਰਭੂ ਬ੍ਰਹਮੰਡ ਵਿਚ) **ਅਪਰੰਪਰ** ਹੈ। (ਪਰੰਤੂ ਗੁਰੂ-) ਸ਼ਬਦ ਤੋਂ ਬਿਨਾਂ (ਇਸ ਮਹਲ ਵਿਚ ਕੋਈ) ਨਹੀਂ ਟਿਕ ਸਕਦਾ, (ਜੋ ਇਹ ਗੱਲ) ਸਮਝ ਲਵੇ (ਉਸ ਨੂੰ ਇਹ ਆਤਮ ਟਿਕਾਉ ਦਾ) ਸੁਖ ਹੋ ਜਾਂਦਾ ਹੈ। (ਆਪਣੇ ਨਿਜ ਸਰੂਪ ਵਿਚ ਹੀ ਪਰਮਾਤਮਾ ਵਸਦਾ ਹੈ, ਇਹ ਗਿਆਨ ਲੋੜੀਦਾ ਹੈ, ਤੇ ਉਹ ਸ਼ਬਦ ਦੁਆਰਾ ਸਥਿਰਤਾ ਵਿਚ ਲੈ ਜਾਂਦਾ ਹੈ। ਉਹ ਸਦਾ ਸੁਖ ਹੈ)।

**(ਸੰਥਯਾ, ਸਫ਼ਾ ੧੪੪੧)**

[ਵੇਖੋ, ੨੬੪੮]

**ਅਪਰੰਪਰੋ,** ਜਿਸ ਦਾ ਪਾਰਾਵਾਰ ਨਹੀਂ, ਪਾਰਬ੍ਰਹਮ। ੨੬੬੬

**ਬੀਸ ਸਪਤਾਹਰੋ ਬਾਸਰੋ ਸੰਗ੍ਰਹੈ**
**ਤੀਨਿ ਖੋੜਾ ਨਿਤ ਕਾਲੁ ਸਾਰੈ ॥**
**ਦਸ ਅਠਾਰ ਮੈ ਅਪਰੰਪਰੋ ਚੀਨੈ**
**ਕਹੈ ਨਾਨਕੁ ਇਵ ਏਕੁ ਤਾਰੈ ॥ ੩ ॥**

ਸਿਰੀ. ਮਹਲਾ ੧–੨੬, ਸਫ਼ਾ ੨੩

ਵੇਖੋ, **ਅਠਾਰ (੨੨੦੨)**

**ਅਠਾਰ,** ਅਠਾਹਰਾਂ ਪੁਰਾਣ, **ਵੇਖੋ, (੧੪੪੬)।**

**ਅਪਰੰਪਰੋ ਚੀਨੈ,** ਪੁਰਾਣਾਂ ਵਿਚ ਦੀਆਂ ਵਹਿਮ ਭਰਮ ਦੀਆਂ ਅਤੇ ਸਾਕਾਰ ਪੂਜਾ ਦੀਆਂ ਕਥਾ ਕਹਾਣੀਆਂ ਛਡ ਕੇ ਨਿਰਗੁਣ ਤੱਤ ਦਾ ਗਿਆਨ ਪ੍ਰਾਪਤ ਕਰੇ।

[ਵੇਖੋ, ੨੬੪੮]

**ਅਪਰੰਪਰੋ,** ਪਰੇ ਤੋਂ ਪਰੇ, ਅਨੰਤ। ੨੬੬੭

**ਮੇਰਾ ਮਨੋ ਮੇਰਾ ਮਨੁ ਰਾਤਾ ਰਾਮ ਪਿਆਰੇ ਰਾਮ ॥**
**ਸਚੁ ਸਾਹਿਬੋ ਆਦਿ ਪੁਰਖੁ**
**ਅਪਰੰਪਰੋ ਧਾਰੇ ਰਾਮ ॥ ... ॥ ੧ ॥**

ਆਸਾ (ਛੰਤ) ਮਹਲਾ ੧–੩, ਸਫ਼ਾ ੪੩੭

**ਭਾਵ :** ਮੇਰਾ ਸਾਰੇ ਦਾ ਸਾਰਾ ਮਨ (= ਮਨੋ ਮਨੁ, ਨਿਚਲੇ ਮਨ ਤੋਂ ਉਪਰਲੇ ਮਨ ਤਕ) ਪਿਆਰੇ ਰਾਮ ਵਿਚ ਰੰਗਿਆ ਪਿਆ ਹੈ। ਜੋ ਸੱਚਾ ਸਾਹਿਬ ਹੈ, ਆਦਿ ਪੁਰਖ ਹੈ, ਅਤੇ **ਅਨੰਤ ਹੈ** (ਉਸ ਨੂੰ ਮੈਂ ਮਨ ਵਿਚ) ਧਾਰਿਆ ਹੋਇਆ ਹੈ।

**(ਸੰਥਯਾ, ਸਫ਼ਾ ੨੭੩੧)**

[ਵੇਖੋ, ੨੬੪੮]

**ਅਪਰਪਰੁ,** ਪਾਰਬ੍ਰਹਮ, ਅਨੰਤ (ਪ੍ਰਭੂ)। ੨੬੬੮

**ਅਬਿਗਤ ਅਗੋਚਰੁ ਅਪਰਪਰੁ**
**ਮਨਿ ਗੁਰ ਸਬਦੁ ਵਸਾਇਅਉ ॥**
**ਗੁਰ ਰਾਮ ਦਾਸ ਕਲੁਚਰੈ ਤੈ**
**ਜਗਤ ਉਧਾਰਣੁ ਪਾਇਅਉ ॥ ੮ ॥**

ਸਵਈ. ਮਹਲੇ ੪ ਕੇ, ਸਫ਼ਾ ੧੩੯੭

**ਭਾਵ :** ਕਲ ਭੱਟ ਸ੍ਰੀ ਗੁਰੂ ਰਾਮਦਾਸ ਜੀ ਦੀ ਉਸਤਤਿ ਵਿਚ ਉਚਾਰਦਾ ਹੈ :—

ਅਬਿਗਤ, ਅਗੋਚਰ, **ਅਨੰਤ** (ਵਾਹਿਗੁਰੂ ਨੂੰ ਆਪ ਨੇ) ਮਨ ਵਿਚ ਗੁਰ ਸ਼ਬਦ (ਦੁਆਰਾ) ਵਸਾਇਆ ਹੋਇਆ ਹੈ। ਜਗਤ ਤਾਰਨ ਦਾ (ਮਹਾਨ ਕਾਰਜ ਆਪ ਨੇ ਧੁਰ ਤੋਂ) ਪਾਇਆ ਹੈ।

**ਅਬਿਗਤ,** ਅਵਿਅਕਤ, ਸਰੀਰ ਰਹਿਤ, ਨਿਰੰਕਾਰ।
**ਅਗੋਚਰੁ,** ਇੰਦ੍ਰੇ ਗਿਆਨ ਤੋਂ ਅਵਿਸ਼ਯ।
[ਵੇਖੋ, ੨੬੪੮]

**ਅਪਰਾਧੰ,** ਅਪਰਾਧ ਕਰਨੇ। ੨੬੬੮ (ੳ)

**ਛਲੰ ਛਿਦ੍ਰੰ ਕੋਟਿ ਬਿਘਨੰ ਅਪਰਾਧੰ ਕਿਲਬਿਖ ਮਲੰ ॥**
**ਭਰਮ ਮੋਹੰ ਮਾਨ ਅਪਮਾਨੰ**
**ਮਦੰ ਮਾਯਾ ਬਿਆਪਿਤੰ ॥ ... ॥ ੪੨ ॥**
ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੭

**ਵੇਖੋ, ਅਪਮਾਨੰ (੨੬੩੪-ੳ)**

[ਵੇਖੋ, ੨੬੭੨]

**ਅਪਰਾਧ,** ਅਪਰਾਧ, ਦੋਸ਼, ਜੁਰਮ, ਕਸੂਰ। ੨੬੬੮ (ਅ)

**ਹਮ ਅਪਰਾਧ ਪਾਪ ਬਹੁ ਕੀਨੇ**
**ਕਰਿ ਦੁਸਟੀ ਚੋਰ ਚੁਰਾਇਆ ॥**
**ਅਬ ਨਾਨਕ ਸਰਣਾਗਤਿ ਆਏ**
**ਹਰਿ ਰਾਖਹੁ ਲਾਜ ਹਰਿ ਭਾਇਆ ॥ ੪ ॥**
ਗਉੜੀ (ਪੂਰਬੀ.) ਮਹਲਾ ੫-੬੩, ਸਫ਼ਾ ੧੭੨

**ਭਾਵ :** ਅਸਾਂ ਬਹੁਤੇ **ਅਪਰਾਧ** ਤੇ ਪਾਪ ਕੀਤੇ ਹਨ, ਮਾੜੇ ਕਰਮ ਕੀਤੇ ਹਨ, ਅਤੇ ਚੋਰਾਂ (ਵਾਙੂ) ਚੋਰੀਆਂ ਕੀਤੀਆਂ ਹਨ। ਹੁਣ ਹੇ ਹਰੀ! ਆਪ ਦੀ (ਸ਼ਰਣ ਵਿਚ) ਸ਼ਰਣਾਗਤੀ ਹੋ ਕੇ ਆਏ ਹਾਂ (ਸਾਡੀ) ਲਾਜ ਰੱਖ ਲਓ (ਜਿਵੇਂ) ਹਰੀ (ਆਪ) ਨੂੰ ਭਾਵੇ (ਤਿਵੇਂ ਰਖ ਲਓ)। (**ਸੰਥਜਾ**, ਸਫ਼ਾ ੧੧੩੨)
[ਵੇਖੋ, ੨੬੭੨]

**ਅਪ੍ਰਾਧ,** ਕਸੂਰ, ਜੁਰਮ। ੨੬੬੯

**ਕੋਟਿ ਅਪ੍ਰਾਧ ਸਾਧ ਸੰਗਿ ਮਿਟੈ ॥**
**ਸੰਤ ਕ੍ਰਿਪਾ ਤੇ ਜਮ ਤੇ ਛੁਟੈ ॥ ... ॥ ੭ ॥**
ਗਉੜੀ (ਸੁਖ.) ਮ: ੫-੨੪, ਸਫ਼ਾ ੨੯੬

**ਭਾਵ :** ਸਤਸੰਗ ਵਿਚ ਕਰੋੜਾਂ **ਕਸੂਰ** ਮਿਟ ਜਾਂਦੇ ਹਨ। ਸੰਤਾਂ ਦੀ ਕਿਰਪਾ ਨਾਲ ਜਮਾਂ ਤੋਂ ਛੁਟ ਜਾਈਦਾ ਹੈ।

**ਮਤਲਬ :** ਮਨ ਪਾਪ ਕਰਦਾ ਹੈ, ਫਿਰ ਉਨ੍ਹਾਂ ਖ਼ਿਆਲਾਂ ਦੇ ਦਬਾ ਹੇਠ ਨਿੱਘਰ ਜਾਂਦਾ ਹੈ। ਸਤਸੰਗ ਵਿਚ ਮਨ ਨਿਰਮਲ ਹੋ ਜਾਂਦਾ ਹੈ। ਕੀਤੇ ਹੋਏ ਪਾਪ ਸੰਸਕਾਰਾਂ ਦੇ ਰੂਪ ਵਿਚ ਮਨ ਵਿਚ ਲੁਕੇ ਰਹਿੰਦੇ ਹਨ ਜੋ ਜੀਵਨ ਨੂੰ ਅੰਦਰੋਂਵਾਰ ਦੂਖਿਤ ਰਖਦੇ ਹਨ। ਸਤਸੰਗ ਦੇ ਵਾਤਾਵਰਣ ਵਿਚ ਮਨ ਦੀ ਨਿਰਮਲਤਾ ਕਾਰਣ ਸੰਸਕਾਰਾਂ ਤੋਂ ਨਵਿਰਤੀ ਹੋਣ ਲਗਦੀ ਹੈ। ਪਾਪ ਵਾਸ਼ਨਾ ਮਿਟ ਜਾਂਦੀ ਹੈ।
[ਵੇਖੋ, ੨੬੭੨]

**ਅਪਰਾਧੀ,** ਕਸੂਰਵਾਰ, ਪਾਪੀ। ੨੬੬੯ (ੳ)

**ਅਪਰਾਧੀ ਮਤਿਹੀਨੁ ਨਿਰਗੁਨੁ ਅਨਾਥੁ ਨੀਚੁ ॥**
**ਸਠ ਕਠੋਰੁ ਕੁਲਹੀਨੁ ਬਿਆਪਤ ਮੋਹ ਕੀਚੁ ॥ ... ॥ ੨ ॥**
ਆਸਾ (ਛੰਤ) ਮਹਲਾ ੫-੮, ਸਫ਼ਾ ੪੫੮

**ਭਾਵ :** ਮੈਂ **ਪਾਪੀ** ਹਾਂ, (ਸ਼ੁਭ) ਮਤ ਤੋਂ ਹੀਨ ਹਾਂ, (ਸ਼ੁਭ) ਗੁਣਾਂ ਤੋਂ ਖਾਲੀ ਹਾਂ, ਅਨਾਥ ਹਾਂ, ਨੀਵਾਂ ਹਾਂ। ਮੂੜ ਹਾਂ, ਸਖ਼ਤ (ਦਿਲ ਵਾਲਾ) ਹਾਂ, ਕੁਲ (ਦਾ) ਨੀਵਾਂ ਹਾਂ, ਮੋਹ ਰੂਪੀ ਚਿੱਕੜ ਵਿਚ ਫਸਿਆ ਹੋਇਆ ਹਾਂ। ...... (ਪਰ ਇਕ ਬਿਨੈ ਹੈ ਕਿ ਇਸ ਨੀਚ ਨੂੰ ਸਾਧੂ ਦੀ ਸ਼ਰਣ ਦੁਆਰੇ ਰਖ ਲਵੋ, ਇਕ ਆਪ ਦੀ ਆਸ ਹੈ)।
[ਸੰਸ. अपराधिन् (**ਅਪਰਾਧਿਨ੍**), ਦੋਸ਼ੀ, ਪਾਪੀ।]

**ਅਪਰਾਧੀ,** ਪਾਪੀ। ੨੬੭੦

**ਜਿਹ ਨਰ ਰਾਮ ਭਗਤਿ ਨਹਿ ਸਾਧੀ ॥**
**ਜਨਮਤ ਕਸ ਨ ਮੁਓ ਅਪਰਾਧੀ ॥ ੧ ॥ ਰਹਾਉ ॥**
ਗਉੜੀ (ਗੁਆ.) ਕਬੀਰ-੨੫, ਸਫ਼ਾ ੩੨੮

**ਭਾਵ :** ਜਿਸ ਪੁਰਖ ਨੇ (ਦੁਰਲਭ ਮਨੁੱਖਾ ਜਨਮ ਪਾ ਕੇ) ਰਾਮ ਦੀ ਭਗਤੀ ਸਿਰੇ ਨਹੀਂ ਚਾੜ੍ਹੀ, ਉਹ **ਪਾਪੀ** ਜੰਮਦਾ (ਹੀ) ਕਿਉਂ ਨਾ ਮਰ ਗਿਆ ?
[ਵੇਖੋ, ੨੬੬੯-ੳ]

**ਅਪਰਾਧੀ,** ਪਾਪੀ। ੨੬੭੧

**ਹਰਿ ਜੀਉ ਆਪੇ ਬਖਸਿ ਮਿਲਾਇ ॥**
**ਗੁਣਹੀਣ ਹਮ ਅਪਰਾਧੀ ਭਾਈ**
**ਪੂਰੈ ਸਤਿਗੁਰਿ ਲਏ ਰਲਾਇ ॥ ਰਹਾਉ ॥**
ਸੋਰਠਿ (ਅਸਟ.) ਮਹਲਾ ੩-੨, ਸਫ਼ਾ ੬੩੮

**ਭਾਵ :** ਪਿਆਰੇ ਹਰੀ ਨੇ ਆਪੇ (ਨਾਮ) ਬਖ਼ਸ਼ ਕੇ (ਸਾਨੂੰ ਆਪਣੇ ਨਾਲ) ਮਿਲਾ ਲਿਆ ਹੈ । ਅਸੀਂ ਗੁਣਹੀਨ **ਪਾਪੀ** ਸਾਂ, ਪੂਰੇ ਸਤਿਗੁਰਾਂ ਨੇ (ਸਾਨੂੰ ਸਾਧ ਸੰਗਤ ਵਿਚ) ਰਲਾ ਲਿਆ ਹੈ । [ਵੇਖੋ, ੨੬੬੯-ੳ]

**ਅਪ੍ਰਾਧੀ,** ਅਪਰਾਧ ਕਰਨ ਵਾਲਾ । ੨੬੭੧ (ੳ)

**ਕੋਟਿ ਅਪ੍ਰਾਧੀ ਸੰਤ ਸੰਗਿ ਉਧਰੈ**
**ਜਮੁ ਤਾਕੈ ਨੇੜਿ ਨ ਆਵੈ ॥**
**ਜਨਮ ਜਨਮ ਕਾ ਬਿਛੁੜਿਆ ਹੋਵੈ**
**ਤਿਨ੍ ਹਰਿ ਸਿਉ ਆਣਿ ਮਿਲਾਵੈ ॥ ੨ ॥**

ਸੂਹੀ ਮਹਲਾ ੫-੫੧, ਸਫ਼ਾ ੭੪੮

**ਵੇਖੋ, ਉਧਰੈ (੩੪੪)**

[ਵੇਖੋ, ੨੬੬੯-ੳ]

**ਅਪਰਾਧੁ,** ਅਪਰਾਧ । ੨੬੭੨

**ਕਿਆ ਅਪਰਾਧੁ ਸੰਤ ਹੈ ਕੀਨਾ ॥**
**ਬਾਂਧਿ ਪੋਟ ਕੁੰਚਰ ਕਉ ਦੀਨਾ ॥ ... ॥ ੩ ॥**

ਗੋਂਡ ਕਬੀਰ-੪, ਸਫ਼ਾ ੮੭੧

**ਭਾਵ :** ਭਗਤ ਕਬੀਰ ਜੀ ਆਪਣੀ ਆਪ ਬੀਤੀ ਦਾ ਵਰਣਨ ਕਰ ਰਹੇ ਹਨ :—

(ਲੋਕੀ ਕਹਿੰਦੇ ਹਨ) ਇਸ ਸੰਤ ਨੇ ਕੀ **ਅਪਰਾਧ** ਕੀਤਾ ਹੈ (ਜਿਸ ਕਾਰਨ) ਪੋਟਲੀ ਬੰਨ੍ਹ ਕੇ (ਇਸ ਨੂੰ) ਹਾਥੀ ਅਗੇ ਸੁੱਟ ਦਿਤਾ ਹੈ ?

[**ਸੰਸ.** अपराधः (**ਅਪਰਾਧ:**), ਕਸੂਰ, ਪਾਪ, ਦੋਸ਼ ।]

**ਅਪਰਾਧੂ,** ਅਪਰਾਧੀ, ਪਾਪੀ । ੨੬੭੨ (ੳ)

**ਪਉੜੀ ॥ ... ਹੋਤ ਪੁਨੀਤ ਕੋਟ ਅਪਰਾਧੂ ॥**
**ਅੰਮ੍ਰਿਤ ਨਾਮੁ ਜਪਹਿ ਮਿਲਿ ਸਾਧੂ ॥ ... ॥ ੩੭ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੫੮

**ਭਾਵ :** ਕਰੋੜਾਂ ਹੀ **ਪਾਪੀ**, ਸਾਧੂ ਨੂੰ ਮਿਲ ਕੇ (ਉਸ ਪ੍ਰਭੂ ਦਾ) ਅੰਮ੍ਰਿਤ ਰੂਪੀ ਨਾਮ ਜਪਦੇ ਹਨ ਅਤੇ ਪੁਨੀਤ ਹੁੰਦੇ ਹਨ ।

**ਪੁਨੀਤ,** ਹਿੰਦੀ, ਪਵਿੱਤਰ । ਗੁਰਵਾਕ ਹੈ :—

**ਪਵਿਤ੍ਰ ਪਵਿਤ੍ਰ ਪਵਿਤ੍ਰ ਪੁਨੀਤ ॥ ... ॥ ੮ ॥**

ਗਉੜੀ (ਸੁਖ.) ਮ: ੫-੧੨, ਸਫ਼ਾ ੨੭੯

[ਵੇਖੋ, ੨੬੭੨]

**ਅਪਰਿ,** ਪਹੁੰਚ, ਅਪੜ । ੨੬੭੩

**ਜਾ ਕਉ ਰਾਖਿ ਲੇਇ ਮੇਰਾ ਸੁਆਮੀ**
**ਤਾ ਕਉ ਸੁਮਤਿ ਦੇਇ ਪੈ ਕਾਨੈ ॥**
**ਤਾ ਕਉ ਕੋਈ ਅਪਰਿ ਨ ਸਾਕੈ**
**ਜਾ ਕੀ ਭਗਤਿ ਮੇਰਾ ਪ੍ਰਭੁ ਮਾਨੈ ॥ ੨ ॥**

ਕਲਿ. ਮਹਲਾ ੪-੫, ਸਫ਼ਾ ੧੩੨੦

**ਭਾਵ :** ਜਿਸ ਨੂੰ ਮੇਰਾ ਮਾਲਕ ਰਖ ਲੈਂਦਾ ਹੈ, ਉਸ ਨੂੰ ਕੰਨ ਵਿਚ ਸਿੱਖਿਆ ਦੇਂਦਾ ਹੈ (ਨੇੜੇ ਹੋ ਕੇ ਸਮਝਾਉਂਦਾ ਹੈ) । ਜਿਸ ਦੀ ਭਗਤੀ ਮੇਰਾ ਪ੍ਰਭੂ ਕਬੂਲ ਕਰ ਲੈਂਦਾ ਹੈ, ਉਸ ਨੂੰ (ਦੁਖ ਦੇਣ ਲਈ) ਕੋਈ **ਪਹੁੰਚ** ਨਹੀਂ ਸਕਦਾ ।

[**ਅਪਰਿ** = ਅਪੜ = ਫੜ = ਪਕੜ ;
**ਸੰਸ.** प्रकृष्ट (**ਪ੍ਰਕ੍ਰਿਸ਼੍ਟ**), ਪਕੜਨਾ ।]

**ਅਪਵਾਦ,** ਝਗੜਾ, ਬਖੀਲੀ । ੨੬੭੪

**ਜੋਬਨ ਰੂਪ ਮਾਇਆ ਮਦ ਮਾਤਾ**
**ਬਿਚਰਤ ਬਿਕਲ ਬਡੌ ਅਭਿਮਾਨੀ ॥**
**ਪਰਧਨ ਪਰ ਅਪਵਾਦ ਨਾਰਿ ਨਿਦਾ**
**ਯਹ ਮੀਠੀ ਜੀਅ ਮਾਹਿ ਹਿਤਾਨੀ ॥ ... ॥ ੧ ॥**

ਸਵਯੇ. (ਮੁਖਬਾਕ) ਮਹਲਾ ੫, ਸਫ਼ਾ ੧੩੮੭

**ਭਾਵ :** ਜਵਾਨੀ, ਸੁੰਦਰਤਾ ਅਤੇ ਦੌਲਤ ਦੇ ਅਭਿਮਾਨ ਵਿਚ ਮਸਤ ਮੈਂ ਵਿਆਕੁਲ ਹੋਇਆ ਬੜੇ ਅਹੰਕਾਰ ਵਿਚ ਵਿਚਰ ਰਿਹਾ ਹਾਂ । ਪਰਾਈ ਦੌਲਤ, **ਬਖੀਲੀ,** ਨਿੰਦਾ (ਨੁਕਤਾਚੀਨੀ) ਪਰਾਈ ਇਸਤ੍ਰੀ ਇਹੋ ਹੀ ਦਿਲ ਨੂੰ ਮਿਠੀਆਂ ਅਤੇ ਪਿਆਰੀਆਂ ਲਗਦੀਆਂ ਹਨ ।

[**ਸੰਸ.** अपवादः (**ਅਪਵਾਦ:**), ਨਿੰਦਾ, ਕਲੰਕ ।]

**ਅਪਵਾਦੀ,** ਖੋਟੇ ਵਾਕ ਬੋਲਣ ਵਾਲੇ,
ਨਿੰਦਕ, ਬਦ-ਜ਼ਬਾਨ । ੨੬੭੫

**ਮਹਾ ਬਿਖਾਦੀ ਦੁਸਟ ਅਪਵਾਦੀ ਤੇ ਪੁਨੀਤ ਸੰਗਾਰੇ ॥ ੧ ॥**
**ਜਨਮ ਭਵੰਤੇ ਨਰਕਿ ਪੜੰਤੇ ਤਿਨ੍ ਕੇ ਕੁਲ ਉਧਾਰੇ ॥ ੨ ॥**

ਆਸਾ ਮਹਲਾ ੫-੧੪੧, ਸਫ਼ਾ ੪੦੬

**ਭਾਵ :** (ਸਤਿਗੁਰਾਂ ਦੇ ਉਪਕਾਰ ਦਰਸਾਏ ਹਨ) : (ਜੋ) ਮਹਾਂ ਝਗੜਾਲੂ, ਦੁਸ਼ਟ ਅਤੇ **ਖੋਟੇ ਵਾਕ ਬੋਲਣ ਵਾਲੇ** (ਸਨ) ਉਹ (ਆਪ ਦੇ) ਸੰਗ ਨਾਲ ਪਵਿਤ੍ਰ ਹੋ ਗਏ ਹਨ । (ਜੋ) ਜਨਮਾਂ ਵਿਚ

ਭਟਕਦੇ (ਸੰਸਾਰ ਵਿਚ ਆਏ, ਅਗੋਂ ਹੋਰ ਮਾੜੇ ਕੰਮ ਕਰਕੇ) ਨਰਕਾਂ ਵਿਚ ਪੈਣ ਵਾਲੇ ਮਨ, ਉਨ੍ਹਾਂ ਦੀਆਂ ਕੁਲਾਂ ਤੁਸਾਂ ਤਾਰ ਦਿਤੀਆਂ ।

[ਸੰਸ. अपवादिन् (ਅਪਵਾਦਿਨ੍), ਨਿੰਦਕ ।]

**ਅਪਵਾਦੁ,** ਝਗੜਾ । ੨੬੭੬

**ਸਲੋਕ ਮ: ੪ ॥**
**ਵਿਣੁ ਨਾਵੈ ਹੋਰੁ ਸਲਾਹਣਾ ਸਭੁ ਬੋਲਣੁ ਫਿਕਾ ਸਾਦੁ ॥**
**ਮਨਮੁਖ ਅਹੰਕਾਰੁ ਸਲਾਹਦੇ ਹਉਮੈ ਮਮਤਾ ਵਾਦੁ ॥**
**ਜਿਨ ਸਾਲਾਹਨਿ ਸੇ ਮਰਹਿ ਖਪਿ ਜਾਵੈ ਸਭੁ ਅਪਵਾਦੁ ॥**
**ਜਨ ਨਾਨਕ ਗੁਰਮੁਖਿ ਉਬਰੇ**
**ਜਪਿ ਹਰਿ ਹਰਿ ਪਰਮਾਨਾਦੁ ॥ ੧ ॥**

ਗਉੜੀ (ਵਾਰ) ਮਹਲਾ ੪–੨, ਸਫ਼ਾ ੩੦੧

**ਭਾਵ :** ਨਾਮ ਤੋਂ ਬਿਨਾਂ ਹੋਰ ਕਿਸੇ ਦੀ ਸਿਫਤ ਸਾਲਾਹ ਅਤੇ ਉਸਤਤ ਕਰਨ ਦਾ ਸੁਆਦ ਫਿੱਕਾ ਹੈ । ਮਨਮੁਖ ਅਹੰਕਾਰੀ (ਪੁਰਖ) ਨੂੰ ਸਲਾਹੁੰਦੇ ਹਨ । ਉਹ ਹਉਮੈਂ ਅਤੇ ਮਮਤਾ ਵਸ ਹੋ ਕੇ ਵਾਦ ਵਿਵਾਦ ਕਰਦੇ ਹਨ । (ਮਨਮੁਖ) ਜਿਨ੍ਹਾਂ ਦੀ ਉਸਤਤ ਕਰਦੇ ਹਨ ਉਨ੍ਹਾਂ ਦੇ ਮਰਨ ਤੇ ਸਾਰਾ **ਝਗੜਾ** ਮੁੱਕ ਜਾਂਦਾ ਹੈ । ਗੁਰਮੁਖ ਹਰਿ ਦਾ ਸਿਮਰਨ ਕਰਕੇ ਪਰਮਾਨੰਦ ਅਵਸਥਾ ਵਿਚ ਵਿਚਰਦੇ ਹੋਏ (ਸੰਸਾਰ ਸਾਗਰ) ਤੋਂ ਤਰ ਜਾਂਦੇ ਹਨ ।

**ਮਤਲਬ :** ਨਾਮ ਸਿਮਰਣ ਦੇ ਮਾਰਗ ਦੀ ਉੱਚਤਾ ਦਰਸਾਈ ਹੈ । ਇਸ ਉਪਰ ਚਲਣ ਵਾਲੇ ਨਿਰਹੰਕਾਰ ਰਹਿ ਕੇ ਪਰਮਾਨੰਦ ਦੀ ਪ੍ਰਾਪਤੀ ਕਰਦੇ ਹਨ । ਹੋਰ ਮਾਦਾਪ੍ਰਸਤ ਲੋਕ ਆਪਸ ਵਿਚ ਈਰਖਾ ਦ੍ਵੈਖ ਵਿਚ ਖੈ ਬਖੈਹ ਹੁੰਦੇ ਰਹਿੰਦੇ ਹਨ । ਇਨ੍ਹਾਂ ਦੀ ਉਸਤਤ ਨਿੰਦਿਆ ਮਾਇਆ ਦੇ ਵਾਧ ਘਾਟ ਉਪਰ ਆਧਾਰਿਤ ਹੁੰਦੀ ਹੈ ਜੋ ਨਾਸ਼ਵੰਤ ਹੈ । ਇਸ ਦੇ ਖਤਮ ਹੁੰਦਿਆਂ ਹੀ ਸਾਰਾ ਝਗੜਾ ਖਤਮ ਹੋ ਜਾਂਦਾ ਹੈ ।

[ਵੇਖੋ, ੨੬੭੪]

**ਅਪਵਿਤ,** ਅਪਵਿਤ੍ਰ । ੨੬੭੬ (ੳ)

**ਮ: ੪ ॥ ...**
**ਮਨਮੁਖਾ ਦੇ ਸਿਰਿ ਜੋਰਾ ਅਮਰੁ ਹੈ ਨਿਤ ਦੇਵਹਿ ਭਲਾ ॥**
**ਜੋਰਾ ਦਾ ਆਖਿਆ ਪੁਰਖ ਕਮਾਵਦੇ**
**ਸੇ ਅਪਵਿਤ ਅਮੇਧ ਖਲਾ ॥ ... ॥ ੨ ॥**

ਗਉੜੀ (ਵਾਰ) ਮਹਲਾ ੪–੯, ਸਫ਼ਾ ੩੦੪

**ਭਾਵ :** ਮਨਮੁਖਾਂ ਦੇ ਸਿਰ ਤੇ ਵਹੁਟੀਆਂ ਦਾ ਹੁਕਮ ਚਲਦਾ ਹੈ; (ਜੋ ਹੁਕਮ ਇਸਤ੍ਰੀਆਂ) ਨਿਤ ਦੇਂਦੀਆਂ ਹਨ (ਸੋ ਉਨ੍ਹਾਂ ਨੂੰ) ਚੰਗਾ ਲਗਦਾ ਹੈ । (ਜੋ ਐਸੇ) ਪੁਰਖ ਇਸਤ੍ਰੀਆਂ ਦਾ ਆਖਿਆ (ਨੌਕਰ ਵਾਂਙੂ) ਕਮਾਉਂਦੇ ਹਨ ਓਹ **ਅਪਵਿਤ੍ਰ** ਹਨ, ਗੰਦੇ ਹਨ ਤੇ ਮੂਰਖ ਹਨ । (**ਸੰਥਜਾ,** ਸਫ਼ਾ ੧੮੧੩)

**ਅਮੇਧ,** ਅਮੇਧਜ, ਨਾਪਾਕ, ਗੰਦਾ ।
**ਖਲਾ,** ਖਲ, ਮੂਰਖ ।
[ਵੇਖੋ, ੨੬੭੭]

**ਅਪਵਿਤ੍ਰ,** ਮਲੀਨ । ੨੬੭੭

**ਅਪਵਿਤ੍ਰ ਪਵਿਤ੍ਰ ਜਿਨਿ ਤੂ ਕਰਿਆ ॥**
**ਸਗਲ ਜੋਨਿ ਮਹਿ ਤੂ ਸਿਰਿ ਧਰਿਆ ॥ ... ॥ ੬ ॥**

ਰਾਮ. (ਅਸਟ.) ਮਹਲਾ ੫–੨, ਸਫ਼ਾ ੯੧੩

**ਭਾਵ :** (ਹੇ ਜੀਵ) ਜਿਸ ਨੇ ਤੈਨੂੰ **ਅਪਵਿਤ੍ਰ** (**ਮਲੀਨ** ਦਸ਼ਾ ਤੋਂ) ਪਵਿਤ੍ਰ ਬਣਾ ਦਿਤਾ, ਤੈਨੂੰ ਸਾਰੀਆਂ ਜੂਨਾਂ ਵਿਚੋਂ ਸਿਖਰ ਉਤੇ ਚੁਕ ਧਰਿਆ... (ਤੂੰ ਉਸੇ ਦਾ ਸਿਮਰਨ ਕਰ) ।

[ਸੰਸ. अपवित्र ( **ਅਪਵਿਤ੍ਰ** ), ਮਲੀਨ, ਜੋ ਸਾਫ਼ ਨਾ ਹੋਵੇ ।]

**ਅਪਵਿਤ੍ਰਹ,** ਅਪਵਿਤ੍ਰ ਵਸਤਾਂ ਨੂੰ । ੨੬੭੭ (ੳ)

**ਕਰਿ ਪ੍ਰਗਾਸੁ ਪ੍ਰਚੰਡ ਪ੍ਰਗਟਿਓ ਅੰਧਕਾਰ ਬਿਨਾਸ ॥**
**ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ**
**ਮਨਿ ਨ ਭਇਓ ਬਿਖਾਦੁ ॥ ੫ ॥**

ਮਾਰੂ (ਅਸਟ.) ਮਹਲਾ ੫–੩, ਸਫ਼ਾ ੧੦੧੮

**ਭਾਵ :** (ਸੂਰਜ) ਉਦਯ ਹੁੰਦਿਆਂ ਹੀ ਆਪਣੇ ਪ੍ਰਚੰਡ ਪ੍ਰਕਾਸ਼ ਕਰਕੇ ਹਨੇਰੇ ਦਾ ਨਾਸ਼ ਕਰਦਾ ਹੈ । (ਉਸ ਵੇਲੇ ਉਸ ਦੀਆਂ) ਕਿਰਣਾਂ ਸਭ ਪਵਿਤ੍ਰ **ਅਪਵਿਤ੍ਰ ਵਸਤਾਂ ਨੂੰ** ਸਪਰਸ਼ ਕਰਦੀਆਂ ਹਨ, ਪਰ ਸੂਰਜ ਦੇ ਮਨ ਵਿਚ ਇਸ ਗਲ ਦਾ ਵਿਖਾਧ ਨਹੀਂ ਹੁੰਦਾ ।

**ਪ੍ਰਗਟਿਓ,** ਉਦਯ ਹੁੰਦਿਆਂ ।
**ਬਿਖਾਦੁ,** ਦੁਖ, ਰੰਜ, ਵੈਰ, ਵਿਰੋਧ ।
[ਵੇਖੋ, ੨੬੭੭]

**ਅਪਵਿਤ੍ਰਤਾ,** ਮਲੀਨਤਾ । ੨੬੭੮

**ਪਉੜੀ ॥ ...**
**ਭਉ ਬਿਨਸੈ ਅੰਮ੍ਰਿਤੁ ਰਸੈ ਰੰਗਿ ਰਤੇ ਨਿਰੰਕਾਰ ॥**
**ਦੁਖ ਦਾਰਿਦ ਅਪਵਿਤ੍ਰਤਾ ਨਾਸਹਿ ਨਾਮ ਅਧਾਰ ॥...॥ ੪ ॥**

ਗਉੜੀ (ਥਿਤੀ) ਮਹਲਾ ੫–੪, ਸਫ਼ਾ ੨੯੭

**ਭਾਵ :** (ਹਰੀ ਕੀਰਤਨ ਦੇ ਅੰਦਰ ਵਸ ਗਿਆਂ) ਡਰ ਦੂਰ ਹੋ ਗਿਆ, (ਅੰਦਰ) ਅੰਮ੍ਰਿਤ ਰਸਦਾ ਰਿਹਾ, (ਰਸ ਸਿੰਜਰਦਾ ਰਿਹਾ, ਜਿਸ ਕਰਕੇ) ਨਿਰੰਕਾਰ ਦੇ ਪਿਆਰ ਵਿਚ (ਦਿਲ) ਲਗ ਗਿਆ । ਨਾਮ ਅਧਾਰ ਬਣ ਜਾਣ ਉਪਰ ਦੁੱਖ, ਗ਼ਰੀਬੀ ਅਤੇ **ਮਲੀਨਤਾ** ਨਸ ਗਈਆਂ ।

[ਸੰਸ. अपवित्रता (**ਅਪਵਿਤ੍ਰਤਾ**), ਅਸ਼ੁੱਧੀ, ਗੰਦਗੀ ।]

**ਅਪਵਿਤੁ,** ਨਾਪਾਕ, ਮਲੀਨ । ੨੬੭੯

**ਸੰਤ ਕਾ ਦੋਖੀ ਸਦਾ ਅਪਵਿਤੁ ॥**
**ਸੰਤ ਕਾ ਦੋਖੀ ਕਿਸੈ ਕਾ ਨਹੀ ਮਿਤੁ ॥ ... ॥ ੪ ॥**

ਗਉੜੀ (ਸੁਖ.) ਮ: ੫–੧੩, ਸਫ਼ਾ ੨੮੦

**ਭਾਵ :** ਸੰਤ ਦਾ ਦੋਖੀ (ਨਿੰਦਾ ਕਰਦੇ ਰਹਿਣ ਕਰਕੇ, ਨਿੰਦਾ ਦੀ ਮੈਲ ਨਾਲ) ਸਦਾ **ਮਲੀਨ** ਰਹਿੰਦਾ ਹੈ । ਸੰਤ ਦਾ ਦੋਖੀ (ਕਦੇ) ਕਿਸੇ ਦਾ (ਵੀ) ਸੱਜਣ ਨਹੀਂ ਬਣ ਸਕਦਾ । (ਸੰਤ ਨਿਰਵੈਰ ਹੁੰਦੇ ਹਨ, ਉਨ੍ਹਾਂ ਨਾਲ ਜੋ ਵੈਰ ਕਰੇ, ਹੋਰ ਕਿਸੇ ਨਾਲ ਕਦ ਘਟ ਕਰੇਗਾ ?) ।

[ਸੰਸ. अपवित्र ( **ਅਪਵਿਤ੍ਰ** ) ;
ਪ੍ਰਾ. अ + पवित्त (**ਅ + ਪਵਿੱਤ**), ਮਲੀਨ, ਅਸ਼ੁੱਧ ।]

**ਅਪਵਿਤ੍ਰਾ,** ਅਪਵਿਤਰ । ੨੬੭੯ (ੳ)

**ਨਵੇ ਛਿਦ੍ਰ ਸ੍ਰਵਹਿ ਅਪਵਿਤ੍ਰਾ ॥**
**ਬੋਲਿ ਹਰਿਨਾਮ ਪਵਿਤ੍ਰ ਸਭਿ ਕਿਤਾ ॥ ... ॥ ੩ ॥**

ਮਾਰੂ ਮਹਲਾ ੪–੭, ਸਫ਼ਾ ੯੯੮

**ਭਾਵ :** (ਮਨੁੱਖੀ ਸਰੀਰ ਦੀਆਂ) ਨੌਂ ਗੋਲਕਾਂ ਵਗਣ (ਕਾਰਨ) **ਅਪਵਿਤਰ** ਹਨ (ਪਰ ਜਿਸ ਨੇ) ਹਰਿਨਾਮ ਦਾ ਸਿਮਰਨ ਕੀਤਾ ਉਸ ਨੇ ਇਹ ਸਭ ਪਵਿੱਤਰ ਕਰ ਲਈਆਂ ਹਨ ।

**ਮਤਲਬ :** ਰੂਹਾਨੀ ਜ਼ਿੰਦਗੀ ਬਸਰ ਕਰਨੇ ਵਾਲੇ ਦੀ ਦੇਹ ਵੀ ਪਵਿੱਤਰ ਹੋ ਜਾਂਦੀ ਹੈ ।

**ਨਵੇ ਛਿਦ੍ਰ,** ਨੌਂ ਗੋਲਕਾਂ, ਯਥਾ :—
ਦੋ ਨਾਸਕਾਂ, ਦੋ ਕੰਨ, ਦੋ ਅੱਖਾਂ, ਗੁਦਾ, ਲਿੰਗ ਅਤੇ ਮੂੰਹ ।

**ਸ੍ਰਵਹਿ,** ਵਗਦੇ ਹਨ, ਸਿੰਮਦੇ ਹਨ ।
[ਵੇਖੋ, ੨੬੭੮]

**ਅਪਵੀਤ,** ਅਪਵਿਤ੍ਰ, ਗੰਦੇ, ਮਲੀਨ । ੨੬੮੦

**ਪਉੜੀ ॥ ਨਉਮੀ ਨਵੇ ਛਿਦ੍ਰ ਅਪਵੀਤ ॥**
**ਹਰਿ ਨਾਮੁ ਨ ਜਪਹਿ ਕਰਤ ਬਿਪਰੀਤਿ ॥ ... ॥ ੯ ॥**

ਗਉੜੀ (ਥਿਤੀ) ਮਹਲਾ ੫, ਸਫ਼ਾ ੨੯੮

**ਭਾਵ :** ਨੌਂਵੀਂ ਥਿਤੀ ਅਨੁਸਾਰ ਕਹਿੰਦੇ ਹਨ ਕਿ ਜਿਹੜੇ ਪਰਮਾਤਮਾ ਦਾ ਨਾਮ ਨਹੀਂ ਜਪਦੇ ਅਤੇ ਉਲਟੇ ਕੰਮ ਕਰਦੇ ਹਨ ਉਨ੍ਹਾਂ ਦੇ ਨੌਂ ਛਿਦ੍ਰ **ਅਪਵਿਤ੍ਰ** ਹੁੰਦੇ ਹਨ (ਕਿਉਂਕਿ ਵਿਕਾਰਾਂ ਵਿਚ ਗ਼ਲਤਾਨ ਰਹਿੰਦੇ ਹਨ) ।

**ਨਵੇ ਛਿਦ੍ਰ ,** ਨੌਂ ਗੋਲਕਾਂ, ਵੇਖੋ (੨੬੭੯-ੳ) ।
[ਵੇਖੋ, ੨੬੭੯]

**ਅਪੜਾ,** ਪਹੁੰਚਾਂ । ੨੬੮੦ (ੳ)

**ਥਾਕਿ ਰਹੀ ਕਿਵ ਅਪੜਾ ਹਾਥ ਨਹੀ ਨਾ ਪਾਰੁ ॥**
**ਨਾ ਸਾਜਨ ਸੇ ਰੰਗੁਲੇ**
**ਕਿਸੁ ਪਹਿ ਕਰੀ ਪੁਕਾਰ ॥ ... ॥ ੩੭ ॥**

ਰਾਮ. (ਓਅੰ.) ਮਹਲਾ ੧, ਸਫ਼ਾ ੯੩੫

**ਭਾਵ :** (ਯਤਨ ਕਰਦੀ) ਮੈਂ ਥੱਕ ਗਈ ਹਾਂ ਉਸ ਪ੍ਰਭੂ ਤਕ ਕਿਵੇਂ **ਪਹੁੰਚਾਂ** ? (ਬੇੜੀ ਸਮੁੰਦਰ ਵਿਚ ਚਲ ਰਹੀ ਹੈ) ਨਾ ਪਾਰ ਦਾ ਕੰਢਾ ਦਿਸਦਾ ਹੈ, ਨਾ ਕੋਈ ਹੋਰ ਥਹੁ ਲਗਦੀ ਹੈ । ਕੋਈ ਹਿਤੂ ਸਜਨ ਵੀ ਨਾਲ ਨਹੀਂ (ਮਲਾਹ ਵੀ ਨਾਲ ਕੋਈ ਨਹੀਂ) ਕਿਸ ਕੋਲ ਪੁਕਾਰ ਕਰਾਂ ?
[ਵੇਖੋ, ੨੬੮੧]

**ਅਪੜਾਏ,** ਪਹੁੰਚਾਉਂਦਾ ਹੈ । ੨੬੮੧

**ਆਪਿ ਉਪਾਏ ਧੰਧੈ ਲਾਏ ॥**
**ਲਖ ਚਉਰਾਸੀ ਰਿਜਕੁ ਆਪਿ ਅਪੜਾਏ ॥ ... ॥ ੮ ॥**

ਮਾਝ (ਅਸਟ.) ਮਹਲਾ ੧–੫, ਸਫ਼ਾ ੧੧੨

**ਭਾਵ :** (ਹਰੀ) ਆਪ (ਜੀਵ) ਪੈਦਾ ਕਰਦਾ **ਹੈ,** (ਆਪ ਹੀ ਉਨ੍ਹਾਂ ਨੂੰ) ਆਹਰਾਂ ਵਿਚ ਲਾਉਂਦਾ **ਹੈ** । **ਚੌਰਾਸੀ ਲੱਖ** (**ਭਾਵ** ਸਾਰੇ ਜੀਅ ਜੰਤ) **ਨੂੰ** ਆਪ ਹੀ ਰੋਜ਼ੀ **ਪਹੁੰਚਾਉਂਦਾ ਹੈ ।**

**ਲਖ ਚਉਰਾਸੀ,** ਚੌਰਾਸੀ ਲੱਖ ਜੂਨੀਆਂ । ਸ੍ਰਿਸ਼ਟੀ ਦੀ ਉਤਪਤੀ ਚਾਰ ਖਾਣੀਆਂ ਤੋਂ ਹੋਈ ਮੰਨੀ **ਹੈ** :—

(੧) ਅੰਡਜ — **ਅੰਡੇ ਤੋਂ ਉਤਪੰਨ ਜੀਵ ।**
(੨) ਜੇਰਜ — ਜੇਰ ਤੋਂ **ਉਤਪੰਨ ਜੀਵ ।**
(੩) ਸੇਤਜ — **ਪਸੀਨੇ ਤੋਂ ਉਤਪੰਨ ਜੀਵ ।**

(੪) ਉਤਭੁਜ — ਬਨਸਪਤੀ ।
(ਵੇਖੋ, **ਐਤਰੇਯ ਉਪਨਿਸ਼ਦ**, III, 1, 3)

ਇਸੇ ਕਥਨ ਦੀ ਪੁਸ਼ਟੀ **ਮਨੂ ਸਿਮ੍ਰਿਤੀ** ਵਿਚ ਹੈ (**ਮਨੂ ਸਿਮ੍ਰਿਤੀ**, I, 43-46) ।

ਇਸੇ ਨੂੰ ਆਧਾਰ ਮੰਨ ਕੇ ਪੁਰਾਣਾਂ ਵਿਚ ਚੌਰਾਸੀ ਲੱਖ ਜੂਨੀਆਂ ਦਾ ਵਿਸਤਾਰ ਹੈ ।

**ਗਰੁੜ ਪੁਰਾਣ** ਅਨੁਸਾਰ ਇਕ-ਇਕ ਖਾਣੀ ਵਿਚ ਇੱਕੀ (੨੧) ਇੱਕੀ ਲੱਖ ਜੂਨੀਆਂ ਹਨ ।

**ਬ੍ਰਿਹਦ੍ ਵਿਸ਼ਨੂੰ ਪੁਰਾਣ** ਵਿਚ ਜੂਨੀਆਂ ਦਾ ਵਿਉਰਾ ਇਸ ਪ੍ਰਕਾਰ ਹੈ :—

| | |
|---|---|
| (੧) ਜਲ ਜੂਨੀ | ੯ ਲੱਖ |
| (੨) ਸਥਾਵਰ ਜੂਨੀ | ੨੦ ਲੱਖ |
| (੩) ਕ੍ਰਿਮੀ ਜੂਨੀ | ੧੧ ਲੱਖ |
| (੪) ਪੱਖੀ ਜੂਨੀ | ੧੦ ਲੱਖ |
| (੫) ਪਸ਼ੂ ਜੂਨੀ | ੩੦ ਲੱਖ |
| (੬) ਮਨੁੱਖ ਜੂਨੀ | ੪ ਲੱਖ |

**ਕਰਮ ਵਿਪਾਕ** ਨਾਮਕ ਗ੍ਰੰਥ ਵਿਚ ਵੀ ਜੂਨੀਆਂ ਦਾ ਕ੍ਰਮ ਇਹੋ ਹੀ ਹੈ ਪਰ ਗਿਣਤੀ ਵਿਚ ਫ਼ਰਕ ਹੈ, ਜੋ ਇਸ ਪ੍ਰਕਾਰ ਹੈ :—

| | |
|---|---|
| (੧) ਜਲ ਜੂਨੀ | ੯ ਲੱਖ |
| (੨) ਸਥਾਵਰ ਜੂਨੀ | ੩੦ ਲੱਖ |
| (੩) ਕ੍ਰਿਮੀ ਜੂਨੀ | ੧੦ ਲੱਖ |
| (੪) ਪੱਖੀ ਜੂਨੀ | ੧੧ ਲੱਖ |
| (੫) ਪਸ਼ੂ ਜੂਨੀ | ੨੦ ਲੱਖ |
| (੬) ਮਨੁੱਖ ਜੂਨੀ | ੪ ਲੱਖ |

(ਆਧਾਰਤ, **ਸ਼ਬ੍ਦਕਲ੍ਪਦ੍ਰੁਮ**)

ਜੈਨ ਧਰਮ ਅਨੁਸਾਰ ਜੂਨੀਆਂ ਛੇ ਪ੍ਰਕਾਰ ਦੀਆਂ ਹਨ । ਯਥਾ :—

੧. ਨਿਗੋਦ ਜੂਨੀ ।
੨. ਪ੍ਰਿਥਵੀ ਕਾਯ ਤੋਂ ਵਾਯੂ ਕਾਯ ਤਕ ਦੀਆਂ ਜੂਨੀਆਂ ।
੩. ਬਨਸਪਤੀ ਜੂਨੀਆਂ (ਹਰ ਇਕ ਪ੍ਰਕਾਰ ਦੀਆਂ) ।
੪. ਦੋ ਇੰਦ੍ਰੀਆਂ ਤੋਂ ਚਾਰ ਇੰਦ੍ਰੀਆਂ ਤਕ ਦੀਆਂ ਜੂਨੀਆਂ ।
੫. ਦੇਵ, ਨਾਰਕੀ, ਪੰਚਇੰਦ੍ਰੀ ਤਿਰਿਅੰਚ (ਟੇਢੇ ਚਲਣ ਵਾਲੇ) ਜੀਵਾਂ ਦੀਆਂ ਜੂਨੀਆਂ ।
੬. ਮਨੁੱਖ ਜੂਨੀ ।

ਫੇਰ ਹਰ ਇਕ ਜੂਨੀ ਵਿਚ ਵਖ-ਵਖ ਕਿਸਮਾਂ ਹਨ ਜਿਨ੍ਹਾਂ ਦੀ ਗਿਣਤੀ ਇਸ ਪ੍ਰਕਾਰ ਹੈ :—

| | |
|---|---|
| (੧) ਨਿਗੋਦ ਜੂਨੀ | ੧੪ ਲੱਖ |
| (੨) ਪ੍ਰਿਥਵੀ ਕਾਯ ਤੋਂ ਵਾਯੂ ਕਾਯ ਤਕ ਦੀਆਂ ਜੂਨੀਆਂ | ੨੮ ਲੱਖ |
| (੩) ਬਨਸਪਤੀ ਜੂਨੀਆਂ | ੧੦ ਲੱਖ |
| (੪) ਦੋ ਇੰਦ੍ਰੀਆਂ ਤੋਂ ਚਾਰ ਇੰਦ੍ਰੀਆਂ ਤਕ ਦੀਆਂ ਜੂਨੀਆਂ | ੬ ਲੱਖ |
| (੫) ਦੇਵ, ਨਾਰਕੀ, ਪੰਚਇੰਦ੍ਰੀ ਤਿਰਿਅੰਚ (ਟੇਢੇ ਚਲਣ ਵਾਲੇ) ਜੀਵਾਂ ਦੀਆਂ ਜੂਨੀਆਂ | ੧੨ ਲੱਖ |
| (੬) ਮਨੁੱਖ ਜੂਨੀ | ੧੪ ਲੱਖ |

ਨਿਗੋਦ ਦੇ ਅਰਥ ਹਨ ਜਿਸ ਬਨਸਪਤੀ ਸਰੀਰ ਵਿਚ ਅਨੇਕ ਜੀਵਾਂ ਦਾ ਵਾਸ ਹੋਵੇ ।

(ਆਧਾਰਤ, **ਜੈਨੇਂਦ੍ਰ ਸਿੱਧਾਂਤ ਕੋਸ਼**, ਭਾਗ ਤੀਜਾ, ਸਫ਼ਾ ੧੮੧ ਅਤੇ ੪੦੨)

**ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਚੌਰਾਸੀ ਲੱਖ ਜੂਨਾਂ ਦਾ ਕਾਫ਼ੀ ਵੇਰ ਜ਼ਿਕਰ ਹੈ । ਤੁਕਾਂ ਜਿੰਨ੍ਹਾਂ ਵਿਚ ਇਨ੍ਹਾਂ ਜੂਨਾਂ ਦਾ ਅਰਥ ਪ੍ਰਸੰਗ ਹੈ, ਦਾ ਵੇਰਵਾ ਇਸ ਤਰ੍ਹਾਂ ਹੈ :—

| | |
|---|---|
| ਮਹਲਾ ੧ | ੮ |
| ਮਹਲਾ ੩ | ੧੫ |
| ਮਹਲਾ ੫ | ੧੧ |
| ਕਬੀਰ ਜੀ | ੩ |
| ਤ੍ਰਿਲੋਚਨ ਜੀ | ੧ |
| ਗਯੰਦ ਭੱਟ | ੧ |

ਕੁਲ ਜੋੜ — ੩੯

ਦੋ ਗੱਲਾਂ ਸਪਸ਼ਟ ਰੂਪ ਹੋ ਕੇ ਨਿਕਲਦੀਆਂ ਹਨ । ਪਹਿਲੀ ਇਹ ਕਿ ਮਨੁੱਖਾ ਜਨਮ ਸਭ ਤੋਂ ਸ੍ਰੇਸ਼ਟ ਹੈ :

**ਲਖ ਚਉਰਾਸੀਹ ਜੋਨਿ ਸਬਾਈ ॥**
**ਮਾਣਸ ਕਉ ਪ੍ਰਭਿ ਦੀਈ ਵਡਿਆਈ ॥**
**ਇਸੁ ਪਉੜੀ ਤੇ ਜੋ ਨਰੁ ਚੂਕੈ**
**ਸੋ ਆਇ ਜਾਇ ਦੁਖੁ ਪਾਇਦਾ ॥ ੨ ॥**

ਮਾਰੂ (ਸੋਲਹੇ) ਮਹਲਾ ੫-੫, ਸਫ਼ਾ ੧੦੭੫

ਦੂਜੀ ਗੱਲ ਇਹ ਹੈ ਕਿ ਜੂਨਾਂ ਕਰਮਾਂ ਦੇ ਅਨੁਸਾਰ ਹਨ ਪਰ ਇਨ੍ਹਾਂ ਤੋਂ ਛੁਟਕਾਰਾ ਸਤਿਗੁਰੂ ਬਾਝੋਂ ਨਹੀਂ ਹੁੰਦਾ, ਯਥਾ :—

**ਚਉਰਾਸੀਹ ਨਰਕ ਸਾਕਤੁ ਭੋਗਾਈਐ ॥**
**ਜੈਸਾ ਕੀਚੈ ਤੈਸੋ ਪਾਈਐ ॥ ... ॥ ੯ ॥**

ਮਾਰੂ (ਸੋਲਹੇ) ਮਹਲਾ ੧-੮, ਸਫ਼ਾ ੧੦੨੮

ਇਸ ਕਥਨ ਦਾ ਪ੍ਰਯੋਜਨ ਇਹ ਹੈ ਕਿ ਮਨੁੱਖ ਕਰਮਾਂ ਦਾ ਬੱਧਾ ਜੂਨਾਂ ਵਿਚ ਭਟਕਦਾ ਹੈ। ਪਰ ਮੁਕਤੀ ਦਾ ਸਾਧਨ ਕੁਛ ਹੋਰ ਹੈ। ਮੁਕਤੀ ਕਰਮਾਂ ਦੁਆਰਾ ਪ੍ਰਾਪਤ ਨਹੀਂ ਹੁੰਦੀ। ਮੋਖ ਲਈ ਸਤਿਗੁਰੂ ਦੀ ਸ਼ਰਨ ਅਤੇ ਉਸ ਦੀ ਮਿਹਰ ਲੋੜੀਦੀ ਹੈ।

[**ਸੰਸ.** प्रकृष्ट; **ਪ੍ਰਾ.** पकड्ढ (**ਪਕਡ੍ਢ**), ਖਿਚਣਾ; **ਪੁ. ਪੰ.** ਅਪੜ।]

**ਅਪੜਿ,** ਅਪੜ, ਪਹੁੰਚ। ੨੬੮੨

**ਹਰਿ ਕਾ ਨਾਉ ਅਤਿ ਵਡ ਊਚਾ ਊਚੀ ਹੂ ਊਚਾ ਹੋਈ ॥**
**ਅਪੜਿ ਕੋਇ ਨ ਸਕਈ ਜੇ ਸਉ ਲੋਚੇ ਕੋਈ ॥ ... ॥੩੩॥**

ਸਲੋਕ (ਵਧਾਕ.) ਮਹਲਾ ੩, ਸਫ਼ਾ ੧੪੧੬

**ਭਾਵ:** ਹਰੀ ਦਾ ਨਾਮ ਅਤਿ ਹੀ ਵੱਡਾ ਅਤੇ ਉੱਚਾ ਹੈ, (**ਉਸ ਨੂੰ** ਜਪ ਕੇ ਮਨੁੱਖ) ਉਚੇ (ਦੇਵਤਿਆਂ) ਤੋਂ ਉੱਚਾ ਉਠ ਜਾਂਦਾ ਹੈ। ਜੇ ਕੋਈ ਸੈਂਕੜੇ ਉਪਾਵਾਂ (ਕਰਕੇ ਨਾਮ ਨੂੰ ਪਾਣਾ) ਚਾਹੇ (ਤਾਂ ਵੀ ਸਤਿਗੁਰਾਂ ਦੀ ਬਖ਼ਸ਼ਿਸ਼ ਬਿਨਾ) ਕੋਈ (ਨਾਮ ਨੂੰ) **ਪਹੁੰਚ** ਨਹੀਂ ਸਕਦਾ।

[ਵੇਖੋ, ੨੬੭੩]

**ਅਪੜਿ,** ਪਹੁੰਚ। ੨੬੮੩

**ਹਰਿ ਜੀਉ ਦਾਤਾ ਅਗਮ ਅਥਾਹਾ ॥**
**ਓਸੁ ਤਿਲੁ ਨ ਤਮਾਇ ਵੇਪਰਵਾਹਾ ॥**
**ਤਿਸ ਨੋ ਅਪੜਿ ਨ ਸਕੈ ਕੋਈ**
**ਆਪੇ ਮੇਲਿ ਮਿਲਾਇਦਾ ॥੧॥**

ਮਾਰੂ (ਸੋਲਹੇ) ਮਹਲਾ ੩-੧੯, ਸਫ਼ਾ ੧੦੬੨

**ਵੇਖੋ, ਓਸੁ (੮੨੫)**

[ਵੇਖੋ, ੨੬੭੩]

**ਅਪੜਿ,** ਅਪੜ, ਪਹੁੰਚ। ੨੬੮੪

**ਅਗਮ ਅਗੋਚਰ ਵੇਪਰਵਾਹੇ ॥**
**ਆਪੇ ਮਿਹਰਵਾਨ ਅਗਮ ਅਥਾਹੇ ॥**
**ਅਪੜਿ ਕੋਇ ਨ ਸਕੈ**
**ਤਿਸ ਨੋ ਗੁਰਸਬਦੀ ਮੇਲਾਇਆ ॥੧॥**

ਮਾਰੂ (ਸੋਲਹੇ) ਮਹਲਾ ੩-੨੩, ਸਫ਼ਾ ੧੦੬੭

**ਵੇਖੋ, ਅਥਾਹੇ (੨੨੭੪-ਅ)**

[ਵੇਖੋ, ੨੬੭੩]

**ਅਪੜਿ,** ਪਹੁੰਚ, ਅਪੜ। ੨੬੮੫

**ਪਉੜੀ ॥ ... ਨਾਨਕ ਅਪੜਿ ਕੋਇ ਨ ਸਕਈ**
**ਪੂਰੇ ਸਤਿਗੁਰ ਕੀ ਵਡਿਆਈਆ ॥੩੪॥**

ਸਾਰੰਗ (ਵਾਰ) ਮਹਲਾ ੪, ਸਫ਼ਾ ੧੨੫੦

**ਭਾਵ:** (ਉਨਮਨ ਦੀ ਅਵਸਥਾ ਤੇ ਟਿਕੇ ਪੁਰਖ ਨੂੰ) ਕੋਈ **ਅਪੜ** ਨਹੀਂ ਸਕਦਾ; ਇਹ ਪੂਰੇ ਸਤਿਗੁਰਾਂ ਦੀ ਵਡਿਆਈ ਹੈ। ਹੋਰ ਵੇਖੋ, (੩੮੪-ੳ)। **ਉਨਮਨ** ਲਈ ਵੇਖੋ, (੩੭੪)।

[ਵੇਖੋ, ੨੬੭੩]

**ਅਪੜੈ,** ਪਹੁੰਚ। ੨੬੮੬

**ਤੂੰ ਹੈ ਸਾਜਨੁ ਤੂੰ ਸੁਜਾਣੁ ਤੂੰ ਆਪੇ ਮੇਲਣਹਾਰੁ ॥**
**ਗੁਰ ਸਬਦੀ ਸਾਲਾਹੀਐ ਅੰਤੁ ਨ ਪਾਰਾਵਾਰੁ ॥**
**ਤਿਥੈ ਕਾਲੁ ਨ ਅਪੜੈ ਜਿਥੈ ਗੁਰ ਕਾ ਸਬਦੁ ਅਪਾਰੁ ॥੭॥**

ਸਿਰੀ. (ਅਸਟ.) ਮਹਲਾ ੧-੪, ਸਫ਼ਾ ੫੫

**ਭਾਵ:** ਤੂੰ (ਸੱਚਾ) ਸੱਜਣ ਹੈਂ, ਤੂੰ (ਸਭ ਕੁਛ ਜਾਣਨ ਵਾਲਾ) ਸੁਘੜ ਹੈਂ, ਤੂੰ ਆਪ ਹੀ ਜੀਵਾਂ ਨੂੰ ਮੇਲਣਹਾਰ ਹੈਂ। ਗੁਰੂ ਦੇ ਸ਼ਬਦ ਦੁਆਰਾ (ਉਸ ਪ੍ਰਭੂ ਦੀ) ਉਸਤਤਿ ਕਰੀਏ, (ਜਿਸ ਦਾ) ਨਾ ਅੰਤ ਹੈ ਨਾ ਪਾਰਾਵਾਰ। ਜਿਥੇ ਗੁਰੂ ਦਾ ਅਪਾਰ ਸ਼ਬਦ (ਵਸਦਾ ਹੈ), ਉਥੇ ਕਾਲ ਦੀ **ਪਹੁੰਚ** ਨਹੀਂ।

[ਵੇਖੋ, ੨੬੭੩]

**ਅਪਾਇਣੋ,** ਆਪਾਭਾਵ, ਅਹੰਕਾਰ। ੨੬੮੭

**ਪਉੜੀ ॥**
**ਨੈਨੀ ਦੇਖਉ ਗੁਰ ਦਰਸਨੋ ਗੁਰਚਰਣੀ ਮਥਾ ॥**
**ਪੈਰੀ ਮਾਰਗਿ ਗੁਰ ਚਲਦਾ ਪਖਾ ਫੇਰੀ ਹਥਾ ॥**
**ਅਕਾਲ ਮੂਰਤਿ ਰਿਦੈ ਧਿਆਇਦਾ ਦਿਨੁ ਰੈਨਿ ਜਪੰਥਾ ॥**
**ਮੈ ਛਡਿਆ ਸਗਲ ਅਪਾਇਣੋ**
**ਭਰਵਾਸੈ ਗੁਰ ਸਮਰਥਾ ॥ ... ॥੨੦॥**

ਮਾਰੂ (ਵਾਰ) ਮਹਲਾ ੫, ਸਫ਼ਾ ੧੧੦੧

**ਭਾਵ:** ਅੱਖਾਂ ਨਾਲ ਗੁਰਾਂ ਦਾ ਦਰਸ਼ਨ ਵੇਖਦਾ ਹਾਂ, ਗੁਰਾਂ ਦੇ ਚਰਣਾਂ ਉਪਰ ਮੱਥਾ ਟੇਕਦਾ ਹਾਂ, ਪੈਰਾਂ ਕਰਕੇ ਗੁਰੂ ਦੇ ਰਸਤੇ ਚਲਦਾ ਹਾਂ, ਹੱਥਾਂ ਨਾਲ ਪੱਖਾ ਝਲਦਾ ਹਾਂ, ਅਕਾਲ ਮੂਰਤ ਨੂੰ ਹਿਰਦੇ ਵਿਚ ਧਿਆਉਂਦਾ ਹਾਂ, ਦਿਨੇ ਰਾਤ ਮੂੰਹ ਨਾਲ ਜਾਪ ਜਪਦਾ ਹਾਂ, ਸਮਰਥ ਗੁਰੂ ਦੇ ਭਰੋਸੇ ਮੈਂ ਸਾਰਾ **ਆਪਾਭਾਵ** ਤਿਆਗ ਦਿਤਾ ਹੈ।

[**ਸੰਸ.** आत्मज्ञान; **ਪ੍ਰਾ.** अप्प + जाण (**ਅੱਪ + ਜਾਣ**), ਸਵ-ਗਿਆਨ।]

**ਅਪਾਹਿ,** ਆਪੇ ਹੀ । ੨੬੮੮

**ਮ: ੫ ॥**
**ਮਾਣਿਕੂ ਮੋਹਿ ਮਾਉ ਡਿੰਨਾ ਧਣੀ ਅਪਾਹਿ ॥**
**ਹਿਆਉ ਮਹਿਜਾ ਠੰਢੜਾ ਮੁਖਹੁ ਸਚੁ ਅਲਾਇ ॥ ੨ ॥**
ਮਾਰੂ (ਵਾਰ) ਮਹਲਾ ੫-੧੨, ਸਫ਼ਾ ੧੦੯੮

**ਭਾਵ :** ਨੀ ਮਾਏ ! ਮੈਨੂੰ ਪ੍ਰੀਤਮ ਨੇ **ਆਪੇ ਹੀ** ਨਾਮ ਰਤਨ ਦਿਤਾ ਹੈ । ਮੂੰਹੋਂ (ਪ੍ਰਭੂ ਦਾ) ਸੱਚਾ ਨਾਮ ਉਚਾਰਦਿਆਂ ਹੀ ਮੇਰਾ ਹਿਰਦਾ ਠੰਢਾ ਹੋ ਗਿਆ ।

[**ਸੰਸ.** आत्मन् ( **ਆਤ੍ਮਨ੍** ) ;
**ਪ੍ਰਾ.** अप्प (**ਅੱਪ**), ਅਪਣਾ, ਸ੍ਵ ;
**ਸੰਸ.** हि (**ਹਿ**), ਕੇਵਲ, ਸਿਰਫ, ਏਕਾਕੀ ।]

**ਅਪਾਹੁ,** ਨਿਰਲੇਪ । ੨੬੮੯

**ਆਪੇ ਆਪਿ ਵਰਤਦਾ ਪਿਆਰਾ ਆਪੇ ਆਪਿ ਅਪਾਹੁ ॥**
**ਵਣਜਾਰਾ ਜਗੁ ਆਪਿ ਹੈ ਪਿਆਰਾ**
**ਆਪੇ ਸਾਚਾ ਸਾਹੁ ॥ ... ॥ ੧ ॥**
ਸੋਰਠਿ ਮਹਲਾ ੪-੧, ਸਫ਼ਾ ੬੦੪

**ਭਾਵ :** ਪਿਆਰਾ (ਵਾਹਿਗੁਰੂ) ਆਪਣੇ ਆਪ ਹੀ (ਸਾਰੀ ਰਚਨਾ ਵਿਚ) ਵਰਤ ਰਿਹਾ ਹੈ ਅਤੇ ਆਪੇ ਹੀ ਆਪ (ਸਾਰੇ ਤੋਂ) **ਨਿਰਲੇਪ** ਹੈ । ਪਿਆਰਾ (ਪ੍ਰਭੂ) ਸੱਚਾ ਸ਼ਾਹ ਆਪ ਹੈ ਅਤੇ ਵਣਜਾਰਾ ਰੂਪ ਜਗਤ ਵੀ ਆਪ ਹੈ ।

[**ਸੰਸ.** आत्मन् ( **ਆਤ੍ਮਨ੍** ); **ਪ੍ਰਾ.** अप्प (**ਅੱਪ**), ਅਪਣਾ ;
**ਸੰਸ.** √ हा ( **√ ਹਾ** ), ਤਿਆਗਣਾ, ਛਡ ਦੇਣਾ ।]

**ਅਪਾਕੀ,** ਆਪ ਹੀ । ੨੬੯੦

**ਤੁਮ ਵਡ ਪੁਰਖ ਵਡ ਅਗਮ ਅਗੋਚਰ**
**ਤੁਮ ਆਪੇ ਆਪਿ ਅਪਾਕੀ ॥**
**ਜਨ ਨਾਨਕ ਕਉ ਪ੍ਰਭ ਕਿਰਪਾ ਕੀਜੈ**
**ਕਰਿ ਦਾਸਨਿ ਦਾਸ ਦਸਾਕੀ ॥ ੪ ॥**
ਧਨਾਸ. ਮਹਲਾ ੪-੬, ਸਫ਼ਾ ੬੬੮

**ਭਾਵ :** ਤੁਸੀਂ ਵਡਿਆਂ ਤੋਂ ਵਡੇ ਪੁਰਖ ਅਗੰਮ ਅਗੋਚਰ ਹੋ । ਤੁਸਾਂ ਨੇ ਆਪਣੇ ਆਪ ਤੋਂ **ਆਪ ਹੀ** (ਜਗਤ ਰਚਿਆ ਹੈ, ਜਿਸ ਕਰਕੇ ਸਮੂਹ ਦਾ ਸਰੂਪ ਆਪ ਹੀ ਹੋ) । ਹੇ ਪ੍ਰਭੂ ! ਦਾਸ ਨਾਨਕ ਉਪਰ ਕਿਰਪਾ ਕਰੋ, ਮੈਨੂੰ ਆਪਣੇ ਦਾਸਾਂ ਦੇ ਦਾਸਾਂ ਦਾ ਦਾਸ ਬਣਾ ਦਿਓ ।
[ਵੇਖੋ, ੨੬੮੮]

**ਅਪਾਰੰ,** ਅਮੁਕ । ੨੬੯੦ (ੳ)

**ਸਲੋਕ ॥**
**ਗ੍ਰਿਹ ਰਚਨਾ ਅਪਾਰੰ ਮਨਿ ਬਿਲਾਸ ਸੁਆਦੰ ਰਸਹ ॥**
**ਕਦਾਂਚ ਨਹ ਸਿਮਰੰਤਿ ਨਾਨਕ ਤੇ ਜੰਤ ਬਿਸਟਾ ਕ੍ਰਿਮਹ ॥੧॥**
ਜੈਤ. (ਵਾਰ) ਮਹਲਾ ੫-੬, ਸਫ਼ਾ ੭੦੭

**ਭਾਵ :** ਜੋ ਮਨੁੱਖ ਘਰਾਂ ਦੇ **ਅਮੁਕ** ਧੰਦਿਆਂ ਵਿਚ ਫਸੇ ਹੋਏ ਹਨ ਅਤੇ ਜਿਨ੍ਹਾਂ ਦੇ ਮਨ ਭੋਗ ਵਿਲਾਸ ਦੇ ਰਸਾਂ ਵਿਚ ਖਚਿਤ ਹਨ ਅਤੇ ਜਿਨ੍ਹਾਂ ਨੂੰ ਕਦੇ ਵੀ ਨਾਮ ਸਿਮਰਣ ਦੀ ਫ਼ੁਰਸਤ ਨਹੀਂ ਮਿਲਦੀ ਉਹ (ਮਨੁੱਖ ਨਹੀਂ, ਉਹ) ਜੰਤੂ ਸ਼੍ਰੇਣੀ ਦੇ ਹਨ ਉਹ ਵਿਸ਼ਟਾ ਦੇ ਕੀੜੇ ਹਨ ।
[ਵੇਖੋ, ੨੬੯੧]

**ਅਪਾਰ,** ਅਣਗਿਣਤ, ਬੇਅੰਤ,
ਕਿਤਨੇ ਹੀ, ਅਨੇਕ । ੨੬੯੧

**ਕਿਆ ਤੂ ਰਤਾ ਦੇਖਿ ਕੈ ਪੁਤ੍ਰ ਕਲਤ੍ਰ ਸੀਗਾਰ ॥**
**ਰਸ ਭੋਗਹਿ ਖੁਸੀਆ ਕਰਹਿ**
**ਮਾਣਹਿ ਰੰਗ ਅਪਾਰ ॥ ... ॥ ੧ ॥**
ਸਿਰੀ. ਮਹਲਾ ੫-੭੧, ਸਫ਼ਾ ੪੨

**ਭਾਵ :** ਪੁਤ੍ਰ, ਵਹੁਟੀ (ਅਤੇ ਵਹੁਟੀ ਦੇ ਹਾਰ) ਸ਼ਿੰਗਾਰ ਵੇਖ ਕੇ ਤੂੰ (ਇਨ੍ਹਾਂ ਵਿਚ) ਕਿਉਂ ਲਗ ਰਿਹਾ ਹੈਂ ? ਰਸ ਮਾਣਦਾ ਹੈਂ, ਖ਼ੁਸ਼ੀਆਂ ਮਨਾਉਂਦਾ ਹੈਂ ਅਤੇ **ਅਨੇਕ** (ਤਰ੍ਹਾਂ ਦੇ) ਅਨੰਦ ਮਾਣਦਾ ਹੈਂ, ... (ਕਰਤਾਰ ਚੇਤੇ ਨਹੀਂ, ਇਸ ਲਈ ਤੂੰ ਅੰਨ੍ਹਾ ਅਗਿਆਨੀ ਹੈਂ) ।
[**ਸੰਸ.** अपार (**ਅਪਾਰ**), ਪਾਰ ਰਹਿਤ ।]

**ਅਪਾਰ,** ਬੇਅੰਤ, ਅਨੰਤ । ੨੬੯੨

**ਪਰਿਵਾ ਪ੍ਰੀਤਮ ਕਰਹੁ ਬੀਚਾਰ ॥**
**ਘਟ ਮਹਿ ਖੇਲੈ ਅਘਟ ਅਪਾਰ ॥ ... ॥ ੨ ॥**
ਗਉੜੀ (ਥਿਤੰੀ) ਕਬੀਰ-੨, ਸਫ਼ਾ ੩੪੩

**ਵੇਖੋ, ਅਘਟ (੧੯੮੧)**
[ਵੇਖੋ, ੨੬੯੧]

**ਅਪਾਰ,** ਅਨੰਤ, ਅਪਾਰ । ੨੬੯੩

**ਅਛਲ ਅਛੇਦ ਅਪਾਰ ਪ੍ਰਭ ਊਚਾ ਜਾ ਕਾ ਰੂਪੁ ॥**
**ਜਪਿ ਜਪਿ ਕਰਹਿ ਅਨੰਦੁ ਜਨ ਅਚਰਜ ਆਨੂਪੁ ॥ ੩ ॥**
ਧਨਾਸ. ਮਹਲਾ ੫-੨੭, ਸਫ਼ਾ ੬੭੭

**ਵੇਖੋ, ਅਚਰਜ (੨੦੨੬)**
[ਵੇਖੋ, ੨੬੯੧]

**ਅਪਾਰ,** ਅਪਾਰ । ੨੬੯੪

**ਸਰਬ ਬਿਧਿ ਭ੍ਰਮਤੇ ਪੁਕਾਰਹਿ ਕਤਹਿ ਨਾਹੀ ਛੋਟਿ ॥**
**ਹਰਿ ਚਰਣ ਸਰਣ ਅਪਾਰ ਪ੍ਰਭ ਕੇ**
**ਦ੍ਰਿੜੁ ਗਹੀ ਨਾਨਕ ਓਟ ॥ ੫ ॥**

ਗੂਜਰੀ ਮਹਲਾ ੫–੩੦, ਸਫ਼ਾ ੫੦੨

**ਭਾਵ :** (ਦੁਨੀਆਂ ਦੇ ਲੋਕ) ਸਭ ਤਰ੍ਹਾਂ ਭਟਕਦੇ ਤੇ ਪੁਕਾਰਦੇ ਫਿਰਦੇ ਹਨ ਪਰ ਕਿਤੇ ਵੀ ਉਨ੍ਹਾਂ ਦਾ ਛੁਟਕਾਰਾ ਨਹੀਂ (ਹੁੰਦਾ। ਪਰ ਅਸਾਂ) **ਅਪਾਰ** ਹਰੀ ਪ੍ਰਭੂ ਦੇ ਚਰਨਾਂ ਦੀ ਸ਼ਰਨ ਦਾ ਆਸਰਾ ਪੱਕਾ ਕਰਕੇ ਫੜ ਲਿਆ ਹੈ (ਫੁਰਮਾਉਂਦੇ ਹਨ ਸ੍ਰੀ ਗੁਰੂ) ਨਾਨਕ (ਦੇਵ ਜੀ) । (**ਸੰਥਜਾ,** ਸਫ਼ਾ ੩੧੪੦)

[ਵੇਖੋ, ੨੬੯੧]

**ਅਪਾਰ,** ਅਨੰਤ । ੨੬੯੫

**ਪਰਵਦਗਾਰ ਅਪਾਰ ਅਗਮ ਬੇਅੰਤ ਤੂ ॥**
**ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥ ੩ ॥**

ਆਸਾ ਫਰੀਦ–੧, ਸਫ਼ਾ ੪੮੮

**ਵੇਖੋ, ਅਗਮ (੧੮੫੧)**

[ਵੇਖੋ, ੨੬੯੧]

**ਅਪਾਰ,** ਪਾਰ-ਰਹਿਤ, ਅਪਾਰ । ੨੬੯੬

**ਅਪਾਰ ਅਗਮ ਗੋਬਿੰਦ ਠਾਕੁਰ**
**ਸਗਲ ਪੂਰਕ ਪ੍ਰਭ ਧਨੀ ॥**
**ਸੁਰ ਸਿਧ ਗਣ ਗੰਧਰਬ ਧਿਆਵਹਿ**
**ਜਖ ਕਿੰਨਰ ਗੁਣ ਭਨੀ ॥ ... ॥ ੨ ॥**

ਆਸਾ (ਛੰਤ) ਮਹਲਾ ੫–੫, ਸਫ਼ਾ ੪੫੫

**ਵੇਖੋ, ਅਗਮ (੧੮੪੮)**

[ਵੇਖੋ, ੨੬੯੧]

**ਅਪਾਰ,** ਬੇਅੰਤ । ੨੬੯੭

**ਕੇਤੇ ਮੰਗਹਿ ਜੋਧ ਅਪਾਰ ॥ ... ॥ ੨੫ ॥**

ਜਪੁਜੀ, ਸਫ਼ਾ ੫

**ਭਾਵ :** ਯੋਧੇ (ਜੋ ਪ੍ਰਭੂ ਤੋਂ ਆਪਣੀ ਜਿੱਤ ਲਈ) ਅਰਦਾਸ ਕਰਦੇ ਹਨ ਉਹ ਕਿਤਨੇ ਹਨ ? (ਉੱਤਰ ਹੈ ਕਿ ਇਨ੍ਹਾ ਦੀ ਗਿਣਤੀ) **ਬੇਅੰਤ** ਹੈ ।

**ਮਤਲਬ :** ਇਸ ਤੁਕ ਵਿਚ ਸੰਕੇਤ ਹੈ ਕਿ ਯੋਧੇ ਲੋਕ ਆਪਣੀਆਂ ਲੋੜਾਂ ਲਈ ਲੜਾਈਆਂ ਕਰਦੇ ਹਨ ਅਤੇ ਐਸ ਤਰ੍ਹਾਂ ਆਪਣੀਆਂ ਜ਼ਰੂਰਤਾਂ ਪੂਰੀਆਂ ਕਰਦੇ ਹਨ । ਇਤਨਾ ਹੁੰਦਿਆਂ ਹੋਇਆਂ ਵੀ ਉਹ ਪਰਮਾਤਮਾ ਕੋਲੋਂ ਮੰਗਾਂ ਮੰਗਦੇ ਹਨ । ਉਹ ਵੀ ਇਸ ਗੱਲ ਦੇ ਜਾਚਕ ਰਹਿੰਦੇ ਹਨ ਕਿ ਉਨ੍ਹਾਂ ਦੀ ਜਿੱਤ ਹੋਵੇ ।

[ਵੇਖੋ, ੨੬੯੧]

**ਅਪਾਰ,** ਅਨੰਤ । ੨੬੯੮

**ਧਰਮਸਾਲ ਅਪਾਰ ਦੈਆਰ ਠਾਕੁਰ**
**ਸਦਾ ਕੀਰਤਨੁ ਗਾਵਹੇ ॥**
**ਜਹ ਸਾਧ ਸੰਤ ਇਕਤ੍ਰ ਹੋਵਹਿ**
**ਤਹਾ ਤੁਝਹਿ ਧਿਆਵਹੇ ॥ ... ॥ ੧ ॥**

ਗਉੜੀ (ਛੰਤ) ਮਹਲਾ ੫–੨, ਸਫ਼ਾ ੨੪੮

**ਭਾਵ :** ਹੇ ਦਿਆਲ ਠਾਕੁਰ ! (ਤੇਰੀਆਂ) ਧਰਮਸਾਲਾਂ **ਅਨੰਤ** ਹਨ (ਜਿਥੇ) ਸਦਾ ਤੇਰਾ ਕੀਰਤਨ, (ਸੰਤ) ਗਾਉਂਦੇ ਹਨ । ਜਿਥੇ ਸਾਧੂ ਅਤੇ ਸੰਤ ਇਕੱਠੇ ਹੁੰਦੇ ਹਨ, ਉਥੇ ਤੈਨੂੰ (ਹੇ ਵਾਹਿਗੁਰੂ !) ਅਰਾਧਦੇ ਹਨ ।

[ਵੇਖੋ, ੨੬੯੧]

**ਅਪਾਰਹੁ,** ਅਪਾਰ । ੨੬੯੮ (ੳ)

**ਦੀਨ ਦਯਾਲ ਪੁਰਖ ਪ੍ਰਭ ਪੂਰਨ**
**ਛਿਨ ਛਿਨ ਸਿਮਰਹੁ ਅਗਮ ਅਪਾਰਹੁ ॥**
**ਸ੍ਰੀਪਤਿ ਨਾਥ ਸਰਣਿ ਨਾਨਕ ਜਨ**
**ਹੇ ਭਗਵੰਤ ਕ੍ਰਿਪਾ ਕਰਿ ਤਾਰਹੁ ॥ ੫ ॥**

ਸਵਯੇ (ਮੁਖਬਾਕ) ਮਹਲਾ ੫, ਸਫ਼ਾ ੧੩੮੮

**ਭਾਵ :** ਵਾਹਿਗੁਰੂ ਦੀਨ ਦਿਆਲ ਹੈ, ਅਗੰਮ **ਅਪਾਰ ਹੈ,** ਪੂਰਨ ਪੁਰਖ ਹੈ, ਉਸ ਦੀ ਛਿਨ ਛਿਨ ਆਰਾਧਨਾ ਕਰੋ । ਹੇ ਭਗਵੰਤ, ਹੇ ਸ੍ਰੀਪਤਿ, ਹੇ ਨਾਥ ! ਮੈਂ ਤੇਰੀ ਸ਼ਰਣ ਆਇਆ ਹਾਂ ਕਿਰਪਾ ਕਰਕੇ (ਸੰਸਾਰ ਸਾਗਰ ਤੋਂ) ਤਾਰ ਲਵੋ ।

**ਸ੍ਰੀਪਤਿ,** ਲਛਮੀ ਦਾ ਪਤੀ, ਵਿਸ਼ਨੂੰ ਹਰੀ ।

[ਵੇਖੋ, ੨੬੯੧]

**ਅਪਾਰਗਿ,** ਬੇਅੰਤ, ਅਸੀਮ, ਅਪਾਰ । ੨੬੯੯

**ਮਨ ਬਾਂਛਤ ਫਲ ਪਾਏ ਸਗਲੇ**
**ਕੁਦਰਤਿ ਕੀਮ ਅਪਾਰਗਿ ॥**
**ਕਹੁ ਨਾਨਕ ਪ੍ਰਭ ਕਿਰਪਾ ਕੀਜੈ**
**ਮਨੁ ਸਦਾ ਚਲੈ ਤੇਰੈ ਮਾਰਗਿ ॥ ੩ ॥**

ਸੂਹੀ (ਛੰਤ) ਮਹਲਾ ੫–੬, ਸਫ਼ਾ ੭੮੧

**ਭਾਵ :** (ਹਰੀ ਸੇਵਾ ਨਾਲ ਜਿਸ ਦੇ ਵਿਕਾਰ ਚਲੇ ਗਏ ਉਸ ਨੇ) ਮਨ-ਇੱਛਤ ਸਾਰੇ ਫਲ ਪਾ ਲਏ । (ਵਾਹਿਗੁਰੂ ਦੀ) ਕੁਦਰਤ ਦੀ ਕੀਮਤ **ਅਪਾਰ** ਹੈ । ਹੇ ਪ੍ਰਭੂ ! ਕਿਰਪਾ ਕਰੋ, ਮਨ ਸਦਾ ਤੁਹਾਡੇ ਰਸਤੇ ਉਪਰ ਚਲੇ ।

[ਵੇਖੋ, ੨੬੯੧]

**ਅਪਾਰਣਾ,** ਹੇ ਅਪਾਰ ! ੨੭੦੦

**ਸੁਣਿ ਸੁਣਿ ਜੀਵਾ ਸੋਇ ਤੁਮਾਰੀ ॥**
**ਸਦਾ ਸਦਾ ਜਾਈ ਬਲਿਹਾਰੀ ॥**
**ਦੁਇ ਕਰ ਜੋੜਿ ਸਿਮਰਉ ਦਿਨੁ ਰਾਤੀ**
**ਮੇਰੇ ਸੁਆਮੀ ਅਗਮ ਅਪਾਰਣਾ ॥ ੧੦ ॥**

ਮਾਰੂ (ਸੋਲਹੇ) ਮਹਲਾ ੫-੬, ਸਫ਼ਾ ੧੦੭੭

**ਭਾਵ :** ਤੁਹਾਡੀ ਸੋਭਾ ਸੁਣ ਸੁਣ ਕੇ ਮੈਂ ਜੀਉਂਦਾ ਹਾਂ । ਸਦਾ ਸਦਾ ਮੈਂ ਆਪ ਤੋਂ ਸਦਕੇ ਜਾਂਦਾ ਹਾਂ । ਹੇ ਮੇਰੇ ਅਗੰਮ ਅਤੇ **ਅਪਾਰ** ਸੁਆਮੀ ! ਦੋਵੇਂ ਹੱਥ ਜੋੜ ਕੇ ਦਿਨ ਰਾਤ ਆਪ ਦਾ ਨਾਮ ਸਿਮਰਦਾ ਹਾਂ ।

[ਵੇਖੋ, ੨੬੯੧]

**ਅਪਾਰਲਾ,** ਅਪਾਰ (ਪਰਮੇਸ਼ਰ) । ੨੭੦੧

**ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ**
**ਅਤਿ ਭੁਜ ਭਇਓ ਅਪਾਰਲਾ ॥**
**ਫੇਰਿ ਦੀਆ ਦੇਹੁਰਾ ਨਾਮੇ ਕਉ**
**ਪੰਡੀਅਨ ਕਉ ਪਿਛਵਾਰਲਾ ॥ ੩ ॥**

ਮਲਾਰ ਨਾਮਦੇਵ-੨, ਸਫ਼ਾ ੧੨੯੨

**ਵੇਖੋ, ਅਤਿ (੨੨੪੧)**

[ਵੇਖੋ, ੨੬੯੧]

**ਅਪਾਰਾ,** ਬੇਅੰਤ, ਅਪਾਰ, ਪਾਰ ਰਹਿਤ, ਅੰਤ ਤੋਂ ਰਹਿਤ, ਅਨੰਤ । ੨੭੦੨

**ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ**
**ਹਰਿ ਅਗਮਾ ਅਗਮ ਅਪਾਰਾ ॥**
**ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ**
**ਹਰਿ ਸਚੇ ਸਿਰਜਣਹਾਰਾ ॥ ... ॥ ੧ ॥**

ਆਸਾ ਮਹਲਾ ੪-੨, ਸਫ਼ਾ ੩੪੮

**ਵੇਖੋ, ਅਗਮਾ (੧੮੭੯)**

**ਨੋਟ :** ਇਹ ਤੁਕਾਂ ਸਫ਼ਾ ੧੦ ਉਤੇ "ਸੋਦਰੁ" ਦੀ ਬਾਣੀ ਵਿਚ ਆਏ "ਸੋ ਪੁਰਖੁ" ਵਾਲੇ ਸ਼ਬਦ ਵਿਚ ਵੀ ਵਿਦਮਾਨ ਹਨ ।

[ਵੇਖੋ, ੨੬੯੧]

**ਅਪਾਰਾ,** ਬੇਅੰਤ । ੨੭੦੩

**ਹਰਿਨਾਮੁ ਧਨੁ ਨਿਰਮਲੁ ਅਤਿ ਅਪਾਰਾ ॥**
**ਗੁਰ ਕੈ ਸਬਦਿ ਭਰੇ ਭੰਡਾਰਾ ॥**
**ਨਾਮ ਧਨ ਬਿਨੁ ਹੋਰ ਸਭ ਬਿਖੁ ਜਾਣੁ ॥**
**ਮਾਇਆ ਮੋਹਿ ਜਲੈ ਅਭਿਮਾਨੁ ॥ ੧ ॥**

ਧਨਾਸ. ਮਹਲਾ ੩-੨, ਸਫ਼ਾ ੬੬੪

**ਭਾਵ :** ਹਰੀ ਨਾਮ ਧਨ ਨਿਰਮਲ ਅਤੇ ਬਹੁਤ **ਬੇਅੰਤ** ਹੈ । ਗੁਰੂ ਦੇ ਸ਼ਬਦ ਦੁਆਰਾ ਇਸ ਦੇ ਭੰਡਾਰੇ (ਅੰਤਹਕਰਣ ਵਿਚ ਸਦਾ) ਭਰੇ ਰਹਿੰਦੇ ਹਨ । ਹਰੀ ਨਾਮ ਧਨ ਬਿਨਾਂ ਹੋਰ ਸਭ ਜ਼ਹਿਰ ਜਾਣ ਲੈ । ਮਾਇਆ ਦੇ ਮੋਹ ਵਿਚ (ਅਤੇ ਇਕੱਠੀ ਕਰ ਲਈ ਮਾਇਆ ਦੇ) ਘੁਮੰਡ ਵਿਚ ਜੀਵ ਸੜਦੇ ਰਹਿੰਦੇ ਹਨ ।

[ਵੇਖੋ, ੨੬੯੧]

**ਅਪਾਰਿ,** ਅਮਿਤ । ੨੭੦੩ (ੳ)

**ਹਰਿ ਜੀਉ ਆਪਣੀ ਕ੍ਰਿਪਾ ਕਰੇ ਤਾ ਲਾਗੈ ਨਾਮ ਪਿਆਰੁ ॥**
**ਨਾਨਕ ਨਾਮੁ ਸਮਾਲਿ ਤੂ ਗੁਰ ਕੈ ਹੇਤਿ ਅਪਾਰਿ ॥ ੫ ॥**

ਸਿਰੀ. ਮਹਲਾ ੩-੫੩, ਸਫ਼ਾ ੩੪

**ਭਾਵ :** ਹਰ ਜੀਉ ਹੀ ਆਪਣੀ ਕਿਰਪਾ ਕਰੇ ਤਾਂ ਨਾਮ ਦਾ ਪਿਆਰ ਲਗਦਾ ਹੈ । (ਤਾਂ ਤੇ) ਹੇ ਨਾਨਕ ! ਤੂੰ ਗੁਰੂ ਦੇ **ਅਮਿਤ** ਪਯਾਰ ਦੁਆਰਾ ਨਾਮ ਨੂੰ ਸੰਭਾਲ ।

(**ਸੰਥਯਾ,** ਸਫ਼ਾ ੪੦੫)

[ਵੇਖੋ, ੨੬੯੧]

**ਅਪਾਰਿਆ,** ਹੇ ਅਪਾਰ ! ੨੭੦੩ (ਅ)

**ਪਉੜੀ ॥ ...**
**ਸਭੁ ਕਿਛੁ ਆਪੇ ਆਪਿ ਬੇਅੰਤ ਅਪਾਰਿਆ ॥**
**ਗੁਰ ਪੂਰੇ ਕੀ ਟੇਕ ਨਾਨਕ ਸੰਮ੍ਹਾਲਿਆ ॥ ੧੯ ॥**

ਗੂਜਰੀ (ਵਾਰ) ਮਹਲਾ ੫, ਸਫ਼ਾ ੫੨੩

**ਭਾਵ :** ਹੇ ਬੇਅੰਤ ! **ਹੇ ਅਪਾਰ** ! (ਤੂੰ) ਸਭ ਕੁਛ ਆਪੇ ਆਪ ਹੈਂ, (ਮੈਂ ਤੈਨੂੰ) ਪੂਰੇ ਗੁਰੂ ਦੀ ਟੇਕ ਲੈ ਕੇ ਸੰਭਾਲਦਾ ਰਿਹਾ ਹਾਂ, (ਬਿਨੈ ਕਰਦੇ ਹਨ ਸ੍ਰੀ ਗੁਰੂ) ਨਾਨਕ (ਦੇਵ ਜੀ) ।

(**ਸੰਥਯਾ,** ਸਫ਼ਾ ੩੨੬੭)

[ਵੇਖੋ, ੨੬੯੧]

**ਅਪਾਰੀ,** ਪਾਰ ਤੋਂ ਰਹਿਤ, ਅਪਾਰ । ੨੭੦੪

**ਹਰਿ ਹਰਿ ਅਗਮ ਅਗਾਧਿ ਬੋਧਿ**
**ਅਪਰੰਪਰ ਪੁਰਖ ਅਪਾਰੀ ॥**
**ਜਨ ਕਉ ਕ੍ਰਿਪਾ ਕਰਹੁ ਜਗਜੀਵਨ**
**ਜਨ ਨਾਨਕ ਪੈਜ ਸਵਾਰੀ ॥ ੪ ॥**

ਧਨਾਸ. ਮਹਲਾ ੪–੧, ਸਫ਼ਾ ੬੬੭

**ਵੇਖੋ, ਅਗਾਧਿ ਬੋਧਿ (੧੬੨੭)**

[ਵੇਖੋ, ੨੬੯੧]

**ਅਪਾਰੀ,** ਬੇਅੰਤ । ੨੭੦੫

**ਵਜੀ ਵਧਾਈ ਮਨਿ ਸਾਂਤਿ ਆਈ ਮਿਲਿਆ ਪੁਰਖੁ ਅਪਾਰੀ ॥**
**ਬਿਨਵੰਤਿ ਨਾਨਕੁ ਸਿਮਰਿ ਹਰਿ ਹਰਿ**
**ਇਛ ਪੁੰਨੀ ਹਮਾਰੀ ॥ ੪ ॥**

ਬਿਹਾਗ. (ਛੰਤ) ਮਹਲਾ ੫–੩, ਸਫ਼ਾ ੫੪੪

**ਭਾਵ :** ਗੁਰੂ ਨਾਨਕ ਦੇਵ ਜੀ ਬਿਨੈ ਕਰਦੇ ਹਨ ਕਿ ਹਰੀ ਨੂੰ ਯਾਦ ਕਰ ਕਰਕੇ ਆਖਿਰ ਸਾਡੀ ਮੁਰਾਦ ਪੂਰੀ ਹੋਈ । **ਬੇਅੰਤ** (ਅਕਾਲ) ਪੁਰਖ ਨਾਲ ਮਿਲਾਪ ਹੋ ਗਿਆ । ਮਨ ਵਿਚ ਠੰਢ ਵਰਤ ਗਈ, ਵਧਾਈ ਦੇ ਵਾਜੇ ਵਜ ਪਏ ।

[ਵੇਖੋ, ੨੬੯੧]

**ਅਪਾਰੀ,** ਬੇਅੰਤ, ਪਾਰ ਤੋਂ ਰਹਿਤ । ੨੭੦੬

**ਬਿਖਾਰੀ ਨਿਰਾਰੀ ਅਪਾਰੀ ਸਹਜਾਰੀ**
**ਸਾਧ ਸੰਗਿ ਨਾਨਕ ਪੀਕੀ ਰੇ ॥ ੨ ॥**

ਆਸਾ ਮਹਲਾ ੫–੧੩੩, ਸਫ਼ਾ ੪੦੪

**ਭਾਵ :** (ਇਹ ਹਰੀ ਕਥਾ ਵਿਸ਼ੇ ਵਿਕਾਰਾਂ ਦੇ) ਜ਼ਹਿਰ ਦੀ ਵੈਰਨ ਹੈ, (ਹੋਰਨਾਂ ਕਥਾਵਾਂ ਤੋਂ) ਵੱਖਰੀ (ਹੀ ਕਿਸਮ ਦੀ ਸ਼ੈ ਹੈ), **ਪਾਰ ਤੋਂ ਰਹਿਤ** (ਨੂੰ ਜਨਾਉਣ) ਵਾਲੀ, ਤੇ ਸਹਜ (ਸੁਖ ਦੀ) ਦਾਤੀ ਹੈ, ਹੇ ਨਾਨਕ ! (ਇਹ) ਸਾਧ ਸੰਗਤਿ (ਵਿਚ ਮਿਲ ਕੇ) ਪੀਤੀ ਜਾਂਦੀ ਹੈ । **(ਸੰਥਯਾ, ਸਫ਼ਾ ੨੫੩੩)**

[ਵੇਖੋ, ੨੬੯੧]

**ਅਪਾਰੀਆ,** ਪਾਰ ਰਹਿਤ । ੨੭੦੭

**ਪਉੜੀ ॥ ...**
**ਤਿਸੁ ਸਿਉ ਲਾਇਨਿ੍ ਰੰਗੁ ਜਿਸ ਦੀ ਸਭ ਧਾਰੀਆ ॥**
**ਊਚੀ ਹੂੰ ਊਚਾ ਥਾਨੁ ਅਗਮ ਅਪਾਰੀਆ ॥ ... ॥ ੯ ॥**

ਗੂਜਰੀ (ਵਾਰ) ਮਹਲਾ ੫, ਸਫ਼ਾ ੫੨੦

**ਵੇਖੋ, ਊਚੀ ਹੂ ਊਚਾ (੬੯੭)**

[ਵੇਖੋ, ੨੬੯੧]

**ਅਪਾਰੀਆ,** ਅਦੁਤੀ । ੨੭੦੮

**ਜਨ ਨਾਨਕ ਲਧਾ ਰਤਨੁ ਅਮੋਲੁ ਅਪਾਰੀਆ ॥**
**ਗੁਰ ਸੇਵਾ ਭਉਜਲੁ ਤਰੀਐ ਕਹਉ ਪੁਕਾਰੀਆ ॥ ੮ ॥**

ਗਉੜੀ (ਮਾਝ) ਮਹਲਾ ੫–੧੨, ਸਫ਼ਾ ੨੪੧

**ਭਾਵ :** ਦਾਸ ਨਾਨਕ ਨੂੰ (ਗੁਰਾਂ ਤੋਂ ਨਾਮ ਰੂਪੀ) ਅਮੋਲਕ ਰਤਨ ਲੱਧਾ ਹੈ, (ਇਹ ਰਤਨ) **ਅਦੁਤੀ** ਹੈ । ਗੁਰੂ ਦੀ ਸੇਵਾ ਕਰਕੇ (ਨਾਮ ਰਤਨ ਪਾ ਕੇ) ਸੰਸਾਰ ਸਮੁੰਦਰ ਤਰ ਜਾਈਦਾ ਹੈ, ਮੈਂ ਪੁਕਾਰ ਕੇ ਕਹਿੰਦਾ ਹਾਂ ।

[ਵੇਖੋ, ੨੬੯੧]

**ਅਪਾਰੀਐ,** ਅਪਾਰ ਹੈ । ੨੭੦੮ (ੳ)

**ਪਉੜੀ ॥ ਅਕੁਲ ਨਿਰੰਜਨ ਪੁਰਖੁ ਅਗਮੁ ਅਪਾਰੀਐ ॥**
**ਸਚੋ ਸਚਾ ਸਚੁ ਸਚੁ ਨਿਹਾਰੀਐ ॥ ... ॥ ੧ ॥**

ਗੂਜਰੀ (ਵਾਰ) ਮਹਲਾ ੫, ਸਫ਼ਾ ੫੧੭–੧੮

**ਵੇਖੋ, ਅਕੁਲ (੧੭੩੬)**

[ਵੇਖੋ, ੨੬੯੧]

**ਅਪਾਰੁ,** ਬੇਅੰਤ । ੨੭੦੯

**ਜਪਿ ਮਨ ਨਾਮੁ ਏਕੁ ਅਪਾਰੁ ॥**
**ਪ੍ਰਾਨ ਮਨੁ ਤਨੁ ਜਿਨਹਿ ਦੀਆ**
**ਰਿਦੇ ਕਾ ਆਧਾਰੁ ॥ ੧ ॥ ਰਹਾਉ ॥**

ਸਿਰੀ. ਮਹਲਾ ੫–੯੫, ਸਫ਼ਾ ੫੧

**ਭਾਵ :** ਹੇ ਮਨ ! ਉਸ ਦਾ ਨਾਮ ਜਪ ਜੋ ਹੈ ਤਾਂ ਇਕ ਪਰ ਫਿਰ **ਬੇਅੰਤ** ਹੈ, ਜਿਸ ਨੇ ਪ੍ਰਾਣ, ਮਨ ਅਤੇ ਤਨ ਦਿਤਾ ਹੈ ਅਤੇ (ਫਿਰ ਸਭ ਜੀਵਾਂ ਦੇ) ਹਿਰਦੇ ਦਾ ਆਧਾਰ ਹੈ ।

[**ਸੰਸ.** ਅਪਾਰ (**ਅਪਾਰ**), ਉਹ ਜਿਸ ਦਾ ਪਾਰਲਾ ਬੰਨਾ ਨਹੀਂ ਹੈ, ਪਾਰ–ਰਹਿਤ, ਅਨੰਤ, ਅਸੀਮ ।]

**ਅਪਾਰੁ,** ਅਪਾਰ । ੨੭੧੦

**ਸਲੋਕ ਮ: ੩ ॥**
**ਰਾਗਾ ਵਿਚਿ ਸ੍ਰੀ ਰਾਗੁ ਹੈ ਜੇ ਸਚਿ ਧਰੇ ਪਿਆਰੁ ॥**
**ਸਦਾ ਹਰਿ ਸਚੁ ਮਨਿ ਵਸੈ**
**ਨਿਹਚਲ ਮਤਿ ਅਪਾਰੁ ॥ ... ॥ ੧ ॥**

ਸਿਰੀ. (ਵਾਰ) ਮਹਲਾ ੪, ਸਫ਼ਾ ੮੩

**ਭਾਵ :** ਰਾਗਾਂ ਵਿਚੋਂ ਸ੍ਰੀ ਰਾਗ (ਸ੍ਰੇਸ਼ਟ ਰਾਗ) ਹੈ, (ਪਰ ਤਾਂ) ਜੇ ਇਸ ਰਾਗ ਵਿਚ ਸੱਚੀ ਬਾਣੀ ਗਾ ਕੇ) ਸੱਚ ਨਾਲ ਪਿਆਰ ਪਾ ਲਵੇ। ਸਦਾ ਸੱਤਜ ਸਰੂਪ **ਅਪਾਰ** ਹਰੀ (ਤੇਰੇ) ਮਨ ਵਿਚ (ਤਦ) ਵਸਣ ਲਗ ਪਵੇਗਾ ਅਤੇ ਤੇਰੀ ਮੱਤ (ਉਸ ਵਿਚ) ਦ੍ਰਿੜ੍ਹ ਹੋ ਜਾਏਗੀ।

**ਸ੍ਰੀ ਰਾਗੁ,** ਇਕ ਰਾਗ। **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਬਾਣੀ ਦੇ ਕ੍ਰਮ ਅਨੁਸਾਰ ਪ੍ਰਥਮ ਰਾਗ ਸ੍ਰੀ ਰਾਗ ਹੈ । ਇਸ ਰਾਗ ਵਿਚ ਆਏ ਸ਼ਬਦਾਂ ਦੀ ਗਿਣਤੀ ੨੧੦ ਹੈ। ਇਨ੍ਹਾਂ ਦਾ ਵਿਉਰਾ ਇਸ ਪ੍ਰਕਾਰ ਹੈ :—

| ਮਹਲਾ | ਸ਼ਬਦਾਂ ਦੀ ਗਿਣਤੀ |
|---|---|
| ਮਹਲਾ ੧ | ੬੦ |
| ਮਹਲਾ ੨ | ੨ |
| ਮਹਲਾ ੩ | ੭੨ |
| ਮਹਲਾ ੪ | ੩੦ |
| ਮਹਲਾ ੫ | ੪੧ |
| ਭਗਤ ਕਬੀਰ | ੨ |
| ਭਗਤ ਤ੍ਰਿਲੋਚਨ | ੧ |
| ਭਗਤ ਬੇਣੀ | ੧ |
| ਭਗਤ ਰਵਿਦਾਸ | ੧ |
| | ਯੋਗ = ੨੧੦ |

ਇਹ ਸਾਰੀ ਬਾਣੀ ਸਫ਼ਾ ੧੪ ਤੋਂ ੯੩ ਪਰ ਵਿਦਮਾਨ ਹੈ। ਇਸ ਰਾਗ ਨੂੰ ਰਾਗਾਂ ਦਾ ਰਾਜਾ ਵੀ ਕਹਿੰਦੇ ਹਨ। ਯਥਾ :—

क्षीरागो रागोराजोऽयम् ।

(**ਭਾਤਖੰਡੇ ਸੰਗੀਤ ਸ਼ਾਸਤ੍ਰ**, ਭਾਗ ਤੀਸਰਾ, ਸੰਗੀਤ ਕਾਰ੍ਯਾਲਯ, ਹਾਥਰਸ, ਸਫ਼ਾ ੬੮)

[ਵੇਖੋ, ੨੭੦੯]

**ਅਪਾਰੁ,** ਅਪਾਰ, ਪਾਰ ਰਹਿਤ। ੨੭੧੧

**ਮੀਤੁ ਸਖਾ ਸਹਾਇ ਸੰਗੀ ਊਚ ਅਗਮ ਅਪਾਰੁ ॥**
**ਚਰਣ ਕਮਲ ਬਸਾਇ ਹਿਰਦੈ ਜੀਅ ਕੋ ਆਧਾਰੁ ॥ ੩ ॥**

ਆਸਾ ਮਹਲਾ ੫-੧੩੮, ਸਫ਼ਾ ੪੦੫

**ਵੇਖੋ, ਅਗਮ (੧੮੪੩)**

[ਵੇਖੋ, ੨੭੦੯]

**ਅਪਾਰੁ,** ਪਾਰ ਤੋਂ ਰਹਿਤ। ੨੭੧੨

**ਸਾਈ ਅਲਖੁ ਅਪਾਰੁ ਭੋਰੀ ਮਨਿ ਵਸੇ ॥**
**ਦੂਖੁ ਦਰਦੁ ਰੋਗੁ ਮਾਇ ਮੈਡਾ ਹਭੁ ਨਸੇ ॥ ੧ ॥**

ਆਸਾ (ਕਾਫੀ) ਮਹਲਾ ੫-੧੦੫, ਸਫ਼ਾ ੩੯੭

**ਭਾਵ :** (ਜੇ) ਸਾਈਂ (ਜੋ) **ਪਾਰ ਤੋਂ ਰਹਿਤ** (ਤੇ) ਲੱਖਤਾ ਤੋਂ ਪਰੇ ਹੈ, ਥੋੜਾ ਸਮਾਂ ਬੀ (ਮੇਰੇ) ਮਨ ਵਿਚ ਵਸ ਜਾਵੇ, ਹੇ ਮਾਂ! ਮੇਰਾ ਦੁਖ ਦਰਦ ਤੇ ਰੋਗ ਸਾਰਾ ਹੀ ਦੂਰ ਹੋ ਜਾਂਦਾ ਹੈ।

(**ਸੰਥਯਾ**, ਸਫ਼ਾ ੨੪੮੮)

[ਵੇਖੋ, ੨੭੦੯]

**ਅਪਾਰੁ,** ਅਮੁਕ (ਵਸਤੂ)। ੨੭੧੩

**ਸਲੋਕ ਮ: ੫ ॥ ...**
**ਨਿਖੁਟਿ ਨ ਜਾਈ ਮੂਲਿ ਅਤੁਲ ਭੰਡਾਰਿਆ ॥**
**ਨਾਨਕ ਸਬਦੁ ਅਪਾਰੁ ਤਿਨਿ ਸਭੁ ਕਿਛੁ ਸਾਰਿਆ ॥ ੧ ॥**

ਗਉੜੀ (ਵਾਰ) ਮਹਲਾ ੫-੯, ਸਫ਼ਾ ੩੨੦

**ਵੇਖੋ, ਅਤੁਲ (੨੨੫੩)**

[ਵੇਖੋ, ੨੭੦੯]

**ਅਪਾਰੁ,** ਪਾਰ ਤੋਂ ਰਹਿਤ। ੨੭੧੪

**ਕਥਨੀ ਬਦਨੀ ਪੜਿ ਪੜਿ ਭਾਰੁ ॥**
**ਲੇਖ ਅਸੰਖ ਅਲੇਖੁ ਅਪਾਰੁ ॥ ੧ ॥**

ਆਸਾ (ਅਸਟ.) ਮਹਲਾ ੧-੩, ਸਫ਼ਾ ੪੧੨

**ਭਾਵ :** (ਪ੍ਰਭੂ ਬੇਅੰਤ ਹੈ ਉਸ ਦੀ ਵਡਿਆਈ ਤਰਕ ਵਿਤਰਕ ਨਾਲ ਦਰਸਾਣ ਲਈ) ਅਸੰਖ ਲੇਖ ਹਨ (ਪਰ ਉਹ) **ਪਾਰ ਤੋਂ ਰਹਿਤ** ਅਤੇ ਅਲੇਖ ਹੈ। ਮੂੰਹ ਨਾਲ ਉਚਾਰੀ ਕਥਨੀ ਅਤੇ ਪੜ੍ਹ ਪੜ੍ਹ ਕੇ (ਫਲਸਫ਼ੇ ਦੇ ਲੇਖ) ਭਾਰ ਹਨ।

**ਮਤਲਬ :** ਪ੍ਰਭੂ ਉਪਰ ਜੋ ਲੇਖ ਲਿਖੇ ਗਏ ਹਨ ਭਾਵੇਂ ਉਹ ਅਸੰਖ ਹਨ ਪਰ ਤਦ ਵੀ ਉਹ ਗਿਣਤੀ ਵਿਚ ਹਨ। ਉਹ ਲੇਖ ਉਸ ਮਿੱਤ ਵਿਚ ਅਤੇ ਉਸ ਮਰਯਾਦਾ ਵਿਚ ਅਤੇ ਉਨ੍ਹਾਂ ਹੱਦਾਂ ਵਿਚ ਹਨ ਜੋ ਹੱਦਾਂ ਸਾਡੀ ਬੋਲੀ ਉਪਰ ਲਾਗੂ ਹਨ । ਪ੍ਰਭੂ ਤਾਂ ਅਲੇਖ ਹੈ, ਉਹ ਉਸ ਸੀਮਾ ਤੋਂ ਪਰੇ ਹੈ ਜੋ ਸਾਡੀ ਲਿਖਣ ਸ਼ਕਤੀ ਨੂੰ ਅੰਦਾਜ਼ੇ ਵਿਚ ਰਖਦੀਆਂ ਹਨ।

[ਵੇਖੋ, ੨੭੦੯]

**ਅਪਾਰੁ,** ਬੇਅੰਤ । ੨੭੧੫

**ਅਭਰ ਭਰੇ ਪਾਯਉ ਅਪਾਰੁ ਰਿਦ ਅੰਤਰਿ ਧਾਰਿਓ ॥**
**ਦੁਖ ਭੰਜਨੁ ਆਤਮ ਪ੍ਰਬੋਧੁ**
**ਮਨਿ ਤਤੁ ਬੀਚਾਰਿਓ ॥ ... ॥ ੫ ॥**

ਸਵਈ. ਮਹਲੇ ੪ ਕੇ, ਸਫ਼ਾ ੧੩੯੭

**ਭਾਵ :** ਸ੍ਰੀ ਗੁਰੂ ਰਾਮਦਾਸ ਜੀ ਦੀ ਉਸਤਤਿ ਵਿਚ ਕੱਲ ਭੱਟ ਨੇ ਕਿਹਾ ਹੈ :— (ਮੈਂ ਐਸੇ ਸਤਿਗੁਰੂ ਰਾਮਦਾਸ ਜੀ ਨੂੰ) ਪਾਇਆ ਹੈ (ਜੋ) ਖ਼ਾਲੀਆਂ ਨੂੰ ਭਰ ਦੇਂਦੇ ਹਨ ਅਤੇ ਆਪਣੇ ਹਿਰਦੇ ਵਿਚ ਜਿਨ੍ਹਾਂ ਨੇ **ਬੇਅੰਤ** (ਵਾਹਿਗੁਰੂ) ਨੂੰ ਵਸਾਇਆ ਹੋਇਆ ਹੈ। (ਆਪ) ਦੁੱਖ ਨਾਸ਼ ਕਰਨ ਵਾਲੇ ਹਨ। ਆਤਮਾ ਨੂੰ ਜਗਾਉਣ ਵਾਲੇ ਅਤੇ ਮਨ ਨੂੰ ਪਰਮਾਤਮ ਵਿਚਾਰ ਵਿਚ ਦ੍ਰਿੜ੍ਹ ਕਰਾਉਣ ਵਾਲੇ ਹਨ।

[ਵੇਖੋ, ੨੭੦੯]

**ਅਪਾਰੁ,** ਬੇਅੰਤ, ਪਾਰ ਤੋਂ ਰਹਿਤ । ੨੭੧੬

**ਅਗਨਤ ਅਪਾਰੁ ਅਲਖ ਨਿਰੰਜਨ**
**ਜਿਹ ਸਭ ਜਗੁ ਭਰਮਾਇਓ ॥**
**ਸਗਲ ਭਰਮ ਤਜਿ ਨਾਨਕ ਪ੍ਰਾਣੀ**
**ਚਰਨਿ ਤਾਹਿ ਚਿਤੁ ਲਾਇਓ ॥ ੩ ॥**

ਬਿਹਾਗ. ਮਹਲਾ ੯–੨, ਸਫ਼ਾ ੫੩੭

**ਵੇਖੋ, ਅਗਨਤ (੧੮੧੭)**

[ਵੇਖੋ, ੨੭੦੯]

**ਅਪਾਰੁ,** ਅਪਾਰ, ਬੇਹੱਦ । ੨੭੧੭

**ਬਾਬਾ ਅਲਹੁ ਅਗਮ ਅਪਾਰੁ ॥**
**ਪਾਕੀ ਨਾਈ ਪਾਕ ਥਾਇ**
**ਸਚਾ ਪਰਵਦਿਗਾਰੁ ॥ ੧ ॥ ਰਹਾਉ ॥**

ਸਿਰੀ. (ਅਸਟ.) ਮਹਲਾ ੧–੧, ਸਫ਼ਾ ੫੩

**ਵੇਖੋ, ਅਗਮ (੧੮੫੬)**

[ਵੇਖੋ, ੨੭੦੯]

**ਅਪਾਰੁ,** ਬੇਅੰਤ । ੨੭੧੮

**ਸਾਚਾ ਸਾਹਿਬੁ ਸਾਚੁ ਨਾਇ**
**ਭਾਖਿਆ ਭਾਉ ਅਪਾਰੁ ॥ ... ॥ ੪ ॥**

ਜਪੁਜੀ, ਸਫ਼ਾ ੨

**ਭਾਵ :** ਸਾਹਿਬ ਸੱਚਾ ਹੈ, (ਉਸ ਦਾ) ਨਾਮ ਸੱਚਾ ਹੈ । ਉਹ **ਬੇਅੰਤ** ਹੈ, ਪ੍ਰੇਮ ਦੀ ਭਾਖਾ ਨਾਲ (ਉਹ ਪ੍ਰਾਪਤ ਹੁੰਦਾ ਹੈ)।

**ਨਾਇ,** ਨਾਮ ।

ਨਾਇ ਦੇ ਅਰਥਾਂ ਸੰਬੰਧੀ ਟੀਕਾਕਾਰ ਸਮੇਂ ਸਮੇਂ ਆਪਣੇ ਵਿਚਾਰ ਪ੍ਰਗਟ ਕਰਦੇ ਰਹੇ ਹਨ। ਕੁਝਕੁ ਇਸ ਪ੍ਰਕਾਰ ਹਨ :—

(੧) **ਟੀਕਾ ਫਰੀਦਕੋਟ,** "ਨਾਮੁ" ।
(੨) **ਸ਼ਬਦਾਰਥ,** "ਨਾਉਂ ਕਰ ਕੇ" ।
(੩) ਪ੍ਰੋ: ਸਾਹਿਬ ਸਿੰਘ, (**ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ**), ਨਯਾਇ, ਨਿਆਇ, ਇਨਸਾਫ਼, ਨੀਯਮ, ਸੰਸਾਰ ਦੀ ਕਾਰ ਨੂੰ ਚਲਾਉਣ ਵਾਲਾ ਨੀਯਮ ।
(੪) ਭਾਈ ਜੋਧ ਸਿੰਘ, (**ਸ੍ਰੀ ਜਪੁਜੀ ਸਟੀਕ**), "ਨਿਆਇ" ।
(੫) ਸੰਪ੍ਰਦਾਈ ਅਰਥ "ਨਾਮ ਵਾਲਾ" ਹਨ ।

**ਭਾਖਿਆ,** ਬੋਲੀ, ਬਾਣੀ ।

[ਵੇਖੋ, ੨੭੦੯]

**ਅਪਾਰੁ,** ਬੇਅੰਤ । ੨੭੧੯

**ਹਉ ਤਿਨ ਕੈ ਬਲਿਹਾਰਣੈ ਜਿਨਾ ਨਾਮੇ ਲਗਾ ਪਿਆਰੁ ॥**
**ਸੇਈ ਸੁਖੀਏ ਚਹੁ ਜੁਗੀ ਜਿਨਾ ਨਾਮੁ ਅਖੁਟੁ ਅਪਾਰੁ ॥ ੩ ॥**

ਸਿਰੀ. ਮਹਲਾ ੩–੩੪, ਸਫ਼ਾ ੨੬

**ਵੇਖੋ, ਅਖੁਟੁ (੧੭੮੯)**

[ਵੇਖੋ, ੨੭੦੯]

**ਅਪਾਰੁ,** ਬੇਅੰਤ । ੨੭੨੦

**ਪਾਰਿ ਸਾਜਨੁ ਅਪਾਰੁ ਪ੍ਰੀਤਮੁ**
**ਗੁਰ ਸਬਦ ਸੁਰਤਿ ਲੰਘਾਵਏ ॥ ... ॥ ੫ ॥**

ਤੁਖਾਰੀ (ਬਾਰਹ.) ਮਹਲਾ ੧–੬, ਸਫ਼ਾ ੧੧੧੩

**ਭਾਵ :** ਪ੍ਰਭੂ ਪ੍ਰੀਤਮ **ਬੇਅੰਤ** ਹੈ, (ਉਸ) ਸਾਜਨ ਦਾ (ਡੇਰਾ ਸੰਸਾਰ ਭਵਸਾਗਰ ਤੋਂ) ਪਾਰਲੇ ਪਾਸੇ ਹੈ । ਗੁਰੂ ਦਾ ਸ਼ਬਦ ਸੁਰਤਿ ਵਿਚ (ਟਿਕ ਜਾਵੇ ਤਾਂ ਇਹ ਸੰਸਾਰ ਭਵਸਾਗਰ ਤੋਂ ਪਾਰ) ਲੰਘਾ ਦੇਂਦਾ ਹੈ ।

[ਵੇਖੋ, ੨੭੦੯]

**ਅਪਾਰੁ,** ਅਪਾਰ, ਬੇਅੰਤ । ੨੭੨੧

**ਆਪੇ ਗੁਣ ਆਪੇ ਕਥੈ ਆਪੇ ਸੁਣਿ ਵੀਚਾਰੁ ॥**
**ਆਪੇ ਰਤਨੁ ਪਰਖਿ ਤੂੰ ਆਪੇ ਮੋਲੁ ਅਪਾਰੁ ॥**
**ਸਾਚਉ ਮਾਨੁ ਮਹਤੁ ਤੂੰ ਆਪੇ ਦੇਵਣਹਾਰੁ ॥ ੧ ॥**

ਸਿਰੀ. (ਅਸਟ.) ਮਹਲਾ ੧–੩, ਸਫ਼ਾ ੫੪

**ਭਾਵ :** (ਹੇ ਹਰ ਜੀਉ ! ਤੂੰ) ਆਪ ਹੀ (ਇਕ) ਰਤਨ ਹੈਂ, ਆਪੇ (ਉਸ ਰਤਨ ਦੀ) ਤੂੰ ਪਰਖ ਕਰਦਾ ਹੈਂ। (ਉਸ ਰਤਨ ਵਿਚ ਜੋ ਗੁਣ ਹੈਨ ਉਹ) ਗੁਣ (ਰੂਪ ਬੀ ਤੂੰ) ਆਪ ਹੀ ਹੈਂ, ਆਪੇ (ਤੂੰ ਜੌਹਰੀ ਬਣ ਕੇ ਉਸ ਦੇ ਓਹ ਗੁਣ) ਕਥਨ ਕਰਦਾ ਹੈਂ, ਆਪੇ (ਗ੍ਰਾਹਕ ਹੋ ਕੇ ਉਸ ਦੇ ਗੁਣ ਆਦਿ) ਸੁਣਦਾ ਤੇ ਵੀਚਾਰ ਕਰਦਾ ਹੈਂ, (ਅਤੇ) ਆਪੇ ਤੂੰ (ਉਸ ਦਾ ਮੁੱਲ) **ਅਪਾਰ ਮੁੱਲ** (ਪਾਉਂਦਾ ਹੈਂ । ਜਿਵੇਂ ਉਹ ਰਤਨ ਅਪਾਰ ਹੈ ਤਿਵੇਂ ਉਸ ਦਾ ਮੁੱਲ ਅਪਾਰ ਹੈ) । (ਜਦ ਮੁੱਲ ਅਪਾਰ ਹੈ ਤਾਂ ਮਿਲਦਾ ਕੀਕੂੰ ਹੈ ? ਉੱਤਰ :) ਤੂੰ ਆਪ ਹੀ (ਇਸ ਦਾ) ਦੇਵਣਹਾਰ ਹੈਂ (ਜਿਸ ਨੂੰ ਇਹ ਮਿਲ ਪਵੇ ਉਸ ਦੀ) ਸੱਚੀ ਮਾਨ ਵਡਾਈ ਤੂੰ ਆਪ ਹੀ ਹੈਂ (ਉਸ ਦੀ ਸ਼ੋਭਾ ਬੀ ਤੂੰ ਹੀ ਹੈਂ) ।

(**ਸੰਥਯਾ**, ਸਫ਼ਾ ੫੨੫-੨੬)

**ਅਪਾਰੁ ਮੋਲੁ,** ਬੇਅੰਤ ਮੁੱਲ ।

[ਵੇਖੋ, ੨੭੦੯]

**ਅਪਾਰੁ,** ਉਰਾਰਲਾ ਬੰਨਾ, ਉਰਲਾ ਕੰਢਾ, ਉਰਾਰ । ੨੭੨੨

**ਆਪੇ ਸਾਗਰੁ ਬੋਹਿਥਾ ਆਪੇ ਪਾਰੁ ਅਪਾਰੁ ॥**
**ਸਾਚੀ ਵਾਟੀ ਸੁਜਾਣੁ ਤੂੰ ਸਬਦਿ ਲਘਾਵਣਹਾਰੁ ॥**
**ਨਿਡਰਿਆ ਡਰੁ ਜਾਣੀਐ ਬਾਝੁ ਗੁਰੂ ਗੁਬਾਰੁ ॥ ੩ ॥**

ਸਿਰੀ. (ਅਸਟ.) ਮਹਲਾ ੧-੩, ਸਫ਼ਾ ੫੪

**ਭਾਵ :** ਤੂੰ ਆਪ ਹੀ ਸਮੁੰਦਰ ਹੈਂ (ਉਸ ਤੋਂ ਤਾਰਨ ਲਈ) ਜਹਾਜ਼ ਬੀ (ਤੂੰ) ਆਪ ਹੀ ਹੈਂ, (ਆਪ ਹੀ ਤੂੰ) ਪਾਰ ਹੈਂ (ਤੇ ਆਪ ਹੀ) **ਉਰਾਰ** ਹੈਂ । ਤੂੰ (ਹੀ) ਸੱਚਾ ਰਸਤਾ ਹੈਂ (ਤੇ ਉਸ ਰਸਤੇ ਤੋਂ) ਸ਼ਬਦ ਦੁਆਰਾ ਲੰਘਾਉਣੇ ਵਾਲਾ ਸੁਜਾਨ (= ਗਜਾਨਵਾਨ ਬੀ ਤੂੰ ਹੀ) ਹੈਂ । (ਪਰ) ਨਿਡਰਿਆਂ ਨੂੰ (ਜਮ ਦਾ) ਡਰ (ਵਾਪਰਦਾ) ਜਾਣੀਦਾ ਹੈ (ਕਿਉਂਕਿ ਉਨ੍ਹਾਂ) ਗੁਰੂ ਵਿਹੂਣਿਆਂ ਨੂੰ (ਗੁਰੂ ਹੀਣਤਾ ਕਰਕੇ ਅਗਜਾਨ ਦਾ) ਅੰਧੇਰਾ (ਪਿਆ ਰਹਿੰਦਾ ਹੈ; ਤਾਂ ਤੇ ਮੈਨੂੰ ਗੁਰੂ ਮੇਲ) ।

(**ਸੰਥਯਾ**, ਸਫ਼ਾ ੫੨੬)

[ਸੰਸ. अपारम् (ਅਪਾਰਮ੍), ਨਦੀ ਦਾ ਦੂਸਰਾ ਕਿਨਾਰਾ ।]

**ਅਪਾਰੁ,** ਗਤਿ ਮਿਤਿ, ਸੀਮਾ, ਕੰਢਾ, ਅੰਤ । ੨੭੨੩

**ਫੁਨਿ ਜਾਨੈ ਕੋ ਤੇਰਾ ਅਪਾਰੁ ਨਿਰਭਉ ਨਿਰੰਕਾਰੁ**
**ਅਕਥ ਕਥਨਹਾਰੁ ਤੁਝਹਿ ਬੁਝਾਈ ਹੈ ॥ ... ॥ ੨ ॥**

ਸਵਈ. ਮਹਲੇ ੪ ਕੇ, ਸਫ਼ਾ ੧੩੯੯

**ਭਾਵ :** ਨਲ੍ਹ ਭੱਟ ਨੇ ਸ੍ਰੀ ਗੁਰੂ ਰਾਮਦਾਸ ਜੀ ਦੀ ਉਸਤਤਿ ਵਿਚ ਕਿਹਾ ਹੈ :— ਫਿਰ ਕੌਣ ਤੇਰਾ **ਅੰਤ** ਜਾਣ ਸਕਦਾ ਹੈ ? ਨਿਰਭਉ ਨਿਰੰਕਾਰ ਨੇ ਆਪਣੀ ਲਖਤਾ ਆਪ ਨੂੰ ਲਖਾਈ ਹੈ ਅਤੇ ਤੁਸੀਂ ਅਕੱਥ ਦੇ ਕਥਨਹਾਰ (ਵਾਹਿਗੁਰੂ ਦਾ ਉਪਦੇਸ਼ ਦੇਣ ਵਾਲੇ) ਹੋਏ ਹੋ ।

[ਵੇਖੋ, ੨੭੨੨]

**ਅਪਾਰੇ,** ਅਪਾਰੇ, ਬੇਅੰਤ । ੨੭੨੩ (ੳ)

**ਆਉ ਸਾਜਨ ਸੰਤ ਮੀਤ ਪਿਆਰੇ ॥**
**ਮਿਲਿ ਗਾਵਹ ਗੁਣ ਅਗਮ ਅਪਾਰੇ ॥ ... ॥ ੧ ॥**

ਮਾਝ ਮਹਲਾ ੫-੩੫, ਸਫ਼ਾ ੧੦੪

**ਭਾਵ :** ਹੇ ਸੱਜਣੋ, ਸੰਤੋ, ਤੇ ਪਿਆਰੇ ਮਿੱਤਰੋ ! ਆਉ, ਅਗੰਮ ਤੇ **ਅਪਾਰੇ** ਦੇ ਗੁਣ ਮਿਲ ਕੇ ਗਾਵੀਏ ।

(**ਸੰਥਯਾ**, ਸਫ਼ਾ ੮੧੯)

[ਵੇਖੋ, ੨੬੯੧]

**ਅਪਾਰੈ,** ਬੇਅੰਤ, ਅਪਾਰ । ੨੭੨੩ (ਅ)

**ਕਿਆ ਸਾਲਾਹੀ ਅਗਮ ਅਪਾਰੈ ॥**
**ਸਾਚੇ ਸਿਰਜਣਹਾਰ ਮੁਰਾਰੈ ॥ ... ॥ ੧੩ ॥**

ਮਾਰੂ (ਸੋਲਹੇ) ਮਹਲਾ ੧-੨, ਸਫ਼ਾ ੧੦੨੨

**ਭਾਵ :** ਹੇ ਅਗੰਮ **ਅਪਾਰ** (ਪ੍ਰਭੂ) ! ਤੇਰੀ ਕੀ ਸਿਫਤ ਸਾਲਾਹ ਕਰਾਂ ? ਹੇ ਸੱਚੇ ਸਿਰਜਣਹਾਰ ਵਾਹਿਗੁਰੂ (ਤੈਨੂੰ ਕਿਵੇਂ ਮਿਲਾਂ) ?

**ਮੁਰਾਰੈ,** ਮੁਰ + ਆਰੈ, ਮੁਰ ਇਕ ਦੈਂਤ ਦਾ ਨਾਮ ਹੈ ਜਿਸ ਨੂੰ ਕ੍ਰਿਸ਼ਨ ਨੇ ਮਾਰਿਆ ਸੀ, ਉਸ ਤੋਂ ਮੁਰਾਰਿ = ਕ੍ਰਿਸ਼ਨ = ਵਾਹਿਗੁਰੂ ।

[ਵੇਖੋ, ੨੬੯੧]

**ਅਪਾਰੋ,** ਅਪਾਰ, ਪਾਰ ਤੋਂ ਰਹਿਤ, ਬੇਹੱਦ, ਬੇਅੰਤ । ੨੭੨੪

**ਪ੍ਰਾਣ ਮਨ ਤਨ ਜੀਅ ਦਾਤਾ ਬੇਅੰਤ ਅਗਮ ਅਪਾਰੋ ॥**
**ਸਰਣਿ ਜੋਗੁ ਸਮਰਥੁ ਮੋਹਨੁ**
**ਸਰਬ ਦੋਖ ਬਿਦਾਰੋ ॥ ... ॥ ੩ ॥**

ਗਉੜੀ (ਛੰਤ) ਮਹਲਾ ੫-੩, ਸਫ਼ਾ ੨੪੯

ਵੇਖੋ, ਅਗਮ (੧੯੫੭)

[ਵੇਖੋ, ੨੭੦੯]

**ਅਪਾਰੋ,** ਪਾਰ ਰਹਿਤ । ੨੭੨੫

**ਜਿਨਿ ਕਿਛੁ ਕੀਆ ਸੋਈ ਜਾਣੈ ਤਾ ਕਾ ਰੂਪੁ ਅਪਾਰੋ ॥**
**ਨਾਨਕ ਕਿਸ ਨੋ ਬਾਬਾ ਰੋਈਐ**
**ਬਾਜੀ ਹੈ ਇਹੁ ਸੰਸਾਰੋ ॥ ੪ ॥**

ਵਡ. (ਅਲਾਹ.) ਮਹਲਾ ੧–੨, ਸਫ਼ਾ ੫੮੦

**ਭਾਵ :** ਜਿਸ ਨੇ (ਇਹ) ਕੁਛ ਰਚਿਆ ਹੈ, ਓਹੋ (ਇਸ ਨੂੰ) ਜਾਣਦਾ ਹੈ, ਉਸ ਦਾ (ਆਪਣਾ) ਸਰੂਪ **ਪਾਰ ਰਹਿਤ ਹੈ ।** ਹੇ ਬਾਬਾ ! ਕਿਸ ਕਿਸ ਨੂੰ ਰੋਈਏ, ਇਹ ਸੰਸਾਰ (ਪਰਮਾਤਮਾ ਦਾ ਆਪਣਾ) ਇਕ ਖੇਲ ਹੈ ।

[ਵੇਖੋ, ੨੭੦੯]

**ਅਪਾਵਨ,** ਅਪਵਿਤ੍ਰ, ਮਲੀਨ । ੨੭੨੬

**ਮਨ ਕਹ ਅਹੰਕਾਰਿ ਅਫਾਰਾ ॥**
**ਦੁਰਗੰਧ ਅਪਵਿਤ੍ਰ ਅਪਾਵਨ ਭੀਤਰਿ**
**ਜੋ ਦੀਸੈ ਸੋ ਛਾਰਾ ॥ ੧ ॥ ਰਹਾਉ ॥**

ਦੇਵ. ਮਹਲਾ ੫–੧੧, ਸਫ਼ਾ ੫੩੦

**ਭਾਵ :** ਮਨ ! (ਤੂੰ) ਕਿਸ ਗੱਲੋਂ ਅਹੰਕਾਰ ਵਿਚ ਆਫਰਿਆ ਹੋਇਆ ਹੈਂ ? (ਤੇਰੇ) ਅੰਦਰ ਬਦਬੋ ਹੈ, **ਮਲੀਨ** ਅਤੇ ਗੰਦੇ (ਪਦਾਰਥ ਹਨ), ਜੋ ਕੁਝ ਤੇਰਾ ਬਾਹਰਲਾ ਦਿਸਦਾ ਸਰੀਰ ਹੈ ਇਹ ਵੀ ਨਾਸ਼ਵੰਤ ਹੈ ।

**ਮਤਲਬ :** ਅਹੰਕਾਰ ਨੂੰ ਦੁਰਗੰਧ ਨਾਲ ਜੋੜਿਆ ਹੈ । ਗੰਦੇ ਪਾਣੀ ਵਿਚ ਬੁਲਬੁਲੇ ਪੈਦਾ ਹੁੰਦੇ ਹਨ । ਜਿਤਨੀ ਜ਼ਿਆਦਾ ਅਪਵਿਤ੍ਰਤਾ ਹੋਵੇ ਉਤਨਾ ਹੀ ਬੁਲਬੁਲਾ ਵੱਡਾ ਹੁੰਦਾ ਹੈ। ਬੁਲਬੁਲੇ ਦਾ ਅਫਾਰਾ, ਹੇਠ ਦੀ ਛੁਪੀ ਗੰਦਗੀ ਦਾ ਸੂਚਕ ਹੈ । ਮਨੁੱਖ ਦੇ ਅੰਦਰ ਵਿਕਾਰਾਂ ਦੀ ਬਦਬੋ ਰਹਿੰਦੀ ਹੈ । ਜਿਤਨੇ ਉਸ ਦੇ ਐਬ ਵੱਡੇ ਹੁੰਦੇ ਹਨ ਉਤਨਾ ਹੀ ਉਸ ਦਾ ਅਹੰਕਾਰ ਵਧਦਾ ਹੈ । ਐਬ ਪਦਾਰਥਾਂ ਦੇ ਆਸਰੇ ਹੁੰਦੇ ਹਨ ਜੋ ਨਾਸ਼ਵੰਤ ਹਨ । ਉਨ੍ਹਾਂ ਦੇ ਨਾਸ਼ ਨਾਲ ਅਹੰਕਾਰ ਨੂੰ ਸਟ ਵਜਦੀ ਹੈ। ਆਫਰਿਆ ਹੋਇਆ ਅਹੰਕਾਰ ਦਾ ਬੁਲਬੁਲਾ ਫਟ ਜਾਂਦਾ ਹੈ। ਇਸ ਤੁਕ ਵਿਚ ਅਹੰਕਾਰ ਪ੍ਰਥਾਇ ਉਪਦੇਸ਼ ਹੈ ਕਿ ਇਸ ਦੇ ਅਫਾਰ ਤੋਂ ਆਪਣੇ ਆਪ ਨੂੰ ਵੱਡਾ ਨਹੀਂ ਸਮਝਣਾ ਚਾਹੀਦਾ। ਜਿਤਨਾ ਇਹ ਬੁਲਬੁਲਾ ਵੱਡਾ ਹੈ ਉਤਨਾ ਹੀ ਜਲਦੀ ਫੁਟੇਗਾ। ਦੁਰਗੰਧ ਦੀ ਬਜਾਏ ਅੰਦਰ ਖ਼ੁਸ਼ਬੋ ਭਰਨੀ ਚਾਹੀਦੀ ਹੈ । ਇਸ ਪ੍ਰਥਾਇ ਤੁਕ ਹੈ :—

**ਰਤਾ ਸਚਿ ਨਾਮਿ ਤਲਹੀਅਲੁ**
**ਸੋ ਗੁਰੁ ਪਰਮਲੁ ਕਹੀਐ ॥**
**ਜਾਕੀ ਵਾਸੁ ਬਨਾਸਪਤਿ ਸਉਰੈ**
**ਤਾਸੁ ਚਰਣ ਲਿਵ ਰਹੀਐ ॥ ੩ ॥**

ਪ੍ਰਭਾਤੀ (ਬਿਭਾਸ) ਮਹਲਾ ੧–੬, ਸ਼ਫ਼ਾ ੧੩੨੯

[**ਸੰਸ.** अपावन (**ਅਪਾਵਨ**), ਅਪਵਿਤ੍ਰ ।]

**ਅਪਿਉ,** ਗਿਆਨ ਅੰਮ੍ਰਿਤ, ਹਰਿਨਾਮ ਅੰਮ੍ਰਿਤ । ੨੭੨੭

**ਅਘੜੋ ਘੜਾਵੈ ਸਬਦੁ ਪਾਵੈ ਅਪਿਉ**
**ਹਰਿ ਰਸੁ ਪੀਤਿਆ ॥ ... ॥ ੩ ॥**

ਵਡ. (ਘੋੜੀਆ) ਮਹਲਾ ੪–੫, ਸਫ਼ਾ ੫੭੫

**ਭਾਵ :** (ਗੁਰਮੁਖ) ਨਾ ਸੋਧੇ ਜਾਣ ਵਾਲੇ (ਮਨ ਨੂੰ) ਸੋਧ **ਲੈਂਦਾ** ਹੈ, ਸ਼ਬਦ ਨੂੰ ਪਾ ਲੈਂਦਾ ਹੈ ਅਤੇ ਹਰੀ ਰਸ ਰੂਪੀ **ਅੰਮ੍ਰਿਤ** ਪੀਂਦਾ ਰਹਿੰਦਾ ਹੈ ।

[**ਸੰਸ.** अमृतम् (**ਅਮ੍ਰਿਤਮ੍**), ਸੁੱਧਾ, ਆਬਹਯਾਤ ;
**ਪ੍ਰਾ.** अमिय (**ਅਮਿਯ**) ; **ਪੁ. ਪੰ.** ਅਮਿਉ, ਅਪਿਉ = ਅੰਮ੍ਰਿਤ ।]

**ਅਪਿਉ,** ਅੰਮ੍ਰਿਤ । ੨੭੨੮

**ਅਬਲ ਬਲੁ ਤੋੜਿਆ ਅਚਲ ਚਲੁ ਥਪਿਆ**
**ਅਘੜੁ ਘੜਿਆ ਤਹਾ ਅਪਿਉ ਪੀਆ ॥ ੧ ॥**

ਮਾਰੂ ਜੈਦੇਉ–੧, ਸਫ਼ਾ ੧੧੦੬

**ਵੇਖੋ, ਅਘੜੁ (੧੯੮੮)**

**ਅਘੜੁ,** ਅਮੋੜ, ਸਿਖਿਆ ਰਹਿਤ ।
[ਵੇਖੋ, ੨੭੨੭]

**ਅਪਿਉ,** ਅੰਮ੍ਰਿਤ । ੨੭੨੯

**ਅਪਿਉ ਪੀਵੈ ਜੋ ਨਾਨਕਾ ਭ੍ਰਮੁ ਭ੍ਰਮਿ ਸਮਾਵੈ ॥**
**ਸਹਜੇ ਸਹਜੇ ਮਿਲਿ ਰਹੈ ਅਮਰਾਪਦੁ ਪਾਵੈ ॥ ੧੦ ॥**

ਤਿਲੰਗ ਮਹਲਾ ੪–੧, ਸਫ਼ਾ ੭੨੫

**ਭਾਵ :** (ਨਾਮ) **ਅੰਮ੍ਰਿਤ** ਜੋ ਪੀਂਦਾ ਹੈ ਉਸ ਦੀ ਭਟਕਣਾ ਜੋ ਉਸ ਨੂੰ ਭਰਮ ਤੋਂ ਪੈਦਾ ਹੋ ਰਹੀ ਸੀ ਖ਼ਤਮ ਹੋ ਜਾਂਦੀ ਹੈ। ਸਹਜੇ ਸਹਜੇ (ਹਰੀ ਮਿਲਾਪ ਨੂੰ) ਪ੍ਰਾਪਤ ਕਰਕੇ ਅਮਰ ਪਦਵੀ ਪਾ ਲੈਂਦਾ ਹੈ ।

**ਭ੍ਰਮੁ,** ਭਟਕਣਾ ।
**ਭ੍ਰਮਿ,** ਭਰਮ ਤੋਂ ਉਤਪੰਨ, ਅਗਿਆਨ ਤੋਂ ਪੈਦਾ ਹੋਈ ।
[ਵੇਖੋ, ੨੭੨੭]

**ਅਪਿਉ,** ਅੰਮ੍ਰਿਤ । ੨੭੩੦

**ਮਾਝ ਮਹਲਾ ੩ ॥ ...**
**ਅਪਿਉ ਪੀਐ ਸੋ ਭਰਮੁ ਗਵਾਏ ॥**
**ਗੁਰ ਪਰਸਾਦਿ ਮੁਕਤਿ ਗਤਿ ਪਾਏ ॥**
**ਭਗਤੀ ਰਤਾ ਸਦਾ ਬੈਰਾਗੀ**
**ਆਪੁ ਮਾਰਿ ਮਿਲਾਵਣਿਆ ॥ ੭ ॥**

ਮਾਝ (ਅਸਟ.) ਮਹਲਾ ੧-੫, ਸਫ਼ਾ ੧੧੨

**ਭਾਵ :** (ਜੋ ਨਾਮ) **ਅੰਮ੍ਰਿਤ** ਪੀਂਦਾ ਹੈ ਉਹ ਭਰਮ ਗਵਾ ਲੈਂਦਾ ਹੈ । ਗੁਰੂ ਦੀ ਕਿਰਪਾ ਨਾਲ ਮੁਕਤੀ ਦੀ ਸੋਝੀ ਪਾ ਲੈਂਦਾ ਹੈ । ਭਗਤੀ ਵਿਚ ਲਗਾ ਹੋਇਆ ਸਦਾ ਵੈਰਾਗਵਾਨ ਰਹਿੰਦਾ ਹੈ । ਆਪਾ ਭਾਵ ਮਾਰ ਕੇ (ਹਰੀ ਵਿਚ ਆਪ ਨੂੰ) ਮਿਲਾਵਣਹਾਰ ਹੁੰਦਾ ਹੈ ।

**ਮਤਲਬ :** ਭਗਤੀ ਮਾਰਗ ਵਿਚ ਰਚਿਆ ਮਨੁੱਖ ਚਾਹੇ ਗ੍ਰਿਹਸਤੀ ਜ਼ਿੰਦਗੀ ਗੁਜ਼ਾਰ ਰਿਹਾ ਹੈ ਪਰ ਉਹ ਅਸਲੀ ਅਰਥਾਂ ਵਿਚ ਬੈਰਾਗੀ ਹੈ ਕਿਉਂਕਿ ਉਹ ਸੰਸਾਰਕ ਜੀਵਨ ਬਤੀਤ ਕਰਦਿਆਂ ਹੋਇਆਂ ਵੀ ਕਿਸੇ ਪਦਾਰਥਕ ਵਸਤ ਨਾਲ ਬੱਝਾ ਹੋਇਆ ਨਹੀਂ । ਉਸ ਦਾ ਵੈਰਾਗ ਕਿਸੇ ਬਾਹਰੀ ਤਿਆਗ ਤੋਂ ਪੈਦਾ ਨਹੀਂ ਹੁੰਦਾ । ਸਗੋਂ ਇਹ ਅੰਦਰ ਦੀ ਸਾਧਨਾ ਹੈ ਜਿਸ ਦੁਆਰਾ ਉਸ ਨੇ ਆਪਾ ਭਾਵ ਸਮੇਟ ਲਿਆ ਹੈ । ਉਸ ਉਪਰ ਗੁਰੂ ਦੀ ਕਿਰਪਾ ਹੁੰਦੀ ਹੈ ਉਸ ਨੂੰ ਪ੍ਰਭੂ ਦਾ ਮਿਲਾਪ ਹੋ ਜਾਂਦਾ ਹੈ । ਉਹ ਸਦਾ ਅੰਮ੍ਰਿਤ ਪੀਂਦਾ ਹੈ ਅਤੇ ਮੁਕਤੀ ਪ੍ਰਾਪਤ ਕਰਦਾ ਹੈ ।
[ਵੇਖੋ, ੨੭੨੭]

**ਅਪਿਉ,** ਅੰਮ੍ਰਿਤ । ੨੭੩੧

**ਸਲੋਕ ਮ: ੪ ॥ ...**
**ਜਿਸੁ ਅੰਦਰਿ ਪ੍ਰੀਤਿ ਨਹੀ ਸਤਿਗੁਰ ਕੀ**
**ਸੁ ਕੂੜੀ ਆਵੈ ਕੂੜੀ ਜਾਵੈ ॥**
**ਜੇ ਕ੍ਰਿਪਾ ਕਰੇ ਮੇਰਾ ਹਰਿ ਪ੍ਰਭੁ ਕਰਤਾ**
**ਤਾਂ ਸਤਿਗੁਰੁ ਪਾਰਬ੍ਰਹਮੁ ਨਦਰੀ ਆਵੈ ॥**
**ਤਾ ਅਪਿਉ ਪੀਵੈ ਸਬਦੁ ਗੁਰ ਕੇਰਾ**
**ਸਭੁ ਕਾੜਾ ਅੰਦੇਸਾ ਭਰਮੁ ਚੁਕਾਵੈ ॥**
**ਸਦਾ ਅਨੰਦਿ ਰਹੈ ਦਿਨੁ ਰਾਤੀ**
**ਜਨ ਨਾਨਕ ਅਨਦਿਨੁ ਹਰਿ ਗੁਣ ਗਾਵੈ ॥ ੨ ॥**

ਗਉੜੀ (ਵਾਰ) ਮਹਲਾ ੪-੧੧, ਸਫ਼ਾ ੩੦੫

**ਭਾਵ :** ਜਿਸ ਦੇ ਅੰਦਰ ਸਤਿਗੁਰੂ ਦੀ ਪ੍ਰੀਤਿ ਨਹੀਂ ਹੈ, ਉਸ ਦਾ (ਗੁਰੂ ਦੁਆਰੇ) ਆਉਣਾ ਬੀ ਕੂੜਾ ਹੈ ਤੇ ਜਾਣਾ ਬੀ ਕੂੜਾ ਹੈ । ਜੇ ਮੇਰਾ ਹਰੀ ਪ੍ਰਭੂ (ਜੋ) ਕਰਤਾਰ (ਹੈ) ਕਿਰਪਾ ਕਰੇ ਤਾਂ (ਉਸ ਨੂੰ) ਸਤਿਗੁਰੂ ਪਾਰਬ੍ਰਹਮ ਨਦਰ ਆਵੈ । ਤਦ (ਉਹ) ਗੁਰੂ ਦੇ ਸ਼ਬਦ ਦਾ **ਅੰਮ੍ਰਿਤ** ਪੀਵੇਗਾ (ਫਿਰ) ਉਹ (ਆਪਣਾ) ਸਾਰਾ ਝੋਰਾ, ਫ਼ਿਕਰ, ਤੇ ਭਰਮ ਦੂਰ ਕਰ ਲਵੇਗਾ । ਹੇ ਨਾਨਕ ! (ਫਿਰ ਉਹ) ਦਿਨੇ ਰਾਤ (ਕੀਹ) ਸਦਾ ਹੀ ਅਨੰਦ ਰਹੇਗਾ ਅਤੇ ਹਰ ਦਿਨ ਹਰੀ ਦੇ ਗੁਣ ਗਾਉਂਦਾ ਰਹੇਗਾ ।

(**ਸੰਥਜਾ**, ਸਫ਼ਾ ੧੮੧੯-੨੦)

[ਵੇਖੋ, ੨੭੨੭]

**ਅਪਿਉ,** ਅੰਮ੍ਰਿਤ । ੨੭੩੨

**ਗੁਰ ਪਰਸਾਦੀ ਰੰਗੇ ਰਾਤਾ ॥**
**ਅੰਮ੍ਰਿਤੁ ਪੀਆ ਸਾਚੇ ਮਾਤਾ ॥**
**ਗੁਰ ਵੀਚਾਰੀ ਅਗਨਿ ਨਿਵਾਰੀ ॥**
**ਅਪਿਉ ਪੀਓ ਆਤਮ ਸੁਖੁ ਧਾਰੀ ॥ ... ॥ ੬੩ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੫

**ਭਾਵ :** ਗੁਰੂ ਦੀ ਮਿਹਰ ਨਾਲ ਜਦੋਂ (ਇਹ ਜੀਵ) ਭਗਤੀ (ਦੇ ਰੰਗ) ਵਿਚ ਰੰਗਿਆ ਜਾਂਦਾ ਹੈ (ਤਦੋਂ) ਅੰਮ੍ਰਿਤ ਪੀਂਦਾ ਹੈ ਤੇ ਸੱਚੇ ਵਿਚ ਮਗਨ ਹੋ ਜਾਂਦਾ ਹੈ । ਗੁਰੂ ਦੇ ਗਯਾਨ ਨਾਲ ਅਗਨੀ ਦੂਰ ਹੋ ਜਾਂਦੀ ਹੈ, **ਅੰਮ੍ਰਿਤ** ਪੀਤਾ ਜਾਂਦਾ ਹੈ (ਤੇ) ਆਤਮ ਸੁਖ ਧਾਰਿਆ ਜਾਂਦਾ ਹੈ ।

**(ਪੰਜ ਗ੍ਰੰਥੀ ਸਟੀਕ)**

[ਵੇਖੋ, ੨੭੨੭]

**ਅਪਿਉ,** ਅੰਮ੍ਰਿਤ । ੨੭੩੩

**ਅਪਿਉ ਪੀਅਉ ਅਕਥੁ ਕਥਿ ਰਹੀਐ ॥**
**ਨਿਜ ਘਰਿ ਬੈਸਿ ਸਹਜ ਘਰੁ ਲਹੀਐ ॥**
**ਹਰਿ ਰਸਿ ਮਾਤੇ ਇਹੁ ਸੁਖੁ ਕਹੀਐ ॥ ੨ ॥**

ਗਉੜੀ (ਅਸਟ.) ਮਹਲਾ ੧-੧੫, ਸਫ਼ਾ ੨੨੭

**ਭਾਵ :** (ਆਤਮ) ਸੁਖ ਦੀਆਂ ਗੱਲਾਂ ਤਦ ਕਰੀਏ, ਜਦੋਂ ਆਪ ਹਰੀ ਰੰਗ ਵਿਚ ਰੰਗੇ ਗਏ ਹੋਈਐ । (ਇਸ ਸੁਖ ਦਾ ਤਾਂ ਪਤਾ ਲਗਦਾ ਹੈ ਜੇ) ਸਹਜ ਅਵਸਥਾ ਪ੍ਰਾਪਤ ਹੋਵੇ । (ਉਸ ਲਈ ਪਹਿਲੇ ਯਤਨ ਇਹ ਕਰੀਏ ਕਿ) ਆਪਣੇ ਆਪੇ ਦੇ ਸਰੂਪ ਵਿਚ ਇਸਥਿਤ ਹੋਈਏ । (ਇਸ ਦਾ ਸਾਧਨ ਏਹੋ ਹੈ ਕਿ ਸਿਮਰਣ ਕਰੀਏ ਅਤੇ ਇਸ ਨਾਮ) **ਅੰਮ੍ਰਿਤ** ਨੂੰ ਪੀਵੀਏ । ਨਾਲ ਹੀ ਉਸ ਅਕਥ ਪ੍ਰਭੂ ਦੇ ਗੁਣਾਂ ਦਾ ਕਥਨ ਕਰੀਏ ।
[ਵੇਖੋ, ੨੭੨੭]

**ਅਪਿਉ,** ਅੰਮ੍ਰਿਤ, ਪ੍ਰਭੂ ਨਾਮ ਦਾ ਅੰਮ੍ਰਿਤ । ੨੦੩੪

**ਨਾਵ ਰੂਪ ਭਇਓ ਸਾਧ ਸੰਗੁ ਭਵ ਨਿਧਿ ਪਾਰਿ ਪਰਾ ॥**
**ਅਪਿਉ ਪੀਓ ਗਤੁ ਥੀਓ ਭਰਮਾ**
**ਕਹੁ ਨਾਨਕ ਅਜਰੁ ਜਰਾ ॥ ੨ ॥**

ਜੈਤ. ਮਹਲਾ ੫–੬, ਸਫ਼ਾ ੭੦੧

**ਭਾਵ :** ਸਾਧੂ ਦਾ ਸੰਗ, ਸੰਸਾਰ ਸਾਗਰ ਤੋਂ ਪਾਰ ਹੋਣ ਲਈ ਬੇੜੀ ਵਾਂਗ ਤਾਰਨਹਾਰ ਹੋਇਆ ਹੈ । (ਨਾਮ ਰੂਪੀ) **ਅੰਮ੍ਰਿਤ** ਜਦ ਪੀਤਾ ਤਦ ਭਰਮ ਨਾਸ਼ ਹੋ ਗਏ । ਨਾ ਜਰੇ ਜਾਣ ਵਾਲੇ ਨੂੰ ਜਰ (ਸਹਾਰ) ਲਿਆ ।
[ਵੇਖੋ, ੨੦੨੦]

**ਅਪਿਆਉ,** ਭੋਜਨ, ਖਾਣਾ । ੨੦੩੫

**ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ ॥**
**ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ ॥**
**ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥ ੧ ॥**

ਸਿਰੀ. ਮਹਲਾ ੧–੨, ਸਫ਼ਾ ੧੪

**ਭਾਵ :** ਕਰੋੜਾਂ ਹੀ ਕਰੋੜਾਂ ਵਰ੍ਹਿਆਂ ਦੀ ਮੇਰੀ ਆਯੂ ਹੋ ਜਾਵੇ, **ਖਾਣਾ**, ਪੀਣਾ (ਇਤਨਾ ਸੂਖਮ ਹੋਵੇ, ਜਿਵੇਂ ਕਿ) ਪਉਣ; ਐਸੀ ਗੁਫ਼ਾ ਵਿਚ ਬੈਠਾ ਜਿਥੇ ਦੋਵੇਂ, ਨਾ ਚੰਦ ਦਿਸੇ ਨਾ ਸੂਰਜ ; ਨੀਂਦ ਸੁਪਨੇ ਵਿਚ ਵੀ ਨਾ ਕਰਾਂ, (ਇਤਨੇ ਸਾਧਨ ਕਰਾਂ ਤਦ) ਵੀ (ਹੇ ਵਾਹਿਗੁਰੂ !) ਤੇਰੀ ਕੀਮਤ ਨਹੀਂ ਪੈ ਸਕਦੀ (ਪਰ ਮੈਂ) ਨਾਮ ਨੂੰ ਕਿੱਡਾ ਕੁ ਵੱਡਾ ਆਖਾਂ (ਜਿਸ ਨਾਲ ਤੇਰੇ ਵਿਚ ਸਮਾ ਜਾਈਦਾ ਹੈ) ।

[**ਸੰਸ.** **आप्यायनम्** (**ਆਪਯਾਯਨਮ੍**), ਪੂਰਾ ਭਰਨਾ, ਮੋਟਾ ਕਰਨਾ, ਸੰਤੋਖ, ਤ੍ਰਿਪਤੀ ।]

**ਅਪਿਆਉ,** ਭੋਜਨ, ਰਿਜ਼ਕ । ੨੦੩੬

**ਜੀਅ ਪ੍ਰਾਨ ਮੁਕਤਿ ਕੋ ਦਾਤਾ ਏਕਸ ਸਿਉ ਲਿਵ ਲਾਉ ॥**
**ਕਹੁ ਨਾਨਕ ਤਾ ਕੀ ਸਰਣਾਈ**
**ਦੇਤ ਸਗਲ ਅਪਿਆਉ ॥ ੨ ॥**

ਸਾਰਗ ਮਹਲਾ ੫–੭੬, ਸਫ਼ਾ ੧੨੧੯

**ਭਾਵ :** ਜੋ ਜੀਵਨ ਦੇਣ ਵਾਲਾ, ਪ੍ਰਾਣ ਦੇਣ ਵਾਲਾ ਅਤੇ ਮੁਕਤੀ ਦੇਣ ਵਾਲਾ ਹੈ, ਉਹ ਇਕੋ ਹੈ, ਉਸੇ ਨਾਲ ਲਿਵ ਲਾਓ । (ਗੁਰੂ) ਨਾਨਕ (ਜੀ) ਕਹਿੰਦੇ ਹਨ ਅਸੀਂ ਉਸ ਵਾਹਿਗੁਰੂ ਦੀ ਸ਼ਰਣ ਹਾਂ ਜੋ ਸਾਰਿਆਂ ਨੂੰ **ਰਿਜ਼ਕ** ਦੇਂਦਾ ਹੈ ।
[ਵੇਖੋ, ੨੦੩੫]

**ਅਪਿਆਉ,** ਭੋਜਨ । ੨੦੩੭

**ਪ੍ਰਤਿਪਾਲੈ ਅਪਿਆਉ ਦੇਇ ਕਛੁ ਊਨ ਨ ਹੋਈ ॥**
**ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ ॥ ੨ ॥**

ਧਨਾਸ. ਮਹਲਾ ੫–੨੭, ਸਫ਼ਾ ੬੭੭

**ਵੇਖੋ, ਊਨ (੭੫੪)**

[ਵੇਖੋ, ੨੦੩੫]

**ਅਪਿਆਉ,** ਭੋਜਨ, ਖ਼ੁਰਾਕ । ੨੦੩੮

**ਬਿਰਧਿ ਭਇਆ ਊਪਰਿ ਸਾਕ ਸੈਨ ॥**
**ਮੁਖਿ ਅਪਿਆਉ ਬੈਠ ਕਉ ਦੈਨ ॥ ... ॥ ੧ ॥**

ਗਉੜੀ (ਸੁਖ.) ਮ: ੫–੪, ਸਫ਼ਾ ੨੬੬–੬੭

**ਭਾਵ :** ਬੁੱਢਾ ਹੋਇਆ (ਤਦ ਵਾਹਿਗੁਰੂ ਨੇ ਸੇਵਾ ਲਈ) ਸਾਕ ਅੰਗ (ਤੇਰੇ) ਉਪਰ (ਖੜੇ ਕਰ ਦਿਤੇ ਜੋ) ਬੈਠੇ ਦੇ ਮੂੰਹ ਵਿਚ **ਖ਼ੁਰਾਕ** ਪਾਉਂਦੇ ਹਨ ।
[ਵੇਖੋ, ੨੦੩੫]

**ਅਪੁ,** ਪਾਣੀ । ੨੦੩੯

**ਅਪੁ ਤੇਜੁ ਵਾਇ ਪ੍ਰਿਥਮੀ ਆਕਾਸਾ ॥**
**ਤਿਨ ਮਹਿ ਪੰਚ ਤਤੁ ਘਰਿ ਵਾਸਾ ॥**
**ਸਤਿਗੁਰ ਸਬਦਿ ਰਹਹਿ ਰੰਗਿ ਰਾਤਾ**
**ਤਜਿ ਮਾਇਆ ਹਉਮੈ ਭ੍ਰਾਤਾ ਹੇ ॥ ੬ ॥**

ਮਾਰੂ (ਸੋਲਹੇ) ਮਹਲਾ ੧–੧੧, ਸਫ਼ਾ ੧੦੩੧

**ਭਾਵ :** (ਆਤਮਾ ਦਾ) ਵਾਸਾ ਇਸ ਸਰੀਰ ਵਿਚ ਹੈ ਜੋ ਪੰਜਾਂ ਤਤਾਂ ਦਾ ਬਣਿਆ ਹੈ, **ਜਲ**, ਅਗਨੀ, ਵਾਯੂ, ਪ੍ਰਿਥਵੀ ਅਤੇ ਆਕਾਸ਼ । (ਇਸ ਵਿਚ ਵਸਦਿਆਂ ਹੋਇਆਂ ਜੋ) ਸਤਿਗੁਰੂ ਦੇ ਸ਼ਬਦ ਵਿਚ ਲਿਵਲੀਨ ਰਹਿੰਦਾ ਹੈ ਉਹ ਮੋਹ ਮਾਇਆ ਦੇ ਭਰਮ ਅਤੇ ਹਉਮੈਂ ਨੂੰ ਤਜ ਦੇਂਦਾ ਹੈ (ਉਹ ਸਦਾ ਪ੍ਰੇਮ ਵਿਚ ਰੰਗਿਆ ਹੋਇਆ ਜੀਵਨ ਬਤੀਤ ਕਰਦਾ ਹੈ) ।

**ਮਤਲਬ :** ਗ੍ਰਿਹਸਤ ਵਿਚ ਵਿਚਰਦਿਆਂ ਜੀਵਨ ਮੁਕਤੀ ਦੀ ਜੁਗਤ ਦਰਸਾਈ ਹੈ ।

[**ਸੰਸ.** अप् (ਅਪ੍); **ਪ੍ਰਾ.** अप (ਅਪ) ਪਾਣੀ ।]

**ਅਪੁ,** ਪਾਣੀ । ੨੭੪੦

**ਅਪੁ ਤੇਜੁ ਬਾਇ ਪ੍ਰਿਥਮੀ ਆਕਾਸਾ ॥**
**ਐਸੀ ਰਹਤ ਰਹਉ ਹਰਿ ਪਾਸਾ ॥**
**ਕਹੈ ਕਬੀਰ ਨਿਰੰਜਨ ਧਿਆਵਉ ॥**
**ਤਿਤੁ ਘਰਿ ਜਾਉ ਜਿ ਬਹੁਰਿ ਨ ਆਵਉ ॥ ੪ ॥**

ਗਉੜੀ ਕਬੀਰ–੧੮, ਸਫ਼ਾ ੩੨੭

**ਭਾਵ :** ਕਬੀਰ ਜੀ ਕਹਿੰਦੇ ਹਨ :— **ਪਾਣੀ**, ਅਗਨੀ, ਪੌਣ, ਪ੍ਰਿਥਵੀ ਅਤੇ ਅਕਾਸ਼ (ਜੈਸੇ ਇਨ੍ਹਾਂ ਪੰਜਾਂ ਤਤਾਂ ਦੇ ਗੁਣ ਹਨ) ਐਸੀ ਰਹਿਣੀ ਮੈਂ ਰਹਿੰਦਾ ਹਾਂ (ਪਰ ਅੰਦਰੋਂ ਮੈਂ) ਹਰੀ ਪਾਸ (ਵੀ ਰਹਿੰਦਾ ਹਾਂ)। ਮੈਂ ਮਾਇਆ ਤੋਂ ਅਤੀਤ ਪ੍ਰਭੂ ਨੂੰ ਧਿਆਉਂਦਾ ਹਾਂ । ਉਸ ਟਿਕਾਣੇ ਚਲਾ ਜਾ ਰਿਹਾ ਹਾਂ, ਜਿਥੋਂ ਮੁੜ ਕੇ ਨਹੀਂ ਆਵਾਂਗਾ ।

**ਮਤਲਬ :** ਮੇਰਾ ਸਰੀਰ ਪੰਜਾਂ ਤਤਾਂ ਦਾ ਬਣਿਆ ਹੈ । ਇਸ ਭੌਤਿਕ ਦੇਹ ਦੇ ਗੁਣ ਔਗੁਣ ਸਾਰੇ ਮੇਰੇ ਵਿਚ ਮੌਜੂਦ ਹਨ । ਪਰ ਮੈਂ ਆਪਣੇ ਆਪ ਨੂੰ ਇਨ੍ਹਾਂ ਵਿਚ ਖਚਤ ਨਹੀਂ ਕਰਦਾ, ਮੇਰਾ ਧਿਆਨ ਨਿਰੰਜਨ ਵਿਚ ਜੁੜਿਆ ਰਹਿੰਦਾ ਹੈ, ਜੋ ਪੰਜਾਂ ਤਤਾਂ ਤੋਂ ਨਿਰਲੇਪ ਹੈ । ਇਸ ਕਰਕੇ ਮੇਰਾ ਛੁਟਕਾਰਾ ਸਦਾ ਲਈ ਇਨ੍ਹਾਂ ਪੰਜਾਂ ਤਤਾਂ ਦੇ ਬਣੇ ਕਾਰਾਗਾਰ ਤੋਂ ਹੋ ਜਾਏਗਾ ।

[ਵੇਖੋ, ੨੭੩੯]

**ਅਪੁਸਟ,** ਪੁੱਠੀ, ਉਲਟੀ । ੨੭੪੧

**ਅਪੁਸਟ ਬਾਤ ਤੇ ਭਈ ਸੀਧਰੀ ਦੂਤ ਦੁਸਟ ਸਜਨਈ ॥**
**ਅੰਧਕਾਰ ਮਹਿ ਰਤਨੁ ਪ੍ਰਗਾਸਿਓ ਮਲੀਨ ਬੁਧਿ ਹਛਨਈ ॥੧॥**

ਆਸਾ ਮਹਲਾ ੫–੧੨੪, ਸਫ਼ਾ ੪੦੨

**ਭਾਵ :** (ਜਦੋਂ ਗੋਬਿੰਦ ਦੀ ਕਿਰਪਾ ਹੋਈ ਤਾਂ ਮੇਰੀ ਹਰ ਇਕ) ਗੱਲ **ਪੁੱਠੀ** ਤੋਂ ਸਿਧੀ ਹੋ ਗਈ, ਜਮ ਗਣ ਵਰਗੇ ਦੁਸ਼ਟ (= ਵੈਰੀ ਮਨੁੱਖ ਹੁਣ ਮੇਰੇ) ਸੱਜਣ ਬਣ ਗਏ ਹਨ । ਮੇਰੀ ਮੈਲੀ ਬੁੱਧੀ ਚੰਗੀ ਹੋ ਗਈ ਹੈ ਅਤੇ ਅਗਿਆਨ ਦੇ ਅੰਧੇਰੇ ਵਿਚ (ਗਿਆਨ ਦਾ) ਰਤਨ ਪ੍ਰਕਾਸ਼ਮਾਨ ਹੋ ਗਿਆ ਹੈ ।

[**ਸੰਸ.** ਪ੍ਰਿਸ਼ਠੰ (**ਪ੍ਰਿਸ਼ੰ**), ਪੁੱਠਾ ਭਾਗ, ਸਰੀਰ ਦਾ ਪਿਛਲਾ ਭਾਗ ;
**ਪ੍ਰਾ.** ਪਿਟ੍ਠ, ਪੁਟ੍ਠ (**ਪਿਟ੍ਠ, ਪੁਟ੍ਠ**), ਪਿੱਠ ;
**ਪੁ. ਪੰ.** ਅ + ਪੁਠ ਜਾਂ ਅਪੁਸਟ (ਅ ਸਾਰਥਕ ਪ੍ਰਤਜਾਯ ਹੈ) ।]

**ਅਪੁਛਿਆ,** ਬਿਨਾਂ ਪੁਛੇ ਦੇ । ੨੭੪੨

**ਪਉੜੀ ॥ ... ਹਰਿ ਕੀ ਵਡਿਆਈ ਵਡੀ ਹੈ**
**ਜਾ ਨ ਸੁਣਈ ਕਹਿਆ ਚੁਗਲ ਕਾ ॥**
**ਹਰਿ ਕੀ ਵਡਿਆਈ ਵਡੀ ਹੈ ਅਪੁਛਿਆ ਦਾਨੁ ਦੇਵਕਾ ॥ ੬ ॥**

ਸਿਰੀ. (ਵਾਰ) ਮਹਲਾ ੪, ਸਫ਼ਾ ੮੪

**ਭਾਵ :** ਹਰੀ ਦੀ ਵਡਿਆਈ ਵੱਡੀ ਹੈ (ਕਿਉਂਕਿ) ਉਹ ਚੁਗਲੀ ਮਾਰਨੇ ਵਾਲੇ ਦਾ ਕਿਹਾ ਨਹੀਂ ਗੌਲਦਾ । ਹਰੀ ਦੀ ਵਡਿਆਈ ਵੱਡੀ ਹੈ ਜੋ **ਬਿਨਾਂ ਪੁਛੇ ਦੇ** (ਸ੍ਵੈ-ਇੱਛਾ ਨਾਲ) ਦਾਨ ਦੇਂਦਾ ਹੈ ।

[**ਸੰਸ.** ਪ੍ਰਿਸ਼ਟ (**ਪ੍ਰਿਖ੍ਟ**) ;
**ਪ੍ਰਾ.** ਪੁਚ੍ਛਿਅ (**ਪੁਚ੍ਛਿਅ**), ਪੁਛਿਆ ਹੋਇਆ ;
**ਪੁ. ਪੰ.** ਅਪੁਛਿਆ, ਅਣਪੁਛਿਆ, ਬਿਨਾਂ ਪੁਛਿਆ ਹੋਇਆ ।]

**ਅਪੁਣਾ,** ਆਪਣਾ । ੨੭੪੨ (ੳ)

**ਬਹੁਤੋ ਬਹੁਤੁ ਵਖਾਣੀਐ ਊਚੋ ਊਚਾ ਥਾਉ ॥**
**ਵਰਨਾ ਚਿਹਨਾ ਬਾਹਰਾ ਕੀਮਤਿ ਕਹਿ ਨ ਸਕਾਉ ॥**
**ਨਾਨਕ ਕਉ ਪ੍ਰਭ ਮਇਆ ਕਰਿ**
**ਸਚੁ ਦੇਵਹੁ ਅਪੁਣਾ ਨਾਉ ॥ ੪ ॥**

ਸ੍ਰੀਰਾਗੁ ਮਹਲ ੫–੭੭, ਸਫ਼ਾ ੪੪

**ਭਾਵ :** ਬਹੁਤ ਕਥਨ ਕਰੀਏ (ਉਹ ਉਸ ਤੋਂ ਬੀ) ਬਹੁਤਾ ਹੁੰਦਾ ਹੈ, (ਜੋ) ਉੱਚੇ (ਕਹੀਦੇ ਹਨ ਉਨ੍ਹਾਂ ਤੋਂ ਬੀ) ਉੱਚਾ ਹੈ ਉਸ ਦਾ ਅਸਥਾਨ । (ਫਿਰ ਉਸ ਦਾ) ਰੰਗ (ਨਹੀਂ ਉਹ) ਰੇਖਾ ਨਿਸ਼ਾਨਾਂ (ਸ਼ਕਲ ਤੋਂ) ਬਾਹਿਰਾ ਹੈ, (ਮੈਂ ਉਸ ਦਾ) ਜਾਚ ਅੰਦਾਜ਼ਾ ਨਹੀਂ ਕਹਿ ਸਕਦਾ (ਕਿ ਉਸ ਦਾ ਪੇਹਨ ਕਿਤਨਾ ਕੁ ਹੈ, ਕੀਮਤ ਕਦਰ ਕੀ ਹੈ, ਉਹ ਬੇਅੰਤ ਹੈ ਮੈਂ ਅੰਤ ਨਹੀਂ ਦਸ ਸਕਦਾ) । ਹੇ ਪ੍ਰਭੂ ! ਨਾਨਕ ਉਤੇ ਮੇਹਰ ਕਰੋ (ਅਤੇ ਇਸ ਨੂੰ) **ਆਪਣਾ** ਸਚੁ ਨਾਮੁ (ਸਤਿਨਾਮ) ਦਾਨ ਕਰੋ । (**ਸੰਥਜਾ**, ਸਫ਼ਾ ੪੬੬)

[ਵੇਖੋ, ੨੭੪੪]

**ਅਪੁਣੀ,** ਅਪਣੀ । ੨੭੪੨ (ਅ)

**ਸੰਤਾ ਸੇਤੀ ਰੰਗੁ ਨ ਲਾਏ ॥**
**ਸਾਕਤ ਸੰਗਿ ਵਿਕਰਮ ਕਮਾਏ ॥**
**ਦੁਲਭ ਦੇਹ ਖੋਈ ਅਗਿਆਨੀ**
**ਜੜ ਅਪੁਣੀ ਆਪਿ ਉਪਾੜੀ ਜੀਉ ॥ ੩ ॥**

ਮਾਝ ਮਹਲਾ ੫–੩੭, ਸਫ਼ਾ ੧੦੫

ਵੇਖੋ, ਉਪਾੜੀ (੪੯੩-ੳ)

[ਵੇਖੋ, ੨੭੪੪]

**ਅਪੁਣੇ,** ਆਪਣੇ । ੨੭੪੨ (ੲ)

**ਪਉੜੀ ॥ ...**
**ਹਉ ਸਤਿਗੁਰ ਅਪੁਣੇ ਕੰਉ ਸਦਾ ਨਮਸਕਾਰੀ**
**ਜਿਤੁ ਮਿਲਿਐ ਹਰਿਨਾਮੁ ਮੈ ਜਾਤਾ ॥ ੧੬ ॥**

ਵਡ. (ਵਾਰ) ਮਹਲਾ ੪, ਸਫ਼ਾ ੫੯੨

**ਭਾਵ :** ਮੈਂ **ਆਪਣੇ** ਸਤਿਗੁਰੂ ਨੂੰ ਸਦਾ ਮੱਥਾ ਟੇਕਦਾ ਹਾਂ, ਜਿਸ ਦੇ ਮਿਲਿਆਂ ਮੈਂ ਹਰੀ ਨਾਮ ਨੂੰ ਜਾਤਾ ਹੈ।

(**ਸੰਥਯਾ**, ਸਫ਼ਾ ੩੫੯੪)

[ਵੇਖੋ, ੨੭੪੪]

**ਅਪੁਨਾ,** ਆਪਣਾ। ੨੭੪੨ (ਸ)

**ਅੰਤਿ ਕਾਲਿ ਪਛੁਤਾਸੀ ਅੰਧੁਲੇ**
**ਜਾ ਜਮਿ ਪਕੜਿ ਚਲਾਇਆ ॥**
**ਸਭੁ ਕਿਛੁ ਅਪੁਨਾ ਕਰਿ ਕਰਿ ਰਾਖਿਆ**
**ਖਿਨ ਮਹਿ ਭਇਆ ਪਰਾਇਆ ॥ ... ॥ ੩ ॥**

ਸਿਰੀ. (ਪਹਰੇ) ਮਹਲਾ ੧–੨ ਸਫ਼ਾ ੭੫–੭੬

**ਭਾਵ :** ਹੇ (ਮੋਹ ਮਾਇਆ ਵਿਚ) ਅੰਨ੍ਹੇ ਜੀਵ! ਅੰਤ ਸਮੇਂ ਜਦ ਜਮ ਪਕੜ ਕੇ (ਤੈਨੂੰ) ਲੈ ਜਾਏਗਾ ਤਾਂ ਤੂੰ ਪਛਤਾਏਂਗਾ : ਹੁਣ ਸਾਰਾ ਕੁਝ ਜੋ ਤੂੰ **ਆਪਣਾ** ਕਰ ਕਰ ਕੇ ਰਖਿਆ ਹੋਇਆ ਹੈ ਇਕ ਖਿਨ ਵਿਚ (ਪ੍ਰਾਣ ਤਿਆਗਣ ਨਾਲ) ਪਰਾਇਆ ਹੋ ਜਾਏਗਾ।

[ਵੇਖੋ, ੨੭੪੪]

**ਅਪੁਨਾਇਓ,** ਅਪਣਾ ਬਣਾ ਕੇ। ੨੭੪੩

**ਕਰਉ ਬੇਨਤੀ ਸਾਧ ਸੰਗਤਿ**
**ਹਰਿ ਭਗਤਿ ਵਛਲ ਸੁਣਿ ਆਇਓ ॥**
**ਨਾਨਕ ਭਾਗਿ ਪਰਿਓ ਹਰਿ ਪਾਛੈ**
**ਰਾਖੁ ਲਾਜ ਅਪੁਨਾਇਓ ॥ ੫ ॥**

ਟੋਡੀ ਮਹਲਾ ੫–੩, ਸਫ਼ਾ ੭੧੨

**ਭਾਵ :** (ਮੈਂ) ਬੇਨਤੀ ਕਰਦਾ ਹਾਂ, (ਹੇ ਪ੍ਰਭੂ!) ਸਾਧ ਸੰਗਤ ਵਿਚ (ਵਾਸਾ) ਦੇਹ। ਹੇ ਹਰੀ! (ਆਪ ਨੂੰ) ਭਗਤਾਂ ਦਾ ਪਿਆਰਾ ਸੁਣ ਕੇ ਆਪ ਦੀ ਸ਼ਰਨੀ ਆਇਆ ਹਾਂ। ਹੇ ਹਰੀ! ਮੈਂ ਦੌੜ ਕੇ ਆਪ ਦੇ ਮਗਰ ਆਇਆ ਹਾਂ, **ਆਪਣਾ ਬਣਾ ਕੇ** ਮੇਰੀ ਲਾਜ ਰਖ ਲੈ।

[ਵੇਖੋ, ੨੬੨੭]

**ਅਪੁਨੀ,** ਆਪਣੀ। ੨੭੪੩ (ੳ)

**ਸੇਵਾ ਮੰਗੈ ਸੇਵਕੋ ਲਾਈਆਂ ਅਪੁਨੀ ਸੇਵ ॥**
**ਸਾਧੂ ਸੰਗੁ ਮਸਕਤੇ ਤੂਠੈ ਪਾਵਾ ਦੇਵ ॥ ... ॥ ੩ ॥**

ਸਿਰੀ. ਮਹਲਾ ੫–੭੫, ਸਫ਼ਾ ੪੩–੪੪

**ਭਾਵ :** (ਜਦ ਅਵਗੁਣਾਂ ਦੀ ਮੈਲ ਨਿਕਲ ਜਾਵੇ ਤਦ ਬੀ) ਸੇਵਕ ਸੇਵਾ ਹੀ ਮੰਗੇ (ਤੇ ਐਉਂ ਅਰਦਾਸ ਕਰੇ ਕਿ) ਹੇ ਦੇਵ! **ਆਪਣੀ** ਸੇਵਾ ਵਿਚ ਲਾਇਆ ਜੇ, (ਕਿਉਂਕਿ) ਸਾਧੂ ਦਾ ਸੰਗ ਤੇ (ਨਾਮ ਦੀ) ਘਾਲ ਆਪ ਦੇ ਤ੍ਰੁਠਣੇ ਤੋਂ ਹੀ (ਮੈਂ) ਪਾ ਸਕਦਾ ਹਾਂ।

(**ਸੰਥਯਾ**, ਸਫ਼ਾ ੪੬੦)

**ਮਤਲਬ :** ਸੇਵਾ ਦੀ ਮਹੱਤਾ ਦਰਸਾਈ ਹੈ। ਸੰਕੇਤ ਇਸ ਗੱਲ ਦਾ ਹੈ ਕਿ ਕੋਈ ਹੋਰ ਵਸਤੂ ਨਹੀਂ ਮੰਗੀ। ਧਰਮ, ਅਰਥ, ਕਾਮ, ਮੋਖ ਚਾਰ ਪਦਾਰਥਾਂ ਵਿਚੋਂ ਕੋਈ ਨਹੀਂ ਮੰਗਿਆ ਕੇਵਲ ਪ੍ਰਭੂ ਦੀ ਸੇਵਾ ਭਾਵਨਾ ਦੀ ਯਾਚਨਾ ਹੈ।

**ਮਸਕਤੇ,** ਮੁਸ਼ੱਕਤ, ਮਿਹਨਤ, ਘਾਲ। ਪ੍ਰਮਾਣ :—

**ਸਲੋਕੁ ॥ ...**
**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥...॥ ੧ ॥**

ਜਪੁਜੀ, ਸਫ਼ਾ ੮

[ਵੇਖੋ, ੨੭੪੪]

**ਅਪੁਨੇ,** ਆਪਣੇ। ੨੭੪੪

**ਤਉ ਨ ਪੁਜਹਿ ਹਰਿ ਕੀਰਤਿ ਨਾਮਾ ॥**
**ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ ॥ ੧ ॥ ਰਹਾਉ ॥**

ਗੋਂਡ ਨਾਮਦੇਉ–੧, ਸਫ਼ਾ ੮੭੩

**ਭਾਵ :** (ਯੱਗ ਆਦਿਕ ਕਰਮ ਵਿਧੀ ਪੂਰਬਕ ਕੀਤੇ ਜਾਣ) ਤਾਂ ਵੀ ਇਹ ਨਹੀਂ ਪਹੁੰਚਦੇ ਹਰੀ ਦੀ ਕੀਰਤੀ (ਅਤੇ) ਨਾਮ ਨੂੰ, (ਤਾਂ ਤੇ ਹੇ) ਸੁਸਤ ਮਨ! **ਆਪਣੇ** ਰਾਮ ਨੂੰ ਯਾਦ ਕਰ।

**ਮਤਲਬ :** ਇਨ੍ਹਾਂ ਤੁਕਾਂ ਤੋਂ ਪਹਿਲਾਂ ਦੇ ਵਾਕ ਹਨ :

**ਅਸੁਮੇਧ ਜਗਨੇ ॥**
**ਤੁਲਾ ਪੁਰਖ ਦਾਨੇ ॥**
**ਪ੍ਰਾਗ ਇਸਨਾਨੇ ॥ ੧ ॥**

ਹੇ ਆਲਸੀ ਮਨ! ਆਪਣੇ ਰਾਮ ਨੂੰ ਯਾਦ ਕਰ (ਕਿਉਂਕਿ) ਹਰੀ ਨਾਮ ਦੀ ਕੀਰਤੀ (ਇਤਨੀ ਗੁਣਕਾਰੀ ਹੈ ਕਿ ਉਪਰ ਦਸੇ ਕਰਮ ਜੇ ਕੀਤੇ ਜਾਣ) ਤਾਂ ਵੀ (ਰਾਮ ਨਾਮ ਦੇ) ਤੁਲ ਨਹੀਂ ਪੁਜ ਸਕਦੇ।

[**ਸੰਸ.** आत्मीय (ਆਤ੍ਮੀਯ) ;
**ਪ੍ਰਾ.** अप्पण (ਅਪ੍ਪਣ), ਸ੍ਵਕੀਯ, ਆਪਣਾ, ਨਿਜ ਦਾ।]

**ਅਪੁਨੈ,** ਆਪਣੇ। ੨੭੪੫

**ਸੰਤ ਪ੍ਰਸਾਦਿ ਮਹਾ ਸੁਖੁ ਪਾਇਆ ਸਗਲੇ ਬੰਧਨ ਕਾਟੇ ॥**
**ਹਰਿ ਹਰਿ ਨਾਮੁ ਨਾਨਕ ਧਨੁ ਪਾਇਆ**
**ਅਪੁਨੈ ਘਰਿ ਲੈ ਆਇਆ ਖਾਟੇ ॥ ੫ ॥**

ਧਨਾਸ. ਮਹਲਾ ੫–੧੧, ਸਫ਼ਾ ੬੭੩

**ਭਾਵ :** ਸੰਤਾਂ ਦੀ ਕਿਰਪਾ ਨਾਲ ਮਹਾਂ ਸੁਖ ਪ੍ਰਾਪਤ ਹੋ ਗਿਆ ਹੈ। ਹਰਿਨਾਮ ਰੂਪੀ ਧਨ ਪ੍ਰਾਪਤ ਹੋ ਗਿਆ ਹੈ। ਏਹੋ ਖਟੀ ਖਟ ਕੇ

ਆਪਣੇ ਘਰ ਆ ਪਹੁੰਚੇ ਹਾ (**ਆਪਣੇ** ਆਪ ਵਿਚ ਟਿਕ ਗਏ ਹਾਂ), ਹੁਣ ਸਾਰੇ ਬੰਧਨ ਕਟੇ ਗਏ ਹਨ।
[ਵੇਖੋਂ, ੨੭੪੪]

**ਅਪੁਨੋ,** ਆਪਣਾ। ੨੭੪੬

**ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ ॥**
**ਪਰ ਕੀ ਕਉ ਅਪੁਨੀ ਕਹੈ ਅਪੁਨੋ ਨਹੀ ਭਾਇਆ ॥ ੫ ॥**

ਗਉੜੀ (ਬੈਰਾਗ.) ਮਹਲਾ ੧–੧੮, ਸਫ਼ਾ ੨੨੯

**ਭਾਵ :** (ਜੋ ਵਾਹਿਗੁਰੂ ਦੇ ਰਸਤੇ) ਆ ਜਾਂਦਾ ਹੈ, ਉਸ ਨੂੰ (ਘਰੋਂ ਘਾਟੋਂ) ਚਲਾ ਗਿਆ ਕਹਿੰਦੇ ਹਨ। (ਜੋ ਪਰਮਾਰਥ ਵਲੋਂ) ਚਲਾ ਜਾਵੇ ਉਸ ਨੂੰ (ਵਿਹਾਰ ਕਾਰ ਵਿਚ ਲਗਿਆ ਵੇਖ ਕੇ ਮੁੜ ਘਰ) ਆਇਆ ਕਹਿੰਦੇ ਹਨ। (ਦੇਹੀ ਜੋ) ਪਰਾਈ (ਅਮਾਨਤ ਹੈ, ਉਸ ਨੂੰ), ਆਪਣੀ ਕਹਿੰਦੇ ਹਨ। **ਆਪਣਾ** (ਆਤਮਾ ਜੋ ਨਿਜੀ 'ਆਪਾ' ਹੈ ਉਸ ਵਲ) ਧਿਆਨ ਨਹੀਂ ਲਗਦਾ।
[ਵੇਖੋਂ, ੨੭੪੪]

**ਅਪੂਛੇ,** ਨਿਰਵਿਵਾਦ, ਨਿਰਸੰਸੇ, ਪ੍ਰਗਟ, ਪੁਛਗਿਛ ਤੋਂ ਪਰੇ। ੨੭੪੭

**ਮੰਦਰ ਮੇਰੇ ਸਭ ਤੇ ਊਚੇ ॥**
**ਦੇਸ ਮੇਰੇ ਬੇਅੰਤ ਅਪੂਛੇ ॥ ... ॥ ੨ ॥**

ਭੈਰਉ ਮਹਲਾ ੫–੨੨, ਸਫ਼ਾ ੧੧੪੧

**ਭਾਵ :** ਮੇਰੇ ਮੰਦਰ ਸਭ ਤੋਂ ਉਚੇ ਹਨ, ਦੇਸ਼ ਮੇਰੇ ਬੇਅੰਤ ਅਤੇ **ਨਿਰਸੰਸੇ** ਹਨ।

**ਮਤਲਬ :** ਇਹ ਮਨ ਦੇ ਉਚੇ ਟਿਕਾਣੇ ਵਿਚ ਸਥਿਰ ਹੋ ਕੇ ਸਹਿਜ ਅਵਸਥਾ ਵਿਚ ਟਿਕਣ ਦੀ ਦਸ਼ਾ ਦਾ ਸੰਕੇਤ ਹੈ। ਸਾਰੇ ਸ਼ਬਦ ਦੇ ਪਾਠ ਤੋਂ ਇਸ ਤੁਕ ਦਾ ਮਤਲਬ ਨਿਖਰ ਆਉਂਦਾ ਹੈ। ਇਹ ਪਿਰਮ ਰਸ ਦੀ ਅਕਹਿ ਹਾਲਤ ਹੈ ਜੋ ਪਰਮਾਤਮਾ ਨਾਲ ਪਿਤਾ ਵਾਲਾ ਰਿਸ਼ਤਾ ਮਹਿਸੂਸ ਕਰਨ ਤੋਂ ਉਤਪੰਨ ਹੁੰਦੀ ਹੈ। 'ਮੰਦਰ' ਤੋਂ ਮੁਰਾਦ 'ਅਵਸਥਾ' ਦੀ ਹੈ। 'ਦੇਸ' ਤੋਂ ਅਭਿਪ੍ਰਾਯ 'ਗਿਆਨ' ਦਾ ਹੈ ਜੋ ਉਸ ਅਨੁਭਵ ਤੋਂ ਪ੍ਰਾਪਤ ਹੋਇਆ ਹੈ ਜੋ ਪਰਮਾਤਮਾ ਨਾਲ ਨਿਜੀ ਰਿਸ਼ਤੇਦਾਰੀ ਦੀ ਸ਼ਨਾਖ਼ਤ ਤੋਂ ਉਪਜਿਆ ਹੈ। ਉਹ ਗਿਆਨ ਅਨੰਤ ਹੈ, ਉਹ ਨਿਰਸੰਸੇ ਅਤੇ ਨਿਰਵਿਵਾਦ ਹੈ, ਉਸ ਵਿਚ ਕਿਸੇ ਸ਼ੰਕੇ, ਤਰਕ ਜਾਂ ਕਿਸੇ ਸੁਆਲ ਜਵਾਬ ਦੀ ਪੁਛ ਗਿਛ ਦੀ ਲੋੜ ਨਹੀਂ ਰਹੀ।

[**ਸੰਸ.** √ ਪ੍ਰਚ੍ਛ੍ ( √ **ਪ੍ਰਚ੍ਛ੍** ) ;
**ਪ੍ਰਾ.** ਪੁਚ੍ਛ (**ਪੁਚ੍ਛ**), ਪੁਛਣਾ, ਪ੍ਰਸ਼ਨ ਕਰਨਾ ;
**ਹਿੰਦੀ,** ਪੂਛ (**ਪੂਛ**), ਪੁਛਣ ਦੀ ਕ੍ਰਿਆ।]

**ਅਪੂਠਾ,** ਪੁੱਠਾ। ੨੭੪੮

**ਬਾਵੈ ਮਾਰਗੁ ਟੇਢਾ ਚਲਨਾ ॥**
**ਸੀਧਾ ਛੋਡਿ ਅਪੂਠਾ ਬੁਨਨਾ ॥ ੩ ॥**

ਗਉੜੀ (ਗੁਆ.) ਮਹਲਾ ੫–੯੮, ਸਫ਼ਾ ੧੮੫

**ਭਾਵ :** ਕੁਮਾਰਗ ਵਿਚ (ਟੁਰਦਾ) ਹੈ ਤੇ ਟੇਢਾ ਤੁਰਦਾ ਹੈ, ਤੇ ਸਿੱਧਾ ਛਡ ਕੇ **ਪੁੱਠਾ** ਉਣਦਾ ਹੈ।

(**ਸੰਥਯਾ,** ਸਫ਼ਾ ੧੧੮੫)

**ਟੀਕਾ ਫਰੀਦਕੋਟ** ਨੇ ਇਸ ਦੇ ਅਰਥ ਇਹ ਕੀਤੇ ਹਨ :—

ਬਾਮੀਓਂ ਕਾ ਮਾਰਗ ਮਦਰਾ ਮਾਸ ਇਸਤ੍ਰੀ ਗਵਨ ਇਸ ਮੈ ਵਾ ਪ੍ਰਮੇਸ੍ਰ ਸੇ ਜੋ ਬੇਮੁਖ ਮਾਰਗ ਹੈ ਸੋ ਸਭੀ ਬਾਵੇਂ ਹੈਂ ਤਿਨ ਮੈ (ਟੇਢਾ) ਕੁਟਲ ਜੀਵ ਚਲਨਾ ਕਰਤਾ ਹੈ। ਸੀਧਾ ਛੋਡ ਅਰਥਾਤ ਨਿਸਕਾਮ ਕਰਮ ਕਰਨੇ ਛੋਡ ਕਰ ਜੋ ਪਰਮੇਸ੍ਰ ਸੇ ਉਲਟੀ ਤਰਫ ਚਲਾਉਣੇ ਵਾਲੇ ਸਕਾਮ ਕਰਮ ਹੈਂ ਇਨ ਕੋ ਬੁਨਨਾ ਅਰਥਾਤ ਧਾਰਨ ਕਰਤਾ ਹੈ। (**ਟੀਕਾ ਫਰੀਦਕੋਟ**)

**ਮਤਲਬ :** ਉਪਰਲੀਆਂ ਤੁਕਾਂ ਵਿਚ ਦੋ ਰਸਤਿਆਂ ਦਾ ਸੰਕੇਤ ਹੈ : ਸਿੱਧਾ ਅਤੇ ਪੁੱਠਾ। ਇਹ ਦੋਨੋਂ ਰਾਹ ਦੋ ਵਖੋ ਵਖ ਨਿਸਚਿਆਂ ਦੀਆਂ ਧਾਰਨਾ ਉਤੇ ਆਧਾਰਿਤ ਹਨ।

ਸਿੱਧਾ ਰਸਤਾ ਵਿਧੀ ਪੂਰਵਕ ਕੀਤੇ ਕਰਮਾਂ ਦਾ ਹੈ। ਪੁੱਠਾ ਰਸਤਾ "ਬਾਵੈ ਮਾਰਗੁ" ਕਿਹਾ ਹੈ ਜਿਸ ਤੋਂ ਇਸ਼ਾਰਾ ਵਾਮ ਮਾਰਗੀ ਦਾ ਨਿਕਲਦਾ ਹੈ। ਇਹ ਮਾਰਗ ਤਾਂਤ੍ਰਿਕ ਵਿਧੀ ਅਨੁਸਾਰ ਆਪਣੀ ਪੂਜਾ ਪੱਧਤੀ ਕਰਦਾ ਹੈ ਜਿਸ ਦਾ ਆਮ ਲੋਕਾਂ ਵਿਚ ਨਿਖੇਧ ਹੈ। ਗੁਰੂ ਜੀ ਜੋ ਗੱਲ ਕਹਿ ਰਹੇ ਹਨ ਉਸ ਵਿਚ ਇਸ਼ਾਰਾ ਤੀਸਰੀ ਗੱਲ ਦਾ ਹੈ। ਪਹਿਲੀ ਗੱਲ ਵਿਚ ਤਾਂ ਵੈਦਿਕ ਕਰਮ ਕਾਂਡ ਦੀ ਵਿਧੀ ਆਉਂਦੀ ਹੈ ਦੂਜੀ ਵਿਚ ਤਾਂਤ੍ਰਿਕ ਉਪਚਾਰਾਂ ਦੀ ਵਾਮਮਾਰਗੀ ਉਪਾਸਨਾ ਦੀ ਸੰਭਾਵਨਾ ਹੈ। ਦੋਨੋਂ ਚੀਜ਼ਾਂ 'ਕਰਮ ਪਰਕ' ਹਨ। ਗੁਰੂ ਜੀ ਦਾ ਆਸ਼ਾ ਇਨ੍ਹਾਂ ਦੋਨਾਂ ਤੋਂ ਅਡਰਾ ਪ੍ਰਤੀਤ ਹੁੰਦਾ ਹੈ। ਉਨ੍ਹਾਂ ਦਾ ਇਸ਼ਾਰਾ ਹੈ ਕਿ ਦੋਨਾਂ ਵਿਚ ਪ੍ਰਭੂ ਮਿਲਾਪ ਦਾ ਆਦਰਸ਼ ਨਹੀਂ। ਮੁਕਤੀ ਤਾਂ ਉਸ ਮਿਲਾਪ ਤੋਂ ਹੁੰਦੀ ਹੈ ਜੋ ਪ੍ਰੇਮਾਭਗਤੀ ਦੀ ਸਾਧਨਾ ਤੋਂ ਮਿਹਰ ਦੀ ਨਦਰ ਨਾਲ ਮਿਲਣੀ ਹੈ। ਇਸੇ ਸ਼ਬਦ ਵਿਚ ਉਨ੍ਹਾਂ ਸਪਸ਼ਟ ਕੀਤਾ ਹੈ ਕਿ :—

**ਦੁਹਾ ਸਿਰਿਆ ਕਾ ਖਸਮੁ ਪ੍ਰਭੁ ਸੋਈ ॥**
**ਜਿਸੁ ਮੇਲੇ ਨਾਨਕ ਸੋ ਮੁਕਤਾ ਹੋਈ ॥ ੪ ॥**

ਗਉੜੀ (ਗੁਆ.) ਮਹਲਾ ੫–੯੮, ਸਫ਼ਾ ੧੮੫

[ਵੇਖੋਂ, ੨੭੪੧]

**ਅਪੂਰਬ,** ਬੇਮਿਸਾਲ, ਅਦੁਤੀ । ੨੭੪੯

**ਸੁਰਿ ਨਰ ਗਣ ਗੰਧਰਬ ਮਿਲਿ ਆਏ**
**ਅਪੂਰਬ ਜੰਞ ਬਣਾਈ ॥ ... ॥ ੪ ॥**

ਸੂਹੀ (ਛੰਤ) ਮਹਲਾ ੪–੩, ਸਫ਼ਾ ੭੭੫

**ਭਾਵ :** ਦੇਵਤੇ, ਮਨੁੱਖ, ਦੇਵਤਿਆਂ ਦੇ ਸੇਵਾਦਾਰ ਅਤੇ ਦੇਵਲੋਕ ਦੇ ਗਵੱਈਏ ਮਿਲ ਕੇ ਆਏ (ਉਨ੍ਹਾਂ ਦੇ ਨਾਲ) **ਅਦੁਤੀ** ਜੰਞ ਬਣਾਈ ।

**ਮਤਲਬ :** ਇਹ ਵਿਆਹ ਦੇ ਰੂਪਕ ਦੇ ਪ੍ਰਸੰਗ ਵਿਚ ਹੈ । ਜੰਞ ਤੋਂ ਪਹਿਲੀਆਂ ਤੁਕਾਂ ਵਿਚ ਕਹਿ ਆਏ ਹਨ :—

**ਹਰਿ ਪ੍ਰਭਿ ਕਾਜੁ ਰਚਾਇਆ ॥**
**ਗੁਰਮੁਖਿ ਵੀਆਹਣਿ ਆਇਆ ॥**
**ਵੀਆਹਣਿ ਆਇਆ ਗੁਰਮੁਖਿ ਹਰਿ**
**ਪਾਇਆ ਸਾਧਨ ਕੰਤ ਪਿਆਰੀ ॥**
**ਸੰਤ ਜਨਾ ਮਿਲਿ ਮੰਗਲ ਗਾਏ**
**ਹਰਿ ਜੀਉ ਆਪਿ ਸਵਾਰੀ ॥ ... ॥ ੪ ॥**

ਸੂਹੀ (ਛੰਤ) ਮਹਲਾ ੪–੩, ਸਫ਼ਾ ੭੭੫

ਜੀਵ ਰੂਪ ਇਸਤ੍ਰੀ ਦਾ ਪ੍ਰਭੂ ਕੰਤ ਨਾਲ ਅਧਿਆਤਮਿਕ ਮਿਲਾਪ ਹੈ ।

[**ਸੰਸ.** अपूर्व (**ਅਪੂਰ੍ਵ**), ਜਿਹੋ ਜਿਹਾ ਪਹਿਲਾਂ ਨਾ ਹੋਇਆ ਹੋਵੇ, ਬੇਮਿਸਾਲ ।]

**ਅਪੈ,** ਧਾਰਨ ਕਰੇ । ੨੭੫੦

**ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ ॥**
**ਸਬਦੁ ਹਰਿ ਹਰਿ ਜਪੈ ਨਾਮੁ ਨਵ ਨਿਧਿ ਅਪੈ**
**ਰਸਨਿ ਅਹਿਨਿਸਿ ਰਸੈ ਸਤਿ ਕਰਿ ਜਾਨੀਅਹੁ ॥ ... ॥ ੧ ॥**

ਸਵਈ. ਮਹਲੇ ੪ ਕੇ–੧੩, ਸਫ਼ਾ ੧੪੦੦

**ਭਾਵ :** ਹੇ ਮਨੁੱਖੋ ! ਲਗਾਤਾਰ ਗੁਰੂ ਗੁਰੂ ਜਪਹੁ । (ਗੁਰੂ ਦੇ) ਸ਼ਬਦ (ਦੁਆਰਾ ਜੋ) ਹਰਿ ਹਰਿ ਨੂੰ ਜਪੇ ਤੇ ਨਾਮ ਨੂੰ ਨੌ ਨਿਧੀ ਰੂਪ ਕਰਕੇ **ਧਾਰਨ ਕਰੇ** (ਉਸ ਦੀ) ਰਸਨਾ ਪਰ ਰਾਤ ਦਿਨੇ ਨਾਮ ਰਸੁ ਆ ਕੇ ਟਿਕੇਗਾ, (ਇਹ ਗੱਲ) 'ਸਤ' ਕਰ ਜਾਨਣਾਂ ।

(ਟ੍ਰੈਕਟ ਨੰਬਰ ੧੧੭੨, ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ ।)

[**ਸੰਸ.** अप्यय: (**ਅਪਯਯ:**), ਪਾਸ ਆਉਣਾ, ਮਿਲਨ, ਲਯ ।]

**ਅਫਜੂ,** ਬਾਕੀ । ੨੭੫੧

**ਸਲੋਕੁ ਮ: ੧ ॥**
**ਹਮ ਜੇਰ ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ ॥**
**ਮੇ ਰਵਦਿ ਬਾਦਿਸਾਹਾ ਅਫਜੂ ਖੁਦਾਇ ॥**
**ਏਕ ਤੂਹੀ ਏਕ ਤੁਹੀ ॥ ੧ ॥**

ਮਾਝ (ਵਾਰ) ਮਹਲਾ ੧–੧੩, ਸਫ਼ਾ ੧੪੩

**ਭਾਵ :** ਸਾਰੇ ਦੁਨੀਆਂ ਦੇ (ਹਿੰਦੂ ਵਡਕੇ) ਰਾਇ ਆਦਿਕ ਤੇ (ਮੁਸਲਮਾਨ ਵਡਕੇ) ਪੀਰ ਤੇ ਸ਼ੇਖ (ਆਦਿਕ ਤੇ ਦੁਨੀਆਂ ਦੇ ਵੱਡੇ) ਬਾਦਸ਼ਾਹ (ਆਦਿਕ) ਜ਼ਿਮੀਂ ਦੇ ਹੇਠਾਂ ਜਾ ਰਹੇ ਹਨ, ਹੇ ਖ਼ੁਦਾ ! (ਇਕ ਤੂੰ) **ਬਾਕੀ** ਰਹੇਂਗਾ, (ਹਾਂ) ਇਕ ਤੂੰਹੋਂ, ਇਕ ਤੂੰਹੋਂ । (**ਸੰਥਯਾ,** ਸਫ਼ਾ ੯੬੧)

**ਮਸਾਇਕਾ, ਵੇਖੋ,** (੧੪੨੮) ।

[**ਫ਼ਾ.** افزون (**ਅਫ਼ਜ਼ੂੰ**), ਵਧੀਕ, ਕੁਲ ਜੋੜ, ਵਧ ਰਹਿਣ ਵਾਲਾ, ਬਾਕੀ ।]

**ਅਫਰਿਓ,** ਆਫਰਿਆ ਹੋਇਆ । ੨੭੫੨

**ਸੰਸਾਰੁ ਭਵਜਲੁ ਕਿਉ ਤਰੈ ॥**
**ਗੁਰਮੁਖਿ ਨਾਮੁ ਨਿਰੰਜਨੁ ਪਾਈਐ**
**ਅਫਰਿਓ ਭਾਰੁ ਅਫਾਰੁ ਟਰੈ ॥ ੧ ॥ ਰਹਾਉ ॥**

ਮਾਰੂ (ਅਸਟ.) ਮਹਲਾ ੧–੮, ਸਫ਼ਾ ੧੦੧੩

**ਭਾਵ :** ਇਹ ਜੀਵ ਸੰਸਾਰ ਰੂਪੀ ਭਵਜਲ ਤੋਂ ਕਿਸ ਤਰ੍ਹਾਂ ਤਰੇ ? ਜੀਵ ਅਹੰਕਾਰ ਵਿਚ **ਆਫਰਿਆ ਹੋਇਆ ਹੈ ।** ਇਹ ਅਫਾਰੇ ਦਾ ਭਾਰ ਤਦ ਦੂਰ ਹੋ ਸਕਦਾ ਹੈ ਜੇ ਕਰ ਗੁਰੂ ਦੁਆਰਾ ਨਾਮ ਨਿਰੰਜਨ ਦੀ ਵਸਤੂ ਪ੍ਰਾਪਤ ਕਰੇ ।

**ਮਤਲਬ :** ਗੁਰਵਾਕ ਹੈ :—

**ਮਨ ਕਹ ਅਹੰਕਾਰਿ ਅਫਾਰਾ ॥**
**ਦੁਰਗੰਧ ਅਪਵਿਤ੍ਰ ਅਪਾਵਨ ਭੀਤਰਿ**
**ਜੋ ਦੀਸੈ ਸੋ ਛਾਰਾ ॥ ੧ ॥ ਰਹਾਉ ॥**

ਦੇਵ. ਮਹਲਾ ੫–੧੧, ਸਫ਼ਾ ੫੩੦

ਇਹ ਅਹੰਕਾਰ ਦੇ ਅਫਾਰੇ ਨੂੰ ਹੀ ਏਥੇ ਭਾਰ ਕਿਹਾ ਹੈ ਜੋ ਨਾਮ ਸਿਮਰਨ ਨਾਲ ਟਲ ਸਕਦਾ ਹੈ ।

[**ਸੰਸ.** स्फार (**ਸ੍ਫਾਰ**), ਵਿਸਤ੍ਰਿਤ, ਚੌੜਾ, ਵਾਫ਼ਰ, ਤੈਸ਼ ਵਿਚ ਆਇਆ ਹੋਇਆ, ਵਧਿਆ ਹੋਇਆ, ਫੈਲਿਆ ਹੋਇਆ ;

**ਹਿੰਦੀ,** अफरना (**ਅਫਰਨਾ**), ਅਘਾਨਾ, ਤ੍ਰਿਪਤ ਹੋਣਾ, ਪੇਟ ਦਾ ਫੂਲਣਾ, ਬਹੁਤ ਅਭਿਮਾਨੀ ਹੋਣਾ ;

ਪ. **ਅਫਾਰਨਾ,** ਬਹੁਤ ਰਜਾਉਣਾ, ਪ੍ਰਸ਼ੰਸਾ ਨਾਲ ਫੁਲਾਉਣਾ, ਫੂਕ ਦੇਣਾ ;

**ਅਫਾਰ,** ੧. ਜੋ ਫਾੜਿਆ ਨਾ ਜਾ ਸਕੇ,
੨. ਜੋ ਫੜਿਆ ਨਾ ਜਾ ਸਕੇ, ਅਪਕੜ, ਅਮੋੜ ।]

## ਅਫਰਿਓ, ਵਿਆਪਕ । ੨੭੫੩

**ਸਬਦੁ ਬੁਝਾਏ ਸਤਿਗੁਰੁ ਪੂਰਾ ॥**
**ਸਰਬ ਕਲਾ ਸਾਚੇ ਭਰਪੂਰਾ ॥**
**ਅਫਰਿਓ ਵੇਪਰਵਾਹੁ ਸਦਾ ਤੂ**
**ਨਾ ਤਿਸੁ ਤਿਲੁ ਨ ਤਮਾਈ ਹੇ ॥ ੧੪ ॥**

ਮਾਰੂ (ਸੋਲਹੇ) ਮਹਲਾ ੧-੧, ਸਫ਼ਾ ੧੦੨੧

**ਭਾਵ :** ਤੂੰ **ਵਿਆਪਕ** ਹੈਂ, ਬੇਪਰਵਾਹ ਹੈਂ, ਤੈਨੂੰ ਰਤੀ ਜਿੰਨੀ ਵੀ ਲਾਲਸਾ ਨਹੀਂ ਹੈ । ਹੇ ਸੱਚੇ ਮਾਲਕ ! ਤੂੰ ਸਰਬ ਸ਼ਕਤੀਮਾਨ ਹੈਂ, ਤੂੰ ਸਾਰੇ ਵਿਦਮਾਨ ਹੈਂ । (ਪਰ ਤੇਰੀਆਂ ਇਨ੍ਹਾਂ ਸਿਫਤਾਂ ਦੀ ਸਮਝ ਤਦੋਂ ਪੈਂਦੀ ਹੈ ਜਦੋਂ ਤੂੰ) ਪੂਰਾ ਗੁਰੂ ਰੂਪ ਹੋ ਕੇ ਆਪਣੇ ਸ਼ਬਦ ਦੀ ਸੋਝੀ ਬਖਸ਼ੇਂ ।

**ਕਲਾ,** ਸ਼ਕਤੀ ।
[ਵੇਖੋ, ੨੭੫੨]

## ਅਫਰਿਓ, ਫੜਨ ਤੋਂ ਰਹਿਤ, ਪਕੜ ਤੋਂ ਪਰੇ । ੨੭੫੪

**ਇਸੁ ਕਰਤੇ ਕਉ ਕਿਉ ਗਹਿ ਰਾਖਉ**
**ਅਫਰਿਓ ਤੁਲਿਓ ਨ ਜਾਈ ॥ ... ॥ ੬ ॥**

ਰਾਮ. ਦਖਣੀ (ਓਅੰ.) ਮਹਲਾ ੧, ਸਫ਼ਾ ੯੩੦

**ਭਾਵ :** ਇਸ ਕਰਤਾ ਪੁਰਖ ਨੂੰ ਕਿਵੇਂ ਫੜ ਕੇ ਰਖੋਗੇ ? (ਕਿਉਂਕਿ ਉਹ ਨਿਰਗੁਣ) **ਪਕੜ ਤੋਂ ਪਰੇ ਹੈ,** ਉਹ ਨਾਪ ਤੋਲ ਤੋਂ ਪਰੇ ਹੈ ।
[ਵੇਖੋ, ੨੭੫੨]

## ਅਫਰਿਓ, ਆਪਹੁਦਰਾ, ਬੇਖੌਫ ਹੋ ਕੇ, ਅਮੋੜ, ਬੇਰੋਕ । ੨੭੫੫

**ਪਉੜੀ ॥**
**ਕੰਟਕੁ ਕਾਲੁ ਏਕੁ ਹੈ ਹੋਰੁ ਕੰਟਕੁ ਨ ਸੂਝੈ ॥**
**ਅਫਰਿਓ ਜਗ ਮਹਿ ਵਰਤਦਾ**
**ਪਾਪੀ ਸਿਉ ਲੂਝੈ ॥ ... ॥ ੧੧ ॥**

ਮਾਰੂ (ਵਾਰ) ਮਹਲਾ ੩, ਸਫ਼ਾ ੧੦੯੦

**ਭਾਵ :** ਕਾਲ ਇਕ ਕੰਟਕ ਹੈ । ਇਸ ਤੋਂ ਇਲਾਵਾ (ਇਸ ਤੋਂ ਵਧ ਦੁਖਦਾਈ) ਕੋਈ ਕੰਟਕ ਨਹੀਂ ਦਿਸਦਾ । ਇਹ (ਕਾਲ) ਜਗ ਵਿਚ **ਅਮੋੜ** ਹੋ ਕੇ ਵਰਤਦਾ ਹੈ । ਪਾਪੀਆਂ ਨਾਲ ਇਸ ਦਾ ਝਗੜਾ ਜਾਰੀ ਰਹਿੰਦਾ ਹੈ (ਪਾਪੀ ਜੰਮਦੇ ਮਰਦੇ ਰਹਿੰਦੇ ਹਨ) ।
[ਵੇਖੋ, ੨੭੫੨]

## ਅਫਰਿਓ, ਅਮੋੜ । ੨੭੫੬

**ਰਯਤਿ ਮਹਰ ਮੁਕਦਮ ਸਿਕਦਾਰੈ ॥**
**ਨਿਹਚਲੁ ਕੋਇ ਨ ਦਿਸੈ ਸੰਸਾਰੈ ॥**
**ਅਫਰਿਓ ਕਾਲੁ ਕੂੜੁ ਸਿਰਿ ਮਾਰੈ ॥ ੫ ॥**

ਗਉੜੀ (ਅਸਟ.) ਮਹਲਾ ੧-੧੪, ਸਫ਼ਾ ੨੨੭

**ਭਾਵ :** (ਕੀਹ) ਪ੍ਰਜਾ (ਤੇ ਕੀਹ) ਪੈਂਚ, ਕੀਹ ਮੁਖੀਆ ਤੇ ਕੀਹ ਸਿਕਦਾਰ, ਕੋਈ ਸੰਸਾਰ ਵਿਚ ਟਿਕ ਕੇ ਰਹਿਣੇ ਵਾਲਾ ਨਹੀਂ ਦਿੱਸਦਾ । **ਅਮੋੜ** ਕਾਲ (ਹਰ) ਕੂੜੇ (ਪੁਰਖ) ਨੂੰ ਸਿਰ ਤੇ (ਆਪਣੀ ਸੱਟ) ਮਾਰਦਾ ਹੈ ।

(**ਸੰਥਜਾ**, ਸਫ਼ਾ ੧੪੨੮)

**ਮਤਲਬ :** ਕੂੜ ਵਿਚ ਲਗੇ ਮਨੁੱਖ ਜਮ ਕਾਲ ਦੀਆਂ ਚੋਟਾਂ ਖਾਂਦੇ ਰਹਿੰਦੇ ਹਨ । ਜਨਮ ਮਰਨ ਦਾ ਗੇੜ ਇਨ੍ਹਾਂ ਚੋਟਾਂ ਨੂੰ ਜਾਰੀ ਰਖਦਾ ਹੈ । ਸਚ ਵਿਚ ਰਚ ਗਏ ਗੁਰਮੁਖ ਕਾਲ ਭਯ ਤੋਂ ਨਿਡਰ ਹੋ ਜਾਂਦੇ ਹਨ । ਮੁਕਤਿ ਅਵਸਥਾ ਵਿਚ ਪਹੁੰਚ ਕੇ ਉਹ ਜਨਮ ਮਰਨ ਦੇ ਗੇੜੇ ਵਿਚੋਂ ਨਿਕਲ ਜਾਂਦੇ ਹਨ ।

**ਮਹਰ,** ਪੈਂਚ ।

**ਮੁਕਦਮ** (ਅ. مقدم ਮੁਕੱਦਮ), ਮੁਖੀਆ, ਬਜ਼ੁਰਗ, ਸਰਕਰਦਾ ।

ਮੁਕੱਦਮ ਸ਼ਬਦ ਦੀ ਵਰਤੋਂ ਮੁਸਲਮਾਨੀ ਰਾਜ ਸਮੇਂ ਤੋਂ ਆਰੰਭ ਹੋਈ ਜਾਪਦੀ ਹੈ । ਫ਼ਾਰਸੀ ਦੀਆਂ ਅਨੇਕ ਇਤਿਹਾਸਕ ਪੁਸਤਕਾਂ ਵਿਚ ਇਸ ਦਾ ਜ਼ਿਕਰ ਮਿਲਦਾ ਹੈ । ਪਰ ਕਿਤੇ ਵੀ ਮੁਕੱਦਮ ਦੇ ਕੰਮਾਂ ਦਾ ਵਿਓਰਾ ਸਪਸ਼ਟ ਰੂਪ ਵਿਚ ਨਹੀਂ ਮਿਲਦਾ । ਇਤਨਾ ਕੁ ਨਿਸਚੇ ਨਾਲ ਕਿਹਾ ਜਾ ਸਕਦਾ ਹੈ ਕਿ ਮੁਕੱਦਮ ਇਕ ਪਿੰਡ ਦਾ ਮੁਖੀਆ ਹੁੰਦਾ ਸੀ । ਕਈ ਪਿੰਡਾਂ ਵਿਚ ਇਕ ਤੋਂ ਵਧ ਮੁਕੱਦਮ ਵੀ ਹੁੰਦੇ ਸਨ । ਇਹ ਵੀ ਲਿਖਿਆ ਹੈ ਕਿ ਕਈ ਵਾਰੀ ਮੁਕੱਦਮ ਫ਼ੌਜੀ ਦਸਤੇ ਦਾ ਸ਼ਕਤੀਸ਼ਾਲੀ ਪ੍ਰਸਿੱਧ ਸਰਦਾਰ ਵੀ ਹੁੰਦਾ ਸੀ । ਮੁਕੱਦਮ ਇਕ ਖ਼ਿਤਾਬ ਹੁੰਦਾ ਸੀ । ਪ੍ਰਤਿਸ਼ਠਿਤ ਵਿਅਕਤੀ ਲਈ ਵੀ ਇਹ ਸ਼ਬਦ ਵਰਤਿਆ ਜਾਂਦਾ ਸੀ । ਪਰ ਸਾਧਾਰਣ ਤੌਰ ਤੇ ਮੁਕੱਦਮ ਪਿੰਡ ਦਾ ਮੁਖੀਆ ਹੁੰਦਾ ਸੀ । ਇਸ ਦੀ ਨਿਯੁਕਤੀ ਸਮੇਂ ਦੀ ਹਕੂਮਤ ਦੁਆਰਾ ਕੀਤੀ

ਜਾਂਦੀ ਸੀ। ਪਰ ਇਹ ਸਰਕਾਰੀ ਨੌਕਰ ਨਹੀਂ ਹੁੰਦਾ ਸੀ, ਵਧੇਰੇ ਕਰਕੇ ਪਿੰਡ ਦੇ ਪਤਵੰਤੇ ਕਿਸਾਨਾਂ ਵਿਚੋਂ ਨਿਯੁਕਤ ਹੁੰਦਾ ਸੀ। ਇਸ ਦੇ ਕੰਮ ਮੁਖ ਰੂਪ ਵਿਚ ਇਹ ਸਨ :—

(੧) ਲਗਾਨ ਇਕੱਠਾ ਕਰਨਾ ਅਤੇ ਸਰਕਾਰ ਤਕ ਪਹੁੰਚਾਣਾ।
(੨) ਸ਼ਾਮਲਾਤ ਜ਼ਮੀਨਾਂ ਅਤੇ ਸਰਕਾਰੀ ਚਰਾਗਾਹਵਾਂ ਦੀ ਦੇਖ ਭਾਲ ਕਰਨੀ।
(੩) ਅਣਵਾਹੀ ਜ਼ਮੀਨ ਪਟੇ ਤੇ ਦੇਣੀ।
(੪) ਆਪਣੇ ਹਲਕੇ ਵਿਚ ਅਮਨ ਕਾਇਮ ਰਖਣਾ।
(੫) ਤਕਾਵੀ ਕਰਜ਼ੇ ਵੰਡਣੇ ਅਤੇ ਉਨ੍ਹਾਂ ਦੀ ਵਸੂਲੀ ਕਰਨੀ।

ਇਸ ਸਾਰੀ ਸੇਵਾ ਦੇ ਇਵਜ਼ਾਨੇ ਵਜੋਂ ਇਕੱਠੇ ਕੀਤੇ ਲਗਾਨ ਵਿਚੋਂ ਕੁਛ ਰਕਮ ਮੁਕੱਦਮ ਨੂੰ ਮਿਲਦੀ ਸੀ। ਆਮ ਤੌਰ ਉਤੇ ਇਹ $੨\frac{੧}{੨}\%$ ਹੁੰਦੀ ਸੀ। ਇਸ ਤੋਂ ਇਲਾਵਾ ਸਰਕਾਰੀ ਚਰਾਗਾਹਵਾਂ ਵਿਚ ਆਪਣੇ ਮਾਲ ਡੰਗਰਾਂ ਨੂੰ ਮੁਫ਼ਤ ਚਰਾਣ ਦੀ ਛੋਟ ਵੀ ਹੁੰਦੀ ਸੀ।

ਸਮੇਂ ਦੇ ਫੇਰ ਨਾਲ ਮੁਕੱਦਮ ਦੀ ਪਦਵੀ ਇਕ ਪ੍ਰਕਾਰ ਦੀ ਜੱਦੀ ਜਾਇਦਾਦ ਬਣ ਗਈ। ਮੁਕੱਦਮ ਇਸ ਪਦਵੀ ਨੂੰ ਵੇਚਣ ਵੀ ਲਗ ਪਏ।

ਪਹਿਲਾਂ ਵਧੇਰੇ ਕਰਕੇ ਮੁਕੱਦਮ ਹਿੰਦੂ ਠਾਕੁਰ, ਜਾਟ, ਰਾਜਪੂਤ ਆਦਿ ਹੁੰਦੇ ਸਨ। ਰਾਜਸੀ ਸੱਤਾ ਸਥਿਰ ਨਾ ਹੋਣ ਦੇ ਕਾਰਣ ਮੁਕੱਦਮ ਹਰ ਜਾਇਜ਼ ਅਤੇ ਨਾਜਾਇਜ਼ ਢੰਗ ਨਾਲ ਆਪਣੀ ਮਾਲੀ ਹਾਲਤ ਨੂੰ ਉੱਨਤ ਕਰਨ ਵਿਚ ਕਾਫ਼ੀ ਹਦ ਤਕ ਸਫਲ ਹੋ ਗਏ। ਅਲਾ-ਉੱਦ-ਦੀਨ ਖ਼ਿਲਜੀ (ਰਾਜਕਾਲ ਸੰਨ ੧੨੯੬-੧੩੧੬ ਈ.) ਨੂੰ ਇਹ ਸ਼ਿਕਾਇਤ ਪੁਜੀ ਕਿ ਮੁਕੱਦਮ ਚੰਗੇ ਘੋੜਿਆਂ ਤੇ ਸਵਾਰ ਹੁੰਦੇ ਹਨ, ਵਧੀਆ ਬਸਤਰ ਪਹਿਨਦੇ ਹਨ, ਤੀਰ-ਅੰਦਾਜ਼ੀ ਅਤੇ ਸ਼ਿਕਾਰ ਕਰਦੇ ਹਨ। ਆਪਣੀ ਜ਼ਮੀਨ ਦਾ ਕਰ ਨਹੀਂ ਦੇਂਦੇ। ਇਸ ਤੋਂ ਇਲਾਵਾ ਪਿੰਡ ਦੇ ਹੋਰ ਕਿਸਾਨਾਂ ਤੋਂ ਕਈ ਪ੍ਰਕਾਰ ਦੇ ਕਰ ਲੈਂਦੇ ਹਨ। ਮੁਕੱਦਮ ਅਨੇਕ ਪ੍ਰਕਾਰ ਦੀਆਂ ਦਾਅਵਤਾਂ ਦਾ ਆਨੰਦ ਮਾਣਦੇ ਹੋਏ ਆਪਣੇ ਵਡੱਤਣ ਦਾ ਹੰਕਾਰ ਸਹਿਤ ਪ੍ਰਗਟਾਉ ਕਈ ਤਰੀਕਿਆਂ ਨਾਲ ਕਰਦੇ ਹਨ। ਕਈ ਮੁਕੱਦਮ ਤਾਂ ਸੱਦਾ ਭੇਜਣ ਦੇ ਬਾਵਜੂਦ ਵੀ ਮਾਲ ਅਫਸਰ ਦੇ ਦਫ਼ਤਰ ਵਿਚ ਹਾਜ਼ਰ ਨਹੀਂ ਹੁੰਦੇ। (ਬਰਨੀ, **ਤਾਰੀਖ਼-ਏ-ਫ਼ੀਰੋਜ਼ਸ਼ਾਹੀ**, ਸਫ਼ਾ ੨੯੧)

ਇਸ ਸ਼ਿਕਾਇਤ ਦਾ ਸਿੱਟਾ ਬੜਾ ਗੰਭੀਰ ਹੋਇਆ। ਅਲਾ-ਉੱਦ-ਦੀਨ ਨੇ ਇਸ ਰਿਸ਼ਵਤਖ਼ੋਰੀ ਦੇ ਬਾਜ਼ਾਰ ਨੂੰ ਘਟ ਕਰਨ ਲਈ ਬਹੁਤ ਸਾਰੀਆਂ ਸਹੂਲਤਾਂ ਜੋ ਮੁਕੱਦਮ ਮਾਣਦੇ ਸਨ ਬੰਦ ਕਰ ਦਿਤੀਆਂ। ਉਨ੍ਹਾਂ ਉਤੇ ਬਾਕੀ ਕਿਸਾਨਾਂ ਵਾਲੇ ਕਰ ਲਗਾ ਦਿਤੇ। ਪਰ ਉਸ ਵਲੋਂ ਮੁਕੱਦਮ ਦੇ ਅਧਿਕਾਰਾਂ ਨੂੰ ਖ਼ਤਮ ਕਰਨ ਦੇ ਜੋ ਯਤਨ ਕੀਤੇ ਗਏ ਉਹ ਆਰਜ਼ੀ ਸਾਬਤ ਹੋਏ।

ਰਾਜਸੀ ਸਤਾ ਕਮਜ਼ੋਰ ਹੋਣ ਨਾਲ ਇਹ ਰਿਸ਼ਵਤਖ਼ੋਰੀ ਦਾ ਬਾਜ਼ਾਰ ਮੁੜ ਗਰਮ ਹੋਣ ਲੱਗਾ।

ਫ਼ੀਰੋਜ਼ਸ਼ਾਹ ਤੁਗ਼ਲਕ (ਰਾਜਕਾਲ ਸੰਨ ੧੩੫੧-੧੩੮੮ ਈ.) ਦੇ ਵੇਲੇ ਵੀ ਕਿਸਾਨਾਂ ਉਤੇ ਮੁਕੱਦਮਾਂ ਵਲੋਂ ਜ਼ੁਲਮ ਜਾਰੀ ਰਹੇ। ਫ਼ੀਰੋਜ਼ਸ਼ਾਹ ਵਲੋਂ ਰਿਸ਼ਵਤ ਤੇ ਕਾਬੂ ਪਾਣ ਲਈ ਜੋ ਯਤਨ ਕੀਤੇ ਗਏ ਉਨ੍ਹਾਂ ਨਾਲ ਕੋਈ ਕਾਮਯਾਬੀ ਨਾ ਹੋਈ। ਇਸ ਚਿੰਤਾਜਨਕ ਹਾਲਤ ਬਾਰੇ ਸ਼ਮਸ-ਏ-ਸਿਰਾਜ ਅਫ਼ੀਫ਼ ਨੇ ਆਪਣੀ ਪੁਸਤਕ **ਤਾਰੀਖ਼-ਏ-ਫ਼ੀਰੋਜ਼ਸ਼ਾਹੀ** ਵਿਚ ਅਫ਼ਸੋਸ ਪ੍ਰਗਟ ਕੀਤਾ ਹੈ। ਲੋਦੀ ਵੰਸ਼ ਸਮੇਂ ਸਿਕੰਦਰ ਲੋਦੀ (ਰਾਜਕਾਲ ਸੰਨ ੧੪੮੯-੧੫੧੭ ਈ.) ਆਪਣੇ ਸਮੇਂ ਦਾ ਇਕ ਉੱਘਾ ਅਤੇ ਕਾਬਿਲ ਹੁਕਮਰਾਨ ਹੋਇਆ ਹੈ ਉਹ ਵੀ ਰਿਸ਼ਵਤ ਨੂੰ ਬੰਦ ਕਰਨ ਵਿਚ ਸਫਲ ਨਾ ਹੋ ਸਕਿਆ। ਮੀਆਂ ਬਹੁ ਉਸ ਦੇ ਮੁਖ ਕਾਨੂੰਨੀ ਮਸ਼ੀਰ ਸਨ। ਰਿਸ਼ਵਤ ਨੂੰ ਕਿਵੇਂ ਰੋਕਿਆ ਜਾਵੇ ਇਸ ਵਿਸ਼ੇ ਸੰਬੰਧੀ ਮੀਆਂ ਬਹੁ ਨਾਲ ਸਿਕੰਦਰ ਲੋਦੀ ਦੀ ਕੀਤੀ ਗੱਲ ਬਾਤ ਤੋਂ ਸਿੱਧ ਹੁੰਦਾ ਹੈ ਕਿ ਰਿਸ਼ਵਤ ਦਾ ਬਾਜ਼ਾਰ ਗਰਮ ਸੀ।

(ਵੇਖੋ, Dr. A. Halim, *History of Lodi Sultans of Delhi & Agra*, Dacca, 1961)

ਇਸ ਦਸ਼ਾ ਦਾ ਸੰਕੇਤ ਗੁਰੂ ਨਾਨਕ ਦੇਵ ਜੀ ਦੀ ਇਸ ਤੁਕ ਤੋਂ ਵੀ ਮਿਲਦਾ ਹੈ :—

**ਮ: ੧ ॥ ... ਰਾਜੇ ਸੀਹ ਮੁਕਦਮ ਕੁਤੇ ॥**
**ਜਾਇ ਜਗਾਇਨਿ ਬੈਠੇ ਸੁਤੇ ॥ ... ॥ ੨ ॥**

ਮਲਾਰ (ਵਾਰ) ਮਹਲਾ ੧—੨੨, ਸਫ਼ਾ ੧੨੮੮

ਗੁਰੂ ਜੀ ਦਾ ਸਮਾਂ ਸੰਨ ੧੪੬੯ ਤੋਂ ੧੫੩੯ ਈ. ਦਾ ਹੈ। ਇਸ ਦਾ ਮਤਲਬ ਹੈ ਕਿ ਅਲਾ-ਉੱਦ-ਦੀਨ ਖ਼ਿਲਜੀ ਅਤੇ ਹੋਰ ਹੁਕਮਰਾਨਾਂ ਵਲੋਂ ਜਾਰੀ ਕੀਤੇ ਗਏ ਹੁਕਮਾਂ ਦੇ ਬਾਵਜੂਦ ਮੁਕੱਦਮਾਂ ਦਾ ਰਵੱਈਆ ਭੈੜਾ ਰਿਹਾ। ਏਥੋਂ ਤਕ ਕਿ ਗੁਰੂ ਨਾਨਕ ਸਾਹਿਬ ਨੇ ਮੁਕੱਦਮਾਂ ਨੂੰ ਤਸ਼ਬੀਹ ਕੁੱਤਿਆਂ ਨਾਲ ਦਿਤੀ ਹੈ।

ਮੁਕੱਦਮ ਦੇ ਟਾਕਰੇ ਉਤੇ ਦੱਖਣੀ ਭਾਰਤ ਵਿਚ **ਪਟੇਲ** ਹੁੰਦੇ ਸਨ। ਇਸ ਕਥਨ ਦਾ ਵਰਣਨ **ਆਈਨ-ਏ-ਅਕਬਰੀ** ਵਿਚ ਮਿਲਦਾ ਹੈ **(ਵੇਖੋ, ਆਈਨ-ਏ-ਅਕਬਰੀ, I**, 476)।

**ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ "ਮੁਕਦਮ" ਸ਼ਬਦ ਦੀ ਵਰਤੋਂ ਮਿਲਦੀ ਹੈ। ਇਸ ਦੇ ਅਰਥ ਆਮ ਟੀਕਾਕਾਰਾਂ ਨੇ "**ਚੌਧਰੀ**" ਕੀਤੇ ਹਨ। ਵਾਸਤਵ ਵਿਚ ਗੁਰੂ ਜੀ ਦੇ ਸਮੇਂ ਮੁਕੱਦਮ ਅਤੇ ਚੌਧਰੀ ਵਖ ਵਖ ਪਦਵੀਆਂ ਸਨ। ਚੌਧਰੀ ਦਾ ਦਰਜਾ ਵੱਡਾ ਸੀ। ਉਹ ਇਕ ਪਰਗਨੇ ਦੇ ਅਫ਼ਸਰਾਂ ਵਿਚੋਂ ਸੀ। ਸਮੇਂ ਦੇ ਫੇਰ ਨਾਲ "ਚੌਧਰੀ" ਹਰ ਵੱਡੇ ਜ਼ਮੀਨਦਾਰ ਜਾਂ ਪ੍ਰਤਿਸ਼ਠਿਤ ਵਿਅੱਕਤੀ ਲਈ ਵੀ

ਵਰਤਿਆ ਜਾਣ ਲਗ ਪਿਆ । "ਚੌਧਰੀ" ਦੇ ਮੁਕਾਬਲੇ ਤੇ ਸੂਬਾ ਬਰਾਰ ਵਿਚ "ਦੇਸ਼ਮੁਖ" ਸਨ । ਪਰਗਨੇ ਬਾਰੇ ਲਿਖਿਆ ਹੈ ਕਿ ਕਈ ਪਿੰਡਾਂ ਦੇ ਸਮੂਹ ਨੂੰ ਪਰਗਨਾ ਕਹਿੰਦੇ ਸਨ । ਇਨ੍ਹਾਂ ਮਜ਼ਮੂਨਾਂ ਸੰਬੰਧੀ ਇਤਿਹਾਸਕ ਪੁਸਤਕਾਂ ਵਿਚ ਕਾਫੀ ਮਸਾਲਾ ਮੌਜੂਦ ਹੈ । ਵਿਸਥਾਰ ਲਈ ਵੇਖੋ :—

(1) ਜ਼ਿਆ-ਉੱਦ-ਦੀਨ ਬਰਨੀ, **ਤਾਰੀਖ਼-ਏ-ਫ਼ੀਰੋਜ਼ਸ਼ਾਹੀ,** ਕਲਕੱਤਾ, 1862, ਅਤੇ ਨਵਲ ਕਿਸ਼ੋਰ ਪ੍ਰੈਸ, ਲਖਨਊ, 1864.
(2) Elliot, H. M., and Dowson, John; *The History of India as told by its own Historians*, Vol. III, Allahabad, reprinted.
(3) Irfan Habib, *The Agrarian System of Mughal India*, Asia Publishing House, London, 1963.
(4) Mohammad Habib and Khaliq Ahmad Nizami, (Edt.) *A Comprehensive History of India*, Vol. V, (The Delhi Sultanat A. D. 1206-1526), The Indian History Congress, 1970.
(5) Moreland, W. H., *The Agrarian System of Moslem India*, Central Book Depot, Allahabad, 1929.
(6) Tripathi, R. P., *Some Aspects of Muslim Administration*, Central Book Depot, Allahabad, 1936.

**ਸਿਕਦਾਰੈ, ਸਿਕਦਾਰ**, ਵਿਸਥਾਰ ਲਈ ਵੇਖੋ, **(੫੪੧-ੳ)** ।
[ਵੇਖੋ, ੨੭੫੨]

**ਅਫਰਿਓ,** ਪਕੜ ਤੋਂ ਪਰੇ । ੨੭੫੭

**ਅਫਰਿਓ ਜਮੁ ਮਾਰਿਆ ਨ ਜਾਈ ॥**
**ਗੁਰ ਕੈ ਸਬਦੇ ਨੇੜਿ ਨ ਆਈ ॥**
**ਸਬਦੁ ਸੁਣੇ ਤਾ ਦੂਰਹੁ ਭਾਗੈ**
**ਮਤੁ ਮਾਰੇ ਹਰਿ ਜੀਉ ਵੇਪਰਵਾਹਾ ਹੇ ॥ ੭ ॥**

ਮਾਰੂ (ਸੋਲਹੇ) ਮਹਲਾ ੩-੧੧, ਸਫ਼ਾ ੧੦੫੪

**ਭਾਵ : ਪਕੜ ਤੋਂ ਪਰੇ** ਜਮ ਮਾਰਿਆ ਨਹੀਂ ਜਾਂਦਾ । ਗੁਰੂ ਦੇ ਸ਼ਬਦ ਦੇ ਅਭਿਆਸ ਨਾਲ ਨੇੜੇ ਨਹੀਂ ਆਉਂਦਾ । (ਜਦ) ਸ਼ਬਦ ਸੁਣ ਲੈਂਦਾ ਹੈ ਤਾਂ ਦੂਰੋਂ ਭਜ ਜਾਂਦਾ ਹੈ (ਡਰਦਾ ਹੈ) ਮਤੇ (ਮੈਨੂੰ ਹਰੀ) ਮਾਰ ਹੀ ਦੇਵੇ (ਕਿਉਂਕਿ) ਹਰੀ ਜੀ ਵੇਪਰਵਾਹ ਹਨ ।

**ਮਤਲਬ :** ਜਮ ਨੂੰ ਕੋਈ ਮਾਰ ਨਹੀਂ ਸਕਦਾ ਕਿਉਂਕਿ ਉਹ ਕਿਸੇ ਦੇ ਹਥ ਨਹੀਂ ਆਉਂਦਾ, ਉਹ ਪਕੜ ਤੋਂ ਪਰੇ ਹੈ । ਇਸ ਤਰ੍ਹਾਂ ਜਮ ਸਭ ਉਪਰ ਹਾਵੀ ਹੈ । ਪਰ ਇਕ ਫ਼ਰਕ ਜ਼ਰੂਰ ਹੈ ਜਿਥੇ ਗੁਰੂ ਦਾ ਸ਼ਬਦ ਵਰਤ ਰਿਹਾ ਹੈ ਉਥੋਂ ਜਮ ਦੂਰ ਰਹਿੰਦਾ ਹੈ । ਉਸ ਨੂੰ ਇਸ ਗੱਲ ਦਾ ਡਰ ਹੈ ਕਿ ਜੇ ਏਸ ਨਿਯਮ ਦੀ ਉਲੰਘਣਾ ਕੀਤੀ ਤਾਂ ਮੇਰੇ ਸਿਰ ਉਲਟੀ ਪਵੇਗੀ । ਹਰੀ ਨਾਰਾਜ਼ ਹੋ ਜਾਏਗਾ । ਉਹ ਬੇਪਰਵਾਹ ਹੈ । ਉਸ ਨੂੰ ਮੇਰੀ ਖ਼ਾਸ ਮੁਥਾਜੀ ਨਹੀਂ । ਹੋ ਸਕਦਾ ਹੈ ਮੇਰੀ ਉਲੰਘਣਾ ਕਰਕੇ ਮੈਨੂੰ ਮਾਰ ਹੀ ਦੇਵੇ ।

**ਜਮੁ,** ਜਮ, ਯਮ, ਵੇਖੋ (੨੩੨੬) ।
[ਵੇਖੋ, ੨੭੫੨]

**ਅਫਰਿਆ,** ਬੇਖੌਫ਼ ਹੋ ਕੇ, ਬੇਡਰ (ਨਿਡਰ) ਹੋ ਕੇ, ਆਪਹੁਦਰਾ ਹੋ ਕੇ, ਅਮੋੜ ਹੋ ਕੇ । ੨੭੫੮

**ਹੁਕਮੁ ਚਲਾਏ ਨਿਸੰਗ ਹੋਇ ਵਰਤੈ ਅਫਰਿਆ ॥**
**ਸਭੁ ਕੋ ਵਸਗਤਿ ਕਰਿ ਲਇਓਨੁ**
**ਬਿਨੁ ਨਾਵੈ ਖਾਕੁ ਰਲਿਆ ॥ ੩ ॥**

ਸਿਰੀ. ਮਹਲਾ ੫-੭੨, ਸਫ਼ਾ ੪੨

**ਭਾਵ** : (ਧਨ ਦੌਲਤ ਅਤੇ ਜਿਮੀਆਂ ਵਾਲਾ ਹੋ ਕੇ) ਬਿਨਾਂ ਲਿਹਾਜ਼ ਮੁਲਾਹਿਜ਼ੇ ਦੇ ਹੁਕਮ ਕਰਦਾ ਹੈ ਅਤੇ **ਅਮੋੜ ਹੋ ਕੇ** ਵਰਤਦਾ ਹੈ । (ਇਸ ਤਰ੍ਹਾਂ) ਸਭ ਕਿਸੇ ਨੂੰ ਵਸ ਵਿਚ (ਤਾਂ) ਕਰ ਲੈਂਦਾ ਹੈ (ਪਰ) ਨਾਮ ਤੋਂ ਵਿਰਵਾ ਰਹਿ ਕੇ ਮਿੱਟੀ ਵਿਚ ਰਲ ਜਾਂਦਾ ਹੈ ।
[ਵੇਖੋ, ੨੭੫੨]

**ਅਫਾਰ,** ਵਾਫਰ, ਵਾਧੂ, ਬਹੁਤ, ਅਧਿਕ । ੨੭੫੯

**ਪਉੜੀ ॥ ...**
**ਹਉ ਹਉ ਕਰਤੇ ਕਰਮ ਰਤ ਤਾ ਕੋ ਭਾਰੁ ਅਫਾਰ ॥**
**ਪ੍ਰੀਤਿ ਨਹੀ ਜਉ ਨਾਮ ਸਿਉ**
**ਤਉ ਏਊ ਕਰਮ ਬਿਕਾਰ ॥ ... ॥ ੯ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੫੨

**ਭਾਵ :** ਕਰਮ (ਕਾਂਡਾਂ) ਵਿਚ ਲਗੇ ਹੋਏ (ਮਨੁੱਖ) ਹਉਂ ਹਉਂ ਕਰਕੇ ਕਰਮ ਕਰਦੇ ਹਨ, (ਉਨ੍ਹਾਂ ਦੇ ਸਿਰ ਉਪਰ) **ਬਹੁਤ** ਭਾਰ ਚੜ੍ਹਦਾ ਹੈ । ਜੇ ਨਾਮ ਨਾਲ ਪ੍ਰੀਤ ਨਹੀਂ ਤਾਂ ਨਿਰੇ ਇਹ ਕਰਮ ਵਿਅਰਥ ਹਨ ।

**ਏਊ,** ਕੇਵਲ ਇਹ, ਨਿਰੇ ਇਹ ।
[ਵੇਖੋ, ੨੭੫੨]

**ਅਫਾਰ,** ਅਮੋੜ । ੨੭੬੦

**ਬਹੁਤੁ ਕਰਹਿ ਫੁਰਮਾਇਸੀ ਵਰਤਹਿ ਹੋਇ ਅਫਾਰ ॥**
**ਕਰਤਾ ਚਿਤਿ ਨ ਆਵਈ ਮਨਮੁਖ ਅੰਧ ਗਵਾਰ ॥ ੧ ॥**

ਸਿਰੀ. ਮਹਲਾ ੫–੭੧, ਸਫ਼ਾ ੪੨

**ਭਾਵ :** ਫੁਰਮਾਇਸ਼ਾਂ ਬਹੁਤ ਕਰਦਾ ਹੈਂ ,ਅਤੇ **ਅਮੋੜ** ਹੋ ਕੇ ਵਰਤਦਾ ਹੈਂ । ਹੇ ਮਨਮੁਖ ਅੰਨ੍ਹੇ ਤੇ ਮੂਰਖ ! ਕਰਤਾਰ (ਤੈਨੂੰ) ਯਾਦ ਹੀ ਨਹੀਂ ਆਉਂਦਾ ।

(**ਸੰਥਜਾ,** ਸਫ਼ਾ ੪੫੦)

**ਨੋਟ :** ਸੰਪ੍ਰਦਾ ਵਿਚ ਕਥਾ ਚਲੀ ਆਉਂਦੀ ਹੈ ਕਿ ਇਹ ਉਪਦੇਸ਼ ਪਟੀ ਦੇ ਰਾਜੇ ਪ੍ਰਤੀ ਹੋਇਆ ਸੀ । (ਵਿਸਥਾਰ ਲਈ ਵੇਖੋ, **ਸੰਥਜਾ, ਸਫ਼ਾ** ੪੫੧) ।

[ਵੇਖੋ, ੨੭੫੨]

**ਅਫਾਰ,** ਆਫਰਿਆ ਹੋਇਆ,
ਫੈਲਿਆ ਹੋਇਆ । ੨੭੬੧

**ਕਹਾ ਕਰਹਿ ਰੇ ਖਾਟਿ ਖਾਟੁਲੀ ॥**
**ਪਵਨਿ ਅਫਾਰ ਤੋਰ ਚਾਮਰੋ**
**ਅਤਿ ਜਜਰੀ ਤੇਰੀ ਰੇ ਮਾਟੁਲੀ ॥ ੧ ॥ ਰਹਾਉ ॥**

ਸਾਰਗ ਮਹਲਾ ੫–੬੧, ਸਫ਼ਾ ੧੨੧੬

**ਭਾਵ :** ਹੇ ਜੀਵ ! ਤੂੰ ਖੱਟੀ ਖੱਟ ਕੇ ਕੀ ਕਰੇਂਗਾ ? ਤੇਰਾ ਚਮੜਾ ਪੌਣ ਨਾਲ **ਆਫਰਿਆ ਹੋਇਆ ਹੈ** ਅਤੇ ਤੇਰੀ ਦੇਹੀ ਦੀ ਮਿੱਟੀ ਅਤਿ ਦੀ ਜਰਜਰੀ ਹੋ ਰਹੀ ਹੈ ।

**ਪਵਨਿ ਅਫਾਰ,** ਹਵਾ ਨਾਲ ਫੁਲਿਆ ਹੋਇਆ ।
**ਤੋਰ,** ਤੇਰੀ । **ਜਜਰੀ,** ਜੀਰਣ, ਜਰਜਰ, ਪੁਰਾਣੀ ।

[ਵੇਖੋ, ੨੭੫੨]

**ਅਫਾਰ,** ਅਮੋੜ । ੨੭੬੨

**ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ ॥**
**ਬਾਗ ਸੁਹਾਵੇ ਸੋਹਣੇ ਚਲੈ ਹੁਕਮੁ ਅਫਾਰ ॥**
**ਰੰਗ ਤਮਾਸੇ ਬਹੁ ਬਿਧੀ ਚਾਇ ਲਗਿ ਰਹਿਆ ॥**
**ਚਿਤਿ ਨ ਆਇਓ ਪਾਰਬ੍ਰਹਮੁ**
**ਤਾ ਸਰਪ ਕੀ ਜੂਨਿ ਗਇਆ ॥ ੬ ॥**

ਸਿਰੀ. (ਅਸਟ.) ਮਹਲਾ ੫–੨੬, ਸਫ਼ਾ ੭੦

**ਭਾਵ :** ਰਾਜ (ਹੋਵੇ), ਜਾਇਦਾਦਾਂ (ਹੋਣ), ਸਿਕਦਾਰੀਆਂ (ਹੋਣ), ਰਸਦਾਈ ਭੋਗਾਂ ਦੇ ਖਿਲਾਰੇ (ਹੋਣ), ਸੁਹਣੇ ਬਾਗ਼ (ਹੋਣ, ਜੋ ਬੜੇ) ਸੁਹਾਵਣੇ (ਲੱਗਣ) ਤੇ **ਅਮੋੜ** ਹੁਕਮ ਟੁਰੇ । ਖੇਲਾਂ ਤਮਾਸ਼ੇ ਤਰ੍ਹਾਂ ਤਰ੍ਹਾਂ ਦੇ (ਹੋਣ, ਜਿਨ੍ਹਾਂ ਵਿਚ) ਚਾਉ ਚੜ੍ਹਿਆ ਰਹੇ । (ਐਸੇ ਪੁਰਖ ਨੂੰ) ਪਾਰਬ੍ਰਹਮ ਚਿਤ ਨਾ ਆਇਆ ਤਾਂ (ਜਾਣੋ) ਸੱਪ ਦੀ ਜੂਨ ਵਿਚ ਗਿਆ । (**ਸੰਥਜਾ,** ਸਫ਼ਾ ੬੨੮)

**ਸਿਕਦਾਰੀਆ, ਸਿਕਦਾਰ, ਵੇਖੋ (੫੪੧-ੳ) ।**

[ਵੇਖੋ, ੨੭੫੨]

**ਅਫਾਰਾ,** ਆਫਰਿਆ ਹੋਇਆ,
ਫੁਲਿਆ ਹੋਇਆ । ੨੭੬੩

**ਮਨ ਕਹ ਅਹੰਕਾਰਿ ਅਫਾਰਾ ॥**
**ਦੁਰਗੰਧ ਅਪਵਿਤ੍ਰ ਅਪਾਵਨ ਭੀਤਰਿ**
**ਜੋ ਦੀਸੈ ਸੋ ਛਾਰਾ ॥ ੧ ॥ ਰਹਾਉ ॥**

ਦੇਵ. ਮਹਲਾ ੫–੧੧, ਸਫ਼ਾ ੫੩੦

**ਵੇਖੋ, ਅਪਾਵਨ (੨੭੨੬)**

[ਵੇਖੋ, ੨੭੫੨]

**ਅਫਾਰਾ,** ਵਿਆਪਕ, ਵਿਸਤ੍ਰਿਤ,
ਬਹੁਤ ਜ਼ਿਆਦਾ । ੨੭੬੪

**ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ ॥**
**ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ ॥ ੭ ॥**

ਸੋਰਠਿ (ਅਸਟ.) ਮਹਲਾ ੫–੩, ਸਫ਼ਾ ੬੪੨

**ਭਾਵ :** (ਹਰਿ ਕੀਰਤਿ ਤੋਂ ਬਿਨਾਂ) ਰਾਜ ਲੀਲਾ, ਰਾਜ ਰਚਨਾ ਅਤੇ ਚਲਾਇਆ ਹੋਇਆ **ਵਿਸਤ੍ਰਿਤ** ਹੁਕਮ (ਵਿਅਰਥ ਹਨ) । ਸੋਹਣੀ ਸੇਜ (ਜਿਸ ਉਤੇ) ਚੰਦਨ ਅਤੇ ਅਤਰ ਛਿੜਕਿਆ ਹੋਵੇ (ਇਹ ਸਭ) ਘੋਰ ਨਰਕ ਦਾ ਦੁਆਰ ਹਨ ।

**ਮਤਲਬ :** ਐਸ਼ ਇਸ਼ਰਤ ਦੇ ਸਾਮਾਨ, ਭੋਗ ਵਿਲਾਸ ਦੀ ਸਮਿੱਗਰੀ, ਰਾਜ ਲੀਲਾ ਦਾ ਰੰਗ ਰਸ ਵਿਨੋਦ, ਦੂਰ ਤਕ ਫੈਲੀ ਹੋਈ ਹਕੂਮਤ ਦਾ ਨਸ਼ਾ, ਸ਼ਾਹੀ ਅਧਿਕਾਰ ਅਤੇ ਇੱਜ਼ਤ — ਇਹ ਸਾਰੇ ਸਾਮਾਨ ਅੰਤ ਪ੍ਰਯੰਤ ਸੁਖਦਾਈ ਸਾਬਤ ਨਹੀਂ ਹੁੰਦੇ । ਇਹ ਵਿਨਾਸ਼ਸ਼ੀਲ ਹਨ । ਥੋੜੇ ਦਿਨਾਂ ਵਿਚ ਪੁਗ ਜਾਂਦੇ ਹਨ । ਅੰਤ ਨੂੰ ਦੁਖ ਦਾ ਕਾਰਣ ਬਣਦੇ ਹਨ । ਸਥਾਈ ਤੌਰ ਤੇ ਸੁਖੀ ਜੀਵਨ ਕੇਵਲ ਉਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ ਜਿਨ੍ਹਾਂ ਉਤੇ ਗੁਰੂ ਦੀ ਮਿਹਰ ਹੁੰਦੀ ਹੈ । ਇਹ ਗੱਲ ਇਸੇ ਸ਼ਬਦ ਵਿਚ ਸਪਸ਼ਟ ਕੀਤੀ ਹੈ :—

**ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ**
**ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥ ਰਹਾਉ ਦੂਜਾ ॥**

ਸੋਰਠਿ (ਅਸਟ.) ਮਹਲਾ ੫–੩, ਸਫ਼ਾ ੬੪੨

[ਵੇਖੋ, ੨੭੫੨]

**ਅਫਾਰਾ**, ਬਹੁਤ ਵੱਡਾ, ਅਪਾਰ । ੨੭੬੫

**ਇਹੁ ਮਨੁ ਰਤਨੁ ਜਵਾਹਰ ਮਾਣਕੁ**
**ਤਿਸ ਕਾ ਮੋਲੁ ਅਫਾਰਾ ॥ ... ॥ ੫ ॥**

ਸੂਹੀ (ਅਸਟ.) ਮਹਲਾ ੩–੨, ਸਫ਼ਾ ੭੫੪

**ਭਾਵ :** ਇਹ ਮਨ ਰਤਨ ਜਵਾਹਰ ਮਾਣਕ ਵਾਕੁਨ ਹੈ, ਇਸ ਦਾ ਮੁੱਲ **ਬਹੁਤ ਵੱਡਾ** ਹੈ ।

**ਮਤਲਬ :** ਸਰੀਰ ਦੇ ਅੰਦਰ ਹੀ ਤੋਲਣਹਾਰਾ ਆਤਮਾ ਬੈਠਾ ਹੈ ਜੋ ਸਾਰ ਵਸਤੂ ਦੀ ਪਰਖ ਕਰਦਾ ਹੈ, ਉਹ ਕਾਇਆ ਦੇ ਅੰਦਰ ਹੀ ਬੈਠਾ ਹਰ ਵਸਤੂ ਦੀ ਪਰਖ ਆਪਣੇ ਨਾਪ ਤੋਲ ਨਾਲ ਕਰਦਾ ਹੈ । ਕਿਉਂਕਿ,

**ਕਾਇਆ ਅੰਦਰਿ ਆਪੇ ਵਸੈ**
**ਅਲਖੁ ਨ ਲਖਿਆ ਜਾਈ ॥ ... ॥ ੩ ॥**

ਸੂਹੀ (ਅਸਟ.) ਮਹਲਾ ੩–੨, ਸਫ਼ਾ ੭੫੪

ਕੀ ਇਹ ਪਰਖ ਮਨੁੱਖ ਦਾ ਮਨ ਨਹੀਂ ਕਰ ਸਕਦਾ ? ਮਨੁੱਖ ਦਾ ਮਨ ਬੜੇ ਵੱਡੇ ਮੁੱਲ ਦੀ ਚੀਜ਼ ਹੈ । ਇਹ ਇਤਨਾ ਹੀ ਕੀਮਤੀ ਹੈ ਜੈਸਾ ਕਿ ਕੋਈ ਰਤਨ ਜਵਾਹਰ ਮਾਣਕ । ਪਰ ਜਿਨ੍ਹਾਂ ਕੀਮਤਾਂ ਰਾਹੀਂ ਮਨ ਪਰਖ ਕਰਦਾ ਹੈ ਉਨ੍ਹਾਂ ਕੀਮਤਾਂ ਦੇ ਬਦਲੇ ਨਾਮ ਪ੍ਰਾਪਤ ਨਹੀਂ ਹੁੰਦਾ । ਨਾਮ ਸਾਰ ਵਸਤੂ ਹੈ ਇਹ ਗੁਰੂ ਦੁਆਰਾ ਉਪਜੇ ਗਿਆਨ ਤੋਂ ਪ੍ਰਾਪਤ ਹੁੰਦਾ ਹੈ ।
[**ਸੰਸ.** अपार (**ਅਪਾਰ**), ਪਾਰ ਰਹਿਤ ।]

**ਅਫਾਰਾ**, ਅਪਾਰ, ਭਾਰੀ । ੨੭੬੫ (ੳ)

**ਸਚਾ ਸਉਦਾ ਹਰਿ ਨਾਮੁ ਹੈ ਸਚਾ ਵਾਪਾਰਾ ਰਾਮ ॥**
**ਗੁਰਮਤੀ ਹਰਿ ਨਾਮੁ ਵਣਜੀਐ ਅਤਿ ਮੋਲੁ ਅਫਾਰਾ ਰਾਮ ॥**
**ਅਤਿ ਮੋਲੁ ਅਫਾਰਾ ਸਚ ਵਾਪਾਰਾ**
**ਸਚਿ ਵਾਪਾਰਿ ਲਗੇ ਵਡਭਾਗੀ ॥**
**ਅੰਤਰਿ ਬਾਹਰਿ ਭਗਤੀ ਰਾਤੇ**
**ਸਚਿ ਨਾਮਿ ਲਿਵ ਲਾਗੀ ॥ ... ॥ ੧ ॥**

ਵਡ. (ਛੰਤ) ਮਹਲਾ ੩–੫, ਸਫ਼ਾ ੫੭੦

**ਵੇਖੋ, ਅਤਿ (੨੨੪੧-ੳ)**

[ਵੇਖੋ, ੨੭੬੫]

**ਅਫਾਰੀ**, ਅਹੰਕਾਰ ਕਾਰਨ, ਅਹੰਕਾਰ ਵਿਚ । ੨੭੬੬

**ਬ੍ਰਹਮਾਂ ਬਿਸਨੁ ਰਿਖੀ ਮੁਨੀ ਸੰਕਰੁ ਇੰਦੁ ਤਪੈ ਭੇਖਾਰੀ ॥**
**ਮਾਨੈ ਹੁਕਮੁ ਸੋਹੈ ਦਰਿ ਸਾਚੈ**
**ਆਕੀ ਮਰਹਿ ਅਫਾਰੀ ॥ ... ॥ ੨ ॥**

ਮਾਰੂ ਮਹਲਾ ੧–੧੦, ਸਫ਼ਾ ੯੯੨

**ਭਾਵ :** ਬ੍ਰਹਮਾ, ਵਿਸ਼ਨੂੰ, ਸ਼ਿਵਜੀ, ਇੰਦ੍ਰ, ਰਿਸ਼ੀ, ਮੁਨੀ, ਤਪਸਵੀ ਅਤੇ ਵਿਰਕਤ (ਇਨ੍ਹਾਂ ਸਭ ਵਿਚੋਂ ਜੋ) ਪਰਮੇਸ਼ਰ ਦਾ ਹੁਕਮ ਮੰਨਦੇ ਹਨ । (ਉਹ) ਸੱਚੇ (ਪਰਮਾਤਮਾ ਦੇ) ਦਰ ਉਪਰ ਸੋਭਾ ਪਾਉਂਦੇ ਹਨ; (ਜੋ ਪਰਮੇਸ਼ਰ ਤੋਂ) ਬਾਗ਼ੀ (ਫਿਰਦੇ ਹਨ, ਉਹ) **ਅਹੰਕਾਰ ਵਿਚ** ਮਰ ਜਾਂਦੇ ਹਨ ।

**ਭੇਖਾਰੀ**, ਵਿਰਕਤ ।

**ਹੁਕਮੁ, ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ ॥**
**ਖੋਟੇ ਠਵਰ ਨ ਪਾਇਨੀ ਰਲੇ ਜੂਠਾਨੈ ॥ ੪ ॥**

ਆਸਾ (ਅਸਟ.) ਮਹਲਾ ੧–੨੦, ਸਫ਼ਾ ੪੨੧

[ਵੇਖੋ, ੨੭੫੨]

**ਅਫਾਰੀ**, ਘਮੰਡ । ੨੭੬੭

**ਬਲਿ ਰਾਜਾ ਮਾਇਆ ਅਹੰਕਾਰੀ ॥**
**ਜਗਨ ਕਰੈ ਬਹੁ ਭਾਰ ਅਫਾਰੀ ॥**
**ਬਿਨੁ ਗੁਰ ਪੂਛੇ ਜਾਇ ਪਇਆਰੀ ॥ ੨ ॥**

ਗਉੜੀ (ਅਸਟ.) ਮਹਲਾ ੧–੯, ਸਫ਼ਾ ੨੨੪

**ਭਾਵ :** ਰਾਜਾ ਬਲਿ ਮਾਇਆ ਦਾ (ਵੱਡਾ) ਅਹੰਕਾਰ ਕਰਨ ਵਾਲਾ ਸੀ । ਜਗ ਕਰਦਾ ਸੀ (ਜਗ ਵਿਚ ਦਿਤੇ ਦਾਨ ਦਾ) ਬਹੁਤ ਜ਼ਿਆਦਾ **ਘਮੰਡ** (ਉਸ ਦੇ ਸਿਰ ਚੜ੍ਹ ਗਿਆ ਸੀ), ਬਿਨਾਂ ਗੁਰੂ ਦੀ ਸਿਖਿਆ ਤੋਂ ਪਾਤਾਲ ਵਿਚ ਜਾ ਪਿਆ ।

**ਬਲਿ ਰਾਜਾ**, ਰਾਜਾ ਬਲਿ, ਭਗਤ ਪ੍ਰਹਿਲਾਦ ਦਾ ਪੋਤਾ, ਵਿਰੋਚਨ ਦਾ ਪੁੱਤਰ, ਦੈਂਤ ਰਾਜਾ ।

ਬਲਿ ਦੇ ਰਾਜਾ ਬਣਨ ਤੇ ਜਦ ਉਸ ਨੂੰ ਦਸਿਆ ਗਿਆ ਕਿ ਤੇਰੇ ਵਡਕੇ ਦੇਵਤਿਆਂ ਨੇ ਮਾਰੇ ਸਨ ਤਾਂ ਉਸ ਨੇ ਦੇਵਤਿਆਂ ਤੇ ਚੜ੍ਹਾਈ ਕਰ ਦਿਤੀ । ਦੇਵਤੇ ਬਲਿ ਤੋਂ ਹਾਰ ਕੇ ਨਸ ਗਏ । ਫਲਸਰੂਪ ਬਲਿ ਨੇ ਸਵਰਗ ਦਾ ਰਾਜ ਪ੍ਰਾਪਤ ਕੀਤਾ । ਇਸ ਤੋਂ ਉਪਰੰਤ ਬਲਿ ਆਪਣੇ ਦਾਦੇ ਪ੍ਰਹਿਲਾਦ ਨੂੰ ਸਵਰਗ ਲੈ ਆਇਆ ਅਤੇ ਰਾਜ ਸੰਭਾਲਣ ਲਈ ਬਿਨੈ ਕੀਤੀ, ਪਰ ਪ੍ਰਹਿਲਾਦ ਨੇ ਇਹ ਗੱਲ ਨਾ ਮੰਨੀ । ਉਸ ਨੇ ਬਲਿ ਨੂੰ ਇੰਦ੍ਰਪਦ ਤੇ ਰਾਜ ਤਿਲਕ ਦੇ ਕੇ ਧਰਮ ਪੂਰਵਕ ਰਾਜ ਕਰਨ ਦਾ ਉਪਦੇਸ਼ ਦਿਤਾ ।

(ਵਿਸਥਾਰ ਲਈ **ਵੇਖੋ, ਵਾਮਨ ਪੁਰਾਣ,** ਆਲ ਇੰਡੀਆ ਕਾਸ਼ੀਰਾਜ ਟ੍ਰਸਟ, ਵਾਰਾਣਸੀ, 47-48) ।

ਭਾਂਜ ਖਾ ਕੇ ਦੇਵਤੇ ਸਵਰਗ ਤੋਂ ਨਿਕਲ ਕੇ ਲੁਕ ਛਿੱਪ ਕੇ ਦੁਖੀ ਹਾਲਤ ਵਿਚ ਰਹਿਣ ਲੱਗੇ । ਇਨ੍ਹਾਂ ਦੇ ਦੁਖਾਂ ਨੂੰ ਵੇਖ ਕੇ ਉਨ੍ਹਾਂ ਦੀ ਮਾਤਾ ਅਦਿਤੀ ਨੇ ਭਗਵਾਨ ਵਿਸ਼ਨੂੰ ਦੀ ਉਸਤਤੀ ਕੀਤੀ । ਇਸ ਪਰ ਪ੍ਰਸੰਨ ਹੋ ਕੇ ਵਿਸ਼ਨੂੰ ਨੇ ਉਸ ਦੇ ਗਰਭ ਤੋਂ ਜਨਮ ਲੈ ਕੇ ਦੈਂਤਾਂ ਦਾ ਇਕ ਪ੍ਰਕਾਰ ਨਾਸ਼ ਕਰਨ ਦਾ ਬਚਨ

ਦਿਤਾ । ਵਿਸ਼ਨੂੰ ਦੇ ਗਰਭ ਵਿਚ ਪ੍ਰਵੇਸ਼ ਕਰਨ ਸਾਰ ਹੀ ਦੈਂਤਾਂ ਦੀ ਸ਼ਕਤੀ ਖੀਣ ਹੋਣੀ ਪ੍ਰਾਰੰਭ ਹੋ ਗਈ । ਇਸ ਦਸ਼ਾ ਨੂੰ ਵੇਖ ਕੇ ਬਲਿ ਨੇ ਆਪਣੇ ਦਾਦੇ ਪ੍ਰਹਿਲਾਦ ਤੋਂ ਇਸ ਦਾ ਕਾਰਣ ਪੁਛਿਆ । ਪ੍ਰਹਿਲਾਦ ਨੇ ਦਸਿਆ ਕਿ ਵਿਸ਼ਨੂੰ ਵਾਮਨ ਦਾ ਰੂਪ ਧਾਰ ਕੇ ਅਦਿਤੀ ਦੇ ਗਰਭ ਤੋਂ ਜਨਮ ਲੈ ਰਿਹਾ ਹੈ ਜੋ ਤੇਰਾ ਬਲ ਖੀਣ ਕਰ ਦੇਵੇਗਾ । ਇਹ ਸੁਣਦੇ ਹੀ ਬਲਿ ਨੇ ਵਿਸ਼ਨੂੰ ਅਤੇ ਦੇਵਤਿਆਂ ਦੀ ਨਿੰਦਾ ਕੀਤੀ । ਪ੍ਰਹਿਲਾਦ ਇਹ ਸੁਣ ਕੇ ਦੁਖੀ ਹੋਇਆ ਅਤੇ ਉਸ ਨੇ ਬਲਿ ਦੇ ਰਾਜ ਨਸ਼ਟ ਹੋਣ ਦਾ ਸ੍ਰਾਪ ਦਿਤਾ ।

(ਵਿਸਥਾਰ ਲਈ ਵੇਖੋ, **ਵਾਮਨ ਪੁਰਾਣ**, 50 ; 51, 1-37 ; ਸਰੋਮਾਹਾਤ੍ਮਜ, 8)

ਇਸ ਤੋਂ ਉਪਰੰਤ ਬਲਿ ਨੇ ਆਪਣੇ ਦੈਂਤ ਗੁਰੂ ਸ਼ੁਕਰਾਚਾਰਯ ਦੀ ਸਲਾਹ ਨਾਲ ਇੰਦ੍ਰ ਪਦ ਦੀ ਸਥਾਈ ਤੌਰ ਤੇ ਪ੍ਰਾਪਤੀ ਲਈ ਇਕੋਤ੍ਰ ਸੌ ਯੱਗ ਪ੍ਰਾਰੰਭ ਕੀਤੇ । ਸੌ ਯੱਗ ਤਾਂ ਨਿਰਵਿਘਨ ਸੰਪੂਰਨ ਹੋ ਗਏ । ਅੰਤਮ ਯੱਗ ਸਮੇਂ ਵਿਸ਼ਨੂੰ ਵਾਮਨ ਦਾ ਰੂਪ ਧਾਰ ਕੇ ਯੱਗ ਭੂਮੀ ਵਿਚ ਆਇਆ । ਉਸ ਨੇ ਦੁਆਰ ਤੇ ਖਲੋ ਕੇ ਚਾਰੇ ਵੇਦਾਂ ਦਾ ਪਾਠ ਕੀਤਾ । ਇਹ ਸੁਣ ਕੇ ਬਲਿ ਨੇ ਉਸ ਨੂੰ ਦਾਨ ਮੰਗਣ ਲਈ ਕਿਹਾ । ਵਾਮਨ ਨੇ ਤਿੰਨ ਕਦਮ ਭੂਮੀ ਦਾ ਦਾਨ ਮੰਗਿਆ । ਸ਼ੁਕਰਾਚਾਰਯ ਨੇ ਬਲਿ ਨੂੰ ਦਾਨ ਦੇਣ ਤੋਂ ਰੋਕਿਆ ਅਤੇ ਦਸਿਆ ਕਿ ਇਹ ਦਾਨ ਲੈਣ ਵਾਲਾ ਭਗਵਾਨ ਵਿਸ਼ਨੂੰ ਹੈ, ਪਰ ਬਲਿ ਨੇ ਇਕ ਨਾ ਸੁਣੀ ਅਤੇ ਦਾਨ ਦਾ ਸੰਕਲਪ ਕਰ ਦਿਤਾ । ਸ਼ੁਕਰਾਚਾਰਯ ਨੇ ਕ੍ਰੋਧ ਵਿਚ ਬਲਿ ਦੇ ਰਾਜ ਨਸ਼ਟ ਦਾ ਸ੍ਰਾਪ ਦੇ ਦਿਤਾ (**ਭਾਗਵਤ**, VIII, 20, 1-15) ।

ਦਾਨ ਪ੍ਰਾਪਤੀ ਉਪਰੰਤ, ਵਾਮਨ ਰੂਪ ਵਿਸ਼ਨੂੰ ਨੇ ਆਪਣਾ ਵਿਰਾਟ ਰੂਪ ਧਾਰ ਲਿਆ (**ਵਾਮਨ ਪੁਰਾਣ**, 65, 18 ; ਸਰੋਮਾਹਾਤ੍ਮਜ, X, 48) । ਜਦ ਪ੍ਰਿਥਵੀ ਦੇ ਨਾਪਣ ਦਾ ਸਮਾਂ ਆਇਆ ਤਾਂ ਵਾਮਨ ਨੇ ਦੋ ਕਦਮਾਂ ਵਿਚ ਤਿੰਨ ਲੋਕ ਨਾਪ ਲਏ ਅਤੇ ਤੀਸਰੇ ਕਦਮ ਲਈ ਜਗ੍ਹਾ ਮੰਗੀ । ਸ਼ੁਕਰਾਚਾਰਯ ਨੇ ਫਿਰ ਦਾਨ ਦੇਣ ਤੋਂ ਮਨ੍ਹਾ ਕੀਤਾ, ਪਰ ਬਲਿ ਨੇ ਕਿਹਾ ਕਿ ਜੇਕਰ ਮੇਰੇ ਦੁਆਰਾ ਜਿਤੀ ਹੋਈ ਵਸਤ ਦੋ ਕਦਮ ਹੋ ਸਕਦੀ ਹੈ ਤਾਂ ਇਕ ਕਦਮ ਮੇਰਾ ਸਰੀਰ ਕਿਉਂ ਨਹੀਂ ਹੋਵੇਗਾ ? ਇਹ ਕਹਿ ਕੇ ਉਸ ਨੇ ਤੀਸਰਾ ਕਦਮ ਰਖਣ ਲਈ ਆਪਣਾ ਸਰੀਰ ਭੇਟਾ ਕੀਤਾ (**ਭਾਗਵਤ**, VIII, 22, 2) ।

ਬਲਿ ਦੀ ਇਸ ਧਰਮ ਨਿਸ਼ਠਾ ਅਤੇ ਸੱਚ ਨਾਲ ਪ੍ਰੇਮ ਵੇਖ ਕੇ ਵਿਸ਼ਨੂੰ ਬਹੁਤ ਪ੍ਰਸੰਨ ਹੋਇਆ । ਵਿਸ਼ਨੂੰ ਨੇ ਬਲਿ ਨੂੰ ਪਾਤਾਲ ਦਾ ਰਾਜ ਬਖ਼ਸ਼ਿਆ ਅਤੇ ਆਪ ਉਸ ਦਾ ਦੁਆਰਪਾਲ ਬਣ ਕੇ ਰਖਿਆ ਕੀਤੀ (ਵੇਖੋ, **ਭਾਗਵਤ**, VIII, 22, 24-35) ।

**ਬਾਲਮੀਕ ਰਾਮਾਯਣ** ਅਨੁਸਾਰ ਵਿਸ਼ਨੂੰ ਨੇ ਮੁੜ ਇੰਦਰ ਨੂੰ ਤ੍ਰਿਲੋਕੀ ਦਾ ਰਾਜਾ ਬਣਾ ਦਿਤਾ (**ਬਾਲਕਾਂਡ**, 29, 14) ।

ਬਲਿ ਦੀ ਕਥਾ ਦਾ ਵਰਣਨ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਕੀਤਾ ਹੈ । ਇਕ ਪਉੜੀ ਇਸ ਪ੍ਰਕਾਰ ਹੈ :—

**ਬਲ ਰਾਜਾ ਘਰ ਆਪਣੇ ਅੰਦਰ ਬੈਠਾ ਜਗ ਕਰਾਵੈ ।**
**ਬਾਵਣ ਰੂਪੀ ਆਇਆ ਚਾਰ ਬੇਦ ਮੁਖ ਪਾਠ ਸੁਣਾਵੈ ।**
**ਰਾਜੇ ਅੰਦਰ ਸੱਦਿਆ ਮੰਗ ਸੁਆਮੀ ਜੋ ਤੁਧੁ ਭਾਵੈ ।**
**ਅਛਲ ਛਲਣ ਤੁਧੁ ਆਇਆ ਸ਼ੁੱਕ੍ਰ ਪਰੋਹਤ ਕਹਿ ਸਮਝਾਵੈ ।**
**ਕਰੋ ਅਢਾਈ ਧਰਤ ਮੰਗ ਪਿਛਹੁੰ ਦੇ ਤ੍ਰਿਹੁ ਲੋਅ ਨ ਮਾਵੈ ।**
**ਦੁਇ ਕਰਵਾ ਕਰ ਤਿੰਨ ਲੋਅ ਬਲਿਰਾਜਾ ਲੈ ਮਗਰੁ ਮਿਣਾਵੈ ।**
**ਛਲ ਬਲ ਆਪ ਛਲਾਇਅਨੁ ਹੋਇ ਦਯਾਲ ਮਿਲੇ ਗਲ ਲਾਵੈ ।**
**ਦਿੱਤਾ ਰਾਜ ਪਤਾਲ ਦਾ ਹੋਇ ਅਧੀਨ ਭਗਤ ਜਸ ਗਾਵੈ ।**
**ਹੋਇ ਦਰਵਾਨ ਮਹਾਂ ਸੁਖੁ ਪਾਵੈ ॥**

(**ਵਾਰ**, X, 3)

**ਭਾਰਤੀਯ ਸੰਸ੍ਕ੍ਰਿਤਿ ਕੋਸ਼** (ਮਰਾਠੀ, VI, 74-75) ਵਿਚ ਬਲਿ ਸੰਬੰਧੀ ਕੁਝ ਵਿਸ਼ੇਸ਼ ਗੱਲਾਂ ਦਾ ਉਲੇਖ ਹੈ । ਲਿਖਿਆ ਹੈ :—

(੧) ਬਲਿ ਅਤੇ ਦੇਵਤਿਆਂ ਦਾ ਯੁੱਧ ਆਰਯ ਅਤੇ ਅਸੁਰਾਂ ਦਾ ਯੁੱਧ ਸੀ ।

(੨) ਕੇਰਲ ਪ੍ਰਦੇਸ਼ ਵਿਚ ਬਲਿ ਦਾ ਰਾਜ ਸੀ । ਅਜ ਵੀ ਇਸ ਪ੍ਰਦੇਸ਼ ਦੀ ਜਨਤਾ ਬਲਿ ਨੂੰ ਆਪਣਾ ਰਾਜਾ ਸਮਝਦੀ ਹੈ ਅਤੇ ਆਦਰ ਕਰਦੀ ਹੈ ।

(੩) "ਓਣਮ੍" ਨਾਉਂ ਦਾ ਉਤਸਵ ਬਲਿ ਨਾਲ ਸੰਬੰਧਤ ਸਮਝਿਆ ਜਾਂਦਾ ਹੈ ।

(੪) ਕਾਰਤਿਕ ਸ਼ੁਕਲਾ ਪ੍ਰਤਿਪਦਾ ਬਲਿ ਪ੍ਰਤਿਪਦਾ ਨਾਉਂ ਨਾਲ ਪ੍ਰਸਿੱਧ ਹੈ ।

**ਨੋਟ :** ਭਾਈ ਗੁਰਦਾਸ ਨੇ ਢਾਈ ਕਦਮ ਲਿਖੇ ਹਨ । ਯਥਾ :—

"**ਕਰੋ ਅਢਾਈ ਧਰਤ ਮੰਗ... ॥**"

ਗੁਰਬਾਣੀ ਵਿਚ ਵੀ ਢਾਈ ਕਦਮਾਂ ਦਾ ਉਲੇਖ ਹੈ । ਯਥਾ :—

**ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ ॥**
**ਕਿਉ ਪਇਆਲਿ ਜਾਇ ਕਿਉ ਛਲੀਐ**
**ਜੇ ਬਲਿ ਰੂਪੁ ਪਛਾਨੈ ॥ ੩ ॥**

ਪ੍ਰਭਾਤੀ (ਅਸਟ.) ਮਹਲਾ ੧-੪, ਸਫ਼ਾ ੧੩੪੪

**ਦਸਮ ਗ੍ਰੰਥ** ਵਿਚ ਵੀ ਢਾਈ ਕਦਮਾਂ ਦਾ ਹੀ ਵਰਣਨ ਹੈ । ਯਥਾ :—

**ਕਹਯੋ ਨ ਮੋਰ ਕਾਜ ਹੈ ॥**
**ਮਿਥਿਯਾਹ ਤੋਰ ਸਾਜ ਹੈ ॥**
**ਅਢਾਇ ਪਾਵ ਭੂੰਮਿ ਦੇ ॥**
**ਬਸੇਖ ਪੂਰ ਕੀਰਤਿ ਲੈ ॥ ੭ ॥**

(**ਦਸਮ ਗ੍ਰੰਥ**, ਬਾਵਨ ਅਵਤਾਰ)

ਪਰ **ਭਾਗਵਤ ਪੁਰਾਣ** ਵਿਚ ਤਿੰਨ ਕਦਮ ਲਿਖੇ ਹਨ। ਯਥਾ :—

पदानि त्रीणि दैत्येंद्र संमितानि पदा मम ॥

(**ਭਾਗਵਤ ਪੁਰਾਣ**, VIII, 19, 16)

**ਵਾਮਨ ਪੁਰਾਣ** ਵਿਚ ਵੀ ਤਿੰਨ ਕਦਮਾਂ ਦਾ ਉੱਲੇਖ ਹੈ। ਯਥਾ :—

देहि राजन् पदत्रयम् ॥

(**ਵਾਮਨ ਪੁਰਾਣ**, ਸਰੋਮਾਹਾਤ੍ਮਜ, X, 44)

ਇਹ ਸਵਾਲ ਪੈਦਾ ਹੋ ਸਕਦਾ ਹੈ ਕਿ ਵਾਮਨ ਦਾ ਤਿੰਨ ਕਦਮ ਜ਼ਮੀਨ ਲੈਣ ਦਾ ਪ੍ਰਯੋਜਨ ਕੀ ਸੀ? ਇਤਨੀ ਥੋੜੀ ਜ਼ਮੀਨ ਕਿਸ ਅਰਥ ਸੀ ਅਤੇ ਕੋਈ ਰਾਜਾ ਇਤਨਾ ਥੋੜਾ ਦਾਨ ਕਿਉਂ ਦੇਵੇ? **ਵਾਮਨ ਪੁਰਾਣ** ਵਿਚ ਇਸ ਗੱਲ ਦਾ ਉੱਤਰ ਹੈ। ਲਿਖਿਆ ਹੈ ਕਿ ਵਾਮਨ ਨੇ ਕਿਹਾ :— ਮੇਰੇ 'ਹਵਨ ਸਥਲ' ਲਈ ਤਿੰਨ ਕਦਮ ਜ਼ਮੀਨ ਦੇ। ਯਥਾ :—

ममातिनशरणार्थाय देहि राजन् पदत्रयम् ॥

(**ਵਾਮਨ ਪੁਰਣ**, ਸਰੋਮਾਹਾਤ੍ਮਜ, X. 44)

ਉਪਰਲੀ **ਸ੍ਰੀ ਗੁਰੂ ਗ੍ਰੰਥ ਸਾਹਿਬ** ਦੀ ਤੁਕ ਵਿਚ ਦਸਿਆ ਹੈ ਕਿ ਬਲਿ ਰਾਜਾ ਆਪਣੀ ਮਾਇਆ ਦੇ ਅਹੰਕਾਰ ਵਿਚ ਮਸਤ ਹੋ ਕੇ ਗੁਰੂ ਦੀ ਸਿਖਿਆ ਨੂੰ ਨਹੀਂ ਮੰਨਦਾ ਅਤੇ ਅੰਤ ਪਾਤਾਲ ਵਿਚ ਜਾ ਪੈਂਦਾ ਹੈ। ਸੰਕੇਤ ਇਸ ਗੱਲ ਦਾ ਹੈ ਕਿ ਬਲਿ ਰਾਜੇ ਨੇ ਯੱਗ ਤਾਂ ਬਹੁਤ ਕੀਤੇ, ਪਰ ਇਸ ਨਾਲ ਉਸ ਦਾ ਅਹੰਕਾਰ ਵਧਦਾ ਗਿਆ। ਇਸ ਨਾਲ ਉਸ ਦੀ ਮਤਿ ਇਤਨੀ ਮਾਰੀ ਗਈ ਕਿ ਆਪਣੇ ਗੁਰੂ ਸ਼ੁਕਰਾਚਾਰਯ ਦੀ ਸਿੱਖਿਆ ਦੀ ਵੀ ਪਰਵਾਹ ਨਾ ਕੀਤੀ। ਨਤੀਜਾ ਉਸ ਦੀ ਬਰਬਾਦੀ ਹੋਇਆ।

[ਵੇਖੋ, ੨੭੫੨]

**ਅਫਾਰੁ,** ਅਫਾਰ, ਅਮੋੜ, ਨਹੀਂ ਟਲਦਾ। ੨੭੬੮

**ਸਭੁ ਜਗੁ ਬਾਧੋ ਕਾਲ ਕੋ ਬਿਨੁ ਗੁਰ ਕਾਲੁ ਅਫਾਰੁ ॥**
**ਸਚਿ ਰਤੇ ਸੇ ਉਬਰੇ ਦੁਬਿਧਾ ਛੋਡਿ ਵਿਕਾਰ ॥**
**ਹਉ ਤਿਨ ਕੈ ਬਲਿਹਾਰਣੈ ਦਰਿ ਸਚੈ ਸਚਿਆਰ ॥ ੨ ॥**

ਸਿਰੀ, (ਅਸਟ.) ਮਹਲਾ ੧–੪, **ਸਫ਼ਾ ੫੫**

**ਭਾਵ :** ਸਾਰਾ ਜਗਤ ਕਾਲ ਦਾ ਬੰਨ੍ਹਿਆ ਹੋਇਆ ਹੈ, ਗੁਰੂ ਤੋਂ ਬਿਨਾਂ ਕਾਲ (ਕਿਸੇ ਦੇ ਟਾਲਿਆ) **ਨਹੀਂ ਟਲਦਾ**। (ਹਾਂ, ਓਹ ਜੋ ਗੁਰੂ ਦੀ ਮਤਿ ਲੈ ਕੇ ਸਰੀਰ ਦੇ) ਵਿਕਾਰਾਂ (ਤੇ ਮਨ ਦੀ) ਦੁਬਿਧਾ ਤੋਂ ਛੁਟ ਗਏ ਹਨ ਤੇ ਸੱਚ ਵਿਚ ਰਚ ਗਏ ਹਨ ਓਹ (ਕਾਲ ਦੇ ਜਾਲ ਤੋਂ) ਬਚ ਨਿਕਲਦੇ ਹਨ। ਮੈਂ ਉਨ੍ਹਾਂ ਤੋਂ ਸਦਕੇ ਹਾਂ, (ਓਹ) ਸੱਚੀ ਦਰਗਾਹ ਵਿਚ ਸਚਿਆਰ (ਮੰਨੇ ਜਾਣਗੇ)।

(**ਸੰਥਜਾ**, ਸਫ਼ਾ ੫੨੯)

[ਵੇਖੋ, ੨੭੫੨]

**ਅਫਾਰੋ,** ਆਫਰਿਆ ਹੋਇਆ, ਫੁਲਿਆ ਹੋਇਆ, ਅਹੰਕਾਰਿਆ ਹੋਇਆ। ੨੭੬੯

**ਏਕ ਮਹਲਿ ਤੂੰ ਹੋਹਿ ਅਫਾਰੋ ਏਕ ਮਹਲਿ ਨਿਮਾਨੋ ॥**
**ਏਕ ਮਹਲਿ ਤੂੰ ਆਪੇ ਆਪੇ ਏਕ ਮਹਲਿ ਗਰੀਬਾਨੋ ॥ ੧ ॥**

ਗਉੜੀ (ਪੂਰਬੀ) ਮਹਲਾ ੫–੧੨੬, ਸਫ਼ਾ ੨੦੬

**ਭਾਵ :** ਇਕ ਅਵਸਥਾ ਵਿਚ ਤੂੰ **ਅਹੰਕਾਰਿਆ ਹੋਇਆ** ਫਿਰਦਾ ਹੈਂ, ਇਕ ਅਵਸਥਾ ਵਿਚ ਤੂੰ ਨਿੰਮ੍ਰਤਾ ਵਾਲਾ ਹੁੰਦਾ ਹੈਂ, ਇਕ ਅਵਸਥਾ ਵਿਚ ਤੂੰ ਆਪੇ ਆਪ (ਸ਼ਹਿਨਸ਼ਾਹ ਵਾਂਙ) ਹੁੰਦਾ ਹੈਂ, ਇਕ ਅਵਸਥਾ ਵਿਚ ਤੂੰ ਗ਼ਰੀਬਾਂ ਵਾਂਙ ਹੁੰਦਾ ਹੈਂ।

**ਮਹਲਿ,** ਅਵਸਥਾ (ਅਵਸਥਾਨ = ਠਹਿਰਨਾ, ਠਹਿਰਨੇ ਦਾ ਸਥਾਨ, ਘਰ, ਮੌਕਾ), ਅਵਸਥਾ ਵਿਚ।

[ਵੇਖੋ, ੨੭੫੨]

**ਅਬ,** ਪਾਣੀ, ਜਲ। ੨੭੭੦

**ਛੰਤੁ ॥ ਜਲ ਦੁਧ ਨਿਆਈ ਰੀਤਿ ਅਬ**
**ਦੁਧ ਆਚ ਨਹੀ ਮਨ ਐਸੀ ਪ੍ਰੀਤਿ ਹਰੇ ॥**
**ਅਬ ਉਰਝਿਓ ਅਲਿ ਕਮਲੇਹ ਬਾਸਨ ਮਾਹਿ**
**ਮਗਨ ਇਕੁ ਖਿਨੁ ਭੀ ਨਾਹਿ ਟਰੈ ॥ ... ॥ ੧ ॥**

ਆਸਾ (ਛੰਤ) ਮਹਲਾ ੫–੪, ਸਫ਼ਾ ੪੫੪

**ਵੇਖੋ**, ਉਰਝਿਓ (੫੮੪)

[**ਸਸੰ.** अप् (ਅਪ੍), ਪਾਣੀ;
**ਪ੍ਰਾ:** अब् (ਅਬ੍), ਪਾਨੀ, ਜਲ।]

**ਅਬ,** ਹੁਣੇ । ੨੭੭੧

**ਸੁਹਾਗੁ ਹਮਾਰੋ ਅਬ ਹੁਣਿ ਸੋਹਿਓ ॥**
**ਕੰਤੁ ਮਿਲਿਓ ਮੇਰੋ ਸਭੁ ਦੁਖੁ ਜੋਹਿਓ ॥**
**ਆਂਗਨਿ ਮੇਰੈ ਸੋਭਾ ਚੰਦ ॥**
**ਨਿਸਿ ਬਾਸੁਰ ਪ੍ਰਿਅ ਸੰਗਿ ਅਨੰਦ ॥ ੨ ॥**

ਆਸਾ ਮਹਲਾ ੫–੭, ਸਫ਼ਾ ੩੭੨

**ਭਾਵ :** **ਹੁਣੇ** ਹੁਣੇ ਮੇਰਾ ਸੁਹਾਗ ਸੁਭਾਇਮਾਨ ਹੋਇਆ ਹੈ (ਹਾਂ, ਮੈਨੂੰ) ਕੰਤ ਮਿਲ ਪਿਆ ਹੈ, (ਇਸ ਨਾਲ) ਮੇਰਾ ਸਾਰਾ ਦੁਖ ਦੂਰ ਹੋ ਗਿਆ ਹੈ। ਮੇਰੇ ਵਿਹੜੇ ਵਿਚ (ਪੁੰਨਿਆਂ ਦੇ) ਚੰਦ੍ਰਮਾਂ (ਵਰਗੀ) ਸ਼ੋਭਾ (ਛਾ ਰਹੀ ਹੈ), ਦਿਨੇ ਰਾਤ ਪਤੀ ਨਾਲ ਆਨੰਦ (ਮਾਣਿਆਂ ਜਾ ਰਿਹਾ ਹੈ) । **(ਸੰਥਯਾ,** ਸਫ਼ਾ ੨੩੪੨)

**ਜੋਹਿਓ,** ਦਬਾ ਦਿਤਾ, ਦੂਰ ਹੋ ਗਿਆ ।

[**ਸੰਸ.** अथ **(ਅਥ)** ; **ਪ੍ਰਾ.** अह् **(ਅਹ)**, ਹੁਣ ; **ਹਿੰਦੀ,** अब **(ਅਬ)** ।]

**ਅਬ,** ਹੁਣ । ੨੭੭੨

**ਅਬ ਹਰਿ ਰਾਖਨਹਾਰੁ ਚਿਤਾਰਿਆ ॥**
**ਪਤਿਤ ਪੁਨੀਤ ਕੀਏ ਖਿਨ ਭੀਤਰਿ**
**ਸਗਲਾ ਰੋਗੁ ਬਿਦਾਰਿਆ ॥ ੧ ॥ ਰਹਾਉ ॥**

ਧਨਾਸ. ਮਹਲਾ ੫–੧੬, ਸਫ਼ਾ ੬੭੪

**ਭਾਵ :** ਹੇ ਹਰੀ ! **ਹੁਣ** ਮੈਂ ਰਾਖਨਹਾਰ ਨੂੰ ਯਾਦ ਕੀਤਾ । (ਉਸ ਨੇ ਸਾਡੇ) ਪਾਪੀਆਂ ਦੇ ਸਾਰੇ ਰੋਗ ਇਕ ਖਿਨ ਵਿਚ ਦੂਰ ਕਰਕੇ ਪਵਿੱਤਰ ਕਰ ਦਿਤਾ ।

[ਵੇਖੋ, ੨੭੭੧]

**ਅਬ,** ਹੁਣ । ੨੭੭੩

**ਲਖ ਚਉਰਾਸੀਹ ਜੋਨਿ ਭ੍ਰਮਿ ਆਇਓ ॥**
**ਅਬ ਕੇ ਛੁਟਕੇ ਠਉਰ ਨ ਠਾਇਓ ॥ ੩ ॥**

ਗਉੜੀ (ਪੂਰਬੀ) ਕਬੀਰ–੬੨, ਸਫ਼ਾ ੩੩੭

**ਭਾਵ :** ਚਉਰਾਸੀ ਲੱਖ ਜੂਨੀਆਂ ਵਿਚ ਭਰਮਦਿਆਂ (ਹੋਇਆਂ, ਮਨੁੱਖਾ ਜਨਮ) ਪ੍ਰਾਪਤ ਹੋਇਆ ਹੈ । **ਹੁਣ ਵੀ** (ਜੇ ਸਿਮਰਨ ਤੋਂ) ਥਿੜਕ ਗਇਆ ਤਾਂ ਕੋਈ ਥਹੁ ਟਿਕਾਣਾ ਨਹੀਂ ਲਭਣਾ ।

**ਲਖ ਚਉਰਾਸੀਹ ਜੋਨਿ,** ਚੌਰਾਸੀ ਲਖ ਜੂਨਾਂ, ਵਿਸਥਾਰ ਲਈ ਵੇਖੋ, (੨੬੮੧) ।

**ਅਬ ਕੇ,** ਹੁਣ ਵੀ, ਹੁਣ ਦੀ ਵਾਰ ।

[ਵੇਖੋ, ੨੭੭੧]

**ਅਬ,** ਤਦ, ਉਸ ਵੇਲੇ । ੨੭੭੪

**ਹਉਮੈ ਜਲਿਆ ਮਨਹੁ ਵਿਸਾਰੇ ॥**
**ਜਮਪੁਰਿ ਵਜਹਿ ਖੜਗ ਕਰਾਰੇ ॥**
**ਅਬ ਕੈ ਕਹੀਐ ਨਾਮੁ ਨ ਮਿਲਈ**
**ਤੂ ਸਹੁ ਜੀਅੜੇ ਭਾਰੀ ਜੀਉ ॥ ੪ ॥**

ਮਾਰੂ ਮਹਲਾ ੧–੧੨, ਸਫ਼ਾ ੯੯੩

**ਭਾਵ :** (ਮਨਮੁਖ) ਹਉਮੈ ਦੀ (ਗਰਮਾਇਸ਼ ਵਿਚ) ਜਲਿਆ ਰਹਿੰਦਾ ਹੈ ਅਤੇ (ਪ੍ਰਭੂ ਦੇ ਨਾਮ ਨੂੰ) ਮਨ ਵਿਚੋਂ ਵਿਸਾਰ ਦੇਂਦਾ ਹੈ । (ਜਦ ਉਹ) ਜਮਪੁਰੀ (ਪੁਜੇਗਾ ਤਾਂ ਉਸ ਨੂੰ) ਕਰੜੇ ਵਜਣਗੇ ਖੰਡੇ (ਕਰੜੀ ਸਜ਼ਾ ਮਿਲੇਗੀ) । **ਤਦ** ਨਾਮ ਸਿਮਰਨ (ਲਈ ਸਮਾਂ) ਨਹੀਂ ਮਿਲਣਾ ਅਤੇ ਹੇ ਜੀਵ ! ਤੂੰ ਇਹ ਭਾਰੀ ਦੁਖ ਸਹਾਰੇਂਗਾ ।

**ਖੜਗ,** ਖੰਡਾ, ਤਲਵਾਰ ।

[ਵੇਖੋ, ੨੭੭੧]

**ਅਬ,** ਹੁਣ । ੨੭੭੫

**ਅਬ ਤਬ ਅਵਰੁ ਨ ਮਾਗਉ ਹਰਿ ਪਹਿ**
**ਨਾਮੁ ਨਿਰੰਜਨ ਦੀਜੈ ਪਿਆਰਿ ॥**
**ਨਾਨਕ ਚਾਤ੍ਰਿਕੁ ਅੰਮ੍ਰਿਤ ਜਲੁ ਮਾਗੈ**
**ਹਰਿ ਜਸੁ ਦੀਜੈ ਕਿਰਪਾ ਧਾਰਿ ॥ ੮ ॥**

ਗੂਜਰੀ (ਅਸਟ.) ਮਹਲਾ ੧–੨, ਸਫ਼ਾ ੫੦੪

**ਭਾਵ :** **ਹੁਣ** ਯਾ ਫੇਰ (ਕਿਸੇ ਵੇਲੇ ਕਦੇ ਵੀ ਹੇ) ਹਰੀ (ਆਪ) ਪਾਸੋਂ ਕੋਈ ਹੋਰ (ਮੰਗ) ਨਹੀਂ ਮੰਗਦਾ, (ਮੈਨੂੰ ਤਾਂ) ਪਿਆਰ ਵਿਚ (ਭਰਿਆ ਆਪਣਾ) ਨਿਰੰਜਨ ਨਾਮ (= ਪਵਿੱਤਰ ਨਾਮ) ਬਖ਼ਸ਼ੋ । ਨਾਨਕ (ਇਕ) ਚਾਤ੍ਰਿਕ (ਵਾਂਙੂ ਨਾਮ ਦੀ ਸ੍ਵਾਂਤੀ ਬੂੰਦ ਦਾ ਪਿਆਸਾ ਹੈ ਜੋ ਨਾਮ ਰੂਪੀ) ਅੰਮ੍ਰਿਤ ਜਲ (ਕਿ ਆਪ ਤੋਂ) ਮੰਗਦਾ ਹੈ (ਮੈਨੂੰ) ਕਿਰਪਾ ਕਰਕੇ (ਆਪਣਾ) ਹਰੀ ਜਸ (ਨਾਮ ਦੇ ਨਾਲ) ਦਿਓ । **(ਸੰਥਯਾ,** ਸਫ਼ਾ ੩੧੫੩)

**ਅਬ ਤਬ,** ਹੁਣ ਯਾ ਫੇਰ ।

[ਵੇਖੋ, ੨੭੭੧]

**ਅਬਹਿ,** ਅਜ (ਹੁਣ) । ੨੭੭੬

**ਕਬੀਰ ਕਾਲਿ ਕਰੰਤਾ ਅਬਹਿ ਕਰੁ**
**ਅਬ ਕਰਤਾ ਸੁਇ ਤਾਲ ॥**
**ਪਾਛੈ ਕਛੂ ਨ ਹੋਇਗਾ**
**ਜਉ ਸਿਰ ਪਰ ਆਵੈ ਕਾਲੁ ॥ ੧੩੮ ॥**

ਸਲੋਕ ਕਬੀਰ, ਸਫ਼ਾ ੧੧੩੭

**ਭਾਵ :** ਕੱਲ ਕਰਦਾ **ਅਜ** (**ਹੁਣ**) ਕਰ, ਅਜ ਕਰਦਾ ਇਸੇ ਖਿਣ ਕਰ । ਪਿਛੇ ਕੁਝ ਨਹੀਂ ਹੋਊ ਜਦ ਸਿਰ ਪੁਰ ਕਾਲ ਆ ਜਾਊ ।

(ਟ੍ਰੈਕਟ ਨੰਬਰ ੧੧੦੧, **ਖਾਲਸਾ ਟ੍ਰੈਕਟ ਸੁਸਾਇਟੀ**, ਅੰਮ੍ਰਿਤਸਰ ।)

[ਵੇਖੋ, ੨੭੭੭]

**ਅਬਹੀ,** ਹਣ ਵੀ । ੨੭੭੭

**ਕੋਈ ਪੜਤਾ ਸਹਸਾਕਿਰਤਾ ਕੋਈ ਪੜੈ ਪੁਰਾਨਾ ।**
**ਕੋਈ ਨਾਮੁ ਜਪੈ ਜਪਮਾਲੀ ਲਾਗੈ ਤਿਸੈ ਧਿਆਨਾ ॥**
**ਅਬਹੀ ਕਬਹੀ ਕਿਛੂ ਨ ਜਾਨਾ**
**ਤੇਰਾ ਏਕੋ ਨਾਮੁ ਪਛਾਨਾ ॥ ੧ ॥**

ਰਾਮ. ਮਹਲਾ ੧-੧, ਸਫ਼ਾ ੮੭੬

**ਭਾਵ :** ਕੋਈ ਸਹਸਾਕਿਰਤਾ (ਗ੍ਰੰਥ) ਪੜ੍ਹਦਾ ਹੈ ਅਤੇ ਕੋਈ ਪੁਰਾਣ ਵਾਚਦਾ ਹੈ । ਕੋਈ (ਕਿਸੇ ਦੇਵੀ ਦੇਵਤੇ ਦੇ) ਨਾਮ ਨੂੰ ਜਪਮਾਲੀ ਨਾਲ ਜਪ ਕੇ ਉਸੇ ਦੇ ਧਿਆਨ ਵਿਚ ਲੀਨ ਹੈ ਪਰ (ਹੇ ਪ੍ਰਭੂ ! ਮੈਂ) ਕੇਵਲ ਤੇਰੇ ਇਕ (ਨਿਰਗੁਣ) ਦੇ ਨਾਮ ਨੂੰ ਪਛਾਤਾ ਹੈ ਅਤੇ **ਹੁਣ ਵੀ** ਤੇ ਫਿਰ ਕਦੇ ਵੀ ਹੋਰ ਕੁਛ ਨਹੀਂ ਜਾਣਦਾ (ਸਵਾਏ ਤੇਰੇ ਇਕ ਦੇ ਨਾਮ ਤੋਂ) ।

**ਸਹਸਾਕਿਰਤਾ,** ਮੋਨੀਅਰ ਵਿਲੀਅਮ ਨੇ ਸੰਸਕ੍ਰਿਤ ਗ੍ਰਾਮਰ ਵਿਚ ਕਿਹਾ ਹੈ :—

"It would be interesting to trace the gradual transition of Sanskrit into Prakrit. In a book called the *Lalita-vistara*, the life and adventures of Buddha are narrated in pure Sanskrit. ... But subjoined to the Sanskrit version are *gathas* or songs, which repeat the story in a kind of mixed dialect, half Sanskrit, half Prakrit. ... They contain Vedic as well as more modern formations, interspersed with Prakrit corruptions (e. g. शृणुहि for शृणु, which is Vedic; and धरेन्ति for धारयन्ति, which is Prakrit), proving that the language was then in a transition state".

(Monier Williams, *A Practical Grammar of the Sanskrit Language*, Third Edition, Oxford, 1864, p. xxv).

ਇਸ ਦਾ ਭਾਵ ਇਹ ਹੈ :—

ਇਸ ਪੱਖ ਦੀ ਪੜਤਾਲ ਕਿ ਕਿਵੇਂ ਸੰਸਕ੍ਰਿਤ ਪ੍ਰਾਕ੍ਰਿਤ ਵਿਚ ਤਬਦੀਲ ਹੋਈ, ਆਪਣੇ ਆਪ ਇਕ ਦਿਲਚਸਪੀ ਰਖਦੀ ਹੈ । ਇਕ ਕਿਤਾਬ ਹੈ ਜਿਸ ਦਾ ਨਾਉਂ ਹੈ, **ਲਲਿਤ-ਵਿਸ੍ਤਰ:** । ਇਸ ਵਿਚ ਬੁੱਧ ਜੀ ਦਾ ਜੀਵਨ ਅਤੇ ਸਾਖੀਆਂ ਹਨ ਅਤੇ ਇਹ ਸ਼ੁੱਧ ਸੰਸਕ੍ਰਿਤ ਵਿਚ ਹੈ... ਪਰ ਸੰਸਕ੍ਰਿਤ ਦੇ ਮੂਲ ਦੇ ਨਾਲ ਹੀ ਗਾਥਾ ਜਾਂ ਗੀਤ ਹਨ, ਜੋ ਜੀਵਨ ਕਥਾ ਨੂੰ ਦੁਹਰਾਂਦੇ ਹਨ, ਇਕ ਕਿਸਮ ਦੀ ਰਲੀ ਮਿਲੀ ਬੋਲੀ ਵਿਚ । ਐਸੀ ਬੋਲੀ ਵਿਚ ਜੋ ਅੱਧੀ ਸੰਸਕ੍ਰਿਤ ਹੈ ਅਤੇ ਅੱਧੀ ਪ੍ਰਾਕ੍ਰਿਤ । ਇਸ ਵਿਚ ਵੈਦਿਕ (ਸਮੇਂ ਦੀ ਪ੍ਰਚਲਤ) ਬੋਲੀ ਵੀ ਹੈ ਅਤੇ ਨਾਲ ਨਵੀਨ ਬੋਲੀ ਦੇ ਰੂਪ ਵੀ ਹਨ; ਵਿਚ ਵਿਚ ਪ੍ਰਾਕ੍ਰਿਤ ਦੇ ਕਈ ਵਿਗੜੇ ਹੋਏ ਰੂਪ ਵੀ ਰਲ ਗੱਡ ਹੋਏ ਹੋਏ ਚਲਦੇ ਹਨ । ਮਿਸਾਲ ਦੇ ਤੌਰ ਤੇ "ਸ਼ਣੁ" ਲਈ "ਸ਼ਣੁਹਿ" ਸ਼ਬਦ ਵਰਤਿਆ ਹੈ ਜੋ ਵੈਦਿਕ ਭਾਸ਼ਾ ਦਾ ਹੈ ਅਤੇ "ਧਾਰਯਨ੍ਤਿ" ਲਈ "ਧਰੇਨ੍ਤਿ" ਜੋ ਪ੍ਰਾਕ੍ਰਿਤ ਦਾ ਹੈ । ਇਨ੍ਹਾਂ ਤੋਂ ਸਪਸ਼ਟ ਹੁੰਦਾ ਹੈ ਕਿ ਭਾਸ਼ਾ ਹਾਲੇ ਪਰਿਵਰਤਨ ਅਵਸਥਾ ਵਿਚ ਸੀ ।

ਮੋਨੀਅਰ ਵਿਲੀਅਮ ਦੇ ਉਪਰਲੇ ਕਥਨ ਤੋਂ ਪਤਾ ਲਗਦਾ ਹੈ ਕਿ ਕਈ ਇਕ ਗੀਤ ਜੋ ਪੁਰਾਤਨ ਸੰਸਕ੍ਰਿਤ ਪੁਸਤਕਾਂ ਦਾ ਅੰਗ ਸਨ, ਗਾਥਾ ਦੇ ਨਾਮ ਹੇਠ ਹਨ । ਗਾਥਾ ਇਕ ਰਲੀ ਮਿਲੀ ਬੋਲੀ ਨੂੰ ਵਰਤੋਂ ਵਿਚ ਲਿਆਉਂਦੀ ਹੈ । ਗਾਥਾ ਵਿਚ ਮਿਲਾਵਟ ਹੈ ਹੇਠ ਲਿਖੀਆਂ ਬੋਲੀਆਂ ਦੀ :—

(੧) ਵੈਦਿਕ ਭਾਸ਼ਾ ।
(੨) ਸੰਸਕ੍ਰਿਤ ਦੇ ਨਵੀਨ ਰੂਪ ।
(੩) ਪਾਲੀ, ਪ੍ਰਾਕ੍ਰਿਤ ਅਤੇ ਉਸ ਦੇ ਵਿਗੜੇ ਹੋਏ ਰੂਪ ਅਤੇ ਹੋਰ ਐਸੀਆਂ ਭਾਸ਼ਾਵਾਂ ਜਿਨ੍ਹਾਂ ਤੋਂ ਅਪਭ੍ਰੰਸ਼ ਦਾ ਜਨਮ ਹੁੰਦਾ ਹੈ ।

**ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ "ਗਾਥਾ" ਦੇ ਸਿਰਲੇਖ ਹੇਠ ਵੀ ਇਕ ਬਾਣੀ ਦਰਜ ਹੈ । ਇਹ ਸਫ਼ਾ ੧੩੬੦-੬੧ ਉਪਰ ਵਿਦਮਾਨ ਹੈ । ਆਰੰਭਕ ਸ਼ਬਦ ਇਸ ਪ੍ਰਕਾਰ ਹਨ :—

**ਮਹਲਾ ੫ ਗਾਥਾ ੧ ੴ ਸਤਿਗੁਰ ਪ੍ਰਸਾਦਿ ॥**
**ਕਰਪੂਰ ਪੁਹਪ ਸੁਗੰਧਾ ਪਰਸ ਮਾਨੁਖ੍ ਦੇਹੰ ਮਲੀਣੰ ॥**
**ਮਜਾ ਰੁਧਿਰ ਦ੍ਰੁਗੰਧਾ ਨਾਨਕ ਅਥਿ ਗਰਬੇਣ ਅਗ੍ਯਾਨਣੋ ॥੧॥**

ਗਾਥਾ ਮਹਲਾ ੫, ਸਫ਼ਾ ੧੩੬੦

**ਸਹਸਾਕਿਰਤਾ** ਉਹ ਰਚਨਾ ਹੈ ਜੋ ਸੰਸਕ੍ਰਿਤ, ਪਾਲੀ ਅਤੇ ਪ੍ਰਾਕ੍ਰਿਤ ਦੇ ਮਿਲਵੇਂ ਰੂਪ ਵਿਚ ਹੋਵੇ । ਉਹ ਗ੍ਰੰਥ ਜਿਨ੍ਹਾਂ ਵਿਚ ਸੰਸਕ੍ਰਿਤ ਦੇ ਨਾਲ ਨਾਲ ਗਾਥਾ ਦੀ ਵਰਤੋਂ ਹੋਵੇ, ਇਸ ਘੇਰੇ ਵਿਚ ਮੰਨੇ ਗਏ ਹਨ । ਬੁੱਧ ਧਰਮ ਦੀ ਮਹਾਯਾਨ ਸ਼ਾਖਾ ਦਾ

ਪ੍ਰਸਿੱਧ ਗ੍ਰੰਥ **ਲਲਿਤ-ਵਿਸ੍ਤਰ:** ਵਿਚ ਐਸਾ ਹੀ ਨਮੂਨਾ ਹੈ।

ਬੁੱਧ, ਜੈਨ ਅਤੇ ਹੋਰ ਸੁਤੰਤ੍ਰ ਵਿਚਾਰਧਾਰਾ ਵਾਲੇ ਕਈ ਹਿੰਦੂ ਮਤ ਐਸੇ ਹਨ ਜੋ ਪੁਰਾਣਾਂ ਨੂੰ ਆਪਣਾ ਧਰਮ ਗ੍ਰੰਥ ਨਹੀਂ ਮੰਨਦੇ। ਇਨ੍ਹਾਂ ਮਤਾਂ ਦੇ ਗ੍ਰੰਥ ਸੰਸਕ੍ਰਿਤ ਅਤੇ ਸਮੇਂ ਦੀਆਂ ਪ੍ਰਚਲਤ ਜ਼ਬਾਨਾਂ ਵਿਚ ਲਿਖੇ ਗਏ ਹਨ।

**ਸਹਸਕ੍ਰਿਤੀ** ਦੇ ਨਮੂਨੇ ਦੇ ਸ਼ਬਦਾਂ ਦੀ ਵਰਤੋਂ **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਹੈ, ਜੋ ਸਫ਼ਾ ੧੩੫੩ ਤੋਂ ੧੩੬੦ ਤਕ ਦਰਜ ਹਨ। ਕੁਝ ਤੁਕਾਂ ਇਸ ਪ੍ਰਕਾਰ ਹਨ :

(੧) **ਪੜਿ੍ ਪੁਸ੍ਤਕ ਸੰਧਿਆ ਬਾਦੰ ॥ ... ॥ ੧ ॥**

ਸਲੋਕ (ਸਹਸ.) ਮਹਲਾ ੧, ਸਫ਼ਾ ੧੩੫੩

(੨) **ਕਤੰਚ ਮਾਤਾ ਕਤੰਚ ਪਿਤਾ**
**ਕਤੰਚ ਬਨਿਤਾ ਬਿਨੋਦ ਸੁਤਹ ॥ ... ॥ ੧ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੩

ਇਕ ਸ਼ਬਦ ਇਸੇ ਨਮੂਨੇ ਅਨੁਕੂਲ ਭਗਤ ਜੈਦੇਵ ਜੀ ਦਾ ਵੀ ਹੈ। ਯਥਾ :—

**ਪਰਮਾਦਿ ਪੁਰਖ ਮਨੋਪਿਮੰ**
**ਸਤਿ ਆਦਿ ਭਾਵ ਰਤੰ ॥ ... ॥ ੧ ॥**

ਗੂਜਰੀ ਜੈਦੇਵ–੧, ਸਫ਼ਾ ੫੨੬

ਸਹਸਕ੍ਰਿਤੀ ਦੀ ਬਣਤਰ ਅਤੇ ਗਾਥਾ ਵਿਚ ਕੋਈ ਖਾਸ ਭੇਦ ਨਹੀਂ, ਸਿਵਾਇ ਰਵਾਨਗੀ ਦੇ, ਜਿਹੜੀ ਕਿ ਸਹਸਕ੍ਰਿਤੀ ਵਿਚ ਜ਼ਿਆਦਾ ਹੈ ਸਥਾਨਕ ਸ਼ਬਦਾਂ ਦੀ ਵਧੇਰੀ ਮਿਲਾਵਟ ਹੋਣ ਦੇ ਕਾਰਣ। ਪਰ "ਸਹਸਾਕਿਰਤਾ" ਵਿਚ ਫ਼ਰਕ ਹੈ। "ਸਹਸਾਕਿਰਤਾ" ਤੋਂ ਮਤਲਬ ਬੁੱਧ ਅਤੇ ਜੈਨ ਆਦਿਕ ਗ੍ਰੰਥਾਂ ਤੋਂ ਹੈ ਜੋ ਕੇਵਲ ਸ਼ੁੱਧ ਸੰਸਕ੍ਰਿਤ ਵਿਚ ਨਹੀਂ। **"ਕੋਈ ਪੜਤਾ ਸਹਸਾਕਿਰਤਾ ਕੋਈ ਪੜੈ ਪੁਰਾਨਾ"** ਤੋਂ ਮੁਰਾਦ ਏਹੋ ਹੈ ਕਿ ਕੋਈ ਹਿੰਦੂਆਂ ਦੇ ਸੰਸਕ੍ਰਿਤ ਵਿਚ ਰਚੇ ਪੁਰਾਣ ਪੜ੍ਹ ਰਿਹਾ ਹੈ ਅਤੇ ਕੋਈ ਬੁੱਧ ਜਾਂ ਜੈਨ ਗ੍ਰੰਥ ਪੜ੍ਹ ਰਿਹਾ ਹੈ।

**ਲਲਿਤ-ਵਿਸ੍ਤਰ:** ਵਿਚ ਵਰਤੀ ਗਈ ਬੋਲੀ ਦਾ ਨਮੂਨਾ ਇਹ ਹੈ :—

तन्न मातृशुद्धं पितृशुद्धं अप्लुतं
चञ्चलमनवस्थितं परित्तपुण्याभिष्यन्दितं ... ॥
(ललित-विस्तरः, सम्पादक डा. पी. एल. वैद्या, मिथिला विद्यापीठ प्रधानेन प्रकाशितः, दरभंगा, 1958, पृष्ठ 14–15)

ਸੰਸਕ੍ਰਿਤ ਦੇ ਲਿਹਾਜ਼ ਨਾਲ ਇਹ ਪਦ ਅਸ਼ੁੱਧ ਹਨ। ਇਨ੍ਹਾਂ ਦਾ ਸ਼ੁੱਧ ਰੂਪ ਇਸ ਤਰ੍ਹਾਂ ਚਾਹੀਦਾ ਹੈ :—

तन्न मातृशुद्धं पितृशुद्धं अपुत्रं
चञ्चलमनवस्थितं परिशुष्यत्पुण्यकं ।

ਇਸ ਦੇ ਅਰਥ ਇਹ ਹਨ :—

ਮਾਂ ਪਿਉ ਵਲੋਂ ਸ਼ੁੱਧ ਨਹੀਂ, ਪੁਤਰਹੀਨ, ਚੰਚਲ, ਅਸਥਿਰ, ਨਸ਼ਟ ਹੋਏ ਪੁੰਨ ਵਾਲਾ ਉਹ ਨਹੀਂ।

**ਲਲਿਤ-ਵਿਸ੍ਤਰ:** ਵਿਚ ਵਰਤੇ ਗਏ ਪਦਾਂ ਦਾ ਨਮੂਨਾ ਇਹ ਹੈ ਜਿਨ੍ਹਾਂ ਵਿਚ ਅਸ਼ੁੱਧੀਆਂ ਹਨ : —

(i) **हा मह्य पुत्रा सुकुशलगीतवाद्या**
**क्व त्वं गतोऽसि विजहिय सर्वराज्यम्** ॥ ११८ ॥
(ललित-विस्तरः, पृष्ठ 168)

(ii) **हा मम रसारसाग्रा बिम्बोष्ठा कमललोचना कनकनिभा ।**
**हा मम सुशुद्धदन्ता गोक्षीरतुषारसंनिभसहितदन्ता ।१३२।**
(ललित-विस्तरः, पृष्ठ 169)

ਪਾਲੀ ਭਾਸ਼ਾ ਦਾ ਨਮੂਨਾ ਇਹ ਹੈ :—

(i) **सुकरानि असाधूनि अत्तनो अहितानि च,**
**यं वे हितञ्च साधुञ्च, तं वे परमदुक्करं ॥**
(धम्मपद, XII, 7, किताब महल, इलाहाबाद, द्वितीय संस्करण, 1948)

(ii) **अकतं दुक्कतं सेय्यो, पच्छा तपति दुक्कतं,**
**कतञ्च सुकतं सेय्यो यं कत्वा नानुतप्पति ॥**
(धम्मपद, XXII, 9)

ਉਪਰਲੇ ਛੰਦ ਵਿਚ ਸ਼ਬਦ ਕਤੰਚ ਵਰਤਿਆ ਹੈ। ਇਸੇ ਤਰ੍ਹਾਂ ਦਾ **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਸਲੋਕ ਹੈ :—

**ਕਤੰਚ ਮਾਤਾ ਕਤੰਚ ਪਿਤਾ**
**ਕਤੰਚ ਬਨਿਤਾ ਬਿਨੋਦ ਸੁਤਹ ॥ ... ॥ ੧ ॥**

ਸਲੋਕ (ਸਹਸ.) ਮਹਲਾ ੫, ਸਫ਼ਾ **੧੩੫੩**

ਪ੍ਰਾਕ੍ਰਿਤ ਭਾਸ਼ਾ ਦਾ ਨਮੂਨਾ ਇਸ ਪ੍ਰਕਾਰ ਹੈ :—

**एवं कत्ता भोत्ता होज्जं अप्पा सगेहिं कम्मेहिं ।**
**हिंडति पारमपारं संसारं मोहसंछण्णो ॥ ६९ ॥**
(पंचास्तिकायः, श्रीमत्कुंदकुन्दाचार्यं, जैनेन्द्र प्रैस, ललितपुर, झांसी, तृतीय संस्करण, 1969)

ਇਸ ਦਾ ਅਰਥ ਹੈ :—

ਇਸ ਪ੍ਰਕਾਰ ਆਤਮਾ ਆਪਣੇ ਕਰਮਾਂ ਕਰਕੇ ਕਰਤਾ ਭੋਗਤਾ ਹੁੰਦਾ ਹੋਇਆ, ਮੋਹ ਨਾਲ ਗ੍ਰਸਿਆ ਹੋਇਆ ਇਸ ਸੰਸਾਰ ਵਿਚ ਮੁੜ ਮੁੜ ਫਿਰਦਾ ਰਹਿੰਦਾ ਹੈ।

**ਕਤ੍ਤਾ,** ਕਰਤਾ । **ਭੋਤ੍ਤਾ,** ਭੋਗਤਾ ।
**ਅਪ੍ਪਾ,** ਆਤਮਾ । **ਕਮ੍ਮੇਹਿੰ,** ਕਰਮਾਂ ਕਰਕੇ ।
**ਹਿੰਡਤਿ,** ਫਿਰਦਾ ਰਹਿੰਦਾ ਹੈ ।

ਅਪਭ੍ਰੰਸ਼ ਭਾਸ਼ਾ ਦਾ ਨਮੂਨਾ ਇਸ ਪ੍ਰਕਾਰ ਹੈ :—

अग्गिऐं उण्हउ होइ जगु वाएं सीअलु तेवँ
जो पुणु अग्गि सीअला तसु उण्हत्तणु केवँ ॥

(षड्भाषाचन्द्रिका, श्री लक्ष्मीधर, राजकीय केन्द्रीय प्रेस, बम्बई, 1916, अपभ्रंश भाग, पृष्ठ 149)

ਇਸ ਦਾ ਅਰਥ ਹੈ :—

ਅਗਨੀ ਤੋਂ ਸੰਸਾਰ ਨੂੰ ਗਰਮੀ (ਉਸ਼ਣਤਾ) ਪ੍ਰਾਪਤ ਹੁੰਦੀ ਹੈ ਅਤੇ ਹਵਾ ਤੋਂ ਠੰਡਕ (ਸ਼ੀਤਲਤਾ) । ਫੇਰ ਜਿਸ ਨੂੰ ਅੱਗ ਤੋਂ ਠੰਢ ਮਿਲਦੀ ਹੈ ਉਸ ਨੂੰ ਗਰਮੀ ਕਿਵੇਂ ਹੋਵੇ ?

ਪੁਰਾਣੀ ਰਾਜਿਸਥਾਨੀ ਭਾਸ਼ਾ ਦਾ ਨਮੂਨਾ ਇਹ ਹੈ :—

इहाँ सु पंजर मन उहाँ, जय जाणइला लोइ ।
नयणा आडा वींझ वन, मनह न आडउ कोइ ॥२१३॥

(ढोला-मारूरा दूहा, नागरी प्रचारिणी सभा, काशी, 1934)

ਇਸ ਦਾ ਅਰਥ ਹੈ :—

ਸਰੀਰ ਇਥੇ ਹੈ ਮਨ ਉਥੇ ਹੈ, ਜੇਕਰ ਇਹ ਸਾਰਾ ਸੰਸਾਰ ਜਾਣ ਲਵੇ । ਅੱਖਾਂ ਦੇ ਵਿਚਕਾਰ ਘਣੇ ਵਨ ਦੀ ਅੜਚਨ ਹੈ ਪਰ ਮਨ ਦੇ ਸਾਹਮਣੇ ਤਾਂ ਕੋਈ ਅੜਚਨ ਨਹੀਂ । **ਵੀਂਝ,** ਘਣਾ ।

ਅੰਤਰ ਭੇਦ ਹੁੰਦਿਆਂ ਹੋਇਆਂ ਵੀ ਬੁਨਿਆਦੀ ਤੌਰ ਤੇ **ਸਹਸਾਕਿਰਤਾ**, **ਗਾਥਾ** ਅਤੇ **ਸਹਸਕ੍ਰਿਤੀ** ਇਕੋ ਹੀ ਮੂਲ ਤੋਂ ਉਪਜੀਆਂ ਹਨ ।

[**ਹਿੰਦੀ,** अबहि (**ਅਬਹਿ**), ਹੁਣੇ ।]

**ਅਬਗਤੁ,** ਅਵਗਤ । ੨੭੭੮

**ਕੁੰਭ ਬਿਨਾ ਜਲੁ ਨਾ ਟੀਕਾਵੈ ॥**
**ਸਾਧੂ ਬਿਨੁ ਐਸੇ ਅਬਗਤੁ ਜਾਵੈ ॥ ੧ ॥**

ਗੋਂਡ ਕਬੀਰ–੯, ਸਫ਼ਾ ੮੭੨

**ਭਾਵ :** ਘੜੇ ਤੋਂ ਬਿਨਾਂ ਜਲ ਨਹੀਂ ਟਿਕਦਾ, ਇਸੇ ਤਰ੍ਹਾਂ ਸਾਧੂ (ਦੀ ਸੰਗਤ ਤੋਂ) ਬਿਨਾਂ (ਮਨੁੱਖ) **ਅਵਗਤ** ਜਾਂਦਾ ਹੈ ।

**ਮਤਲਬ :** ਪਾਣੀ ਨੂੰ ਇਕ ਜਗ੍ਹਾ ਟਿਕਣ ਲਈ ਜ਼ਰੂਰੀ ਹੈ ਕਿ ਉਹ ਕਿਸੇ ਬਰਤਨ ਦੇ ਚੌਗਿਰਦੇ ਵਿਚ ਰਹਵੇ, ਬਗ਼ੈਰ ਇਸ ਆਸਰੇ, ਪਾਣੀ ਰੁਕੇਗਾ ਨਹੀਂ, ਵਹਿ ਜਾਏਗਾ । ਪਾਣੀ ਦਾ ਵਹਾਓ ਕੁਦਰਤੀ ਨੀਵੇਂ ਪਾਸੇ ਵਲ ਹੋਵੇਗਾ । ਏਹੋ ਹਾਲਤ ਜਗਿਆਸੂ ਦੀ ਹੈ । ਉਸ ਦਾ ਅਭਿਆਸ ਇਸ ਗੱਲ ਉਪਰ ਹੁੰਦਾ ਹੈ ਕਿ ਮਨ ਕਿਸੇ ਤਰ੍ਹਾਂ ਟਿਕ ਜਾਵੇ । ਮਨ ਦੇ ਟਿਕਾਓ ਲਈ ਵੀ ਜ਼ਰੂਰੀ ਹੈ ਕਿ ਉਹ ਕਿਸੇ ਆਸਰੇ ਪਰਨੇ ਹੋ ਕੇ ਰੁਕੇ । ਇਹ ਆਸਰਾ ਸਤਿਸੰਗ ਦਾ ਹੈ । ਜਿਨ੍ਹਾਂ ਨੂੰ ਸਤਿਸੰਗ ਪ੍ਰਾਪਤ ਹੁੰਦਾ ਹੈ ਉਨ੍ਹਾਂ ਨੂੰ ਮਾਨੋਂ ਚੁਤਰਫੋਂ ਐਸਾ ਆਧਾਰ ਮਿਲ ਜਾਂਦਾ ਹੈ ਜੋ ਮਨ ਨੂੰ ਇਕਾਗਰਚਿਤ ਹੋਣ ਵਿਚ ਸਹਾਈ ਹੁੰਦਾ ਹੈ । ਬਗ਼ੈਰ ਇਸ ਸਹਾਰੇ ਦੇ ਮਨ ਦਾ ਰੁਖ਼ ਵੀ ਨੀਵੀਆਂ ਰੁਚੀਆਂ ਵਲ ਬਿਖਰਨ ਦਾ ਹੁੰਦਾ ਹੈ । **'ਅਬਗਤੁ ਜਾਵੈ'** ਦਾ ਸੰਕੇਤ ਨੀਵਾਨ ਵਲ ਟੁਰਨ ਦਾ ਹੈ । 'ਸਾਧੂ' ਤੋਂ ਮੁਰਾਦ, ਸਾਧ ਸੰਗ ਅਰਥਾਤ ਸਤਿਸੰਗ ਦੀ ਹੈ ।

[**ਸੰਸ.** अवगत (**ਅਵਗਤ**), ਨੀਵਾਂ ;
**ਹਿੰਦੀ,** अवगत (**ਅਵਗਤ**), ਵਿਅਰਥ (**ਮਾਨਕ ਹਿੰਦੀ ਕੋਸ਼**) ।]

**ਅਬਦਾਲ ।** ੨੭੭੯

**'ਇਸਤ੍ਹਲਾਹਾਤ-ਸੂਫੀਆ'** ਵਿਚ ਲਿਖਿਆ ਹੈ ਕਿ ਅਬਦਾਲ ਬਹੁਵਚਨ ਹੈ ਬਦਲ ਦਾ । ਇਨ੍ਹਾਂ ਨੂੰ "ਬਦਲਾ" ਵੀ ਕਹਿੰਦੇ ਹਨ । ਇਹ ਅੱਲਾ ਦੇ ਸਤ ਓਲੀਯਾ ਹਨ । ਇਨ੍ਹਾਂ ਦੇ ਇੰਤਜ਼ਾਮ ਨਾਲ ਸਾਰੀ ਦੁਨੀਆਂ ਕਾਇਮ ਹੈ । ਇਹ ਆਪਣੀ ਨੇਕੀ ਦੇ ਕਾਰਣ ਆਪਣੀ ਇੱਛਾ ਅਨੁਸਾਰ ਆਪਣਾ ਵੇਸ ਬਦਲ ਲੈਂਦੇ ਹਨ । ਇਹ ਸਫਰ ਕਰਦੇ ਰਹਿੰਦੇ ਹਨ ਅਤੇ ਆਪਣੀ ਸੂਰਤ-ਸੀਰਤ ਦਾ ਇਕ ਵਿਅਕਤੀ ਇਕ ਥਾਂ ਤੇ ਛਡ ਦੇਂਦੇ ਹਨ ਜਿਸ ਨੂੰ ਕੋਈ ਪਛਾਣ ਨਹੀਂ ਸਕਦਾ ਕਿ ਅਬਦਾਲ ਨੇ ਇਸ ਥਾਂ ਤੋਂ ਸਫਰ ਕੀਤਾ ਹੈ ਯਾ ਨਹੀਂ ।

ਅਬਦਾਲ ਕਿੰਨੇ ਹਨ ਇਸ ਸੰਬੰਧੀ ਕਾਫੀ ਮਤਭੇਦ ਹੈ । **ਹਦੀਸ ਮਰਫ਼ੂਆ** ਵਿਚ ਅਬਦਾਲ ਦੀ ਗਿਣਤੀ ਚਾਲ੍ਹੀ ਦਰਜ ਹੈ । **ਲੁਗਾਤ ਫ਼ਿਰੋਜ਼ੀ** ਵਿਚ ਲਿਖਿਆ ਹੈ, ਉਹ ਸੱਤਰ ਆਦਮੀ ਹਨ ਜਿਨ੍ਹਾਂ ਦੇ ਵਜੂਦ ਨਾਲ ਦੁਨੀਆਂ ਕਾਇਮ ਹੈ । ਇਨ੍ਹਾਂ ਵਿਚੋਂ ਚਾਲੀ ਸ਼ਾਮ (Syria) ਦੇਸ਼ ਵਿਚ ਹਨ ਅਤੇ ਤੀਹ ਬਾਕੀ ਦੀਆਂ ਵਖ ਵਖ ਥਾਵਾਂ ਤੇ ਹਨ । ਜਦ ਉਨ੍ਹਾਂ ਵਿਚੋਂ ਕੋਈ ਮਰ ਜਾਂਦਾ ਹੈ ਤਾਂ ਉਸ ਦੀ ਥਾਂ ਹੋਰ ਕਾਇਮ ਹੋ ਜਾਂਦਾ ਹੈ । ਇਸ ਵਾਸਤੇ ਇਹ 'ਅਬਦਾਲ' ਕਹੇ ਜਾਂਦੇ ਹਨ । **ਦੀ ਐਨਸਾਈਕਲੋਪੀਡੀਆ ਆਫ ਇਸਲਾਮ** *(The Encyclopaedia of Islam)* ਵਿਚ ਅਬਦਾਲ ਸੰਬੰਧੀ ਜੋ ਵਰਣਨ ਹੈ ਉਸ ਦਾ ਸੰਖੇਪ ਭਾਵ ਇਸ ਪ੍ਰਕਾਰ ਹੈ :— ਸੂਫ਼ੀ ਸਾਹਿਤ ਅਨੁਸਾਰ ਕਾਦਰ ਵਲੋਂ ਬਣਾਏ ਗਏ ਦੁਨੀਆਂ ਦੇ ਇੰਤਜ਼ਾਮੀ ਸਿਲਸਲੇ ਵਿਚ 'ਅਬਦਾਲ' ਵੀ ਇਕ ਅਧਿਕਾਰੀ ਹੈ ਜਿਸ ਦਾ ਸਥਾਨ ਇਸ ਪ੍ਰਬੰਧ ਪ੍ਰਣਾਲੀ ਦੀ ਦਰਜੇ ਬਧ ਵਿਵਸਥਾ ਦੇ ਅਨੁਸਾਰ ਹੈ ।

ਅਬਦਾਲ ਦਾ ਦਰਜਾ ਮਹਾਨ ਕੁਤਬ ਤੋਂ ਪਿਛੋਂ ਪੰਜਵੀਂ ਥਾਂ ਆਉਂਦਾ ਹੈ। ਅਬਦਾਲ ਤੋਂ ਪਹਿਲਾਂ ਇਸ ਤਰਤੀਬ ਵਿਚ ਇਹ ਪਦਵੀਆਂ ਹਨ :—

੨. ਅਲ-ਇਮਾਮਾਨ ।

੩. ਅਲ-ਉਮੱਦ ।

੪. ਅਲ-ਅਫਰਾਦ ।

ਇਸੇ ਤਰ੍ਹਾਂ ਅਬਦਾਲ ਤੋਂ ਪਿਛੋਂ ਦਰਜੇਵਾਰ ਇਹ ਪਦ ਆਉਂਦੇ ਹਨ :—

੧. ਅਲ-ਨੁਜਬਾ ।

੨. ਅਲ-ਨੁਕ਼ਬਾ ।

੩. ਅਲ-ਅਸ਼ਾਇਬ ।

੪. ਅਲ-ਹੁਕਮਾ ।

੫. ਅਲ-ਰਜਬੀਯੂਨ ।

ਇਨ੍ਹਾਂ ਦਸ ਸ਼੍ਰੇਣੀਆਂ ਵਿਚੋਂ ਹਰੇਕ ਲਈ ਖ਼ਾਸ ਇਲਾਕਾ ਅਤੇ ਨੀਯਤ ਕੀਤੀ ਹੋਈ ਕਾਰਜ ਸੂਚੀ ਦਾ ਵਿਉਰਾ ਹੈ। ਇਕ ਵਰਗ ਵਿਚ ਜਦ ਕੋਈ ਊਣਤਾਈ ਆ ਜਾਵੇ ਤਾਂ ਇਕਦਮ ਉਸ ਤੋਂ ਹੇਠਲੇ ਦਰਜੇ ਵਾਲੇ ਨੂੰ ਤਰੱਕੀ ਦੇ ਕੇ ਇਹ ਕੰਮ ਪੂਰਾ ਕਰ ਲਿਆ ਜਾਂਦਾ ਹੈ।

ਅਬਦਾਲ (ਜਿਸ ਨੂੰ ਅਲ-ਰੁਕ਼ਾਬਾ ਵੀ ਕਹਿੰਦੇ ਹਨ; **ਇਹ** ਸਰਪਰੱਸਤ) ਸ਼ਾਮ (Syria) ਵਿਚ ਨਿਵਾਸ ਕਰਦੇ ਹਨ।

ਉਨ੍ਹਾਂ ਦੀ ਯੋਗਤਾ ਅਤੇ ਵਿਚੋਲਤਾ, ਲੋੜੀਂਦੀ ਬਾਰਸ਼ ਲਿਆਉਂਦੀ ਹੈ। ਦੁਸ਼ਮਣਾਂ ਤੇ ਵਿਜੈ ਅਤੇ ਆਮ ਸੰਕਟ ਦੂਰ ਕਰਦੀ ਹੈ। (*The Encyclopaedia of Islam*, vol. 1, 67.)

(੨) ਅਬਦਾਲ ਮੁਸਲਮਾਨਾਂ ਦੀ ਇਕ ਨੀਵੀਂ ਜਾਤੀ ਵੀ ਹੈ ਜੋ ਉੱਤਰੀ ਭਾਰਤ ਵਿਚ ਕਾਂਗੜਾ ਅਤੇ ਹੁਸ਼ਿਆਰਪੁਰ ਦੇ ਇਲਾਕੇ ਵਿਚ ਆਬਾਦ ਹਨ। ਇਹ ਅਕਸਰ ਘੁਮੱਕੜ ਹੁੰਦੇ ਹਨ। ਵਿਆਹ ਸ਼ਾਦੀ ਸਮੇਂ ਨੱਚਣਾਂ ਅਤੇ ਗੀਤ ਗਾਉਣੇ, ਜੰਗ ਵਿਚ ਜੂਝ ਕੇ ਮਰਨ ਵਾਲੇ ਰਾਜਪੂਤਾਂ ਦੇ ਮਰਸੀਏ ਪੜ੍ਹਨੇ ਇਨ੍ਹਾਂ ਦੇ ਮੁਖ ਕੰਮ ਹਨ।

(੩) ਫ਼ਾਰਸੀ ਵਿਚ ਇਹ **ਸ਼ਬਦ** ਕ਼ਲੰਦਰ ਅਤੇ ਮੁਰੀਦ ਦੇ ਅਰਥਾਂ ਵਿਚ ਆਉਂਦਾ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਅਬਦਾਲ ਸ਼ਬਦ ਦੀ ਵਰਤੋਂ ਦੋ ਰੂਪਾਂ ਵਿਚ ਮਿਲਦੀ ਹੈ :

**ਅਬਦਾਲਾ** ਅਤੇ **ਅਬਦਾਲੀ**। ਯਥਾ :—

**ਸਰਾ ਸਰੀਅਤਿ ਲੇ ਕੰਮਾਵਹੁ ॥**
**ਤਰੀਕਤਿ ਤਰਕ ਖੋਜਿ ਟੋਲਾਵਹੁ ॥**
**ਮਾਰਫਤਿ ਮਨੁ ਮਾਰਹੁ ਅਬਦਾਲਾ**
**ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ ॥ ੩ ॥**

ਮਾਰੂ (ਸੋਲਹੇ) ਮਹਲਾ ੫-੧੨, ਸਫ਼ਾ ੧੦੮੩

ਭਾਵ ਲਈ ਵੇਖੋ, (੨੭੭੯-ੳ)

ਇਕ ਹੋਰ ਥਾਂ ਅਬਦਾਲੀ ਸ਼ਬਦ ਵੀ ਆਇਆ ਹੈ :—

**ਅਉ ਕਲੰਦਰ ਕੇਸਵਾ ॥**
**ਕਰਿ ਅਬਦਾਲੀ ਭੇਸਵਾ ॥ ਰਹਾਉ ॥**

ਭੈਰਉ ਨਾਮਦੇਵ-੧, ਸਫ਼ਾ ੧੧੬੭

ਭਾਵ ਲਈ ਵੇਖੋ, (੨੭੮੦)

(੪) ਮੁਸਲਮਾਨ ਫ਼ਕੀਰਾਂ ਦੇ ਕਈ ਦਰਜੇ ਹਨ। ਅਬਦਾਲ ਵੀ ਉਨ੍ਹਾਂ ਵਿਚੋਂ ਇਕ ਹੈ। ਕੁਝ ਦੇ ਨਾਉਂ ਇਸ ਪ੍ਰਕਾਰ ਹਨ :—

ਗੌਂਸ, ਕੁਤਬ, ਵਲੀ, ਅਬਦਾਲ, ਕਲੰਦਰ, ਔਤਾਦਿ ਆਦਿ।

(੫) ਅਬਦਾਲ ਦੇ ਰਵਾਇਤੀ ਅਰਥ ਇਹ ਵੀ ਮਿਲਦੇ ਹਨ :—

ਦਰਵੇਸ਼, ਸਾਧੂ, ਸੰਤ, ਪਾਦਰੀ, ਆਵਾਰਾ, ਸਦਾ ਬਦਲਣ ਵਾਲਾ, ਇਕ ਵੇਸ ਤੋਂ ਦੂਜੇ ਵੇਸ ਵਿਚ ਬਦਲਣ ਵਾਲਾ।

**ਸਹਾਇਕ ਗ੍ਰੰਥਾਵਲੀ** :—


I. *A Dictionary of Islam* by Thomas Patrick Hughes, London, 1885, pp. 1-2.

II. *The Encyclopaedia of Islam*, Leyden, 1913, Vol. I, p. 67.

III. *A Glossary of the Tribes and Castes of the Punjab and North-West Frontier Province*, compiled by H. A. Rose, 1911, Reprinted 1970, Patiala, p. 1.

IV. **ਲੁਗ਼ਾਤ-ਏ-ਫ਼ਿਰੋਜ਼ੀ**, ਕ੍ਰਿਤ ਮੌਲਵੀ ਮੁਹੰਮਦ ਫਿਰੋਜ਼-ਉੱਦ-ਦੀਨ, ਲਾਹੌਰ, 1918.

V. **ਇਸਤ਼ਲਾਹਾਤ ਸੂਫ਼ੀਆ**, ਕ੍ਰਿਤ ਫਰੀਦ ਅਹਿਮਦ ਸਮਦੀ, ਦਿੱਲੀ 1929, ਸਫ਼ਾ 6.


[ਅ. ابدال (**ਅਬਦਾਲ**)।]

**ਅਬਦਾਲਾ,** ਹੇ ਅਬਦਾਲ ! ੨੭੭੯ (ੳ)

**ਸਰਾ ਸਰੀਅਤਿ ਲੇ ਕੰਮਾਵਹੁ ॥**
**ਤਰੀਕਤਿ ਤਰਕ ਖੋਜਿ ਟੋਲਾਵਹੁ ॥**
**ਮਾਰਫਤਿ ਮਨੁ ਮਾਰਹੁ ਅਬਦਾਲਾ**
**ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ ॥ ੩ ॥**

ਮਾਰੂ (ਸੋਲਹੇ) ਮਹਲਾ ੫-੧੨, ਸਫ਼ਾ ੧੦੮੩

**ਭਾਵ :** ਸ਼ਰੀਅਤ ਹੈ ਸ਼ਰ੍ਹਾ ਅਨੁਸਾਰ ਕਮਾਈ ਕਰਨੀ । ਤਰੀਕਤ (ਲਈ) ਵੈਰਾਗ (ਵਿਚ ਪ੍ਰਵੇਸ਼ ਕਰਕੇ) ਖੋਜ ਦੁਆਰਾ ਢੂੰਢ ਕਰਨੀ । ਮਾਰਫ਼ਤ ਲਈ **ਹੇ ਅਬਦਾਲ** ! ਮਨ ਨੂੰ ਕਾਬੂ ਵਿਚ ਰਖ, ਇਸ ਤਰ੍ਹਾਂ ਹਕੀਕਤ ਦੀ ਅਵਸਥਾ ਤੇ ਪੁਜੋ ਕਿ ਬਹੁੜ ਨਾ ਮਰਨਾ ਪਵੇ ।

**ਮਤਲਬ :** ਜਿਸ ਸ਼ਬਦ ਵਿਚੋਂ ਇਹ ਤੁਕਾਂ ਹਨ ਉਸ ਦਾ ਸਮੁੱਚਾ ਭਾਵ ਇਸ ਗੱਲ ਦਾ ਸੂਚਕ ਹੈ ਕਿ ਗੁਰੂ ਅਰਜਨ ਦੇਵ ਜੀ ਕਿਸੇ ਮੁਸਲਮਾਨ ਫਕੀਰ (ਅਬਦਾਲ) ਨਾਲ ਵਿਚਾਰ ਕਰਦੇ ਹੋਏ ਇਸਲਾਮੀ ਸ਼ਬਦਾਵਲੀ ਨੂੰ ਆਧਾਰ ਬਣਾ ਕੇ ਆਪਣੇ ਖ਼ਿਆਲਾਂ ਦਾ ਪ੍ਰਗਟਾ ਕਰ ਰਹੇ ਹਨ । ਗੁਰੂ ਜੀ ਫਰਮਾ ਰਹੇ ਹਨ ਕਿ ਤੁਸੀਂ ਸ਼ਰੀਅਤ ਵਿਚ ਪ੍ਰਵੇਸ਼ ਕਰਨ ਲਈ ਸ਼ਰ੍ਹਾ ਅਨੁਸਾਰ ਕਮਾਈ ਕਰਦੇ ਹੋ, ਪਰ ਇਹ ਸਰੀਰਕ ਰਹਿਤ ਮਰਯਾਦਾ ਕੇਵਲ ਬਾਹਰੀ ਸਾਧਨਾ ਹੈ। ਲੋੜ ਹੈ ਕਿ ਇਸ ਨੂੰ ਸਮਝਿਆ ਜਾਵੇ ਅਤੇ ਇਸ ਜਾਣਕਾਰੀ ਨਾਲ ਇਸ ਦੀ ਵਰਤੋਂ ਕੀਤੀ ਜਾਵੇ ਜਿਸ ਨਾਲ ਅੰਦਰੋਂ ਉਹ ਰੁਚੀ ਹਟ ਜਾਏ ਜਿਸ ਦੀ ਪ੍ਰੇਰਨਾ ਨਾਲ ਕੀਤੇ ਕੰਮ ਮਰਯਾਦਾ ਵਿਰੁਧ ਹੁੰਦੇ ਹਨ ।

ਦੂਜੀ ਅਵਸਥਾ ਤਰੀਕਤ ਦੀ ਹੈ ਇਸ ਲਈ ਜਿਗਿਆਸਾ ਦੀ ਲੋੜ ਹੈ, ਇਸ ਵਾਸਤੇ ਜ਼ਰੂਰਤ ਹੈ ਇਕ ਅੰਦਰਲੇ ਸ਼ੌਕ ਦੀ ਜਿਸ ਨਾਲ ਛਾਨਬੀਨ ਕਰਕੇ ਤੱਤ ਕਢਿਆ ਜਾਵੇ ਪਰ ਇਹ ਤਲਾਸ਼ ਤਾਂ ਸਿਰੇ ਚੜ੍ਹਦੀ ਹੈ ਜੇ ਅੰਦਰ ਤਿਆਗ ਦੀ ਬਿਰਤੀ ਧਾਰਨ ਕੀਤੀ ਹੋਵੇ ।

ਤੀਜੀ ਪੌੜੀ ਹੈ ਮਾਰਫ਼ਤਿ ਦੀ । ਹੇ ਅਬਦਾਲ ! ਇਸ ਥਾਂ ਤੇ ਵਿਚਰਨ ਵਾਲੇ ਲਈ ਅਹੰਕਾਰ ਨੂੰ ਮਾਰਨਾ ਹੈ । ਅਹੰਕਾਰ ਅਤੇ ਮਾਰਫ਼ਤਿ ਇਕੱਠੇ ਨਹੀਂ ਰਹਿ ਸਕਦੇ । ਮਾਰਫ਼ਤਿ ਦਾ ਮਤਲਬ ਹੈ ਗਿਆਨ । ਜਿਸ ਵੇਲੇ ਗਿਆਨ ਪੈਦਾ ਹੁੰਦਾ ਹੈ ਤਾਂ ਅਹੰਕਾਰ ਉਸ ਦਾ ਬਾਧਕ ਹੋ ਜਾਂਦਾ ਹੈ । ਸਾਧਕ ਨੂੰ ਇਕ ਸੂਖਮ ਜੇਹਾ ਅਹੰਕਾਰ ਇਸੇ ਗੱਲ ਦਾ ਹੋਣ ਲਗਦਾ ਹੈ ਕਿ ਮੈਂ ਕਿਤਨਾ ਗਿਆਨੀ ਹੋ ਗਿਆ ਹਾਂ । ਇਸ ਅਹੰਕਾਰ ਨੂੰ ਹੀ ਮਾਰਨ ਲਈ ਗੁਰੂ ਜੀ ਨੇ 'ਮਨ ਮਾਰਨਾ' ਕਿਹਾ ਹੈ ।

ਅੰਤਲੀ ਪੌੜੀ ਹੈ ਹਕੀਕਤ ਦੀ । ਇਸ ਸਥਾਨ ਤੇ ਪੁੱਜ ਕੇ ਰੱਬ ਨਾਲ ਆਪਾ ਪਰਕਾ ਦਾ ਭੇਦ ਮਿਟ ਜਾਂਦਾ ਹੈ । ਇਹ ਅਭੇਦ ਅਵਸਥਾ ਹੈ । ਇਹ ਜੀਵਨ ਮੁਕਤ ਅਵਸਥਾ ਹੈ । ਬਹੁੜ ਜਨਮ ਮਰਨ ਨਹੀਂ ਹੁੰਦਾ ।

**ਸਰੀਅਤਿ, ਤਰੀਕਤਿ, ਮਾਰਫਤਿ** ਅਤੇ **ਹਕੀਕਤਿ,** ਸੂਫ਼ੀ ਮੱਤ ਵਿਚ ਤਰਤੀਬਵਾਰ ਚਾਰ ਦਰਜੇ ਹਨ । ਅਧਿਆਤਮਿਕ ਸਿੱਧੀ ਲਈ ਸੂਫ਼ੀ ਸਾਧਕ ਇਨ੍ਹਾਂ ਸ਼੍ਰੇਣੀਆਂ ਵਿਚੋਂ ਉੱਨਤੀ ਕਰਕੇ ਅਗਾਂਹ ਵਧਦੇ ਹਨ । ਅਸਲ ਵਿਚ ਇਹ ਚਾਰ ਪੌੜੀਆਂ ਹਨ, ਮੰਜ਼ਿਲੇ-ਮਕਸੂਦ ਤਕ ਪਹੁੰਚਣ ਲਈ । ਇਨ੍ਹਾਂ ਦੀ ਘਾਲ ਹੈ ਜਿਸ ਦੀ ਬਰਕਤ ਨਾਲ ਅੱਖਾਂ ਦੇ ਸਾਹਮਣੇ ਪਏ ਪਰਦੇ ਹਟ ਜਾਂਦੇ ਹਨ । ਸਾਰੇ ਭੇਦ ਜ਼ਾਹਿਰ ਹੋ ਜਾਂਦੇ ਹਨ ਅਤੇ ਰੂਹ ਆਪਣੇ ਮੂਲ ਸਰੋਤ ਨਾਲ ਜਾ ਮਿਲਦੀ ਹੈ ।

1. **ਸਰੀਅਤਿ** ਤੋਂ ਮੁਰਾਦ ਹੈ ਇਸਲਾਮੀ ਸ਼ਰ੍ਹਾ ਅਨੁਸਾਰ ਜੀਵਨ ਬਤੀਤ ਕਰਨ ਦੀ । ਇਸ ਅਵਸਥਾ ਤੇ ਵਿਚਰ ਰਿਹਾ ਸਾਧਕ ਹਰ ਕੰਮ ਆਪਣੇ ਸ਼ੇਖ਼ ਦੀ ਰਾਇ ਨਾਲ ਕਰਦਾ ਹੈ । ਸ਼ਰ੍ਹਾ ਦਾ ਮਤਲਬ ਹੈ ਮੁਹੰਮਦੀ ਕਾਨੂੰਨ । ਇਸ ਵਿਧੀ ਮਰਯਾਦਾ ਦੇ ਮੁਤਾਬਿਕ ਕੇਵਲ ਸਰੀਰਕ ਸੰਜਮ ਵਿਚ ਰਹਿਣਾ ਹੁੰਦਾ ਹੈ ।

2. **ਤਰੀਕਤਿ —**

ਸਾਧਕ ਲਈ ਦੂਜੀ ਪਉੜੀ ਤਰੀਕਤ ਦੀ ਹੈ । ਇਸ ਅਵਸਥਾ ਤੇ ਪੁੱਜ ਕੇ ਉਹ ਆਪਣੀ ਮੰਜ਼ਿਲ ਵਲ ਜਾ ਰਿਹਾ ਸਿੱਧਾ ਰਸਤਾ ਦੇਖ ਲੈਂਦਾ ਹੈ । ਅਸਲ ਵਿਚ ਇਥੋਂ ਹੀ ਤਸੱਵਫ਼ ਦਾ ਅਰੰਭ ਹੁੰਦਾ ਹੈ । ਹਾਲਿ ਤੱਕ ਉਹ ਬਾਹੀਆਚਾਰ ਦੀਆਂ ਰਸਮਾਂ ਵਿਚ ਜਕੜਿਆ ਹੋਇਆ ਸੀ । ਹੁਣ ਉਨ੍ਹਾਂ (ਜ਼ਾਹਿਰਾ) ਨੂੰ ਤਿਆਗ ਕੇ ਅੰਦਰੂਨੀ (ਬਾਤਨ) ਵਲ ਧਿਆਨ ਦੇਂਦਾ ਹੈ । ਆਮ ਤੌਰ ਤੇ ਮੰਨਿਆ ਗਿਆ ਹੈ ਕਿ ਇਸ ਅਵਸਥਾ ਤੇ ਪੁੱਜਣਾ ਜਿਸਮਾਨੀ ਅਮਲ ਤੋਂ ਗੁਜ਼ਰ ਕੇ ਅਮਲੇ-ਰੂਹਾਨੀ ਅਖ਼ਤਿਆਰ ਕਰਨਾ ਹੈ । ਇਸ ਬਾਰੇ ਪ੍ਰਸਿੱਧ ਹੈ :—

**ਸ਼ਰੀਅਤ ਸਰ ਝੁਕਾਨਾ ਹੈ**
**ਤਰੀਕਤ ਦਿਲ ਲਗਾਨਾ ਹੈ**

3. **ਮਾਰਫਤਿ —**

ਇਹ ਇਕ ਐਸੀ ਅਵਸਥਾ ਹੈ ਜਿਥੇ ਤਕਰੀਬਨ ਤਕਰੀਬਨ ਭਰਮਾਂ ਅਤੇ ਵਹਿਮਾਂ ਦੇ ਪਰਦੇ ਹਟ ਜਾਂਦੇ ਹਨ । ਕਰਾਮਾਤਾਂ ਵਿਚ ਉਹ ਖੇਡਦਾ ਹੈ । ਜਿਸ ਪਾਸੇ ਵੀ ਨਿਗਾਹ ਮਾਰਦਾ ਹੈ, ਰਸੂਲ ਦੀ ਹਯਾਤ ਨਜ਼ਰ ਆਉਂਦੀ ਹੈ । ਮਾਰਫ਼ਤਿ ਦੇ ਲਫ਼ਜ਼ੀ ਮਾਹਨੇ ਹਨ — ਸ਼ਨਾਖ਼ਤ, ਪਹਿਚਾਣ । ਇਸ ਟਿਕਾਣੇ ਪੁੱਜਿਆ ਹੋਇਆ ਸਾਧਕ ਰੱਬ ਦੀ ਸ਼ਨਾਖ਼ਤ ਕਰ ਲੈਂਦਾ ਹੈ । ਮਾਰਫ਼ਤਿ ਦੀਆਂ ਤਿੰਨ ਪ੍ਰਸਿੱਧ ਕਿਸਮਾਂ ਇਹ ਹਨ :—

ਮਾਰਫ਼ਤਿ-ਅਕੱਲੀ, ਮਾਰਫ਼ਤਿ ਅਮਲੀ, ਮਾਰਫ਼ਤਿ ਕਸ਼ਫ਼ੀ

(ਹਕੀਕੀ)। ਮਾਰਫ਼ਤਿ ਕਸ਼ਫ਼ੀ ਦੀਆਂ ਵੀ ਤਿੰਨ ਕਿਸਮਾਂ ਹਨ :—

੧. ਮਾਰਫ਼ਤਿ ਅਫ਼ਾਲੀ।

੨. ਮਾਰਫ਼ਤਿ ਸੁਫ਼ਾਤੀ।

੩. ਮਾਰਫ਼ਤਿ ਜ਼ਾਤੀ।

**4. ਹਕੀਕਤਿ —**

ਹਰ ਚੀਜ਼ ਦੀ ਅਸਲ, ਹਸਤੀ, ਮਾਹੀਅਤ ਅਤੇ ਜ਼ਾਤ ਨੂੰ ਹਕੀਕਤ ਕਹਿੰਦੇ ਹਨ। ਕੇਵਲ ਅੱਲਾ-ਤਾਲਾ ਦਾ ਵਜੂਦ ਹਕੀਕਤ ਹੈ। ਕਈ ਸੂਫ਼ੀ ਰੱਬ ਦੀ ਜ਼ਾਤ ਦੇ ਪ੍ਰਤੱਖ ਦਰਸ਼ਨਾਂ ਦੀ ਅਵਸਥਾ ਨੂੰ ਹਕੀਕਤ ਕਹਿੰਦੇ ਹਨ। ਇਹ ਆਖ਼ਰੀ ਤੇ ਅਸਲੀ ਮੰਜ਼ਿਲ ਹੈ ਜਿਸ ਦੀ ਪ੍ਰਾਪਤੀ ਲਈ ਅਨੇਕਾਂ ਘਾਲਾਂ ਘਾਲਣੀਆਂ ਪੈਂਦੀਆਂ ਹਨ। ਇਸ ਅਵਸਥਾ ਦਾ ਅੰਦਾਜ਼ਾ ਇਨ੍ਹਾਂ ਸਤਰਾਂ ਤੋਂ ਲਗਾਇਆ ਜਾ ਸਕਦਾ ਹੈ :—

**ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥**
**ਜਬ ਆਪਾ ਪਰ ਕਾ ਮਿਟਿ ਗਇਆ**
**ਜਤ ਦੇਖਉ ਤਤ ਤੂ ॥ ੨੦੪ ॥**

ਸਲੋਕ ਕਬੀਰ, ਸਫ਼ਾ ੧੩੭੫

ਇਸ ਪਦਵੀ ਨੂੰ ਫ਼ਨਾਹੀ-ਉਲ-ਤੌਹੀਦ ਵੀ ਕਹਿੰਦੇ ਹਨ। ਇਥੇ ਦ੍ਵੈਤ ਦਾ ਭਾਵ ਮਿਟ ਜਾਂਦਾ ਹੈ।

**ਅਬਦਾਲਾ,** ਵਿਸਥਾਰ ਲਈ ਵੇਖੋ, **ਅਬਦਾਲ** (੨੭੭੯)। [ਵੇਖੋ, ੨੭੭੯]

**ਅਬਦਾਲੀ,** ਅਬਦਾਲ ਦਾ। ੨੭੮੦

**ਆਉ ਕਲੰਦਰ ਕੇਸਵਾ ॥**
**ਕਰਿ ਅਬਦਾਲੀ ਭੇਸਵਾ ॥ ਰਹਾਉ ॥**

ਭੈਰਉ ਨਾਮਦੇਵ-੧, ਸਫ਼ਾ ੧੧੬੭

ਇਹ ਤੁਕਾਂ ਇਸ ਸ਼ਬਦ ਵਿਚੋਂ ਹਨ :—

**ਆਉ ਕਲੰਦਰ ਕੇਸਵਾ ॥ ਕਰਿ ਅਬਦਾਲੀ ਭੇਸਵਾ ॥ ਰਹਾਉ ॥ ਜਿਨਿ ਆਕਾਸ ਕੁਲਹ ਸਿਰਿ ਕੀਨੀ ਕਉਸੈ ਸਪਤ ਪਯਾਲਾ ॥ ਚਮਰ ਪੋਸ ਕਾ ਮੰਦਰੁ ਤੇਰਾ ਇਹ ਬਿਧਿ ਬਨੇ ਗੁਪਾਲਾ ॥ ੧ ॥ ਛਪਨ ਕੋਟਿ ਕਾ ਪੇਹਨੁ ਤੇਰਾ ਸੋਲਹ ਸਹਸ ਇਜਾਰਾ ॥ ਭਾਰ ਅਠਾਰਹ ਮੁਦਗਰੁ ਤੇਰਾ ਸਹਨਕ ਸਭ ਸੰਸਾਰਾ ॥ ੨ ॥ ਦੇਹੀ ਮਹਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ ॥ ਬੀਬੀ ਕਉਲਾ ਸਉ ਕਾਇਨੁ ਤੇਰਾ ਨਿਰੰਕਾਰ ਆਕਾਰੈ ॥ ੩ ॥ ਭਗਤਿ ਕਰਤ ਮੇਰੇ ਤਾਲ ਛਿਨਾਏ ਕਿਹ ਪਹਿ ਕਰਉ ਪੁਕਾਰਾ ॥ ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ ॥ ੪ ॥**

ਭੈਰਉ ਨਾਮਦੇਵ-੧, ਸਫ਼ਾ ੧੧੬੭

ਭਗਤ ਨਾਮਦੇਵ ਦਾ ਜ਼ਮਾਨਾ ਕਟੜ ਮੁਸਲਮਾਨੀ ਹਕੂਮਤ ਦਾ ਸਮਾਂ ਸੀ। ਭਗਤ ਨਾਮਦੇਵ ਦੇ ਪਦਾਂ ਤੋਂ ਹੀ ਇਸ ਗੱਲ ਦੀ ਸੂਚਨਾ ਸਪਸ਼ਟ ਰੂਪ ਵਿਚ ਮਿਲਦੀ ਹੈ। ਇਸ ਸ਼ਬਦ ਵਿਚ ਛੈਂਣੇ ਖੋਹੇ ਜਾਣ ਦਾ ਜ਼ਿਕਰ ਹੈ, ਅਨੁਮਾਨ ਜੋ ਲਗਦਾ ਹੈ ਉਸ ਤੋਂ ਇਹ ਤਸਵੀਰ ਬਣਦੀ ਹੈ।

ਭਗਤ ਨਾਮਦੇਵ ਜੀ ਪ੍ਰਭੂ-ਕੀਰਤਨ ਵਿਚ ਮਸਤ ਬੈਠੇ, ਛੈਂਣੇ ਵਜਾ ਰਹੇ ਅਤੇ ਪ੍ਰਭੂ ਦਾ ਜਸ-ਗਾਇਨ ਕਰ ਰਹੇ ਹਨ। ਐਨ ਉਸ ਸਮੇਂ, ਇਕ ਮੁਸਲਮਾਨ ਹਾਕਮ ਆਉਂਦਾ ਹੈ ਜੋ ਕਟੜ ਸ਼ਰਈ ਹੈ ਤੇ ਰਾਗ ਦਾ ਵਿਰੋਧੀ ਹੈ। ਭਗਤ ਨਾਮਦੇਵ ਜੀ, ਉਸ ਨੂੰ ਵੀ ਰੱਬ ਦਾ ਸਰੂਪ ਹੀ ਸਮਝਦੇ ਹਨ ਅਤੇ ਪ੍ਰਭੂ ਦੇ ਜਸ-ਗਾਇਨ ਵਿਚ ਲੀਨ ਰਹਿੰਦੇ ਹਨ। ਅਰਥ ਇਸ ਪ੍ਰਕਾਰ ਚਲਦੇ ਹਨ :—

ਹੇ ਕਲੰਦਰ ਰੂਪ ਧਾਰੀ ਕੇਸ਼ਵ, ਤੁਸੀਂ ਅੱਜ **ਅਬਦਾਲ ਦਾ** ਵਿਰਾਟ ਭੇਸ ਧਾਰਨ ਕਰਕੇ ਆਏ ਹੋ — ਆਓ!

ਅੱਜ ਤੁਸਾਂ ਅਕਾਸ਼ ਨੂੰ ਸਿਰ ਤੇ ਟੋਪੀ (ਕੁੱਲਾ) ਬਣਾ ਕੇ ਪਾ ਰਖਿਆ ਹੈ ਅਤੇ ਸੱਤ ਪਾਤਾਲਾਂ ਨੂੰ ਪੈਰਾਂ ਦੀ ਜੁੱਤੀ ਬਣਾ ਕੇ ਪਾਇਆ ਹੋਇਆ ਹੈ।

ਸਰੀਰ ਆਪ ਦਾ ਚਮੜੇ ਦੀ ਪੋਸ਼ਾਕੀ ਹੋਇਆ ਹੈ। ਮੇਰੇ ਕੇਸ਼ਵ, ਅਜ ਤੁਸੀਂ ਇਸ ਸਰੂਪ ਵਿਚ ਆਣ ਪਹੁੰਚੇ ਹੋ।

ਜਿਸਮ ਉਪਰ ਛਪੰਜਾ ਕਰੋੜ ਯਾਦਵਾਂ ਦਾ ਇਕੱਠ ਤੇਰਾ ਚੋਗਾ ਹੈ ਅਤੇ ਸੋਲ੍ਹਾਂ ਹਜ਼ਾਰ ਗੋਪੀਆਂ ਦਾ ਤੇਰਾ ਤੰਬਾ (ਸਲਵਾਰ) ਹੈ।

ਅਠਾਰਾਂ ਭਾਰ ਬਨਾਸਪਤੀ ਆਪ ਦਾ ਮੁਗਦਰ ਹੈ ਅਤੇ ਸਾਰਾ ਸੰਸਾਰ ਤੇਰਾ ਭੋਜਨ ਕਰਨ ਵਾਲਾ ਬਰਤਨ ਹੈ।

ਦਰਸ਼ਨ ਦੇ ਰਿਹਾ ਆਪ ਦਾ ਸਰੀਰ ਮਸੀਤ ਹੈ ਅਤੇ ਆਪ ਦਾ ਮਨ ਇਸ ਮਸੀਤ ਵਿਚ ਬੈਠਾ ਮੁੱਲਾਂ ਹੈ ਜੋ ਗਿਆਨ ਰੂਪੀ ਨਮਾਜ਼ ਪੜ੍ਹ ਰਿਹਾ ਹੈ।

ਬੀਬੀ ਕਉਲਾ (ਲੱਛਮੀ, ਮਾਇਆ) ਨਾਲ ਆਪ ਦਾ ਵਿਆਹ ਹੋਇਆ ਹੈ। ਹੇ ਮੇਰੇ ਕੇਸ਼ਵ! ਤੂੰ ਹੈਂ ਨਿਰਾਕਾਰ, ਪਰ ਸਾਕਾਰ ਬਣਦਿਆਂ ਤੈਨੂੰ ਦੇਰ ਨਹੀਂ ਲਗਦੀ (ਕਿਉਂਕਿ ਮਾਇਆ ਤੇਰੀ ਇਸਤ੍ਰੀ ਹੈ)।

(ਜਦ ਭਗਤ ਨਾਮਦੇਵ ਸ਼ਬਦ ਗਾਇਨ ਕਰਦੇ ਹੋਏ ਇਹ ਸਤਰਾਂ ਉਚਾਰ ਰਹੇ ਸਨ ਤਾਂ ਉਸ ਮੁਸਲਮਾਨ ਹਾਕਮ ਨੇ ਆਪ ਦੇ ਛੈਂਣੇ ਜ਼ਬਰਦਸਤੀ ਖੋਹ ਲਏ। ਇਸ ਤੇ ਭਗਤ ਜੀ ਨੇ ਅੱਗੇ ਸ਼ਬਦ ਉਚਾਰਿਆ)।

ਭਜਨ ਕਰਦਿਆਂ, ਹੇ ਮੇਰੇ ਕੇਸ਼ਵ-ਤੁਸੀਂ ਐਸੇ ਕਲੰਦਰੀ ਸਰੂਪ ਹੋ, ਮੇਰੇ ਛੌਂਣੇ ਵੀ ਖੋਹ ਲਏ ਹਨ । ਹੁਣ ਮੈਂ ਕਿਸ ਕੋਲ ਪੁਕਾਰ ਕਰਾਂ ।

(ਨਾਮਦੇਵ ਜੀ ਕੀਰਤਨ ਦੀ ਮਸਤ ਅਵਸਥਾ ਵਿਚ ਆਪਣੇ ਪ੍ਰਭੂ ਨੂੰ ਕਹਿੰਦੇ ਹਨ :) ਤੂੰ ਹੀ ਮੇਰਾ ਸੁਆਮੀ ਹੈਂ ਤੂੰ ਹੀ ਮੇਰੇ ਅੰਦਰ ਵਸ ਰਿਹਾ ਹੈਂ ਅਤੇ ਸਾਰਿਆਂ ਦੇ (ਅੰਤਰਜਾਮੀ) ਤੂੰ ਅੰਦਰ ਦਾ ਪ੍ਰੇਰਕ ਹੈਂ । ਵਿਦੇਸ਼ਾਂ ਵਿਚ (ਨਵੇਂ ਨਵੇਂ ਰੂਪ ਧਾਰ ਕੇ) ਫਿਰ ਰਿਹਾ ਹੈਂ (ਸਰਬ ਵਿਆਪਕ ਹੈਂ) ।

**ਮਤਲਬ :** ਨਾਮਦੇਵ ਜੀ ਨੂੰ ਗਿਆਨਦੇਵ ਜੀ ਦੀ ਸੁਹਬਤ ਪ੍ਰਾਪਤ ਹੋਈ । ਗਿਆਨਦੇਵ ਜੀ ਦੀ ਪ੍ਰਸਿੱਧ ਪੁਸਤਕ **ਗਿਆਨੇਸ਼੍ਵਰੀ** ਅੱਜ ਵੀ ਮਰਾਠੀ ਵਿਚ ਮੌਜੂਦ ਹੈ । ਗਿਆਨਦੇਵ ਦੀ ਨਿਸ਼ਟਾ ਉਸ ਯੋਗ ਪਰਕ ਗਿਆਨ ਉਪਰ ਸੀ ਜਿਸ ਦੀ ਵਿਆਖਿਆ ਉਸ ਨੇ **ਗਿਆਨੇਸ਼੍ਵਰੀ** ਵਿਚ ਕੀਤੀ ਹੈ। ਨਾਮਦੇਵ ਜੀ ਵਿਚ ਭਗਤੀ ਦਾ ਅੰਸ਼ ਜ਼ਿਆਦਾ ਸੀ ਪਰ ਤਦ ਵੀ ਪ੍ਰਭਾਵ ਗੀਤਾ ਦੇ ਵਾਯੂਮੰਡਲ ਦਾ ਅਤੇ ਕ੍ਰਿਸ਼ਨ ਜੀ ਦੇ ਉਸ ਵਿਰਾਟ ਦਰਸ਼ਨ ਦਾ ਬਣਿਆ ਰਿਹਾ ਜਿਸ ਦਾ ਵਰਣਨ ਗੀਤਾ ਵਿਚ **ਹੈ** । ਨਾਮਦੇਵ ਦਾ ਸਮਾਂ (ਸੰ. ੧੨੭੦-੧੩੫੦ ਈ.) ਦਾ ਹੈ । ਅਲਾ-ਉੱਦ-ਦੀਨ ਖ਼ਿਲਜੀ (ਰਾਜ ਕਾਲ ਸੰ. ੧੨੯੬-੧੩੧੬ ਈ.) ਨੇ ਹਿੰਦੂ ਜਨਤਾ ਨੂੰ ਪਰੇਸ਼ਾਨ ਕਰਨ ਲਈ ਜੋ ਯਤਨ ਕੀਤੇ ਉਨ੍ਹਾਂ ਦਾ ਜਾਇਜ਼ਾ ਉਸ ਗੱਲ ਬਾਤ ਤੋਂ ਲਗਾਇਆ ਜਾ ਸਕਦਾ ਹੈ ਜੋ ਸੁਲਤਾਨ ਨੇ ਕਾਜ਼ੀ ਮੁਗਸ-ਉੱਦ-ਦੀਨ ਨਾਲ ਕੀਤੀ । (ਵਿਸਥਾਰ ਲਈ ਵੇਖੋ, ਜ਼ਿਆ-ਉੱਦ-ਦੀਨ ਬਰਨੀ, **ਤਵਾਰੀਖ਼-ਏ-ਫ਼ੀਰੋਜ਼ਸ਼ਾਹੀ**) ।

ਨਾਮਦੇਵ ਜੀ ਦਾ ਉਪਰਲਾ ਸ਼ਬਦ ਉਨ੍ਹਾਂ ਦੀ ਦ੍ਰਿੜ੍ਹ ਭਗਤੀ ਅਤੇ ਮੁਸਲਮਾਨੀ ਰਾਜ ਹੇਠ ਹੋ ਰਹੇ ਜ਼ੁਲਮਾਂ ਦੇ ਪ੍ਰਭਾਵ ਦਾ ਪ੍ਰਤੱਖ ਸੂਚਕ ਹੈ ।

**ਕਲੰਦਰ,** ਸੂਫ਼ੀ ਮੱਤ ਦੇ ਸਾਧਕਾਂ ਦਾ ਇਕ ਫ਼ਿਰਕਾ । ਇਹ ਆਮ ਤੌਰ ਤੇ ਸਿਰ ਅਤੇ ਦਾਹੜੀ ਮੁੰਨਵਾ ਕੇ ਰਖਦੇ ਹਨ । ਵਿਰੱਕਤ ਵਿਚਰਦੇ ਹਨ । ਖ਼ੁਦਾ ਦੇ ਸਿਵਾ ਕਿਸੇ ਹੋਰ ਨਾਲ ਸੰਬੰਧ ਨਹੀਂ ਰਖਦੇ । ਸ਼ਰ੍ਹਾ ਅਤੇ ਹੋਰ ਰਸਮੀ ਗੱਲਾਂ ਦੀਆਂ ਹੱਦਾਂ ਟੱਪ ਕੇ ਆਪੇ ਨੂੰ ਪਰਮ ਆਤਮਾਂ ਵਿਚ ਲੀਨ ਕਰਨਾ ਹੀ ਇਨ੍ਹਾਂ ਦਾ ਮੁੱਖ ਉੱਦੇਸ਼ ਹੈ । ਫ਼ਾਰਸੀ ਵਿਚ ਕਲੰਦਰ ਬਾਰੇ ਇਹ ਪ੍ਰਸਿੱਧ ਹੈ :—

قلندر ہرچہ گوید دیدہ گوید

(ਕਲੰਦਰ ਹਰ ਚਿ ਗੋਯਦ ਦੀਦਾਹ ਗੋਯਦ)

ਇਸ ਦਾ ਭਾਵ ਹ ਕਿ ਕਲੰਦਰ ਜੋ ਕੁਝ ਕਹਿੰਦਾ **ਹੈ,** ਵੇਖਦਾ ਹੋਇਆ ਕਹਿੰਦਾ ਹੈ ।

*An Oriental Biographical Dictionary,* ਵਿਚ ਲਿਖਿਆ ਹੈ ਕਿ ਕਲੰਦਰ ਫ਼ਕੀਰਾਂ ਦਾ ਡੇਰਾ ਪਾਨੀਪਤ ਵਿਚ ਹੈ । ਇਥੇ ਇਸ ਫ਼ਿਰਕੇ ਦੇ ਬਾਨੀ ਸ਼ੇਖ਼ ਸ਼ਰਫ਼-ਉੱਦ-ਦੀਨ ਜੋ ਬੂ ਅਲੀ ਜਾਂ ਅਬੂ ਅਲੀ ਕਲੰਦਰ ਦੇ ਨਾਉਂ ਨਾਲ ਮਸ਼ਹੂਰ ਸਨ, ਦਾ ਮੱਕਬਰਾ ਹੈ । ਪਾਨੀਪਤ ਵਿਚ ਆਪ ਸੰਨ ੧੩੨੪ ਈ. (ਅਗਸਤ ੩੦) ਨੂੰ ਪਰਲੋਕ ਗਮਨੇ ਸਨ ।

ਗੁਰੂ ਨਾਨਕ ਸਾਹਿਬ ਪਾਨੀਪਤ ਵੀ ਗਏ ਸਨ । ਉਥੇ ਆਪ ਦੀ ਸ਼ੇਖ਼ ਸ਼ਰਫ਼ ਕਲੰਦਰ ਨਾਲ ਗੋਸ਼ਟੀ ਹੋਈ ਸੀ । ਇਹ ਸ਼ੇਖ਼ ਅਬੂ-ਅਲੀ-ਕਲੰਦਰ ਦੀ ਗੱਦੀ ਉਤੇ ਉਸ ਸਮੇਂ ਜਾਨਸ਼ੀਨ ਸੀ । ਇਸ ਕਥਨ ਦੀ ਪੁਸ਼ਟੀ ਅਨੇਕਾਂ ਇਤਿਹਾਸਕ ਗ੍ਰੰਥਾਂ ਤੋਂ ਹੁੰਦੀ ਹੈ ।

(ਵਿਸਥਾਰ ਲਈ ਵੇਖੋ, **ਪੁਰਾਤਨ ਜਨਮ ਸਾਖੀ**, ਸੰਪਾਦਿਤ ਭਾਈ ਵੀਰ ਸਿੰਘ, ਨਵੰਬਰ ੧੯੪੮, ਸਫ਼ਾ ੨੬-੨੮ ;
**ਸ੍ਰੀ ਗੁਰੂ ਨਾਨਕ ਚਮਤਕਾਰ**, ਕ੍ਰਿਤ ਭਾਈ ਵੀਰ ਸਿੰਘ, ਛੇਵੀਂ ਛਾਪ, ਪਹਿਲਾ ਭਾਗ, ਸਫ਼ਾ ੧੫੩-੫੭)

੨. ਕਲੰਦਰ ਤੋਂ ਮੁਰਾਦ ਉਸ ਵਿਅਕਤੀ ਦੀ ਵੀ ਹੈ ਜੋ ਰਿੱਛ ਜਾਂ ਬੰਦਰ ਨਚਾ ਕੇ, ਘਰ ਘਰ ਖ਼ੈਰ ਮੰਗ ਕੇ ਗੁਜ਼ਾਰਾ ਕਰਦਾ ਹੈ । ਜੋ ਇਨ੍ਹਾਂ ਨੂੰ ਬਖ਼ਸ਼ੀਸ਼ ਦੇ ਦੇਵੇ ਉਸ ਲਈ ਦੁਆ ਕਰਦੇ ਹਨ ; ਜੋ ਤੰਗ ਕਰੇ ਉਸ ਨੂੰ ਬਦ-ਦੁਆ ਦੇ ਦੇਂਦੇ ਹਨ । ਗ਼ਾਲਬਨ ਏਸੇ ਲਈ ਬੇਤਾਲੇ ਅਤੇ ਅਣਸੁਧਰੇ ਵਿਅਕਤੀ ਨੂੰ ਕਲੰਦਰ ਕਹਿ ਕੇ ਮਸ਼ਕਰੀ ਕੀਤੀ ਜਾਂਦੀ ਹੈ ।

੩. ਸੰਸਕ੍ਰਿਤ ਵਿਚ ਵੀ ਕਲੰਦਰ ਸ਼ਬਦ ਦੀ ਵਰਤੋਂ ਮਿਲਦੀ ਹੈ । **ਸ਼ਬਦ ਕਲ੍ਪਦ੍ਰੁਮ** ਵਿਚ ਲਿਖਿਆ ਹੈ :—

(कलं शास्त्रविहितवाक्यं शिष्टाचारं वा दृणाति)

ਇਸ ਦਾ ਭਾਵ ਹੈ :— ਉਹ ਵਿਅਕਤੀ ਜੋ ਵਿਹਿਤ ਮਰਯਾਦਾ ਜਾਂ ਸਦਾਚਾਰ ਦੇ ਨਿਯਮਾਂ ਦਾ ਉਲੰਘਨ ਕਰੇ ।

ਇਕ ਵਰਣ ਸ਼ੰਕਰ ਜਾਤੀ, ਲੇਟ ਪੁਰਸ਼ ਅਤੇ ਤੀਵਰ ਇਸਤ੍ਰੀ ਵਿਵਾਹਤ ਜੋੜੇ ਤੋਂ ਉਤਪੰਨ ਹੋਈ ਸੰਤਾਨ ।

੪. ਕਲੰਦਰ ਦਾ ਅਰਥ ਲੱਕੜੀ ਦਾ ਅਣਘੜਿਆ ਡੰਡਾ, ਬੇਤਾਲਾ, ਅਣਸੁਧਰਿਆ ਵਿਅਕਤੀ ਵੀ ਹਨ ।

ਕਲੰਦਰ ਦੇ ਲਫ਼ਜ਼ੀ ਮਾਹਨੇ ਹਨ :—

ਕੁੰਦਾ-ਨਾ-ਤ੍ਰਾਸ਼ੀਦਾ, ਰਿੰਦ, ਅਵਬਾਸ਼, ਬੇਬਾਕ, ਨਾਲਾਇਕ, ਨਾਸ਼ਾਇਸਤਾ, ਬਦਤਹਿਜ਼ੀਬ ।

੫. **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਕਲੰਦਰ ਸ਼ਬਦ ਲਗਾਂ ਮਾਤ੍ਰਾਂ ਦੇ ਭੇਦ ਕਾਰਣ ਦੋ ਰੂਪਾਂ ਵਿਚ ਮਿਲਦਾ ਹੈ :—

I. **ਕਲੰਦਰ**
**ਆਉ ਕਲੰਦਰ ਕੇਸਵਾ ॥**
**ਕਰਿ ਅਬਦਾਲੀ ਭੇਸਵਾ ॥ ਰਹਾਉ ॥**
ਭੈਰਉ ਨਾਮਦੇਵ–੧, ਸਫ਼ਾ ੧੧੬੭

II, **ਕਲੰਦਰੁ**
**ਮਨੁ ਮੰਦਰੁ ਤਨੁ ਵੇਸ ਕਲੰਦਰੁ**
**ਘਟ ਹੀ ਤੀਰਥਿ ਨਾਵਾ ॥**
**ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ**
**ਬਾਹੁੜਿ ਜਨਮਿ ਨ ਆਵਾ ॥ ੧ ॥**
ਬਿਲਾ. ਮਹਲਾ ੧–੨, ਸਫ਼ਾ ੭੯੫

**ਅਬਦਾਲੀ,** ਅਬਦਾਲ ਦਾ, ਅਬਦਾਲ ਲਈ ਵੇਖੋ, ਅੰਬਦਾਲ (੨੭੭੯)।
[ਵੇਖੋ, ੨੭੭੯]

**ਅਬਧ,** ਜੋ ਟੁੱਟ ਨਾ ਸਕੇ, ਜਿਸ ਦਾ ਬਧ ਨਾ ਹੋ ਸਕੇ, ਜੋ ਕੱਟੀ ਨਾ ਜਾ ਸਕੇ, ਅਬਧ। ੨੭੮੧

**ਕਬੀਰ ਧਰਤੀ ਅਰੁ ਆਕਾਸ ਮਹਿ ਦੁਇ ਤੂੰ ਬਰੀ ਅਬਧ ॥**
**ਖਟ ਦਰਸਨ ਸੰਸੇ ਪਰੇ ਅਰੁ ਚਉਰਾਸੀਹ ਸਿਧ ॥ ੨੦੨ ॥**
ਸਲੋਕ ਕਬੀਰ, ਸਫ਼ਾ ੧੩੭੫

**ਭਾਵ :** ਹੇ ਮਾਇਆ ! ਧਰਤੀ ਅਤੇ ਅਕਾਸ਼ ਵਿਚ (ਸਾਰੀ ਕਾਇਨਾਤ ਵਿਚ) ਤੂੰ ਬੜੀ **ਅਬਧ** ਹੈਂ। ਖਟ ਦਰਸ਼ਨ (ਅਨੁਯਾਈ) ਅਤੇ ਚੌਰਾਸੀ ਸਿੱਧ (ਸਾਰੇ ਹੀ ਤੇਰੇ ਕਾਰਨ) ਸੰਸਿਆਂ ਵਿਚ ਪਏ ਹੋਏ ਹਨ।

**ਦੁਇ,** ਦ੍ਵੈਤ। **ਤੂੰ ਬਰੀ,** ਤੂੰ ਬੜੀ।

**ਖਟ ਦਰਸਨ,** ਛੇ ਦਰਸ਼ਨ ਸ਼ਾਸਤ੍ਰ (ਸਾਂਖ, ਯੋਗ, ਨਿਆਇ, ਵੈਸ਼ੇਸ਼ਿਕ, ਪੂਰਬ ਮੀਮਾਂਸਾ ਅਤੇ ਉੱਤਰ ਮੀਮਾਂਸਾ)। ਕਈ ਟੀਕਾਕਾਰਾਂ ਨੇ ਅਰਥ ਛੇ ਭੇਖ ਵੀ ਕੀਤੇ ਹਨ।

**ਸਿਧ,** ਸਿੱਧ ਸ਼ਬਦ ਭਾਰਤ ਦੇ ਸਾਹਿਤ ਵਿਚ ਕਾਫ਼ੀ ਪੁਰਾਣਾ ਹੈ। ਇਹ ਸ਼ਬਦ ਅਨੇਕਾਰਥੀ ਹੈ। ਇਸ ਦੇ ਕੁਛ ਚੋਣਵੇਂ ਅਰਥ ਇਹ ਹਨ :—

ਜੋ ਸਿੱਧਿ (ਸਿੱਧੀ) ਨੂੰ ਪ੍ਰਾਪਤ ਹੋਵੇ, **ਸਿੱਧਿ ਲਈ ਵੇਖੋ,** (੧੪੪੭); ਉਹ ਜੋ ਕਿਸੀ ਪ੍ਰਕਾਰ ਦੀ ਸਾਧਨਾ ਪੂਰੀ ਕਰਕੇ ਉਸ ਵਿਚ ਪਾਰੰਗਤ ਹੋ ਚੁੱਕਾ ਹੋਵੇ, ਉਹ ਜਿਸ ਨੇ ਤਪੱਸਿਆ, ਯੋਗ ਆਦਿ ਕਿਸੀ ਪ੍ਰਕਾਰ ਦੀ ਅਲੌਕਿਕ ਨਿਪੁੰਨਤਾ, ਸ਼ਕਤੀ ਜਾ ਸਿੱਧੀ ਪ੍ਰਾਪਤ ਕਰ ਲਈ ਹੋਵੇ ਅਥਵਾ ਜੋ ਮੁਕਤੀ ਦਾ ਅਧਿਕਾਰੀ ਹੋਵੇ (**ਮਾਨਕ ਹਿੰਦੀ ਕੋਸ਼**)।

**ਚਉਰਾਸੀਹ ਸਿਧ,** ਬੁੱਧ ਮਤ ਦੇ ਮੰਤਰਯਾਨ, ਬਜਰਯਾਨ ਅਤੇ ਸਹਜਯਾਨ, ਭੇਖਾਂ ਵਿਚ ਹੋਏ ਐਸੇ ਮਹਾਂਪੁਰਖ ਜਿਨ੍ਹਾਂ ਦੀ ਗਿਣਤੀ ਚੌਰਾਸੀ ਹੈ ਅਤੇ ਇਹ "ਚੌਰਾਸੀ ਸਿੱਧ" ਕਰਕੇ ਪ੍ਰਸਿੱਧ ਹਨ।

ਤਿੱਬਤ ਦੇ ਪ੍ਰਾਚੀਨ ਗ੍ਰੰਥਾਂ ਵਿਚ ਚੌਰਾਸੀ ਸਿੱਧਾਂ ਦਾ ਵਰਣਨ ਹੈ। ਆਮ ਰਵਾਇਤ ਅਨੁਸਾਰ ਇਹ ਸਹਜਯਾਨੀ ਸੰਪ੍ਰਦਾ ਨਾਲ ਸੰਬੰਧਤ ਹਨ। ਇਨ੍ਹਾਂ ਦਾ ਸਮਾਂ ਈਸਵੀ ਸੰਨ ੭੫੦ ਤੋਂ ੧੨੦੦ ਤਕ ਮੰਨਿਆ ਜਾਂਦਾ ਹੈ। ਇਹ ਗੱਲ ਵੀ ਪ੍ਰਸਿੱਧ ਹੈ ਕਿ ਇਨ੍ਹਾਂ ਵਿਚ ਜਾਤ ਪਾਤ ਦਾ ਕੋਈ ਭੇਦ ਨਹੀਂ ਸੀ ਅਤੇ ਇਨ੍ਹਾਂ ਸਿੱਧਾਂ ਵਿਚ ਸਭ ਜਾਤਾਂ ਦੇ ਲੋਕ ਸ਼ਾਮਲ ਸਨ। ਇਨ੍ਹਾਂ ਦੇ ਸਿਧਾਂਤਕ ਗ੍ਰੰਥਾਂ ਵਿਚੋਂ **ਸ੍ਰੀ ਚਕ੍ਰਸੰਵਰ** (**श्री चक्रसंवर**) ਨਾਉਂ ਦਾ ਇਕ ਤੰਤਰ ਗ੍ਰੰਥ ਵੀ ਹੈ। ਇਸ ਗ੍ਰੰਥ ਦੇ ਇਕ ਅੰਸ਼ ਦਾ ਅੰਗ੍ਰੇਜ਼ੀ ਵਿਚ ਅਨੁਵਾਦ Arthur Avalon ਨੇ ਕੀਤਾ ਸੀ। ਜੋ *Tantrik Texts* (Vol. VII, Thacker Spink & Co., Calcutta, 1919) ਦੇ ਨਾਉਂ ਹੇਠ ਪ੍ਰਾਪਤ ਹੈ। ਇਸ ਵਿਚ ਬਜਰਯਾਨ ਮੱਤ ਦੀ ਗੰਭੀਰਤਾ ਅਤੇ ਮਹੱਤਤਾ ਦਾ ਉਲ੍ਹੇਖ ਹੈ, ਨਾਲ ਹੀ ਨਾਦ, ਬਿੰਦੂ, ਅਤੇ ਸ਼ੂੰਨਤਾ ਸੰਬੰਧੀ ਵਿਚਾਰ ਦਰਸਾਏ ਗਏ ਹਨ।

ਇਨ੍ਹਾਂ ਸਿੱਧਾਂ ਵਿਚੋਂ ਕਈ ਨਿਸ਼ਕਾਮ ਉਪਾਸਕ ਵੀ ਸਨ ਜੋ ਆਪਣੇ ਉਦੇਸ਼ ਮੁਤਾਬਿਕ ਸ਼ੂੰਨਤਾ ਵਿਚ ਲੀਨ ਹੋ ਜਾਂਦੇ ਸਨ। ਕਈ ਸਿੱਧ ਚੰਗੇ ਵਿਦਵਾਨ ਵੀ ਸਨ। ਇਨ੍ਹਾਂ ਦੀ ਕਵਿਤਾ ਪੂਰਬੀ ਬਿਹਾਰੀ ਅਥਵਾ ਮਾਗਧੀ ਹਿੰਦੀ ਵਿਚ ਵੀ ਹੈ ਅਤੇ ਇਨ੍ਹਾਂ ਨੂੰ ਹਿੰਦੀ ਦੇ ਆਦਿ ਕਵਿ ਹੋਣ ਦਾ ਮਾਣ ਪ੍ਰਾਪਤ ਹੈ।

ਸਿੱਧ ਸਰਹਪਾ ਪ੍ਰਿਥਮ ਸਿੱਧ ਸੀ। ਇਹ ਮਹਾਂ ਪੰਡਿਤ ਦੇ ਤੌਰ ਤੇ ਨਾਲੰਦਾ ਵਿਚ ਪ੍ਰਸਿੱਧ ਸੀ। ਇਸ ਨੇ ਅਨੇਕਾਂ ਗ੍ਰੰਥ ਰਚੇ ਜੋ ਬਜਰਯਾਨੀ ਮਤ ਦੇ ਵੇਦ ਮੰਨੇ ਜਾਂਦੇ ਹਨ। ਇਸ ਦੀ ਇਕ ਕ੍ਰਿਤੀ "**ਦੋਹਾ ਕੋਸ਼**" ਮੌਜੂਦ ਹੈ। ਇਸ ਗ੍ਰੰਥ ਵਿਚ ਆਏ ਦੋਹੇ ਸਿੱਧਾਂ ਦੇ ਉਪਾਸਨਾ ਪੱਖ ਨੂੰ ਵਰਣਨ ਕਰਦੇ ਹਨ। ਸਾਹਿਤਿਕ ਪੱਖ ਤੋਂ ਇਸ ਦੀ ਮਹੱਤਤਾ ਦੇ ਕਈ ਕੀਮਤੀ ਪਹਿਲੂ ਹਨ।

ਚੌਰਾਸੀ ਸਿੱਧਾਂ ਦੀ ਕ੍ਰਮਵਾਰ ਸੂਚੀ ਹੇਠ ਦਰਜ ਹੈ। ਬਹੁਤੇ ਨਾਵਾਂ ਦੇ ਅੰਤ ਵਿਚ "ਪਾ' ਅੱਖਰ "ਪਾਦ" (ਚਰਣ) ਦਾ ਸੰਖੇਪ ਰੂਪ ਜਾਪਦਾ ਹੈ :—

| ਨਾਮ | ਜਾਤੀ | ਦੇਸ਼ |
|---|---|---|
| ੧. ਉਧਲਿਪਾ | ਵੈਸ਼ਜ | ਦੇਵੀਕੋਟ |
| ੨. ਅਚਿੰਤਿਪਾ | ਲੱਕੜਹਾਰਾ | ਧਨਿਰੂਪ |
| ੩. ਅਜੋਗਿਪਾ | ਗ੍ਰਿਹਪਤਿ | ਸਾਲਿ ਪੁਤ੍ਰ |
| ੪. ਅਨੰਗਪਾ | ਸ਼ੂਦਰ | ਗੌੜ |
| ੫. ਇੰਦ੍ਰਭੂਤਿ | ਰਾਜਾ | ਲੰਕਾਪੁਰ |

| | | |
|---|---|---|
| ੬. ਸ਼ਬਰਪਾ | ਖ਼ੱਤਰੀ | ਵਿਕ੍ਰਮ ਸ਼ਿਲਾ |
| ੭. ਸਮੁਦਪਾ | -- | ਸਰ੍ਵਙਿ ਦੇਸ਼ |
| ੮. ਸਰ੍ਵਭਕ੍ਸ਼ਪਾ | ਸ਼ੂਦਰ | ਮਹਰ |
| ੯. ਸਰਹਪਾ | ਬ੍ਰਾਹਮਣ | ਨਾਲੰਦਾ |
| ੧੦. ਸ਼ਲਿਪਾ | ਸ਼ੂਦਰ | ਵਿਘਸੁਰ |
| ੧੧. ਸਾਗਰਪਾ | ਰਾਜਾ | ਕਾਂਚੀ |
| ੧੨. ਸ਼ਾਂਤਿਪਾ | ਬ੍ਰਾਹਮਣ | ਮਗਧ |
| ੧੩. ਕੰਕਣਪਾ | ਰਾਜਕੁਮਾਰ | ਵਿਸ਼ਨੂੰ ਨਗਰ |
| ੧੪. ਕੰਕਾਲੀਪਾ | ਸ਼ੂਦਰ | ਮਗਧ |
| ੧੫. ਕੰਤਾਲੀਪਾ | ਦਰਜੀ | ਮਣਿ ਧਰ |
| ੧੬. ਕਣ੍ਹਪਾ | ਕਾਯਸ੍ਥ | ਸੋਮਪੁਰੀ |
| ੧੭. ਕਨਖਲਾਪਾ | — | ਦੇਵੀ ਕੋਟ |
| ੧੮. ਕਪਾਲਪਾ | ਸ਼ੂਦਰ | ਰਾਜਪੁਰੀ |
| ੧੯. ਕਮਰਿਪਾ | — | ਉੜੀਸਾ |
| ੨੦. ਕਰ੍ਣਰਿਪਾ | — | ਨਾਲੰਦਾ |
| ੨੧. ਕਰ੍ਮਾਰਪਾ | ਲੋਹਾਰ | ਸਾਲਿਪੁਤ੍ਰ |
| ੨੨. ਕਲਕਲਪਾ | ਸ਼ੂਦਰ | ਭਿਰਲਿਰ ਨਗਰ |
| ੨੩. ਕਾਲਪਾ | — | ਰਾਜਪੁਰ |
| ੨੪. ਕਿਲਪਾ | ਰਾਜਕੁਮਾਰ | ਪ੍ਰਹਰ |
| ੨੫. ਕੁਕੁਰਿਪਾ | ਬ੍ਰਾਹਮਣ | ਕਪਿਲ |
| ੨੬. ਕੁਚਿਪਾ | ਸ਼ੂਦਰ | ਕਰਿ |
| ੨੭. ਕੁਠਾਲਿਪਾ | — | ਰਾਮੇਸ਼ਵਰ |
| ੨੮. ਕੁਮਰਿਪਾ | — | ਜੋਮਨਸ਼੍ਰੀਦੇਸ਼ |
| ੨੯. ਕੋਕਾਲਿਪਾ | ਰਾਜਕੁਮਾਰ | ਚੰਪਾਰਨ |
| ੩੦. ਖੜ੍ਗਪਾ | ਸ਼ੂਦਰ | ਮਗਧ |
| ੩੧. ਗੁੰਡਰਿਪਾ | ਚਿੜੀਮਾਰ | ਡਿਸੁ ਨਗਰ |
| ੩੨. ਗੋਰਕ੍ਸ਼ਪਾ | — | — |
| ੩੩. ਘੰਟਾਪਾ | ਖੱਤਰੀ | ਵਾਰੇਂਦ੍ਰ |
| ੩੪. ਘਰ੍ਵਰਿਪਾ | — | ਬੋੱਧਿ ਨਗਰ |
| ੩੫. ਚਮ੍ਪਕਪਾ | ਰਾਜਕੁਮਾਰ | — |
| ੩੬. ਚਮਾਰਿਪਾ | ਚਰ੍ਮਕਾਰ | ਵਿਸ਼ਨੂੰ ਨਗਰ (ਪੂਰਬ ਦੇਸ਼) |
| ੩੭. ਚਰ੍ਪਟੀਪਾ | ਕਹਾਰ | ਚੰਪਾ |
| ੩੮. ਚਵਰਿਪਾ | — | — |
| ੩੯. ਚੇਲੁਕਪਾ | ਸ਼ੂਦਰ | ਭੰਗਲਪੁਰ |
| ੪੦. ਚੌਰੰਗਿਪਾ | ਰਾਜਕੁਮਾਰ | ਮਗਧ |
| ੪੧. ਛਤ੍ਰਪਾ | ਸ਼ੂਦਰ | ਸੰਧੋਨਗਰ |
| ੪੨. ਜਯਾਨੰਤ | ਬ੍ਰਾਹਮਣ | ਭਗਲਪੁਰ |
| ੪੩. ਜਾਲੰਧਰਪਾ | ਬ੍ਰਾਹਮਣ | ਨਗਰ ਭੋ |
| ੪੪. ਜੋਗੀਪਾ | ਡੋਮ | (ਉਡੰਤਪੁਰੀ) |
| ੪੫. ਡੇਂਗਿਪਾ | ਬ੍ਰਾਹਮਣ | ਉੜੀਸਾ (ਸਾਲਿ ਪੁਤਰ) |
| ੪੬. ਡੋਮ੍ਬਿਪਾ | ਖੱਤਰੀ | ਮਗਧ |
| ੪੭. ਤੰਤਿਪਾ | ਤੰਤਵਾ | ਸੰਧੋ ਨਗਰ |
| ੪੮. ਤੰਧੇਪਾ | ਸ਼ੂਦਰ | ਕੋਸ਼ਾਮ੍ਬੀ |
| ੪੯. ਤਿਲੋਪਾ | ਬ੍ਰਾਹਮਣ | ਭਿਗੁ ਨਗਰ |
| ੫੦. ਥਗਨਪਾ | ਸ਼ੂਦਰ | ਪੂਰਬ-ਭਾਰਤ |
| ੫੧. ਦਾਰਿਕਪਾ | ਰਾਜਾ | ਉੜੀਸਾ |
| ੫੨. ਦੋਖੰਧਿਪਾ | — | ਗੰਧਪੁਰ |
| ੫੩. ਧਹੁਲਿਪਾ | ਸ਼ੂਦਰ | ਧੇਕਰ ਦੇਸ਼ |
| ੫੪. ਧਰ੍ਮਪਾ | ਬ੍ਰਾਹਮਣ | ਬਿਕ੍ਰਮਸ਼ਿਲਾ ਦੇਸ਼ |
| ੫੫. ਧੋਕਰਿਪਾ | ਸ਼ੂਦਰ | ਸਾਲਿਪੁਤ੍ਰ |
| ੫੬. ਧੋਮ੍ਭਿਪਾ | ਧੋਬੀ | ਸਾਲਿਪੁਤ੍ਰ |
| ੫੭. ਨਲਿਨਪਾ | — | ਸਾਲਿਪੁਰ |
| ੫੮. ਨਾਗਬੋਧਿਪਾ | ਬ੍ਰਾਹਮਣ | ਪੱਛਮ ਭਾਰਤ |
| ੫੯. ਨਾਗਾਰ੍ਜੁਨ | ਬ੍ਰਾਹਮਣ | ਕਾਂਚੀ |
| ੬੦. ਨਾਰੋਪਾ | ਬ੍ਰਾਹਮਣ | ਮਗਧ |
| ੬੧. ਨਿਰ੍ਗੁਣਪਾ | ਸ਼ੂਦਰ | ਪੂਰਬ ਦੇਸ਼ |
| ੬੨. ਪੰਕਜਪਾ | ਬ੍ਰਾਹਮਣ | — |
| ੬੩. ਪਨਹਪਾ | ਚਮਾਰ | ਸੰਧੋ ਨਗਰ |
| ੬੪. ਪੁਤੁਲਿਪਾ | ਸ਼ੂਦਰ | ਭੰਗਲ ਦੇਸ਼ |
| ੬੫. ਭਦ੍ਰਪਾ | ਬ੍ਰਾਹਮਣ | ਮਣਿਧਰ |
| ੬੬. ਭਦੇਪਾ | — | ਸ਼੍ਰਾਵਸ੍ਤੀ |
| ੬੭. ਭਲਹਪਾ | ਖ਼ੱਤਰੀ | ਧੰਜੁਰ ਦੇਸ਼ |
| ੬੮. ਭਲਿਪਾ | ਕ੍ਰਿਸ਼ਣਘ੍ਰਿਤਵਣਿਕ੍ | ਸਤਪੁਰੀ |
| ੬੯. ਭਲਿਪਾ | ਬ੍ਰਾਹਮਣ | ਅਪਤ੍ਰ (ਦੇਸ਼) |
| ੭੦. ਭਿਖਨਪਾ | ਸ਼ੂਦਰ | ਸਾਲਿਪੁਤ੍ਰ |
| ੭੧. ਭੁਸੁਕੁਪਾ | ਰਾਜਕੁਮਾਰ | ਨਾਲੰਦਾ |
| ੭੨. ਮਹਿਪਾ | ਸ਼ੂਦਰ | ਮਗਧ |
| ੭੩. ਮਣਿਭਦ੍ਰਾ | ਗ੍ਰਿਹਦਾਸੀ | ਮਗਧ |
| ੭੪. ਮੀਨਪਾ | ਮਛੂਆ | ਕਾਮਰੂਪ |
| ੭੫. ਮੇਕੋਪਾ | ਵਣਿਕ੍ | ਭੰਗਲ ਦੇਸ਼ |
| ੭੬. ਮੇਖਲਾਪਾ | ਗ੍ਰਿਹਪਤਿ ਕੰਨਜਾ | ਅਗਚੇਨਗਰ |
| ੭੭. ਮੇਦਿਨੀਪਾ | — | ਲਾਖਪੁਯ |
| ੭੮. ਰਾਹੁਲਪਾ | ਸ਼ੂਦਰ | ਕਾਮਰੂਪ |
| ੭੯. ਲਛਮੀਕਰਾ | ਰਾਜਕੁਮਾਰੀ | ਸੰਭਲ ਨਗਰ |

| | | |
|---|---|---|
| ੮੦. ਲੀਲਾਪਾ | — | — |
| ੮੧. ਲੁਚਿਕਪਾ | ਬ੍ਰਾਹਮਣ | ਭੰਗਲ ਦੇਸ਼ |
| ੮੨. ਲੂਇਪਾ | ਕਾਯਸ੍ਥ | (ਮਗਧ) |
| ੮੩. ਵਿਰੂਪਾ | — | ਮਗਧ (ਦੇਵਪਾਲ ਦਾ ਦੇਸ਼) |
| ੮੪. ਵੀਣਾਪਾ | ਰਾਜਕੁਮਾਰ | ਗੌੜ (ਵਿਹਾਰ) |

(ਅਧਾਰਤ, पुरातत्त्व-निबन्धावली, राहुल सांकृत्यायन, किताब महल, इलाहाबाद, १६५८, पृष्ठ ११६-१२५)

ਚੌਰਾਸੀ ਸਿੱਧਾਂ ਦੀ ਸੂਚੀ **ਕਲ੍ਯਾਣ** (कल्याण), ਯੋਗ ਅੰਕ, (ਅਗਸਤ, ੧੯੩੫), ਵਿਚ ਤਸਵੀਰਾਂ ਸਹਿਤ ਪ੍ਰਕਾਸ਼ਿਤ ਹੋਈ ਸੀ।

ਇਹ ਗੱਲ ਆਮ ਪ੍ਰਚਲਤ ਹੈ ਕਿ ਨਾਥ ਪੰਥ ਦੇ ਬਾਨੀ ਗੋਰਖਨਾਥ ਦਾ ਗੁਰੂ (ਮਤ੍ਸਯੇਂਦ੍ਰਨਾਥ, **मत्स्येंद्रनाथ**) ਸੀ ਜੋ ਸਿੱਧ ਮੀਨਨਾਥ ਦਾ ਪੁੱਤਰ ਸੀ । ਸ਼ਾਇਦ ਇਸੇ ਕਾਰਨ ਗੋਰਖਨਾਥ ਦੇ ਚਲਾਏ ਪੰਥ ਵਿਚ, ਬੁੱਧਮਤ ਦੇ ਸਿੱਧਾਂ ਦੇ ਕਈ ਸਿੱਧਾਂਤ ਅਤੇ ਕ੍ਰਿਆਵਾਂ ਪ੍ਰਚਲਤ ਰਹੀਆਂ । ਸਮਾਂ ਪਾ ਕੇ ਨਾਥ ਪੰਥੀ ਸੰਪ੍ਰਦਾ ਵਿਚ ਵੀ ਕਈ ਜੋਗੀ ਸਿੱਧ ਹੋਏ ਅਤੇ ਇਨ੍ਹਾਂ ਦੀ ਗਿਣਤੀ ਵੀ ਚੌਰਾਸੀ ਮੰਨੀ ਜਾਣ ਲੱਗੀ । ਇਨ੍ਹਾਂ ਦਾਂ ਕ੍ਰਮਵਾਰ ਸੂਚੀ ਜੋ ਪੰਡਤ ਤਾਰਾ ਸਿੰਘ ਨਰੋਤਮ ਨੇ ਆਪਣੇ ਕੋਸ਼ ਵਿਚ ਦਿਤੀ ਹੈ, ਇਸ ਪ੍ਰਕਾਰ ਹੈ :—

(੧) ਊਰਮ, (੨) ਅਉਘੜ, (੩) ਅਕਾਲਨਿਰ, (੪) ਅਘਰਘਨ, (੫) ਅਛਾਦੈਨ, (੬) ਅਬਨਾਸੀ, (੭) ਅਮਰਨਿਧ, (੮) ਏਕਸੰਗੀ, (੯) ਸੰਕਰ ਜੋਗ, (੧੦) ਸੰਗੂ, (੧੧) ਸੰਘੂ, (੧੨) ਸੰਤਾਲਕਾ ਕਹੀਏ, (੧੩) ਸੰਦਸੈਨ, (੧੪) ਸੰਭ, (੧੫) ਸਮਰਤ, (੧੬) ਸਰਜ, (੧੭) ਸਾਬਿਸ, (੧੮) ਸੀਤਲਜਲ, (੧੯) ਸੁਰਐਨ, (੨੦) ਸੁਰਸਤੀ, (੨੧) ਸੁਰਤਸਿਧ, (੨੨) ਸੇਵਲਕਰਨ, (੨੩) ਹਨੀਫਾ, (੨੪) ਹਾਜੀਰਤਨ, (੨੫) ਕੰਦਰਜੋਗੀ, (੨੬) ਕਨਕਾ, (੨੭) ਕਨੀਫਾ, (੨੮) ਕਰਮਨਾਸੀ, (੨੯) ਕਲਕਸੰਗੀ, (੩੦) ਕਲਬਿਲਾਸੀ, (੩੧) ਕਲੇਸਧੂਪੀ, (੩੨) ਕਵਵਨੈਨ, (੩੩) ਕਿਸਨਕੁਵਰ, (੩੪) ਕੇਵਲਕਰਮ, (੩੫) ਕੇਵਲਕਰਮੀ, (੩੬) ਕੋਸਕਰਨ, (੩੭) ਖਲਕਨਿਧ, (੩੮) ਖਿੰਥੜਾ, (੩੯) ਗਿਰਬੋਧ, (੪੦) ਗਿਰਵੀਰ, (੪੧) ਗੁਫਾਬਾਸੀ, (੪੨) ਗੁਰਧਨ ਸੈਨ, (੪੩) ਗੈਲਸਾ, (੪੪) ਗੈਲਧਾਰ, (੪੫) ਗੌਨਗਲ, (੪੬) ਚਲਨਿਲ, (੪੭) ਚੁਨਬੋ, (੪੮) ਜਾਲਕਾ, (੪੯) ਜੋਗਵੰਤੀ, (੫੦) ਜੋਗਿਟਹਰੇ, (੫੧) ਜੋਗੀ ਬਚਿਤ੍ਰਗਹੀਏ, (੫੨) ਜੋਤ ਮਗਨ, (੫੩) ਜੋਤਲਗਨ, (੫੪) ਤਹਰਬੈਨ, (੫੫) ਤੁਲਸਜੋਗ, (੫੬) ਦੰਘੂ, (੫੭) ਦੀਸਪਰੰਗੀ, (੫੮) ਧੂਰਮ, (੫੯) ਨ੍ਰਿਤਸਿਧ, (੬੦) ਨਲਵਨੈਨ, (੬੧) ਨਾਸਨ, (੬੨) ਪ੍ਰਤਪ੍ਰਨ, (੬੩) ਪਰਬਤ ਈਸਰ, (੬੪) ਪਲਾਸਮੁਗਲਭੋਗੀ, (੬੫) ਪਿਪਲਕਾ, (੬੬) ਪੂਰਨ, (੬੭) ਬਹਰੀਮ ਜੋਗੀ, (੬੮) ਬਰਮਜੋਗ, (੬੯) ਬਿਸਨਪਤ, (੭੦) ਬਿਬਾਬਿਲਕਾ, (੭੧) ਬਿਮਲਜੋਤ, (੭੨) ਭੰਗੂ, (੭੩) ਭਤਵੈ, (੭੪) ਭਰਥਰ, (੭੫) ਭੋਲਸਰ, (੭੬) ਮੰਘੂ, (੭੭) ਮੀਰ ਹੁਸੈਨੀ, (੭੮) ਮੀਰਜੰਬਾਲ ਕੰਧਾਰੀ, (੭੯) ਮੁਕਤੀਸਰ, (੮੦) ਮੂਲ ਮੰਤ੍ਰੀ, (੮੧) ਰਾਇਐਨ, (੮੨) ਰਾਮ ਕੁਵਰ, (੮੩) ਲੰਘੂ, (੮੪) ਲਹੁਰੂਪਾ ।
**(ਗ੍ਰੰਥ ਗੁਰੁ ਗਿਰਾਰਥ ਕੋਸ਼)**

ਭਾਈ ਕਾਨ੍ਹ ਸਿੰਘ ਜੀ ਨੇ ਵੀ ਆਪਣੇ ਕੋਸ਼ ਵਿਚ ਚੌਰਾਸੀ ਸਿੱਧਾਂ ਦੀ ਸੂਚੀ ਦਿਤੀ ਹੈ । ਇਸ ਵਿਚ ਬੱਤੀ ਨਾਮ ਐਸੇ ਹਨ ਜੋ ਪੰਡਤ ਤਾਰਾ ਸਿੰਘ ਜੀ ਦੀ ਉਪਰ ਦਿਤੀ ਫ਼ਹਿਰਿਸਤ ਨਾਲ ਮਿਲਦੇ ਹਨ । ਸਾਰੀ ਸੂਚੀ ਲਈ ਵੇਖੋ, (**ਗੁਰੁ ਸ਼ਬਦ ਰਤਨਾਕਰ, ਮਹਾਨ ਕੋਸ਼**) । ਸੂਚੀਆ ਹੋਰ ਵੀ ਉਪਲਬਧ ਹਨ ।

ਗੋਰਖਨਾਥ ਦੇ ਪੈਰੋਕਾਰਾਂ ਦੀ ਰਹਿਤ ਮਰਯਾਦਾ ਦੇ ਮੋਟੇ ਮੋਟੇ ਲੱਛਣ ਇਹ ਹਨ :—

ਸ਼ਿਵ ਦੀ ਉਪਾਸਨਾ, ਹਠਯੋਗ ਮਾਰਗ ਅਪਨਾਣਾ, ਪੰਜ ਮਕਾਰਾਂ ਤੋਂ ਪ੍ਰਹੇਜ਼ ਕਰਨਾ ।

ਬਤੌਰ ਚਿੰਨ੍ਹ ਦੇ ਨਾਥ ਪੰਥੀ ਜੋਗੀ ਦੇ ਕੰਨ ਵਿਚ ਮੁੰਦ੍ਰਾ, ਗਲ ਵਿਚ ਸੇਲੀ ਜਿਸ ਦੇ ਨਾਲ ਪਵਿਤ੍ਰੀ, ਰੁਦਰਾਖ਼ ਅਤੇ ਨਾਦੀ ਅਤੇ ਹੱਥਾਂ ਵਿਚ ਖਪਰ ਹੁੰਦਾ ਹੈ ।

ਇਸ ਮਤ ਦੇ ਗ੍ਰੰਥਾਂ ਦੀ ਸੂਚੀ ਦਾ ਵਿਉਰਾ ਬਹੁਤ ਵੱਡਾ ਹੈ । ਗੋਰਖ ਸ਼ਤਕ, ਗੋਰਖ ਸਹਸਰ, ਗੋਰਖ ਗੀਤਾ, ਗੋਰਖ ਕਲਪ, ਗੋਰਖ ਪੱਧਤਿ ਆਦਿ ਸ੍ਰੇਸ਼ਟ ਗ੍ਰੰਥ ਮੰਨੇ ਜਾਂਦੇ ਹਨ ।

ਪਹਿਲਾਂ ਇਸ ਮਤ ਦੇ ਬਾਰਾਂ ਭੇਖ ਸਨ, ਫਿਰ ਸਮੇਂ ਦੇ ਫੇਰ ਨਾਲ ਇਸ ਮਤ ਦੇ ਕਈ ਭੇਖ ਬਣ ਗਏ ਅਤੇ ਜੋਗੀਆਂ ਨੇ ਹੋਰ ਸਾਧੂਆਂ ਦੇ ਪ੍ਰਭਾਵ ਹੇਠ ਆਪਣੀ ਰਹਿਣੀ ਬਹਿਣੀ ਵਿਚ ਕਾਫੀ ਤਬਦੀਲੀ ਲਿਆਂਦੀ । ਇਸ ਸੰਬੰਧੀ ਵਧੇਰੇ ਜਾਣਕਾਰੀ ਲਈ ਵੇਖੋ, George Weston Briggs, *Gorakhnath and the Kanphata Yogis*, Calcutta, 1938.

ਗੁਰੂ ਨਾਨਕ ਦੇਵ ਜੀ ਦੀ ਮੁਲਾਕਾਤ ਸਿੱਧਾਂ ਨਾਲ ਹੋਈ ਸੀ । ਇਸ ਕਥਨ ਦਾ ਸੰਕੇਤ ਗੁਰੂ ਜੀ ਦੀ ਬਾਣੀ "**ਸਿਧ ਗੋਸਟਿ**", **ਵਾਰਾਂ ਭਾਈ ਗੁਰਦਾਸ**, (ਵਾਰ, I, ੩੯-੪੪) ਅਤੇ **ਜਨਮ ਸਾਖੀਆਂ** ਵਿਚੋਂ ਮਿਲਦਾ ਹੈ । ਗੁਰੂ ਜੀ ਦੀ ਬਾਣੀ ਵਿਚ ਹੇਠ ਲਿਖੇ ਨਾਵਾਂ ਦਾ ਜ਼ਿਕਰ ਹੈ :—

ਈਸਰੁ, ਗੋਰਖੁ, ਗੋਪੀ ਚੰਦੁ, ਚਰਪਟੁ, ਭਰਥਰਿ, ਲੋਹਾਰੀਪਾ ।

ਉਪਰ ਦਿਤੀਆਂ ਫ਼ਹਿਰਿਸਤਾਂ ਦੇ ਮਿਲਾਣ ਤੋਂ ਇਹ ਨਿਸਚਿਤ ਕਰਨਾ ਕਠਿਨ ਹੈ ਕਿ ਉਹ ਸਿੱਧ ਜਿਨ੍ਹਾਂ ਦੀ ਗੁਰੂ ਜੀ ਨਾਲ ਮੁਲਾਕਾਤ ਹੋਈ, ਕਿਸ ਖ਼ਾਸ ਭੇਖ ਦੇ ਸਨ । ਇਸ ਪ੍ਰਸੰਗ ਵਿਚ ਹੀ ਇਹ ਗੱਲ ਦਸਣੀ ਪੈਂਦੀ ਹੈ ਕਿ ਕਈ ਥਾਈਂ ਜਿਥੇ ਬਾਣੀ ਵਿਚ ਸ਼ਬਦ 'ਸਿਧ' ਆਇਆ ਹੈ ਉਸ ਦੇ ਨਾਲ ਸ਼ਬਦ 'ਬੁਧ' ਵੀ ਆ ਜਾਂਦਾ ਹੈ । ਯਥਾ :—

(੧) **ਚਉਰਾਸੀਹ ਸਿਧ ਬੁਧ ਤੇਤੀਸ ਕੋਟਿ ਮੁਨਿ**
**ਜਨ ਸਭਿ ਚਾਹਹਿ ਹਰਿ ਜੀਉ ਤੇਰੋ ਨਾਉ ॥ ... ॥ ੧ ॥**
ਧਨਾਸ. ਮਹਲਾ ੪–੧੦, ਸਫ਼ਾ ੬੬੯

(੨) **ਸੋਈ ਨਾਮੁ ਸਿਵਰਿ ਨਵ ਨਾਥ ਨਿਰੰਜਨੁ**
**ਸਿਵ ਸਨਕਾਦਿ ਸਮੁਧਰਿਆ ॥**
**ਚਵਰਾਸੀਹ ਸਿਧ ਬੁਧ ਜਿਤੁ ਰਾਤੇ**
**ਅੰਬਰੀਕ ਭਵਜਲੁ ਤਰਿਆ ॥ ... ॥ ੩ ॥**
ਸਵਈ. ਮਹਲੇ ੩ ਕੇ, ਸਫ਼ਾ ੧੩੯੩

(੩) **ਸਲੋਕ ਮ: ੧ ॥ ...**
**ਭੈ ਵਿਚਿ ਸਿਧ ਬੁਧ ਸੁਰ ਨਾਥ ॥**
**ਭੈ ਵਿਚਿ ਆਡਾਣੇ ਆਕਾਸ ॥ ... ॥ ੧ ॥**
ਆਸਾ (ਵਾਰ) ਮਹਲਾ ੧–੪, ਸਫ਼ਾ ੪੬੪

(੪) **ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥**
**ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥ ... ॥ ੩੫ ॥**
ਜਪੁਜੀ, ਸਫ਼ਾ ੭

(੫) ਜਾਂ ਚੈ ਘਰਿ ਨਿਕਟ ਵਰਤੀ ਅਰਜਨੁ
ਧ੍ਰੂ ਪ੍ਰਹਲਾਦੁ ਅੰਬਰੀਕੁ ਨਾਰਦੁ ਨੇਜੈ
ਸਿਧ ਬੁਧ ਗਣ ਗੰਧਰਬ ਬਾਨਵੈ ਹੇਲਾ ॥ ... ॥ ੫ ॥
ਮਲਾਰ ਨਾਮਦੇਵ–੧, ਸਫ਼ਾ ੧੨੯੨

"ਸਿਧ" ਅਤੇ "ਬੁਧ" ਦਾ ਬਾਰ ਬਾਰ ਇਕੱਠੇ ਆਉਣਾ ਵਿਸ਼ੇਸ਼ ਵਿਆਖਿਆ ਦਾ ਮੁਥਾਜ ਹੈ ।

[**ਸੰਸ.** अवध्य (**ਅਵਧ੍ਯ**), ਮੌਤ ਤੋਂ ਮੁਕਤ, ਜਿਸ ਨੂੰ ਮਾਰਿਆ ਨਾ ਜਾ ਸਕੇ ।]

**ਅਬਧ,** ਅਟੁਟ, ਨਾ ਟੁਟਣ ਜੋਗ, ਅਬਧ । ੨੭੮੨

**ਜੀਅ ਜੰਤ ਜਹਾ ਜਹਾ ਲਗੁ ਕਰਮ ਕੇ ਬਸਿ ਜਾਇ ॥**
**ਕਾਲ ਫਾਸ ਅਬਧ ਲਾਗੇ ਕਛੁ ਨ ਚਲੈ ਉਪਾਇ ॥ ੩ ॥**
ਆਸਾ ਰਵਿਦਾਸ–੧, ਸਫ਼ਾ ੪੮੯

**ਭਾਵ :** ਕਾਲ ਦੀ ਫਾਹੀ ਅਬਧ ਹੈ, (ਉਹ ਸਾਰੇ ਜੀਵਾਂ ਤੇ) ਲਾਗੂ ਹੈ, ਉਸ ਦੇ ਸਾਹਮਣੇ ਕੋਈ ਉਪਾਇ ਕਾਰਗਰ ਨਹੀਂ ਹੁੰਦਾ । ਸਾਰੇ ਜੀਵ ਕਰਮਾਂ ਦੇ ਅਧੀਨ ਹਨ, ਜੀਵ ਜੰਤ (ਇਨ੍ਹਾਂ ਕਰਮਾਂ ਦੇ) ਬਧੇ ਜਿਥੇ ਜਿਥੇ (ਜਨਮ ਲੈਂਦੇ ਹਨ ਕਾਲ ਉਥੇ ਹੀ ਇਨ੍ਹਾਂ ਨੂੰ ਆ ਫਾਹੀ ਪਾਂਦਾ ਹੈ) ।

[ਵੇਖੋ, ੨੭੮੧]

**ਅਬਨਾਸੀ,** ਅਟੱਲ, ਅਬਨਾਸੀ । ੨੭੮੨ (ੳ)

**ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ ॥**
**ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ**
**ਰਾਜੁ ਲੀਓ ਅਬਨਾਸੀ ॥ ੬ ॥**
ਭੈਰਉ ਕਬੀਰ–੧੭, ਸਫ਼ਾ ੧੧੬੨

**ਭਾਵ :** ਭਗਵਾਨ ਦੇ ਸਿਮਰਣ ਦੇ ਬਲ ਨਾਲ ਮੇਰੀ ਕਾਲ ਦੀ ਭਿਆਨਕ ਫਾਂਸੀ ਦੀ ਬਿਪਤਾ ਕਟੀ ਗਈ । ਭਗਤ ਕਬੀਰ (ਜੀ ਕਹਿੰਦੇ ਹਨ, ਮੈਂ ਇਸ ਸਿਮਰਨ ਦੀ ਸ਼ਕਤੀ ਨਾਲ) ਕਿਲੇ ਉਤੇ ਚੜ੍ਹ ਗਿਆ (ਦਸਮ ਦੁਆਰ ਵਿਚ ਪ੍ਰਵੇਸ਼ ਕਰ ਗਿਆ) ਅਤੇ **ਅਟੱਲ** ਰਾਜ (ਸਦਾ ਪ੍ਰਸੰਨ ਰਹਿਣ ਵਾਲੀ ਅਵਸਥਾ ਨੂੰ) ਪ੍ਰਾਪਤ ਕਰ ਲਿਆ ਹੈ ।

**ਭਗਵਤ,** ਭਗਵਾਨ ਦੀ, ਵਾਹਿਗੁਰੂ ਦੀ ।
**ਭੀਰਿ,** ਬਿਪਤਾ, ਭੀੜ ।

[ਵੇਖੋ, ੨੭੯੮]

**ਅਬਰਨ,** ਨੀਵੀਂ ਜਾਤੀ, ਕੁਜਾਤ । ੨੭੮੩

**ਅਬਰਨ ਬਰਨ ਸਿਉ ਮਨ ਹੀ ਪ੍ਰੀਤਿ ॥**
**ਹਉਮੈ ਗਾਵਨਿ ਗਾਵਹਿ ਗੀਤ ॥ ... ॥ ੨ ॥**
ਭੈਰਉ (ਅਸਟ.) ਕਬੀਰ–੧, ਸਫ਼ਾ ੧੧੬੨

**ਭਾਵ :** ਜਿਨ੍ਹਾਂ ਦੇ ਮਨ ਦੀ ਪ੍ਰੀਤੀ ਜਾਤ **ਕੁਜਾਤ** ਦੇ ਰੰਗ ਭੇਦ ਉਪਰ ਨਿਰਭਰ ਹੈ ਉਹ ਅਜੇ ਹਉਮੈਂ ਦੇ ਗਾਵਨਿ ਅਤੇ ਗੀਤ ਗਾ ਰਹੇ ਹਨ ।

**ਅਬਰਨ ਬਰਨ,** ਵਰਣ ਵਿਵਸਥਾ ਦੇ ਮੁਤਾਬਿਕ ਜਾਤਿ ਭੇਦ ।

[**ਸੰਸ.** अवर्ण (**ਅਵਰ੍ਣ**), ਰੰਗ ਰਹਿਤ, ਨੀਵਾਂ, ਚੰਗੇ ਗੁਣਾਂ ਤੋਂ ਰਹਿਤ ;
**ਹਿੰਦੀ,** अवर्ण (**ਅਵਰ੍ਣ**), ਬ੍ਰਾਹਮਣ ਆਦਿ ਦੇ ਧਰਮ ਤੋਂ ਰਹਿਤ, ਵਰਣ–ਧਰਮ–ਰਹਿਤ ।]

**ਅਬਰਨ,** ਨੀਵੀਂ ਜਾਤ, ਬੇਰੰਗ । ੨੭੮੩ (ੳ)

**ਅਬਰਨ ਬਰਨ ਘਾਮ ਨਹੀ ਛਾਮ ॥**
**ਅਵਰ ਨ ਪਾਈਐ ਗੁਰ ਕੀ ਸਾਮ ॥ ... ॥ ੭ ॥**
ਭੈਰਉ (ਅਸਟ.) ਕਬੀਰ–੧, ਸਫ਼ਾ ੧੧੬੨

**ਭਾਵ :** (ਸੁੰਨ ਮੰਡਲ ਵਿਚ ਜੋ ਦਸ਼ਾ ਹੈ ਉਹ) ਰੰਗ ਅਤੇ **ਬੇਰੰਗ** (ਦੀ ਅਵਸਥਾ ਤੋਂ ਉਪਰ ਹੈ, ਉਥੇ) ਧੁੱਪ ਅਤੇ ਛਾਂ ਦਾ ਵੀ ਸੁਆਲ ਨਹੀਂ । (ਇਹ ਅਵਸਥਾ ਕਿਸੇ ਤਰ੍ਹਾਂ) ਪ੍ਰਾਪਤ ਨਹੀਂ ਹੁੰਦੀ, ਕੇਵਲ ਗੁਰੂ ਦੀ ਸ਼ਰਨ ਵਿਚ ਲਭਦੀ ਹੈ ।

**ਮਤਲਬ :** ਸ਼ਬਦ ਵਿਚ ਜ਼ਿਕਰ ਸੁੰਨ ਮੰਡਲ ਦਾ ਹੈ । ਯਥਾ :—

**ਸੁੰਨ ਮੰਡਲ ਮਹਿ ਕਰਿ ਪਰਗਾਸੁ ॥**
**ਊਹਾਂ ਸੂਰਜ ਨਾਹੀ ਚੰਦ ॥**
**ਆਦਿ ਨਿਰੰਜਨੁ ਕਰੈ ਅਨੰਦ ॥ ੫ ॥**

ਭੈਰਉ (ਅਸਟ.) ਕਬੀਰ–੧, ਸਫ਼ਾ ੧੧੬੨

ਉਸੇ ਦੀ ਵਿਆਖਿਆ ਹੈ ਕਿ ਉਥੇ ਰੰਗ, ਰੂਪ, ਰੇਖ ਨਹੀਂ, ਨਾ ਹੀ ਧੁੱਪ ਛਾਂ ਆਦਿਕ ਹਨ ।

[ਵੇਖੋ, ੨੭੮੩]

**ਅਬਰਨਾ,** ਨੀਵੀਂ ਜਾਤੀ ਦੇ । ੨੭੮੪

**ਮਨ ਹਰਿ ਕੀਰਤਿ ਕਰਿ ਸਦਹੂੰ ॥**
**ਗਾਵਤ ਸੁਨਤ ਜਪਤ ਉਧਾਰੈ**
**ਬਰਨ ਅਬਰਨਾ ਸਭਹੂੰ ॥ ੧ ॥ ਰਹਾਉ ॥**

ਦੇਵ. ਮਹਲਾ ੫–੪, ਸਫ਼ਾ ੫੨੯

**ਭਾਵ :** ਹੇ ਮਨ ! ਸਦਾ ਹੀ ਹਰੀ ਦੀ ਸਿਫਤ ਸਾਲਾਹ ਕਰਿਆ ਕਰ । (ਪ੍ਰਭੂ ਦੀ ਸਿਫਤ) ਗਾਉਣ ਵਾਲਿਆਂ ਨੂੰ, ਸੁਣਨ ਵਾਲਿਆਂ ਨੂੰ ਅਤੇ ਜਪਣ ਵਾਲਿਆਂ ਨੂੰ, ਸਭਨਾਂ ਨੂੰ (ਭਾਵੇਂ ਉਹ) ਉੱਚੀ ਜਾਤੀ (ਦੇ ਹਨ ਭਾਵੇਂ) **ਨੀਵੀਂ ਜਾਤੀ** (ਦੇ, ਸਭਨਾਂ ਨੂੰ ਉਹ) ਬਚਾ ਲੈਂਦਾ ਹੈ ।

[ਵੇਖੋ, ੨੭੮੩]

**ਅਬਲ,** ਕਮਜ਼ੋਰ, ਨਿਰਬਲ । ੨੭੮੫

**ਅਬਲ ਬਲੁ ਤੋੜਿਆ ਅਚਲ ਚਲੁ ਥਪਿਆ**
**ਅਘੜੁ ਘੜਿਆ ਤਹਾ ਅਪਿਉ ਪੀਆ ॥ ੧ ॥**

ਮਾਰੂ ਜੈਦੇਉ–੧, ਸਫ਼ਾ ੧੧੦੬

**ਵੇਖੋ, ਅਘੜੁ (੧੯੮੮)**

[ਸੰਸ. अबल (**ਅਬਲ**), ਨਿਰਬਲ, ਕਮਜ਼ੋਰ ।]

**ਅਬਲੁ,** ਨਿਰਬਲ, ਬਲਹੀਨ । ੨੭੮੬

**ਇਹ ਸੁਪਨੀ ਤਾ ਕੀ ਕੀਤੀ ਹੋਈ ॥**
**ਬਲੁ ਅਬਲੁ ਕਿਆ ਇਸ ਤੇ ਹੋਈ ॥ ੪ ॥**

ਆਸਾ ਕਬੀਰ–੧੯, ਸਫ਼ਾ ੪੮੦

**ਭਾਵ :** ਇਹ ਮਾਯਾ (ਸੁਤੰਤ੍ਰ ਵਸਤੂ ਨਹੀਂ, ਇਹ ਤਾਂ) ਉਸ (ਪਰਮਾਤਮ ਦੇਵ) ਦੀ ਰਚੀ ਹੋਈ ਹੈ । (ਸੋ) ਇਸ **ਅਬਲ ਤੋਂ** ਕੀਹ ਬਲ ਹੋ ਸਕਦਾ ਹੈ । (ਇਹ ਮਾਇਆ ਸੁਤੰਤ੍ਰ ਨਿਜ ਬਲ ਵਾਲੀ ਕੋਈ ਜੀਵ ਵਸਤੂ ਨਹੀਂ) । (**ਸੰਥਜਾ**, ਸਫ਼ਾ ੨੯੯੧)

[ਵੇਖੋ, ੨੭੮੫]

**ਅਬਿ,** ਹੁਣ । ੨੭੮੬ (ੳ)

**ਸਾਧੋ ਕਉਨੁ ਜੁਗਤਿ ਅਬਿ ਕੀਜੈ ॥**
**ਜਾ ਤੇ ਦੁਰਮਤਿ ਸਗਲ ਬਿਨਾਸੈ**
**ਰਾਮ ਭਗਤਿ ਮਨੁ ਭੀਜੈ ॥ ੧ ॥ ਰਹਾਉ ॥**

ਰਾਮ. ਮਹਲਾ ੯–੨, ਸਫ਼ਾ ੯੦੨

**ਭਾਵ :** ਹੇ ਸਾਧੋ ! **ਹੁਣ** ਕਿਹੜੀ **ਜੁਗਤੀ** ਕਰੀਏ ਜਿਸ ਨਾਲ ਸਾਰੀ ਖੋਟੀ ਮਤਿ ਨਾਸ਼ ਹੋ ਜਾਵੇ ਅਤੇ ਮਨ ਵਾਹਿਗੁਰੂ ਦੀ ਭਗਤੀ ਵਿਚ ਦ੍ਰਵ ਜਾਵੇ ।

[ਵੇਖੋ, ੨੭੭੧]

**ਅਬਿਗਤ,** ਨਿਰੰਕਾਰ, ਨਿਰਗੁਣ (ਪਰਮਾਤਮਾ)। ੨੭੮੭

**ਜੋ ਜਨ ਜਾਨਿ ਭਜਹਿ ਅਬਿਗਤ ਕਉ**
**ਤਿਨ ਕਾ ਕਛੂ ਨ ਨਾਸਾ ॥**
**ਕਹੁ ਕਬੀਰ ਤੇ ਜਨ ਕਬਹੁ ਨ ਹਾਰਹਿ**
**ਢਾਲਿ ਜੁ ਜਾਨਹਿ ਪਾਸਾ ॥ ੪ ॥**

ਸੂਹੀ ਕਬੀਰ–੪, ਸਫ਼ਾ ੭੯੩

**ਭਾਵ :** ਜੋ ਜਨ (ਪਰਮੇਸ਼ਰ ਨੂੰ) **ਨਿਰੰਕਾਰ** ਜਾਣ ਕੇ ਉਸ ਦਾ ਭਜਨ ਕਰਦੇ ਹਨ, ਉਨ੍ਹਾਂ ਦਾ ਕੁਛ ਨੁਕਸਾਨ ਨਹੀਂ ਹੋਇਆ (ਉਨ੍ਹਾਂ ਦਾ ਮਨੁੱਖਾ ਜਨਮ ਸਫਲ ਹੋਇਆ ਹੈ) ਐਸੇ ਪੁਰਸ਼ ਕਦੇ ਨਹੀਂ ਹਾਰਦੇ ਜੋ (ਇਸ ਪ੍ਰਕਾਰ) ਪਾਸਾ ਢਾਲਣ ਜਾਣਦੇ ਹਨ ।

**ਮਤਲਬ :** ਨਿਰਗੁਣ ਨਿਰੰਕਾਰ ਦੀ ਭਗਤੀ ਵਲ ਸੰਕੇਤ ਹੈ । ਅਵਤਾਰ ਰੂਪ ਪੂਜਾ ਵਲੋਂ ਹੋੜਿਆ ਹੈ, ਨਾਲ ਹੀ ਕਰਮ ਕਾਂਡ ਦੇ ਵਿਧੀ ਨਿਸ਼ੇਧ ਦੇ ਮਾਰਗ ਦੀ ਮਨਾਹੀ ਦਾ ਇਸ਼ਾਰਾ ਹੈ ।

**ਪਾਸਾ,** ਚੌਪੜ ਆਦਿ ਦੀ ਖੇਲ ਵਿਚ ਛੇ ਪਹਿਲੂ ਦੰਦ ਆਦਿ ਦਾ ਬਣਿਆ ਛੇਗੁੱਠਾ, ਜਿਸ ਦੇ ਹਰ ਪਹਿਲੂ ਉਪਰ ਇਕ ਤੋਂ ਛੇ ਬਿੰਦੀਆਂ ਹੁੰਦੀਆਂ ਹਨ । ਖਿਲਾੜੀ ਇਸ ਨੂੰ ਹੱਥ ਵਿਚ ਫੜ ਕੇ ਸੁਟਦੇ ਹਨ । ਇਥੇ ਜੀਵਨ ਬਾਜ਼ੀ ਵਿਚ ਕਰਮਾਂ ਰੂਪੀ ਪਾਸਾ ਢਾਲਣ ਤੋਂ ਮੁਰਾਦ ਹੈ ।

[**ਸੰਸ.** अव्यक्त (**ਅਵ੍ਯਕ੍ਤ**), ਅਪ੍ਰਗਟ, ਅਦ੍ਰਿਸ਼ਜਮਾਨ, ਜੋ ਪ੍ਰਤੱਖ ਨਹੀਂ, ਅਗੋਚਰ ।]

**ਅਬਿਗਤ,** ਅਵਿਅਕਤ, ਨਿਰਗੁਣ, ਨਿਰਾਕਾਰ। ੨੭੮੮

**ਜਬ ਅਬਿਗਤ ਅਗੋਚਰ ਪ੍ਰਭ ਏਕਾ ॥**
**ਤਬ ਚਿਤ੍ਰ ਗੁਪਤ ਕਿਸੁ ਪੂਛਤ ਲੇਖਾ ॥ ... ॥ ੩ ॥**
ਗਉੜੀ (ਸੁਖ.) ਮ: ੫–੨੧, ਸਫ਼ਾ ੨੯੧

**ਵੇਖੋ, ਅਗੋਚਰ (੧੯੫੩)**

[ਵੇਖੋ, ੨੭੮੭]

**ਅਬਿਗਤ,** ਬਿਨਾਂ ਮੁਕਤ ਹੋਏ ਦੇ। ੨੭੮੯

**ਜੀਅਰੇ ਜਾਹਿਗਾ ਮੈ ਜਾਨਾਂ ॥**
**ਅਬਿਗਤ ਸਮਝੁ ਇਆਨਾ ॥**
**ਜਤ ਜਤ ਦੇਖਉ ਬਹੁਰਿ ਨ ਪੇਖਉ**
**ਸੰਗਿ ਮਾਇਆ ਲਪਟਾਨਾ ॥ ੧ ॥ ਰਹਾਉ ॥**
ਗਉੜੀ ਕਬੀਰ–੬੭, ਸਫ਼ਾ ੩੩੮

**ਭਾਵ :** (ਹੇ ਮੇਰੇ) ਮਨ ! ਇਹ ਤਾਂ ਮੈਂ ਜਾਣਦਾ ਹਾਂ (ਕਿ ਤੂੰ ਏਥੋਂ) ਚਲੇ ਜਾਣਾ ਹੈ (ਪਰ) ਹੇ ਮੂਰਖ ! ਸਮਝ ਲੈ (ਕਿ ਤੂੰ ਅਬਿਗਤ =) **ਬਿਨਾਂ ਮੁਕਤ ਹੋਏ ਦੇ** (ਜਾਣਾ) ਹੈ, (ਕਿਉਂਕਿ ਜਿਸ) ਮਾਯਾ ਨਾਲ ਤੂੰ ਲਿਪਟ ਰਿਹਾ ਹੈਂ (ਉਹ ਨਾਲ ਨਹੀਂ ਜਾਂਦੀ, ਉਹ ਐਸੀ ਚੰਚਲ ਹੈ ਕਿ) ਜਿਥੇ ਜਿਥੇ ਇਸ ਨੂੰ ਦੇਖੀਦਾ ਹੈ ਫੇਰ (ਸਮਾਂ ਪਾ ਕੇ ਓਥੇ) ਨਜ਼ਰ ਨਹੀਂ ਆਉਂਦੀ (ਜੋ ਅੱਜ ਅਮੀਰ ਹੈ ਕੱਲ ਕੰਗਾਲ ਹੈ)।

**(ਸੰਥਜਾ, ਸਫ਼ਾ ੨੧੧੩)**

[**ਸੰਸ.** अवगति: (**ਅਵਗਤਿ:**) ;
**ਹਿੰਦੀ,** अवगति (**ਅਵਗਤਿ**), ਨੀਵੀਂ ਗਤੀ, ਦੁਰਦਸ਼ਾ, ਦੁਰਗਤੀ।]

**ਅਬਿਗਤੁ,** ਗਿਆਨ ਸੰਪੰਨ। ੨੭੮੯ (ੳ)

**ਜੋ ਜਨ ਜਾਨਿ ਭਜਹਿ ਪੁਰਖੋਤਮੁ ਤਾਚੀ ਅਬਿਗਤੁ ਬਾਣੀ ॥**
**ਨਾਮਾ ਕਹੈ ਜਗਜੀਵਨੁ ਪਾਇਆ**
**ਹਿਰਦੈ ਅਲਖ ਬਿਡਾਣੀ ॥ ੪ ॥**
ਪ੍ਰਭਾਤੀ ਨਾਮਦੇਵ–੧, ਸਫ਼ਾ ੧੩੫੦–੫੧

**ਭਾਵ :** ਹੇ ਵਾਹਿਗੁਰੂ ! ਜੋ ਪੁਰਖ ਜਾਣ ਕੇ (ਕਿ ਤੂੰ ਹੀ ਇਕੋ ਇਕ ਹੈਂ, ਇਹ ਸਮਝ ਕੇ) ਸਿਮਰਦੇ ਹਨ ਉਨ੍ਹਾਂ ਦੇ ਬਚਨ **ਗਿਆਨ ਸੰਪੰਨ** ਹੋ ਜਾਂਦੇ ਹਨ। ਭਗਤ ਨਾਮਦੇਵ ਜੀ ਕਹਿੰਦੇ ਹਨ, ਹੇ ਜਗਜੀਵਨ, ਅਲਖ ਬਿਡਾਣੀ ! ਅਸੀਂ ਤੈਨੂੰ ਲਭ ਲਿਆ ਹੈ ਅਤੇ (ਹੁਣ ਤੇਰਾ ਨਿਵਾਸ ਸਾਡੇ) ਹਿਰਦੇ ਵਿਚ ਹੈ।

**ਪੁਰਖੋਤਮੁ,** ਉੱਤਮ ਪੁਰਖ, ਵਾਹਿਗੁਰੂ।
**ਅਬਿਗਤੁ,** ਗਿਆਨ ਵਾਲੇ, ਗਿਆਨ ਸੰਪੰਨ, ਗਿਆਨ ਯੁਕਤ।
**ਅਲਖ,** ਜੋ ਲਖਿਆ ਨਾ ਜਾਵੇ, ਵਾਹਿਗੁਰੂ।
**ਬਿਡਾਣੀ,** ਵਿਡਾਣ, ਅਚਰਜ।
[**ਸੰਸ.** अवगति: (**ਅਵਗਤਿ:**), ਗਿਆਨ, ਸਮਝ, ਨਿਸ਼ਚਿਤ ਗਿਆਨ।]

**ਅਬਿਗਤੁ,** ਅਵਿਅਕਤ, ਅਦ੍ਰਿਸ਼ਜ, ਨਿਰਾਕਾਰ ਪਰਮਾਤਮਾ, ਪਾਰਬ੍ਰਹਮ, ਪਰਮੇਸ਼ਰ। ੨੭੯੦

**ਪਉੜੀ ॥ ਹਰਿਨਾਮੁ ਹਮਾਰਾ ਪ੍ਰਭੁ ਅਬਿਗਤੁ ਅਗੋਚਰੁ**
**ਅਬਿਨਾਸੀ ਪੁਰਖੁ ਬਿਧਾਤਾ ॥**
**ਹਰਿਨਾਮੁ ਹਮ ਸ੍ਰੇਵਹ ਹਰਿਨਾਮੁ ਹਮ ਪੂਜਹ**
**ਹਰਿਨਾਮੇ ਹੀ ਮਨੁ ਰਾਤਾ ॥ ... ॥ ੧੬ ॥**
ਵਡ. (ਵਾਰ) ਮਹਲਾ ੪, ਸਫ਼ਾ ੫੯੨

**ਵੇਖੋ, ਅਗੋਚਰੁ (੧੯੬੧)**

[ਵੇਖੋ, ੨੭੮੭]

**ਅਬਿਚਲ,** ਸਥਿਰ, ਸਦਾ ਕਾਇਮ, ਅਵਿਨਾਸੀ, ਸੱਚਾ। ੨੭੯੧

**ਸੋ ਵਸੈ ਇਤੁ ਘਰਿ ਜਿਸੁ ਗੁਰੁ ਪੂਰਾ ਸੇਵ ॥**
**ਅਬਿਚਲ ਨਗਰੀ ਨਾਨਕ ਦੇਵ ॥ ੮ ॥**
ਆਸਾ (ਅਸਟ.) ਮਹਲਾ ੫–੧, ਸਫ਼ਾ ੪੩੦

**ਭਾਵ :** ਇਸ ਘਰ ਵਿਚ ਉਹ ਵਸਦਾ ਹੈ ਜਿਸ ਨੂੰ ਪੂਰਨ ਗੁਰੂ ਸੇਵਾ (ਭਗਤੀ ਦੀ ਦਾਤ ਬਖ਼ਸ਼ਦਾ ਹੈ। ਐਸੇ ਪੁਰਖ ਦਾ ਅੰਤਹਕਰਣ ਹੀ ਮਾਨੋ) ਪਰਮਾਤਮ ਦੇਵ ਦੇ ਨਿਵਾਸ ਦਾ **ਸੱਚਾ** ਖੰਡ ਬਣ ਜਾਂਦਾ ਹੈ।

**ਘਰਿ,** ਸਰੀਰ, ਅਵਸਥਾ, ਮਾਨਸਿਕ ਅਵਸਥਾ, ਅੰਤਹਕਰਣ।
**ਨਗਰੀ,** ਨਿਵਾਸ ਅਸਥਾਨ, ਖੰਡ।
**ਦੇਵ,** ਪਰਮਾਤਮ ਦੇਵ, ਵਾਹਿਗੁਰੂ।
[**ਸੰਸ.** अविचल (**ਅਵਿਚਲ**), ਜੋ ਚਲਾਇਮਾਨ ਨਹੀਂ।]

**ਅਬਿਚਲ,** ਸਦਾ ਸਥਿਰ ਰਹਿਣ ਵਾਲਾ। ੨੭੯੨

**ਅਬਿਚਲ ਨਗਰੁ ਗੋਬਿੰਦ ਗੁਰੂ ਕਾ**
**ਨਾਮੁ ਜਪਤ ਸੁਖੁ ਪਾਇਆ ਰਾਮ ॥**
**ਮਨ ਇਛੇ ਸੇਈ ਫਲ ਪਾਏ**
**ਕਰਤੈ ਆਪਿ ਵਸਾਇਆ ਰਾਮ ॥ ... ॥ ੧ ॥**
ਸੂਹੀ (ਛੰਤ) ਮਹਲਾ ੫–੯, ਸਫ਼ਾ ੭੮੩

**ਭਾਵ : ਸਦਾ ਸਥਿਰ ਰਹਿਣ ਵਾਲਾ** ਨਗਰ ਗੋਬਿੰਦ ਰੂਪ ਗੁਰੂ ਦਾ ਹੈ, ਨਾਮ ਜਪ ਕੇ ਸੁਖ ਪਾਈਦਾ **ਹੈ** । ਜੋ ਮਨ ਨੇ ਇਛੇ ਸਨ ਸੇਈ ਫਲ ਪਾਏ ਹਨ, ਕਰਤਾ ਪੁਰਖ ਨੇ (ਇਹ ਸਰੀਰ) ਆਪ ਵਸਾਇਆ ਹੈ ।

**ਅਬਿਚਲ ਨਗਰੁ,** ਅਵਿਨਾਸ਼ੀ ਨਗਰ, ਸੰਪ੍ਰਦਾ ਅਨੁਸਾਰ ਇਹ ਸ਼ਬਦ ਸ੍ਰੀ ਅੰਮ੍ਰਿਤਸਰ ਸ਼ਹਿਰ ਦੇ ਆਬਾਦ ਹੋਣ ਸਮੇਂ ਉਚਾਰਿਆ ਗਿਆ ਸੀ । ਉਸ ਸਮੇਂ ਇਸ ਦਾ ਨਾਮ "ਗੁਰੂ ਕਾ ਚਕ" (ਗੁਰੂ ਦੀ ਨਗਰੀ) ਵੀ ਪ੍ਰਚਲਤ ਸੀ । ਅਜ ਕਲ੍ਹ **"ਅਬਿਚਲ ਨਗਰੁ"** ਤੋਂ ਮੁਰਾਦ ਹੈ "ਸ੍ਰੀ ਹਜ਼ੂਰ ਸਾਹਿਬ", ਇਸ ਨਗਰ ਦਾ ਆਮ ਨਾਮ "ਨੰਦੇੜ" ਹੈ । ਇਥੋਂ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਸਚਖੰਡ ਪਿਆਨਾ ਕੀਤਾ ਸੀ । ਇਹ ਸਿੱਖ ਧਰਮ ਦਾ ਇਕ ਤਖਤ ਵੀ ਹੈ । ਇਥੇ ਗੁਰੂ ਜੀ ਦੇ ਯਾਦਗਾਰੀ ਸਥਾਨ ਬਹੁਤ ਹਨ ।

[ਵੇਖੋ, ੨੭੯੧]

**ਅਬਿਚਲ,** ਸਦਾ ਕਾਇਮ । ੨੭੯੩

**ਭਲਾ ਸੰਜੋਗੁ ਮੂਰਤੁ ਪਲੁ ਸਾਚਾ ਅਬਿਚਲ ਨੀਵ ਰਖਾਈ ॥**
**ਜਨ ਨਾਨਕ ਪ੍ਰਭ ਭਏ ਦਇਆਲਾ**
**ਸਰਬ ਕਲਾ ਬਣਿ ਆਈ ॥ ੧ ॥**

ਸੂਹੀ (ਛੰਤ) ਮਹਲਾ ੫-੭, ਸਫ਼ਾ ੭੮੧

**ਭਾਵ :** ਉਹ ਸੰਜੋਗ ਭਲਾ ਸੀ ਜਦੋਂ ਆਪ ਪ੍ਰਭੂ ਦਿਆਲ ਹੋ ਗਏ, ਉਹ ਪਲ ਸੋਹਣੇ ਸਨ ਜਦੋਂ ਪੂਰੀ ਸੋਭਾ ਵਿਚ ਕਾਰਜ ਸਿਰੇ ਚੜ੍ਹਿਆ, ਉਹ ਮਹੂਰਤ ਭਲਾ ਸੀ (ਜਦੋਂ ਹਰਿ ਮੰਦਰ ਦੀ) **ਸਦਾ ਕਾਇਮ** ਨੀਂਹ ਰਖੀ ਗਈ ।

**ਸੰਜੋਗੁ,** ਜੋਤਿਸ਼ ਦੇ ਪੰਜ ਅੰਗ ਮੰਨੇ ਗਏ ਹਨ । ਯਥਾ :— ਤਿਥੀ, ਵਾਰ, ਨਛੱਤਰ, ਯੋਗ ਅਤੇ ਕਰਣ । ਯੋਗ ਨੂੰ ਸੰਜੋਗ ਵੀ ਕਹਿੰਦੇ ਹਨ । ਫਲਿਤ ਜੋਤਿਸ਼ ਦੇ ਅਨੁਸਾਰ ਕੁਝ ਵਿਸ਼ੇਸ਼ ਤਿਥਾਂ, ਵਾਰਾਂ, ਨਛੱਤਰਾਂ ਆਦਿ ਦੇ ਇਕੱਠੇ ਜਾਂ ਕਿਸੇ ਨਿਸਚਿਤ ਨਿਯਮ ਅਨੁਸਾਰ ਹੋਣਾ ।

**ਮੂਰਤੁ,** ਮਹੂਰਤ, ਦਿਨ ਰਾਤ ਦਾ ਤੀਹਵਾਂ ਹਿੱਸਾ, ਸਮੇਂ ਦਾ ਇਕ ਭਾਗ, ਜੋ ੧੨ ਖਿਨ ਜਾਂ ਦੋ ਘੜੀਆਂ ਦੇ ਤੁਲ ਹੁੰਦਾ ਹੈ । ਅਜ ਕਲ੍ਹ ਦੇ ਹਿਸਾਬ ਨਾਲ ੪੮ ਮਿੰਟਾਂ ਦਾ ਮਹੂਰਤ ਹੁੰਦਾ ਹੈ । ਜੋਤਿਸ਼ ਵਿਦਿਆ ਅਨੁਸਾਰ ਦਿਨ ਰਾਤ ਦੇ ਵਖ ਵਖ ਨਾਵਾਂ ਨਾਲ ਤੀਹ ਮਹੂਰਤ ਪ੍ਰਸਿੱਧ ਹਨ ।

**ਪਲੁ,** ਸਮੇਂ ਦਾ ਹਿੱਸਾ ਜੋ ਅਜ ਕਲ੍ਹ ਦੇ ਹਿਸਾਬ ਅਨੁਸਾਰ ੨੪ ਸੈਕੰਡ ਦੇ ਬਰਾਬਰ ਹੁੰਦਾ ਹੈ । ਪ੍ਰਾਚੀਨ ਹਿਸਾਬ ਨਾਲ ਇਹ ਘੜੀ ਦਾ ੬੦ਵਾਂ ਹਿੱਸਾ ਹੁੰਦਾ ਹੈ ।

**ਅਬਿਚਲ ਨੀਵ,** ਸਦਾ ਕਾਇਮ ਨੀਂਹ ।

[ਵੇਖੋ, ੨੭੯੧]

**ਅਬਿਚਲ,** ਅਟੱਲ । ੨੭੯੪

**ਅੰਗੀਕਾਰੁ ਕੀਓ ਮੇਰੇ ਕਰਤੈ ਗੁਰ ਪੂਰੇ ਕੀ ਵਡਿਆਈ ॥**
**ਅਬਿਚਲ ਨੀਵ ਧਰੀ ਗੁਰ ਨਾਨਕ**
**ਨਿਤ ਨਿਤ ਚੜੈ ਸਵਾਈ ॥ ੨ ॥**

ਗੂਜਰੀ ਮਹਲਾ ੫-੨੪, ਸਫ਼ਾ ੫੦੦

**ਵੇਖੋ, ਅੰਗੀਕਾਰੁ (੯੯੪)**

**ਅਬਿਚਲ ਨੀਵ,** ਅਟੱਲ ਨੀਂਹ ।

[ਵੇਖੋ, ੨੭੯੧]

**ਅਬਿਚਲ,** ਅਟੱਲ । ੨੭੯੫

**ਤੇਰਿਆ ਦਾਸਾ ਰਿਦੈ ਮੁਰਾਰੀ ॥**
**ਪ੍ਰਭਿ ਅਬਿਚਲ ਨੀਵ ਉਸਾਰੀ ॥**
**ਬਲੁ ਧਨੁ ਤਕੀਆ ਤੇਰਾ ॥**
**ਤੂ ਭਾਰੋ ਠਾਕੁਰੁ ਮੇਰਾ ॥ ੨ ॥**

ਸੋਰਠਿ ਮਹਲਾ ੫-੫੪, ਸਫ਼ਾ ੬੨੨

**ਭਾਵ :** (ਹੇ ਗੁਰੂ !) ਤੇਰੇ ਦਾਸਾਂ ਦੇ ਹਿਰਦੇ ਵਿਚ ਵਾਹਿਗੁਰੂ (ਬਿਰਾਜਮਾਨ ਹੈ) । ਪ੍ਰਭੂ ਨੇ ਆਪ (ਭਗਤੀ ਦੀ) **ਅਟੱਲ** ਨੀਂਹ (ਉਥੇ) ਉਸਾਰੀ ਹੈ । ਸਾਡਾ ਬਲ ਅਤੇ ਧਨ (ਤੂੰ ਹੈਂ), ਤੇਰਾ ਆਸਰਾ ਹੈ । ਤੂੰ ਮੇਰਾ ਵੱਡਾ ਮਾਲਕ ਹੈਂ ।

**ਮੁਰਾਰੀ,** ਕ੍ਰਿਸ਼ਨ, ਹਰੀ, ਵਾਹਿਗੁਰੂ ।

[ਵੇਖੋ, ੨੭੯੧]

**ਅਬਿਚਲੁ,** ਅਟੱਲ, ਅਬਿਚਲ । ੨੭੯੫ (ੳ)

**ਤੂ ਦਾਨਾ ਤੂ ਅਬਿਚਲੁ ਤੂਹੀ ਤੂ ਜਾਤਿ ਮੇਰੀ ਪਾਤੀ ॥**
**ਤੂ ਅਡੋਲੁ ਕਦੇ ਡੋਲਹਿ ਨਾਹੀ ਤਾ ਹਮ ਕੈਸੀ ਤਾਤੀ ॥ ੧ ॥**

ਰਾਮ. ਮਹਲਾ ੫-੬, ਸਫ਼ਾ ੮੮੪

**ਭਾਵ :** ਹੇ ਪ੍ਰਭੂ ! ਤੂੰ ਦਾਨਾ ਹੈਂ, ਤੂੰ **ਅਬਿਚਲ ਹੈਂ**, ਤੂੰ ਹੀ ਮੇਰੀ ਜਾਤ ਹੈਂ ਅਤੇ ਪਤ ਹੈਂ । ਤੂੰ ਅਡੋਲ ਹੈਂ, ਕਦੇ ਨਹੀਂ ਡੋਲਦਾ (ਤੂੰ ਸਦਾ ਮਿਹਰਵਾਨ ਹੈਂ) ਫਿਰ ਹੁਣ ਸਾਨੂੰ ਕਿਸ ਦੀ ਚਿੰਤਾ ਹੈ !

**ਦਾਨਾ,** ਸਿਆਣਾ ।
**ਜਾਤਿ,** ਜਾਤ ।
**ਤਾਤੀ,** ਚਿੰਤਾ ।

[ਵੇਖੋ, ੨੭੯੧]

**ਅਬਿਦਿਆ,** ਅਗਿਆਨ, ਮੂਰਖਤਾ । ੨੭੯੬

**ਮਾਧੋ ਅਬਿਦਿਆ ਹਿਤ ਕੀਨ ॥**
**ਬਿਬੇਕ ਦੀਪ ਮਲੀਨ ॥ ੧ ॥ ਰਹਾਉ ॥**

ਆਸਾ ਰਵਿਦਾਸ–੧, ਸਫ਼ਾ ੪੮੬

**ਭਾਵ :** ਹੇ ਮਾਧੋ ! (ਮਨੁੱਖਾਂ ਨੇ) **ਅਗਿਆਨ** ਨਾਲ ਪਿਆਰ ਪਾਇਆ ਹੋਇਆ ਹੈ । (ਇਸੇ ਲਈ ਉਨ੍ਹਾਂ ਦਾ) ਵਿਵੇਕ ਦਾ ਦੀਵਾ ਵੀ ਮੱਧਮ (ਪਇਆ ਹੋਇਆ) ਹੈ ।

**ਮਤਲਬ :** ਇਸ ਤੁਕ ਵਿਚ ਪਦ 'ਮਾਧੋ' ਆਉਂਦਾ ਹੈ ਜਿਸ ਦਾ ਅਰਥ ਹੈ ਲੱਛਮੀ ਦਾ ਪਤੀ ਜਾਂ ਮਾਇਆ ਦਾ ਪਤੀ। ਮਾਇਆ ਨੂੰ ਹੀ ਅਵਿਦਿਆ ਕਿਹਾ ਹੈ। ਇਸ ਵਿਚ ਕਿਨਾਇਆ ਇਹ ਹੈ ਕਿ ਹੇ ਮਾਧੋ ! ਤੈਨੂੰ ਤਿਆਗ ਕੇ ਲੋਕਾਂ ਨੇ ਮਾਇਆ ਨਾਲ ਪਿਆਰ ਪਾਇਆ ਹੈ । ਇਹ ਸਿਰਫ਼ ਇਸ ਕਰਕੇ ਹੈ ਕਿ ਲੋਕਾਂ ਵਿਚ ਵਿਵੇਕ ਬੁਧੀ ਕੰਮ ਨਹੀਂ ਕਰ ਰਹੀ । ਉਹ ਇਸ ਗੱਲ ਦਾ ਨਿਰਣਯ ਨਹੀਂ ਕਰ ਸਕਦੇ ਕਿ ਤੇਰੇ ਵਿਚ ਅਤੇ ਮਾਇਆ ਵਿਚ ਕਿਤਨਾ ਅੰਤਰ ਹੈ ।

**ਮਾਧੋ,** ਮਾਧਵ, ਮਾ = ਮਾਇਆ + ਧਵ = ਪਤੀ ।

[**ਸੰਸ.** अविद्या (**ਅਵਿਦ੍ਯਾ**), ਅਗਿਆਨ ।]

**ਅਬਿਦਿਆ,** ਨਾਦਾਨੀ । ੨੭੯੭

**ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ ॥**
**ਜਿਹਿ ਪਰਲੋਕ ਜਾਇ ਅਪਕੀਰਤਿ**
**ਸੋਈ ਅਬਿਦਿਆ ਸਾਧੀ ॥ ੨ ॥**

ਸਾਰਗ ਪਰਮਾਨੰਦ–੧, ਸਫ਼ਾ ੧੨੫੩

**ਵੇਖੋ, ਅਪਕੀਰਤਿ (੨੬੧੦)**

[ਵੇਖੋ, ੨੭੯੬]

**ਅਬਿਨਾਸ,** ਅਬਿਨਾਸ । ੨੭੯੭ (ੳ)

**ਸਰਨਿ ਤੁਮਾਰੀ ਆਇਓ ਕਰਤੇ**
**ਪਾਰਬ੍ਰਹਮ ਪੂਰਨ ਅਬਿਨਾਸ ॥**
**ਕਰਿ ਕਿਰਪਾ ਤੇਰੇ ਚਰਨ ਧਿਆਵਉ**
**ਨਾਨਕ ਮਨਿ ਤਨਿ ਦਰਸ ਪਿਆਸ ॥ ੨ ॥**

ਸਾਰਗ ਮਹਲਾ ੫–੧੯, ਸਫ਼ਾ ੧੨੦੮

**ਭਾਵ :** ਹੇ ਕਰਤਾ ਪੁਰਖ, ਪਾਰਬ੍ਰਹਮ, ਅਤੇ ਪੂਰਨ **ਅਬਿਨਾਸ** ! ਮੈਂ ਤੇਰੀ ਸਰਨ ਆਇਆ ਹਾਂ । ਕਿਰਪਾ ਕਰੋ ਕਿ ਤੇਰੇ ਚਰਨਾਂ ਨੂੰ ਧਿਆਉਂਦਾ ਰਹਵਾਂ, ਮੇਰੇ ਮਨ ਵਿਚ ਅਤੇ ਤਨ ਵਿਚ ਤੇਰੇ ਦਰਸ਼ਨਾਂ ਦੀ ਪਿਆਸ ਹੈ (ਸਿਕ ਹੈ, ਤਾਂਘ ਹੈ) ।

[**ਸੰਸ.** अविनाशः (**ਅਵਿਨਾਸ਼ਃ**), ਨਾਸ਼ ਤੋਂ ਰਹਿਤ, ਸਦਾ ਸਥਿਰ ਰਹਿਣ ਵਾਲਾ ।]

**ਅਬਿਨਾਸੀ,** ਅਬਿਨਾਸ਼ੀ । ੨੭੯੮

**ਓਹੁ ਅਬਿਨਾਸੀ ਬਿਨਸਤ ਨਾਹੀ ॥**
**ਨਾ ਕੋ ਆਵੈ ਨਾ ਕੋ ਜਾਹੀ ॥ ... ॥ ੪ ॥**

ਸੂਹੀ ਮਹਲਾ ੫–੧, ਸਫ਼ਾ ੭੩੬

**ਭਾਵ :** ਉਹ (ਪ੍ਰਭੂ) **ਅਬਿਨਾਸ਼ੀ** ਹੈ, ਬਿਨਸਨਹਾਰ ਨਹੀਂ ਹੈ । ਉਹ ਜਨਮ ਮਰਨ ਤੋਂ ਰਹਿਤ ਹੈ ।

[**ਸੰਸ.** अविनाशिन् (**ਅਵਿਨਾਸ਼ਿਨ੍**), ਜੋ ਨਸ਼ਟ ਨਹੀਂ ਹੁੰਦਾ, ਸਦਾ ਕਾਇਮ ।]

**ਅਬਿਨਾਸੀ,** ਅਬਿਨਾਸੀ । ੨੭੯੯

**ਸਿਮਰਉ ਨਾਮੁ ਨਿਰੰਜਨ ਕਰਤੇ**
**ਮਨ ਤਨ ਤੇ ਸਭਿ ਕਿਲਵਿਖ ਨਾਸ ॥**
**ਪੂਰਨ ਪਾਰਬ੍ਰਹਮ ਸੁਖਦਾਤੇ ਅਬਿਨਾਸੀ**
**ਬਿਮਲ ਜਾ ਕੋ ਜਾਸ ॥ ੧ ॥**

ਟੋਡੀ ਮਹਲਾ ੫–੨੪, ਸਫ਼ਾ ੭੧੬

**ਭਾਵ :** ਪਾਰਬ੍ਰਹਮ ਪੂਰਨ ਹੈ, ਸੁਖਾਂ ਦਾ ਦਾਤਾ ਹੈ, **ਅਬਿਨਾਸੀ** ਹੈ । ਐਸੇ ਪ੍ਰਭੂ ਦੀ ਸਿਫਤ ਨਿਰਮਲ ਹੈ। ਉਸ ਨਿਰੰਜਨ ਕਰਤੇ ਦਾ ਨਾਮ ਸਿਮਰਨ ਕਰਕੇ ਮਨ ਅਤੇ ਤਨ ਤੋਂ ਸਾਰੇ ਪਾਪ ਨਾਸ਼ ਹੋ ਜਾਂਦੇ ਹਨ ।

[ਵੇਖੋ, ੨੭੯੮]

**ਅਬਿਨਾਸੀ,** ਨਾਸ਼-ਰਹਿਤ, ਅਬਿਨਾਸ਼ੀ । ੨੮੦੦

**ਹਰਿ ਅਬਿਨਾਸੀ ਤੁਮਰੈ ਸੰਗਿ ॥**
**ਮਨ ਮੇਰੇ ਰਚੁ ਰਾਮ ਕੈ ਰੰਗਿ ॥ ੪ ॥**

ਗਉੜੀ (ਅਸਟ.) ਮਹਲਾ ੫–੬, ਸਫ਼ਾ ੨੩੮

**ਭਾਵ : ਅਬਿਨਾਸ਼ੀ** ਹਰੀ ਤੇਰੇ ਸੰਗ ਹੈ । ਹੇ ਮੇਰੇ ਮਨ ! ਵਾਹਿਗੁਰੂ ਦੇ ਪ੍ਰੇਮ ਵਿਚ ਰਚ ਜਾ ।

**ਮਤਲਬ :** ਉਪਦੇਸ਼ ਇਸ ਗੱਲ ਦਾ ਹੈ ਕਿ ਨਿਸੰਗ ਹੋ ਕੇ, ਨਿਡਰ ਹੋ ਕੇ ਹਰੀ ਪ੍ਰੇਮ ਵਿਚ ਰੰਗਿਆ ਜਾ । ਹਰੀ ਨਾਸ਼ ਰਹਿਤ ਹੈ, ਉਹ ਸਦਾ ਤੇਰੇ ਸੰਗ ਹੈ । ਇਸ ਕਰਕੇ :—

**ਨਿਰਭਉ ਹੋਇ ਭਜਹੁ ਭਗਵਾਨ ॥ ... ॥ ੩ ॥**

ਗਉੜੀ (ਗੁਆ.) ਮਹਲਾ ੫–੧੦੮, ਸਫ਼ਾ ੨੦੧

[ਵੇਖੋ, ੨੭੯੮]

**ਅਬਿਨਾਸੀ,** ਅਬਿਨਾਸੀ । ੨੮੦੧

**ਕਹੁ ਕਬੀਰ ਲਿਵ ਲਾਗਿ ਰਹੀ ਹੈ**
**ਜਹਾ ਬਸੇ ਦਿਨ ਰਾਤੀ ॥**
**ਉਆ ਕਾ ਮਰਮੁ ਓਹੀ ਪਰੁ ਜਾਨੈ**
**ਓਹੁ ਤਉ ਸਦਾ ਅਬਿਨਾਸੀ ॥ ੪ ॥**

ਗਉੜੀ (ਪੂਰਬੀ) ਕਬੀਰ–੫੨, ਸਫ਼ਾ ੩੩੪

**ਵੇਖੋ, ਉਆ ਕਾ (੬)**

[ਵੇਖੋ, ੨੭੯੮]

**ਅਬਿਨਾਸੀ,** ਸਦਾ–ਕਾਇਮ । ੨੮੦੨

**ਅਬਿਨਾਸੀ ਪ੍ਰਭੁ ਮਨ ਮਹਿ ਰਾਖੁ ॥**
**ਮਾਨੁਖ ਕੀ ਤੂ ਪ੍ਰੀਤਿ ਤਿਆਗੁ ॥ ... ॥ ੧ ॥**

ਗਉੜੀ (ਸੁਖ.) ਮ: ੫–੧੬, ਸਫ਼ਾ ੨੮੩

**ਭਾਵ :** (ਹੇ ਜੀਵ !) **ਸਦਾ–ਕਾਇਮ** ਪ੍ਰਭੂ ਨੂੰ ਮਨ ਵਿਚ ਵਸਾ ਅਤੇ ਮਨੁੱਖ ਦਾ ਪਿਆਰ ਤੂੰ ਛਡ ਦੇ ।

**ਮਤਲਬ :** ਉਪਦੇਸ਼ ਇਸ ਗੱਲ ਦਾ ਹੈ ਕਿ ਸੰਸਾਰ ਦਾ ਮੋਹ ਤਿਆਗ ਦੇ । ਬਚਨ ਹੈ :—

**ਸਲੋਕੁ ਮ: ੩ ॥**
**ਏਹੁ ਸਭੁ ਕਿਛੁ ਆਵਣ ਜਾਣੁ ਹੈ ਜੇਤਾ ਹੈ ਆਕਾਰੁ ॥**
**ਜਿਨਿ ਏਹੁ ਲੇਖਾ ਲਿਖਿਆ**
**ਸੋ ਹੋਆ ਪਰਵਾਣੁ ॥ ... ॥ ੧ ॥**

ਗੂਜਰੀ (ਵਾਰ) ਮਹਲਾ ੩–੨੦, ਸਫ਼ਾ ੫੧੬

ਮਨੁੱਖ ਦਾ ਆਸਰਾ ਅਤੇ ਉਸ ਆਸਰੇ ਕਰਕੇ ਉਸ ਨਾਲ ਸੰਬੰਧ, ਇਹ ਸਭ ਨਾਸ਼ਮਾਨ ਪਦਾਰਥ ਹਨ । ਉਹ ਚੀਜ਼ ਜੋ ਸਦਾ ਕਾਇਮ ਹੈ, ਕੇਵਲ ਪਰਮਾਤਮਾ ਹੈ । ਉਸ ਨੂੰ ਮਨ ਵਿਚ ਰਖਣ ਤੋਂ ਮੁਰਾਦ ਹੈ ਉਸ ਦੇ ਆਸਰੇ ਪਰਨੇ ਰਹਿਣਾ, ਉਸ ਉਪਰ ਟੇਕ ਰੱਖ ਕੇ ਜੀਵਨ ਯਾਤਰਾ ਸਫਲ ਕਰਨੀ ਇਸ ਦੇ ਮੁਕਾਬਲੇ ਉਪਰ ਹੀ ਕਿਹਾ ਹੈ :—

**ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥**
**ਦੇਵਨ ਕਉ ਏਕੈ ਭਗਵਾਨੁ ॥ ... ॥ ੧ ॥**

ਗਉੜੀ (ਸੁਖ.) ਮ: ੫–੧੪, ਸਫ਼ਾ ੨੮੧

[ਵੇਖੋ, ੨੭੯੮]

**ਅਬਿਨਾਸੀ,** ਅਬਿਨਾਸ਼ੀ । ੨੮੦੩

**ਗੁਣ ਗਾਉ ਮਨਾ ਅਚੁਤ ਅਬਿਨਾਸੀ**
**ਸਭ ਤੇ ਊਚ ਦਇਆਲਾ ॥**
**ਬਿਸੰਭਰੁ ਦੇਵਨ ਕਉ ਏਕੈ**
**ਸਰਬ ਕਰੈ ਪ੍ਰਤਿਪਾਲਾ ॥ ... ॥ ੪ ॥**

ਗਉੜੀ (ਛੰਤ) ਮਹਲਾ ੫–੩, ਸਫ਼ਾ ੨੪੯

**ਵੇਖੋ, ਅਚੁਤ (੨੦੭੮)**

[ਵੇਖੋ, ੨੭੯੮]

**ਅਬਿਨਾਸੀ,** ਨਾਸ਼ ਰਹਿਤ । ੨੮੦੪

**ਨਾਨਕ ਕਉ ਗੁਰਿ ਦੀਖਿਆ ਦੀਨ੍ ॥**
**ਪ੍ਰਭ ਅਬਿਨਾਸੀ ਘਟਿ ਘਟਿ ਚੀਨ੍ ॥ ੪ ॥**

ਆਸਾ ਮਹਲਾ ੫–੨੩, ਸਫ਼ਾ ੩੭੬

**ਭਾਵ :** ਨਾਨਕ ਨੂੰ ਗੁਰੂ ਨੇ (ਪਹਿਲੋਂ ਨਾਮ ਦੀ) ਦੀਖਿਆ ਦਿਤੀ (ਜਿਸ ਦੀ ਕਮਾਈ ਦੇ ਅੰਤ) **ਨਾਸ਼ ਰਹਿਤ** ਪ੍ਰਭੂ ਹਰ ਪ੍ਰਾਣੀ ਵਿਚ ਪਛਾਣ ਲਿਆ ਹੈ ।

(**ਸੰਥਯਾ**, ਸਫ਼ਾ ੨੩੬੭)

**ਦੀਖਿਆ, ਗੁਰਿ ਦੀਖਿਆ,** ਗੁਰ ਮੰਤ੍ਰ । ਗੁਰੂ ਦਾ ਦਿਤਾ ਨਾਮ, ਸਿੰਘਾਂ ਵਿਚ ਹੁਣ 'ਗੁਰ ਦੀਖਿਆ ਸੰਸਕਾਰ' 'ਅੰਮ੍ਰਿਤ ਸੰਸਕਾਰ' ਦੁਆਰਾ ਹੁੰਦਾ ਹੈ ।

(**ਸੰਥਯਾ**, ਸਫ਼ਾ ੧੬੩੯)

**ਨਾਨਕ,** ਗੁਰੂ ਅਰਜਨ ।

**ਗੁਰਿ,** ਗੁਰੂ ਰਾਮਦਾਸ ।

[ਵੇਖੋ, ੨੭੯੮]

**ਅਬਿਨਾਸੀ,** ਨਾਸ਼–ਰਹਿਤ, ਅਬਿਨਾਸ਼ੀ । ੨੮੦੫

**ਹਉ ਬੰਦੀ ਪ੍ਰਿਅ ਖਿਜਮਤਦਾਰ ॥**
**ਓਹੁ ਅਬਿਨਾਸੀ ਅਗਮ ਅਪਾਰ ॥ ... ॥ ੨ ॥**

ਆਸਾ ਮਹਲਾ ੫–੯੫, ਸਫ਼ਾ ੩੯੪

**ਵੇਖੋ, ਅਗਮ (੧੮੫੦)**

[ਵੇਖੋ, ੨੭੯੮]

**ਅਬਿਨਾਸੀ,** ਅਬਿਨਾਸ਼ੀ । ੨੮੦੬

ਪਉੜੀ ॥
ਹਰਿਨਾਮੁ ਹਮਾਰਾ ਪ੍ਰਭੁ ਅਬਿਗਤੁ
ਅਗੋਚਰੁ ਅਬਿਨਾਸੀ ਪੁਰਖੁ ਬਿਧਾਤਾ ॥
ਹਰਿਨਾਮੁ ਹਮ ਸ੍ਰੇਵਹ ਹਰਿਨਾਮੁ ਹਮ ਪੂਜਹ
ਹਰਿਨਾਮੇ ਹੀ ਮਨੁ ਰਾਤਾ ॥ ... ॥ ੧੬ ॥

ਵਡ. (ਵਾਰ) ਮਹਲਾ ੪, ਸਫ਼ਾ ੫੯੨

ਵੇਖੋ, ਅਗੋਚਰੁ (੧੯੬੧)

[ਵੇਖੋ, ੨੭੯੮]

**ਅਬਿਨਾਸੀ,** ਨਾਸ਼-ਰਹਿਤ, ਅਬਿਨਾਸੀ । ੨੮੦੭

ਕਰ ਜੋੜਿਹੁ ਸੰਤ ਇਕਤ੍ਰ ਹੋਇ ਮੇਰੇ ਲਾਲ ਜੀਉ
ਅਬਿਨਾਸੀ ਪੁਰਖੁ ਪੂਜੇਹਾ ਰਾਮ ॥
ਬਹੁ ਬਿਧਿ ਪੂਜਾ ਖੋਜੀਆ ਮੇਰੇ ਲਾਲ ਜੀਉ
ਇਹੁ ਮਨੁ ਤਨੁ ਸਭੁ ਅਰਪੇਹਾ ਰਾਮ ॥ ... ॥ ੩ ॥

ਬਿਹਾਗ. (ਛੰਤ) ਮਹਲਾ ੫-੧, ਸਫ਼ਾ ੫੪੨

**ਭਾਵ :** ਹੇ ਮੇਰੇ ਪਿਆਰੇ ਸੰਤੋ ! ਇਕੱਠੇ ਹੋ ਕੇ ਹੱਥ ਜੋੜੋ, (ਆਓ) **ਅਬਿਨਾਸੀ** ਪੁਰਖ ਨੂੰ ਪੂਜੀਏ । (ਦੇਖੋ) ਬਹੁਤ ਪ੍ਰਕਾਰ ਦੀਆਂ ਪੂਜਾ ਦੀ ਖੋਜ ਕੀਤੀ, (ਪਰ) ਹੇ ਮੇਰੇ ਪਿਆਰੇ ! ਇਹ ਮਨ ਤਨ ਸਾਰਾ ਅਰਪ (ਭੇਟਾ ਕਰ) ਦੇਵੀਏ ।

**(ਸੰਥਜਾ, ਸਫ਼ਾ ੩੩੬੬)**

[ਵੇਖੋ, ੨੭੯੮]

**ਅਬਿਨਾਸੀ,** ਨਾਸ਼-ਰਹਿਤ, ਅਬਿਨਾਸ਼ੀ । ੨੮੦੮

ਗੁਣ ਗਾਵਹੁ ਪੂਰਨ ਅਬਿਨਾਸੀ ਕਾਮ ਕ੍ਰੋਧ ਬਿਖੁ ਜਾਰੇ ॥
ਮਹਾ ਬਿਖਮੁ ਅਗਨਿ ਕੋ ਸਾਗਰੁ
ਸਾਧੂ ਸੰਗਿ ਉਧਾਰੇ ॥ ੧ ॥

ਸੋਰਠਿ ਮਹਲਾ ੫-੨੩, ਸਫ਼ਾ ੬੧੫

**ਭਾਵ :** ਪੂਰੇ **ਅਬਿਨਾਸ਼ੀ** (ਨਾਸ਼ ਰਹਿਤ ਵਾਹਿਗੁਰੂ) ਦੇ ਗੁਣ ਗਾਵੋ, (ਇਹ) ਕਾਮ ਕ੍ਰੋਧ (ਆਦਿਕ) ਦੀ ਵਿਹੁ ਨੂੰ ਸਾੜ ਦੇਂਦਾ ਹੈ । (ਇਹ ਸੰਸਾਰ ਜੋ) ਅੱਗ ਦੇ ਸਮੁੰਦਰ (ਦੀ ਨਿਆਈਂ) ਬੜਾ ਮੁਸ਼ਕਲ (ਦਿਸਦਾ ਹੈ) ਸਾਧੂ ਦੀ ਸੰਗਤ (ਸੌਖਾ ਹੀ) ਪਾਰ ਲੰਘਾ ਦੇਂਦੀ ਹੈ ।

[ਵੇਖੋ, ੨੭੯੮]

**ਅਬਿਨਾਸੀ,** ਅਬਿਨਾਸ਼ੀ । ੨੮੦੯

ਬਿਘਨ ਬਿਨਾਸਨ ਸਭਿ ਦੁਖ ਨਾਸਨ
ਗੁਰ ਚਰਣੀ ਮਨੁ ਲਾਗਾ ॥
ਗੁਣ ਗਾਵਤ ਅਚੁਤ ਅਬਿਨਾਸੀ
ਅਨਦਿਨੁ ਹਰਿ ਰੰਗਿ ਜਾਗਾ ॥ ੩ ॥

ਸੋਰਠਿ ਮਹਲਾ ੫-੨੭, ਸਫ਼ਾ ੬੧੬

ਵੇਖੋ, ਅਚੁਤ (੨੦੭੬)

[ਵੇਖੋ, ੨੭੯੮]

**ਅਬਿਨਾਸੀ,** ਸਦੀਵੀ, ਅਵਿਨਾਸ਼ੀ । ੨੮੧੦

ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ ॥
ਅਬਿਨਾਸੀ ਖੇਮ ਚਾਹਹਿ ਜੇ ਨਾਨਕ
ਸਦਾ ਸਿਮਰਿ ਨਾਰਾਇਣ ॥ ੨ ॥

ਟੋਡੀ ਮਹਲਾ ੫-੧੦, ਸਫ਼ਾ ੭੧੪

**ਭਾਵ :** ਦਾਸ ਨੇ ਖੋਜਦਿਆਂ ਖੋਜਦਿਆਂ (ਇਹ) ਸਿਧਾਂਤ ਕਢਿਆ ਹੈ ਕਿ ਵਾਹਿਗੁਰੂ ਦੇ ਆਸਰੇ ਰਹਿਣਾ (ਹੀ ਇਕੋ ਇਕ ਸਫਲਤਾ ਦਾ ਰਸਤਾ ਹੈ) । ਜੇ **ਸਦੀਵੀ** ਸੁਖ ਚਾਹੁੰਦਾ ਹੈਂ (ਤਾਂ ਉਸ ਦੇ ਆਸਰੇ ਹੋ ਕੇ) ਸਦਾ ਹਰੀ ਨੂੰ ਯਾਦ ਕਰ ।

**ਖੇਮ,** ਸੁਖ, ਕੁਸ਼ਲ, ਮੰਗਲ, ਮੁਕਤੀ ।

[ਵੇਖੋ, ੨੭੯੮]

**ਅਬਿਨਾਸੀ,** ਕਦੇ ਨਾਸ਼ ਨਾ ਹੋਣ ਵਾਲਾ । ੨੮੧੧

ਹਰਿ ਜਨ ਹਰਿ ਹਰਿ ਨਾਮਿ ਸਮਾਣੇ
ਦੁਖੁ ਜਨਮ ਮਰਣ ਭਵ ਖੰਡਾ ਹੇ ॥
ਅਬਿਨਾਸੀ ਪੁਰਖੁ ਪਾਇਆ ਪਰਮੇਸਰੁ
ਬਹੁ ਸੋਭ ਖੰਡ ਬ੍ਰਹਮੰਡਾ ਹੇ ॥ ੩ ॥

ਗਉੜੀ (ਪੂਰਬੀ) ਮਹਲਾ ੪-੪, ਸਫ਼ਾ **੧੩**

**ਭਾਵ :** ਹਰੀ ਦੇ ਜਨ ਹਰਿ ਹਰਿ ਨਾਮ ਵਿਚ ਸਮਾਏ (ਰਹਿੰਦੇ) ਹਨ (ਓਹਨਾਂ ਨੇ) ਸੰਸਾਰ ਦੇ ਜਨਮ ਮਰਣ (ਆਦਿ) ਦੇ ਦੁਖ ਨੂੰ ਕੱਟ ਦਿਤਾ ਹੈ । **ਕਦੇ ਨਾਸ਼ ਨਾ ਹੋਣ ਵਾਲਾ** ਵਿਆਪਕ ਪਰਮੇਸ਼ੁਰ (ਓਹਨਾਂ ਨੇ) ਪਾ ਲਿਆ ਹੈ (ਓਹਨਾਂ ਦੀ) ਸ਼ੋਭਾ ਦੇਸ਼ਾਂ (ਤੇ) ਬ੍ਰਹਮੰਡਾਂ ਵਿਚ ਬਹੁਤ ਹੋਈ ਹੈ । **(ਪੰਜ ਗ੍ਰੰਥੀ ਸਟੀਕ)**

**ਨੋਟ :** ਇਹ ਸ਼ਬਦ **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਸਫ਼ਾ ੧੭੧ ਉਤੇ ਵੀ ਵਿਦਮਾਨ ਹੈ ।

[ਵੇਖੋ, ੨੭੯੮]

**ਅਬਿਨਾਸੀ,** ਅਵਿਨਾਸ਼ੀ । ੨੮੧੨

**ਸੁਖ ਨਿਧਾਨ ਨਾਮੁ ਪ੍ਰਭ ਤੁਮਰਾ**
**ਏਹੁ ਅਬਿਨਾਸੀ ਮੰਤ੍ਰੁ ਲੀਓ ॥**
**ਕਰਿ ਕਿਰਪਾ ਮੋਹਿ ਸਤਿਗੁਰਿ ਦੀਨਾ**
**ਤਾਪੁ ਸੰਤਾਪੁ ਮੇਰਾ ਬੈਰੁ ਗੀਓ ॥ ੩ ॥**

ਆਸਾ ਮਹਲਾ ੫–੪੭, ਸਫ਼ਾ ੩੮੨

**ਭਾਵ :** ਪ੍ਰਭੂ ਜੀਓ ਤੁਸਾਡਾ ਨਾਮ ਜੋ ਸੁਖਾਂ ਦਾ ਖ਼ਜ਼ਾਨਾ ਹੈ ਲੈ ਲਿਆ ਸੀ, (ਹਾਂ) ਇਹੋ (ਨਾਮ) **ਅਵਿਨਾਸ਼ੀ** ਮੰਤ੍ਰ ਹੈ, (ਇਹ ਨਾਮ ਤੁਸਾਂ ਕਿਥੋਂ ਲਿਆ ਸੀ ? ਇਹ ਨਾਮ) ਮੈਨੂੰ ਸਤਿਗੁਰੂ ਨੇ ਕਿਰਪਾ ਕਰਕੇ ਦਿਤਾ ਸੀ (ਜਿਸ ਨਾਲ) ਮੇਰਾ (ਸਰੀਰ ਦਾ) ਤਾਪ, (ਮਨ ਦਾ) ਸੰਤਾਪ (ਅਤੇ ਲੋਕਾਂ ਨਾਲ) ਵੈਰ ਦੂਰ ਹੋ ਗਿਆ ।

(**ਸੰਥਜਾ**, ਸਫ਼ਾ ੨੪੦੬)

**ਮੰਤ੍ਰ,** ਮੰਤ੍ਰ ਦੇ ਆਮ ਪ੍ਰਚਲਤ ਅਰਥ ਇਹ ਹਨ :

(੧) ਕੋਈ ਸ਼ਬਦ, ਪਦ ਯਾ ਵਾਕ ਜੋ ਦੈਵੀ ਸ਼ਕਤੀ ਨਾਲ ਯੁਕਤ ਮੰਨਿਆ ਜਾਵੇ ਅਤੇ ਜਿਸ ਦੇ ਉਚਾਰਨ ਨਾਲ ਦੇਵਤਾ ਨੂੰ ਪ੍ਰਸੰਨ ਕਰਕੇ ਮਨੋ ਕਾਮਨਾ ਦੀ ਪੂਰਤੀ ਲਈ ਕੀਤਾ ਜਾਵੇ ।

(੨) ਵੈਦਿਕ ਸਾਹਿਤ ਵਿਚ ਦੇਵਤਾ ਦੀ ਕੀਤੀ ਜਾਣ ਵਾਲੀ ਉਹ ਪ੍ਰਾਰਥਨਾ ਜਿਸ ਵਿਚ ਉਸ ਦੇਵਤਾ ਦੀ ਉਸਤਤ ਹੋਵੇ ।

ਇਸ ਤਰ੍ਹਾਂ "ਮੰਤ੍ਰ" ਨੂੰ "ਦੇਵਤਾ" ਨਾਲ ਹੀ ਸੰਬੰਧਤ ਮੰਨਿਆ ਗਿਆ ਹੈ, ਪਰ ਇਸ ਸ਼ਬਦ ਵਿਚ ਗੁਰੂ ਜੀ ਨੇ "**ਅਬਿਨਾਸੀ ਮੰਤ੍ਰ**" ਵਰਤ ਕੇ ਇਸ "ਮੰਤ੍ਰ" ਲਫ਼ਜ਼ ਦੇ ਅਰਥਾਂ ਵਿਚ ਅੰਤਰ ਪਾ ਦਿਤਾ ਹੈ । ਮੰਤ੍ਰ ਕਿਸੇ ਦੇਵੀ ਦੇਵਤੇ ਦੇ ਪ੍ਰਸੰਗ ਵਿਚ ਨਹੀਂ ਪ੍ਰੰਤੂ ਅਕਾਲ ਪੁਰਖ ਦੇ ਸੰਬੰਧ ਵਿਚ ਵਰਤਿਆ ਹੈ । [ਵੇਖੋ, ੨੭੯੮]

**ਅਬਿਨਾਸੀਐ,** ਅਵਿਨਾਸ਼ੀ (ਪ੍ਰਭੂ) ਦੇ । ੨੮੧੨ (ੳ)

**ਪਉੜੀ ॥**
**ਤਿਨ ਕੀ ਸੋਭਾ ਕਿਆ ਗਣੀ ਜਿਨੀ ਹਰਿ ਹਰਿ ਲਧਾ ॥**
**ਸਾਧਾ ਸਰਣੀ ਜੋ ਪਵੈ ਸੋ ਛੁਟੈ ਬਧਾ ॥**
**ਗੁਣ ਗਾਵੈ ਅਬਿਨਾਸੀਐ**
**ਜੋਨਿ ਗਰਭਿ ਨ ਦਧਾ ॥ ... ॥ ੧੦ ॥**

ਗਉੜੀ (ਵਾਰ) ਮਹਲਾ ੫, ਸਫ਼ਾ ੩੨੦

**ਭਾਵ :** ਜਿਨ੍ਹਾਂ ਨੇ ਹਰਿ ਹਰਿ (ਨਾਮ) ਲੱਭ ਲਿਆ ਹੈ ਉਨ੍ਹਾਂ ਦੀ ਸੋਭਾ ਮੈਂ ਕੀ ਗਿਣਾਂ ? ਜੋ ਵੀ ਸਾਧਾਂ ਦੀ ਸਰਣੀ ਜਾ ਪਏਗਾ ਉਹ (ਕਰਮ ਜਾਲ ਵਿਚ) ਬੱਧਾ (ਹੋਇਆ) ਛੁੱਟ ਜਾਏਗਾ । (ਜੋ) **ਅਵਿਨਾਸ਼ੀ** (**ਪ੍ਰਭੂ**) ਦੇ ਗੁਣ ਗਾਉਂਦਾ ਹੈ, ਉਹ ਗਰਭ ਜੋਨਿ ਵਿਚ (ਪੈ ਕੇ) ਸੜਦਾ ਨਹੀਂ, (ਦੁਖੀ ਨਹੀਂ ਹੁੰਦਾ) ।

(**ਸੰਥਜਾ**, ਸਫ਼ਾ ੧੮੯੮-੯੯)

**ਦਧਾ,** ਦਗ੍ਧ, ਸੜਿਆ ।
**ਨ ਦਧਾ,** ਸੜਦਾ ਨਹੀਂ (ਦੁਖ ਨਹੀਂ ਪਾਉਂਦਾ) ।
[ਵੇਖੋ, ੨੭੯੮]

**ਅਬਿਬੇਕੇ,** ਅਗਿਆਨ ਕਰਕੇ, ਬੇਸਮਝੀ ਕਾਰਨ । ੨੮੧੩

**ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ ॥**
**ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ**
**ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ ॥ ੧ ॥**

ਸੋਰਠਿ ਰਵਿਦਾਸ–੩, ਸਫ਼ਾ ੬੫੮

**ਭਾਵ :** ਪੁੰਨਾਂ ਦੇ ਫਲ ਕਰਕੇ ਅਮੋਲਕ (ਮਨੁੱਖਾ) ਜਨਮ ਪਾਇਆ ਹੈ, **ਬੇਸਮਝੀ ਕਾਰਨ** ਵਿਅਰਥ ਜਾ ਰਿਹਾ ਹੈ । ਰਾਜੇ ਇੰਦ੍ਰ ਵਰਗੇ ਘਰ ਹੋਣ, (ਉਨ੍ਹਾਂ ਵਿਚ ਉਚੇ ਬੈਠਣ ਦੇ) ਆਸਣ ਹੋਣ, ਹਰੀ ਭਗਤੀ ਬਿਨਾਂ, ਦਸੋ, ਉਹ ਕਿਸ ਅਰਥ ?

[**ਸੰਸ.** ਅਵਿਵੇਕ: (**ਅਵਿਵੇਕ:**), ਵਿਚਾਰ ਦਾ ਅਭਾਵ, ਅਗਿਆਨ, ਵਿਵੇਕ ਬੁੱਧੀ ਤੋਂ ਬਿਨਾਂ ।]

**ਅਬਿਰਥਾ,** ਮੂਰਖਤਾ ਨਾਲ, ਬੇਸਮਝੀ ਵਿਚ, ਫ਼ਜ਼ੂਲ । ੨੮੧੪

**ਮਨ ਕੇ ਅੰਧੇ ਆਪਿ ਨ ਬੂਝਹੁ ਕਾਹਿ ਬੁਝਾਵਹੁ ਭਾਈ ॥**
**ਮਾਇਆ ਕਾਰਨ ਬਿਦਿਆ ਬੇਚਹੁ**
**ਜਨਮੁ ਅਬਿਰਥਾ ਜਾਈ ॥ ੩ ॥**

ਮਾਰੂ ਕਬੀਰ–੧, ਸਫ਼ਾ ੧੧੦੩

**ਭਾਵ :** (ਪੰਡਿਤਾਂ ਨੂੰ ਕਬੀਰ ਜੀ ਸੰਬੋਧਨ ਕਰ ਰਹੇ ਹਨ :—) ਮਨ ਦੇ ਅੰਨ੍ਹੇ ਹੋ (ਕਿਉਂਕਿ) ਆਪਾ ਨਹੀਂ ਪਛਾਣਦੇ ਹੋ, (ਹੋਰ ਕਿਸ ਨੂੰ ਤੁਸੀ) ਭਾਈ ! ਕੀ ਸਮਝਾਵੋਗੇ ? ਮਾਇਆ ਵਾਸਤੇ ਵਿਦਿਆ ਵੇਚਦੇ ਹੋ, ਤੁਹਾਡਾ ਜਨਮ **ਫ਼ਜ਼ੂਲ** ਜਾ ਰਿਹਾ ਹੈ ।

[**ਸੰਸ.** वृथा, व्यर्थ (**ਵ੍ਰਿਥਾ, ਵਯਰ੍ਥ**), ਵਿਅਰਥ ;
**ਹਿੰਦੀ**, अबिरथा (**ਅਬਿਰਥਾ**), ਫ਼ਜ਼ੂਲ, ਹਿੰਦੀ ਵਿਚ **ਅਬਿਰਥਾ** ਸ਼ਬਦ ਦਾ ਕੇਵਲ ਕਵਿਤਾ ਵਿਚ ਹੀ ਪ੍ਰਯੋਗ ਹੁੰਦਾ ਹੈ ।]

**ਅਬੀਨਿਆ,** ਅੰਨ੍ਹਿਆਂ ਦੇ, ਮੂਰਖਾਂ ਦੇ । ੨੮੧੫

**ਜਿਨਿ ਆਤਮ ਤਤੁ ਨ ਚੀਨਿਆ ॥**
**ਸਭ ਫੋਕਟ ਧਰਮ ਅਬੀਨਿਆ ॥ ... ॥ ੫ ॥**

ਪ੍ਰਭਾਤੀ ਬੇਣੀ–੧, ਸਫ਼ਾ ੧੩੫੧

**ਭਾਵ :** ਜਿਨ੍ਹਾਂ ਨੇ ਆਪਣੇ ਸਰੂਪ ਨੂੰ ਨਹੀਂ ਪਛਾਣਿਆ, (ਉਨ੍ਹਾਂ) **ਅੰਨ੍ਹਿਆਂ** (ਅਗਿਆਨੀਆਂ) ਦੇ ਸਾਰੇ (ਕਰਮ) ਧਰਮ ਨਿਸਫਲ ਹਨ ।

**ਮਤਲਬ :** ਪਾਖੰਡੀ ਲੋਕ ਧਰਮ ਦੇ ਨਾਮ ਹੇਠ ਰੀਤਾਂ, ਰਸਮਾਂ ਅਤੇ ਰਿਵਾਜਾਂ ਦੇ ਅਨੇਕ ਆਡੰਬਰ ਵਿਚ ਰੁੱਝੇ ਰਹੇ । ਆਤਮਾ ਦਾ ਦਰਸ਼ਨ ਨਹੀਂ ਕੀਤਾ ।

**ਚੀਨਿਆ,** ਪਛਾਣਨਾ, ਸਾਖਿਆਤ ਕਰਨਾ ।

[**ਪੰ.** ਅ, ਨਿਖੇਧ ਅਰਥਕ + ਫ਼ਾ. بینا (**ਬੀਨਾ**), ਦੇਖਣਾ ;
**ਅਬੀਨਿਆ,** ਨਾ ਦੇਖਣ ਵਾਲਾ ;
ਫ਼ਾ. نابینا (**ਨਾ ਬੀਨਾ**), ਨੇਤਰਹੀਨ, ਅੰਨ੍ਹਾ, ਗਿਆਨ ਨੇਤਰਾਂ ਤੋਂ ਹੀਨ, ਅਗਿਆਨੀ, ਬੇਸਮਝ ।]

**ਅਬੁਝਣਾ,** ਨਾ ਸਮਝਣਾ, ਅਗਿਆਨ । ੨੮੯੬

**ਬੁਝਣਾ ਅਬੁਝਣਾ ਤੁਧੁ ਕੀਆ ਇਹ ਤੇਰੀ ਸਿਰਿਕਾਰ ॥**
**ਇਕਨਾ ਬਖਸਿਹਿ ਮੇਲਿ ਲੈਹਿ**
**ਇਕਿ ਦਰਗਹ ਮਾਰਿ ਕਢੇ ਕੂੜਿਆਰ ॥ ੩ ॥**

ਆਸਾ (ਅਸਟ.) ਮਹਲਾ ੩–੩੨, **ਸਫ਼ਾ** ੪੨੭

**ਭਾਵ :** ਗਿਆਨ ਅਤੇ **ਅਗਿਆਨ** ਤੂੰ ਬਣਾਇਆ ਹੈ । ਇਹ (ਸਾਰੀ ਕਾਇਨਾਤ) ਤੇਰੀ ਹਕੂਮਤ (ਹੇਠ) ਹੈ । ਕਈਆਂ ਨੂੰ (ਤੂੰ) ਬਖ਼ਸ਼ ਲੈਂਦਾ ਹੈਂ, ਮੇਲ ਲੈਂਦਾ ਹੈਂ । ਕਈ, ਜੋ ਕੂੜੇ ਹਨ, ਉਨ੍ਹਾਂ ਨੂੰ ਮਾਰ ਕੇ ਦਰਗਾਹੋਂ ਕੱਢ ਦੇਂਦਾ ਹੈਂ ।

[**ਸੰਸ.** अबुद्धत्वम्, **ਅਗਿਆਨ** ;
**ਪ੍ਰਾ.** अबुज्झ (**ਅਬੁਜ਼ਝ**), ਨਾ ਜਾਣ ਕੇ ;
**ਹਿੰਦੀ,** अबूझ (**ਅਬੂਝ**), ਬੇਸਮਝ ।]

**ਅਬੇ,** ਪਿਉ ਨਾਲੋਂ । ੨੮੯੭

**ਗੋਸਾਈ ਮਿਹੰਡਾ ਇਠੜਾ ॥**
**ਅੰਮ ਅਬੇ ਥਾਵਹੁ ਮਿਠੜਾ ॥**
**ਭੈਣ ਭਾਈ ਸਭਿ ਸਜਣਾ**
**ਤੁਧੁ ਜੇਹਾ ਨਾਹੀ ਕੋਇ ਜੀਉ ॥ ੧ ॥**

ਸਿਰੀ. ਮਹਲਾ ੫–੨੯, **ਸਫ਼ਾ ੭੩**

**ਵੇਖੋ, ਅੰਮ (੧੨੭੧)**

[ਅ. اب (ਅਬ), ਪਿਤਾ ।]

**ਅਬੇ,** ਅਰੇ, ਓ । ੨੮੯੮

**ਖਾਨੁ ਮਲੂਕੁ ਕਹਾਵਉ ਰਾਜਾ ॥**
**ਅਬੇ ਤਬੇ ਕੂੜੇ ਹੈ ਪਾਜਾ ॥**
**ਬਿਨੁ ਗੁਰ ਸਬਦ ਨ ਸਵਰਸਿ ਕਾਜਾ ॥ ੭ ॥**

ਗਉੜੀ (ਅਸਟ.) ਮਹਲਾ ੧–੧੦, **ਸਫ਼ਾ** ੨੨੫

**ਭਾਵ :** (ਸੰਸਾਰ ਵਿਚ) ਖਾਨ, ਪਾਤਸ਼ਾਹ ਜਾਂ ਰਾਜਾ ਅਖਵਾ ਲਵਾਂ **ਅਬੇ** ਤਬੇ ਕਰਕੇ (ਆਪਣੇ ਤੋਂ ਨੀਵਿਆਂ ਨੂੰ ਕਹਿ ਲਵਾਂ, ਪਰ ਇਹ ਸਭ) ਝੂਠੇ ਦਿਖਾਵੇ ਹੋਣਗੇ, ਗੁਰੂ ਦੇ ਸ਼ਬਦ ਬਿਨਾਂ (ਪ੍ਰਭੂ ਮਿਲਾਪ ਦਾ) ਕਾਰਜ ਨਹੀਂ ਸੰਵਰੇਗਾ ।

**ਨੋਟ :** 'ਅਬੇ ਤਬੇ' ਕਰਨਾ ਇਕ ਮੁਹਾਵਰਾ ਹੈ ਜਿਸ ਦਾ ਭਾਵ ਹੈ ਨਿਰਾਦਰ ਪੂਰਵਕ ਬੁਲਾਉਣਾ । 'ਅਬੇ ਤਬੇ' ਕਹਿਣਾ ਹਕੂਮਤ ਕਰਨ ਦੀ ਵੀ ਨਿਸ਼ਾਨੀ ਹੈ ਅਤੇ 'ਅਬੇ ਤਬੇ' ਸੁਣ ਕੇ ਸਹਿਣਾ ਚਾਕਰੀ ਜਾਂ ਗ਼ੁਲਾਮੀ ਹੈ ।

[**ਸੰਸ.** अयि (**ਅਯਿ**) ;
**ਹਿੰਦੀ,** अबे, अरे (**ਅਬੇ, ਅਰੇ**), ਆਮ ਤੌਰ ਉਤੇ ਬਹੁਤ ਨੀਵੇਂ ਜਾਂ ਅਸਭ੍ਯ ਮਨੁੱਖ ਨੂੰ ਸੰਬੋਧਨ ਕਰਨ ਲਈ 'ਅਬੇ' ਪਦ ਵਰਤਿਆ ਜਾਂਦਾ ਹੈ । 'ਅਬੇ' ਕਹਿਣ ਵਾਲਾ ਆਪਣੇ ਆਪ ਨੂੰ ਸ਼੍ਰੇਸ਼ਟ ਪ੍ਰਤੀਤ ਕਰਦਾ ਹੈ, ਉਸ ਦੇ ਅੰਦਰ ਦੂਜਿਆਂ ਪ੍ਰਤੀ ਹੀਨਤਾ ਅਤੇ ਗ਼ੁਲਾਮੀ ਵਾਲਾ ਭਾਵ ਉਜਾਗਰ ਹੁੰਦਾ ਹੈ । ਇਸ ਤਰ੍ਹਾਂ ਇਹ ਪਦ ਦੋ ਪ੍ਰਕਾਰ ਦੇ ਜੀਵਨ ਸਤਰਾਂ ਵਿਚਲੀ ਸੰਪਰਕ ਭਾਵਨਾ ਦਾ ਲਖਾਇਕ ਹੈ ।]

**ਅਬੇ,** ਅਬੇ । ੨੮੯੯

**ਅਬੇ ਤਬੇ ਕੀ ਚਾਕਰੀ ਕਿਉ ਦਰਗਹ ਪਾਵੈ ॥**
**ਪਥਰ ਕੀ ਬੇੜੀ ਜੇ ਚੜੈ ਭਰਨਾਲਿ ਬੁਡਾਵੈ ॥ ੪ ॥**

ਆਸਾ (ਅਸਟ.) ਮਹਲਾ ੧–੧੭, ਸਫ਼ਾ ੪੨੦

**ਭਾਵ :** **ਅਬੇ** ਤਬੇ ਦੀ ਚਾਕਰੀ ਕਰਕੇ (ਕੋਈ ਹਰੀ ਦੀ) ਦਰਗਾਹ ਕਿੰਜ ਪਾ ਸਕਦਾ ਹੈ ? ਜੇ ਕੋਈ ਪੱਥਰ ਦੀ ਬੇੜੀ ਉਪਰ ਚੜ੍ਹ ਬੈਠੇ (ਤਾਂ ਉਹ ਬੇੜੀ ਦੇ ਆਪਣੇ) ਭਾਰ ਨਾਲ ਹੀ ਡੁੱਬ ਜਾਵੇਗਾ ।

**ਅਬੇ ਤਬੇ,** ਐਰੇ ਗੈਰੇ, ਹੋਛੇ, ਅਸਾਧ, ਮਨਮੁਖ ।

**ਨੋਟ :** ਟੀਕਾ **ਫਰੀਦਕੋਟ** ਵਿਚ ਅਰਥ ਇਸ ਪ੍ਰਕਾਰ ਹਨ :—

ਗੁਰੋਂ ਨੇ ਕਹਾ ਯਹ ਕਾਰਜ ਅਬੀ ਕਰ, ਸਿਖ ਨੇ ਕਹਾ ਜਬ ਮੇਰੀ ਮਰਜੀ ਹੋਊ ਤਬ ਕਰੂੰਗਾ । ਐਸੀ ਚਾਕਰੀ ਕਰਨੇ ਵਾਲਾ

ਚਾਕਰੁ (ਦਰਗਾਹ) ਦਰਬਾਰ ਮੇਂ ਸੁਖ ਵਾ ਸਥਾਨੁ ਵਾ ਮਾਨੁ ਕੈਸੇ ਪਾਵੈ ਭਾਵ ਨਹੀਂ ਪਾਵਤਾ। ਪਥਰ ਕੀ ਬੇੜੀ ਜੋ ਕੁਸੰਗਤ ਹੈ ਜੋ ਤਿਸ ਪਰ ਚਢੈਗਾ ਅਰਥਾਤ ਕੁਸੰਗ ਕਰੇਗਾ ਤਉ ਉਹ ਕੁਸੰਗ ਉਸ ਕੋ ਸੰਸਾਰ ਰੂਪ (ਭਰ ਨਾਲਿ) ਸਮੁੰਦ੍ਰ ਮੇਂ ਡੁਬਾਵੇਗਾ ।
[ਵੇਖੋ, ੨੮੧੮]

**ਅਬੇਚਲੁ,** ਅਚਲ, ਸਦਾ ਥਿਰ, ਨਿਹਚਲ, ਸਦਾ ਕਾਇਮ । ੨੮੨੦

**ਰਾਜੁ ਹਮਾਰਾ ਸਦ ਹੀ ਨਿਹਚਲੁ ॥**
**ਮਾਲੁ ਹਮਾਰਾ ਅਖੂਟੁ ਅਬੇਚਲੁ ॥ ੨ ॥**

ਭੈਰਉ ਮਹਲਾ ੫–੨੨, ਸਫ਼ਾ ੧੧੪੧

**ਭਾਵ :** ਮੇਰਾ ਵਸੀਕਾਰ ਸਦਾ ਲਈ ਕਾਇਮ ਹੈ। ਖ਼ਜ਼ਾਨਾ ਮੇਰਾ ਅਖੁਟ ਹੈ ਤੇ **ਸਦਾ ਸਥਿਰ ਹੈ** ।

**ਰਾਜੁ,** ਇੰਦ੍ਰੀਆਂ ਅਤੇ ਮਨ ਉਪਰ ਹਕੂਮਤ ।
**ਮਾਲੁ,** ਨਾਮ ਨਿਧਾਨ ।
[**ਸੰਸ.** अविचल (**ਅਵਿਚਲ**), ਅਚਲ, ਸਥਿਰ, ਦ੍ਰਿੜ੍ਹ ।]

**ਅਬੋਲ,** ਨਾ ਬੋਲਣਾ, ਮੋਨ, ਚੁਪ । ੨੮੨੧

**ਹਉ ਬਲਿ ਬਲਿ ਜਾਉ ਰਮਈਆ ਕਾਰਨੇ ॥**
**ਕਾਰਨ ਕਵਨ ਅਬੋਲ ॥ ਰਹਾਉ ॥**

ਧਨਾਸ. ਰਵਿਦਾਸ–੧ ਸਫ਼ਾ ੬੯੪

**ਭਾਵ :** ਮੈਂ ਸੁਹਣੇ ਰਾਮ ਤੋਂ ਬਲਿਹਾਰੀ ਜਾਂਦਾ ਹਾਂ । (ਹੇ ਰਾਮ ! ਤੇਰਾ ਮੇਰੇ ਨਾਲ) **ਨਾ ਬੋਲਣ ਦਾ** (ਆਖ਼ਰ) ਕਾਰਨ ਕੀ ਹੈ ?

[**ਸੰਸ.** √ ब्रू ( √ **ਬ੍ਰੂ**), ਬੋਲਣਾ ;
**ਪ੍ਰਾ.** बोल्ल (**ਬੋਲ੍ਲ**), ਬੋਲਣਾ ;
ਪੰ. ਅ + ਬੋਲ, ਨਾ ਬੋਲਣਾ, ਮੋਨ ।]

**ਅਭ,** ਜਲ, ਪਾਣੀ । ੨੮੨੨

**ਮਨਿ ਜੂਠੇ ਤਨਿ ਜੂਠਿ ਹੈ ਜਿਹਵਾ ਜੂਠੀ ਹੋਇ ॥**
**ਮੁਖਿ ਝੂਠੈ ਝੂਠੁ ਬੋਲਣਾ ਕਿਉ ਕਰਿ ਸੂਚਾ ਹੋਇ ॥**
**ਬਿਨੁ ਅਭ ਸਬਦ ਨ ਮਾਂਜੀਐ ਸਾਚੇ ਤੇ ਸਚੁ ਹੋਇ ॥ ੧ ॥**

ਸਿਰੀ. (ਅਸਟ.) ਮਹਲਾ ੧–੫, ਸਫ਼ਾ ੫੫–੫੬

**ਭਾਵ :** (ਜੋ) ਮਨ ਵਿਚ (ਯਾ ਮਨ ਕਰਕੇ) ਜੂਠੇ ਹਨ, (ਉਹਨਾਂ ਦੇ) ਤਨ ਵਿਚ ਵੀ ਜੂਠ (ਵਿਆਪੀ) ਹੁੰਦੀ ਹੈ (ਅਤੇ ਉਹਨਾਂ ਦੀ) ਜੀਭ ਵੀ ਜੂਠੀ ਹੋ ਜਾਂਦੀ ਹੈ। (ਫੇਰ ਉਹਨਾਂ ਨੇ) ਮੂੰਹ ਦੁਆਰਾ ਵੀ ਝੂਠ ਹੀ ਝੂਠ ਬੋਲਣਾ ਹੋਇਆ, (ਹੁਣ ਉਹਨਾਂ ਦੇ ਮਨ ਕਿ ਤਨ ਕਿ ਮੁਖ ਨੇ) ਸੁੱਚਾ ਕਿਸ ਤਰ੍ਹਾਂ ਹੋਣਾ ਹੋਇਆ ? ਦਿਲ ਸ਼ਬਦ **ਜਲ** ਤੋਂ ਬਿਨਾਂ ਮਾਂਜਿਆ ਨਹੀਂ ਜਾਂਦਾ, (ਹਾਂ) ਸੱਚੇ (ਸ਼ਬਦ) ਦੁਆਰਾ ਹੀ ਸੱਚ (ਪ੍ਰਾਪਤ) ਹੁੰਦਾ ਹੈ ।

(**ਸੰਥਜਾ,** ਸਫ਼ਾ ੫੩੩)

[**ਸੰਸ.** अम्भस् (**ਅੰਭਸ੍**) ;
**ਪ੍ਰਾ.** अंभ (**ਅੰਭ**), ਪਾਣੀ ।]

**ਅਭ,** ਹਿਰਦਾ, ਮਨ, ਅੰਦਰਲਾ । ੨੮੨੩

**ਕਰਣ ਕਾਰਣ ਸਮਰਥ ਸ੍ਰੀਧਰ ਆਪਿ ਕਾਰਜੁ ਸਾਰਏ ॥**
**ਨਾਨਕ ਨਦਰੀ ਧਨ ਸੋਹਾਗਣਿ ਸਬਦੁ ਅਭ ਸਾਧਾਰਏ ॥ ੩ ॥**

ਆਸਾ (ਛੰਤ) ਮਹਲਾ ੧–੧, ਸਫ਼ਾ ੪੩੬

**ਭਾਵ :** ਸਮਰਥ ਕਰਣ ਕਾਰਣ ਵਾਹਿਗੁਰੂ ਆਪ ਹੀ ਕਾਰਜ ਸਿਰੇ ਚਾੜ੍ਹਦਾ ਹੈ । ਉਸ ਦੀ (ਮਿਹਰ ਭਰੀ) ਨਦਰ ਨਾਲ (ਜਗਿਆਸੂ ਰੂਪ) ਇਸਤ੍ਰੀ ਸੋਹਾਗਣ ਹੋ ਜਾਂਦੀ ਹੈ, ਉਸ ਦਾ **ਹਿਰਦਾ** (ਗੁਰੂ ਦੇ) ਸ਼ਬਦ ਦਾ ਸਹਾਰਾ ਪਾ ਲੈਂਦਾ ਹੈ ।

[**ਸੰਸ.** अभि (**ਅਭਿ**), ਇਕ ਉਪਸਰਗ ਹੈ, ਜਿਸ ਦੇ ਅਰਥ ਹਨ, ਪਾਸੇ ਵਲ, ਵਿਚਕਾਰ, ਅੰਦਰ ਆਦਿ । ਇਹ ਨਾਂਵਾਂ ਅਤੇ ਕ੍ਰਿਆਵਾਂ ਦੇ ਪਹਿਲਾਂ ਲਗਦਾ ਹੈ ।

**ਸੰਸ. ਅਭ੍ਯੰਤਰਮ੍** (अभ्यन्तरम्) ਦਾ ਭਾਵ ਹੈ ਅੰਦਰ ਦਾ ਭਾਗ, ਅੰਦਰਲਾ ਆਦਿ,

**ਪੁ. ਪੰ.** ਦੇ 'ਅਭ' ਅਤੇ 'ਅਭਿ' ਪਦ ਅਭਯੰਤਰ ਦੇ ਹੀ ਸੰਖੇਪ ਰੂਪ ਹਨ ।]

**ਅਭ,** ਹਿਰਦਾ, ਮਨ । ੨੮੨੪

**ਅਗਮ ਅਗੋਚਰੁ ਰਹਿਆ ਅਭ ਅੰਤ ॥**
**ਪਾਰੁ ਨ ਪਾਵੈ ਕੋ ਧਰਨੀਧਰ ਮੰਤ ॥ ੩ ॥**

ਭੈਰਉ (ਅਸਟ.) ਕਬੀਰ–੧, ਸਫ਼ਾ ੧੧੬੨

**ਵੇਖੋ, ਅੰਤ (੧੦੫੬)**

**ਅਭ ਅੰਤ,** ਅਭਿਅੰਤ, ਅੰਤਹਕਰਣ ਵਿਚ, ਹਿਰਦੇ ਵਿਚ, ਦਸਮ ਦੁਆਰ ਵਿਚ ।
[ਵੇਖੋ, ੨੮੨੩]

**ਅਭ, ਅਭ ਅੰਤਰਿ,** ਦਸਮ ਦੁਆਰ ਅੰਦਰ । ੨੮੨੫

**ਦੁਆਦਸ ਦਲ ਅਭ ਅੰਤਰਿ ਮੰਤ ॥**
**ਜਹ ਪਉੜੇ ਸ੍ਰੀ ਕਮਲਾ ਕੰਤ ॥ ੪ ॥**

ਭੈਰਉ (ਅਸਟ.) ਕਬੀਰ–੧, ਸਫ਼ਾ ੧੧੬੨

**ਭਾਵ : ਦਸਮ ਦੁਆਰ ਅੰਦਰ** ਵੀ ਬਾਰ੍ਹਾਂ ਪਤੀਆਂ ਵਾਲਾ ਕਮਲ ਮੰਨਿਆ ਜਾਂਦਾ ਹੈ ਜਿਥੇ ਕਮਲਾਪਤੀ ਜੀ ਬਿਰਾਜਮਾਨ ਹਨ ।

**ਦੁਆਦਸ ਦਲ,** ਬਾਰ੍ਹਾਂ ਪੰਖੜੀਆਂ ਵਾਲਾ ਕਮਲ । ਇਸ ਦਾ ਟਿਕਾਣਾ ਕਿੱਥੇ ਹੈ ? ਕੁਛ ਟੀਕਾਕਾਰਾਂ ਅਨੁਸਾਰ ਇਸ ਦਾ ਅਸਥਾਨ "ਹਿਰਦੇ" ਵਿਚ ਹੈ। ਪਰ ਕਈਆਂ ਨੇ "ਦਸਮ ਦੁਆਰ" ਵਿਚ ਮੰਨਿਆ ਹੈ ।

ਬਾਰ੍ਹਾਂ ਪੰਖੜੀਆਂ ਵਾਲਾ ਕਮਲ ਆਮ ਤੌਰ ਤੇ ਹਿਰਦੇ ਕਮਲ ਨੂੰ ਹੀ ਮੰਨਿਆ ਜਾਂਦਾ ਹੈ । ਕਮਲਾਂ ਦੀ ਗਿਣਤੀ ਸੁਖਮਨਾ ਨਾੜੀ ਨਾਲ ਸੰਬੰਧਤ ਚਕਰਾਂ ਨਾਲ ਹੈ ਜੋ ਇਸ ਪ੍ਰਕਾਰ ਹਨ :—

੧. ਮੂਲਾਧਾਰ (ਚਾਰ ਦਲਾਂ ਦਾ ਕਮਲ)
੨. ਸ੍ਵਾਧਿਸ਼੍ਠਾਨ (ਛੇ ਦਲਾਂ ਦਾ ਕਮਲ)
੩. ਮਨੀਪੂਰ (ਦਸ ਦਲਾਂ ਦਾ ਕਮਲ)
੪. ਅਨਾਹਤ (ਬਾਰ੍ਹਾਂ ਦਲਾਂ ਦਾ ਕਮਲ)
੫. ਵਿਸ਼ੁੱਧਾ (ਸੋਲ੍ਹਾਂ ਦਲਾਂ ਦਾ ਕਮਲ)
੬. ਆਗਿਆ (ਦੋ ਦਲਾਂ ਦਾ ਕਮਲ)
੭. ਸਹਸਰਾਰ (ਹਜ਼ਾਰ ਦਲਾਂ ਦਾ ਕਮਲ)

ਪਰ ਤਾਂਤਰਿਕ ਗ੍ਰੰਥਾਂ ਵਿਚ ਦੁਆਦਸ ਦਲ (ਬਾਰ੍ਹਾਂ ਪੰਖੜੀਆਂ ਵਾਲਾ) ਕਮਲ ਇਕ ਹੋਰ ਅਸਥਾਨ ਉਤੇ ਵੀ ਮੰਨਿਆ ਹੈ। ਆਗਿਆ ਚੱਕਰ ਤੋਂ ਉਪਰ ਅਤੇ ਸਹਸਰਾਰ (ਹਜ਼ਾਰਾਂ ਦਲਾਂ ਵਾਲੇ ਕਮਲ) ਦੇ ਹੇਠਾਂ ਤਿੰਨ ਹੋਰ ਕਮਲ ਗਿਣੇ ਗਏ ਹਨ। ਇਨ੍ਹਾਂ ਵਿਚੋਂ ਇਕ ਦੁਆਦਸ ਦਲਾਂ ਦਾ ਹੈ, ਦੂਜਾ ਛੇ ਦਲਾਂ ਦਾ ਹੈ ਅਤੇ ਤੀਜਾ ਸੋਲ੍ਹਾਂ ਦਲਾ ਦਾ ਹੈ (ਵੇਖੋ, *Kundalini Yoga*, M. P. Pandit, Ganesh & Co. (Madras) Private Ltd., 1968, pp. 37-38) ।

ਪੁਸਤਕ "ਪਾਦੁਕਾਪੰਚਕਮ੍" ਵਿਚ ਇਸ ਦੁਆਦਸ ਦਲ ਕਮਲ ਦਾ ਜ਼ਿਕਰ ਇਸ ਪ੍ਰਕਾਰ ਹੈ :—

ब्रह्मरंध्रसरसीरुहोदरे नित्यलग्नमवदातमद्भुतम् ।
कुण्डलीविवरकाण्डमण्डितं द्वादशार्णं सरसीरुहं भजे ॥१॥
(पादुकापंचकम्)

ਇਸ ਦਾ ਭਾਵ ਇਹ ਹੈ :—

"ਮੈਂ (ਸਹਸਰਾਰ ਤੋਂ) ਅਨਿੱਖੜਵੇਂ, ਵਿਲੱਖਣ ਅਤੇ ਚਿੱਟੇ ਉਸ ਦੁਆਦਸ ਦਲ ਕਮਲ ਨੂੰ ਪੂਜਦਾ ਹਾਂ, ਜੋ ਬ੍ਰਹਮਰੰਧ੍ਰ ਵਿਚ ਸਥਿਤ ਸਹਸਰਾਰ (ਹਜ਼ਾਰ ਦਲ ਕਮਲ) ਦੀ ਕੁੱਖ ਵਿਚ ਹੈ ਅਤੇ ਕੁੰਡਲਿਨੀ ਦੇ ਰਾਹ ਵਿਚ ਕਾਇਮ ਚਿਤ੍ਰਾ ਨਾੜੀ ਨਾਲ ਸੁਸ਼ੋਭਿਤ ਹੈ ।

ਇਹ ਦੁਆਦਸ ਦਲ ਕਮਲ, ਦਸਮ ਦੁਆਰ ਵਲ ਵੀ ਸੰਕੇਤ ਕਰਦਾ ਹੈ । ਇਸੇ ਦਾ ਇਸ਼ਾਰਾ ਸ੍ਰੀ ਕਬੀਰ ਜੀ ਦੀ ਤੁਕ ਵਿਚ ਹੈ । ਯਥਾ :—

**ਦੁਆਦਸ ਦਲ ਅਭ ਅੰਤਰਿ ਮੰਤ ॥ ... ॥ ੪ ॥**
ਭੈਰਉ (ਅਸਟ.) ਕਬੀਰ-੧, ਸਫ਼ਾ ੧੧੬੨

ਮਲੂਮ ਹੁੰਦਾ ਹੈ ਕਿ ਇਹੋ ਗੱਲ ਜ਼ਿਆਦਾ ਠੀਕ ਬੈਠਦੀ ਹੈ । ਇਸ ਦਾ ਕਾਰਣ ਇਹ ਹੈ ਕਿ ਕਬੀਰ ਜੀ ਨੇ ਅਗਲੀ ਤੁਕ ਵਿਚ ਕਿਹਾ ਹੈ ।—

**ਜਹ ਪਉੜੇ ਸ੍ਰੀ ਕਮਲਾ ਕੰਤ ॥ ੪ ॥**
ਭੈਰਉ (ਅਸਟ.) ਕਬੀਰ-੧, ਸਫ਼ਾ ੧੧੬੨

ਕਮਲਾ ਕੰਤ ਤੋਂ ਮੁਰਾਦ ਵਿਸ਼ਨੂੰ (ਪਰਮ ਪੁਰਖ) ਦੀ ਹੈ । ਕਮਲਾ = ਲੱਛਮੀ । ਕੰਤ = ਪਤੀ । ਦਸਮ ਦੁਆਰ ਦੇ ਪਾਸ ਹੀ ਉਹ ਟਿਕਾਣਾ ਹੈ ਜਿਸ ਨੂੰ ਵਿਸ਼ਨੂੰ ਦਾ ਪਰਮ ਪਦ ਕਿਹਾ ਹੈ। ਇਸ ਲਈ ਪ੍ਰਮਾਣ ਹੈ :—

शिवस्थानं शैवाः परमपुरुषं वैष्णवगणाः
लपन्तीति प्रायो हरिहरपदं केचिदपरे ॥ ... ॥ ४४॥
(षट्चक्रनिरूपणम्)

ਅਰਥਾਤ (ਇਸ ਹਜ਼ਾਰ ਦਲ ਕਮਲ ਨੂੰ) ਸ਼ਿਵ ਦੇ ਉਪਾਸ਼ਕ, ਸ਼ਿਵ ਦਾ ਅਸਥਾਨ ਅਤੇ ਵਿਸ਼ਨੂੰ ਦੇ ਉਪਾਸ਼ਕ ਪਰਮ ਪੁਰਖ ਦਾ ਅਸਥਾਨ ਮੰਨਦੇ ਹਨ । ਆਮ ਦੂਜੇ ਲੋਕ ਇਸ ਨੂੰ ਹਰਿਹਰ ਪਦ (ਵਿਸ਼ਨੂੰ ਅਤੇ ਸ਼ਿਵ ਦਾ ਸਾਂਝਾ ਅਸਥਾਨ) ਕਹਿੰਦੇ ਹਨ ।

ਗੁਰਬਾਣੀ ਵਿਚ ਭਗਤ ਬੇਣੀ ਜੀ ਨੇ ਵੀ ਦਸਮ ਦੁਆਰ ਦੇ ਨਾਲ ਪਰਮ ਪੁਰਖ ਦੇ ਅਸਥਾਨ ਨੂੰ ਜੋੜਿਆ ਹੈ । ਯਥਾ :—

**ਦਸਮ ਦੁਆਰਾ ਅਗਮ ਅਪਾਰਾ**
**ਪਰਮ ਪੁਰਖ ਕੀ ਘਾਟੀ ॥ ... ॥ ੪ ॥**
ਰਾਮ. ਬੇਣੀ, ਸਫ਼ਾ ੯੭੪

**ਮੰਤ,** ਮੰਨਿਆ ਜਾਂਦਾ ਹੈ, (**ਸੰਸ.** √ मन् ( √ मन् ), ਸੋਚਣਾ, ਵਿਸ਼ਵਾਸ ਕਰਨਾ, ਕਲਪਨਾ ਕਰਨਾ, ਚਿੰਤਨ ਕਰਨਾ, ਵਿਚਾਰਨਾ) ਪਰ ਕਈ ਟੀਕਾਕਾਰਾਂ ਨੇ 'ਮੰਤ' ਦੇ ਅਰਥ ਮੰਤ੍ਰ ਹੀ ਕੀਤੇ ਹਨ ਅਸੀ ਹੇਠ ਇਨ੍ਹਾਂ ਤੁਕਾਂ ਦੇ ਦੋ ਪੁਰਾਤਨ ਅਰਥ ਦੇਂਦੇ ਹਾਂ :—

(੧) "ਰਿਦੇ ਦੇਸ ਮੋ ਦੁਆਦਸ ਦਲ, ਬਾਰਾ ਪੰਖੜੀ ਕੇ ਕਮਲ ਭੀਤਰ ਮੰਤ, ਗੁਰ ਕੇ ਬਤਾਏ "ਓਨਮੋ ਭਗਵਤੇ ਵਾਸੁਦੇਵਾਯ", ਮੰਤ੍ਰ ਕੇ ਸੰਯੁਕਤ ਉਨ ਕੇ ਚਿਤ ਭੌਰੇ ਨੇ ਵਾਸ ਲੀਯਾ । ਜਹਾ ਦਸਮ ਦੁਆਰ ਵਤ ਰਿਦੇ ਦੇਸ ਮੋ ਭੀ ਪਉੜ੍ਹੇ, ਬਿਰਾਜੇ ਹੂਯੇ ਹੈਂ ਲਛਮੀ ਕੇ ਪਤਿ ।"
(**ਬਾਣੀ ਭਗਤਾਂ ਸਟੀਕ**, ਪੰਡਿਤ ਤਾਰਾ ਸਿੰਘ ਨਰੋਤਮ, ਭਾਗ ੨, ਸਫ਼ਾ ੨੯੯–੩੦੦)

(੨) "ਦਸਵੇਂ ਦ੍ਵਾਰ ਮੈਂ ਜੋ ਕਮਲ ਹੈ ਤਿਸ ਕੇ ਬਾਰਾਂ ਪਤ੍ਰ ਹੈਂ ਤਿਸ ਦਸਵੇਂ ਦਵਾਰ ਮੈਂ ਜੋਗੀ ਮੰਤ੍ਰ ਕੋ ਉਚਾਰਤਾ ਹੈ ਵਾ ਦੁਵਾਦਸ ਅਖਰ ਰੂਪ ਦਲ ਮੰਤ੍ਰ ਕੋ ਰਿਦੇ ਅੰਤਰਿ ਧਾਰਿਆ ਹੈ। ਜਹਾਂ ਸ੍ਰੀ ਲਛਮੀ ਜੀ ਕੇ ਪਤੀ ਬਿਸਨੂੰ ਸਾਖੀ ਰੂਪ ਹੋਇ ਕੇ ਬਿਰਾਜਮਾਨ ਹੋਇ ਰਹੇ ਹੈਂ।"

(ਟੀਕਾ ਫਰੀਦਕੋਟ)

[ਸੰਸ. अभ्यन्तर (ਅਭ੍ਯੰਤਰ), ਅੰਦਰ ਦਾ ਸਥਾਨ, ਵਿਚ, ਅੰਦਰ।]

**ਅਭ, ਅਭ ਅੰਤਰਿ,** ਹਿਰਦੇ ਅੰਦਰ। ੨੮੨੬

**ਨਾ ਤਦਿ ਮਾਇਆ ਮਗਨੁ ਨ ਛਾਇਆ**
**ਨਾ ਸੂਰਜ ਚੰਦ ਨ ਜੋਤਿ ਅਪਾਰ ॥**
**ਸਰਬ ਦ੍ਰਿਸਟਿ ਲੋਚਨ ਅਭ ਅੰਤਰਿ**
**ਏਕਾ ਨਦਰਿ ਸੁ ਤ੍ਰਿਭਵਣ ਸਾਰ ॥ ੩ ॥**

ਗੂਜਰੀ (ਅਸਟ.) ਮਹਲਾ ੧-੨, ਸਫ਼ਾ ੫੦੩-੦੪

**ਭਾਵ :** ਓਦੋਂ ਉਸ (ਸੁੰਨ ਸਮਾਧੀ) ਵਿਚ ਨਾ ਮਾਇਆ ਅਤੇ ਨਾ ਮੋਹ ਹੈ, ਨਾ ਛਾਇਆ, ਨਾ ਸੂਰਜ, ਨਾ ਚੰਦ ਹੁੰਦਾ ਹੈ। ਇਕੋ ਅਨੰਤ ਜੋਤੀ (ਸਰੂਪ, ਆਪ ਹੀ ਆਪ ਓਦੋਂ ਹੁੰਦਾ) ਹੈ। ਉਹ ਆਪ ਹੀ ਅੱਖ, ਆਪ ਹੀ ਦ੍ਰਿਸ਼ਟੀ, ਸਭ ਕੁਛ ਆਪ ਹੀ ਇਕੋ ਇਕ ਦ੍ਰਿਸ਼ਟਾ ਆਪਣੇ **ਹਿਰਦੇ ਅੰਦਰ** ਸਮਾਇਆ ਹੋਇਆ ਹੁੰਦਾ ਹੈ, ਜੋ ਤਿੰਨਾਂ ਭਵਨਾਂ ਦਾ ਸਾਰ ਹੈ।

**ਮਤਲਬ :** ਸੁੰਨ ਸਮਾਧੀ ਲਾਣ ਵਾਲੇ ਯੋਗੀ ਦੀ ਅਵਸਥਾ ਵਲ ਇਸ਼ਾਰਾ ਹੈ। ਇਥੇ ਟਿਕਿਆ ਯੋਗੀ ਆਪਣੇ ਸਰੂਪ ਵਿਚ ਟਿਕ ਜਾਂਦਾ ਹੈ।

**ਮਗਨੁ,** ਮੋਹ, ਜੋ ਬੇਹੋਸ਼ ਕਰੇ, ਮਸਤ ਕਰੇ।
**ਨਦਰਿ,** ਨਦਰੀ, ਦ੍ਰਿਸ਼ਟਾ।
[ਵੇਖੋ, ੨੮੨੩]

**ਅਭ, ਅਭ ਅੰਤਰਿ,** ਹਿਰਦੇ ਦੇ ਅੰਦਰ। ੨੮੨੭

**ਨਿਰਭਉ ਸੋ ਅਭ ਅੰਤਰਿ ਵਸਿਆ ॥**
**ਅਹਿਨਿਸਿ ਨਾਮਿ ਨਿਰੰਜਨ ਰਸਿਆ ॥ ... ॥ ੧੪ ॥**

ਮਾਰੂ (ਸੋਲਹੇ) ਮਹਲਾ ੧-੨੧, ਸਫ਼ਾ ੧੦੪੨

**ਭਾਵ :** ਨਿਰਭਉ (ਪ੍ਰਭੂ) ਉਸ ਦੇ **ਹਿਰਦੇ ਦੇ ਅੰਦਰ** ਵਸ ਜਾਂਦਾ ਹੈ, (ਜਿਹੜਾ ਮਨੁੱਖ ਨਿਰੰਜਨ ਦੇ ਨਾਮ ਵਿਚ ਰਸਿਆ ਰਹਿੰਦਾ ਹੈ)। ਦਿਨੇ ਰਾਤ ਨਿਰੰਜਨ ਦੇ ਨਾਮ ਵਿਚ ਰਸ-ਮਗਨ ਰਹਿੰਦਾ ਹੈ।
[ਵੇਖੋ, ੨੮੨੩]

**ਅਭ, ਅਭ ਅੰਤਰਿ,** ਹਾਰਦਿਕ। ੨੮੨੮

**ਸਚੁ ਕਰਣੀ ਅਭ ਅੰਤਰਿ ਸੇਵਾ ॥**
**ਮਨੁ ਤ੍ਰਿਪਤਾਸਿਆ ਅਲਖ ਅਭੇਵਾ ॥ ੩ ॥**

ਗਉੜੀ (ਅਸਟ.) ਮਹਲਾ ੧-੮, ਸਫ਼ਾ ੨੨੪

**ਭਾਵ :** ਉਸ ਦੀ (ਹਰੀ ਦੇ ਸੇਵਕ ਦੀ) ਕਰਣੀ ਸੱਚੀ ਹੈ। ਉਸ ਦਾ ਮਨ ਤ੍ਰਿਪਤ ਹੋ ਗਿਆ ਹੈ, ਅਲਖ ਅਭੇਵ ਪ੍ਰਭੂ ਦੀ **ਹਾਰਦਿਕ** ਸੇਵਾ ਭਗਤੀ ਦੁਆਰਾ।

**ਸਚੁ ਕਰਣੀ,** ਐਸੀ ਕਰਣੀ ਜੋ ਸੱਚ ਸਰੂਪ ਹੈ, ਸੱਚੀ ਕਰਣੀ।
**ਅਭ ਅੰਤਰਿ,** ਹਿਰਦੇ ਦੀ, ਹਾਰਦਿਕ।
**ਸੇਵਾ,** ਸੇਵਾ, ਭਗਤੀ, ਸੇਵਾ ਭਗਤੀ।
[ਵੇਖੋ, ੨੮੨੩]

**ਅਭ, ਅਭ ਅੰਤਰਿ,** ਅਦਰੋਂ। ੨੮੨੯

**ਮਨਮੁਖ ਪਥਰੁ ਸੈਲੁ ਹੈ ਧ੍ਰਿਗੁ ਜੀਵਣੁ ਫੀਕਾ ॥**
**ਜਲ ਮਹਿ ਕੇਤਾ ਰਾਖੀਐ ਅਭ ਅੰਤਰਿ ਸੂਕਾ ॥ ੭ ॥**

ਆਸਾ (ਅਸਟ.) ਮਹਲਾ ੧-੧੫, ਸਫ਼ਾ ੪੧੯

**ਭਾਵ :** ਮਨਮੁਖ ਕਰੜਾ ਪੱਥਰ ਹੈ, (ਉਸ ਦਾ) ਜੀਵਨ ਫਿੱਕਾ ਹੈ। ਧ੍ਰਿਕਾਰ ਹੈ (ਐਸੀ ਜ਼ਿੰਦਗੀ ਉਪਰ)। (ਪੱਥਰ ਨੂੰ) ਪਾਣੀ ਵਿਚ ਕਿਤਨਾ ਹੀ ਚਿਰ ਰੱਖੋ, ਉਹ **ਅੰਦਰੋਂ** ਸੁੱਕਾ ਹੀ ਰਹੇਗਾ।

**ਮਤਲਬ :** ਮਨਮੁਖ ਨੂੰ ਬਿਆਨ ਕਰਨ ਲਈ ਪੱਥਰ ਦੀ ਉਪਮਾ ਵਰਤੀ ਹੈ। ਪੱਥਰ ਦੀ ਕਰੜਾਈ ਸੂਚਕ ਹੈ ਉਸ ਦੀ ਕਠੋਰਤਾ ਦੀ ਜੋ ਉਸ ਉਪਰ ਕਿਸੇ ਅਸਰ ਨੂੰ ਕਬੂਲ ਨਹੀਂ ਹੋਣ ਦੇਂਦੀ। ਜ਼ਰੂਰਤ ਹੈ ਕਿ ਮਨੁੱਖ ਦੇ ਅੰਦਰ ਰਸ ਦਾ ਸੰਚਾਰ ਹੋਵੇ। ਇਹ ਪ੍ਰੇਮ ਤੋਂ ਪੈਦਾ ਹੁੰਦਾ ਹੈ, ਪ੍ਰੇਮ ਲਈ ਲੋੜੀਂਦੀ ਚੀਜ਼ ਵਲਵਲਾ ਹੈ, ਸੇਵਾ ਭਰਪੂਰ ਚਾਉ ਹੈ ਜੋ ਸਤਿਸੰਗ ਤੋਂ ਪ੍ਰਾਪਤ ਹੁੰਦਾ ਹੈ। ਇਸ ਨਾਲ ਹਿਰਦਾ ਦ੍ਰਵਦਾ ਹੈ, ਪਿਆਰ ਦੇ ਵਲਵਲੇ ਨਾਲ ਸਰਸ਼ਾਰ ਤੇ ਖੀਵਾ ਹੁੰਦਾ ਹੈ।
[ਵੇਖੋ, ੨੮੨੫]

**ਅਭ,** ਮਨ ਦੀ, ਦਿਲ ਦੀ। ੨੮੩੦

**ਬਿਨੁ ਜਲ ਘੜੀ ਨ ਜੀਵਦੀ**
**ਪ੍ਰਭੁ ਜਾਣੈ ਅਭ ਪੀਰ ॥ ੨ ॥**

ਸਿਰੀ. (ਅਸਟ.) ਮਹਲਾ ੧-੧੧, ਸਫ਼ਾ ੬੦

**ਭਾਵ :** ਜਲ ਦੇ ਬਿਨਾਂ (ਮੱਛਲੀ) ਘੜੀ (ਭਰ) ਨਹੀਂ ਜੀ ਸਕਦੀ। (ਜਦ ਉਹ ਪਾਣੀ ਤੋਂ ਵਿਛੋੜੀ ਜਾਵੇ ਤਾਂ ਉਸ ਦੇ) **ਦਿਲ** ਦੀ ਪੀੜ ਰੱਬ ਹੀ ਜਾਣਦਾ ਹੈ।

**ਅਭ ਪੀਰ,** ਦਿਲ ਦੀ ਪੀੜ।
[ਵੇਖੋ, ੨੮੨੩]

**ਅਭ,** ਹਿਰਦੇ ਦੀ, ਅੰਦਰਲੀ। ੨੮੩੧

**ਗੁਰ ਤੇ ਨਿਰਮਲੁ ਜਾਣੀਐ ਨਿਰਮਲ ਦੇਹ ਸਰੀਰੁ ॥**
**ਨਿਰਮਲੁ ਸਾਚੋ ਮਨਿ ਵਸੈ ਸੋ ਜਾਣੈ ਅਭ ਪੀਰ ॥...॥ ੧ ॥**
ਸਿਰੀ. (ਅਸਟ.) ਮਹਲਾ ੧-੭, ਸਫ਼ਾ ੫੭

**ਵੇਖੋ, ਅਗਲੋ (੧੯੦੮)**
[ਵੇਖੋ, ੨੮੨੩]

**ਅਭ,** ਦਿਲ ਨਾਲ, ਦਿਲੋਂ। ੨੮੩੨

**ਮਨਮੁਖ ਤੇ ਅਭ ਭਗਤਿ ਨ ਹੋਵਸਿ ਹਉਮੈ ਪਚਹਿ ਦਿਵਾਨੇ ॥**
**ਇਹੁ ਮਨੂਆ ਖਿਨੁ ਊਭਿ ਪਇਆਲੀ**
**ਜਬ ਲਗਿ ਸਬਦ ਨ ਜਾਨੇ ॥ ੩ ॥**
ਪ੍ਰਭਾਤੀ (ਅਸਟ.) ਮਹਲਾ ੧-੭, ਸਫ਼ਾ ੧੩੪੫

**ਭਾਵ :** ਮਨਮੁਖ ਅਪਣੇ ਆਪੇ ਦੀ ਵਡਿਆਈ ਵਿਚ ਕਮਲੇ ਹੋਇ ਰਹਿੰਦੇ (ਜਾਂ ਦੂਸਰੇ ਨੂੰ ਵੱਡਾ ਦੇਖ ਕੇ) ਸੜਦੇ ਰਹਿੰਦੇ ਹਨ। ਇਸ ਤਰ੍ਹਾਂ ਉਨ੍ਹਾਂ ਦਾ ਮਨ ਘੜੀ ਅਕਾਸ਼ ਉਤੇ ਜਾ ਚੜ੍ਹਦਾ ਹੈ ਘੜੀ ਪਾਤਾਲ ਵਿਚ ਜਾ ਡਿੱਗਦਾ ਹੈ (ਜੇ ਉਹ ਕਦੇ ਭਗਤੀ ਕਰਦੇ ਵੀ ਹਨ ਤਾਂ ਉਹ ਰਸਮੀ ਦਿਖਾਵਾ ਮਾਤ੍ਰ ਹੁੰਦਾ ਹੈ)। ਉਹ ਕਦੇ ਵੀ **ਦਿਲੋਂ** ਨਿਰਮਾਣ ਹੋ ਕੇ (ਸੇਵਾ ਭਾਵ) ਨਾਲ ਸ਼ਬਦ ਕਮਾਈ ਦੁਆਰਾ ਭਗਤੀ ਨਹੀਂ ਕਰ ਸਕਦੇ।

**ਅਭ ਭਗਤਿ,** ਹਾਰਦਿਕ ਭਗਤੀ, ਮਨ ਨਾਲ ਭਗਤੀ, ਉਹ ਭਗਤੀ ਜਿਸ ਵਿਚ ਪ੍ਰੇਮ ਦੀ ਲੋੜ ਹੈ ਨਾ ਕਿ ਬਾਹਰ ਦੀ ਸਮਿੱਗ੍ਰੀ ਦੀ ਜੋ ਮੂਰਤੀ ਪੂਜਾ ਦੇ ਰਸਮੀ ਆਡੰਬਰ ਲਈ ਚਾਹੀਦੀ ਹੈ।
[ਵੇਖੋ, ੨੮੨੩]

**ਅਭ,** ਦਿਲ ਦੀ। ੨੮੩੩

**ਖਾਜੇ ਪੈਝੇ ਰਲੀ ਕਰੀਜੈ ॥**
**ਬਿਨੁ ਅਭ ਭਗਤੀ ਬਾਦਿ ਮਰੀਜੈ ॥ ... ॥ ੧੩ ॥**
ਮਾਰੂ (ਸੋਲਹੇ) ਮਹਲਾ ੧-੭, ਸਫ਼ਾ ੧੦੨੭

**ਵੇਖੋ, ਅਪਸਰ (੨੬੦੭)**

**ਅਭ ਭਗਤੀ,** ਦਿਲ ਦੀ ਭਗਤੀ।
[ਵੇਖੋ, ੨੮੨੩]

**ਅਭ,** ਦਿਲ ਨਾਲ। ੨੮੩੪

**ਗੀਤ ਨਾਦ ਕਵਿਤ ਕਵੇ ਸੁਣਿ**
**ਰਾਮ ਨਾਮਿ ਦੁਖੁ ਭਾਗੈ ॥**
**ਨਾਨਕ ਸਾਧਨ ਨਾਹ ਪਿਆਰੀ**
**ਅਭ ਭਗਤੀ ਪਿਰ ਆਗੈ ॥ ੧੩ ॥**
ਤੁਖਾਰੀ ਛੰਤ (ਬਾਰਹ.) ਮਹਲਾ ੧, ਸਫ਼ਾ ੧੧੦੯

**ਭਾਵ :** (ਪ੍ਰਭੂ ਪ੍ਰੇਮ ਦੇ) ਗੀਤ ਨਾਦ ਅਤੇ ਕਵੀਆਂ ਦੀਆਂ ਕਵਿਤਾਵਾਂ ਸੁਣ ਕੇ, ਰਾਮ ਨਾਮ ਦੁਆਰਾ ਦੁਖ ਨਸ ਗਏ। (ਉਹ ਜੀਵ ਰੂਪੀ) ਇਸਤ੍ਰੀ (ਪਰਮੇਸ਼ਰ) ਪਤੀ ਨੂੰ ਪਿਆਰੀ ਹੁੰਦੀ ਹੈ ਜੋ ਪਤੀ ਦੇ ਸਨਮੁਖ **ਦਿਲ ਨਾਲ** ਭਗਤੀ ਭਾਵ ਵਿਚ ਭਰਪੂਰ ਹੁੰਦੀ ਹੈ।

**ਨਾਹ,** ਨਾਥ, ਪਤੀ।
[ਵੇਖੋ, ੨੮੨੩]

**ਅਭ,** ਦਿਲ ਦਾ, ਹਿਰਦੇ ਦਾ। ੨੮੩੫

**ਐਸਾ ਗਿਆਨੁ ਸੁਨਹੁ ਅਭ ਮੋਰੇ ॥**
**ਭਰਿਪੁਰਿ ਧਾਰਿ ਰਹਿਆ ਸਭ ਠਉਰੇ ॥ ੧ ॥ ਰਹਾਉ ॥**
ਆਸਾ (ਅਸਟ.) ਮਹਲਾ ੧-੧, ਸਫ਼ਾ ੪੧੧

**ਭਾਵ :** ਐਸਾ ਗਿਆਨ ਸੁਣ ਜੋ ਮੇਰੇ **ਹਿਰਦੇ ਦਾ** ਹੈ। (ਉਹ ਇਹ ਹੈ ਕਿ ਨਿਰੰਕਾਰ) ਸਭ ਥਾਈਂ ਭਰਪੂਰ ਹੈ ਅਤੇ ਐਸ ਤਰ੍ਹਾਂ ਭਰਪੂਰ ਹੋ ਕੇ ਸਾਰੀਆਂ ਠਉਰਾਂ ਨੂੰ ਧਾਰਨ ਕਰ ਰਿਹਾ ਹੈ।
[ਵੇਖੋ, ੨੮੨੩]

**ਅਭਉ,** ਜਨਮ ਮਰਨ ਤੋਂ ਮੁਕਤ ਪਦ,
ਨਿਰਭਉ (ਪ੍ਰਭੂ)। ੨੮੩੬

**ਗੁਰ ਅਮਰਦਾਸੁ ਪਰਸੀਐ**
**ਅਭਉ ਲਭੈ ਗਉ ਚੁਕਿਹਿ ॥ ... ॥ ੫ ॥**
ਸਵਈ. ਮਹਲੇ ੩ ਕੇ-੧੪, ਸਫ਼ਾ ੧੩੯੪

**ਭਾਵ :** ਜਾਲਪ ਭੱਟ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਉਸਤਤਿ ਵਿਚ ਕਿਹਾ ਹੈ:— ਸ੍ਰੀ ਗੁਰੂ ਅਮਰਦਾਸ ਜੀ ਨੂੰ ਪਰਸਨ ਨਾਲ **ਨਿਰਭਉ (ਪ੍ਰਭੂ)** ਮਿਲਦਾ ਹੈ, ਉਸ ਦੀ ਮੁਥਾਜੀ ਚੁੱਕ ਜਾਂਦੀ ਹੈ।

**ਪਰਸੀਐ,** ਛੋਹੀਏ, ਸਤਿਗੁਰੂ ਜੀ ਨੂੰ ਪ੍ਰਾਪਤ ਹੋ ਕੇ ਅੰਤਰ ਆਤਮੇ ਮਿਲਾਪ ਕਰੀਏ।
**ਗਉ,** ਗੌਂ, ਮੁਥਾਜੀ, ਲੋੜ।
[**ਸੰਸ.** ਅਭਯ (**ਅਭਯ**), ਨਿਡਰ।]

**ਅਭਖੁ,** ਨਾ ਖਾਣ ਯੋਗ ਪਦਾਰਥ, ਅਵਿਹਿਤ। ੨੮੩੭

**ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ ॥**
**ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥**
**ਕਾਮ ਕ੍ਰੋਧ ਮਦਿ ਬਿਆਪਿਆ ਫਿਰਿ ਫਿਰਿ ਜੋਨੀ ਪਾਇ ॥੨॥**

ਸਿਰੀ. ਮਹਲਾ ੫–੯੧, ਸਫ਼ਾ ੫੦

**ਭਾਵ :** ਜਿਵੇਂ ਹਲਕਾਇਆ ਕੁੱਤਾ ਦਸੋ ਦਿਸ਼ਾ (ਹਰ ਪਾਸੇ) ਭੱਜਾ ਫਿਰਦਾ ਹੈ (ਅਤੇ ਆਪਣੇ ਹਿਤੂ ਅਨਹਿਤੂ ਦੀ ਪਰਖ ਨਹੀਂ ਕਰਦਾ ਤਿਵੇਂ) ਲੋਭੀ ਜੰਤ (ਮਾਨੁੱਖ) ਸਮਝਦਾ ਨਹੀਂ (ਉਹ) ਵਿਹਿਤ **ਅਵਿਹਿਤ** ਸਭ ਕੁਛ (ਖਾਇ = ) ਗ੍ਰਹਣ ਕਰੀ ਜਾਂਦਾ ਹੈ। ਕਾਮ ਅਤੇ ਕ੍ਰੋਧ (ਆਦਿ ਵਿਸ਼ਿਆਂ) ਦੇ ਨਸ਼ੇ ਵਿਚ (ਵਿਆਪਿਆ = ) ਉਨਮੱਤ ਹੋਇਆ ਹੋਇਆ ਮੁੜ ਮੁੜ ਜੂਨਾਂ ਵਿਚ ਪੈਂਦਾ ਹੈ। (**ਸੰਥਜਾ,** ਸਫ਼ਾ ੪੯੩)

**ਭਖੁ ਅਭਖੁ,** ਖਾਣੇ ਜੋਗ ਅਤੇ ਨਾ ਖਾਣੇ ਜੋਗ, ਧਰਮ ਅਤੇ ਅਧਰਮ, ਹਲਾਲ ਅਤੇ ਹਰਾਮ।

[**ਸੰਸ.** अभक्ष्य ; **ਪ੍ਰਾ.** अ + भक्ख (**ਅ + ਭਕ੍ਖ**) ; **ਹਿੰਦੀ,** अभख (**ਅਭਖ**), ਨਾ ਖਾਣ ਯੋਗ।]

**ਅਭੰਗ,** ਅਖੰਡ, ਅਵਿਨਾਸ਼ੀ। ੨੮੩੮

**ਅਲਹ ਲਹੰਤਾ ਭੇਦ ਛੈ ਕਛੁ ਕਛੁ ਪਾਇਓ ਭੇਦ ॥**
**ਉਲਟਿ ਭੇਦ ਮਨੁ ਬੇਧਿਓ ਪਾਇਓ ਅਭੰਗ ਅਛੇਦ ॥ ੪ ॥**

ਗਉੜੀ ਪੂਰਬੀ (ਬਾਵਨ.) ਕਬੀਰ, ਸਫ਼ਾ ੩੪੦

**ਭਾਵ :** (ਜਦੋਂ ਜਗਯਾਸੂ ਦੀ) ਭੇਦ ਬੁੱਧੀ ਖਜੈ ਹੋ ਗਈ ਤਦ ਓਹ ਕੁਛ ਕੁਛ ਭੇਤ (ਅਵਿਨਾਸ਼ੀ ਦਾ) ਪਾ ਲੈਂਦਾ ਹੈ (ਉਸ ਨੂੰ ਕਹੀਦਾ ਹੈ) ਅੱਲਾ ਦੀ (ਕੁਛ) ਲੱਖਤਾ ਵਾਲਾ। (ਹਾਂ ਜਦੋਂ) ਮਨ ਭੇਦ (ਬੁੱਧੀ ਵਲੋਂ) ਉਲਟ ਕੇ ਵਿੰਨ੍ਹਿਆਂ ਜਾਂਦਾ ਹੈ (ਮਨ ਨਹੀਂ ਰਹਿੰਦਾ ਹਉਮੈਂ ਦੇ ਰੂਪ ਵਾਲਾ, ਤਦ ਕਹੀਦਾ ਹੈ ਕਿ ਇਸ ਨੇ) **ਅਵਿਨਾਸ਼ੀ** ਤੇ ਅਛੇਦ (ਪ੍ਰਭੂ ਨੂੰ) ਪਾ ਲਿਆ ਹੈ।

(**ਸੰਥਜਾ,** ਸਫ਼ਾ ੨੧੩੩)

**ਭੇਦ,** ਦੁਬਿਧਾ।

[ਵੇਖੋ, ੨੮੩੯]

**ਅਭਗ,** ਅਟੁੱਟ, ਅਖੰਡ। ੨੮੩੯

**ਘਟਿ ਘਟਿ ਸੰਪਟੁ ਹੈ ਰੇ ਜਾ ਕਾ ॥**
**ਅਭਗ ਸਭਾ ਸੰਗਿ ਹੈ ਸਾਧਾ ॥ ... ॥ ੩ ॥**

ਆਸਾ ਮਹਲਾ ੫–੯੦, ਸਫ਼ਾ ੩੯੩

**ਭਾਵ :** ਹਰ ਇਕ ਹਿਰਦੇ ਵਿਚ ਉਸ ਦਾ ਸੰਪਟ (ਬਿਸਰਾਮ ਅਸਥਾਨ) ਹੈ, ਸਾਧ ਸੰਗਤ ਵਿਚ ਉਸ ਦੀ ਸਭਾ **ਅਟੁੱਟ** ਰਹਿੰਦੀ ਹੈ।

**ਸੰਪਟ,** (**ਸੰਸ.** संपुट), ਡੱਬਾ, ਪਟਾਰੀ, ਕਟੋਰੀ, ਛੰਨਾ ਆਦਿਕ। 'ਸੰਪਟੁ' ਉਸ ਡੱਬੇ ਨੂੰ ਖ਼ਾਸ ਕਰਕੇ ਕਿਹਾ ਜਾਂਦਾ ਹੈ ਜਿਸ ਵਿਚ ਪੂਜਣ ਮੂਰਤੀਆਂ ਰਖੀਆਂ ਜਾਂਦੀਆਂ ਹਨ। ਇਸ ਤੁਕ ਵਿਚ ਇਸ਼ਾਰਾ ਇਸੇ ਗੱਲ ਦਾ ਹੈ ਕਿ ਮਨੁੱਖ ਦਾ ਹਿਰਦਾ ਹੀ ਇਕ ਐਸਾ 'ਸੰਪਟੁ' ਹੈ ਜੋ ਅਕਾਲ ਪੁਰਖ ਦਾ ਬਿਸਰਾਮ ਅਸਥਾਨ ਹੈ। ਉਸ ਦੀ ਕੋਈ ਸਾਕਾਰ ਮੂਰਤੀ (ਸਾਲਿਗਰਾਮ ਆਦਿਕ) ਕਿਸੇ ਡੱਬੇ ਵਿਚ ਰੱਖਣ ਦੀ ਲੋੜ ਨਹੀਂ। ਨਾਲ ਹੀ ਇਹ ਗੱਲ ਸਪਸ਼ਟ ਕੀਤੀ ਹੈ ਕਿ ਚਾਹੇ ਜੀਵ ਦਾ ਹਿਰਦਾ ਅਕਾਲ ਪੁਰਖ ਦਾ ਬਿਸਰਾਮ ਅਸਥਾਨ ਹੈ, ਪਰ ਤਦ ਵੀ ਅਕਾਲ ਪੁਰਖ ਸੁੱਤਾ ਨਹੀਂ ਰਹਿੰਦਾ ਉਹ ਹਮੇਸ਼ਾਂ ਜਾਗਦਾ ਹੈ। ਉਸ ਦੀ ਸਭਾ ਸਾਧ ਸੰਗਤ ਵਿਚ ਅਟੁੱਟ ਲੱਗੀ ਰਹਿੰਦੀ ਹੈ।

[**ਸੰਸ.** अभग्न (**ਅਭਗ੍ਨ**) ;
**ਪ੍ਰਾ.** अभग्ग (**ਅਭਗ੍ਗ**), ਅਖੰਡਿਤ, ਅਤ੍ਰੁਟਿਤ।]

**ਅਭਗਾ,** ਅਟੁੱਟ। ੨੮੪੦

**ਮਿਰਤ ਲੋਕ ਪਇਆਲ ਸਮੀਪਤ**
**ਅਸਥਿਰਥਾਨੁ ਜਿਸੁ ਹੈ ਅਭਗਾ ॥ ੧੨ ॥**

ਮਾਰੂ (ਸੋਲਹੇ) ਮਹਲਾ ੫–੧੧, ਸਫ਼ਾ ੧੦੮੩

**ਵੇਖੋ, ਅਸਥਿਰਥਾਨੁ (੧੪੮੯–ੳ)**

[ਵੇਖੋ, ੨੮੩੯]

**ਅਭਗੁ,** ਅਟੱਲ, ਅਟੁੱਟ, ਅਭੱਗ। ੨੮੪੧

**ਗੁਰ ਰਾਮਦਾਸ ਸਚੁ ਸਲ੍ ਭਣਿ**
**ਤੂ ਅਟਲੁ ਰਾਜਿ ਅਭਗੁ ਦਲਿ ॥ ੧ ॥**

ਸਵਈ. ਮਹਲੇ ੪ ਕੇ–੬੦, ਸਫ਼ਾ ੧੪੦੬

**ਭਾਵ :** ਸਲ੍ਹ (ਭੱਟ) ਸੱਚ ਕਹਿੰਦਾ ਹੈ, ਹੇ ਗੁਰੂ ਰਾਮਦਾਸ! ਤੂੰ ਆਪਣੇ ਰਾਜ ਵਿਚ ਅਟੱਲ ਅਤੇ ਆਪਣੇ ਦਲ ਵਿਚ **ਅਭੱਗ** ਹੈਂ।

[ਵੇਖੋ, ੨੮੩੯]

**ਅਭਗੁ,** ਅਟੱਲ। ੨੮੪੨

**ਸਲੋਕ ਮ: ੧ ॥ ...**
**ਤਿਸੁ ਜੋਹਾਰੀ ਸੁਅਸਤਿ ਤਿਸੁ ਤਿਸੁ ਦੀਬਾਣੁ ਅਭਗੁ ॥**
**ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ ॥ ੧ ॥**

ਆਸਾ (ਵਾਰ) ਮਹਲਾ ੧–੮, ਸਫ਼ਾ ੪੬੭

**ਭਾਵ :** ਉਸ (ਵਾਹਿਗੁਰੂ) ਨੂੰ ਨਮਸਕਾਰ ਹੈ, ਉਸੇ ਦੀ ਕਲਿਆਣ (ਮੈਂ ਗਾਉਂਦਾ ਹਾਂ), ਜਿਸ ਦਾ ਦਰਬਾਰ **ਅਟੱਲ** ਹੈ। ਸੱਚੇ ਨਾਮ ਦੀ (ਆਰ਼ਾਧਨਾ) ਬਿਨਾਂ ਕੀ ਟਿੱਕਾ ਅਤੇ ਕੀ ਜਨੇਊ ?

**ਜੋਹਾਰੀ,** ਨਮਸਕਾਰ ।
**ਸੁਅਸਤਿ,** ਕਲਿਆਣ ਹੋਵੇ ।
[ਵੇਖੋ, ੨੮੩੯]

**ਅਭਗੁ,** ਅਟੱਲ । ੨੮੪੩

**ਪਉੜੀ ॥ ... ਸਦਾ ਅਭਗੁ ਦੀਬਾਣੁ ਹੈ**
**ਹਉ ਤਿਸੁ ਨਮਸਕਾਰਦਾ ॥ ੪ ॥**
ਗੂਜਰੀ (ਵਾਰ) ਮਹਲਾ ੫, ਸਫ਼ਾ ੫੧੯

**ਭਾਵ :** (ਉਸ ਹਰੀ) ਦਾ ਦਰਬਾਰ ਸਦਾ **ਅਟੱਲ** ਹੈ, ਮੈਂ ਉਸ ਨੂੰ ਨਮਸਕਾਰ ਕਰਦਾ ਹਾਂ ।

**ਅਭਗੁ ਦੀਬਾਣੁ,** ਅਟੱਲ ਦਰਬਾਰ ।
[ਵੇਖੋ, ੨੮੩੯]

**ਅਭਗੈ,** ਅਬਿਨਾਸੀ, ਨਾਸ਼ ਰਹਿਤ । ੨੮੪੩ (ੳ)

**ਪਉੜੀ ॥ ...**
**ਜਿਨਿ ਜਨਿ ਗੁਰਮੁਖਿ ਸੇਵਿਆ**
**ਤਿਸੁ ਘਰਿ ਦੀਬਾਣੁ ਅਭਗੈ ॥**
**ਹਰਿ ਕਿਰਪਾ ਤੇ ਸੁਖੁ ਪਾਇਆ**
**ਗੁਰ ਸਤਿਗੁਰ ਚਰਣੀ ਲਗੈ ॥ ੧੧ ॥**
ਮਾਰੂ (ਵਾਰ) ਮਹਲਾ ੫, ਸਫ਼ਾ ੧੦੯੮

**ਭਾਵ :** ਜਿਸ ਜਿਸ ਮਨੁੱਖ ਨੇ ਗੁਰਮੁਖ ਦੁਆਰਾ (ਪ੍ਰਭੂ) ਨੂੰ ਸੇਵਿਆ ਹੈ ਉਸ ਦੇ ਹਿਰਦੇ ਵਿਚ **ਅਬਿਨਾਸੀ** (ਵਾਹਿਗੁਰੂ) ਦਾ ਆਸਰਾ ਹੈ। ਹਰੀ ਦੀ ਮਿਹਰ ਨਾਲ (ਮਨੁੱਖ) ਪੂਜਜ ਸਤਿਗੁਰੂ ਦੇ ਚਰਨਾਂ ਨਾਲ ਲਗ ਕੇ ਸੁਖ ਪ੍ਰਾਪਤ ਕਰਦਾ ਹੈ।

**ਮਤਲਬ :** ਸਤਿਗੁਰੂ ਦੀ ਚਰਨ ਸ਼ਰਨ ਵਿਚ ਵਾਹਿਗੁਰੂ ਦੀ ਮਿਹਰ ਨਾਲ ਸੁਖ ਪ੍ਰਾਪਤ ਹੁੰਦਾ ਹੈ। ਇਹ ਸੁਖ ਮਨ ਦਾ ਸੁਖ ਹੈ, ਮਨ ਨੂੰ ਅੰਦਰੋਂ ਹੀ ਸਹਾਰਾ ਮਿਲ ਜਾਂਦਾ ਹੈ, ਇਸ ਵਿਚ ਕਿਸੇ ਬਾਹਰਲੀ ਸਮਿੱਗਰੀ ਦੀ ਲੋੜ ਨਹੀਂ । ਅੰਦਰ ਦਾ ਆਸਰਾ ਨਾਸ਼ ਰਹਿਤ ਹੈ। ਹੈ ਤਾਂ ਇਹ ਅੰਦਰ ਦੀ ਵਸਤੂ ਪਰ ਇਸ ਲਈ ਵੀ ਕੁਛ ਬਾਹਰਲਾ ਸਾਧਨ ਲੋੜੀ ਦਾ ਹੈ, ਉਹ ਹੈ ਗੁਰਮੁਖ ਦਾ ਮੇਲ ਉਸ ਨਾਲ ਸ਼ਰਧਾ ਭਰਪੂਰ ਪ੍ਰੇਮ।

**ਦੀਬਾਣੁ,** ਆਸਰਾ ।
[ਵੇਖੋ, ੨੮੩੯]

**ਅਭਰ,** ਖ਼ਾਲੀ । ੨੮੪੪

**ਤਿਨ ਭਉ ਨਿਵਾਰਿ ਅਨਭੈ ਪਦੁ ਦੀਨਾ**
**ਸਬਦ ਮਾਤ੍ਰ ਤੇ ਉਧਰ ਧਰੇ ॥**
**ਕਵਿ ਕਲ੍ਯ ਠਕੁਰ ਹਰਦਾਸ ਤਨੇ**
**ਗੁਰ ਰਾਮਦਾਸ ਸਰ ਅਭਰ ਭਰੇ ॥ ੨ ॥**
ਸਵਈ. ਮਹਲੇ ੪ ਕੇ, ਸਫ਼ਾ ੧੩੯੬

**ਵੇਖੋ, ਉਧਰ (੩੨੬)**

[**ਸੰਸ.** √ ਭ੍ਰ ; **ਪ੍ਰਾ.** ਭਰ (ਭਰ), ਭਰਨਾ ;
**ਪੰ.** ਅਭਰ, ਜੋ ਭਰਿਆ ਹੋਇਆ ਨਹੀਂ ।]

**ਅਭਰਤ,** ਅਭਰ, ਸਖਣੇ, ਖ਼ਾਲੀ । ੨੮੪੫

**ਅਭਰਤ ਸਿੰਚਿ ਭਏ ਸੁਭਰ ਸਰ**
**ਗੁਰਮਤਿ ਸਾਚੁ ਨਿਹਾਲਾ ॥**
**ਮਨ ਰਤਿ ਨਾਮਿ ਰਤੇ ਨਿਹਕੇਵਲ**
**ਆਦਿ ਜੁਗਾਦਿ ਦਇਆਲਾ ॥ ੩ ॥**
ਸਾਰਗ (ਅਸਟ.) ਮਹਲਾ ੧–੨, ਸਫ਼ਾ ੧੨੩੨–੩੩

**ਭਾਵ :** ਗੁਰੂ ਦੀ ਸਿੱਖਿਆ ਦੁਆਰਾ ਅਸਲੀਅਤ ਦਿਸ ਪਈ ਹੈ। **ਸਖਣੇ** ਹਿਰਦੇ ਭਰ ਗਏ ਹਨ । ਇਹ ਨਾਮ ਅੰਮ੍ਰਿਤ ਦੇ ਸਿੰਚਨ ਨਾਲ ਭਰੇ ਹਨ । ਨਾਮ ਵਿਚ ਰਚ ਜਾਣ ਨਾਲ ਮਨ ਰੰਗਿਆ ਗਿਆ ਹੈ, ਉਸ ਨਿਰੰਜਨ ਦੀ ਜੋਤ ਵਿਚ ਜੋ ਸਦਾ ਤੋਂ ਦਿਆਲ ਹੈ ।

**ਸਾਚੁ,** ਅਸਲੀਅਤ, ਪਰਮਾਤਮਾ ।
**ਨਿਹਾਲਾ,** ਦਿਸ ਪੈਣਾ ।
**ਨਿਹਕੇਵਲ,** ਨਿਰੰਜਨ, ਸ਼ੁੱਧ ਆਤਮਾ ।
[ਵੇਖੋ, ੨੮੪੪]

**ਅਭਰਨ,** ਗਹਿਣੇ । ੨੮੪੬

**ਮੋਹਨ ਨੀਦ ਨ ਆਵੈ ਹਾਵੈ**
**ਹਾਰ ਕਜਰ ਬਸਤ੍ਰ ਅਭਰਨ ਕੀਨੇ ॥**
**ਉਡੀਨੀ ਉਡੀਨੀ ਉਡੀਨੀ ॥**
**ਕਬ ਘਰਿ ਆਵੈ ਰੀ ॥ ੧ ॥ ਰਹਾਉ ॥**
ਬਿਲਾ. ਮਹਲਾ ੫–੧੨੮, ਸਫ਼ਾ ੮੩੦

**ਵੇਖੋ, ਉਡੀਨੀ (੧੮੬)**

[**ਸੰਸ.** आभरणं (**ਆਭਰਣੰ**), ਭੂਸ਼ਣ, ਗਹਿਣੇ, ਸਜਾਵਟ ।]

**ਅਭਰਾ,** ਖ਼ਾਲੀ, ਭੁੱਖਾ । ੨੮੪੭

**ਜਨਕੁ ਸੋਇ ਜਿਨਿ ਜਾਣਿਆ ਉਨਮਨਿ ਰਥੁ ਧਰਿਆ ॥**
**ਸਤੁ ਸੰਤੋਖੁ ਸਮਾਚਰੇ ਅਭਰਾ ਸਰੁ ਭਰਿਆ ॥ ... ॥ ੧੩ ॥**

ਸਵਈ. ਮਹਲੇ ੪ ਕੇ, ਸਫ਼ਾ ੧੩੯੮

**ਜਨਕੁ,** ਰਾਜਾ ਜਨਕ, ਵੇਖੋ, (੨੧੦੨) ।
**ਉਨਮਨਿ,** ਵੇਖੋ, (੩੭੯) ।
**ਅਭਰਾ ਸਰੁ,** ਭੁੱਖੇ ਮਨ ਨੂੰ ।
[ਵੇਖੋ, ੨੮੪੪]

**ਅਭਾਉ,** ਵੈਰ, ਦ੍ਵੈਖ । ੨੮੪੮

**ਜਉ ਲਉ ਭਾਉ ਅਭਾਉ ਇਹੁ ਮਾਨੈ**
**ਤਉ ਲਉ ਮਿਲਣੁ ਦੂਰਾਈ ॥**
**ਆਨ ਆਪਨਾ ਕਰਤ ਬੀਚਾਰਾ**
**ਤਉ ਲਉ ਬੀਚੁ ਬਿਖਾਈ ॥ ੧ ॥**

ਸੋਰਠਿ ਮਹਲਾ ੫-੩, ਸਫ਼ਾ ੬੦੯

**ਭਾਵ :** ਜਦ ਤਕ ਇਹ (ਜੀਵ) ਰਾਗ **ਦ੍ਵੈਖ** ਵਿਚ ਵਰਤਦਾ ਹੈ ਤਦ ਤਕ (ਪ੍ਰਭੂ) ਮਿਲਾਪ (ਇਸ ਤੋਂ) ਦੂਰ ਰਹਿੰਦਾ ਹੈ (ਅਤੇ ਜਦ ਤਕ) ਆਪਣੇ ਪਰਾਏ ਦਾ ਵੀਚਾਰ ਕਰਦਾ ਹੈ ਤਦ ਤਕ ਵਿਥ ਹੋਣ ਕਰਕੇ ਮੁਸ਼ਕਲ ਪੈਂਦੀ ਰਹਿੰਦੀ ਹੈ ।

**ਭਾਉ ਅਭਾਉ,** ਪਿਆਰ ਅਤੇ ਵੈਰ, ਦੋਸਤੀ ਅਤੇ ਦੁਸ਼ਮਣੀ ।

[**ਸੰਸ.** ਸ਼ਾਵ: (**ਭਾਵ:**), ਪ੍ਰੇਮ, ਅਨੁਰਾਗ, ਪਿਆਰ ;
**ਪੰ.** ਅਭਾਉ, ਰਾਗ ਰਹਿਤ, ਪ੍ਰੇਮ ਰਹਿਤ ।]

**ਅਭਾਇ,** ਮੰਦੀ ਵਾਸ਼ਨਾ । ੨੮੪੯

**ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ ॥**
**ਆਪ ਪਰ ਕਾ ਕਛੁ ਨ ਜਾਣੈ ਸਦਾ ਸਹਜਿ ਸੁਭਾਇ ॥ ੭ ॥**

ਮਾਰੂ (ਅਸਟ.) ਮਹਲਾ ੫-੩, ਸਫ਼ਾ ੧੦੧੮

**ਭਾਵ :** ਜਿਹੜਾ ਮਨੁੱਖ (ਅੱਗ) ਦੇ ਨੇੜੇ ਆਉਂਦਾ ਹੈ ਉਸ ਦੀ ਠੰਢ ਲਾ ਜਾਂਦੀ ਹੈ, ਭਾਵੇਂ ਉਹ ਮਨੁੱਖ ਚੰਗੀ ਵਾਸ਼ਨਾ ਨਾਲ ਜਾਂ **ਮੰਦੀ** ਵਾਸ਼ਨਾ ਨਾਲ ਆਇਆ ਹੈ । (ਅੱਗ) ਸਦਾ ਆਪਣੇ ਨਿਜ ਧਰਮ ਵਿਚ ਰਹਿੰਦੀ ਹੈ ਉਹ ਆਪਣੇ ਪਰਾਏ ਦਾ ਫ਼ਰਕ ਨਹੀਂ ਕਰਦੀ ।

**ਸਹਜਿ,** ਨਿਜ । **ਸੁਭਾਇ,** ਧਰਮ ।

[**ਸੰਸ.** ਸ਼ਾਵ: (**ਭਾਵ:**) ;
**ਹਿੰਦੀ,** ਸ਼ਾਵ (**ਭਾਵ**), ਮਨ ਵਿਚ ਹੋਣ ਵਾਲੇ ਖ਼ਿਆਲ, ਸੰਕਲਪ, ਵਾਸਨਾ ਆਦਿਕ ; **ਅਭਾਵ,** ਮੰਦੀ ਵਾਸਨਾ ।]

**ਅਭਾਖੰ,** ਨਹੀਂ ਉਚਾਰਦਾ । ੨੮੪੯ (ੳ)

**ਮ੍ਰਿਗ ਆਸਣੁ ਤੁਲਸੀ ਮਾਲਾ ॥**
**ਕਰ ਊਜਲ ਤਿਲਕੁ ਕਪਾਲਾ ॥**
**ਰਿਦੈ ਕੂੜੁ ਕੰਠਿ ਰੁਦ੍ਰਾਖੰ ॥**
**ਰੇ ਲੰਪਟ ਕ੍ਰਿਸਨੁ ਅਭਾਖੰ ॥ ੪ ॥**

ਪ੍ਰਭਾਤੀ ਬੇਣੀ-੧, ਸਫ਼ਾ ੧੩੫੧

**ਭਾਵ :** ਭਗਤ ਬੇਣੀ ਜੀ ਪਾਖੰਡੀ ਪਰਥਾਇ ਕਹਿੰਦੇ ਹਨ :— (ਹੇ ਵਿਸ਼ੇ) ਲੰਪਟ ! ਤੂੰ ਮ੍ਰਿਗਸ਼ਾਲਾ ਦਾ ਆਸਣ ਲਾ ਕੇ, ਤੁਲਸੀ ਮਾਲਾ ਲੈ ਕੇ, ਉੱਜਲ ਹੱਥਾਂ ਨਾਲ ਮੱਥੇ ਤਿਲਕ ਲਾ ਕੇ ਗਲ ਵਿਚ ਰੁਦ੍ਰਾਖ (ਦੀ ਮਾਲਾ ਪਾ ਕੇ) ਪਾਖੰਡ ਰਚਾਇਆ ਹੋਇਆ ਹੈ (ਕਿਉਂਕਿ) ਤੇਰੇ ਮਨ ਵਿਚ ਕੂੜ ਹੈ ਅਤੇ ਹਰੀ ਨਾਮ **ਨਹੀਂ ਉਚਾਰਦਾ ਹੈਂ** ।

**ਮਤਲਬ :** ਪਾਖੰਡੀ ਪਰਥਾਇ ਕਿਹਾ ਹੈ, ਜੋ ਹਰ ਕਿਸਮ ਦੇ ਭੁਲੇਖੇ ਪੈਦਾ ਕਰ ਸਕਦਾ ਹੈ । 'ਮ੍ਰਿਗ ਆਸਣੁ' ਕਰਕੇ ਜੋਗੀ ਹੋਣ ਦਾ ਭਰਮ ਬਣਾਇਆ ਹੋਇਆ ਹੈ । ਕੰਠ ਵਿਚ ਰੁਦ੍ਰਾਖ ਦੀ ਮਾਲਾ, ਸ਼ੈਵ ਸੰਪ੍ਰਦਾ ਦੀ ਨਿਸ਼ਾਨੀ ਹੈ ।
[ਵੇਖੋ, ੨੮੫੧]

**ਅਭਾਖਿਆ,** ਕਲਾਮ ਪੜ੍ਹ ਕੇ । ੨੮੫੦

**ਅਭਾਖਿਆ ਕਾ ਕੁਠਾ ਬਕਰਾ ਖਾਣਾ ॥**
**ਚਉਕੇ ਉਪਰਿ ਕਿਸੈ ਨ ਜਾਣਾ ॥ ... ॥ ੨ ॥**

ਆਸਾ (ਵਾਰ) ਮਹਲਾ ੧-੧੬, ਸਫ਼ਾ ੪੭੨

**ਭਾਵ :** (ਦੇਖੋ ਇਹ ਲੋਕ) ਬਕਰਾ ਖਾਂਦੇ ਹਨ ਜੋ (ਤੁਰਕਾਂ ਦੇ ਤ੍ਰੀਕੇ ਨਾਲ ਉਨ੍ਹਾਂ ਦੀ) **ਕਲਾਮ ਪੜ੍ਹ ਕੇ** ਕੁੱਠਾ ਕੀਤਾ ਹੋਇਆ ਹੁੰਦਾ ਹੈ । (ਇਹ ਅਪਵਿੱਤ੍ਰ ਮਾਸ ਜਦ ਰਿੰਨ੍ਹਦੇ ਹਨ ਤਾਂ ਚੌਂਕਾ ਦੇ ਕੇ ਲੀਕ ਕੱਢ ਕੇ ਉਸ ਥਾਂ ਤੇ ਰਿੰਨ੍ਹਦੇ ਹਨ ਤੇ ਆਖਦੇ ਹਨ ਵੇਖਣਾ) ਕੋਈ ਚਉਂਕੇ ਵਿਚ ਨਾ ਜਾਵੇ । **(ਪੰਜ ਗ੍ਰੰਥੀ ਸਟੀਕ)**

[**ਸੰਸ.** ਸ਼ਾਸ਼ਾ (**ਭਾਸ਼ਾ**), ਬੋਲੀ, ਜ਼ਬਾਨ ; ਅਭਾਖਾ, ਗ਼ੈਰ ਜ਼ਬਾਨ, ਵਿਦੇਸ਼ੀ ਬੋਲੀ ।]

**ਅਭਾਖੇ,** ਨਾ ਦਸਦੀ ਹੈ, ਕਹਿ ਕੇ
ਕੁਛ ਨਹੀਂ ਦਸਦੀ । ੨੮੫੧

**ਅਵਰਾ ਦੇਖਿ ਨ ਸੁਨੈ ਅਭਾਖੇ ॥ ੧ ॥**

ਸੂਹੀ ਰਵਿਦਾਸ-੧, ਸਫ਼ਾ ੭੯੩

**ਵੇਖੋ, ਅੰਤਰੁ (੧੧੧੧)**

[**ਸੰਸ.** √ ਸ਼ਾਖ੍ ( √ ਭਾਖ੍ ), ਬੋਲਣਾ ;
**ਪੰ.** ਅਭਾਖੇ, ਬੋਲਦੀ ਨਹੀਂ, ਚੁੱਪ ਰਹਿੰਦੀ ਹੈ ।]

**ਅਭਾਗ,** ਹੇ ਅਭਾਗੇ (ਮਨੁੱਖ) ! ੨੮੫੧ (ੳ)

**ਕਹਿ ਰਵਿਦਾਸ ਪਰਮ ਬੈਰਾਗ ॥**
**ਰਿਦੈ ਰਾਮੁ ਕੀ ਨ ਜਪਸਿ ਅਭਾਗ ॥ ੪ ॥**

ਭੈਰਉ ਰਵਿਦਾਸ–੧, ਸਫ਼ਾ ੧੧੬੭

**ਭਾਵ :** ਭਗਤ ਰਵਿਦਾਸ ਜੀ ਦਾ ਬਚਨ ਹੈ ਕਿ ਹੇ **ਅਭਾਗੇ (ਮਨੁੱਖ)** ! ਰਾਮ ਤੇਰੇ ਹਿਰਦੇ ਵਿਚ ਹੈ, ਇਸ ਨੂੰ ਤੂੰ ਕਿਉਂ ਨਹੀਂ ਜਪਦਾ ? (ਇਸ ਦੇ ਸਿਮਰਨ ਦੁਆਰਾ ਹੀ) ਪਰਮ ਪ੍ਰੇਮ (ਦੀ ਪ੍ਰਾਪਤੀ ਹੁੰਦੀ **ਹੈ**) ।

**ਬੈਰਾਗ,** ਸੱਚਾ ਪ੍ਰੇਮ, ਸੁਾਰਥ ਰਹਿਤ ਪ੍ਰੇਮ-ਭਾਵਨਾ ।

[ਵੇਖੋ, ੨੮੫੨]

**ਅਭਾਗਾ,** ਬਦਨਸੀਬ । ੨੮੫੨

**ਜਿਸ ਕਉ ਬਿਸਰੈ ਪ੍ਰਾਨ ਪਤਿ ਦਾਤਾ**
**ਸੋਈ ਗਨਹੁ ਅਭਾਗਾ ॥**
**ਚਰਨ ਕਮਲ ਜਾ ਕਾ ਮਨੁ ਰਾਗਿਓ**
**ਅਮਿਅ ਸਰੋਵਰ ਪਾਗਾ ॥ ੧ ॥**

ਧਨਾਸ. ਮਹਲਾ ੫–੪੭, ਸਫ਼ਾ ੬੮੨

**ਭਾਵ :** ਜਿਸ ਨੂੰ ਪ੍ਰਾਣਪਤੀ ਦਾਤਾਰ (ਹਰੀ) ਭੁੱਲ ਗਿਆ, ਉਸ ਨੂੰ **ਬਦਨਸੀਬ** ਗਿਣੋ । (ਹਰੀ ਦੇ) ਚਰਨ ਕਮਲਾਂ ਵਿਚ ਜਿਸ ਦਾ ਮਨ ਲਗ ਗਿਆ, ਉਹ ਸਤਿਸੰਗ ਰੂਪੀ ਅੰਮ੍ਰਿਤ ਦੇ ਸਰੋਵਰ ਵਿਚ ਪੈ ਗਿਆ (ਨਿਮਗਨ ਹੋ ਗਿਆ) ।

[**ਸੰਸ.** अभाग्य (**ਅਭਾਗੵ**) ;
**ਹਿੰਦੀ,** अभागा (**ਅਭਾਗਾ**), ਜਿਸ ਦਾ ਭਾਗਜ ਅਨੁਕੂਲ ਨਹੀਂ ਹੈ, ਮੰਦਭਾਗੀ, ਬਦਕਿਸਮਤ ।]

**ਅਭਾਗੀ,** ਬਦਕਿਸਮਤ । ੨੮੫੩

**ਜਿਨੀ ਰਾਮੋ ਰਾਮ ਨਾਮੁ ਵਿਸਾਰਿਆ**
**ਸੇ ਮਨਮੁਖ ਮੂੜ ਅਭਾਗੀ ਰਾਮ ॥**
**ਤਿਨ ਅੰਤਰੇ ਮੋਹੁ ਵਿਆਪੈ**
**ਖਿਨੁ ਖਿਨੁ ਮਾਇਆ ਲਾਗੀ ਰਾਮ ॥ ... ॥ ੪ ॥**

ਆਸਾ (ਛੰਤ) ਮਹਲਾ ੪–੯, ਸਫ਼ਾ ੪੪੩

**ਭਾਵ :** ਜਿਨ੍ਹਾਂ ਨੇ ਰਾਮ ਨੂੰ, ਰਾਮ ਦੇ ਨਾਮ ਨੂੰ ਭੁਲਾ ਦਿਤਾ, ਉਹ ਮਨਮੁਖ, ਮੂਰਖ ਅਤੇ **ਬਦਕਿਸਮਤ** ਹਨ । ਉਨ੍ਹਾਂ ਦੇ ਅੰਦਰ ਮੋਹ ਧਸ ਗਿਆ ਹੈ, ਪਲ ਪਲ ਵਿਚ (ਉਨ੍ਹਾਂ ਨੂੰ) ਮਾਇਆ (ਦੀ ਪ੍ਰੀਤੀ) ਲੱਗੀ ਰਹਿੰਦੀ ਹੈ ।

**ਮਤਲਬ :** ਤੁਕ ਵਿਚ ਪਦ ਹੈ 'ਰਾਮੋ ਰਾਮ ਨਾਮੁ' । 'ਰਾਮੋ' ਦਾ ਅਰਥ ਹੈ 'ਰਾਮ ਨੂੰ' । ਦੱਸਣਾ ਇਹ ਚਾਹੁੰਦੇ ਹਨ ਕਿ ਜਿਸ ਵੇਲੇ ਅਸੀ ਕਹਿੰਦੇ ਹਾਂ ਕਿ ਜਿਨ੍ਹਾਂ ਰਾਮ ਨੂੰ ਭੁਲਾ ਦਿਤਾ ਤਾਂ ਉਸ ਤੋਂ ਭਾਵ ਸਥੂਲ ਸ਼ਰੀਰ ਧਾਰੀ ਰਾਮ ਦਾ ਨਹੀਂ, ਪਰੰਤੂ ਰਾਮ ਦੇ ਨਾਮ ਤੋਂ ਮੁਰਾਦ ਹੈ । ਰਾਮ ਨਾਮ ਵਾਚਕ ਹੈ ਪਰਮਾਤਮਾ ਦੇ ਨਾਮ ਦਾ ।

[**ਸੰਸ.** अभागिन् ( **ਅਭਾਗਿਨ੍** ), ਭਾਗਜਹੀਨ, ਬਦਕਿਸਮਤ ।]

**ਅਭਾਗੀ,** ਦੂਰ ਨੱਸ ਗਈ । ੨੮੫੪

**ਰੇਨੁ ਸੰਤਨ ਕੀ ਮੇਰੈ ਮੁਖਿ ਲਾਗੀ ॥**
**ਦੁਰਮਤਿ ਬਿਨਸੀ ਕੁਬੁਧਿ ਅਭਾਗੀ ॥ ... ॥ ੪ ॥**

ਮਾਝ ਮਹਲਾ ੫–੧੮, ਸਫ਼ਾ ੯੯–੧੦੦

**ਭਾਵ :** ਸੰਤਾਂ ਦੀ ਧੂੜ ਜਦੋਂ ਮੇਰੇ ਮਸਤਕ ਨੂੰ ਲੱਗੀ ਤਾਂ ਮੇਰੀ ਖੋਟੀ ਮਤਿ ਨਾਸ ਹੋ ਗਈ, ਮੇਰੀ ਭੈੜੀ ਬੁਧੀ **ਦੂਰ ਨੱਸ ਗਈ** ।

[**ਸੰਸ.** आ (ਆ, ਸੀਮਾ, ਹਦ) ; √ भाज् ( √ **ਭਾਜ੍** ) ;
**ਪ੍ਰਾ.** भग्ग (**ਭਗ੍ਗ**), ਨਸਿਆ ਹੋਇਆ, ਭਜਿਆ ਹੋਇਆ ;
**ਹਿੰਦੀ,** भागना (**ਭਾਗਨਾ**), ਨੱਸਣਾ, ਭਜ ਜਾਣਾ ;
**ਆਭਾਗੀ** = ਅਭਾਗੀ, ਦੂਰ ਤਕ ਨੱਸ ਗਈ ।]

**ਅਭਾਗੁ,** ਬਦਕਿਸਮਤੀ । ੨੮੫੪ (ੳ)

**ਰਾਮ ਨ ਜਪਹੁ ਅਭਾਗੁ ਤੁਮਾਰਾ ॥**
**ਜੁਗਿ ਜੁਗਿ ਦਾਤਾ ਪ੍ਰਭੁ ਰਾਮੁ ਹਮਾਰਾ ॥ ੧ ॥ ਰਹਾਉ ॥**

ਗਉੜੀ (ਅਸਟ.) ਮਹਲਾ ੧–੧੬, ਸਫ਼ਾ ੨੨੮

**ਭਾਵ :** ਜੁਗਾਂ ਜੁਗਾਂ ਤੋਂ ਰਾਮ ਸਾਡਾ ਮਾਲਕ ਹੈ, ਸਾਡਾ ਦਾਤਾ ਹੈ । ਐਸੇ ਰਾਮ (ਦੇ ਨਾਮ) ਨੂੰ ਨਾ ਜਪਣਾ ਇਹ ਤੁਹਾਡੀ **ਬਦਕਿਸਮਤੀ** ਹੈ ।

[ਵੇਖੋ, ੨੮੫੨]

**ਅਭਾਗੇ,** ਹੇ ਖੋਟੇ ਭਾਗਾਂ ਵਾਲੇ ! ੨੮੫੫

**ਅਭਾਗੇ ਤੈ ਲਾਜ ਨਾਹੀ ॥**
**ਸੁਖ ਸਾਗਰ ਪੂਰਨ ਪਰਮੇਸਰੁ**
**ਹਰਿ ਨ ਚੇਤਿਓ ਮਨ ਮਾਹੀ ॥ ੧ ॥ ਰਹਾਉ ॥**

ਰਾਮ. ਮਹਲਾ ੫–੩੨, ਸਫ਼ਾ ੮੯੨

**ਭਾਵ : ਹੇ ਖੋਟੇ ਭਾਗਾਂ ਵਾਲੇ !** ਤੈਨੂੰ ਲਾਜ ਨਹੀਂ ਆਉਂਦੀ ? ਸੁਖਾਂ ਦੇ ਸਮੁੰਦਰ, ਪਰੀਪੂਰਨ, ਪਰਮੇਸ਼ਰ ਹਰੀ ਨੂੰ ਤੂੰ ਮਨ ਵਿਚ ਯਾਦ ਨਹੀਂ ਕਰਦਾ ।

[ਵੇਖੋ, ੨੮੫੨]

**ਅਭਾਵ,** ਅਭਾਵ । ੨੮੫੬

**ਕਹੀ ਨ ਉਪਜੈ ਉਪਜੀ ਜਾਣੈ ਭਾਵ ਅਭਾਵ ਬਿਹੂਣਾ ॥**
**ਉਦੈ ਅਸਤ ਕੀ ਮਨ ਬੁਧਿ ਨਾਸੀ**
**ਤਉ ਸਦਾ ਸਹਜਿ ਲਿਵ ਲੀਣਾ ॥ ੩ ॥**

ਆਸਾ ਕਬੀਰ–੧, ਸਫ਼ਾ ੪੭੫

**ਵੇਖੋ, ਉਦੈ (੩੧੭)**

**ਭਾਵ ਅਭਾਵ,** ਜਨਮ ਮਰਨ ਤੋਂ ਰਹਿਤ ।

[**ਸੰਸ.** अभावः (**ਅਭਾਵ**:), ਲੋਪ, ਅਣਹੋਂਦ, ਵਿਨਾਸ਼, ਮੌਤ ।]

**ਅਭਿ,** ਹਿਰਦੇ ਵਿਚ । ੨੮੫੭

**ਸਰਵਰਿ ਕਮਲੁ ਕਿਰਣਿ ਆਕਾਸੀ**
**ਬਿਗਸੈ ਸਹਜਿ ਸੁਭਾਈ ॥**
**ਪ੍ਰੀਤਮ ਪ੍ਰੀਤਿ ਬਨੀ ਅਭਿ ਐਸੀ**
**ਜੋਤੀ ਜੋਤਿ ਮਿਲਾਈ ॥ ੨ ॥**

ਮਲਾਰ (ਅਸਟ.) ਮਹਲਾ ੧–੧, ਸਫ਼ਾ ੧੨੭੩

**ਭਾਵ :** ਸਰੋਵਰ ਵਿਚ (ਉੱਗੇ) ਕਮਲ ਉਪਰ ਆਕਾਸ਼ ਵਿਚ (ਟਿਕੇ ਸੂਰਜ ਦੀ ਜਦ) ਕਿਰਨ ਪੈਂਦੀ ਹੈ ਉਹ ਸਹਿਜ ਸੁਭਾਇ ਖਿੜ ਜਾਂਦਾ ਹੈ । (ਸਤਿਸੰਗ ਸਰੋਵਰ ਵਿਚ ਬੈਠੇ ਜਗਿਆਸੂ ਉਪਰ ਜਦ ਗੁਰੂ ਰੂਪ ਸੂਰਜ ਦੀ ਉਪਦੇਸ਼ ਰੂਪ ਕਿਰਨ ਪੈਂਦੀ ਹੈ, ਉਸ ਦਾ ਹਿਰਦਾ ਕਮਲ ਖਿੜ ਜਾਂਦਾ ਹੈ) । **ਹਿਰਦੇ ਵਿਚ** ਪ੍ਰੀਤਮ ਦੀ ਐਸੀ ਪ੍ਰੀਤੀ ਲੱਗੀ ਹੈ ਕਿ ਜੋਤੀ ਸਰੂਪ (ਪਰਮੇਸ਼ਰ ਵਿਚ ਜੀਵ ਦੀ) ਜੋਤ ਤਦਰੂਪ ਹੋ ਗਈ ।

**ਮਤਲਬ :** ਸੂਰਜ ਦੀ ਕਿਰਨ ਨਾਲ ਸਰੋਵਰ ਦਾ ਕਮਲ ਖਿੜਦਾ ਹੈ । ਗੁਰੂ ਦੀ ਪਿਆਰੀ ਸਿੱਖਿਆ ਨਾਲ ਸਿੱਖ ਦਾ ਹਿਰਦਾ ਖਿੜਦਾ ਹੈ, ਪਰ ਸਿੱਖ ਵਿਚ ਅਤੇ ਕਮਲ ਵਿਚ ਇਕ ਫ਼ਰਕ ਹੈ । ਕਮਲ ਸਿਰਫ ਖਿੜਦਾ ਹੀ ਹੈ, ਪਰ ਸਿੱਖ ਦੇ ਖੇੜੇ ਵਿਖੇ ਅੰਦਰ ਦੀ ਜੋਤ ਜਗ ਉੱਠਦੀ ਹੈ ਜੋ ਪਰਮਾਤਮਾ ਦੀ ਜੋਤ ਨਾਲ ਤਦਰੂਪ ਹੋ ਜਾਂਦੀ ਹੈ ।

[ਵੇਖੋ, ੨੮੨੩]

**ਅਭਿਉ,** ਕਸ਼ਟ, ਮਾਨਸਿਕ ਕਲੇਸ਼, ਝਗੜਾ । ੨੮੫੮

**ਮਾਇਆ ਫਾਸ ਬੰਧ ਨਹੀ ਫਾਰੈ ਅਰੁ ਮਨ ਸੁੰਨਿ ਨ ਲੂਕੇ ॥**
**ਆਪਾ ਪਦੁ ਨਿਰਬਾਣੁ ਨ ਚੀਨ੍ਹਿਆ**
**ਇਨ ਬਿਧਿ ਅਭਿਉ ਨ ਚੂਕੇ ॥ ੨ ॥**

ਆਸਾ ਕਬੀਰ–੧, ਸਫ਼ਾ ੪੭੫

**ਭਾਵ :** ਮਾਇਆ ਦੀ ਪਕੜ ਕਰਮਾਂ ਦੇ ਬੰਧਨ ਨੂੰ ਤੋੜਨ ਨਹੀਂ ਦੇਂਦੀ । ਚਿੱਤ ਦਾ ਖਿੰਡਾਓ ਮਨ ਨੂੰ ਉਪਾਧੀ ਰਹਿਤ ਸਹਿਜ ਸਮਾਧੀ ਵਿਚ ਟਿਕਣ ਨਹੀਂ ਦੇਂਦਾ, ਨਾ ਹੀ ਗਿਆਨ ਦੁਆਰਾ ਆਪਾ ਚੀਨ ਕੇ ਨਿਰਬਾਣ ਪਦ ਪ੍ਰਾਪਤ ਹੋਇਆ । ਇਨ੍ਹਾਂ ਕਾਰਨਾਂ ਕਰਕੇ ਜਨਮ ਮਰਨ ਦਾ **ਝਗੜਾ** ਖ਼ਤਮ ਨਹੀਂ ਹੁੰਦਾ ।

**ਫਾਸ,** ਫਾਹੀ, ਜਕੜ, ਪਕੜ ।

**ਸੁੰਨਿ,** ਸੁੰਨ ਵਿਚ, ਸੁੰਨ ਸਮਾਧੀ ਵਿਚ, ਉਹ ਸਮਾਧੀ ਜੋ ਉਪਾਧੀ ਰਹਿਤ ਹੈ, ਸਹਿਜ ਸਮਾਧੀ ।

[**ਸੰਸ.** अभियोगः (**ਅਭਿਯੋਗ**:), ਮੁਕੱਦਮਾ, ਦਾਅਵਾ, ਝਗੜਾ, ਦੂਸਰੇ ਉਤੇ ਚੜ੍ਹਾਈ ਕਰਨੀ, ਮੁਕੱਦਮੇਬਾਜ਼ੀ ।]

**ਅਭਿਆਸ,** ਅਭਿਆਸ । ੨੮੫੮ (ੳ)

**ਜੋਗ ਅਭਿਆਸ ਕਰਮ ਧ੍ਰਮ ਕਿਰਿਆ ॥**
**ਸਗਲ ਤਿਆਗਿ ਬਨ ਮਧੇ ਫਿਰਿਆ ॥ ... ॥ ੧ ॥**

ਗਉੜੀ (ਸੁਖ.) ਮ: ੫–੩, ਸਫ਼ਾ ੨੬੫

**ਭਾਵ :** ਜੋਗ ਦੇ **ਅਭਿਆਸ,** (ਕਰਮ ਕਾਂਡ ਦੇ ਦੱਸੇ) ਕਰਮ, (ਵਰਣਾਸ਼੍ਰਮ ਦੇ) ਧਰਮ, (ਪੂਜਾ ਆਦਿਕ) ਕ੍ਰਿਆ (ਦੀ ਕਮਾਈ ਕਰੇ), ਸਾਰੇ (ਟੱਬਰ ਟੋਰ ਤੇ ਪਦਾਰਥਾਂ ਨੂੰ) ਤਿਆਗ ਕੇ ਬਨਾਂ ਵਿਚ ਫਿਰਦਾ (ਰਹੇ) ।

**(ਸੰਥਜਾ, ਸਫ਼ਾ ੧੬੬੭)**

[ਵੇਖੋ, ੨੮੫੯]

**ਅਭਿਆਸਾ,** ਅਭਿਆਸ । ੨੮੫੮ (ਅ)

**ਦੈਤ ਸੰਘਾਰੇ ਬਿਨੁ ਭਗਤਿ ਅਭਿਆਸਾ ॥ ੬ ॥**

ਗਉੜੀ (ਅਸਟ.) ਮਹਲਾ ੧–੯, ਸਫ਼ਾ ੨੨੪

**ਭਾਵ :** ਭਗਤੀ ਦਾ **ਅਭਿਆਸ** ਨਾ ਹੋਣ ਕਰਕੇ (ਹੰਕਾਰੇ ਹੋਏ) ਦੈਂਤ ਮਾਰ ਸੁੱਟੇ ਗਏ ।

[ਵੇਖੋ, ੨੮੫੯]

**ਅਭਿਆਸੁ,** ਅਭਿਆਸ, ਰਿਆਜ਼ । ੨੮੫੯

**ਗਿਆਨੈ ਕਾਰਨ ਕਰਮ ਅਭਿਆਸੁ ॥**
**ਗਿਆਨੁ ਭਇਆ ਤਹ ਕਰਮਹ ਨਾਸੁ ॥ ੩ ॥**

ਭੈਰਉ ਰਵਿਦਾਸ–੧, ਸਫ਼ਾ ੧੧੬੭

**ਭਾਵ :** ਗਿਆਨ ਦੀ ਪ੍ਰਾਪਤੀ ਲਈ ਕਰਮ ਦਾ **ਅਭਿਆਸ** (ਲਾਜ਼ਮੀ ਹੈ), ਜਦ ਗਿਆਨ ਉਦੇ ਹੋਇਆ ਤਾਂ ਕਰਮ ਨਾਸ਼ ਹੋ ਜਾਂਦੇ ਹਨ ।

**ਮਤਲਬ :** ਸੁਖ ਪ੍ਰਾਪਤੀ ਦੇ ਦੋ ਮੰਨੇ ਪ੍ਰਮੰਨੇ ਸਾਧਨ ਹਨ, ਕਰਮ ਮਾਰਗ ਅਤੇ ਗਿਆਨ ਮਾਰਗ। ਕੁਛ ਐਸੇ ਵੀ ਦਾਰਸ਼ਨਿਕ ਹਨ ਜੋ ਕਰਮਾਂ ਨੂੰ ਜ਼ਰੂਰੀ ਸਮਝਦੇ ਹਨ, ਖ਼ਾਸ ਕਰਕੇ ਉਹ ਕਰਮ ਜੋ ਨਿੱਤ ਕਰਮ ਦੀ ਸ਼੍ਰੇਣੀ ਵਿਚ ਆਉਂਦੇ ਹਨ। ਯਥਾ :— ਸੰਧਯਾ, ਸ਼ੌਚ, ਇਸ਼ਨਾਨ ਆਦਿ। ਉਨ੍ਹਾਂ ਦਾ ਖ਼ਿਆਲ ਹੈ ਗਿਆਨ ਮਾਰਗ ਨੂੰ ਅਪਣਾਉਂਦਿਆਂ ਹੋਇਆਂ ਵੀ ਨਿੱਤ ਕਰਮ ਜ਼ਰੂਰੀ ਹਨ। ਭਗਤ ਰਵਿਦਾਸ ਆਪਣਾ ਖ਼ਿਆਲ ਪ੍ਰਗਟ ਕਰ ਰਹੇ ਹਨ ਕਿ ਕਰਮਾਂ ਦੀ ਜ਼ਰੂਰਤ ਕਿਸੇ ਹਦ ਤਕ ਹੈ, ਉਹ ਹੱਦ ਤੋਂ ਅਗਾਂਹ ਨਹੀਂ।

[**ਸੰਸ.** अभ्यासः (**ਅਭਯਾਸ:**), ਕਿਸੇ ਕੰਮ ਨੂੰ ਘੜੀ ਮੁੜੀ ਦੁਹਰਾਉਣਾ ਤਾਂ ਜੋ ਸੁਭਾਵ ਵਿਚ ਟਿਕ ਜਾਵੇ, ਅਧਿਐਨ ਕਰਨਾ।]

**ਅਭਿਆਸੁ,** ਅਭਿਆਸ। ੨੮੯੦

**ਅਸਟ ਸਾਜ ਸਾਜਿ ਪੁਰਾਣ**
**ਸੋਧਹਿ ਕਰਹਿ ਬੇਦ ਅਭਿਆਸੁ ॥**
**ਬਿਨੁ ਨਾਮ ਹਰਿ ਕੇ ਮੁਕਤਿ ਨਾਹੀ**
**ਕਹੈ ਨਾਨਕੁ ਦਾਸੁ ॥ ੪ ॥**

ਧਨਾਸ. ਮਹਲਾ ੧–੮, ਸਫ਼ਾ ੬੬੩

**ਵੇਖੋ, ਅਸਟ (੧੪੪੬)**

**ਪੁਰਾਣ, ਵੇਖੋ,** (੧੪੪੬)।
**ਬੇਦ, ਵੇਖੋ,** (੧੪੪੬)।
[ਵੇਖੋ, ੨੮੫੯]

**ਅਭਿਆਗਤ,** ਅਭਿਆਗਤ। ੨੮੯੧

**ਮ: ੩ ॥ ...**
**ਅਭਿਆਗਤ ਸੇਈ ਨਾਨਕਾ ਜਿ ਆਤਮ ਗਉਣੁ ਕਰੇਨਿ ॥**
**ਭਾਲਿ ਲਹਨਿ ਸਹੁ ਆਪਣਾ**
**ਨਿਜ ਘਰਿ ਰਹਣੁ ਕਰੇਨਿ ॥ ੨ ॥**

ਰਾਮ. (ਵਾਰ) ਮਹਲਾ ੩–੬, ਸਫ਼ਾ ੯੪੯

**ਭਾਵ :** (ਗਲੀਆਂ ਵਿਚ ਫਿਰਨ ਵਾਲੇ ਨਾ, ਪਰ) ਆਤਮ ਸਰੂਪ ਵਿਚ ਫੇਰਾ ਪਾਉਣ ਵਾਲੇ (ਜੋ ਹਨ) ਉਹ **ਅਭਿਆਗਤ** ਹਨ। ਨਿਜ ਘਰ ਵਿਚ (ਅਪੜ ਕੇ ਉਥੇ) ਓਹ ਆਪਣਾ ਬਸੇਰਾ ਕਰਦੇ ਹਨ। ਉਨ੍ਹਾਂ ਨੇ ਆਪਣਾ ਸ਼ਹੁ ਲਭ ਲਿਆ ਹੈ।

**ਮਤਲਬ :** ਆਮ ਤੌਰ ਤੇ ਅਭਿਆਗਤ ਚਲਦੇ ਫਿਰਦੇ ਸਾਧੂ ਹੁੰਦੇ ਹਨ ਜਿਨ੍ਹਾਂ ਨੂੰ ਭੋਜਨ ਆਦਿਕ ਦੇਣਾ ਪੁੰਨ ਸਮਝਿਆ ਜਾਂਦਾ ਹੈ। ਅਭਿਆਗਤ ਸ਼ਬਦ ਦੇ ਲਫਜ਼ੀ ਮਾਇਨੇ ਹਨ, 'ਜੋ ਸਾਹਮਣੇ ਆ ਖੜੋਤਾ ਹੈ', "ਜੋ ਰੂ-ਬ-ਰੂ ਹੈ"। ਗੁਰੂ ਜੀ ਅਭਿਆਗਤ ਸ਼ਬਦ ਦੀ ਅਰਥ ਵਿਵਸਥਾ ਨੂੰ ਲੈ ਕੇ ਆਪਣੀ ਪੰਕਤੀ ਉਚਾਰ ਰਹੇ ਹਨ। ਉਹ ਇਸ ਗੱਲ ਦਾ ਇਸ਼ਾਰਾ ਦੇ ਰਹੇ ਹਨ ਕਿ ਉਹ ਅਭਿਆਗਤ ਨਹੀਂ ਜਿਹੜਾ ਮੰਗਤੇ ਦੇ ਰੂਪ ਵਿਚ ਆ ਸਾਮ੍ਹਣੇ ਮੌਜੂਦ ਹੁੰਦਾ ਹੈ। ਦਰਅਸਲ ਉਹ ਅਭਿਆਗਤ ਹੈ ਜੋ ਆਪਣੀ ਆਤਮਾ ਦੇ ਸਾਮ੍ਹਣੇ ਖੜੋਤਾ ਹੈ, ਆਪਣੇ ਆਪੇ ਦੇ ਰੂ-ਬ-ਰੂ ਹੋ ਰਿਹਾ ਹੈ। ਗੁਰੂ ਜੀ ਫੇਰ ਦਸ ਰਹੇ ਹਨ ਕਿ ਓਹੋ ਹੀ ਦਰਅਸਲ ਅਭਿਆਗਤ ਹੈ ਜਿਸ ਦੀ ਭਟਕਣ ਖ਼ਤਮ ਹੋ ਗਈ ਹੈ ਅਰ ਉਹ ਆਪਣੇ ਸਰੂਪ ਵਿਚ ਟਿਕ ਗਿਆ ਹੈ। ਪਰ ਇਹ ਪ੍ਰਾਪਤੀ ਵਿਰਲੇ ਸਾਧਕਾਂ ਦੀ ਹੈ ਜਿਨ੍ਹਾਂ ਨੇ ਆਪਣੀ ਫੇਰੀ ਵਿਚ ਭੋਜਨ ਤੋਂ ਇਲਾਵਾ ਆਪਣੇ ਸ਼ਹੁ ਦੀ ਤਲਾਸ਼ ਨੂੰ ਨਿਸ਼ਾਨਾ ਰਖਿਆ ਅਤੇ ਫਿਰ ਇਸ ਉਪਲਬਧੀ ਤੋਂ ਫ਼ਾਇਦਾ ਉਠਾਇਆ ਹੈ।

[**ਸੰਸ.** अभ्यागत (**ਅਭਯਾਗਤ**), ਸਾਮ੍ਹਣੇ ਆਇਆ ਹੋਇਆ, ਘਰ ਆਇਆ ਹੋਇਆ ; अभ्यागतः (**ਅਭਯਾਗਤ:**), ਅਤਿਥੀ ; **ਹਿੰਦੀ,** अभ्यागत (**ਅਭਯਾਗਤ**), ਮਹਿਮਾਨ, ਸਾਧੂ, ਸੰਨਿਆਸੀ ; **ਪੰ.** ਅਭਿਆਗਤ, ਫ਼ਕੀਰ, ਮੰਗਤਾ, ਰਮਤਾ ਸਾਧੂ।]

**ਅਭਿਆਗਤ,** ਤਿਆਗੀ ਫ਼ਕੀਰ। ੨੮੯੨

**ਮ: ੩ ॥ ਅਭਿਆਗਤ ਏਹਿ ਨ ਆਖੀਅਨਿ**
**ਜਿ ਪਰ ਘਰਿ ਭੋਜਨੁ ਕਰੇਨਿ ॥**
**ਉਦਰੈ ਕਾਰਣਿ ਆਪਣੇ**
**ਬਹਲੇ ਭੇਖ ਕਰੇਨਿ ॥ ... ॥ ੨ ॥**

ਰਾਮ. (ਵਾਰ) ਮਹਲਾ ੩–੬, ਸਫ਼ਾ ੯੪੯

**ਵੇਖੋ, ਉਦਰੈ ਕਾਰਣਿ (੨੮੩)**

[ਵੇਖੋ, ੨੮੯੧]

**ਅਭਿਆਗਤ,** ਅਭਿਆਗਤ। ੨੮੯੨ (ੳ)

**ਸਲੋਕ ਮ: ੩ ॥**
**ਅਭਿਆਗਤ ਏਹਿ ਨ ਆਖੀਅਨਿ**
**ਜਿਨ ਕੇ ਚਿਤ ਮਹਿ ਭਰਮੁ ॥**
**ਤਿਸ ਦੈ ਦਿਤੈ ਨਾਨਕਾ ਤੇਹੋ ਜੇਹਾ ਧਰਮੁ ॥ ... ॥ ੧ ॥**

ਰਾਮ. (ਵਾਰ) ਮਹਲਾ ੩–੬, ਸਫ਼ਾ ੯੪੯

**ਵੇਖੋ, ਅਭਿਆਗਤ (੨੮੯੩)**

**ਨੋਟ :** ਇਹ ਤੁਕਾਂ ਕੁਝ ਲਗਾਂ ਮਾਤਰਾਂ ਅਤੇ ਸ਼ਬਦਾਂ ਦੇ ਭੇਦ ਨਾਲ ਸਫ਼ਾ ੧੪੧੩ ਉਤੇ ਵੀ ਵਿਦਮਾਨ ਹਨ।
[ਵੇਖੋ, ੨੮੯੧]

**ਅਭਿਆਗਤ,** ਅਤਿਥੀ, ਸਾਧੂ । ੨੮੬੩

**ਅਭਿਆਗਤ ਏਹ ਨ ਆਖੀਅਹਿ**
**ਜਿਨ ਕੈ ਮਨ ਮਹਿ ਭਰਮੁ ॥**
**ਤਿਨ ਕੇ ਦਿਤੇ ਨਾਨਕਾ ਤੇਹੋ ਜੇਹਾ ਧਰਮੁ ॥ ੧ ॥**

ਸਲੋਕ ਮਹਲਾ ੩, ਸਫ਼ਾ ੧੪੧੩

**ਭਾਵ :** **ਅਭਿਆਗਤ** ਉਹ ਨਹੀਂ ਕਹੇ ਜਾ ਸਕਦੇ ਜਿਨ੍ਹਾਂ ਦੇ ਮਨ ਵਿਚ ਭਰਮ ਹੋਵੇ । ਐਸੇ ਵਿਅਕਤੀਆਂ ਨੂੰ ਦਾਨ ਦੇਣਾ ਫ਼ਾਇਦੇਮੰਦ ਨਹੀਂ, ਦਾਨੀ ਦੇ ਆਪਣੇ ਭਰਮ ਵਧ ਜਾਣਗੇ ।

**ਮਤਲਬ :** ਉਨ੍ਹਾਂ ਭੇਖਧਾਰੀਆਂ ਦੀ ਨਿੰਦਿਆ ਹੈ ਜੋ ਦੁਨੀਆਂ ਵਿਚ ਵਹਿਮ ਭਰਮ ਫੈਲਾਉਂਦੇ ਹਨ ਅਤੇ ਦੁਨੀਆਂ ਨੂੰ ਭਰਮਾਂ ਵਿਚ ਫਸਾ ਕੇ ਫ਼ਾਇਦਾ ਉਠਾਉਂਦੇ ਹਨ ।

**ਨੋਟ :** ਇਹ ਸਲੋਕ ਕੁਝ ਲਗਾਂ ਮਾਤਰਾਂ ਅਤੇ ਸ਼ਬਦਾਂ ਦੇ ਭੇਦ ਨਾਲ ਸਫ਼ਾ ੯੪੯ ਉਤੇ ਵੀ ਵਿਦਮਾਨ ਹੈ । ਵੇਖੋ, (੨੮੬੨-ੳ) । [ਵੇਖੋ, ੨੮੬੧]

**ਅਭਿਆਗਤ,** ਤਿਆਗੀ ਸਾਧੂ, ਅਭਿਆਗਤ । ੨੮੬੪

**ਪਉੜੀ ॥**
**ਤਿਨ ਕਾ ਖਾਧਾ ਪੈਧਾ ਮਾਇਆ ਸਭੁ**
**ਪਵਿਤੁ ਹੈ ਜੋ ਨਾਮਿ ਹਰਿ ਰਾਤੇ ॥**
**ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ**
**ਪਵਿਤੁ ਹਹਿ ਜਿਨੀ ਗੁਰਮੁਖਿ ਸੇਵਕ ਸਿਖ**
**ਅਭਿਆਗਤ ਜਾਇ ਵਰਸਾਤੇ ॥ ... ॥ ੧੬ ॥**

ਸੋਰਠਿ (ਵਾਰ) ਮਹਲਾ ੪, ਸਫ਼ਾ ੬੪੮

**ਭਾਵ :** ਉਨ੍ਹਾਂ ਦਾ ਖਾਣਾ, ਪਹਿਨਣਾ, ਮਾਇਆ ਅਤੇ ਸਭ (ਸੰਸਾਰਕ ਸੰਪਤੀ) ਪਵਿੱਤ੍ਰ ਹੈ ਜੋ ਹਰੀ ਦੇ ਨਾਮ ਵਿਚ ਲਗੇ ਹਨ । ਉਨ੍ਹਾਂ ਦੇ ਘਰ, ਮੰਦਰ, ਮਹਿਲ, ਸਰਾਵਾਂ ਸਾਰੇ ਪਵਿੱਤ੍ਰ ਹਨ, ਜਿਨ੍ਹਾਂ ਵਿਚ ਗੁਰਮੁਖ, ਸੇਵਕ, ਸਿੱਖ, **ਅਭਿਆਗਤ** ਜਾ ਕੇ ਸੁਖ ਪਾਉਂਦੇ ਹਨ ।
[ਵੇਖੋ, ੨੮੬੧]

**ਅਭਿਗ,** ਨਾ ਭਿੱਜਣ ਵਾਲੇ । ੨੮੬੫

**ਕਈ ਕੋਟਿ ਕਿਰਪਨ ਕਠੋਰ ॥**
**ਕਈ ਕੋਟਿ ਅਭਿਗ ਆਤਮ ਨਿਕੋਰ ॥ ... ॥ ੨ ॥**

ਗਉੜੀ (ਸੁਖ.) ਮ: ੫–੧੦, ਸਫ਼ਾ ੨੭੫

**ਭਾਵ :** ਕਈ ਕ੍ਰੋੜ ਪੱਥਰ ਦਿਲ ਵਾਲੇ ਸ਼ੂਮ ਹੋ ਰਹੇ ਹਨ ਸ਼ੂਮ ਤੇ ਬੇਤਰਸ ਹਨ) । ਕਈ ਕ੍ਰੋੜ **ਨਾ ਭਿੱਜਣ ਵਾਲੇ** ਤੇ ਆਤਮਾ ਦੇ ਬਹੁਤ ਕੋਰੇ ਹੋ ਰਹੇ ਹਨ ।

**(ਪੰਜ ਗ੍ਰੰਥੀ ਸਟੀਕ)**

[**ਸੰਸ.** ਅਨਭਿਜ੍ਞ (**ਅਨਭਿਗਜ**), ਨਿਰਬੋਧ, ਅਣਜਾਣ, ਅਨਜਾਨ, ਨਾਵਾਕਿਫ਼ ।]

**ਅਭਿੰਨੁ,** ਅਟੁੱਟ, ਅਭਿੱਜ । ੨੮੬੬

**ਪਉੜੀ ॥**
**ਨਿੰਮੁ ਬਿਰਖੁ ਬਹੁ ਸੰਚੀਐ ਅੰਮ੍ਰਿਤ ਰਸੁ ਪਾਇਆ ॥**
**ਬਿਸੀਅਰੁ ਮੰਤ੍ਰਿ ਵਿਸਾਹੀਐ ਬਹੁ ਦੂਧੁ ਪੀਆਇਆ ॥**
**ਮਨਮੁਖੁ ਅਭਿੰਨੁ ਨ ਭਿਜਈ ਪਥਰੁ ਨਾਵਾਇਆ ॥**
**ਬਿਖੁ ਮਹਿ ਅੰਮ੍ਰਿਤੁ ਸਿੰਚੀਐ ਬਿਖੁ ਕਾ ਫਲੁ ਪਾਇਆ ॥**
**ਨਾਨਕ ਸੰਗਤਿ ਮੇਲਿ ਹਰਿ ਸਭ ਬਿਖੁ ਲਹਿ ਜਾਇਆ ॥੧੬॥**

ਸਾਰੰਗ (ਵਾਰ) ਮਹਲਾ ੪, ਸਫ਼ਾ ੧੨੪੩–੪੪

**ਭਾਵ :** (ਜੇ) ਨਿੰਮ ਦੇ ਦਰਖਤ ਨੂੰ ਅੰਮ੍ਰਿਤ ਰਸ ਪਾ ਕੇ ਬਹੁਤਾ ਸਿੰਚੀਏ (ਤਾਂ ਵੀ ਮਿੱਠਾ ਨਹੀਂ ਹੁੰਦਾ) । (ਜੇ) ਮੰਤ੍ਰ ਨਾਲ ਸੱਪ (ਵਸ ਕਰਕੇ ਉਸ ਉਪਰ) ਭਰੋਸਾ ਕਰੀਏ ਅਤੇ ਬਹੁਤਾ ਦੁੱਧ ਪਿਲਾਈਏ (ਤਾਂ ਵੀ ਉਹ ਜ਼ਹਿਰ ਨਹੀਂ ਤਿਆਗਦਾ, ਇਸੇ ਤਰ੍ਹਾਂ) ਮਨਮੁਖ **ਅਭਿੱਜ** ਹੈ (ਕਿਤਨੇ ਉਪਕਾਰ ਉਸ ਉਪਰ ਕਰੀਏ ਉਹ ਅੰਦਰੋਂ) ਕਦੇ ਨਹੀਂ ਪਸੀਜਦਾ (ਜਿਵੇਂ) ਪੱਥਰ ਨੁਲ੍ਹਾਇਆ ਹੋਇਆ ਵੀ (ਅੰਦਰੋਂ ਸੁੱਕਾ ਰਹਿੰਦਾ ਹੈ) । ਮੋਹਰੇ (ਦੇ ਬੂਟੇ) ਵਿਚ ਅੰਮ੍ਰਿਤ ਸਿੰਚੀਏ ਤਾਂ ਵੀ ਜ਼ਹਿਰੀਲਾ ਫਲ ਲਗਦਾ ਹੈ, (ਪਰ ਜੇ) ਹਰੀ (ਸਾਧ) ਸੰਗਤ ਵਿਚ ਮੇਲ ਲਏ ਤਾਂ ਸਾਰੀ ਵਿਸ਼ਯ ਵਾਸ਼ਨਾ ਦੀ ਜ਼ਹਿਰ ਲਹਿ ਜਾਂਦੀ ਹੈ ।

[**ਸੰਸ.** ਅਭਿੰਨ (**ਅਭਿਨ੍ਨ**), ਅਟੁੱਟ, ਅਖੰਡ ।]

**ਅਭਿਮਾਨੰ,** ਅਭਿਮਾਨ । ੨੮੬੬ (ੳ)

**ਰਾਜੰ ਤ ਮਾਨੰ ਅਭਿਮਾਨੰ ਤ ਹੀਨੰ ॥**
**ਪ੍ਰਵਿਰਤਿ ਮਾਰਗੰ ਵਰਤੰਤਿ ਬਿਨਾਸਨੰ ॥ ... ॥ ੧੨ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੫

**ਭਾਵ :** ਜਿਥੇ ਰਾਜ ਹੈ ਉਥੇ ਮਾਨ ਵੀ ਹੈ । ਜਿਥੇ **ਅਭਿਮਾਨ** ਹੈ ਉਥੇ ਨਿਰਾਦਰੀ ਵੀ ਹੈ । ਪ੍ਰਵਿਰਤਿ ਮਾਰਗ ਦੇ ਐਸ਼੍ਵਰਯ ਦੇ ਵਿਨਾਸ਼ ਦਾ ਵਰਤਾਰਾ ਲਾਜ਼ਮੀ ਹੈ ।

**ਮਤਲਬ :** ਜਿਸ ਵੇਲੇ ਤਾਕਤ ਆਉਂਦੀ ਹੈ, ਨਾਲ ਹੀ ਘੁਮੰਡ ਪੈਦਾ ਹੋ ਜਾਂਦਾ ਹੈ, ਜਿਥੇ ਘੁਮੰਡ ਆਉਂਦਾ ਹੈ, ਨਾਲ ਹੀ ਨਾਸ਼ ਆ ਜਾਂਦਾ ਹੈ । ਪ੍ਰਵਿਰਤਿ ਮਾਰਗ ਵਿਚ ਲਹਾ ਚੜ੍ਹਾ ਵਰਤਦੇ ਰਹਿੰਦੇ ਹਨ । ਇਹ ਸਥਿਰ ਨਹੀਂ ਰਹਿ ਸਕਦੇ (ਸਥਿਰ ਵਸਤੂ ਗੋਬਿੰਦ ਦਾ ਭਜਨ ਹੈ, ਸਾਧੂ ਦਾ ਸੰਗ ਹੈ) ।

**ਪ੍ਰਵਿਰਤਿ ਮਾਰਗੰ,** ਸੰਸਾਰਿਕ ਧੰਦਿਆਂ ਵਿਚ ਉਲਝੇ ਰਹਿਣਾ ।

[ਵੇਖੋ, ੨੮੭੯]

**ਅਭਿਮਾਨ,** ਅਹੰਕਾਰ । ੨੮੬੭

**ਜਿਉ ਬੈਸੰਤਰੁ ਕਾਸਟ ਮਝਾਰਿ**
**ਬਿਨੁ ਸੰਜਮ ਨਹੀ ਕਾਰਜ ਸਾਰਿ ॥**
**ਬਿਨੁ ਗੁਰ ਨ ਪਾਵੈਗੋ ਹਰਿ ਜੀ ਕੋ ਦੁਆਰ ॥**
**ਮਿਲਿ ਸੰਗਤਿ ਤਜਿ ਅਭਿਮਾਨ**
**ਕਹੁ ਨਾਨਕ ਪਾਏ ਹੈ ਪਰਮ ਨਿਧਾਨ ॥ ੨ ॥**

ਦੇਵ. ਮਹਲਾ ੫-੩੪, ਸਫ਼ਾ ੫੩੫

**ਭਾਵ :** ਜਿਵੇਂ ਅੱਗ ਲੱਕੜੀ ਵਿਚ (ਹੁੰਦੀ ਹੈ, ਪਰ) ਜੁਗਤ ਦੇ ਬਿਨਾਂ ਕੰਮ ਨਹੀਂ ਸਾਰਦੀ (ਇਸੇ ਤਰ੍ਹਾਂ ਭਾਵੇਂ ਹਰੀ ਤੇਰੇ ਅੰਦਰ ਹੈ ਪਰ) ਬਿਨਾਂ ਗੁਰੂ ਦੇ ਤੂੰ ਹਰੀ ਜੀ ਦਾ ਦੁਆਰ ਨਹੀਂ ਪਾਵੇਂਗਾ । ਸਤਿਸੰਗਤ ਨੂੰ ਮਿਲ ਕੇ **ਅਹੰਕਾਰ** ਛਡ ਦੇ (ਤਦ ਤੂੰ) ਵੱਡਾ ਖ਼ਜ਼ਾਨਾ ਪਾ ਲਏਂਗਾ ।

[ਵੇਖੋ, ੨੮੭੯]

**ਅਭਿਮਾਨ,** ਗੁਮਾਨ । ੨੮੬੮

**ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ ॥**
**ਤਤ ਸਮਦਰਸੀ ਸੰਤਹੁ ਕੋਈ ਕੋਟਿ ਮੰਧਾਹੀ ॥ ੨ ॥**

ਸਿਰੀ. ਮਹਲਾ ੫-੯੬, ਸਫ਼ਾ ੫੧

**ਭਾਵ :** (ਜੋ ਆਪਣੀ ਜਾਤੀ ਆਦਿ ਦੇ) ਮਾਨ ਵਿਚ ਹੈ, (ਜੋ ਵਿਦਯਾ ਆਦਿ ਗੁਣ ਕਰਕੇ) **ਅਭਿਮਾਨ** ਵਿਚ ਹੈ ਉਹ ਸੇਵਕ (= ਭਗਤ) ਨਹੀਂ ਹੈ । ਹੇ ਸੰਤੋ ! ਜੋ (ਜਗਤ ਦੇ) ਤਤ (ਪਰਮਾਤਮ ਦੇਵ ਨੂੰ ਦੇਖਦਾ ਹੈ ਤੇ ਸਭ ਵਿਚ ਉਸ ਨੂੰ) ਸਮ (ਇਕੋ ਜਿਹਾ ਵਯਾਪਕ) ਦੇਖਣਹਾਰ ਹੈ (ਐਸਾ ਭਗਤ) ਕੋਈ ਕ੍ਰੋੜਾਂ ਵਿਚੋਂ (ਇਕ) ਹੁੰਦਾ ਹੈ ।

(**ਸੰਥਯਾ,** ਸਫ਼ਾ ੫੦੧)

[ਵੇਖੋ, ੨੮੭੯]

**ਅਭਿਮਾਨ,** ਅਭਿਮਾਨ ਦੀ । ੨੮੬੯

**ਮਹਰ ਮਲੂਕ ਕਹਾਈਐ ਰਾਜਾ ਰਾਉ ਕਿ ਖਾਨੁ ॥**
**ਚਉਧਰੀ ਰਾਉ ਸਦਾਈਐ ਜਲਿ ਬਲੀਐ ਅਭਿਮਾਨ ॥**
**ਮਨਮੁਖਿ ਨਾਮੁ ਵਿਸਾਰਿਆ ਜਿਉ ਡਵਿ ਦਧਾ ਕਾਨੁ ॥ ੬ ॥**

ਸਿਰੀ. (ਅਸਟ.) ਮਹਲਾ ੧-੧੬, ਸਫ਼ਾ ੬੩

**ਭਾਵ :** (ਦੁਨੀਆਂ ਵਿਚ ਵਡੇ ਬਣ ਕੇ ਆਪ ਨੂੰ) ਸਰਦਾਰ, ਪਾਤਸ਼ਾਹ, ਰਾਜਾ, ਰਾਣਾ, ਕਿ ਖ਼ਾਨ ਕਹਿਵਾ ਲਈਏ ; ਚਉਧਰੀ ਕਿ ਰਾਉ ਸਦਵਾ ਲਈਏ (ਪਰ ਐਸੇ ਕਰਨੇ ਵਿਚ) **ਅਭਿਮਾਨ ਦੀ** (ਅੱਗ ਵਿਚ) ਪਏ ਸੜੀਦਾ ਹੈ । ਮਨਮੁਖ (ਇਨ੍ਹਾਂ ਕੰਮਾਂ ਵਿਚ ਰੁਝ ਕੇ) ਨਾਮ ਨੂੰ ਵਿਸਾਰ ਦੇਂਦਾ ਹੈ । (ਤਦ ਉਹ) ਬਨ ਦੀ ਅੱਗ ਨਾਲ ਸੜਿਆ ਕਾਨਾਂ ਜੇਹਾ (ਨਜ਼ਰੀ ਆਉਂਦਾ ਹੈ) ।

(**ਸੰਥਯਾ,** ਸਫ਼ਾ ੫੯੫)

[ਵੇਖੋ, ੨੮੭੯]

**ਅਭਿਮਾਨ,** ਅਹੰਕਾਰ । ੨੮੭੦

**ਸਬਦੁ ਵੀਚਾਰਿ ਗਹਹਿ ਗੁਰ ਸੇਵਾ ॥**
**ਮਨਿ ਤਨਿ ਨਿਰਮਲ ਅਭਿਮਾਨ ਅਭੇਵਾ ॥ ੬ ॥**

ਰਾਮ. (ਅਸਟ.) ਮਹਲਾ ੧-੬, ਸਫ਼ਾ ੯੦੬

**ਭਾਵ :** ਜੋ ਗੁਰੂ ਸੇਵਾ ਵਿਚ ਦ੍ਰਿੜ੍ਹ ਰਹਿ ਕੇ ਸ਼ਬਦ ਕਮਾਈ ਕਰਦੇ ਹਨ ਉਨ੍ਹਾਂ ਦਾ ਮਨ ਅਤੇ ਤਨ ਨਿਰਮਲ ਹੋ ਜਾਂਦਾ ਹੈ ਅਤੇ ਉਹ **ਅਹੰਕਾਰ** ਰਹਿਤ ਵਿਚਰਦੇ ਹਨ ।

**ਅਭਿਮਾਨ ਅਭੇਵਾ,** ਅਭਿਮਾਨ ਦਾ ਅਭਾਵ, ਅਭਿਮਾਨ ਰਹਿਤ ।

[ਵੇਖੋ, ੨੮੭੯]

**ਅਭਿਮਾਨਾ,** ਅਹੰਕਾਰ, ਹੰਕਾਰ । ੨੮੭੧

**ਮਾਈ ਸੁਨਤ ਸੋਚ ਭੈ ਡਰਤ ॥**
**ਮੇਰ ਤੇਰ ਤਜਉ ਅਭਿਮਾਨਾ**
**ਸਰਨਿ ਸੁਆਮੀ ਕੀ ਪਰਤ ॥ ੧ ॥ ਰਹਾਉ ॥**

ਦੇਵ. ਮਹਲਾ ੫-੩, ਸਫ਼ਾ ੫੨੯

**ਭਾਵ :** ਹੇ ਮਾਈ ! (ਮੌਤ ਤੋਂ ਮਗਰਲੇ ਹਾਲ ਆਦਿਕ) ਸੁਣਦਿਆਂ ਸੋਚ (ਪੈਂਦੀ ਤੇ ਮਨ) ਭੈ ਨਾਲ ਡਰਦਾ ਹੈ, (ਇਸ ਲਈ ਮੈਂ) ਮੇਰੀ ਤੇਰੀ (ਦੀ ਪਕੜ) ਨੂੰ (ਅਤੇ) ਹੰਕਾਰ ਨੂੰ ਛਡਦੀ ਸੁਆਮੀ ਦੀ ਸ਼ਰਨ ਪੈ ਰਹੀ ਹਾਂ ।

(**ਸੰਥਯਾ,** ਸਫ਼ਾ ੩੩੦੨)

[ਵੇਖੋ, ੨੮੭੯]

**ਅਭਿਮਾਨਾਨਾ,** ਅਭਿਮਾਨ, ਅਹੰਕਾਰ। ੨੮੭੧ (ੳ)

**ਏਕ ਸੁਮਤਿ ਰਤਿ ਜਾਨਿ ਮਾਨਿ**
**ਪ੍ਰਭ ਦੂਸਰ ਮਨਹਿ ਨ ਆਨਾਨਾ ॥**
**ਚੰਦਨ ਬਾਸੁ ਭਏ ਮਨ ਬਾਸਨ**
**ਤਿਆਗਿ ਘਟਿਓ ਅਭਿਮਾਨਾਨਾ ॥ ੨ ॥**

ਗਉੜੀ (ਪੂਰਬੀ) ਕਬੀਰ–੭੪, ਸਫ਼ਾ ੩੩੯

**ਭਾਵ :** ਇਕ (ਗੁਰੂ ਦੀ) ਸੁਮਤੀ ਵਿਚ ਪ੍ਰੀਤੀ ਕਰਕੇ ਪ੍ਰਭੂ ਨੂੰ ਜਾਣਿਆ (ਫੇਰ ਉਸੇ ਇਕੋ ਨੂੰ) ਮੰਨਿਆ ਦੂਸਰਾ (ਹੋਰ ਕੋਈ ਫੇਰ) ਮਨ ਵਿਚ (ਮੈਂ) ਨਾ ਲਿਆਂਦਾ । (ਨਾਮ ਰੂਪੀ) ਚੰਦਨ **ਦੀ** ਸੁਗੰਧੀ ਅੰਦਰ ਪਸਰ ਗਈ। **ਅਹੰਕਾਰ** ਨੀਵਾਂ ਹੋ ਗਿਆ, ਮਨ ਦੀਆਂ ਵਾਸ਼ਨਾ ਹਟ ਗਈਆਂ।

**ਬਾਸਨ,** ਵਾਸ਼ਨਾ, ਮੰਦ ਵਾਸ਼ਨਾ।

**ਘਟਿਓ ਅਭਿਮਾਨਾਨਾ,** ਅਹੰਕਾਰ ਨੀਵਾਂ ਹੋ ਗਿਆ, ਨਿੰਮ੍ਰਤਾ ਆ ਗਈ।

[ਵੇਖੋ, ੨੮੭੯]

**ਅਭਿਮਾਨਿ,** ਹੋਂਕੜ ਵਿਚ। ੨੮੭੧ (ਅ)

**ਜਿਨੀ ਪੁਰਖੀ ਸਤਗੁਰੁ ਨ ਸੇਵਿਓ**
**ਸੇ ਦੁਖੀਏ ਜੁਗ ਚਾਰਿ ॥**
**ਘਰਿ ਹੋਦਾ ਪੁਰਖੁ ਨ ਪਛਾਣਿਆ**
**ਅਭਿਮਾਨਿ ਮੁਠੇ ਅਹੰਕਾਰਿ ॥ ... ॥ ੧ ॥**

ਸਿਰੀ. ਮਹਲਾ ੩–੫੩, ਸਫ਼ਾ ੩੪

**ਭਾਵ :** ਜਿਨ੍ਹਾਂ ਮਨੁੱਖਾਂ ਨੇ ਸਤਿਗੁਰੂ ਨੂੰ ਨਹੀਂ ਸੇਵਿਆ ਓਹ ਚਹੁ ਜੁਗਾਂ ਵਿਚ ਦੁਖੀ (ਰਹਿਣਗੇ ਕਿਉਂਕਿ) ਉਨ੍ਹਾਂ ਨੇ (ਆਪਣੇ ਅੰਤਹਕਰਣ ਰੂਪੀ) ਘਰ ਵਿਚ (ਮੌਜੂਦ) ਹੁੰਦਾ ਪੁਰਖ (ਵਾਹਿਗੁਰੂ) ਨਹੀਂ ਪਛਾਣਿਆ (ਓਹ ਆਪਣੀ) **ਹੈਂਕੜ** ਤੇ ਹੰਕਾਰ ਵਿਚ ਮੁੱਠੇ ਰਹੇ ।

(**ਸੰਥਜਾ**, ਸਫ਼ਾ ੪੦੪)

[ਵੇਖੋ, ੨੮੭੯]

**ਅਭਿਮਾਨੀ,** ਅਹੰਕਾਰੀ, ਗੁਮਾਨੀ, ਘੁਮੰਡੀ। ੨੮੭੨

**ਦਰਬਵੰਤੁ ਦਰਬੁ ਦੇਖਿ ਗਰਬੈ ਭੂਮਵੰਤੁ ਅਭਿਮਾਨੀ ॥**
**ਰਾਜਾ ਜਾਨੈ ਸਗਲ ਰਾਜੁ ਹਮਰਾ**
**ਤਿਉ ਹਰਿ ਜਨ ਟੇਕ ਸੁਆਮੀ ॥ ੧ ॥**

ਧਨਾਸ. ਮਹਲਾ ੫–੩੪, ਸਫ਼ਾ ੬੭੯

**ਭਾਵ :** (ਜਿਸ ਤਰ੍ਹਾਂ) ਧਨਵਾਨ ਧਨ ਵੇਖ ਕੇ ਅਹੰਕਾਰ ਕਰਦਾ ਹੈ, ਜ਼ਿਮੀਂਦਾਰ (ਜ਼ਮੀਨਾਂ ਦੀ ਮਾਲਕੀ ਦੇ ਖਿਆਲ ਵਿਚ) **ਗੁਮਾਨੀ** ਹੁੰਦਾ ਹੈ, ਰਾਜਾ ਜਾਣਦਾ ਹੈ ਸਾਰੀ ਰਿਆਸਤ ਮੇਰੀ ਹੈ, ਇਸੇ ਤਰ੍ਹਾਂ ਹਰੀ ਜਨਾਂ ਨੂੰ (ਆਪਣੇ) ਮਾਲਕ (ਪਰਮੇਸ਼ਰ) ਦਾ ਆਸਰਾ ਹੁੰਦਾ ਹੈ।

[ਵੇਖੋ, ੨੮੭੭]

**ਅਭਿਮਾਨੀ,** ਹੰਕਾਰੀ, ਅਹੰਕਾਰੀ। ੨੮੭੩

**ਹਮ ਨੀਚ ਮੈਲੇ ਅਤਿ ਅਭਿਮਾਨੀ ਦੂਜੈ ਭਾਇ ਵਿਕਾਰ ॥**
**ਗੁਰਿ ਪਾਰਸਿ ਮਿਲਿਐ ਕੰਚਨੁ ਹੋਏ**
**ਨਿਰਮਲ ਜੋਤਿ ਅਪਾਰ ॥ ੨ ॥**

ਆਸਾ (ਅਸਟ.) ਮਹਲਾ ੩–੩੧, ਸਫ਼ਾ ੪੨੭

**ਭਾਵ :** ਅਸੀਂ (ਕਰਮਾਂ ਕਰਕੇ) ਨੀਚ ਸਾਂ, (ਮਨ ਕਰਕੇ) ਬਹੁਤ ਮੈਲੇ ਸਾਂ, (ਬੁੱਧੀ ਕਰਕੇ) **ਹੰਕਾਰੀ** ਸਾਂ, (ਇਸ ਕਰ ਕੇ) ਦੂਜੇ ਦੇ ਪਿਆਰ ਵਿਚ (ਸਾਨੂੰ) ਵਿਕਾਰ ਲਗ ਰਹੇ ਸਨ । ਗੁਰੂ ਰੂਪੀ ਪਾਰਸ ਦੇ ਮਿਲ ਪੈਣੇ ਕਰਕੇ ਸੋਨਾ ਹੋ ਗਏ ਹਾਂ (ਪਰਮ ਪਵਿਤ੍ਰ ਤੇ ਕੀਮਤੀ ਹੋ ਗਏ ਹਾਂ ਤੇ) ਪਾਰ ਰਹਿਤ (ਪ੍ਰਭੂ) ਦੀ ਪਵਿਤ੍ਰ ਜੋਤ (ਦਾ ਪ੍ਰਕਾਸ਼ ਹੋ ਗਿਆ ਹੈ)।

(**ਸੰਥਜਾ**, ਸਫ਼ਾ ੨੬੮੭)

[ਵੇਖੋ, ੨੮੭੭]

**ਅਭਿਮਾਨੀ,** ਗੁਮਾਨੀ। ੨੮੭੪

**ਮਾਇਆ ਮਲੁ ਲਾਗੀ ਮੂੜ ਭਏ ਅਭਾਗੀ**
**ਜਿਨ ਰਾਮ ਨਾਮੁ ਨਹ ਭਾਇਆ ॥**
**ਅਨੇਕ ਕਰਮ ਕਰਹਿ ਅਭਿਮਾਨੀ**
**ਹਰਿ ਰਾਮੋ ਨਾਮੁ ਚੋਰਾਇਆ ॥ ... ॥ ੪ ॥**

ਆਸਾ (ਛੰਤ) ਮਹਲਾ ੪–੯, ਸਫ਼ਾ ੪੪੩

**ਭਾਵ :** ਮਾਇਆ ਮੈਲ ਹੈ, ਇਹ ਚੰਬੜ ਗਈ ਹੈ । ਇਸ ਨੇ, ਜਿਨ੍ਹਾਂ ਸਾਡੇ ਵਰਗਿਆਂ ਨੂੰ, ਮੂਰਖ ਬਣਾ ਦਿਤਾ ਹੈ, ਇਹੋ ਸਾਡੀ ਬਦਕਿਸਮਤੀ ਹੈ ਕਿ (ਮਾਇਆ ਦੇ ਪ੍ਰਭਾਵ ਕਰਕੇ) ਰਾਮ ਨਾਮ ਚੰਗਾ ਨਹੀਂ ਲਗਦਾ। ਅਨੇਕਾਂ ਕਰਮ ਕਰਦੇ ਹਾਂ ਉਨ੍ਹਾਂ ਕਰਮਾਂ ਕਰਕੇ **ਗੁਮਾਨੀ** ਹੋ ਗਏ ਹਾਂ (ਜੋ ਕੰਮ ਕਰਨ ਵਾਲਾ ਸੀ ਤੇ ਜਿਸ ਨੇ ਨਿਰਹੰਕਾਰ ਕਰ ਦੇਣਾ ਸੀ ਉਸ ਕਰਮ ਤੋਂ, ਉਸ) ਹਰੀ ਰਾਮ ਨਾਮ ਤੋਂ ਘੁਸਾਈ ਮਾਰਦੇ ਹਾਂ।

[ਵੇਖੋ, ੨੮੭੭]

**ਅਭਿਮਾਨੀ,** ਗੁਮਾਨੀ । ੨੮੭੫

**ਕਈ ਕੋਟਿ ਭਏ ਅਭਿਮਾਨੀ ॥**
**ਕਈ ਕੋਟਿ ਅੰਧ ਅਗਿਆਨੀ ॥ ... ॥ ੨ ॥**

ਗਉੜੀ (ਸੁਖ.) ਮ: ੫–੧੦, ਸਫ਼ਾ ੨੭੫

**ਭਾਵ :** ਕਈ ਕਰੋੜ (ਆਪਾ ਸਲਾਹੁਣ ਵਿਚ ਪਰਵਿਰਤ) **ਗੁਮਾਨੀ** ਹੋ ਗਏ । ਕਈ ਕਰੋੜ ਘੋਰ ਅਗਿਆਨੀ ਹੀ ਰਹੇ ।
[ਵੇਖੋ, ੨੮੭੭]

**ਅਭਿਮਾਨੀ,** ਹੰਕਾਰੀ । ੨੮੭੬

**ਕਹ ਫੂਲਹਿ ਆਨੰਦ ਬਿਖੈ ਸੋਗ ਕਬ ਹਸਨੋ ਕਬ ਰੋਈਐ ॥**
**ਕਬਹੂ ਮੈਲੁ ਭਰੇ ਅਭਿਮਾਨੀ ਕਬ ਸਾਧੂ ਸੰਗਿ ਧੋਈਐ ॥ ੧ ॥**

ਦੇਵ. ਮਹਲਾ ੫–੨, ਸਫ਼ਾ ੫੨੮

**ਭਾਵ :** ਕਿਧਰੇ (ਕੋਈ) ਅਨੰਦ ਵਿਚ ਫੁੱਲ ਰਿਹਾ ਹੈ, (ਕਿਧਰੇ) ਸੋਗ (ਪੈ ਰਹੇ ਹਨ), ਕਦੇ ਹੱਸਣਾ ਹੋ ਰਿਹਾ ਹੈ, ਕਦੇ ਰੋਣਾ ਹੁੰਦਾ ਹੈ । ਕਦੇ (ਕੋਈ) **ਹੰਕਾਰੀ** ਹੋਏ ਮੈਲ ਨਾਲ ਭਰੇ ਪਏ ਹਨ, ਕਦੇ ਸਾਧੂ ਦੇ ਸੰਗ ਵਿਚ (ਉਸ ਮੈਲ ਨੂੰ) ਧੋਤਾ ਜਾ ਰਿਹਾ ਹੈ ।
(**ਸੰਥਜਾ**, ਸਫ਼ਾ ੩੩੦੧)

[ਵੇਖੋ, ੨੮੭੭]

**ਅਭਿਮਾਨੀ,** ਘੁਮੰਡੀ, ਨਿਜ ਨੂੰ ਮਹੱਤਤਾ ਦੇਣ ਵਾਲਾ, ਅਹੰਕਾਰੀ । ੨੮੭੭

**ਜੈਸਾ ਕਰੇ ਸੁ ਤੈਸਾ ਪਾਏ ॥**
**ਅਭਿਮਾਨੀ ਕੀ ਜੜ ਸਰਪਰ ਜਾਏ ॥ ੭ ॥**

ਗੋਂਡ. (ਅਸਟ.) ਮਹਲਾ ੫–੨੯, ਸਫ਼ਾ ੮੭੦

**ਭਾਵ :** (ਜੋ) ਜੈਸਾ ਕਰਦਾ ਹੈ ਉਹ ਤੈਸਾ ਹੀ ਫਲ ਪਾਂਦਾ ਹੈ, **ਅਹੰਕਾਰੀ** ਦੀ ਜੜ ਨਿਸ਼ਚੇ (ਪੁੱਟੀ) ਜਾਂਦੀ ਹੈ ।

[**ਸੰਸ.** अभिमानिन् ( **ਅਭਿਮਾਨਿਨ੍** ) ;
**ਹਿੰਦੀ**, अभिमानी (**ਅਭਿਮਾਨੀ**), ਅਹੰਕਾਰੀ, ਘੁਮੰਡੀ ।]

**ਅਭਿਮਾਨੀ,** ਘੁਮੰਡ ਵਿਚ ਰਹਿਣ ਦੀ ਸਥਿਤੀ, ਸ਼ੇਖੀ, ਅਭਿਮਾਨਤਾ । ੨੮੭੮

**ਗੁਰਮੁਖਿ ਜਾਗਿ ਰਹੇ ਚੂਕੀ ਅਭਿਮਾਨੀ ਰਾਮ ॥**
**ਅਨਦਿਨੁ ਭੋਰੁ ਭਇਆ ਸਾਚਿ ਸਮਾਨੀ ਰਾਮ ॥ ... ॥ ੨ ॥**

ਤੁਖਾਰੀ (ਬਾਰਹ.) ਮਹਲਾ ੧–੩, ਸਫ਼ਾ ੧੧੧੧

**ਭਾਵ :** ਗੁਰਮੁਖ (ਸਿਮਰਨ ਦੁਆਰਾ) ਜਾਗ੍ਰਤ (ਅਵਸਥਾ ਵਿਚ) ਰਹਿੰਦੇ ਹਨ (ਇਸ ਕਰਕੇ ਉਨ੍ਹਾਂ ਦੀ) **ਅਭਿਮਾਨਤਾ** ਹਟ ਜਾਂਦੀ ਹੈ । ਉਨ੍ਹਾਂ ਲਈ ਹਰ ਵੇਲੇ ਗਿਆਨ ਦਾ ਪਹੁ ਫੁਟਾਲਾ ਵਿਦਮਾਨ ਰਹਿੰਦਾ ਹੈ (ਉਨ੍ਹਾਂ ਦੀ ਸੁਰਤਿ) ਸਚ ਵਿਚ ਸਮਾਈ ਰਹਿੰਦੀ ਹੈ ।
**ਭੋਰੁ,** ਸਵੇਰਾ, ਉਜਾਲਾ, ਪਹੁਫੁਟਾਲਾ ।

[**ਸੰਸ.** अभिमानिता (**ਅਭਿਮਾਨਿਤਾ**), ਜਿਸ ਹਾਲਾਤ ਵਿਚ ਘੁਮੰਡ ਘੇਰੇ ਰਹੇ, ਅਹੰਕਾਰ ਦਾ ਭਾਵ ।]

**ਅਭਿਮਾਨੁ,** ਅਹੰਕਾਰ, ਹਉਮੈਂ, ਘੁਮੰਡ, ਹੈਂਕੜ । ੨੮੭੯

**ਜਿਨੀ ਸਤਿਗੁਰੁ ਸੇਵਿਆ ਤਿਨੀ ਪਾਇਆ ਨਾਮੁ ਨਿਧਾਨੁ ॥**
**ਅੰਤਰਿ ਹਰਿ ਰਸੁ ਰਵਿ ਰਹਿਆ**
**ਚੂਕਾ ਮਨਿ ਅਭਿਮਾਨੁ ॥ ... ॥ ੨ ॥**

ਸਿਰੀ. ਮਹਲਾ ੩–੩੪, ਸਫ਼ਾ ੨੬

**ਭਾਵ :** ਜੋ ਸਤਿਗੁਰ ਦੀ ਸੇਵਾ ਭਗਤੀ ਕਰਦੇ ਹਨ ਉਹ ਨਾਮ ਦੇ ਖ਼ਜ਼ਾਨੇ ਨਾਲ ਮਾਲਾ ਮਾਲ ਹੋ ਜਾਂਦੇ ਹਨ । (ਇਸ ਨਾਲ ਉਨ੍ਹਾਂ ਦਾ ਅਭਿਮਾਨ ਨਹੀਂ ਵਧਦਾ ਸਗੋਂ) ਮਨ ਵਿਚੋਂ **ਅਹੰਕਾਰ** ਮਿਟ ਜਾਂਦਾ ਹੈ । ਉਨ੍ਹਾਂ ਦੇ ਅੰਦਰ (ਹਰ ਰਗ ਰੇਸ਼ੇ ਵਿਚ) ਹਰਿਰਸ ਭਰਪੂਰ ਹੋ ਜਾਂਦਾ ਹੈ ।

[**ਸੰਸ.** अभिमान: (**ਅਭਿਮਾਨ:**), ਘੁਮੰਡ, ਅਹੰਕਾਰ, ਗਰਵ, ਸ੍ਵਾਭਿਮਾਨ ।]

**ਅਭਿਮਾਨੁ,** ਘੁਮੰਡ । ੨੮੮੦

**ਹਰਿਨਾਮੁ ਧਨੁ ਨਿਰਮਲੁ ਅਤਿ ਅਪਾਰਾ ॥**
**ਗੁਰ ਕੈ ਸਬਦਿ ਭਰੇ ਭੰਡਾਰਾ ॥**
**ਨਾਮ ਧਨ ਬਿਨੁ ਹੋਰ ਸਭ ਬਿਖੁ ਜਾਣੁ ॥**
**ਮਾਇਆ ਮੋਹਿ ਜਲੈ ਅਭਿਮਾਨੁ ॥ ੧ ॥**

ਧਨਾਸ. ਮਹਲਾ ੩–੨, ਸਫ਼ਾ ੬੬੪

**ਵੇਖੋ**, **ਅਪਾਰਾ** (੨੭੦੩)

[ਵੇਖੋ, ੨੮੭੯]

**ਅਭਿਮਾਨੁ,** ਅਹੰਕਾਰ । ੨੮੮੧

**ਸਤਿਗੁਰੁ ਸੇਵਿਐ ਜਾਇ ਅਭਿਮਾਨੁ ॥**
**ਗੋਵਿਦੁ ਪਾਈਐ ਗੁਣੀ ਨਿਧਾਨੁ ॥ ੧ ॥ ਰਹਾਉ ॥**

ਗਉੜੀ (ਅਸਟ.) ਮਹਲਾ ੩–੮, ਸਫ਼ਾ ੨੩੩

**ਭਾਵ :** ਸਤਿਗੁਰੂ ਦੀ ਸੇਵਾ ਭਗਤੀ ਨਾਲ **ਅਹੰਕਾਰ** ਦੂਰ ਹੋ ਜਾਂਦਾ ਹੈ । (ਨਿਰਹੰਕਾਰ ਹੋਣ ਦੇ ਫਲਸਰੂਪ) ਗੁਣਾਂ ਦੇ ਖ਼ਜ਼ਾਨੇ ਵਾਹਿਗੁਰੂ ਨੂੰ ਪਾ ਲਈਦਾ ਹੈ ।
[ਵੇਖੋ, ੨੮੭੯]

**ਅਭਿਮਾਨੁ,** ਅਭਿਮਾਨ । ੨੮੮੨

**ਤਿਸਨਾ ਅਗਨਿ ਜਲੈ ਸੰਸਾਰਾ ॥**
**ਲੋਭੁ ਅਭਿਮਾਨੁ ਬਹੁਤੁ ਅਹੰਕਾਰਾ ॥ ... ॥ ੩ ॥**

ਮਾਝ (ਅਸਟ.) ਮਹਲਾ ੩–੧੯, ਸਫ਼ਾ ੧੨੦

**ਵੇਖੋ, ਅਹੰਕਾਰਾ (੧੫੮੩-ੳ)**

[ਵੇਖੋ, ੨੮੭੯]

**ਅਭਿਮਾਨੁ,** ਘੁਮੰਡ, ਅਹੰਕਾਰ । ੨੮੮੩

**ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥**
**ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨੁ ॥ ੩ ॥**

ਗਉੜੀ (ਬੈਰਾਗ.) ਰਵਿਦਾਸ–੧, ਸਫ਼ਾ ੩੪੬

**ਵੇਖੋ, ਅਕਰਮ (੧੬੯੨)**

[ਵੇਖੋ, ੨੮੭੯]

**ਅਭਿਮਾਨੁ,** ਅਪਮਾਨ, ਅਭਿਮਾਨ । ੨੮੮੪

**ਮਾਨੁ ਅਭਿਮਾਨੁ ਦੋਊ ਸਮਾਨੇ**
**ਮਸਤਕੁ ਡਾਰਿ ਗੁਰ ਪਾਗਿਓ ॥**
**ਸੰਪਤ ਹਰਖੁ ਨ ਆਪਤ ਦੂਖਾ**
**ਰੰਗੁ ਠਾਕੁਰੈ ਲਾਗਿਓ ॥ ੧ ॥**

ਗਉੜੀ ਮਹਲਾ ੫–੧੬੦, ਸਫ਼ਾ ੨੧੫

**ਭਾਵ :** ਗੁਰੂ ਦੇ ਪੈਰਾਂ ਤੇ ਮੱਥਾ ਧਰਕੇ (ਮੈਨੂੰ) ਮਾਨ ਤੇ **ਅਭਿਮਾਨ** ( = ਅਪਮਾਨ) ਦੁਇ ਇਕ ਤੁੱਲ ਹੋ ਗਏ ਹਨ । (ਇਸ ਤਰ੍ਹਾਂ ਕਿ ਗੁਰੂ ਕੀ ਮਤਿ ਤੇ ਮੇਹਰ ਦੁਆਰਾ) ਠਾਕੁਰ ਦਾ ਪ੍ਰੇਮ ਲੱਗ ਗਿਆ ਹੈ (ਜਿਸ ਕਰਕੇ ਆਈ) ਦੌਲਤ ਦੀ ਖ਼ੁਸ਼ੀ ਨਹੀਂ (ਹੁੰਦੀ ਤੇ ਆ ਪਈ) ਬਿਪਤਾ ਦਾ ਦੁਖ ਨਹੀਂ (ਹੁੰਦਾ) ।

(**ਸੰਥਯਾ**, ਸਫ਼ਾ ੧੩੩੯)

[ਵੇਖੋ, ੨੮੮੫]

**ਅਭਿਮਾਨੁ,** ਅਪਮਾਨ । ੨੮੮੫

**ਤੈਸਾ ਮਾਨੁ ਤੈਸਾ ਅਭਿਮਾਨੁ ॥**
**ਤੈਸਾ ਰੰਕੁ ਤੈਸਾ ਰਾਜਾਨੁ ॥ ... ॥ ੭ ॥**

ਗਉੜੀ (ਸੁਖ.) ਮ: ੫–੯, ਸਫ਼ਾ ੨੭੫

**ਭਾਵ :** (ਜਿਸ ਦੇ ਹਿਰਦੇ ਵਿਚ ਨਾਮ ਵਸ ਜਾਂਦਾ ਹੈ ਉਸ ਲਈ) ਮਾਣ ਵੀ ਐਸਾ ਹੈ ਜੈਸਾ **ਅਪਮਾਨ,** ਜੈਸਾ ਰਾਜਾ ਹੈ ਤੈਸਾ ਹੀ ਕੰਗਾਲ ।

[**ਸੰਸ.** अपमानः (**ਅਪਮਾਨਃ**), ਅਭਿਮਾਨ ਪੂਰਵਕ ਕਿਸੇ ਵਲੋਂ ਕਹੀ ਗਈ ਉਹ ਗਲ ਜਿਸ ਨਾਲ ਆਪਣੀ ਜਾਂ ਦੂਸਰੇ ਦੀ ਇੱਜ਼ਤ ਕੰਮ ਹੁੰਦੀ ਹੈ ।]

**ਅਭਿਮਾਨੇ,** ਹੰਕਾਰ ਵਿਚ । ੨੮੮੫ (ੳ)

**ਆਪੇ ਕਰੇ ਕਰਾਏ ਕਰਤਾ ਜਿਨਿ ਏਹ ਰਚਨਾ ਰਚੀਐ ॥**
**ਹਰਿ ਅਭਿਮਾਨੁ ਨ ਜਾਈ ਜੀਅਹੁ**
**ਅਭਿਮਾਨੇ ਪੈ ਪਚੀਐ ॥ ੭ ॥**

ਪ੍ਰਭਾਤੀ (ਅਸਟ.) ਮਹਲਾ ੧–੪, ਸਫ਼ਾ ੧੩੪੪

**ਭਾਵ :** ਜਿਸ (ਪ੍ਰਭੂ) ਨੇ ਇਹ ਰਚਨਾ ਰਚੀ ਹੈ, ਉਹ ਕਰਤਾ ਪੁਰਖ (ਜੀਆਂ ਪਾਸੋਂ ਆਪਣੀ ਇੱਛਾ ਅਨੁਸਾਰ) ਕੰਮ ਕਰਵਾਉਂਦਾ ਹੈ ਅਤੇ ਆਪ ਕਰਦਾ ਹੈ । (ਫਿਰ ਵੀ) ਹੇ ਹਰੀ ! ਸਾਡੇ ਦਿਲਾਂ ਵਿਚੋਂ ਅਭਿਮਾਨ ਨਹੀਂ ਜਾਂਦਾ (ਇਸ ਲਈ) **ਹੰਕਾਰ ਵਿਚ** ਪਏ ਸੜਦੇ ਹਾਂ ।

**ਮਤਲਬ :** ਜੀਵ ਇਹ ਸਮਝਦਾ ਹੈ ਕਿ ਮੈਂ ਸਭ ਕੁਛ ਕਰਦਾ ਹਾਂ । ਦਰਅਸਲ ਇਹ ਗੱਲ ਦਰੁਸਤ ਨਹੀਂ । ਮਨੁੱਖ ਵਿਚ ਜੋ 'ਕਰਤਾ-ਭਾਵ' ਹੈ, ਉਹ ਉਸ ਦੇ ਆਪਣੇ 'ਅਹੰਭਾਵ' ਤੋਂ ਪੈਦਾ ਹੁੰਦਾ ਹੈ । ਉਸ ਦਾ 'ਅਹੰਭਾਵ' ਉਸ ਦੀ ਬੇਸਮਝੀ ਹੈ । ਅਹੰਭਾਵ ਉਸ ਦੇ ਦੇਹ ਦੇ ਕਾਰਨਾ ਤੋਂ ਉਤਪੰਨ ਹੋ ਰਿਹਾ ਹੈ, ਉਸ ਦੇ ਸਾਰੇ ਕੰਮ ਇਸੇ ਆਸਰੇ ਹਨ । ਇਹੋ ਉਸ ਦਾ ਅਹੰਭਾਵ ਹੈ । ਚੂੰਕਿ ਇਹ ਅਹੰਭਾਵ ਦੇਹ ਤੋਂ ਪੈਦਾ ਹੋ ਰਿਹਾ ਹੈ ਇਸੇ ਕਰਕੇ ਇਹ ਗੱਲ ਕਹੀ ਜਾਂਦੀ ਹੈ ਕਿ ਮਨੁੱਖ 'ਦੇਹ ਅਭਿਮਾਨ' ਦੇ ਨਾਤੇ ਕਾਰਜ ਕਰ ਰਿਹਾ ਹੈ । ਕੰਮ ਕਰਨ ਕਰਾਉਣ ਵਾਲਾ ਕਰਤਾ ਹੋਰ ਹੈ । ਮਨੁੱਖ ਇਕ ਐਵੇਂ ਨਮਿੱਤ ਮਾਤ੍ਰ ਹੈ, ਉਨ੍ਹਾਂ ਕਾਰਜਾਂ ਦਾ ਜੋ ਕਰਤਾ ਕਰਵਾ ਰਿਹਾ ਹੈ । ਮਨੁੱਖ ਦੀ ਕੰਮਾਂ ਵਿਚ ਫਸੌਤੀ ਹੀ ਉਸ ਦੇ 'ਦੇਹ ਅਭਿਮਾਨ' ਦੇ ਸਿਲਸਲੇ ਵਿਚ ਹੈ । ਤੁਕ ਵਿਚ ਜੋ ਇਸ਼ਾਰਾ ਕੀਤਾ ਹੈ ਕਿ ਅਸੀਂ 'ਅਭਿਮਾਨ ਵਿਚ ਪਏ ਸੜਦੇ ਹਾਂ' ਦਾ ਭਾਵ ਇਹੋ ਹੈ ਕਿ ਅਸੀਂ ਦੇਹ ਅਭਿਮਾਨ ਦੇ ਨਾਤੇ ਆਪੂੰ ਕਰਤਾ ਬਣੇ ਹੋਏ ਹਾਂ ਇਸੇ ਕਰਕੇ ਦੁੱਖਾਂ ਵਿਚ ਸੜ ਰਹੇ ਹਾਂ । ਅਸੀਂ ਨਹੀਂ ਸਮਝਦੇ ਕਿ ਕਰਨ ਕਰਾਉਣ ਵਾਲਾ ਕਰਤਾ ਕੋਈ ਹੋਰ ਹੈ ।

[ਵੇਖੋ, ੨੮੭੯]

**ਅਭਿਮਾਨੈ,** ਅਭਿਮਾਨ । ੨੮੮੫ (ਅ)

**ਧਨੁ ਸੋਹਾਗਨਿ ਜੋ ਪ੍ਰਭੂ ਪਛਾਨੈ ॥**
**ਮਾਨੈ ਹੁਕਮੁ ਤਜੈ ਅਭਿਮਾਨੈ ॥ ... ॥ ੧ ॥**

ਸੂਹੀ ਮਹਲਾ ੫–੩, ਸਫ਼ਾ ੭੩੭

**ਭਾਵ :** (ਉਹ ਜਗਿਆਸੂ ਰੂਪੀ) ਸੋਹਾਗਨ ਧੰਨਤਾ ਦੀ ਪਾਤਰ ਹੈ ਜੋ ਪ੍ਰਭੂ ਦੀ ਪਛਾਣ ਕਰੇ । ਆਪਣੇ (ਪ੍ਰਭੂ) ਦਾ ਹੁਕਮ **ਅਭਿਮਾਨ** ਛਡ ਕੇ ਮੰਨੇ ।

**ਮਤਲਬ :** ਸੋਹਾਗਨ ਸਿਰਫ਼ ਉਹ ਨਹੀਂ ਜੋ ਪਤੀ ਵਾਲੀ ਹੈ । ਪਰੰਤੂ ਉਹ ਹੈ ਜੋ ਆਪਣੇ ਕੰਤ ਦੇ ਗੁਣਾਂ ਨੂੰ ਸਮਝਦੀ ਹੈ, ਉਸ ਦੇ ਸਾਮ੍ਹਣੇ ਨਿਮਰਤਾ ਵਿਚ ਰਹਿੰਦੀ, ਉਸ ਦੀ ਰਜ਼ਾ ਵਿਚ ਸੁਖ ਪੂਰਵਕ ਵਿਚਰਦੀ ਹੈ ।
[ਵੇਖੋ, ੨੮੭੯]

**ਅਭਿਮਾਨੋ,** ਅਹੰਕਾਰ । ੨੮੮੫ (ੲ)

**ਪੇਖਤ ਸਗਲ ਧਿਆਨੋ ॥**
**ਤਜਿਓ ਮਨ ਤੇ ਅਭਿਮਾਨੋ ॥ ੨ ॥**

ਮਾਰੂ ਮਹਲਾ ੫–੨੩, ਸਫ਼ਾ ੧੦੦੬

**ਭਾਵ :** (ਜਿਸ ਨੂੰ ਨਾਮ ਪ੍ਰਾਪਤ ਹੈ ਉਸ ਦਾ) **ਅਹੰਕਾਰ** ਮਨ ਵਿਚੋਂ ਦੂਰ ਹੋ ਜਾਂਦਾ ਹੈ । ਉਹ ਸਗਲੀ ਸ੍ਰਿਸ਼ਟੀ ਵਿਚ ਵਰਤਦਾ ਹੋਇਆ ਵੀ ਅਪਣੇ ਧਿਆਨ (ਤੋਂ ਨਹੀਂ ਉਖੜਦਾ) ।
[ਵੇਖੋ, ੨੮੭੯]

**ਅਭੀਚੁ,** ਅਭੀਚ, ਅਭਿਜਿਤ ਨਛੱਤਰ । ੨੮੮੬

**ਨਾਵਣੁ ਪੁਰਬੁ ਅਭੀਚੁ**
**ਗੁਰ ਸਤਿਗੁਰ ਦਰਸੁ ਭਇਆ ॥ ... ॥ ੧ ॥**

ਤੁਖਾਰੀ (ਛੰਤ) ਮਹਲਾ ੪–੪, ਸਫ਼ਾ ੧੧੧੬

**ਭਾਵ : ਟੀਕਾ ਫਰੀਦਕੋਟ** ਵਿਚ ਇਸ ਤੁਕ ਦੇ ਅਰਥ ਇਸ ਪ੍ਰਕਾਰ ਹਨ :—

"ਕੁਰਛੇਤ੍ਰ ਵਿਖੇ (ਅਭੀਚੁ), ਅਮਾਵਸ ਮੈਂ ਸੂਰਜ ਗ੍ਰਹਣ ਅਭਜਿਤੁ ਨਛਤ੍ਰ ਹੋਵੈ, ਤਿਸ ਕੋ ਅਭੀਚੁ ਕਹਤੇ ਹੈਂ ਤਿਸ ਪਰਬ ਕਾ ਇਸਨਾਨ ਥਾ ਤਿਸ ਸਮਜ (ਗੁਰ) ਪੂਜਣੇ ਜੋਗ ਸ੍ਰੀ ਸਤਿਗੁਰੂ ਅਮਰਦਾਸ ਜੀ ਕਾ ਦਰਸਨੁ ਤ੍ਰਿਲੋਕੀ ਕੀ ਸੰਗਤੋਂ ਕੋ ਹੋਤਾ ਭਯਾ ।"

'ਅਭੀਚੁ' ਪਦ ਫੇਰ ਏਸ ਸ਼ਬਦ ਵਿਚ ਦੂਜੀ ਵੇਰ ਵਰਤਿਆ ਗਿਆ ਹੈ । ਤੁਕਾਂ ਇਸ ਪ੍ਰਕਾਰ ਹਨ :—

**ਹਰਿ ਆਪਿ ਕਰਤੇ ਪੁਰਬੁ ਕੀਆ**
**ਸਤਿਗੁਰੂ ਕੁਲਖੇਤਿ ਨਾਵਣਿ ਗਇਆ ॥**
**ਨਾਵਣੁ ਪੁਰਬੁ ਅਭੀਚੁ**
**ਗੁਰ ਸਤਿਗੁਰ ਦਰਸੁ ਭਇਆ ॥ ... ॥ ੧ ॥**

ਤੁਖਾਰੀ (ਛੰਤ) ਮਹਲਾ ੪–੪, ਸਫ਼ਾ ੧੧੧੬

**ਟੀਕਾ ਫਰੀਦਕੋਟ** ਵਿਚ ਇਸ ਦੇ ਅਰਥ ਫੇਰ ਇਸ ਪ੍ਰਕਾਰ ਹਨ :—

"ਜਿਹ ਪੁਰਬ ਜਬ ਆਪਿ ਹਰੀ ਕਰਤੇ ਨੇ ਕੀਆ ਹੈ ਤਬ ਸਤਿਗੁਰੂ ਜੋ ਕੁਰਖੇਤ੍ਰ ਮੈਂ ਇਸ੍ਨਾਨ ਹੇਤ ਜਾਤੇ ਭਏ । ਕੁਰਖੇਤ੍ਰ ਮੈਂ (ਅਭੀਚੁ) ਅਭਜਿਤ ਨਿਛਤ੍ਰ ਕੇ ਪਰਬ ਕੇ ਇਸਨਾਨ ਕੇ ਸਮਜ (ਗੁਰ) ਪੂਜਜ ਸਤਗੁਰੂ ਅਮਰਦਾਸ ਜੀ ਕਾ ਤ੍ਰਿਲੋਕੀ ਕੀ ਸੰਗਤੋਂ ਕੋ ਦਰਸਨੁ ਹੋਤਾ ਭਯਾ ।"

ਸੰਪੂਰਨ ਸ਼ਬਦ ਨੂੰ ਵਿਚਾਰਣ ਤੋਂ ਸਪਸ਼ਟ ਹੁੰਦਾ ਹੈ ਕਿ ਇਹ ਸ਼ਬਦ ਗੁਰੂ ਅਮਰਦਾਸ ਜੀ ਦੀ ਤੀਰਥ ਯਾਤ੍ਰਾ ਬਾਬਤ ਹੈ । ਇਸ ਦੀ ਤਫਸੀਲ ਇਹ ਹੈ ਕਿ ਗੁਰੂ ਜੀ ਪਹਿਲੇ ਕੁਰਛੇਤਰ ਜਾਂਦੇ ਹਨ ਫੇਰ ਜਮਨਾ ਫੇਰ ਗੰਗਾ । ਇਹ ਸਾਰੀ ਗੱਲ ਸੰਪੂਰਨ ਸ਼ਬਦ ਵਿਚੋਂ ਸਪਸ਼ਟ ਹੋ ਜਾਂਦੀ ਹੈ ।

ਸੁਆਲ ਪੈਦਾ ਹੁੰਦਾ ਹੈ ਕਿ ਗੁਰੂ ਜੀ ਦਾ ਕੁਰਛੇਤਰ ਜਾਣ ਦਾ ਕਿਹੜਾ ਸਮਾਂ ਸੀ ? ਕੀ ਇਨ੍ਹਾਂ ਤੁਕਾਂ ਵਿਚੋਂ ਕਿਸੇ 'ਤਾਰੀਖ਼' ਨੂੰ ਨਿਸਚਿਤ ਕਰਨ ਦਾ ਸੰਕੇਤ ਮਿਲ ਸਕਦਾ ਹੈ ? ਇਸ ਸੰਬੰਧ ਵਿਚ 'ਅਭੀਚੁ' ਲਫ਼ਜ ਨੂੰ ਵਿਚਾਰਨ ਤੋਂ ਕੁਛ ਸਾਰਥਕ ਭਾਵ ਪੱਲੇ ਪੈਂਦਾ ਹੈ । ਸ਼ਾਸਤ੍ਰਾਂ ਵਿਚ 'ਅਭੀਚੁ' ਕਈ ਅਰਥਾਂ ਵਿਚ ਵਰਤਿਆ ਮਿਲਦਾ ਹੈ । ਇਸ ਦੇ ਮੁਖ ਅਰਥਾਂ ਵਿਚੋਂ ਇਕ ਅਰਥ **ਨਛੱਤਰ** ਦੇ ਹਨ ।

'ਨਛੱਤਰ' ਸ਼ਬਦ ਤੋਂ ਕੀ ਮੁਰਾਦ ਹੈ ? ਵਿਸ਼ੇਸ਼ ਰੂਪ ਨਾਲ ਉਨ੍ਹਾਂ ਤਾਰਿਆਂ ਦਾ ਸਮੂਹ ਹੈ ਜਿਹੜੇ ਧਰਤੀ ਦੀ ਪ੍ਰਕਰਮਾ ਕਰਨ ਸਮੇਂ ਚੰਦ੍ਰਮਾਂ ਦੇ ਰਾਹ ਵਿਚ ਆਉਂਦੇ ਹਨ ਅਤੇ ਜਿਨ੍ਹਾਂ ਦੀ ਰੂਪ ਰੇਖ ਦੇ ਆਧਾਰ ਤੇ ਕੁਝ ਵਿਸ਼ੇਸ਼ ਆਕਾਰ ਮਨ ਕੇ ਇਹ ਅਠਾਈ ਨਾਮ ਰਖੇ ਗਏ ਹਨ । ਯਥਾ :—

| | |
|---|---|
| ੧. ਅਸ਼੍ਵਿਨੀ | ੯. ਆਸ਼੍ਲੇਖਾ |
| ੨. ਭਰਣੀ | ੧੦. ਮਘਾ |
| ੩. ਕ੍ਰਿੱਤਿਕਾ | ੧੧. ਪੂਰ੍ਵਾਫਾਲ੍ਗੁਨੀ |
| ੪. ਰੋਹਿਣੀ | ੧੨. ਉੱਤਰਾਫਾਲ੍ਗੁਨੀ |
| ੫. ਮ੍ਰਿਗਸ਼ਿਰਾ | ੧੩. ਹਸ੍ਤ |
| ੬. ਆਰ੍ਦ੍ਰਾ | ੧੪. ਚਿਤ੍ਰਾ |
| ੭. ਪੁਨਰ੍ਵਸੁ | ੧੫. ਸ੍ਵਾਤੀ |
| ੮. ਪੁਸ਼ਜ (ਪੁਖ੍ਯ) | ੧੬. ਵਿਸ਼ਾਖਾ |

| | |
|---|---|
| ੧੭. ਅਨੁਰਾਧਾ | ੨੩. ਸ੍ਰਵਣ |
| ੧੮. ਜਜੇਸ਼੍ਹਾ (ਜਜੇਖ੍ਹਾ) | ੨੪. ਧਨਿਖ੍ਹਾ |
| ੧੯. ਮੂਲ | ੨੫. ਸ਼ਤਭਿਖ਼ਾ |
| ੨੦. ਪੂਰ੍ਵਾਖ਼ਾਢਾ | ੨੬. ਪੂਰ੍ਵਾਭਾਦ੍ਰਪਦਾ |
| ੨੧. ਉੱਤਰਾਖ਼ਾਢਾ | ੨੭. ਉੱਤਰਭਾਦ੍ਰਪਦਾ |
| ੨੨. ਅਭਿਜਿਤ | ੨੮. ਰੇਵਤੀ |

(**ਭਰਾਤੀਯ ਸੰਸਕ੍ਰਿਤੀ ਕੋਸ਼**, ਭਾਗ ੪, ਸਫ਼ਾ ੭੨੦)

ਇਸ 'ਨਛੱਤਰ ਗਿਣਤੀ' ਦਾ ਆਧਾਰ ਸੰਸਕ੍ਰਿਤ ਦੇ ਇਹ ਮੂਲ ਸਲੋਕ ਹਨ :—

अश्विनी भरणी चैव कृत्तिका रोहिणी मृगः ।।
आर्द्रा पुनर्वसुः पुष्यस्ततोऽश्लेषामघा तथा ।।
पूर्वफाल्गुनिका तस्मादुत्तराफाल्गुनी ततः ।।
हस्तचित्रा तथा स्वाती विशाखा तदनन्तरम् ।।
अनुराधा ततो ज्येष्ठा ततो मूलम् निगद्यते ।।
पूर्वाषाढोत्तराषाढस्त्वभिजिच्छ्रवणस्तथा ।।
धनिष्ठा शततारारव्या पूर्वाभाद्रपदा ततः ।।
उत्तराभाद्रपाच्चैव रेवत्यैतानि भानि च ।।

(ज्योतिषभास्कर, पृष्ठ १६)

ਇਨ੍ਹਾਂ ਅਠਾਈ ਨਛੱਤਰਾਂ ਵਿਚੋਂ 'ਅਭਿਜਿਤ' ਬਾਈਵਾਂ ਨਛੱਤਰ ਹੈ ।

ਕੁਰਛੇਤਰ ਦੇ ਪੰਡਤਾਂ ਕੋਲੋਂ ਮੌਕੇ ਉਪਰ ਜਾ ਕੇ ਵਾਕਫ਼ੀ ਲੀਤੀ ਗਈ । ਉਸ ਤੋਂ ਵੀ ਏਸੇ ਗੱਲ ਦੀ ਪੁਸ਼ਟੀ ਹੋਈ ਕਿ ਸੂਰਜ ਗ੍ਰਹਿਣ ਦੇ ਸਮੇਂ ਅਗਰ ਅਭਿਜਿਤ ਨਛੱਤਰ ਲੱਗਾ ਹੈ ਤਾਂ ਉਸ ਗ੍ਰਹਿਣ ਦਾ ਮਹਾਤਮ ਵਧ ਜਾਂਦਾ ਹੈ । ਉਸ ਨੂੰ ਅਭਿਜਿਤ ਦੇ ਦਿਨ ਦਾ ਗ੍ਰਹਿਣ ਕਹਿੰਦੇ ਹਨ । ਸੰਤ ਸੁਤੇ ਪ੍ਰਕਾਸ਼ ਜੀ ਨੇ **ਪ੍ਰਯਾਇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ** ਦੇ ਵਿਚ '**ਅਭੀਚੁ**' ਦਾ ਅਰਥ 'ਅਬਜਿਤ ਨਛੱਤ੍ਰ' ਕੀਤਾ ਹੈ ਅਤੇ 'ਪੁਰਬੁ' ਦਾ ਅਰਥ 'ਗ੍ਰਹਣ' ਕੀਤਾ ਹੈ । ਇਸ ਤਰ੍ਹਾਂ 'ਪੁਰਬੁ ਅਭੀਚੁ' ਦਾ ਅਰਥ 'ਅਭਿਜਿਤ ਨਛੱਤਰ ਵੇਲੇ ਦਾ ਗ੍ਰਹਿਣ' ਬਣ ਜਾਂਦਾ ਹੈ । 'ਨਾਵਣੁ ਪੁਰਬੁ ਅਭੀਚੁ' ਤੁਕ ਵਿਚ ਇਹ ਤਿੰਨ ਲਫ਼ਜ਼ ਇਕੱਠੇ ਆਏ ਹਨ ਤਿੰਨਾਂ ਦੇ ਹੇਠ ਔਂਕੜ ਹੈ । ਤਿੰਨਾਂ ਦਾ ਸੰਯੁਕਤ ਭਾਵ ਸੰਤ ਸੁਤੇ ਪ੍ਰਕਾਸ਼ ਦੇ ਆਧਾਰ ਤੇ ਇਹ ਬਣਦਾ ਹੈ "ਅਭਿਜਿਤ ਗ੍ਰਹਿਣ ਦਾ ਇਸ਼ਨਾਨ ।"

ਹੋਰਨਾਂ ਤੀਰਥਾਂ ਦੀ ਨਿਸਬਤ ਕੁਰਛੇਤਰ ਵਿਚ ਗ੍ਰਹਿਣ ਦੇ ਦਿਨ ਦੀ ਵਿਸ਼ੇਸ਼ਤਾ ਹੈ । ਲਿਖਿਆ ਹੈ :—

ਸੂਰਜ ਗ੍ਰਹਿਣ ਦੇ ਸਮੇਂ ਸੰਨਿਹਤੀ (ਜੋ ਕੁਰਛੇਤਰ ਵਿਚ ਹੈ) ਤੀਰਥ ਵਿਚ ਇਸ਼ਨਾਨ ਕਰਨ ਤੋਂ ਇਕ ਹਜ਼ਾਰ ਅਸ੍ਵਮੇਧ ਯੱਗ ਦਾ ਫਲ ਪ੍ਰਾਪਤ ਹੁੰਦਾ ਹੈ । ਸਾਰੇ ਪਾਪ ਵੀ ਸਮਾਪਤ ਹੋ ਜਾਂਦੇ ਹਨ ।

(**ਮਹਾਭਾਰਤ**, ਵਨ ਪਰ੍ਵ, 83, 192; 198-99)

ਇਸ ਕਥਨ ਦੀ ਪ੍ਰੋੜ੍ਹਤਾ ਪੌਰਾਣਿਕ ਸਾਹਿਤ ਵਿਚ ਵੀ ਕਾਫ਼ੀ ਮਿਲਦੀ ਹੈ (ਵਿਸਥਾਰ ਲਈ ਵੇਖੋ, कुरुक्षेत्र, कुँवर बालकृष्ण मुज़तर, विश्वविद्यालय प्रकाशन गृह, दिल्ली, पृष्ठ ४६) ।

ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਗੁਰੂ ਅਮਰਦਾਸ ਜੀ ਜਦ ਕੁਰਛੇਤਰ ਸਨ ਤਾਂ ਉਸ ਦਿਨ ਅਭਿਜਿਤ ਨਛੱਤਰ ਵਿਚ ਗ੍ਰਹਿਣ ਸੀ । ਇਸ ਤੋਂ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਕੀ ਇਸ ਗ੍ਰਹਿਣ ਤੋਂ ਕੋਈ ਟੋਹ ਉਸ ਸਮੇਂ ਦੀ ਲਗ ਸਕਦੀ ਹੈ ਜਦ ਗੁਰੂ ਜੀ ਆਪਣੀ ਗੁਰਿਆਈ ਦੇ ਸਮੇਂ ਕੁਰਛੇਤਰ ਗਏ । ਗੁਰੂ ਅਮਰਦਾਸ ਜੀ ਦੀ ਗੁਰਿਆਈ ਦਾ ਸਮਾਂ ਸਾਢੇ ਬਾਈ ਸਾਲ ਦਾ ਹੈ (ਮਾਰਚ ੨੯, ੧੫੫੨ ਤੋਂ ਲੈ ਕੇ ਸਤੰਬਰ ੧, ੧੫੭੪ ਤਕ) ਇਸ ਦੌਰਾਨ ਵਿਚ ਉਨੀ ਵੇਰ ਸੂਰਜ ਗ੍ਰਹਿਣ ਲਗਦੇ ਹਨ । ਵਿਉਰਾ ਇਸ ਪ੍ਰਕਾਰ ਹੈ :-

| | |
|---|---|
| ੧ — ਜਨਵਰੀ ੧੪, | ੧੫੫੩ |
| ੨ — ਜੂਨ ੧੮, | ੧੫੫੫ |
| ੩ — ਨਵੰਬਰ ੧੪, | ੧੫੫੫ |
| ੪ — ਮਈ ੯, | ੧੫੫੬ |
| ੫ — ਨਵੰਬਰ ੨, | ੧੫੫੬ |
| ੬ — ਅਕਤੂਬਰ ੨੨, | ੧੫੫੭ |
| ੭ — ਅਪ੍ਰੈਲ ੧੮, | ੧੫੫੮ |
| ੮ — ਫ਼ਰਵਰੀ ੨੬, | ੧੫੬੦ |
| ੯ — ਅਗਸਤ ੨੧, | ੧੫੬੦ |
| ੧੦ — ਫ਼ਰਵਰੀ ੧੪, | ੧੫੬੧ |
| ੧੧ — ਅਗਸਤ ੧੦, | ੧੫੬੧ |
| ੧੨ — ਦਸੰਬਰ ੧੫, | ੧੫੬੩ |
| ੧੩ — ਜੂਨ ੮, | ੧੫੬੪ |
| ੧੪ — ਅਪ੍ਰੈਲ ੯, | ੧੫੬੭ |
| ੧੫ — ਸਤੰਬਰ ੨੧, | ੧੫੬੮ |
| ੧੬ — ਫ਼ਰਵਰੀ ੫, | ੧੫੭੦ |
| ੧੭ — ਜੁਲਾਈ ੨੧, | ੧੫੭੧ |
| ੧੮ — ਜਨਵਰੀ ੧੫, | ੧੫੭੨ |
| ੧੯ — ਜੁਲਾਈ ੯, | ੧੫੭੨ |

(*An Indian Ephemeris*, *L. D.* Swamikannu Pillai, Madras, 1922, Vol. V, pp. 306-51)

ਇਨ੍ਹਾਂ ਵਿਚੋਂ ਅਭਿਜਿਤ ਗ੍ਰਹਿਣ ਕੇਵਲ ਦੋ ਵਾਰੀ ਆਉਂਦਾ ਹੈ । ਯਥਾ :—

(੧) ਜਨਵਰੀ ੧੪, ੧੫੫੩

(੨) ਜਨਵਰੀ ੧੫, ੧੫੭੨

ਇਹ ਉਹ ਦੋ ਤਾਰੀਖਾਂ ਹਨ ਜਦੋਂ ਸੂਰਜ ਗ੍ਰਹਿਣ ਵੇਲੇ ਬਾਈਵਾਂ ਨਛੱਤਰ ਲੱਗਾ ਹੈ ।

ਇਨ੍ਹਾਂ ਦੋਵਾਂ ਵਿਚੋਂ ਕਿਹੜੀ ਇਕ ਤਾਰੀਖ਼ ਹੋ ਸਕਦੀ ਹੈ ਗੁਰੂ ਜੀ ਦੀ ਕੁਰਛੇਤਰ ਫੇਰੀ ਦੀ ? ਇਸ ਗੱਲ ਦਾ ਨਿਰਣਾ ਕਰਨ ਵਿਚ ਉਪਰ ਦਿਤੇ ਸ਼ਬਦ ਵਿਚ ਇਹ ਤੁਕ ਆਈ ਹੈ :—

**ਜਾਗਾਤੀ ਮਿਲੇ ਦੇ ਭੇਟ**
**ਗੁਰ ਪਿਛੈ ਲੰਘਾਇ ਦੀਆ ॥ ... ॥ ੪ ॥**

ਤੁਖਾਰੀ (ਛੰਤ) ਮਹਲਾ ੪–੪, ਸਫ਼ਾ ੧੧੧੬

ਜਾਗਾਤੀ ਤੋਂ ਮੁਰਾਦ ਮਹਸੂਲ ਵਸੂਲ ਕਰਨ ਵਾਲੇ ਕਰਮਚਾਰੀਆਂ ਦੀ ਹੈ । ਇਸ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਗੁਰੂ ਜੀ ਦੀ ਤੀਰਥ ਯਾਤ੍ਰਾ ਸਮੇਂ ਉਸ ਵੇਲੇ ਦੀ ਸਰਕਾਰ ਵਲੋਂ ਤੀਰਥਾਂ ਉਤੇ ਜਾਣ ਲਈ 'ਯਾਤਰਾ ਕਰ' (Pilgrims Tax) ਲਗਦਾ ਸੀ । ਇਹ 'ਕਰ' ਕੇਵਲ ਹਿੰਦੂ ਤੀਰਥਾਂ ਉਤੇ ਜਾਣ ਵਾਲੇ ਯਾਤਰੂਆਂ ਤੇ ਲਾਗੂ ਸੀ । ਗੁਰੂ ਅਮਰਦਾਸ ਜੀ ਦੇ ਗੱਦੀ ਨਸ਼ੀਨ ਹੋਣ ਸਮੇਂ ਸੰਨ ੧੫੫੨ ਈ. ਵਿਚ ਵੀ ਇਹ 'ਕਰ' ਜਾਰੀ ਸੀ । ਅਕਬਰ ਬਾਦਸ਼ਾਹ ਦੇ ਹੁਕਮ ਨਾਲ ਇਹ 'ਯਾਤਰਾ ਕਰ' ਸੰਨ ੧੫੬੩ ਈ. ਵਿਚ ਖ਼ਤਮ ਹੁੰਦਾ ਹੈ (ਵੇਖੋ, *Akbar The Great Mogul*, V. A. Smith, Second Edition, 1919, pp. 64-65) ।

ਇਸ ਲਈ, ਇਹ ਅਨੁਮਾਨ ਗ਼ਲਤ ਨਹੀਂ ਹੋਵੇਗਾ, ਜੇ ਅਸੀਂ ਮੰਨ ਲਈਏ ਕਿ ਗੁਰੂ ਜੀ ਦੀ ਕੁਰਛੇਤਰ ਫੇਰੀ ਦਾ ਸਮਾਂ ਸੰਨ ੧੫੬੩ ਈ. ਤੋਂ ਪਹਿਲਾਂ ਦਾ ਹੈ । ਸੰਨ ੧੫੫੨ ਈ. ਤੋਂ ੧੫੬੩ ਈ. ਤਕ ਦੇ ਅਰਸੇ ਵਿਚ ਕੇਵਲ ਇਕ ਵਾਰੀ ਸੂਰਜ ਗ੍ਰਹਿਣ ਲਗਦਾ ਹੈ ਜਦ ਅਭਿਜਿਤ ਨਛੱਤਰ ਸੀ । ਉਸ ਦੀ ਤਾਰੀਖ਼ ਹੈ ਜਨਵਰੀ ੧੪, ੧੫੫੩ । ਇਸ ਤਰ੍ਹਾਂ ਗੁਰੂ ਜੀ ਦੇ ਕੁਰਛੇਤਰ ਜਾਣ ਦੀ ਤਾਰੀਖ ਨਿਸਚਿਤ ਹੋ ਜਾਂਦੀ ਹੈ ।

**ਨੋਟ :** ਤਕਰੀਬਨ ਸਾਰੇ ਜੋਤਿਸ਼ ਗ੍ਰੰਥ ਅਭਿਜਿਤ ਨੂੰ 'ਨਛੱਤਰ' ਮੰਨਦੇ ਹਨ ਪਰ ਅਨੇਕਾਂ ਐਸੇ ਹਨ ਜੋ ਇਸ ਦੀ ਸੁਤੰਤਰ ਹਸਤੀ ਨੂੰ ਨਹੀਂ ਮੰਨਦੇ । ਉਨ੍ਹਾਂ ਦਾ ਐਸਾ ਵਿਚਾਰ ਹੈ ਕਿ ਇਸ ਨਛੱਤਰ ਦੇ ਵਜੂਦ ਵਿਚ ਦੋ ਹੋਰ ਨਛੱਤਰਾਂ ਦੇ ਭਾਗ ਮਿਲ ਗਏ ਹਨ । ਇਹ ਦੋ ਨਛੱਤਰ ਹਨ ਇਕੀਵਾਂ ਅਤੇ ਬਾਈਵਾਂ । ਇਸ ਵਿਚ ਇਕੀਵੇਂ ਨਛੱਤਰ ਦਾ ਹਿੱਸਾ ਬਹੁਤ ਘਟ ਹੈ । ਮੁਖ ਭਾਗ ਬਾਈਵੇਂ ਨਛੱਤਰ ਦਾ ਹੀ ਹੈ ।

**ਭਾਗਵਤ ਗੋਮੰਡਲ** ਵਿਚ ਅਭਿਜਿਤ ਬਾਰੇ ਉਲੇਖ ਹੈ । ਦਸਿਆ ਹੈ ਕਿ :—

੨੧ਵੇਂ ਨਛੱਤਰ ਦਾ ਚੌਥਾ ਅਤੇ ੨੨ਵੇਂ ਨਛੱਤਰ ਦਾ ਪੰਦ੍ਰਵਾਂ ਭਾਗ ਜੇਕਰ ਮਿਲਾਈਏ ਤਾਂ ਇਹ ਨਛੱਤਰ ਬਣਦਾ ਹੈ ।
(**ਭਾਗਵਤ ਗੋਮੰਡਲ,** ਭਾਗ ਪਹਿਲਾ, ਸਫ਼ਾ ੩੯੬) ।

ਏਸੇ ਗੱਲ ਦੀ ਪ੍ਰੋੜ੍ਹਤਾ **ਭਾਰਤੀਯ ਸੰਸਕ੍ਰਿਤੀ ਕੋਸ਼** ਵਿਚ ਹੈ (**ਭਾਰਤੀਯ ਸੰਸਕ੍ਰਿਤੀ ਕੋਸ਼,** ਭਾਗ ੧, ਸਫ਼ਾ ੧੯੩) । **ਜਯੋਤਿਸ਼ ਭਾਸ੍ਕਰ** ਪੁਸਤਕ ਦੇ ਟੀਕਾਕਾਰਾਂ ਨੇ ਵੀ ਏਹੋ ਪਖ ਲਿਆ ਹੈ । (ਵੇਖੋ, **ਜਯੋਤਿਸ਼ ਭਾਸ੍ਕਰ,** ਭਾਸ਼ਾ ਟੀਕਾ ਸਹਿਤ, ਸਫ਼ਾ ੧੭) ।

ਸਾਰੀ ਗੱਲ ਦਾ ਸਿੱਟਾ ਇਹ ਨਿਕਲਦਾ ਹੈ ਕਿ ਜੇ ਅਭਿਜਿਤ ਨਛੱਤਰ ਦੀ ਵਖਰੀ ਹਸਤੀ ਮੰਨੀ ਜਾਏ ਤਾਂ ਇਹ ਬਾਈਵਾਂ ਨਛੱਤਰ ਹੈ ਅਤੇ ਕੁਲ ਸੰਖਯਾ ਨਛੱਤਰਾਂ ਦੀ ਅਠਾਈ ਹੋ ਜਾਂਦੀ ਹੈ । ਜੇ ਇਸ ਨੂੰ ਬਾਈਵੇਂ ਨਛੱਤਰ ਦਾ ਮੁਖ ਭਾਗ ਮੰਨ ਲਈਏ ਤਾਂ ਨਛੱਤਰਾਂ ਦੀ ਗਿਣਤੀ ਸਤਾਈ ਰਹਿੰਦੀ ਹੈ । ਹਰ ਹਾਲਤ ਵਿਚ ਅਭਿਜਿਤ ਦਾ ਸਥਾਨ ਨਛੱਤਰਾਂ ਦੇ ਬਾਈਵੇਂ ਦਰਜੇ ਵਿਚ ਕਾਇਮ ਰਹਿੰਦਾ ਹੈ । ਇਹ ਗੱਲ ਇਸ ਕਰਕੇ ਲਿਖਣੀ ਪਈ ਹੈ ਕਿ ਕਈ ਜੋਤਿਸ਼ ਗ੍ਰੰਥ ਆਪਣੀਆਂ ਸਾਰਨੀਆਂ ਵਿਚ ਸੰਖੇਪ ਤੌਰ ਤੇ ਨਛੱਤਰ ਦੇ ਨੰਬਰ ਦਾ ਸੰਕੇਤ ਕਰਦੇ ਹਨ, ਨਾਮ ਨਹੀਂ ਦੇਂਦੇ ।

**ਮਤਭੇਦ :—**

**ਨਾਵਣੁ ਪੁਰਬੁ ਅਭੀਚੁ**
**ਗੁਰ ਸਤਿਗੁਰ ਦਰਸੁ ਭਇਆ ॥ ... ॥ ੧ ॥**

ਤੁਖਾਰੀ (ਛੰਤ) ਮਹਲਾ ੪–੪, ਸਫ਼ਾ ੧੧੧੬

ਟੀਕਾਕਾਰਾਂ ਦੇ ਅਰਥਾਂ ਵਿਚ ਵੀ ਮਤਭੇਦ ਹੈ । ਇਸ ਤੁਕ ਦੇ ਅਰਥਾਂ ਵਿਚ ਵਿਚਾਰ ਵਿਭਿੰਨਤਾ ਹੈ । ਨਵੀਨ ਅਰਥ ਪ੍ਰਣਾਲੀ ਇਸੇ ਗੱਲ ਵਲ ਰੁਖ਼ ਕਰਦੀ ਹੈ ਕਿ "ਪੂਜਣ ਜੋਗ ਸਤਿਗੁਰੂ ਜੀ ਦਾ ਜਿਨ੍ਹਾਂ ਨੂੰ ਦਰਸ਼ਨ ਹੋਇਆ ਮਾਨੋ ਉਨ੍ਹਾਂ ਅਭੀਚ ਪੁਰਬ ਦਾ ਇਸ਼ਨਾਨ ਕਰ ਲਿਆ ।" ਇਸ ਨਾਲ **ਟੀਕਾ ਫਰੀਦਕੋਟ** ਦੇ ਅਰਥਾਂ ਤੋਂ ਫ਼ਰਕ ਪੈ ਜਾਂਦਾ ਹੈ, ਪਰ ਇਸ ਤੋਂ ਫੇਰ ਅਗਲੀਆਂ ਤੁਕਾਂ ਹਨ :—

**ਹਰਿ ਆਪਿ ਕਰਤੈ ਪੁਰਬੁ ਕੀਆ**
**ਸਤਿਗੁਰੂ ਕੁਲਖੇਤਿ ਨਾਵਣਿ ਗਇਆ ॥ ... ॥ ੧ ॥**

ਤੁਖਾਰੀ (ਛੰਤ) ਮਹਲਾ ੪–੪, ਸਫ਼ਾ ੧੧੧੬

ਇਨ੍ਹਾਂ ਤੁਕਾਂ ਦੇ ਅਰਥਾਂ ਵਿਚ ਮਤਭੇਦ ਘਟ ਜਾਂਦਾ ਹੈ, ਤੇ ਉਹ ਅਰਥ **ਟੀਕਾ ਫਰੀਦਕੋਟ** ਦੇ ਨਾਲ ਆ ਢੁਕਦੇ ਹਨ ।

ਪ੍ਰੋਫ਼ੈਸਰ ਸਾਹਿਬ ਸਿੰਘ ਨੇ ਲਿਖਿਆ ਹੈ :—

ਹੇ ਭਾਈ ! ਗੁਰੂ (ਅਮਰਦਾਸ ਅਭੀਚ ਪੁਰਬ ਦੇ) ਤੀਰਥ-ਇਸ਼ਨਾਨ (ਦੇ ਸਮੇਂ) ਤੇ ਕੁਲਖੇਤ ਤੇ ਗਿਆ, ਹਰੀ ਨੇ ਕਰਤਾਰ

ਨੇ ਆਪ (ਗੁਰੂ ਦੇ ਜਾਣ ਦੇ ਇਸ ਉੱਦਮ ਨੂੰ ਉਥੇ ਇਕੱਠੇ ਹੋਏ ਲੋਕਾਂ ਵਾਸਤੇ) ਪਵਿੱਤਰ ਦਿਹਾੜਾ ਬਣਾ ਦਿਤਾ।

**ਟੀਕਾ ਫਰੀਦਕੋਟ** ਵਿਚ ਇਨ੍ਹਾਂ ਤੁਕਾਂ ਦੇ ਅਰਥ ਐਸੇ ਹੀ ਹਨ। ਯਥਾ:—

ਯਿਹ ਪੁਰਬ ਜਬ ਆਪਿ ਹਰੀ ਕਰਤੇ ਨੇ ਕੀਆ ਹੈ ਤਬ ਸਤਿਗੁਰੂ ਜੋ ਕੁਰਖੇਤ੍ਰ ਮੈਂ ਇਸ੍ਨਾਨ ਹੇਤ ਜਾਤੇ ਭਏ। ਕੁਰਖੇਤ੍ਰ ਮੈਂ (ਅਭੀਚੁ) ਅਭਜਿਤ ਨਿਛਤ੍ਰ ਕੇ ਪਰਬ ਕੇ ਇਸਨਾਨ ਕੇ ਸਮਜ (ਗੁਰ) ਪੂਜਜ ਸਤਗੁਰੂ ਅਮਰਦਾਸ ਜੀ ਕਾਂ ਤ੍ਰਿਲੋਕੀ ਕੀ ਸੰਗਤੋਂ ਕੋ ਦਰਸਨੁ ਹੋਤਾ ਭਯਾ।

ਇਨ੍ਹਾਂ ਪਰਸਪਰ ਮੇਲ ਖਾਂਦੇ ਅਰਥਾਂ ਤੋਂ ਜੋ ਸਾਰਥਕ ਗੱਲ ਪੱਲੇ ਪੈਂਦੀ ਹੈ, ਉਹ ਇਹ ਹੈ, ਕਿ ਗੁਰੂ ਜੀ ਦੀ ਕੁਰਛੇਤਰ ਫੇਰੀ ਇਕ ਇਤਿਹਾਸਕ ਵਾਕਿਆ ਹੈ ਜਿਸ ਦਾ ਸਮਾਂ ਜੋਤਿਸ਼ ਦੀ ਇਕ ਅਨੋਖੀ ਘਟਨਾ ਨਾਲ ਸੰਬੰਧਿਤ ਹੈ।

ਇਸ ਸਾਰੀ ਵਿਆਖਿਆ ਦੇ ਵਿਭਿੰਨ ਤੱਤਾਂ ਨੂੰ ਵਿਚਾਰਨ ਨਾਲ ਅਸੀਂ ਇਸ ਨਤੀਜੇ ਉਪਰ ਅਪੜਦੇ ਹਾਂ:

(੧) ਸ੍ਰੀ ਸਤਿਗੁਰੂ ਅਮਰਦਾਸ ਜੀ ਆਪਣੀ ਗੁਰਿਆਈ ਦੇ ਦੌਰਾਨ ਤੀਰਥਾਂ ਉਪਰ ਗਏ। ਮੰਤਵ ਲੋਕ ਉਧਾਰ ਦਾ ਸੀ।
(੨) ਅਭੀਚ ਪੁਰਬ ਸਮੇਂ ਗੁਰੂ ਜੀ ਕੁਰਛੇਤਰ ਹੀ ਸਨ। ਇਹ ਸੂਰਜ ਗ੍ਰਹਿਣ ਸੀ।
(੩) 'ਯਾਤਰਾ ਕਰ' ਲਾਗੂ ਸੀ।
(੪) ਇਹ ਪਦ ਪਦਾਰਥ ਗੁਰੂ ਜੀ ਦੀ ਕੁਰਛੇਤਰ ਫੇਰੀ ਦੀ ਤਾਰੀਖ਼ ਨੂੰ ਨਿਸਚਿਤ ਕਰਨ ਦੇ ਵਿਚ ਸਹਾਈ ਹਨ।
(੫) ਜੋਤਿਸ਼ ਦੀ ਗਣਨਾ ਨਾਲ ਜੋ ਤਾਰੀਖ਼ ਅਭਿਜਿਤ ਨਛੱਤਰ ਤੋਂ, ਏਸ ਪ੍ਰਸੰਗ ਦੇ ਸਿਲਸਲੇ ਵਿਚ ਨਿਕਲਦੀ ਹੈ, ਉਹ ਹੈ, ਜਨਵਰੀ ੧੪, ੧੫੫੩।
(੬) ਇਸ ਦੀ ਕੁੰਜੀ 'ਅਭੀਚੁ' ਲਫ਼ਜ਼ ਵਿਚ ਹੈ ਜੋ ਇਸ ਪਰਚੀ ਦਾ ਵਿਸ਼ਯ ਹੈ।

ਅਸੀਂ ਇਸ ਗੱਲ ਦਾ ਦਾਅਵਾ ਨਹੀਂ ਕਰਦੇ ਕਿ ਸਾਡੀ ਮਿਥੀ ਤਾਰੀਖ਼ ਬਿਲਕੁਲ ਠੀਕ ਹੈ ਪਰ ਇਤਨੀ ਗੱਲ ਜ਼ਰੂਰ ਸਪਸ਼ਟ ਹੈ ਕਿ **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਆਏ ਐਸੇ ਕਈ ਇਕ ਸ਼ਬਦ ਹਨ ਜੈਸਾ ਕਿ "ਅਭੀਚੁ", ਜਿਨ੍ਹਾਂ ਵਿਚ ਇਤਿਹਾਸਕ ਘਟਨਾਵਾਂ ਦੀਆਂ ਤਾਰੀਖ਼ਾਂ ਦੇ ਸੰਕੇਤਾਂ ਦੀ ਸੰਭਾਵਨਾ ਛੁਪੀ ਹੋਈ ਹੈ, ਜਿਨ੍ਹਾਂ ਦੀ ਗੁੱਥੀ ਖੋਲ੍ਹਣ ਲਈ ਵਿਸ਼ੇਸ਼ ਕਿਸਮ ਦੀ ਪਾਰਿਭਾਸ਼ਕ ਯੋਗਤਾ ਦੀ ਲੋੜ ਹੈ।

[**ਪ੍ਰਾ.** ਅਭੀਜਿ (**ਅਭੀਜਿ**), ਨਛੱਤਰ ਵਿਸ਼ੇਸ਼;
**ਸੰਸ.** ਅਭਿਜਿਤ੍ (**ਅਭਿਜਿਤ੍**), ਵਿਸ਼ਨੂੰ ਦਾ ਨਾਮ, ਦਿਨ ਦਾ ਅਠਵਾਂ ਮਹੂਰਤ, ਵਿਜੈ ਮਹੂਰਤ, ਨਛੱਤਰ ਵਿਸ਼ੇਸ਼।]

**ਅਭੂਲੁ,** ਜੋ ਭੁੱਲ ਵਿਚ ਨਹੀਂ, ਅਭੁੱਲ। ੨੮੮੬ (ੳ)

**ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥**
**ਗੁਰਮਤਿ ਮਨੁ ਸਮਝਾਇਆ**
**ਲਾਗਾ ਤਿਸੈ ਪਿਆਰੁ ॥ ... ॥ ੮ ॥**

ਸਿਰੀ. (ਅਸਟ.) ਮਹਲਾ ੧–੧੨, ਸਫ਼ਾ ੬੧

**ਭਾਵ:** ਸਭ ਕੋਈ ਭੁੱਲਣ ਵਿਚ ਹੈ, ਪਰ ਗੁਰੂ (ਤੇ) ਕਰਤਾਰ **ਭੁੱਲ ਵਿਚ ਨਹੀਂ** ਹੈ, (ਐਸੇ ਅਭੁੱਲ) ਗੁਰੂ ਦੀ ਮਤਿ ਦੁਆਰਾ (ਜਿਸ ਨੇ) ਮਨ ਨੂੰ ਸਮਝਾ ਲਿਆ ਹੈ ਉਸ ਨੂੰ (ਕਰਤਾਰ ਨਾਲ) ਪਿਆਰ ਲੱਗ ਜਾਂਦਾ ਹੈ।

(**ਸੰਥਜਾ**, ਸਫ਼ਾ ੫੭੩)

[ਵੇਖੋ, ੨੮੮੬-ੲ]

**ਅਭੂਲਾ,** ਅਭੁੱਲ। ੨੮੮੬ (ਅ)

**ਹਮ ਭੂਲਹ ਤੁਮ ਸਦਾ ਅਭੂਲਾ**
**ਹਮ ਪਤਿਤ ਤੁਮ ਪਤਿਤ ਉਧਰੀਆ ॥**
**ਹਮ ਨੀਚ ਬਿਰਖ ਤੁਮ ਮੈਲਾਗਰ**
**ਲਾਜ ਸੰਗਿ ਸੰਗਿ ਬਸਰੀਆ ॥ ੧ ॥**

ਸਾਰਗ ਮਹਲਾ ੫–੪੫, ਸਫ਼ਾ ੧੨੧੩

**ਭਾਵ:** ਹੇ ਪ੍ਰਭੂ ਅਸੀਂ ਭੁੱਲਣਹਾਰ ਹਾਂ ਪਰ ਤੁਸੀਂ ਸਦਾ **ਅਭੁੱਲ** ਹੋ, ਅਸੀਂ ਪਤਿਤ ਹਾਂ ਪਰ ਆਪ ਪਾਪੀਆਂ ਦਾ ਉਧਾਰ ਕਰਨ ਵਾਲੇ ਹੋ। ਅਸੀਂ ਨੀਚ ਬਿਰਖ ਹਾਂ, ਤੁਸੀਂ ਚੰਦਨ ਹੋ। ਤੁਸੀਂ ਆਪਣੀ ਨਿਕਟਵਰਤੀ ਸੰਗਤ ਦੀ ਲਾਜ ਰਖਣ ਵਾਲੇ ਹੋ।

**ਮੈਲਾਗਰ,** ਮਲਯ ਗਿਰਿ, ਮਲਯ ਪਰਬਤ, ਚੰਦਨ।

[ਵੇਖੋ, ੨੮੮੬-ੲ]

**ਅਭੂਲੁ,** ਅਭੁੱਲ। ੨੮੮੬ (ੲ)

**ਅਭੂਲੁ ਨ ਭੂਲੈ ਲਿਖਿਓ ਨ ਚਲਾਵੈ**
**ਮਤਾ ਨ ਕਰੈ ਪਚਾਸਾ ॥**
**ਖਿਨ ਮਹਿ ਸਾਜਿ ਸਵਾਰਿ ਬਿਨਾਹੈ**
**ਭਗਤਿ ਵਛਲ ਗੁਣਤਾਸਾ ॥ ੧ ॥**

ਸਾਰਗ ਮਹਲਾ ੫–੩੮, ਸਫ਼ਾ ੧੨੧੨

**ਭਾਵ:** (ਉਹ ਵਾਹਿਗੁਰੂ) **ਅਭੁੱਲ** ਹੈ, ਕਦੇ ਭੁੱਲ ਨਹੀਂ ਕਰਦਾ, ਉਸ ਦਾ ਲਿਖਿਆ (ਹੁਕਮ ਕੋਈ) ਮੇਟ ਨਹੀਂ ਸਕਦਾ (ਉਹ ਜੋ ਕਰਦਾ ਹੈ ਆਪ ਕਰਦਾ ਹੈ)। ਪੰਚਾਇਤ ਸਦ ਕੇ ਮਸ਼ਵਰੇ ਨਹੀਂ ਕਰਦਾ। ਛਿਨ ਵਿਚ ਬਣਾ ਕੇ ਸੰਵਾਰ ਦੇਂਦਾ ਹੈ। (ਬਣਾਏ

ਸੰਵਾਰੇ ਸੀਂਗਾਰੇ ਨੂੰ ਜਦ ਚਾਹੇ) ਫਨਾਹ ਕਰ ਦੇਂਦਾ ਹੈ । ਭਗਤਾਂ ਦਾ ਪਿਆਰਾ ਹੈ, ਗੁਣਾਂ ਦਾ ਸਮੁੰਦਰ ਹੈ ।

**ਮਤਲਬ :** ਐਸੇ ਸ੍ਰੈਛੰਦ ਮਾਲਕ ਨੂੰ ਰਿਝਾਉਣ ਲਈ ਭਗਤੀ ਕਰੋ ਅਤੇ ਗੁਣ ਧਾਰੋ ।

[**ਪ੍ਰਾ.** ਭੁੱਲ (**ਭੁੱਲ**) ; **ਹਿੰਦੀ,** ਭੂਲ (**ਭੂਲ**), ਭੁੱਲ ।]

**ਅਭੇਉ,** ਜਿਸ ਦਾ ਭੇਤ (ਮਰਮ) ਨਾ ਪਾਇਆ ਜਾ ਸਕੇ । ੨੮੮੭

**ਅਲਖ ਅਭੇਉ ਹਰਿ ਰਹਿਆ ਸਮਾਏ ॥**
**ਉਪਾਇ ਨ ਕਿਤੀ ਪਾਇਆ ਜਾਏ ॥**
**ਕਿਰਪਾ ਕਰੇ ਤਾ ਸਤਿਗੁਰੁ ਭੇਟੈ**
**ਨਦਰੀ ਮੇਲਿ ਮਿਲਾਵਣਿਆ ॥ ੨ ॥**

ਮਾਝ (ਅਸਟ.) ਮਹਲਾ ੩-੩੦, ਸਫ਼ਾ ੧੨੭

**ਭਾਵ :** ਹਰੀ ਲਖਿਆ ਨਹੀਂ ਜਾਂਦਾ (ਉਸ ਦਾ) **ਭੇਤ ਪਾਇਆ ਨਹੀਂ ਜਾਂਦਾ** (ਪਰ ਉਹ ਸਾਰੇ) ਸਮਾ ਰਿਹਾ ਹੈ, ਕਿਸੇ (ਆਪਣੇ ਕੀਤੇ) ਉਪਾਉ ਨਾਲ ਪਾਇਆ ਨਹੀਂ ਜਾਂਦਾ, (ਜੇ ਉਹ ਆਪ ਹੀ) ਕਿਰਪਾ ਕਰੇ ਤਾਂ ਸਤਿਗੁਰ ਮਿਲਾ ਦੇਂਦਾ ਹੈ ; (ਫਿਰ ਗੁਰੂ ਦੀ) ਮਿਹਰ ਦ੍ਰਿਸ਼ਟੀ (ਹਰੀ ਦਾ) ਮੇਲ ਮਿਲਾਵਣਹਾਰ ਹੈ ।

(ਸੰਥਜਾ, ਸਫ਼ਾ ੬੧੨)

[ਵੇਖੋ, ੨੮੮੮]

**ਅਭੇਦ,** ਭੇਦ-ਰਹਿਤ, ਅਭੇਦ । ੨੮੮੮

**ਜਹ ਅਛਲ ਅਛੇਦ ਅਭੇਦ ਸਮਾਇਆ ॥**
**ਊਹਾ ਕਿਸਹਿ ਬਿਆਪਤ ਮਾਇਆ ॥ ... ॥ ੬ ॥**

ਗਉੜੀ (ਸੁਖ.) ਮ: ੫-੨੧, ਸਫ਼ਾ ੨੯੧

**ਵੇਖੋ, ਅਛਲ (੨੦੯੮)**

[**ਸੰਸ.** ਅਭੇਦ: (**ਅਭੇਦ:**), ਜੋ ਭਿੰਨ ਨਾ ਹੋਵੇ, ਅਨਿਖੜ, ਅਟੁੱਟ, ਫ਼ਰਕ ਤੋਂ ਰਹਿਤ, ਅੰਤਰ ਰਹਿਤ, ਜੋ ਭੇਦਿਆ ਨਾ ਜਾ ਸਕੇ ।]

**ਅਭੇਦ,** ਅਭੇਦ । ੨੮੮੯

**ਖੋਜਤ ਖੋਜਤ ਮੈ ਫਿਰਾ ਖੋਜਉ ਬਨ ਥਾਨ ॥**
**ਅਛਲ ਅਛੇਦ ਅਭੇਦ ਪ੍ਰਭ ਐਸੇ ਭਗਵਾਨ ॥ ੧ ॥**

ਬਿਲਾ. ਮਹਲਾ ੫-੬੧, ਸਫ਼ਾ ੮੧੬

**ਵੇਖੋ, ਅਛਲ (੨੧੦੧)**

[ਵੇਖੋ, ੨੮੮੮]

**ਅਭੇਵ,** ਅਭੇਦ, ਅਭੇਵ, ਅਨਿਖੜ, ਅਸੀਮ, ਅਮੋਲ, ਜਿਸ ਦਾ ਭੇਦ ਨਾ ਪਾ ਸਕੇ । ੨੮੯੦

**ਭਾਈ ਰੇ ਸਾਚੀ ਸਤਿਗੁਰ ਸੇਵ ॥**
**ਸਤਿਗੁਰ ਤੁਠੈ ਪਾਈਐ ਪੂਰਨ ਅਲਖ ਅਭੇਵ ॥੧॥ ਰਹਾਉ ॥**

ਸਿਰੀ. ਮਹਲਾ ੫-੧੦੦, ਸਫ਼ਾ ੫੩

**ਭਾਵ :** ਹੇ ਵੀਰ ! ਸਤਿਗੁਰੂ ਦੀ ਸੇਵਾ (ਹੀ ਕੇਵਲ) ਸੱਚੀ (ਸੇਵਾ ਹੈ, ਕਿਉਂਕਿ) ਸਤਿਗੁਰਾਂ ਦੇ ਪ੍ਰਸੰਨ ਹੋਣ ਉਪਰ ਅਲਖ **ਅਭੇਵ** ਪ੍ਰਭੂ ਮਿਲਦਾ ਹੈ ।

[ਵੇਖੋ, ੨੮੮੮]

**ਅਭੇਵ,** ਅਭੇਵ, ਜਿਸ ਦਾ ਭੇਦ ਨਾ ਪਾ ਸਕੀਏ । ੨੮੯੧

**ਸਾਚੇ ਸਾਹਿਬ ਅਲਖ ਅਭੇਵ ॥**
**ਨਾਨਕ ਲਾਇਆ ਲਾਗਾ ਸੇਵ ॥ ੪ ॥**

ਆਸਾ ਮਹਲਾ ੫-੨੦, ਸਫ਼ਾ ੩੭੬

**ਭਾਵ :** ਹੇ ਸੱਚੇ ਸਾਹਿਬ ! ਹੇ ਨਾ ਲਖੇ ਜਾ ਸਕਣ ਵਾਲੇ ! ਹੇ **ਜਿਸ ਦਾ ਭੇਦ ਨਾ ਪਾ ਸਕੀਏ** ! ਨਾਨਕ (ਤੇਰਾ) ਲਾਇਆ (ਤੇਰੀ) ਸੇਵ ਵਿਚ ਲੱਗ ਰਿਹਾ ਹੈ ।

(ਸੰਥਜਾ, ਸਫ਼ਾ ੨੩੬੩)

[ਵੇਖੋ, ੨੮੮੮]

**ਅਭੇਵ,** ਅਭੇਵ, ਜਿਸ ਦਾ ਭੇਦ ਨਾ ਪਾਇਆ ਜਾ ਸਕੇ । ੨੮੯੨

**ਪਉੜੀ ॥ ...**
**ਮਹਿਮਾ ਕਹੀ ਨ ਜਾਇ ਗੁਰ ਸਮਰਥ ਦੇਵ ॥**
**ਗੁਰ ਪਾਰਬ੍ਰਹਮ ਪਰਮੇਸੁਰ ਅਪਰੰਪਰ ਅਲਖ ਅਭੇਵ ॥ ੧੬ ॥**

ਗੂਜਰੀ (ਵਾਰ) ਮਹਲਾ ੫, ਸਫ਼ਾ ੫੨੨

**ਵੇਖੋ, ਅਪਰੰਪਰ (੨੬੪੮)**

[ਵੇਖੋ, ੨੮੮੮]

**ਅਭੇਵਏ,** ਅਭੇਵ, ਜਿਸ ਦਾ ਭੇਦ ਨਾ ਪਾਇਆ ਜਾ ਸਕੇ । ੨੮੯੩

**ਆਪਿ ਜਾਣਾਵੈ ਮਾਰਗਿ ਪਾਵੈ ਆਪੇ ਮਨੂਆ ਲੇਵਏ ॥**
**ਕਰਮ ਸੁਕਰਮ ਕਰਾਏ ਆਪੇ**
**ਕੀਮਤਿ ਕਉਣ ਅਭੇਵਏ ॥ ... ॥ ੪ ॥**

ਸੂਹੀ (ਛੰਤ) ਮਹਲਾ ੧-੫, ਸਫ਼ਾ ੭੬੬

**ਭਾਵ :** ਆਪ (ਵਾਹਿਗੁਰੂ ਜਿਸ ਨੂੰ) ਜਣਾਉਂਦਾ ਹੈ, (ਉਸ ਨੂੰ ਸੱਚੇ) ਮਾਰਗ ਉਪਰ ਟੋਰਦਾ ਹੈ, ਆਪ ਹੀ ਉਸ ਦੇ ਮਨ ਨੂੰ ਆਪਣੇ ਵਲ (ਪ੍ਰੇਰ) ਲੈਂਦਾ ਹੈ । ਕਰਮ ਅਤੇ ਚੰਗੇ ਕਰਮ ਆਪ ਹੀ ਪਰਮੇਸਰ ਕਰਾਉਂਦਾ ਹੈ, ਉਸ **ਅਭੇਵ** (ਹਰੀ) ਦੀ ਕੀਮਤ ਕੌਣ ਪਾ ਸਕਦਾ ਹੈ ?

[ਵੇਖੋ, ੨੮੮੮]

**ਅਭੇਵਹੁ,** ਅਭੇਵ । ੨੮੯੩ (ੳ)

**ਦੁਰਮਤਿ ਤਿਆਗਿ ਲਾਹਾ ਕਿਛੁ ਲੇਵਹੁ ॥**
**ਜੋ ਉਪਜੈ ਸੋ ਅਲਖ ਅਭੇਵਹੁ ॥ ੩ ॥**

ਆਸਾ ਮਹਲਾ ੧–੨੪, ਸਫ਼ਾ ੩੫੬

**ਭਾਵ :** ਖੋਟੀ ਬੁੱਧੀ ਦਾ ਤਿਆਗ ਕਰਕੇ (ਜਨਮ ਦਾ) ਕੁਛ ਲਾਭ ਲਓ । (ਇਸ ਲੱਖਤਾ ਵਿਚ ਆਓ ਕਿ) ਜੋ (ਕੁਛ) ਉਪਜਦਾ ਹੈ (ਇਹ ਸੰਸਾਰ) ਉਸ ਅਲਖ ਤੇ **ਅਭੇਵ** (ਪ੍ਰਭੂ ਤੋਂ) ਉਪਜਦਾ ਹੈ ।

**(ਸੰਥਚਾ, ਸਫ਼ਾ ੨੨੫੧)**

[ਵੇਖੋ, ੨੮੮੮]

**ਅਭੇਵਾ,** ਅਭੇਵ, ਜਿਸ ਦਾ ਭੇਦ ਨਾ ਪਾ ਸਕੀਏ । ੨੮੯੪

**ਚਾਰਿ ਪਦਾਰਥ ਹਰਿ ਕੀ ਸੇਵਾ ॥**
**ਪਾਰਜਾਤੁ ਜਪਿ ਅਲਖ ਅਭੇਵਾ ॥**
**ਕਾਮੁ ਕ੍ਰੋਧੁ ਕਿਲਬਿਖ ਗੁਰਿ ਕਾਟੇ**
**ਪੂਰਨ ਹੋਈ ਆਸਾ ਜੀਉ ॥ ੩ ॥**

ਮਾਝ ਮਹਲਾ ੫–੪੭, ਸਫ਼ਾ ੧੦੮

**ਭਾਵ :** ਚਾਰ ਪਦਾਰਥ ਹਰੀ ਦੀ ਸੇਵਾ ਨਾਲ (ਮਿਲਦੇ ਹਨ)। ਅਲਖ **ਅਭੇਵ** ਨੂੰ ਜਪ ਕੇ ਮਾਨੋ ਪਾਰਜਾਤ ਹੀ ਪ੍ਰਾਪਤ ਹੋ ਜਾਂਦਾ ਹੈ। ਗੁਰੂ ਨੇ ਕਾਮ, ਕ੍ਰੋਧ ਅਤੇ (ਹੋਰ ਸਾਰੇ) ਪਾਪ ਕਟ ਦਿਤੇ, (ਪ੍ਰਭੂ ਮਿਲਣ ਦੀ) ਆਸਾ ਪੂਰਨ ਹੋ ਗਈ ।

**ਚਾਰਿ ਪਦਾਰਥ,** ਧਰਮ, ਅਰਥ, ਕਾਮ, ਮੋਖ ।

**ਪਾਰਜਾਤੁ,** ਇਕ ਬ੍ਰਿਛ ਜਿਸ ਦੀ ਗਿਣਤੀ ਸਮੁੰਦਰ ਵਿਚੋਂ ਨਿਕਲੇ ਚੌਦਾਂ ਰਤਨਾਂ ਵਿਚੋਂ ਹੈ । ਪਾਰਜਾਤ ਪੰਜ ਦੇਵ ਤਰੁਆਂ ਦੀ ਉਸ ਸ਼੍ਰੇਣੀ ਵਿਚੋਂ ਹੈ ਜਿਸ ਵਿਚ ਕਲਪ ਬ੍ਰਿਛ ਆਦਿਕ ਗਿਣੇ ਹਨ (ਵੇਖੋ, **ਅਮਰ ਕੋਸ਼,** I, 1, 1, 45) ।

[ਵੇਖੋ, ੨੮੮੮]

**ਅਭੇਵਾ,** ਅਭੇਵ । ੨੮੯੫

**ਗਿਆਨ ਧਿਆਨ ਸਗਲੇ ਸਭਿ ਜਪ ਤਪ**
**ਜਿਸੁ ਹਰਿ ਹਿਰਦੈ ਅਲਖ ਅਭੇਵਾ ॥**
**ਨਾਨਕ ਰਾਮ ਨਾਮਿ ਮਨੁ ਰਾਤਾ**
**ਗੁਰਮਤਿ ਪਾਏ ਸਹਜ ਸੇਵਾ ॥ ੫ ॥**

ਆਸਾ ਮਹਲਾ ੧–੨੨, ਸਫ਼ਾ ੩੫੬

**ਭਾਵ :** ਜਿਸ ਦੇ ਹਿਰਦੇ ਵਿਚ ਅਲਖ ਤੇ **ਅਭੇਵ** ਹਰੀ (ਆ ਵਸਿਆ ਉਸ ਨੇ) ਸਾਰੇ ਜਪਾਂ ਤੇ ਤਪਾਂ ਤੇ ਸਾਰੇ ਗਿਆਨਾਂ ਧਿਆਨਾਂ (ਦੇ ਫਲ ਪਾ ਲਏ ਹਨ)। ਹੇ ਨਾਨਕ ! (ਜਿਸ ਦਾ) ਮਨ ਗੁਰੂ ਦੀ ਮਤਿ ਦੁਆਰਾ ਰਾਮ ਦੇ ਨਾਮ ਵਿਚ ਰੰਗਿਆ ਗਿਆ ਹੈ (ਉਹ) ਸਹਜ ਸੇਵਾ ਪ੍ਰਾਪਤ ਕਰ ਲੈਂਦਾ ਹੈ (ਹਿਰਦੇ ਵਿਚ ਹਰੀ ਦੀ ਲੱਖਤਾ-ਤੁਰੀਆ ਅਵਸਥਾ ਪਾ ਲੈਂਦਾ ਹੈ) ।

**(ਸੰਥਚਾ, ਸਫ਼ਾ ੨੨੪੭-੪੮)**

[ਵੇਖੋ, ੨੮੮੮]

**ਅਭੇਵਾ,** ਅਭੇਵ । ੨੮੯੬

**ਸਚੁ ਕਰਣੀ ਅਭ ਅੰਤਰਿ ਸੇਵਾ ॥**
**ਮਨੁ ਤ੍ਰਿਪਤਾਸਿਆ ਅਲਖ ਅਭੇਵਾ ॥ ੩ ॥**

ਗਉੜੀ (ਅਸਟ.) ਮਹਲਾ ੧–੮, ਸਫ਼ਾ ੨੨੪

**ਵੇਖੋ, ਅਭ (੨੮੨੮)**

[ਵੇਖੋ, ੨੮੮੮]

**ਅਭੇਵਾ,** ਅਭੇਵ, ਅਭੇਦ, ਅਭਾਵ । ੨੮੯੭

**ਸਬਦੁ ਵੀਚਾਰਿ ਗਹਹਿ ਗੁਰ ਸੇਵਾ ॥**
**ਮਨਿ ਤਨਿ ਨਿਰਮਲ ਅਭਿਮਾਨ ਅਭੇਵਾ ॥ ੬ ॥**

ਰਾਮ. (ਅਸਟ.) ਮਹਲਾ ੧–੬, ਸਫ਼ਾ ੯੦੬

**ਵੇਖੋ, ਅਭਿਮਾਨ (੨੮੭੦)**

[ਵੇਖੋ, ੨੮੫੬]

**ਅਭੇਵਿਆ,** ਅਭੇਵ । ੨੮੯੭ (ੳ)

**ਸਭਿ ਕਾਮ ਪੂਰੇ ਮਿਲਿ ਹਜੂਰੇ**
**ਹਰਿ ਚਰਣ ਸੇਵਕਿ ਸੇਵਿਆ ॥**
**ਹਾਰ ਡੋਰ ਸੀਗਾਰ ਸਭਿ ਰਸ**
**ਗੁਣ ਗਾਉ ਅਲਖ ਅਭੇਵਿਆ ॥ … ॥ ੬ ॥**

ਰਾਮ. (ਰੁਤੀ) ਮਹਲਾ ੫, ਸਫ਼ਾ ੯੨੯

**ਭਾਵ :** ਹਰੀ ਦੇ ਜਿਸ ਚਰਨ ਸੇਵਕ ਨੂੰ ਸੇਵਾ ਕਰਦਿਆਂ (ਪ੍ਰਭੂ ਦੀ) ਹਜ਼ੂਰੀ ਦੀ ਦਾਤ ਮਿਲ ਗਈ ਤਾਂ ਸਮਝੋ ਕਿ ਉਸ ਦੀਆਂ ਸਾਰੀਆਂ ਇੱਛਾਂ ਪੂਰਨ ਹੋ ਗਈਆਂ । (ਇਸ ਹਜ਼ੂਰੀ ਦਾ ਮਿਲਾਪ ਇਸ ਤਰ੍ਹਾਂ ਹੈ ਜਿਸ ਤਰ੍ਹਾਂ ਇਸਤ੍ਰੀ ਨੂੰ ਪਤੀ ਦੇ ਮਿਲਾਪ ਦਾ ਸੁਖ, ਜਿਸ ਵਿਚ) ਹਾਰ, ਸ਼ਿੰਗਾਰ, ਮਾਲਾ ਆਦਿਕ ਸਭ ਗਹਿਣੇ ਸਫਲ ਹੋ ਜਾਂਦੇ ਹਨ । (ਪਰ ਇਹ ਮਿਲਾਪ ਆਪਣੇ ਵਸ ਦੀ ਗੱਲ ਨਹੀਂ । ਇਹ ਮਿਹਰ ਹੈ, ਤੁਸੀਂ ਕੇਵਲ) ਅਲਖ **ਅਭੇਵ** ਦੇ ਗੁਣ ਗਾਉਂਦੇ ਰਿਹਾ ਕਰੋ ।

**ਮਤਲਬ :** ਇਸਤ੍ਰੀ ਨੂੰ ਜੇ ਪਤੀ ਮਿਲਾਪ ਪ੍ਰਾਪਤ ਨਹੀਂ ਤਾਂ ਉਸ ਦੇ ਹਾਰ ਸ਼ਿੰਗਾਰ ਸਾਰੇ ਵਿਅਰਥ ਹਨ । ਇਸੇ ਤਰ੍ਹਾਂ ਸੇਵਕ ਦੀ ਸੇਵਾ ਦੇ ਸਾਰੇ ਸਾਧਨ ਸਫਲ ਹੋ ਜਾਂਦੇ ਹਨ ਜਦ ਹਜ਼ੂਰੀ ਦੀ ਦਾਤ ਪ੍ਰਾਪਤ ਹੋ ਜਾਵੇ ।

**ਡੋਰ,** ਮਾਲਾ ।
[ਵੇਖੋ, ੨੮੮੮]

**ਅਭੇਵੀਐ,** ਅਭੇਵ, ਜਿਸ ਦਾ ਭੇਦ ਨਹੀਂ ਪਾਇਆ ਜਾ ਸਕਦਾ । ੨੮੯੮

**ਮਨ ਸੋ ਸੇਵੀਐ ਹਾਂ ॥**
**ਅਲਖ ਅਭੇਵੀਐ ਹਾਂ ॥ ... ॥ ੨ ॥**

ਆਸਾ (ਆਸਾਵ.) ਮਹਲਾ ੫–੧੫੯, ਸਫ਼ਾ ੪੧੦

**ਭਾਵ :** ਹੇ ਮਨ ! ਉਸ (ਪ੍ਰਭੂ) ਦੀ ਸੇਵਾ ਕਰ ਜੋ ਅਲਖ ਅਤੇ **ਅਭੇਵ** ਹੈ ।
[ਵੇਖੋ, ੨੮੮੮]

**ਅਭੇਵੇ,** ਅਭੇਵ, ਜਿਸ ਦਾ ਭੇਦ ਨਾ ਪਾਇਆ ਜਾ ਸਕੇ । ੨੮੯੯

**ਹਰਿ ਦਰੁ ਸੇਵੇ ਅਲਖ ਅਭੇਵੇ**
**ਨਿਹਚਲੁ ਆਸਣੁ ਪਾਇਆ ॥**
**ਤਹ ਜਨਮ ਨ ਮਰਣੁ ਨ**
**ਆਵਣ ਜਾਣਾ ਸੰਸਾ ਦੂਖੁ ਮਿਟਾਇਆ ॥ ... ॥ ੩ ॥**

ਸਿਰੀ. (ਛੰਤ) ਮਹਲਾ ੫–੨, ਸਫ਼ਾ ੭੯

**ਭਾਵ :** (ਜੋ) ਅਲਖ **ਅਭੇਵ** ਹਰੀ ਦੇ ਦਰ ਨੂੰ ਸੇਵੇਗਾ (ਉਹ ਹੀ) ਨਿਹਚਲ ਆਸਣ ਪਾ ਲਏਗਾ । ਉਥੇ (ਟਿਕ ਜਾਣ ਉਪਰ) ਜਨਮ ਮਰਨ ਨਹੀਂ ਹੁੰਦਾ, ਆਵਾਗੌਣ ਚੁਕ ਜਾਂਦਾ ਹੈ, ਸੰਸਾ ਅਤੇ ਦੁੱਖ ਮਿਟ ਜਾਂਦੇ ਹਨ ।
[ਵੇਖੋ, ੨੮੮੮]

**ਅਭੇਵੈ,** ਅਭੇਵ ਨੂੰ । ੨੮੯੯ (ੳ)

**ਹਰੀਚੰਦੁ ਦਾਨੁ ਕਰੈ ਜਸੁ ਲੇਵੈ ॥**
**ਬਿਨੁ ਗੁਰ ਅੰਤੁ ਨ ਪਾਇ ਅਭੇਵੈ ॥ ... ॥ ੩ ॥**

ਗਉੜੀ (ਅਸਟ.) ਮਹਲਾ ੧–੯, ਸਫ਼ਾ ੨੨੪

**ਭਾਵ :** (ਰਾਜਾ) ਹਰੀਚੰਦ ਦਾਨ ਕਰਦਾ ਸੀ ਤੇ (ਬਦਲੇ ਵਿਚ ਜਗਤ ਦਾ) ਜਸ ਲੈਂਦਾ ਸੀ, (ਪਰ) ਗੁਰੂ (ਦੀ ਕ੍ਰਿਪਾ ਤੋਂ) ਬਿਨਾਂ **ਅਭੇਵ ਨੂੰ** (= ਭੇਦ ਰਹਿਤ ਪ੍ਰਭੂ ਦੇ ਭੇਦ ਨੂੰ) ਨਾ ਪਾ ਸਕਿਆ ।
(**ਸੰਥਯਾ**, ਸਫ਼ਾ ੧੪੧੦)

**ਮਤਲਬ :** ਰਾਜਾ ਹਰੀਚੰਦ ਵਡਾ ਦਾਨੀ ਸੀ । ਦਾਨ ਦੇ ਕਾਰਣ ਹੀ ਉਸ ਦਾ ਜਸ ਸੀ । ਉਹ ਜਸ ਦਾ ਭੁੱਖਾ ਸੀ । ਉਸ ਦਾ ਦਾਨ ਇਸ ਜਸ ਦੀ ਭੁੱਖ ਤੋਂ ਉਗਮਦਾ ਸੀ । **ਗੁਰੂ ਗ੍ਰੰਥ ਸਾਹਿਬ** ਦੀਆਂ ਤੁਕਾਂ ਵਿਚ ਸੰਕੇਤ ਇਸ ਗੱਲ ਦਾ ਹੈ ਕਿ ਪਰਮਾਰਥਕ ਉੱਨਤੀ ਲਈ ਅਧਿਆਤਮਕ ਕਰਮ ਦੀ ਲੋੜ ਹੈ ਜੋ ਗੁਰੂ ਦੀ ਮਿਹਰ ਨਾਲ ਪ੍ਰਾਪਤ ਹੁੰਦਾ ਹੈ । ਅਹੰਕਾਰ ਆਸਰੇ ਕੀਤੇ ਦਾਨ ਵਿਚ ਵਡਿਆਈ ਤਾਂ ਲਭਦੀ ਹੈ, ਪਰ ਉਸ ਦੇ ਇਵਜ਼ ਖੁਆਰੀ ਬਹੁਤ ਮਿਲਦੀ ਹੈ । ਇਸੇ ਕਰਕੇ ਫੇਰ ਕਿਹਾ ਹੈ :—

**ਤਿਨਿ ਹਰੀਚੰਦਿ ਪ੍ਰਿਥਮੀਪਤਿ ਰਾਜੈ**
**ਕਾਗਦਿ ਕੀਮ ਨ ਪਾਈ ॥**
**ਅਉਗਣੁ ਜਾਣੈ ਤ ਪੁੰਨ ਕਰੇ**
**ਕਿਉ ਕਿਉ ਨੇਖਾਸਿ ਬਿਕਾਈ ॥ ੨ ॥**

ਪ੍ਰਭਾਤੀ (ਅਸਟ.) ਮਹਲਾ ੧–੪, ਸਫ਼ਾ ੧੩੪੪

ਇਸ ਦੇ ਅਰਥ ਹਨ ਕਿ ਪ੍ਰਿਥਵੀ ਦੇ ਰਾਜਾ ਹਰੀ ਚੰਦ ਨੇ ਬਹੁਤ ਪੁੰਨ ਦਾਨ ਕੀਤੇ । ਉਹ ਇਤਨੇ ਵਿਸਤਾਰ ਵਾਲੇ ਸਨ ਕਿ ਕਾਗ਼ਜ਼ ਉਪਰ ਉਨ੍ਹਾਂ ਦੀ ਕੀਮਤ ਨਹੀਂ ਜਤਾਈ ਜਾ ਸਕਦੀ । ਜੇ ਰਾਜਾ ਹਰੀ ਚੰਦ ਨੂੰ ਸਮਝ ਆ ਜਾਂਦੀ ਕਿ ਐਸੇ ਦਾਨ ਵਿਚ ਕੋਈ (ਅਧਿਆਤਮਕ) ਗੁਣ ਵਾਲੀ ਗੱਲ ਨਹੀਂ, ਤਾਂ ਉਹ ਇਨ੍ਹਾਂ ਦੀ ਖ਼ਾਤਰ ਮੰਡੀ ਵਿਚ ਨਾ ਵਿਕਦਾ ।

**ਹਰੀ ਚੰਦੁ,** ਹਰੀ ਚੰਦ ਅਯੁਧਿਆ ਦਾ ਰਾਜਾ ਸੀ । ਇਸ ਦੇ ਪਿਤਾ ਦਾ ਨਾਉਂ ਤ੍ਰਿਸ਼ੰਕੂ ਅਤੇ ਮਾਤਾ ਦਾ ਨਾਉਂ ਸਤਜਵਤੀ ਸੀ (ਮਹਾਭਾਰਤ, ਸਭਾ ਪਰ੍ਵ, 12, 11) । ਪੁਰਾਣਾਂ ਅਨੁਸਾਰ ਇਹ ਬੜਾ ਦਾਨੀ ਅਤੇ ਸੱਤਵਾਦੀ ਸੀ (**ਦੇਵੀ ਭਾਗਵਤ**, VII, 17, 53) । ਹਰੀ ਚੰਦ ਨੇ ਆਪਣੇ ਬਾਹੂਬਲ ਦੁਆਰਾ ਸਤੇ ਦੀਪਾਂ ਤੇ ਵਿਜੈ ਪਾਈ ਅਤੇ ਸੰਮਾਨ ਸਹਿਤ ਇੰਦ੍ਰ ਸਭਾ ਵਿਚ ਬਿਰਾਜਿਆ (**ਮਹਾਭਾਰਤ**, ਸਭਾ ਪਰ੍ਵ, 12, 12; 18) ।

**ਦੇਵੀ ਭਾਗਵਤ ਪੁਰਾਣ** ਅਨੁਸਾਰ ਰਾਜਾ ਹਰੀ ਚੰਦ ਪੁੱਤਰਹੀਨ ਸੀ । ਪੁੱਤਰ ਪ੍ਰਾਪਤੀ ਲਈ ਰਾਜੇ ਨੇ ਵਸ਼ਿਸ਼ਟ ਦੀ ਸਲਾਹ

ਨਾਲ ਵਰੁਣ ਦੀ ਆਰਾਧਨਾ ਕੀਤੀ । ਵਰੁਣ ਨੇ ਪ੍ਰਸੰਨ ਹੋ ਕੇ ਵਰ ਤਾਂ ਦੇ ਦਿਤਾ, ਪਰ ਨਾਲ ਸ਼ਰਤ ਇਹ ਰਖੀ ਕਿ ਉਹ ਪੁੱਤਰ ਭੇਟਾ ਵਜੋਂ ਵਰੁਣ ਨੂੰ ਹੀ ਦਿਤਾ ਜਾਵੇਗਾ। ਸਮਾਂ ਪਾ ਕੇ ਵਰੁਣ ਦਾ ਵਰ ਫਲੀਭੂਤ ਹੋ ਗਿਆ । ਜਦ ਵਰੁਣ ਨੇ ਆਪਣੀ ਭੇਟਾ ਮੰਗੀ ਤਾਂ ਰਾਜਾ ਸਦਾ ਟਾਲਮਟੋਲ ਕਰਦਾ ਰਿਹਾ। ਵੱਡਾ ਹੋਣ ਤੇ ਰਾਜਕੁਮਾਰ ਰੋਹਿਤ ਨੂੰ ਇਹ ਗਿਆਨ ਹੋ ਗਿਆ ਕਿ ਉਸ ਨੇ ਵਰੁਣ ਦੀ ਭੇਟਾ ਚੜ੍ਹਨਾ ਹੈ । ਇਹ ਜਾਣ ਕੇ, ਉਸ ਨੇ ਘਰ ਤਿਆਗ ਦਿਤਾ ਅਤੇ ਬਨ ਨੂੰ ਚਲਾ ਗਿਆ। ਇਸ ਤਰ੍ਹਾਂ ਵਰੁਣ ਨੂੰ ਭੇਟਾ ਨਾ ਮਿਲ ਸੱਕੀ। ਉਸ ਨੇ ਰਾਜੇ ਨੂੰ ਸ੍ਰਾਪ ਦੇ ਦਿਤਾ ਜਿਸ ਕਾਰਨ ਰਾਜੇ ਨੂੰ ਜਲੋਦਰ (ਪੇਟ ਦਾ ਇਕ ਰੋਗ) ਹੋ ਗਿਆ। ਰਾਜੇ ਨੇ ਆਪਣੇ ਸਲਾਹਕਾਰਾਂ ਤੋਂ ਇਸ ਰੋਗ ਤੋਂ ਛੁਟਕਾਰਾ ਪਾਉਣ ਦਾ ਉਪਾਇ ਪੁੱਛਿਆ। ਉਨ੍ਹਾਂ ਨੇ ਕਿਹਾ ਕਿ ਇਕ ਪੁੱਤਰ ਖ਼ਰੀਦ ਕੇ ਵਰੁਣ ਨੂੰ ਭੇਟਾ ਕੀਤਾ ਜਾਵੇ। ਰਾਜੇ ਨੇ ਇਸ ਕਾਰਜ ਲਈ ਇਕ ਬ੍ਰਾਹਮਣ ਦਾ ਪੁੱਤਰ ਖ਼ਰੀਦ ਲਿਆ ਅਤੇ ਯੱਗ ਪ੍ਰਾਰੰਭ ਕਰ ਦਿਤਾ । ਬ੍ਰਾਹਮਣ-ਬਾਲਕ ਬਲੀ ਸਮੇਂ ਚਿੱਲਾਉਣ ਲੱਗਾ। ਇਹ ਦੇਖ ਕੇ ਵਿਸ਼ਵਾਮਿੱਤਰ ਨੇ ਰਾਜੇ ਨੂੰ ਬ੍ਰਾਹਮਣ-ਬਾਲਕ ਦੀ ਬਲੀ ਤੋਂ ਵਰਜਿਆ। ਰਿਸ਼ੀ ਨੇ ਕਿਹਾ ਕਿ ਇਸ ਬਾਲਕ ਦੀ ਬਲੀ ਤੋਂ ਬਿਨਾਂ ਹੀ ਯੱਗ ਪੂਰਾ ਹੋ ਜਾਏਗਾ । ਵਿਸ਼ਵਾਮਿੱਤਰ ਨੇ ਉਸ ਬਾਲਕ ਨੂੰ ਮੰਤਰ ਦਿਤਾ ਅਤੇ ਉਸ ਦਾ ਜਾਪ ਕਰਨ ਦਾ ਆਦੇਸ਼ ਦਿਤਾ। ਇਸ ਤਰ੍ਹਾਂ ਵਰੁਣ ਪ੍ਰਸੰਨ ਹੋ ਗਿਆ, ਰਾਜੇ ਦਾ ਰੋਗ ਹਟ ਗਿਆ ਅਤੇ ਬਾਲਕ ਬਲੀ ਤੋਂ ਬਚ ਗਿਆ।

ਵਿਸ਼ਵਾਮਿੱਤਰ ਬ੍ਰਾਹਮਣ-ਬਾਲਕ ਨੂੰ ਨਾਲ ਲੈ ਕੇ ਬਨ ਨੂੰ ਚਲਾ ਗਿਆ। ਇਸ ਤੋਂ ਉਪਰੰਤ ਰਾਜਾ ਨੇ ਯੱਗ ਸਮਾਪਤ ਕੀਤਾ ਅਤੇ ਬਹੁਤ ਦਾਨ ਦੱਖਣਾ ਦਿਤੀ। ਯੱਗ ਸਮਾਪਤੀ ਦਾ ਸਮਾਚਾਰ ਪਾ ਕੇ ਰਾਜਕੁਮਾਰ ਵੀ ਘਰ ਵਾਪਸ ਆ ਗਿਆ। ਰਾਜਕੁਮਾਰ ਦੇ ਵਾਪਸ ਆਉਣ ਦੀ ਖ਼ੁਸ਼ੀ ਵਿਚ ਰਾਜਾ ਹਰੀ ਚੰਦ ਨੇ ਵਸ਼ਿਸ਼ਟ ਨੂੰ ਰਾਜ ਪਰੋਹਿਤ ਬਣਾ ਕੇ ਰਾਜਸੂਅ ਯੱਗ ਕੀਤਾ । ਇਸ ਯੱਗ ਸਮੇਂ ਉਸ ਨੇ ਬਹੁਤ ਦਾਨ ਕੀਤਾ ਅਤੇ ਬ੍ਰਾਹਮਣਾਂ ਨੂੰ ਕਾਫ਼ੀ ਦੱਖਣਾ ਦਿਤੀ। ਇਸ ਦੇ ਫਲਸਰੂਪ ਹਰੀ ਚੰਦ "ਮਹਾਨ ਦਾਨੀ" ਪ੍ਰਸਿੱਧ ਹੋ ਗਿਆ । ਜਦ ਵਿਸ਼ਵਾਮਿੱਤਰ ਨੂੰ ਇਸ ਯੱਗ ਦਾ ਗਿਆਨ ਹੋਇਆ ਤਾਂ ਉਸ ਨੇ ਗ਼ੁੱਸੇ ਵਿਚ ਕਿਹਾ ਕਿ ਰਾਜਾ ਹਰੀ ਚੰਦ ਝੂਠਾ ਹੈ, ਕਪਟੀ ਹੈ, ਉਸ ਨੇ ਵਰੁਣ ਨੂੰ ਧੋਖਾ ਦਿਤਾ ਹੈ, ਮੈਂ ਆਪਣੇ ਸਾਰੇ ਤਪ ਦੇ ਬਲ ਨਾਲ ਹਰੀ ਚੰਦ ਨੂੰ ਝੂਠ ਬੋਲਣ ਵਾਲਾ ਸਿੱਧ ਕਰਾਂਗਾ ।

(ਵੇਖੋ, **ਦੇਵੀ ਭਾਗਵਤ ਪੁਰਾਣ**, VII, 14-17, ਅਧਿਆਏ)।

ਸਮਾਂ ਪਾ ਕੇ ਵਿਸ਼ਵਾਮਿੱਤਰ ਰਾਜੇ ਨੂੰ ਮਿਲਿਆ ਅਤੇ ਉਸ ਪਾਸੋਂ ਪਹਿਲਾਂ ਕੀਤੇ ਹੋਏ ਇਕ ਰਾਜਸੂਅ ਯੱਗ ਦੀ ਦੱਖਣਾ ਮੰਗੀ। ਰਾਜੇ ਨੇ ਰਿਸ਼ੀ ਨੂੰ ਮੂੰਹ ਮੰਗਿਆ ਦਾਨ ਦੇਣ ਦਾ ਬਚਨ ਦਿਤਾ। ਰਿਸ਼ੀ ਨੇ ਸਾਰਾ ਰਾਜ ਪਾਟ ਮੰਗ ਲਿਆ। ਹਰੀ ਚੰਦ ਨੇ ਰਿਸ਼ੀ ਦੀ ਇਹ ਇੱਛਾ ਪੂਰੀ ਕੀਤੀ। ਫਿਰ ਹਰੀ ਚੰਦ ਪੇੜ ਦੀ ਖੱਲ ਪਾ ਕੇ ਸਣੇ ਪ੍ਰਵਾਰ ਆਪਣੇ ਰਾਜ ਤੋਂ ਨਿਕਲ ਕੇ ਕਾਸ਼ੀ ਪੁੱਜਾ । ਵਿਸ਼ਵਾਮਿੱਤਰ ਫਿਰ ਉਥੇ ਪੁੱਜਾ ਅਤੇ ਹੋਰ ਦਾਨ ਦੀ ਮੰਗ ਕੀਤੀ। ਇਸ ਤੋਂ ਛੁਟਕਾਰਾ ਪਾਉਣ ਲਈ ਰਾਜੇ ਨੇ ਪਤਨੀ ਅਤੇ ਪੁੱਤਰ ਨੂੰ ਇਕ ਬ੍ਰਾਹਮਣ ਪਾਸ ਵੇਚ ਦਿਤਾ। ਆਪ ਇਕ ਚੰਡਾਲ ਦੇ ਹੱਥ ਵਿਕ ਕੇ ਸ਼ਮਸ਼ਾਨ ਤੇ ਮਹਿਸੂਲ ਲੈਣ ਦਾ ਕੰਮ ਕਰਨ ਲੱਗਾ। ਸਮਾਂ ਬੀਤਦਾ ਗਿਆ । ਇਧਰ ਰਾਣੀ ਤਾਰਾਮਤੀ ਬ੍ਰਾਹਮਣ ਦੇ ਘਰ ਦਾਸੀ ਦਾ ਕੰਮ ਕਰਦੀ ਰਹੀ । ਇਸੇ ਦੌਰਾਨ ਰਾਜਕੁਮਾਰ, ਸੱਪ ਦੇ ਡੱਸਣ ਕਰਕੇ ਮਰ ਗਿਆ । ਅੱਧੀ ਰਾਤ ਨੂੰ ਰਾਣੀ ਰਾਜਕੁਮਾਰ ਦੀ ਲੋਥ ਸਸਕਾਰ ਲਈ ਲੈ ਕੇ ਸ਼ਮਸ਼ਾਨ ਭੂਮੀ ਆਈ। ਚੰਡਾਲ ਬਣੇ ਹਰੀ ਚੰਦ ਨੇ ਤਾਰਾਮਤੀ ਤੋਂ ਅੱਧਾ ਕੱਫਨ, ਮਹਿਸੂਲ ਵਜੋਂ ਮੰਗਿਆ। ਵਿਰਲਾਪ ਕਰਦੀ ਹੋਈ ਰਾਣੀ ਕਹਿਣ ਲੱਗੀ ਕਿ ਮੇਰੇ ਕੋਲ ਤਾਂ ਇਤਨਾ ਕਪੜਾ ਵੀ ਨਹੀਂ ਜਿਸ ਨਾਲ ਆਪਣੇ ਪੁੱਤਰ ਦਾ ਪੂਰਾ ਸਰੀਰ ਢਕਾਂ। ਪੁੱਤਰ ਅਤੇ ਪਤਨੀ ਨੂੰ ਪਛਾਣ ਕੇ ਰਾਜਾ ਬਹੁਤ ਦੁਖੀ ਹੋਇਆ । ਹਰੀ ਚੰਦ ਪੁੱਤਰ ਦੀ ਮੌਤ ਦਾ ਦੁਖ ਨਾ ਜਰ ਸਕਿਆ ਅਤੇ ਆਪ ਮਰਨ ਲਈ ਤਿਆਰ ਹੋ ਗਿਆ। ਰਾਜੇ ਦਾ ਇਹ ਵਿਚਾਰ ਜਾਣ ਕੇ ਰਾਣੀ ਵੀ ਮਰਨ ਲਈ ਤਿਆਰ ਹੋ ਗਈ। ਜਦ ਦੋਵੇਂ ਹੀ ਪੁੱਤਰ ਨਾਲ ਜਲ ਕੇ ਮਰਨ ਲਈ ਤਿਆਰ ਹੋ ਗਏ ਤਾਂ ਉਸ ਸਮੇਂ ਦੇਵਤੇ ਪ੍ਰਗਟ ਹੋਏ। ਉਸ ਵੇਲੇ ਇੰਦ੍ਰ ਨੇ ਰਾਜਕੁਮਾਰ ਦੇ ਮਿਰਤਕ ਸਰੀਰ ਤੇ ਅੰਮ੍ਰਿਤ ਛਿੜਕ ਕੇ ਉਸ ਨੂੰ ਮੁੜ ਜ਼ਿੰਦਾ ਕਰ ਦਿਤਾ। ਦੇਵਤਿਆਂ ਦੇ ਉੱਦਮ ਨਾਲ ਰਾਜਕੁਮਾਰ ਨੂੰ ਰਾਜ ਤਿਲਕ ਦੇ ਕੇ ਹਰੀ ਚੰਦ ਆਪਣੀ ਰਾਣੀ ਅਤੇ ਨਗਰੀ ਸਮੇਤ ਸਵਰਗ ਚਲਿਆ ਗਿਆ (ਵੇਖੋ, **ਮਾਰ੍ਕੰਡੇਯ ਪੁਰਾਣ**, 7-8 ਅਧਿਆਏ; **ਦੇਵੀ ਭਾਗਵਤ ਪੁਰਾਣ**, VII, 18-27 ਅਧਿਆਏ) ।

ਰਾਜਾ ਹਰੀ ਚੰਦ ਦੇ ਸਵਰਗ ਜਾਣ ਸੰਬੰਧੀ ਜੋ ਉਪਰ ਕਥਾ ਦਿਤੀ ਗਈ ਹੈ ਉਸ ਦਾ ਵਰਣਨ ਕਈ ਪੁਰਾਣਾਂ ਵਿਚ ਹੋਰ ਤਰ੍ਹਾਂ ਦਰਜ ਹੈ। ਨਿਰਣਾ ਸਭ ਦਾ ਇਹੋ ਹੀ ਹੈ ਕਿ ਰਾਜੇ ਦੀ ਪੀੜਤ ਦਸ਼ਾ ਵੇਖ ਕੇ ਦੇਵਤੇ ਪ੍ਰਗਟ ਹੋਏ ਅਤੇ ਉਸ ਨੂੰ ਸਵਰਗ ਲੈ ਗਏ।

ਭਾਈ ਗੁਰਦਾਸ ਜੀ ਨੇ ਰਾਜਾ ਹਰੀ ਚੰਦ ਦਾ ਜ਼ਿਕਰ ਕੀਤਾ ਹੈ (ਵਾਰ, X, 6) । ਇਸ ਵਿਚ ਜੋ ਕਥਾ ਹੈ ਉਹ ਉਪਰਲੀਆਂ ਪੌਰਾਣਿਕ ਕਥਾਵਾਂ ਨਾਲ ਨਹੀਂ ਮਿਲਦੀ। ਭਾਈ ਗੁਰਦਾਸ ਜੀ ਦੀ ਇਸ ਕਥਾ ਦੇ ਸਰੋਤ ਬਾਬਤ ਕੁਝ ਪਤਾ ਨਹੀਂ ਲਗ ਸਕਿਆ ।

[ਵੇਖੋ, ੨੮੮੮]

**ਅਭੈ,** ਇਸ ਦੇ ਅਰਥ ਹਨ :— ਅਭਉ, ਨਿਡਰ, ੨੯੦੦
ਨਿਰਭਉ, ਨਿਰਭੈ, ਨਿਰਭੈਤਾ, ਬੇਡਰ,
ਬੇਖ਼ੌਫ, ਭੈ-ਰਹਿਤ, ਆਦਿ । **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਇਹ ਪਦ ਹੇਠ ਲਿਖੇ
ਸ਼ਬਦ ਜੋੜਾਂ ਵਿਚ ਆਇਆ ਹੈ :—

**ਅਭੈ ਅਮਰ ਪਦੁ**, ਵੇਖੋ, (੨੯੦੦-ਅ)
**ਅਭੈ ਦਾਨੁ, ਵੇਖੋ, (੨੯੦੨-੦੩)**
**ਅਭੈ ਦਾਨੁ ਨਾਮੁ**, ਵੇਖੋ, (੨੯੦੦-ੲ)
**ਅਭੈ ਨਿਰੰਜਨ, ਵੇਖੋ, (੨੯੦੦-ਸ)**
**ਅਭੈ ਨਿਰੰਜਨੁ, ਵੇਖੋ, (੨੯੦੦-ਹ)**
**ਅਭੈ ਨਿਰੰਜਨੁ ਪਰਮ ਪਦੁ, ਵੇਖੋ, (੨੯੦੧)**
**ਅਭੈ ਪਦੁ, ਵੇਖੋ, (੨੯੦੩-ੳ)**
**ਅਭੈ ਪਦ, ਵੇਖੋ, (੨੯੦੪)**
**ਅਭੈ ਪਦੁ, ਵੇਖੋ, (੨੯੦੫)**
**ਅਭੈ ਪਦੁ ਦਾਨੁ, ਵੇਖੋ, (੨੯੦੬)**
**ਅਭੈ ਭਗਤਹ, ਵੇਖੋ, (੨੯੦੦-ਕ)**

'ਜਪੁਜੀ ਸਾਹਿਬ' ਦੇ ਸ਼ੁਰੂ ਵਿਚ ਹੀ ਇਸ ਦੀ ਵਰਤੋਂ ਹੈ :—

**੧ ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ... ॥ ੧ ॥**
ਜਪੁਜੀ, ਸਫ਼ਾ ੧

**'ਮਾਂਡੂਕਯ ਉਪਨਿਸ਼ਦ'** ਵਿਚ "ੴ" ਦੇ ਸੰਬੰਧ ਵਿਚ ਅਭੈ ਪਦ ਵਿਆਖਿਆ ਵਿਚ ਵਰਤਿਆ ਗਿਆ ਹੈ । ਯਥਾ :—

प्रणवो ब्रह्म निर्भयम् ... ॥
(माण्डूक्योपनिषद्, गौडपादीय कारिका, I, 25)

**ਬ੍ਰਿਹਦਾਰਣਯਕ ਉਪਨਿਸ਼ਦ** ਵਿਚ ਬ੍ਰਹਮ ਦੇ ਲੱਛਣ ਹਿਤ ਇਸ ਪ੍ਰਕਾਰ ਕਿਹਾ ਹੈ :—

स वा एष महानज आत्माजरोऽमरो-
ऽमृतोऽभयो ब्रह्माभयं । (IV, 4, 25)

ਨਾਲ ਹੀ ਕਿਹਾ ਹੈ ਕਿ ਉਸ ਅਭੈ ਬ੍ਰਹਮ ਨੂੰ ਜਾਨਣ ਵਾਲਾ ਵੀ ਅਭੈ ਬ੍ਰਹਮ ਹੋ ਜਾਂਦਾ ਹੈ ।

ਬੁੱਧ ਮਤ ਵਿਚ "ਅਭੈ ਪਦ" ਬੜੀ ਮਹੱਤਤਾ ਦੀ ਚੀਜ਼ ਹੈ । ਇਹ ਜੀਵਨ ਦੇ ਦੁਖਾਂ ਤੋਂ ਵਿਮੁਕਤ ਹੋਣ ਨਾਲ ਸੰਬੰਧਤ ਹੈ । ਹਰ ਵਿਅਕਤੀ ਦੇ ਮਨ ਵਿਚ ਕਿਸੇ ਨਾ ਕਿਸੇ ਚੀਜ਼ ਤੋਂ ਭੈ ਰਹਿੰਦਾ ਹੈ । ਇਸ ਭੈ ਤੋਂ ਮੁਕਤ ਹੋ ਜਾਣਾ ਹੀ ਅਭੈ ਪਦ ਦੀ ਪ੍ਰਾਪਤੀ ਹੈ । ਮਹਾਤਮਾ ਬੁੱਧ ਦੀਆਂ ਅਨੇਕਾਂ ਪ੍ਰਤਿਮਾਂ ਹਨ, ਜਿਨ੍ਹਾਂ ਵਿਚ ਉਹ "ਅਭੈ ਦਾਨ" ਮੁਦ੍ਰਾ ਵਿਚ ਦਿਖਾਏ ਗਏ ਹਨ । ਸੰਕੇਤ ਇਸ ਗੱਲ ਵਲ ਹੈ ਕਿ ਬੁੱਧ ਜੀ ਦੇ ਦਰਸ਼ਨ ਇਤਨੇ ਪ੍ਰਭਾਵਸ਼ਾਲੀ ਸਨ ਕਿ ਜਗਿਆਸੂ ਨੂੰ ਨਿਰਭੈਤਾ ਦਾ ਦਾਨ ਮਿਲ ਜਾਂਦਾ ਸੀ ।

**ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਵੀ ਇਹ ਪਦ 'ਕਲ ਕਲੇਸ਼' ਅਤੇ 'ਤਿੰਨ ਤਾਪ' ਆਦਿਕ ਦੇ ਮਿਟਾਨ ਦੇ ਪ੍ਰਸੰਗ ਵਿਚ ਵਰਣਿਤ ਹੈ । ਯਥਾ :—

**ਭਏ ਕ੍ਰਿਪਾਲ ਦਇਆਲ ਗੁਪਾਲਾ**
**ਤਾ ਨਿਰਭੈ ਕੈ ਘਰਿ ਆਇਆ ॥**
**'ਕਲਿ ਕਲੇਸ' ਮਿਟੇ ਖਿਨ ਭੀਤਰਿ**
**ਨਾਨਕ ਸਹਜਿ ਸਮਾਇਆ ॥ ੪ ॥**
ਗੂਜਰੀ ਮਹਲਾ ੫-੬, ਸਫ਼ਾ ੪੯੬-੯੭

ਅਤੇ :—

**ਅਭੈ ਪਦ ਪੂਰਿ 'ਤਾਪ ਤਹ' ਨਾਸੇ**
**ਕਹਿ ਕਬੀਰ ਬੀਚਾਰੀ ॥ ... ॥ ੪ ॥**
ਕੇਦਾਰਾ ਕਬੀਰ-੩, ਸਫ਼ਾ ੧੧੨੩-੨੪

ਜੋਗ ਦੀ ਸਫਲਤਾ ਦੇ ਸੰਬੰਧ ਵਿਚ ਵੀ ਇਸ ਪਦ ਦੀ ਵਰਤੋਂ ਹੈ । ਯਥਾ :—

**ਨਾਨਕ ਜੀਵਤਿਆ ਮਰਿ ਰਹੀਐ**
**ਐਸਾ ਜੋਗੁ ਕਮਾਈਐ ॥**
**ਵਾਜੇ ਬਾਝਹੁ ਸਿੰਙੀ ਵਾਜੈ**
**ਤਉ ਨਿਰਭਉ ਪਦੁ ਪਾਈਐ ॥**
**ਅੰਜਨ ਮਾਹਿ ਨਿਰੰਜਨਿ ਰਹੀਐ**
**ਜੋਗ ਜੁਗਤਿ ਤਉ ਪਾਈਐ ॥ ੪ ॥**
ਸੂਹੀ ਮਹਲਾ ੧-੮, ਸਫ਼ਾ ੭੩੦

"ਅਟਲ", "ਅਚਲ" ਦੀ ਅਵਸਥਾ ਦਾ ਵੀ ਸੰਬੰਧ ਇਸ ਪਦ ਦੇ ਨਾਲ ਪ੍ਰਸੰਗਕ ਹੈ । ਯਥਾ :—

(੧) **ਅਟਲ ਭਇਓ ਧ੍ਰੂਅ ਜਾ ਕੈ**
**ਸਿਮਰਨਿ ਅਰੁ ਨਿਰਭੈ ਪਦੁ ਪਾਇਆ ॥ ... ॥ ੧ ॥**
ਸੋਰਠਿ ਮਹਲਾ ੯-੪, ਸਫ਼ਾ ੬੩੨

(੨) **ਅਚਲ ਅਮਰ ਨਿਰਭੈ ਪਦੁ ਪਾਇਓ**
**ਜਗਤ ਜਾਹਿ ਹੈਰਾਨੋ ॥ ... ॥ ੨ ॥**
ਬਿਲਾ. ਮਹਲਾ ੯-੧, ਸਫ਼ਾ ੮੩੦

ਪਰ ਫ਼ੈਸਲਾਕੁਨ ਚੀਜ਼ ਜੋ **ਸ੍ਰੀ ਗੁਰੂ ਗ੍ਰੰਥ ਸਾਹਿਬ** ਦੀ ਸਿਖਿਆ ਵਿਚ ਇਸ ਸੰਬੰਧ ਵਿਚ ਨਿਕਲਦੀ ਹੈ ਉਹ ਹੈ 'ਨਾਮ' । ਨਾਮ ਦਾਨ ਹੀ ਅਭੈ ਦਾਨ ਨਾਲ ਜੁੜਿਆ ਹੋਇਆ ਤਸੱਵਰ (Concept) ਹੈ । ਯਥਾ :—

**ਅਭੈ ਦਾਨੁ ਨਾਮੁ ਹਰਿ ਪਾਇਓ**
**ਸਿਰੁ ਡਾਰਿਓ ਨਾਨਕ ਸੰਤ ਚਰਨਾ ॥ ੨ ॥**
ਕਾਨੜਾ ਮਹਲਾ ੫-੯, ਸਫ਼ਾ ੧੩੦੦

ਨਿਰਭੈ ਪਦ ਦੀ ਪ੍ਰਾਪਤੀ ਦਾ ਵਸੀਲਾ ਵੀ ਨਾਮ ਹੀ ਹੈ। ਯਥਾ :—

**ਕਹੁ ਨਾਨਕ ਸੋਈ ਨਰੁ ਸੁਖੀਆ**
**ਰਾਮ ਨਾਮ ਗੁਨ ਗਾਵੈ ॥**
**ਅਉਰ ਸਗਲ ਜਗੁ ਮਾਇਆ ਮੋਹਿਆ**
**ਨਿਰਭੈ ਪਦੁ ਨਹੀ ਪਾਵੈ ॥ ੩ ॥**

ਗਉੜੀ ਮਹਲਾ ੯-੮, ਸਫ਼ਾ ੨੨੦

"ਅਭੈ ਪਦ" ਟਿਕਾਣਾ ਹੈ **ਉਸ ਪ੍ਰਭੂ** ਦਾ ਜੋ ਨਿਰਭੈ ਹੈ, ਨਿਰਭਉ ਹੈ, ਅਭਉ ਹੈ । ਇਸੇ ਨੂੰ "ਪਰਮ ਪਦ" ਵੀ ਕਿਹਾ ਹੈ। "ਪਰਮ ਪਦ" ਦੀ ਪ੍ਰਾਪਤੀ ਲਈ ਮਾਰਗ ਹੈ — ਹਰੀ ਕੀਰਤਨ, ਠਾਕੁਰ ਦੀ ਸ਼ਰਨ ਅਤੇ ਨਾਮ ਸਿਮਰਨ । ਇਸ ਪਦ ਨਾਲ ਮਿਲਦੇ ਜੁਲਦੇ ਕਈ ਹੋਰ ਵੀ ਸ਼ਬਦ ਵਰਤੇ ਜਾਂਦੇ ਹਨ ਜੈਸਾ ਕਿ "ਅਮਰਾ ਪਦ", "ਤੁਰੀਆ ਪਦ", "ਨਿਰਬਾਣ ਪਦ" ਆਦਿ ।

**ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ "ਅਭੈ" ਸ਼ਬਦ ਦੀ ਵਰਤੋਂ ਗੁਰੂ ਸਾਹਿਬਾਨ, ਭਗਤਾਂ ਅਤੇ ਭੱਟਾਂ ਦੀ ਬਾਣੀ ਵਿਚ ਮਿਲਦੀ ਹੈ। ਭੱਟਾਂ ਨੇ ਕਈ ਥਾਈਂ ਗੁਰੂ ਸਾਹਿਬਾਨ ਦੀ ਮਹਿਮਾ ਗਾਉਂਦੇ ਹੋਏ ਇਸ ਪਦ ਨੂੰ ਵਰਤਿਆ ਹੈ । ਭਗਤਾਂ ਦੀ ਅਰਦਾਸ ਹੈ "ਅਭੈ ਪਦ" ਦੀ ਪ੍ਰਾਪਤੀ ਲਈ। ਗੁਰੂ ਸਾਹਿਬਾਨ ਦਾ ਆਸ਼ਾ ਹੈ ਕਿ ਅਭੈ ਪਦ ਦੀ ਪ੍ਰਾਪਤੀ ਲਈ ਜਪ (ਨਾਮ ਸਿਮਰਨ), ਹਰੀ ਕੀਰਤਨ ਅਤੇ ਪ੍ਰਭੂ ਦੀ ਸ਼ਰਨ ਆਦਿ ਜ਼ਰੂਰੀ ਹਨ। ਯਥਾ :—

**ਜਪ ਤਪ ਸੰਜਮ ਕਰਮ ਧਰਮ**
**ਹਰਿ ਕੀਰਤਨੁ ਜਨਿ ਗਾਇਓ ॥**
**ਸਰਨਿ ਪਰਿਓ ਨਾਨਕ ਠਾਕੁਰ ਕੀ**
**ਅਭੈ ਦਾਨੁ ਸੁਖੁ ਪਾਇਓ ॥ ੨ ॥**

ਗੂਜਰੀ ਮਹਲਾ ੫-੧੨, ਸਫ਼ਾ ੪੯੮

[**ਸੰਸ.** अभय (**ਅਭਯ**), ਭੈ ਰਹਿਤ, ਨਿਰਭੈ ।]

**ਅਭੈ,** ਨਿਡਰ । ੨੯੦੦ (ੳ)

**ਕਵਨੁ ਸੁ ਘਰੁ ਜੋ ਨਿਰਭਉ ਕਹੀਐ ॥**
**ਭਉ ਭਜਿ ਜਾਇ ਅਭੈ ਹੋਇ ਰਹੀਐ ॥ ੧ ॥ ਰਹਾਉ ॥**

ਗਉੜੀ (ਗੁਆ.) ਕਬੀਰ-੯, ਸਫ਼ਾ ੩੨੫

**ਭਾਵ :** ਉਹ ਕਿਹੜਾ ਸਥਾਨ ਹੈ ਜਿਸ ਨੂੰ ਭੈ-ਰਹਿਤ ਕਹੀਦਾ ਹੈ, (ਜਿਥੇ ਪਹੁੰਚ ਕੇ) ਡਰ ਨਸ ਜਾਵੇ, **ਨਿਡਰ** ਹੋ ਕੇ ਟਿਕੇ ਰਹੀਏ ?
[ਵੇਖੋ, ੨੯੦੦]

**ਅਭੈ,** ਅਭੈ । ੨੯੦੦ (ਅ)

**ਸਤਿਗੁਰੁ ਪ੍ਰਮਾਣੁ ਬਿਧਨੈ ਸਿਰਿਉ**
**ਜਗਿ ਜਸ ਤੂਰੁ ਬਜਾਇਅਉ ॥**
**ਗੁਰ ਰਾਮਦਾਸ ਕਲੁਚਰੈ ਤੈ**
**ਅਭੈ ਅਮਰ ਪਦੁ ਪਾਇਅਉ ॥ ੬ ॥**

ਸਵਈ. ਮਹਲੇ ੪ ਕੇ, ਸਫ਼ਾ ੧੩੯੭

**ਭਾਵ :** (ਹੇ ਗੁਰੂ ਰਾਮਦਾਸ!) ਪ੍ਰਭੂ ਨੇ (ਆਪ ਜੀ ਨੂੰ) ਸਤਿਗੁਰੂ (ਅਮਰਦਾਸ ਜੀ ਦੇ) ਤੁਲ ਪੈਦਾ ਕੀਤਾ ਹੈ । ਆਪ ਦੇ ਜਸ ਦਾ ਨਗਾਰਾ ਸਾਰੇ ਜਗ ਵਿਚ ਵਜ ਰਿਹਾ ਹੈ। ਕਲ੍ ਕਵੀ ਕਹਿੰਦਾ ਹੈ ਹੇ ਗੁਰੂ ਰਾਮਦਾਸ! ਆਪ ਨੇ **ਅਭੈ** ਅਮਰ ਪਦ ਪਾਇਆ ਹੈ।

**ਅਭੈ ਅਮਰ ਪਦੁ,** ਭੈ-ਰਹਿਤ ਅਮਰ ਪਦ ।
[ਵੇਖੋ, ੨੯੦੦]

**ਅਭੈ,** ਅਭੈ । ੨੯੦੦ (ੲ)

**ਤੁਮਰੀ ਦਇਆ ਮਇਆ ਸੁਖੁ ਪਾਵਉ**
**ਹੋਹੁ ਕ੍ਰਿਪਾਲ ਤ ਭਉਜਲੁ ਤਰਨਾ ॥**
**ਅਭੈ ਦਾਨੁ ਨਾਮੁ ਹਰਿ ਪਾਇਓ**
**ਸਿਰੁ ਡਾਰਿਓ ਨਾਨਕ ਸੰਤ ਚਰਨਾ ॥ ੨ ॥**

ਕਾਨੜਾ ਮਹਲਾ ੫-੯, ਸਫ਼ਾ ੧੨੯੯-੧੩੦੦

**ਭਾਵ :** ਹੇ ਪ੍ਰਭੂ ! ਆਪ ਦੀ ਦਇਆ ਅਤੇ ਕ੍ਰਿਪਾ ਕਰਕੇ ਸੁਖ ਮਾਣਦਾ ਹਾਂ । ਆਪ ਮਿਹਰ ਕਰੋ ਤਾਂ ਜੇ ਸੰਸਾਰ ਸਾਗਰ ਤੋਂ ਤਰ ਸਕਾਂ। ਹੇ ਹਰੀ! ਤੇਰੇ ਨਾਮ ਦੁਆਰਾ **ਅਭੈ** ਦਾਨ ਪਾਇਆ ਹੈ ਅਤੇ ਆਪਣਾ ਸਿਰ ਸੰਤਾਂ ਦੇ ਚਰਨਾਂ ਤੇ ਰਖਿਆ ਹੋਇਆ ਹੈ।

**ਅਭੈ ਦਾਨੁ ਨਾਮੁ,** ਨਾਮ (ਸਿਮਰਨ) ਜੋ ਨਿਰਭੈਤਾ ਦਾ ਦਾਨ ਬਖਸ਼ਦਾ ਹੈ ।
[ਵੇਖੋ, ੨੯੦੦]

**ਅਭੈ,** ਭੈ-ਰਹਿਤ । ੨੯੦੦ (ਸ)

**ਸੁਆਮੀ ਅਭੈ ਨਿਰੰਜਨ ਨਰਹਰਿ**
**ਤੁਮੁ ਰਾਖਿ ਲੇਹੁ ਹਮ ਪਾਪੀ ਪਾਥ ॥ ... ॥ ੧ ॥**

ਕਾਨੜਾ ਮਹਲਾ ੪-੬, ਸਫ਼ਾ ੧੨੯੬

**ਭਾਵ :** ਹੇ ਪ੍ਰਭੂ ! ਤੂੰ ਸੁਆਮੀ ਹੈਂ, **ਭੈ-ਰਹਿਤ** ਹੈਂ, ਨਿਰੰਜਨ ਅਤੇ ਪਰਮੇਸ਼ਰ ਹੈਂ । ਅਸੀ ਪਾਪੀ ਹਾਂ (ਮਿਹਰ ਕਰੋ ਅਤੇ ਸਾਨੂੰ) ਪਾਪਾਂ ਦੇ ਰਾਹ ਤੋਂ ਬਚਾ ਲਵੋ ।

**ਨਰਹਰਿ,** ਪਰਮਾਤਮਾ, ਪਰਮੇਸ਼ਰ ।
**ਪਾਥ,** ਰਸਤਾ, ਮਾਰਗ । ਇਸ ਦੇ ਅਰਥ ਕਈ ਟੀਕਾਕਾਰਾਂ ਨੇ ਇਹ ਵੀ ਕੀਤੇ ਹਨ :—

(੧) ਅੱਗ (**ਸੁਸਾਇਟੀ ਕੋਸ਼**) ।
(੨) ਪੱਥਰ (**ਸ਼ਬਦਾਰਥ**) ।

[ਵੇਖੋ, ੨੯੦੦]

**ਅਭੈ,** ਨਿਰਭਉ । ੨੯੦੦ (ਹ)

**ਸਤਗੁਰ ਮਤਿ ਗੂੜ੍ ਬਿਮਲ ਸਤ ਸੰਗਤਿ**
**ਆਤਮੁ ਰੰਗਿ ਚਲੂਲੁ ਭਯਾ ॥**
**ਜਾਗ੍ਯਾ ਮਨੁ ਕਵਲੁ ਸਹਜਿ ਪਰਕਾਸ੍ਯਾ**
**ਅਭੈ ਨਿਰੰਜਨੁ ਘਰਹਿ ਲਹਾ ॥ ... ॥ ੩ ॥**

ਸਵਈ. ਮਹਲੇ ੪ ਕੇ, ਸਫ਼ਾ ੧੩੯੬-੯੭

**ਭਾਵ :** ਡੂੰਘੀ ਮਤਿ ਵਾਲੇ ਸਤਿਗੁਰੂ (ਅਮਰਦਾਸ ਸਾਹਿਬ ਜੀ ਦੇ ਪਵਿੱਤ੍ਰ) ਸਤਿਸੰਗ ਤੋਂ (ਆਪ ਜੀ ਨੂੰ) ਗੂੜ੍ਹਾ ਆਤਮਾ ਦਾ ਰੰਗ ਚੜ੍ਹ ਗਿਆ । ਮਨ ਜਾਗ ਪਿਆ, ਦਿਲ ਦਾ ਕੌਲ ਫੁੱਲ ਸਹਿਜੇ ਹੀ ਖਿੜ ਪਿਆ । **ਨਿਰਭਉ** ਵਾਹਿਗੁਰੂ ਘਰ ਦੇ ਵਿਚੋਂ ਹੀ ਮਿਲ ਪਿਆ ।

(**ਖਾਲਸਾ ਟ੍ਰੈਕਟ ਸੁਸਾਇਟੀ,** ਟ੍ਰੈਕਟ ਨੰਬਰ ੧੧੬੭)

[ਵੇਖੋ, ੨੯੦੦]

**ਅਭੈ,** ਨਿਰਭੈ । ੨੯੦੦ (ਕ)

**ਉਗ੍ਰਸੈਣ ਕਉ ਰਾਜੁ ਅਭੈ**
**ਭਗਤਹ ਜਨ ਦੀਓ ॥ ... ॥ ੭ ॥**

ਸਵਈ. ਮਹਲੇ ੧ ਕੇ, ਸਫ਼ਾ ੧੩੯੦

**ਭਾਵ :** ਉਗ੍ਰਸੈਣ ਨੂੰ ਰਾਜ ਦਿਤਾ ਤੇ ਭਗਤ ਜਨਾਂ ਨੂੰ **ਨਿਰਭੈ** ਕਰ ਦਿਤਾ ।
**ਉਗ੍ਰਸੈਣ, ਵੇਖੋ,** (੫੪) ।
[ਵੇਖੋ, ੨੯੦੦]

**ਅਭੈ,** ਭੈ ਰਹਿਤ, ਨਿਰਭਉ । ੨੯੦੧

**ਸਲੋਕ ਮ: ੩ ॥ ...**
**ਅਭੈ ਨਿਰੰਜਨੁ ਪਰਮ ਪਦੁ ਤਾਕਾ ਭੂਖਾ ਹੋਇ ॥**
**ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ ॥ ੧ ॥**

ਰਾਮ. (ਵਾਰ) ਮਹਲਾ ੩-੬, ਸਫ਼ਾ ੯੪੯

**ਭਾਵ :** (ਪ੍ਰਭੂ) **ਭੈ ਰਹਿਤ ਹੈ,** ਨਿਰੰਜਨ ਹੈ, ਜੋ ਉਸ ਦੇ ਪਰਮ ਪਦ ਦੀ ਪ੍ਰਾਪਤੀ ਦੀ ਭੁੱਖ ਰਖਦਾ ਹੋਵੇ (ਉਹ ਅਭਿਆਗਤ ਹੈ), ਉਸ ਦਾ ਭੋਜਨ (ਹੈ ਗਿਆਨ, ਜੋ) ਕੋਈ ਵਿਰਲਾ ਹੀ ਦੇਂਦਾ ਹੈ ।

**ਮਤਲਬ :** ਜ਼ਿਕਰ ਅਭਿਆਗਤ ਦਾ ਹੈ, (ਵੇਖੋ ਪਰਚੀ ਨੰਬਰ (੨੮੬੧) ), ਇਥੇ ਦਸ ਰਹੇ ਹਨ ਕਿ ਅਸਲ ਅਭਿਆਗਤ ਨੂੰ ਅੰਨ ਮੰਗਣ ਦੀ ਲੋੜ ਨਹੀਂ, ਉਸ ਦੀ ਖ਼ੁਰਾਕ ਗਿਆਨ ਹੈ ਜੋ ਉਸ ਨੂੰ ਕਿਸੇ ਵਿਰਲੇ ਕੋਲੋਂ ਹੀ ਪ੍ਰਾਪਤ ਹੁੰਦੀ ਹੈ । ਇਹ ਗਿਆਨ ਹੈ ਜੋ ਉਸ ਦੀ ਭੁੱਖ ਹਟਾ ਸਕਦਾ ਹੈ । ਉਸ ਨੂੰ ਭੁੱਖ ਹੈ 'ਪਰਮ ਪਦ' ਦੀ, ਇਹ ਟਿਕਾਣਾ ਹੈ ਕੇਵਲ ਉਸ ਪ੍ਰਭੂ ਦਾ ਜੋ ਨਿਰਭੈ ਹੈ ਅਤੇ ਜੋ ਮਾਇਆ ਰਹਿਤ ਹੈ ।
[ਵੇਖੋ, ੨੯੦੦]

**ਅਭੈ,** ਨਿਰਭੈਤਾ । ੨੯੦੨

**ਜਪ ਤਪ ਸੰਜਮ ਕਰਮ ਧਰਮ**
**ਹਰਿ ਕੀਰਤਨੁ ਜਨਿ ਗਾਇਓ ॥**
**ਸਰਨਿ ਪਰਿਓ ਨਾਨਕ ਠਾਕੁਰ ਕੀ**
**ਅਭੈ ਦਾਨੁ ਸੁਖੁ ਪਾਇਓ ॥ ੨ ॥**

ਗੂਜਰੀ ਮਹਲਾ ੫-੧੨, ਸਫ਼ਾ ੪੯੮

**ਭਾਵ :** (ਦਾਸ ਦੇ) ਜਪ, ਤਪ, ਸੰਜਮ, ਕਰਮ ਅਤੇ ਧਰਮ (ਇਹੋ ਹਨ ਜੋ) ਸੇਵਕ ਨੇ (ਸਦਾ) ਹਰੀ ਦਾ ਕੀਰਤਨ ਗਾਇਨ ਕੀਤਾ ਹੈ । ਠਾਕੁਰ ਦੀ ਸਰਨ ਵਿਚ ਪੈ ਕੇ **ਨਿਰਭੈਤਾ** ਦਾ ਦਾਨ ਅਤੇ (ਆਤਮ) ਸੁਖ ਪਾਇਆ ਹੈ ।
**ਅਭੈ ਦਾਨੁ,** ਨਿਰਭੈਤਾ ਦਾ ਦਾਨ ।
[ਵੇਖੋ, ੨੯੦੦]

**ਅਭੈ,** ਅਭੈ । ੨੯੦੩

**ਨਾਹਿਨ ਗੁਨੁ ਨਾਹਿਨ ਕਛੁ ਜਪੁ ਤਪੁ**
**ਕਉਨੁ ਕਰਮੁ ਅਬ ਕੀਜੈ ॥**
**ਨਾਨਕ ਹਾਰਿ ਪਰਿਓ ਸਰਨਾਗਤਿ**
**ਅਭੈ ਦਾਨੁ ਪ੍ਰਭ ਦੀਜੈ ॥ ੩ ॥**

ਜੈਤ. ਮਹਲਾ ੯-੨, ਸਫ਼ਾ ੭੦੩

**ਭਾਵ :** (ਮੇਰੇ ਵਿਚ) ਨਾ ਕੋਈ ਗੁਣ ਹੈ ਨਾ ਹੀ (ਮੈਂ) ਕੁਛ ਜਪ ਅਤੇ ਤਪ (ਕੀਤੇ ਹਨ)। ਹੁਣ (ਮੈਂ) ਕਿਸ ਕਰਮ (ਦੁਆਰਾ ਮੁਕਤੀ ਪ੍ਰਾਪਤ) ਕਰ ਸਕਦਾ ਹਾਂ ? ਹੇ ਪ੍ਰਭੂ ! (ਹੋਰ ਕੋਈ ਰਾਹ ਨਹੀਂ

ਸੁਝਦਾ, ਮੈਂ) ਹਾਰ ਕੇ ਆਪ ਦੀ ਸ਼ਰਨੀ ਪਿਆ ਹਾਂ (ਕਿਰਪਾ ਕਰਕੇ ਮੈਨੂੰ) **ਅਭੈ** ਦਾਨ ਬਖ਼ਸ਼ੋ (ਤਾਂ ਜੇ ਮੈਂ ਮਰਨ ਜਨਮ ਦੇ ਡਰ ਤੋਂ ਉਤਾਂਹ ਉਠ ਸਕਾਂ)।

**ਅਭੈ ਦਾਨੁ,** ਨਿਰਭੈਤਾ ਦਾ ਦਾਨ।

[ਵੇਖੋ, ੨੯੦੦]

**ਅਭੈ,** ਅਭੈ, ਨਿਰਭੈਤਾ ਦਾ। ੨੯੦੩ (ੳ)

**ਸੁਖ ਲਹਹਿ ਤਿਨਰ ਸੰਸਾਰ ਮਹਿ**
**ਅਭੈ ਪਟੁ ਰਿਪ ਮਧਿ ਤਿਹ ॥**
**ਸਕਯਥ ਤਿਨਰ ਜਾਲਪੁ ਭਣੈ**
**ਗੁਰ ਅਮਰਦਾਸੁ ਸੁਪ੍ਰਸੰਨੁ ਜਿਹ ॥ ੨ ॥**

ਸਵਈ. ਮਹਲੇ ੩ ਕੇ–੧੧, ਸਫ਼ਾ ੧੩੯੪

**ਭਾਵ :** ਓਹ ਨਰ ਸੰਸਾਰ ਵਿਚ ਸੁਖ ਮਾਣਦੇ ਹਨ, ਉਨ੍ਹਾਂ ਦੇ ਤੇ ਉਨ੍ਹਾਂ ਦੇ (ਕਾਮਾਦਿਕ ਯਾ ਸੰਸਾਰਿਕ) **ਵੈਰੀਆਂ ਦੇ** ਵਿਚਕਾਰ **ਨਿਰਭੈਤਾ ਦਾ** ਬਸਤਰ (ਤਣਿਆਂ) ਰਹਿੰਦਾ ਹੈ (ਓਹ ਵੈਰੀਆਂ ਤੋਂ ਨਿਰਭੈ ਰਹਿੰਦੇ ਹਨ)। ਸ੍ਰੀ ਜਾਲਪ ਜੀ ਕਹਿੰਦੇ ਹਨ ਓਹ ਨਰ ਸਫਲ ਹਨ ਜਿਨ੍ਹਾਂ ਉਤੇ ਸ੍ਰੀ ਗੁਰੂ ਅਮਰਦਾਸ ਜੀ ਪ੍ਰਸੰਨ ਹਨ।

(**ਖਾਲਸਾ ਟ੍ਰੈਕਟ ਸੁਸਾਇਟੀ,** ਟ੍ਰੈਕਟ ਨੰਬਰ ੧੧੯੫)

**ਅਭੈ ਪਟੁ,** ਨਿਰਭੈਤਾ ਦਾ ਬਸਤਰ।

[ਵੇਖੋ, ੨੯੦੦]

**ਅਭੈ,** ਅਭੈ। ੨੯੦੪

**ਅਭੈ ਪਦ ਪੂਰਿ ਤਾਪ ਤਹ ਨਾਸੇ**
**ਕਹਿ ਕਬੀਰ ਬੀਚਾਰੀ ॥**
**ਉਬਟ ਚਲੰਤੇ ਇਹੁ ਮਦੁ ਪਾਇਆ**
**ਜੈਸੇ ਖੋਂਦ ਖੁਮਾਰੀ ॥ ੪ ॥**

ਕੇਦਾਰਾ ਕਬੀਰ–੩, ਸਫ਼ਾ ੧੧੨੩–੨੪

**ਵੇਖੋ, ਉਬਟ (੪੯੬)**

**ਅਭੈ ਪਦ,** ਨਿਰਭੈਤਾ ਦਾ ਪਦ।

**ਤਾਪ ਤਹ,** ਤਿੰਨੇ ਤਾਪ (ਆਧਿਦੈਵਿਕ, ਆਧਿਭੌਤਿਕ ਅਤੇ ਆਧਿਆਤਮਿਕ)। ਵਿਸਥਾਰ ਲਈ ਵੇਖੋ, **ਉਪਾਧਿ (੪੭੫)**।

[ਵੇਖੋ, ੨੯੦੦]

**ਅਭੈ,** ਅਭੈ। ੨੯੦੫

**ਅੰਬਰੀਕ ਕਉ ਦੀਓ ਅਭੈ ਪਦੁ**
**ਰਾਜੁ ਭਭੀਖਨ ਅਧਿਕ ਕਰਿਓ ॥**
**ਨਉ ਨਿਧਿ ਠਾਕੁਰਿ ਦਈ ਸੁਦਾਮੈ**
**ਧ੍ਰੂਅ ਅਟਲੁ ਅਜਹੂ ਨ ਟਰਿਓ ॥ ੩ ॥**

ਮਾਰੂ ਨਾਮਦੇਉ–੧, ਸਫ਼ਾ ੧੧੦੫

**ਵੇਖੋ, ਅੰਬਰੀਕ (੧੨੪੮)**

**ਅੰਬਰੀਕ,** ਅੰਬਰੀਕ ਰਾਜਾ, **ਵੇਖੋ, (੧੨੪੮)**।

**ਅਭੈ ਪਦੁ,** ਨਿਰਭੈਤਾ ਦਾ ਪਦ।

**ਭਭੀਖਨ, ਵੇਖੋ,** (**੧੨੪੮**)।

**ਨਉ ਨਿਧਿ, ਵੇਖੋ,** (੧੪੫੦)।

**ਸੁਦਾਮੈ,** ਸੁਦਾਮਾ, **ਵੇਖੋ, (੫੬)**।

**ਧ੍ਰੂਅ, ਵੇਖੋ,** (੧੨੪੮)। ਕਈ ਬੀੜਾਂ ਵਿਚ ਪਾਠ "ਧ੍ਰੂਅ" ਵੀ ਹੈ।

[ਵੇਖੋ, ੨੯੦੦]

**ਅਭੈ,** ਨਿਰਭਉ। ੨੯੦੬

**ਆਇਓ ਸਰਣਿ ਦੀਨ ਦੁਖ ਭੰਜਨ**
**ਚਿਤਵਉ ਤੁਮ੍ਰੀ ਓਰਿ ॥**
**ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ**
**ਪ੍ਰਭ ਨਾਨਕ ਬੰਧਨ ਛੋਰਿ ॥ ੨ ॥**

ਜੈਤ. ਮਹਲਾ ੫–੯, ਸਫ਼ਾ ੭੦੧–੦੨

**ਭਾਵ :** ਹੇ ਦੁਖਾਂ ਦੇ ਨਾਸ਼ਕ, ਦੀਨਾਂ ਦੇ ਨਾਥ (ਪ੍ਰਭੂ)! **ਮੈਂ ਤੇਰੀ** ਸ਼ਰਨ ਆਇਆ ਹਾਂ ਅਤੇ ਮੇਰਾ ਧਿਆਨ ਤੇਰੇ ਵਲ ਹੀ ਰਹਿੰਦਾ ਹੈ। ਹੇ ਪ੍ਰਭੂ! ਮੈਨੂੰ ਸਿਮਰਨ ਦੀ ਦਾਤ ਬਖ਼ਸ਼। ਹੇ ਸੁਆਮੀ! ਮੈਨੂੰ ਬੰਧਨ ਮੁਕਤ ਕਰ ਅਤੇ **ਅਭੈ** ਪਦ ਦਾ ਦਾਨ ਦੇ।

**ਅਭੈ ਪਦੁ,** ਨਿਰਭੈਤਾ ਦਾ ਪਦ।

[ਵੇਖੋ, ੨੯੦੦]

**ਅਮਰ,** ਹੁਕਮ। ੨੯੦੭

**ਤਿਲਕ ਹੀਣੰ ਜਥਾ ਬਿਪ੍ਰਾ ॥ ਅਮਰ ਹੀਣੰ ਜਥਾ ਰਾਜਨਹ ॥**
**ਆਵਧ ਹੀਣੰ ਜਥਾ ਸੂਰਾ ॥**
**ਨਾਨਕ ਧਰਮ ਹੀਣੰ ਤਥਾ ਬੈਸ੍ਨਵਹ ॥ ੫੬ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੯

**ਭਾਵ :** ਤਿਲਕ ਤੋਂ ਬਿਨਾਂ ਜੈਸੇ ਬ੍ਰਾਹਮਣ, **ਹੁਕਮ** ਤੋਂ ਬਿਨਾਂ ਜੈਸੇ ਰਾਜੇ, ਸ਼ਸਤ੍ਰ ਹੀਣ ਜਿਵੇਂ ਸੂਰਮੇ। ਤਿਵੇਂ ਹੀ ਧਰਮ ਹੀਣ ਵੈਸ਼ਨਵ ਹਨ।

**ਮਤਲਬ :** ਏਥੇ ਵੈਸ਼ਨਵ ਲਈ ਦੱਸਿਆ ਹੈ ਕਿ 'ਧਰਮ' ਕਿਤਨਾ ਜ਼ਰੂਰੀ ਹੈ। ਪਰ ਜਿਸ ਧਰਮ ਵਲ ਸੰਕੇਤ 'ਗੁਰੂ ਜੀ ਨੇ ਕੀਤਾ ਹੈ ਉਸ ਦਾ ਲੱਛਣ ਵੀ ਉਨ੍ਹਾਂ ਆਪ ਹੀ ਦਸਿਆ ਹੋਇਆ ਹੈ :—

**ਕਰਮ ਕਰਤ ਹੋਵੈ ਨਿਹਕਰਮ ॥**
**ਤਿਸੁ ਬੈਸਨੋ ਕਾ ਨਿਰਮਲ ਧਰਮ ॥ ... ॥ ੨ ॥**

ਗਉੜੀ (ਸੁਖ.) ਮ: ੫–੯, ਸਫ਼ਾ ੨੭੪

ਗੁਰੂ ਜੀ ਨੇ ਇਸੇ ਧਰਮ ਪ੍ਰਾਇਣਤਾ ਦਾ ਉਪਦੇਸ਼ ਵੈਸ਼ਨਵ ਨੂੰ ਦਿਤਾ ਹੈ। ਵੈਸ਼ਨਵ ਲੋਕ ਅਹਿੰਸਾ ਦੇ ਪਖ ਵਾਲੇ ਹੁੰਦੇ ਹਨ। ਗੁਰਵਾਕ ਹੈ :—

**ਧੌਲੁ ਧਰਮੁ ਦਇਆ ਕਾ ਪੂਤੁ ॥ ... ॥ ੧੬ ॥**

ਜਪੁਜੀ, ਸਫ਼ਾ ੩

ਸੋ ਅਸਲ ਵੈਸ਼ਨਵ ਉਹ ਹੈ ਜੋ ਦਇਆ ਧਰਮ ਵਾਲਾ ਹੈ ਅਤੇ ਕਰਮ ਅਭਿਮਾਨੀ ਨਹੀਂ। ਜਿਸ ਵੈਸ਼ਨਵ ਵਿਚ ਇਹ ਗੁਣ ਨਹੀਂ ਉਹ ਅੰਦਰੋਂ ਫੋਕਾ ਹੈ, ਉਹ ਐਸਾ ਹੀ ਹੈ ਜੈਸੇ ਕਿ ਸੂਰਮਾ ਜੋ ਰਣਖੇਤ ਵਿਚ ਤਾਂ ਪੁੱਜ ਗਿਆ ਹੈ, ਪਰ ਹੈ ਸ਼ਸਤ੍ਰਹੀਨ। ਗੁਰੂ ਜੀ ਕਿਸੇ ਵੈਸ਼ਨਵ ਨੂੰ ਉਪਦੇਸ਼ ਕਰ ਰਹੇ ਪ੍ਰਤੀਤ ਹੁੰਦੇ ਹਨ, ਧਰਮ ਦੀ ਪਰਪੱਕਤਾ ਦੀ ਸਿਖਿਆ ਵਾਸਤੇ ਮਿਸਾਲਾਂ ਦੇ ਕੇ ਸਮਝਾ ਰਹੇ ਹਨ। ਦੱਸਣ ਦਾ ਪ੍ਰਯੋਜਨ ਇਹ ਹੈ ਕਿ ਜਿਸ ਤਰ੍ਹਾਂ ਬਾਹਰ ਦੇ ਸਾਮਾਨ, ਯਥਾ :— ਤਿਲਕ, ਹੁਕਮ, ਸ਼ਸਤ੍ਰ ਆਦਿਕ ਖ਼ਾਸ ਖ਼ਾਸ ਸ਼੍ਰੇਣੀਆਂ ਲਈ ਜ਼ਰੂਰੀ ਹਨ ਏਸੇ ਤਰ੍ਹਾਂ ਵੈਸ਼ਨਵ ਲਈ ਅੰਦਰ ਦੇ ਗੁਣ ਜ਼ਰੂਰੀ ਹਨ। ਧਰਮ ਓਹੋ ਹੈ ਜੋ ਅੰਦਰੋਂ ਧਾਰਨ ਕੀਤਾ ਜਾਵੇ, ਇਹ ਅੰਦਰ ਦੀ ਧਾਰਨਾ ਵੈਸ਼ਨਵ ਲਈ ਲੋੜੀਂਦੀ ਵਸਤੂ ਹੈ। ਉਹ ਕਰਮ ਅਭਿਮਾਨੀ ਨਾ ਹੋਵੇ, ਜੋ ਕਰਨੀ ਕਰੇ ਉਹ ਐਸੀ ਹੋਵੇ :—

**ਸਤੁ ਸੰਤੋਖੁ ਦਇਆ ਕਮਾਵੈ**
**ਏਹ ਕਰਣੀ ਸਾਰ ॥ ... ॥ ੩ ॥**

ਸਿਰੀ. ਮਹਲਾ ੫–੯੫, ਸਫ਼ਾ ੫੧

[ਅ. ﺍﻣﺮ (ਅਮਰ), ਹੁਕਮ, ਫ਼ਰਮਾਨਾ।]

**ਅਮਰ,** ਹੁਕਮ, ਰਾਜ। ੨੯੦੮

**ਅਸੰਖ ਚੋਰ ਹਰਾਮ ਖੋਰ ॥**
**ਅਸੰਖ ਅਮਰ ਕਰਿ ਜਾਹਿ ਜੋਰ ॥ ... ॥ ੧੮ ॥**

ਜਪੁਜੀ, ਸਫ਼ਾ ੪

**ਵੇਖੋ, ਅਸੰਖ (੧੪੩੬)**

[ਵੇਖੋ, ੨੯੦੭]

**ਅਮਰ,** ਅਮਰ, ਜੋ ਮਾਰਿਆ ਨਹੀਂ ਜਾਂਦਾ। ੨੯੦੯

**ਅਜਰ ਗਹੁ ਜਾਰਿ ਲੈ ਅਮਰ ਗਹੁ ਮਾਰਿ ਲੈ**
**ਭ੍ਰਾਤਿ ਤਜਿ ਛੋਡਿ ਤਉ ਅਪਿਉ ਪੀਜੈ ॥ ... ॥ ੨ ॥**

ਮਾਰੂ ਮਹਲਾ ੧–੯, ਸਫ਼ਾ ੯੯੧

**ਵੇਖੋ, ਅਜਰ (੨੧੨੫)**

[ਸੰਸ. अमर (ਅਮਰ), ਕਦੀ ਨਾ ਮਰਨ ਵਾਲਾ, ਅਵਿਨਾਸ਼ੀ, ਚਿਰਸਥਾਈ, ਨਾਸ਼ ਰਹਿਤ।]

**ਅਮਰ,** ਅਮਰ। ੨੯੧੦

**ਗੁਰ ਰਾਮਦਾਸ ਕਲ੍ਯ੍ਯੁਚਰੈ ਤੈਂ**
**ਅਟਲ ਅਮਰ ਪਦੁ ਪਾਇਓ ॥ ੫ ॥**

ਸਵਈ. ਮਹਲੇ ੪ ਕੇ, ਸਫ਼ਾ ੧੩੯੭

**ਭਾਵ :** ਕਲ੍ਯ ਕਵੀ ਜੀ ਆਖਦੇ ਹਨ :—

ਹੇ ਸ੍ਰੀ ਗੁਰੂ ਰਾਮਦਾਸ ਜੀਉ! ਆਪ ਨੇ ਅਟਲ **ਅਮਰ** ਪਦਵੀ ਪਾਈ ਹੈ।

**ਅਮਰ ਪਦੁ,** ਅਡੋਲ ਪਦ, ਸਹਿਜ ਪਦ, ਉਹ ਥਾਂ ਜਿਥੇ ਟਿਕ ਕੇ ਜਨਮ ਮਰਨ ਤੋਂ ਮੁਕਤੀ ਮਿਲ ਜਾਂਦੀ ਹੈ।

[ਵੇਖੋ, ੨੯੦੯]

**ਅਮਰ,** ਅਮਰ। ੨੯੧੧

**ਹਿਰਦੈ ਨਾਮੁ ਸਰਬ ਧਨੁ ਧਾਰਣੁ**
**ਗੁਰ ਪਰਸਾਦੀ ਪਾਈਐ ॥**
**ਅਮਰ ਪਦਾਰਥ ਤੇ ਕਿਰਤਾਰਥ**
**ਸਹਜ ਧਿਆਨਿ ਲਿਵ ਲਾਈਐ ॥ ੧ ॥**

ਭੈਰਉ ਮਹਲਾ ੧–੭, ਸਫ਼ਾ ੧੧੨੭

**ਭਾਵ :** ਹਿਰਦੇ ਵਿਚ ਕੇਵਲ ਨਾਮ ਦਾ ਇਕ ਆਧਾਰ ਹੋਰ ਕੁਲ ਸੰਪਤਿ (ਤੋਂ ਸ਼੍ਰੇਸ਼ਟ ਹੈ)। ਇਹ **ਅਮਰ** ਪਦਾਰਥ ਹੈ (ਹੋਰ ਸਾਰੀ ਸੰਪਤਿ ਨਾਸ਼ਵਾਨ ਹੈ)। ਇਸ ਲਈ ਉਪਾਏ, ਲਿਵ ਲਾ ਕੇ ਸਹਿਜ ਧਿਆਨ ਵਿਚ ਮਗਨ ਹੋਣ ਦਾ ਹੈ, ਪਰ ਗੁਰੂ ਦੀ ਮਿਹਰ ਤੋਂ ਹੀ ਇਹ ਸਫਲਤਾ ਪ੍ਰਾਪਤ ਹੁੰਦੀ ਹੈ।

**ਧਾਰਣੁ,** ਆਧਾਰ।
**ਕਿਰਤਾਰਥ,** ਸਫਲਤਾ।
[ਵੇਖੋ, ੨੯੦੯]

**ਅਮਰ,** ਅਮਰ । ੨੯੧੨

**ਅਮਰ ਪਿੰਡ ਭਏ ਸਾਧੂ ਸੰਗਿ**
**ਜਨਮ ਮਰਣ ਦੋਊ ਮਿਟਿ ਗਈਆ ॥ ੧ ॥**

ਬਿਲਾ. (ਅਸਟ.) ਮਹਲਾ ੪–੭, ਸਫ਼ਾ ੮੩੫

**ਭਾਵ :** ਸਾਧੂ ਦੀ ਸੰਗਤ ਵਿਚ ਰਹਿ ਕੇ (ਗੁਰੂ ਦੀ ਚਰਨ ਸ਼ਰਨ ਵਿਚ ਵਸਦਿਆਂ), ਅਸੀ **ਅਮਰ** ਕਾਇਆਂ ਵਾਲੇ ਹੋ ਗਏ ਹਾਂ, ਅਤੇ ਸਾਡਾ ਜਨਮ ਅਤੇ ਮਰਨ ਦੋਨੋਂ ਮਿਟ ਗਏ ਹਨ ।

**ਮਤਲਬ :** ਜੀਵਨ ਮੁਕਤ ਵਾਲੀ ਦਸ਼ਾ ਦੀ ਪ੍ਰਾਪਤੀ ਦਾ ਵਿਵਰਣ ਹੈ । ਆਵਾਗੌਣ ਦਾ ਚਕਰ ਖ਼ਤਮ ਹੋ ਗਿਆ ਹੈ । ਜੋ ਦਿਹਾੜੇ ਬਾਕੀ ਹਨ ਉਹ ਗੁਰੂ ਸੇਵਾ ਵਿਚ ਸਫਲ ਹੋ ਰਹੇ ਹਨ ਜੋ ਅਮਰ ਪਦਾਰਥ ਦੇ ਲਾਭ ਦੇ ਸਾਖੀ ਹਨ । ਆਤਮਾ ਦੀ ਅਮਰਤਾ ਦਾ ਗਿਆਨ ਪਰਬਲ ਹੈ । ਸਰੀਰ ਦੀ ਮੌਤ ਅਤੇ ਉਸ ਦਾ ਭੈ ਨਿਰਅਰਥਕ ਹੋ ਗਏ ਹਨ ।

[ਵੇਖੋ, ੨੯੦੯]

**ਅਮਰਕੁ,** ਦਿਵਜ, ਆਪਣੇ ਅੰਦਰ ਦੀ ਚਮਕ ਰਖਣ ਵਾਲਾ, ਸੁਭਾਵ ਕਰਕੇ ਰੋਸ਼ਨ, ਸੁਤੇ ਪ੍ਰਕਾਸ਼ । ੨੯੧੩

**ਜਿਹ ਸਿਮਰਨਿ ਕਰਹਿ ਤੂ ਕੇਲ ॥**
**ਦੀਪਕੁ ਬਾਂਧਿ ਧਰਿਓ ਬਿਨੁ ਤੇਲ ॥**
**ਸੋ ਦੀਪਕੁ ਅਮਰਕੁ ਸੰਸਾਰਿ ॥**
**ਕਾਮ ਕ੍ਰੋਧ ਬਿਖੁ ਕਾਢੀਲੇ ਮਾਰਿ ॥ ੩ ॥**

ਰਾਮ. ਕਬੀਰ–੬, ਸਫ਼ਾ ੬੭੧

**ਭਾਵ :** (ਹੇ ਮਨ !) ਜਿਸ ਸਿਮਰਨ ਕਾਰਣ ਤੇਰੇ ਅੰਦਰ ਬਿਨਾਂ ਤੇਲ ਦੇ ਦੀਪਕ ਬਣਾ ਕੇ ਧਰਿਆ ਹੋਇਆ ਪ੍ਰਜੁਲਿਤ ਰਹਿੰਦਾ ਹੈ ਅਤੇ ਤੂੰ ਅਨੰਦ ਕਰਦਾ ਹੈਂ (ਇਹੋ ਜਿਹਾ ਸਿਮਰਨ ਕਰ) । ਸੰਸਾਰ ਵਿਚ (ਅਨੁਭਵ ਦਾ) ਇਹ ਦੀਵਾ **ਸੁਤੇ ਪ੍ਰਕਾਸ਼ ਹੈ ।** ਇਸ ਦੀਵੇ ਦਾ ਪ੍ਰਕਾਸ਼ ਕਾਮ ਕ੍ਰੋਧ ਆਦਿਕ ਦੀ ਜ਼ਹਿਰ ਨੂੰ ਬਾਹਰ ਕੱਢ ਮਾਰਦਾ ਹੈ ।

'ਅਮਰਕੁ' ਦੇ ਅਰਥ ਇਸ ਤਰ੍ਹਾਂ ਵੀ ਕੀਤੇ ਜਾਂਦੇ ਹਨ :—

(੧) ਅਮਰਕੁ = ਅਮਰ ਹੈ (ਸੰਪ੍ਰਦਾ) ।
(੨) ਅਮਰ ਕਰਨ ਵਾਲਾ ।

[**ਸੰਸ.** अमरः (**ਅਮਰ:**), ਦੇਵ ;
**ਪ੍ਰਾ.** अमर (**ਅਮਰ**), ਦਿਵਜ, ਦੇਵ ਸੰਬੰਧੀ ।]

**ਅਮਰਤੁ,** ਅਟੱਲ, ਅਮਰ । ੨੯੧੪

**ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ ॥**
**ਅਮਰਦਾਸਿ ਅਮਰਤੁ ਛਤ੍ਰੁ**
**ਗੁਰ ਰਾਮਹਿ ਦੀਅਉ ॥ ... ॥ ੧ ॥**

ਸਵਈ. ਮਹਲੇ ੫ ਕੇ–੧੯, ਸਫ਼ਾ ੧੪੦੮

**ਵੇਖੋ, ਅੰਗਦਿ (੯੮੩)**

**ਅਮਰਤੁ ਛਤ੍ਰੁ,** ਅਟੱਲ ਛਤਰ ।

[ਵੇਖੋ, ੧੨੭੨]

**ਅਮਰਦਾਸ (ਗੁਰੂ)** ੨੯੧੫

ਸਿਖ ਧਰਮ ਦੇ ਤੀਜੇ ਗੁਰੂ ਸਨ । ਗੁਰਤਾ ਪ੍ਰਾਪਤ ਕਰਨ ਤੋਂ ਪਹਿਲਾਂ ਆਪ ਇਕ ਸੁੱਛ, ਨਿੰਮਰ ਅਤੇ ਸੇਵਾ ਭਰਪੂਰ ਜੀਵਨ ਬਿਤਾ ਰਹੇ ਸਨ । ਗੁਰੂ ਅੰਗਦ ਦੇਵ ਜੀ ਨੇ ਇਨ੍ਹਾਂ ਬਾਰੇ ਇਕ ਵਾਰੀ ਕਿਹਾ ਸੀ :—

ਪੁਰਖਾ ਜੀ ! ਤੁਸੀ ਨਿਮਾਨਿਆ ਕੇ ਮਾਨਿ ਹੋ ।

**ਨਿਥਾਵਿਆਂ ਕੇ ਥਾਉਂ ਹੋ ।**
**ਨਿਓਟਿਆਂ ਕੀ ਓਟ ਹਉ ।**
**ਨਿਧਰਿਆਂ ਕੀ ਧਰ ਹਉ ।**
**ਗਈ ਬਹੋੜ ਹੋ ।**
**ਬੰਦੀ ਛੋੜ ਹੋ ।**
**ਭੰਨਣ ਘੜਨ ਸਮਰਥ ਹੋ ।**
**ਰਿਜਕ ਕੀ ਕੁੰਜੀ ਤੁਮਾਰੇ ਹਥ ਹੈ ।**
**ਪੁਰਖਾ ਜੀ ਤੁਮ ਧੰਨ ਹੋ ।**

(**ਮਹਿਮਾ ਪ੍ਰਕਾਸ਼** (ਵਾਰਤਕ), ਹਸਤ ਲਿਖਤ, ਸਫ਼ਾ ੩੮)

ਇਹ ਅਵਸਥਾ ਪ੍ਰਾਪਤ ਕਰਨ ਲਈ ਜੋ ਘਾਲਾਂ ਆਪ ਨੇ ਘਾਲੀਆਂ ਉਨ੍ਹਾਂ ਦੇ ਸਮਾਚਾਰ ਬੜੇ ਰੋਚਕ ਹਨ ।

ਆਪ ਦੇ ਪਿਤਾ ਭਾਈ ਤੇਜ ਭਾਨ ਜੀ ਖੱਤਰੀ, ਬਾਸਰਕੇ (ਜ਼ਿਲਾ ਅੰਮ੍ਰਿਤਸਰ) ਦੇ ਨਿਵਾਸੀ ਸਨ । ਸਾਰੇ ਪ੍ਰਵਾਰ ਦੀ ਧਾਰਮਕ ਧਾਰਣਾ ਵੈਸ਼ਨਵ ਮਤ ਦੀ ਸੀ । ਇਸ ਘਰਾਣੇ ਵਿਚ ਅਮਰਦਾਸ ਜੀ ਮਈ ੫, ੧੪੭੯ ਨੂੰ ਜਨਮੇਂ । ਆਪ ਉਨ੍ਹਾਂ ਸਾਰਿਆਂ ਰਹੁ ਰੀਤਾਂ ਦੇ ਕਾਇਲ ਸਨ ਜੋ ਘਰੋਗੀ ਪ੍ਰਥਾ ਅਨੁਸਾਰ ਸਨ । ਆਪ ਅਕਸਰ ਗੰਗਾ ਇਸ਼ਨਾਨ ਲਈ ਜਾਇਆ ਕਰਦੇ ਸਨ । ਇਤਿਹਾਸਕਾਰ ਦਸਦੇ ਹਨ ਕਿ ਜਦ ਵੀਹਵੀਂ ਵਾਰ ਇਸ਼ਨਾਨ ਕਰਕੇ ਪਰਤੇ ਤਾਂ ਗੁਰੂ ਅਪਨਾਉਣ ਦੀ ਇੱਛਾ ਪ੍ਰਬਲ ਹੋ ਉੱਠੀ । ਇਸ ਦੇ ਫਲਸਰੂਪ ਆਪ ਦੀ ਮੁਲਾਕਾਤ ਗੁਰੂ

ਅੰਗਦ ਦੇਵ ਜੀ ਨਾਲ ਖਡੂਰ ਵਿਖੇ ਹੋਈ। ਗੁਰੂ ਜੀ ਦੇ ਦਰਸ਼ਨਾਂ ਅਤੇ ਬਚਨਾਂ ਦਾ ਅਸਰ ਬਹੁਤ ਡੂੰਘਾ ਹੋਇਆ। ਆਪ ਨੇ ਬਾਕੀ ਆਯੂ ਗੁਰੂ ਜੀ ਦੇ ਚਰਨਾਂ ਵਿਚ ਰਹਿ ਕੇ ਗੁਜ਼ਾਰਨ ਦਾ ਨਿਰਣਯ ਕੀਤਾ। ਇਹ ਗੱਲਾਂ ਸੰਨ ੧੫੪੦ ਈ. ਦੀਆਂ ਹਨ। ਇਸ ਸਮੇਂ ਆਪ ਦੀ ਆਯੂ ਤਕਰੀਬਨ ਇਕਾਠ ਸਾਲ ਦੀ ਸੀ।

ਗੁਰੂ ਅੰਗਦ ਦੇਵ ਜੀ ਪਾਸ ਰਹਿ ਕੇ ਆਪ ਨੇ ਜੋ ਸੇਵਾ ਕੀਤੀ ਉਸ ਦਾ ਵਰਣਨ ਇਸ ਪ੍ਰਕਾਰ ਹੈ :—

**ਰਹੇ ਪਹਰ ਰਾਤ੍ਰ ਤਬ ਜਲ ਭਰ ਲਿਆਵੈ।**
**ਸਤਗੁਰ ਕੋ ਇਸਨਾਨ ਕਰਾਵੈ ॥ ੬੭॥**
**ਇਸਨਾਨ ਕਰਾਇ ਇਕੰਤ ਬਹ ਰਹੇਂ।**
**ਕਾਹੂ ਸੋਂ ਕਛੂ ਸੁਨੇ ਨ ਕਹੇਂ।**
**ਸਤਿਗੁਰ ਮੂਰਤਿ ਹਿਰਦੇ ਧਰੇ।**
**ਖਾਨ ਪਾਨ ਕਛੁ ਸੁਧ ਨਹੀ ਕਰੇ ॥ ੬੮॥ ...**
**ਇਤ ਬਿਧ ਦੁਆਦਸ ਬਰਖ ਬਿਤਾਏ।**
**ਤਨ ਵਹੀ ਬਸਤ੍ਰ ਜੋ ਪਹਰੇ ਆਏ।**
**ਦੇਹ ਬਿਵਹਾਰ ਕੀ ਸੁਧ ਨਹੀ ਰਹੀ।**
**ਗੁਰ ਮੂਰਤਿ ਹਿਰਦੇ ਦ੍ਰਿੜ ਭਈ ॥ ੭੦॥**
**(ਮਹਿਮਾ ਪ੍ਰਕਾਸ਼ ਕਵਿਤਾ,** ਭਾਗ ੨, ਸਫ਼ਾ ੫੧)

ਇਹ ਨਿਸ਼ਕਾਮ ਸੇਵਾ ਨਿਰੰਤਰ ਬਾਰਾਂ ਸਾਲ ਜਾਰੀ ਰਹੀ। ਆਪ ਦੀ ਸੱਚੀ ਲਗਨ ਅਤੇ ਦ੍ਰਿੜ੍ਹਤਾ ਵੇਖ ਕੇ ਗੁਰੂ ਜੀ ਤ੍ਰੁਠ ਪਏ। ਆਪ ਨੂੰ ਗੁਰਤਾ ਪ੍ਰਾਪਤ ਹੋਈ।

ਗੁਰੂ ਅੰਗਦ ਦੇਵ ਜੀ ਮਾਰਚ ੨੯, ੧੫੫੨ ਈ. ਨੂੰ ਸਚਖੰਡ ਪਿਆਨਾ ਕਰ ਗਏ। ਇਸ ਤੋਂ ਉਪਰੰਤ ਗੁਰੂ ਅਮਰਦਾਸ ਜੀ ਸਿਖ ਧਰਮ ਦੇ ਤੀਜੇ ਗੁਰੂ ਬਣੇ।

ਇਸ ਸਮੇਂ ਸਿੱਖਾਂ ਦੀ ਕੀ ਹਾਲਤ ਸੀ? ਇਸ ਦਾ ਬਿਆਨ ਕਰਨਾ ਕਠਿਨ ਹੈ।

ਗੁਰੂ ਅੰਗਦ ਦੇਵ ਜੀ ਦੇ ਸਪੁਤਰ ਦਾਤੂ ਜੀ ਆਪਣੇ ਆਪ ਨੂੰ ਖਡੂਰ ਵਿਖੇ ਗੁਰੂ ਅਖਵਾ ਰਹੇ ਸਨ। ਇਕ ਵਾਰੀ ਕ੍ਰੋਧਿਤ ਹੋ ਕੇ ਦਾਤੂ ਜੀ ਗੋਇੰਦਵਾਲ ਪੁਜੇ। ਗੁਰੂ ਅਮਰਦਾਸ ਜੀ ਨੂੰ ਮਿਲਦਿਆਂ ਹੀ ਲੱਤ ਕਢ ਮਾਰੀ ਤੇ ਗੁੱਸੇ ਵਿਚ ਅਪਸ਼ਬਦ ਕਹੇ, ਪਰ ਗੁਰੂ ਜੀ ਸ਼ਾਂਤ ਰਹੇ। ਦਾਤੂ ਜੀ ਦਾ ਪੈਰ ਪਕੜ ਕੇ ਘੁਟਣ ਲਗ ਪਏ ਅਤੇ ਨਿਮਰ ਸ਼ਬਦਾਂ ਨਾਲ ਸਤਿਕਾਰ ਕੀਤਾ। ਸੰਗਤ ਨੂੰ ਸ਼ਾਂਤ ਰਖਿਆ। ਦਾਤੂ ਜੀ ਨੇ ਇਸ ਤਰ੍ਹਾਂ ਦੇ ਕਈ ਬੇਅਦਬੀ ਦੇ ਕੰਮ ਕੀਤੇ, ਪਰ ਆਪ ਸਦਾ ਹੀ ਸ਼ਾਂਤ ਰਹੇ।

ਦੂਜੇ ਪਾਸੇ ਗੁਰੂ ਨਾਨਕ ਦੇਵ ਜੀ ਦੇ ਵਡੇ ਸਾਹਿਬਜ਼ਾਦੇ ਬਾਬਾ ਸ੍ਰੀਚੰਦ ਜੀ ਦੇ ਚਲਾਏ ਉਦਾਸੀ ਮਤ ਦੀ ਮਾਨਤਾ ਕਾਫੀ ਵਧ ਰਹੀ ਸੀ। ਡੋਲਦੇ ਹਿਰਦਿਆਂ ਦੇ ਸਾਹਮਣੇ ਇਹ ਪ੍ਰਸ਼ਨ ਸੀ ਕਿ ਗੁਰੂ ਨਾਨਕ ਦੇ ਸਥਾਪਤ ਗੁਰੂ ਅੰਗਦ ਦੇ ਚੇਲੇ ਗੁਰੂ ਅਮਰਦਾਸ ਨੂੰ ਗੁਰੂ ਮੰਨਣ ਜਾਂ ਗੁਰੂ ਨਾਨਕ ਦੇ ਸਪੁਤਰ ਨੂੰ ਹੀ ਸਤਿਕਾਰਨ। ਗੁਰੂ ਅਮਰਦਾਸ ਜੀ ਸਿੱਖ ਸੰਗਤਾਂ ਨੂੰ ਗ੍ਰਿਹਸਤ ਮਾਰਗ ਵਲ ਪ੍ਰੇਰਨਾ ਦੇ ਰਹੇ ਸਨ। ਅਤੇ ਇਸ ਗੱਲ ਦੀ ਪ੍ਰਤੀਤੀ ਕਰਵਾ ਰਹੇ ਸਨ ਕਿ ਕਿਸ ਤਰ੍ਹਾਂ ਗ੍ਰਿਹਸਤ ਦੇ ਫ਼ਰਜ਼ ਨਿਭਾਉਂਦਿਆਂ ਹੋਇਆਂ ਉਦਾਸ ਬਿਰਤੀ ਦੁਆਰਾ ਮਾਇਆ ਦੀ ਫਸੌਤੀ ਤੋਂ ਉਪਰਾਮ ਰਹਿਣਾ ਹੈ। ਗੁਰੂ ਜੀ ਦੀ ਬਾਣੀ ਵਿਚ ਇਸ ਸੰਬੰਧੀ ਕਈ ਥਾਈਂ ਵਰਣਨ ਹੈ। ਕੁਝ ਤੁਕਾਂ ਇਸ ਪ੍ਰਕਾਰ ਹਨ :—

(੧) **ਮਨ ਰੇ ਗ੍ਰਿਹ ਹੀ ਮਾਹਿ ਉਦਾਸੁ ॥ ... ॥ ੧ ॥ ਰਹਾਉ ॥**
ਸਿਰੀ. ਮਹਲਾ ੩–੩੫, ਸਫ਼ਾ ੨੬

(੨) **ਉਤਮ ਜਨਮੁ ਸੁਥਾਨਿ ਹੈ ਵਾਸਾ ॥**
**ਸਤਿਗੁਰੁ ਸੇਵਹਿ ਘਰ ਮਾਹਿ ਉਦਾਸਾ ॥ ... ॥ ੧ ॥**
ਮਾਝ (ਅਸਟ.) ਮਹਲਾ ੩–੩੦, ਸਫ਼ਾ ੧੨੭

(੩) **ਅਨਹਦੁ ਵਾਜੈ ਨਿਜ ਘਰਿ ਵਾਸਾ ॥**
**ਨਾਮਿ ਰਤੇ ਘਰ ਮਾਹਿ ਉਦਾਸਾ ॥ ੩ ॥**
ਗਉੜੀ (ਗੁਆ.) ਮਹਲਾ ੩–੩੩, ਸਫਾ ੧੬੧

(੪) **ਹਿਰਦੈ ਸੂਖੁ ਭਇਆ ਪਰਗਾਸੁ ॥**
**ਗੁਰਮੁਖਿ ਗਾਵਹਿ ਸਚੁ ਗੁਣਤਾਸੁ ॥**
**ਦਾਸਨਿ ਦਾਸ ਨਿਤ ਹੋਵਹਿ ਦਾਸੁ ॥**
**ਗ੍ਰਿਹ ਕੁਟੰਬ ਮਹਿ ਸਦਾ ਉਦਾਸੁ ॥ ੨ ॥**
ਗਉੜੀ (ਅਸਟ.) ਮਹਲਾ ੩–੭, ਸਫ਼ਾ ੨੩੨

ਗੁਰੂ ਜੀ ਨੇ ਆਪਣੀ ਬਾਣੀ ਵਿਚ ਦਰਸਾਇਆ ਹੈ ਕਿ "ਗੁਰੂ" ਦਾ ਦਰਸ਼ਨ ਸ਼ਾਸਤ੍ਰਾਂ ਤੋਂ ਉੱਚਾ ਹੈ। ਗੁਰੂ ਦਾ ਦਰਸ਼ਨ ਅਗਮ ਹੈ ਅਪਾਰ ਹੈ। ਯਥਾ :—

**ਹਰਿ ਦਰਸਨੁ ਪਾਵੈ ਵਡਭਾਗਿ ॥**
**ਗੁਰ ਕੈ ਸਬਦਿ ਸਚੈ ਬੈਰਾਗਿ ॥**
**ਖਟੁ ਦਰਸਨ ਵਰਤੈ ਵਰਤਾਰਾ ॥**
**ਗੁਰ ਕਾ ਦਰਸਨੁ ਅਗਮ ਅਪਾਰਾ ॥ ੧ ॥**
ਆਸਾ ਮਹਲਾ ੩–੪੦, ਸਫ਼ਾ ੩੬੦–੬੧

ਏਥੇ ਦਰਸ਼ਨ ਤੋਂ ਦੂਜਾ ਅਭਿਪ੍ਰਾਇ ਵੀ ਹੈ। ਦਰਸ਼ਨ = ਗਿਆਨ ਸ਼ਾਸਤ੍ਰ।

ਸੰਨ ੧੫੫੨ ਈ. ਤੋਂ ੧੫੭੪ ਈ. ਤਕ ਗੋਇੰਦਵਾਲ (ਤਹਿਸੀਲ ਤਰਨ ਤਾਰਨ, ਜ਼ਿਲਾ ਅੰਮ੍ਰਿਤਸਰ) ਸਿਖ ਧਰਮ ਦਾ ਮੁਖ ਕੇਂਦਰ ਰਿਹਾ ਹੈ। ਇਹ ਨਗਰ ਆਪ ਦੇ ਉੱਦਮ ਨਾਲ ਹੀ ਆਬਾਦ ਹੋਇਆ। ਭਾਈ ਗੁਰਦਾਸ ਜੀ ਦਾ ਕਥਨ ਹੈ :—

**ਗੁਰ ਬੈਠਾ ਅਮਰ ਸਰੂਪ ਹੋ**
**ਗੁਰਮੁਖ ਪਾਈ ਦਾਤ ਇਲਾਹੀ ।**
**ਫੇਰ ਵਸਾਇਆ ਗੋਂਦਵਾਲ**
**ਅਚਰਜ ਖੇਲ ਨ ਲਖਿਆ ਜਾਈ ।**
**ਦਾਤਿ ਜੋਤ ਖਸਮੈ ਵਡਿਆਈ ।**
**(ਵਾਰਾਂ ਭਾਈ ਗੁਰਦਾਸ, I, ੪੬)**

ਇਹ ਨਗਰ ਬਿਆਸਾ ਨਦੀ ਦੇ ਸੱਜੇ ਕੰਢੇ ਗੁਰੂ ਅਮਰਦਾਸ ਜੀ ਦੇ ਯਤਨਾਂ ਨਾਲ ਆਬਾਦ ਹੋਇਆ ਸੀ । ਉਸ ਸਮੇਂ ਪੁਲ ਨਹੀਂ ਸਨ । ਏਥੋਂ ਦੀ ਸਾਰੀ ਆਵਾਜਾਈ ਗੋਇੰਦਵਾਲ ਪੱਤਨ ਰਾਹੀਂ ਹੁੰਦੀ ਸੀ । ਗੁਰੂ ਜੀ ਦਾ ਲੰਗਰ ਅਤੇ ਧਰਮਸਾਲਾ ਹਰ ਪ੍ਰਕਾਰ ਦੇ ਮੁਸਾਫ਼ਰਾਂ ਲਈ ਸਦਾ ਮੌਜੂਦ ਸਨ । ਗੁਰੂ ਜੀ ਦੇ ਲੰਗਰ ਸੰਬੰਧੀ ਸਤਾ ਬਲਵੰਡਿ ਨੇ ਕਿਹਾ ਹੈ :—

**ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ ॥ ... ॥ ੬ ॥**
ਰਾਮ. (ਸਤਾ ਬਲਵੰਡਿ), ਸਫ਼ਾ ੯੬੮

ਲੰਗਰ ਦੀ ਪ੍ਰਥਾ ਸਮਾਜ ਸੁਧਾਰ ਲਈ ਬਹੁਤ ਸਹਾਇਕ ਸਾਬਤ ਹੋਈ । ਜ਼ਾਤ ਪਾਤ ਦੇ ਕਰੜੇ ਬੰਧੇਜ ਉਤੇ ਡੂੰਘੀ ਚੋਟ ਵੱਜੀ । ਛੂਆਛੂਤ ਦਾ ਭਰਮ ਸੰਕੋਚ ਨਿਢਾਲ ਹੋ ਗਿਆ ।

ਧਰਮ ਪ੍ਰਚਾਰ ਨੂੰ ਹੋਰ ਦ੍ਰਿੜ੍ਹ ਕਰਨ ਲਈ ਆਪ ਨੇ ਪ੍ਰਚਾਰ ਦਾਇਰੇ ਨੂੰ ਬਾਈ ਹਿੱਸਿਆਂ ਵਿਚ ਵੰਡਿਆ । ਹਰ ਹਿੱਸੇ ਨੂੰ ਮੰਜੀ ਕਹਿੰਦੇ ਸਨ । ਇਹ ਮੰਜੀ ਅਧਿਕਾਰੀ ਗੁਰਮੁਖ ਨਿਸ਼ਕਾਮ ਸਿਖੀ ਦਾ ਪ੍ਰਚਾਰ ਕਰਦੇ ਸਨ । ਸੰਗਤਾਂ ਵਲੋਂ ਆਈ ਭੇਟਾ ਗੁਰੂ ਜੀ ਤਕ ਪਹੁੰਚਾਣਾ ਅਤੇ ਸਮੇਂ ਸਮੇਂ ਸੰਗਤਾ ਨੂੰ ਗੁਰ ਦਰਸ਼ਨ ਲਈ ਗੋਇੰਦਵਾਲ ਨਾਲ ਲੈ ਜਾਣਾ ਇਨ੍ਹਾਂ ਦੇ ਮੁਖ ਕੰਮ ਸਨ । ਗੁਰੂ ਜੀ ਦੀ ਇਸ ਜਥੇਬੰਦ ਵਿਉਂਤ ਨਾਲ ਸਿਖ ਧਰਮ ਦੀ ਬਹੁਤ ਤਰੱਕੀ ਹੋਣ ਲਗ ਪਈ ।

ਗੁਰੂ ਅਮਰਦਾਸ ਜੀ ਪਾਸ ਪਹਿਲੇ ਗੁਰੂ ਸਾਹਿਬਾਨ ਦੀ ਬਾਣੀ ਮੌਜੂਦ ਸੀ । ਇਸ ਦਾ ਪਾਠ ਪਠਨ ਨੇਮ ਨਾਲ ਹੁੰਦਾ ਸੀ । ਇਸੇ ਆਸ਼ੇ ਅਨੁਸਾਰ ਆਪ ਨੇ ਬਾਣੀ ਰਚੀ । ਇਹ ਬਾਣੀ ਗੋਇੰਦਵਾਲ ਸਾਹਿਬ ਦੀਆਂ ਪੋਥੀਆਂ ਵਿਚ ਦਰਜ ਹੈ । ਇਨ੍ਹਾਂ ਪੋਥੀਆਂ ਨੂੰ ਬਾਬਾ ਮੋਹਨ ਜੀ ਦੀਆਂ ਪੋਥੀਆਂ ਵੀ ਕਹਿੰਦੇ ਹਨ । ਇਹ ਦੋ ਭਾਗਾਂ ਵਿਚ ਹੇਠ ਦਿਤੇ ਟਿਕਾਣਿਆਂ ਉਤੇ ਅਜ ਕਲ੍ਹ (੧੯੭੪ ਈ.) ਵਿਚ ਮੌਜੂਦ ਹਨ :—

(੧) ਬਾਵਾ ਗਿਆਨ ਚੰਦ ਭੱਲਾ, ਪਿੰਡ ਅਹੀਆਪੁਰ, ਜ਼ਿਲਾ ਹੁਸ਼ਿਆਰਪੁਰ ।

(੨) ਬਾਵਾ ਭਗਤ ਸਿੰਘ ਭੱਲਾ, ਮਕਾਨ ਨੰਬਰ ੧੬੦, ਵਾਰਡ ਨੰਬਰ ੩, ਪਟਿਆਲਾ ।

ਪੋਥੀਆਂ ਸੰਬੰਧੀ ਵਧੇਰੇ ਜਾਣਕਾਰੀ ਲਈ ਵੇਖੋ, **ਅਰਜਨ (ਗੁਰੂ) (੩੦੨੮)** ।

ਪਿਛੋਂ ਸੰਨ ੧੬੦੪ ਈ. ਵਿਚ ਗੁਰੂ ਅਰਜਨ ਦੇਵ ਜੀ ਦੇ ਯਤਨਾਂ ਨਾਲ ਇਨ੍ਹਾਂ ਪੋਥੀਆਂ ਵਿਚ ਦਰਜ ਬਾਣੀ ਨੂੰ ਸੰਪਾਦਤ ਕਰਕੇ **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਸ਼ਾਮਲ ਕੀਤਾ ਗਿਆ । ਗੁਰੂ ਅਮਰਦਾਸ ਰਚਿਤ ਬਾਣੀ ਦੇ ਕੁਲ ੮੭੦ ਸ਼ਬਦ ਹਨ । ਗੁਰੂ ਨਾਨਕ ਸਾਹਿਬ ਦੁਆਰਾ ਰਚਿਤ ਬਾਣੀ ਦੀ ਸ਼ਬਦ ਗਿਣਤੀ ੯੫੮ ਹੈ ।

ਸਿਖ ਧਰਮ ਦੇ ਪ੍ਰਚਾਰ ਲਈ ਗੁਰੂ ਜੀ ਹਰਦਵਾਰ ਤਕ ਗਏ । ਸਭ ਤੋਂ ਪਹਿਲਾਂ ਆਪ ਕੁਰਛੇਤਰ ਪੁਜੇ । ਇਸ ਯਾਤਰਾ ਸੰਬੰਧੀ ਗੁਰੂ ਰਾਮਦਾਸ ਜੀ ਦੇ ਬਚਨ ਹਨ :—

**ਤੀਰਥ ਉਦਮੁ ਸਤਿਗੁਰੂ ਕੀਆ**
**ਸਭ ਲੋਕ ਉਧਰਣ ਅਰਥਾ ॥ ... ॥ ੨ ॥**
**ਨਾਵਣੁ ਪੁਰਬੁ ਅਭੀਚੁ ਗੁਰ**
**ਸਤਿਗੁਰ ਦਰਸੁ ਭਇਆ ॥ ... ॥ ੧ ॥**
**ਪ੍ਰਥਮ ਆਏ ਕੁਲਖੇਤਿ ਗੁਰ**
**ਸਤਿਗੁਰ ਪੁਰਬੁ ਹੋਆ ॥ ... ॥ ੩ ॥**
ਤੁਖਾਰੀ (ਛੰਤ) ਮਹਲਾ ੪-੧੦, ਸਫ਼ਾ ੧੧੧੬

ਗੁਰੂ ਜੀ ਦੇ ਕੁਰਛੇਤਰ ਜਾਣ ਦੀ ਤਾਰੀਖ਼ ਬਾਰੇ ਇਤਿਹਾਸਕ ਪੁਸਤਕਾਂ ਵਿਚ ਵਰਣਨ ਨਹੀਂ ਮਿਲਦਾ । ਪਰ ਉਪਰਲੀ ਤੁਕ ਤੋਂ ਇਹ ਸਿਧ ਹੁੰਦਾ ਹੈ ਕਿ ਸੂਰਜ ਗ੍ਰਹਿਣ ਦੇ ਸਮੇਂ ਜਦ ਅਭੀਚ (ਅਭਿਜਿਤ) ਨਛੱਤਰ ਸੀ ਤਾਂ ਗੁਰੂ ਜੀ ਕੁਰਛੇਤਰ ਵਿਚ ਸਨ । ਇਹ ਤਾਰੀਖ਼ ਸੂਰਜ ਗ੍ਰਹਿਣ ਦੇ ਅਭਿਜਿਤ ਨਛੱਤਰ ਅਤੇ ਹੋਰ ਸਮੇਂ ਦੇ ਮੇਲ ਮਿਲਾਪ ਤੋਂ ਜੋਤਿਸ਼ ਦੇ ਹਿਸਾਬ ਜਨਵਰੀ ੧੪, ੧੫੫੩ ਨਿਕਲਦੀ ਹੈ । ਇਸ ਨਿਰਣਯ ਦੇ ਵੇਰਵੇ ਨੂੰ ਸਮਝਣ ਲਈ ਵੇਖੋ, **ਅਭੀਚੁ (੨੮੮੬)** ।

ਕੁਰਛੇਤਰ ਤੋਂ ਬਾਅਦ ਗੁਰੂ ਜੀ ਜਮਨਾ ਪਾਰ ਕਰ ਕੇ ਗੰਗਾ ਜੀ ਵਿਖੇ ਗਏ । ਇਥੇ ਕਨਖਲ (ਹਰਦਵਾਰ) ਵਿਖੇ ਆਪ ਦੀ ਯਾਦ ਵਿਚ ਬਣਿਆ ਗੁਰਦੁਆਰਾ ਹੁਣ ਵੀ ਕਾਇਮ ਹੈ । ਇਸ ਯਾਤਰਾ ਸੰਬੰਧੀ ਗੁਰੂ ਰਾਮਦਾਸ ਜੀ ਦੇ ਬਚਨ ਹਨ :—

**ਤੀਰਥ ਉਦਮੁ ਸਤਿਗੁਰੂ ਕੀਆ**
**ਸਭ ਲੋਕ ਉਧਰਣ ਅਰਥਾ ॥ ... ॥ ੨ ॥**
**ਦੁਤੀਆ ਜਮੁਨ ਗਏ ਗੁਰ**
**ਹਰਿ ਹਰਿ ਜਪਨੁ ਕੀਆ ॥ ... ॥ ੪ ॥**
**ਤ੍ਰਿਤੀਆ ਆਏ ਸੁਰਸਰੀ ਤਹ**
**ਕਉਤਕੁ ਚਲਤੁ ਭਇਆ ॥ ... ॥ ੬ ॥**
ਤੁਖਾਰੀ (ਛੰਤ) ਮਹਲਾ ੪-੧੦, ਸਫ਼ਾ ੧੧੧੬-੧੭

**ਸੁਰਸਰੀ,** ਗੰਗਾ ।

ਇਸ ਸਾਰੇ ਸ਼ਬਦ ਨੂੰ ਵਾਚਣ ਤੋਂ ਉਪਰੰਤ ਇਹ ਸਿੱਧ ਹੋ ਜਾਂਦਾ ਹੈ ਕਿ ਤੀਰਥਾਂ ਦੀ ਯਾਤਰਾ ਦਾ ਮੰਤਵ ਸੀ ਸਿੱਖੀ ਪ੍ਰਚਾਰ ਦੁਆਰਾ ਲੋਕਾਂ ਦਾ ਉਧਾਰ ।

ਕਵੀ ਸੰਤੋਖ ਸਿੰਘ ਜੀ (**ਸੂਰਜ ਪ੍ਰਕਾਸ਼**, ਰਾਸ ੧, ਅੰਸੂ ੪੪) ਅਤੇ ਮਕਾਲਫ ਸਾਹਿਬ (*The Sikh Religion : Its Gurus, Sacred Writings and Authors*, Vol. II, pp. 108–109) ਆਦਿ ਦਾ ਮਤ ਹੈ ਕਿ ਗੁਰੂ ਜੀ ਅਕਬਰ ਬਾਦਸ਼ਾਹ ਦੀ ਇੱਛਾ ਅਨੁਸਾਰ ਤੀਰਥਾਂ ਤੇ ਗਏ, ਇਹ ਗੱਲ ਠੀਕ ਨਹੀਂ ਲਗਦੀ । **ਮਹਿਮਾ ਪ੍ਰਕਾਸ਼**, (ਵਾਰਤਿਕ) ਵਿਚ ਵੀ ਅਕਬਰ ਦੇ ਸੁਝਾਅ ਦੇਣ ਬਾਰੇ ਕੋਈ ਜ਼ਿਕਰ ਨਹੀਂ ਹੈ ।

ਇਸ ਗੰਗਾ ਫੇਰੀ ਤੋਂ ਜਦ ਵਾਪਸ ਗੋਇੰਦ**ਵਾਲ** ਪਰਤੇ ਤਾਂ ਆਪ ਨੇ ਸੰਨ ੧੫੫੯ ਈ. ਵਿਚ ਬਾਵਲੀ ਸਾਹਿਬ ਬਣਵਾਈ । ਇਹ ਇਕ ਵੱਡੇ ਖੂਹ ਦੇ ਸਮਾਨ ਹੈ । ਇਸ ਦੀਆਂ ਕੁਲ ਚੌਰਾਸੀ ਪੌੜੀਆਂ ਹਨ । ਸਿੱਖ ਮਤ ਵਿਚ ਪ੍ਰਚਲਤ ਰਵਾਇਤਾਂ ਅਨੁਸਾਰ ਹਰ ਸਿਖ ਲਈ ਇਹ ਉਪਦੇਸ਼ ਹੈ :—

(੧) ਬਾਵਲੀ ਸਾਹਿਬ ਵਿਖੇ ਇਸ਼ਨਾਨ ਕਰੇ ।
(੨) ਹਰ ਇਕ ਪੌੜੀ ਤੇ ਜਪੁਜੀ ਦਾ ਇਕ ਪਾਠ ਕਰੇ ।
(੩) ਫਿਰ ਇਸ਼ਨਾਨ ਕਰੇ ।

ਬਾਵਲੀ ਸਾਹਿਬ ਦੇ ਇਸ਼ਨਾਨ ਦੇ ਮਹਾਤਮ ਬਾਰੇ **ਮਹਿਮਾ ਪ੍ਰਕਾਸ਼** (**ਕਵਿਤਾ**) ਵਿਚ ਲਿਖਿਆ ਹੈ :—

**ਅੰਮ੍ਰਿਤ ਕੋ ਯਹ ਸਰ ਹੈ ਪੂਰਨ**
**ਅੰਮ੍ਰਿਤ ਲਹਰ ਉਠੇ ਅਘਨਾਸੀ ॥**
**ਮਜਨ ਤਾਹਿ ਕੀਏ ਭ੍ਰਮ ਨਾਸਤ**
**ਜਿਉ ਅਘ ਨਾਸਤ ਗੰਗ ਨਿਵਾਸੀ ॥ ... ॥ ੯ ॥**
**ਮਿਲ ਤੀਰਥ ਪੁੰਨ ਸੁਤੇਜ ਘਟੇ ਅਘ**
**ਜੋਨ ਚੌਰਾਸੀ ਕੀ ਫਾਸਾ ॥**
**ਪਰਮਾਰਥ ਰੂਪ ਦਿਆਲ ਗੁਰੂ**
**ਸ੍ਰੀ ਬਾਵਲੀ ਤੀਰਥ ਪਰਕਾਸਾ ॥ ੧੦ ॥**

(**ਮਹਿਮਾ ਪ੍ਰਕਾਸ਼** (ਕਵਿਤਾ), ਭਾਗ ੨, ਸਫ਼ਾ ੧੯੫–੯੬)

ਬਾਵਲੀ ਦੀ ਸਥਾਪਨਾ ਇਕ ਮਹਾਨ ਕਾਰਜ ਸੀ । ਇਹ ਊਚ ਨੀਚ ਦੇ ਭਰਮ ਨੂੰ ਨਵਿਰਤ ਕਰਨ ਦਾ ਨਵਾਂ ਕੇਂਦਰ ਬਣ ਗਿਆ । ਇਥੇ ਅਜ ਤਕ ਲੰਗਰ ਦੀ ਪ੍ਰਥਾ ਜਾਰੀ ਹੈ । ਗੁਰੂ ਜੀ ਦੀ ਯਾਦ ਵਿਚ ਹਰ ਸਾਲ ਮੇਲਾ ਭਰਦਾ ਹੈ ।

ਗੁਰੂ ਅਮਰਦਾਸ ਜੀ ਨੇ ਸਾਮਾਜਿਕ ਉਧਾਰ ਲਈ ਵੀ ਕਾਫ਼ੀ ਯਤਨ ਕੀਤੇ । ਉਸ ਸਮੇਂ ਸਤੀ ਦਾ ਰਿਵਾਜ ਕਿਸੇ ਨ ਕਿਸੇ ਸ਼ਕਲ ਵਿਚ ਜਾਰੀ ਸੀ । ਇਸ ਦੀ ਆਪ ਨੇ ਨਿਖੇਧੀ ਕੀਤੀ । ਗੁਰ ਵਾਕ ਹੈ :—

**ਸਲੋਕੁ ਮ: ੩ ॥**
**ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ ॥**
**ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ ॥ ੧ ॥**

ਸੂਹੀ (ਵਾਰ) ਮਹਲਾ ੩–੬, ਸਫ਼ਾ ੭੮੭

ਸ਼ਰਾਬ ਦੀ ਵਰਤੋਂ ਤੋਂ ਲੋਕਾਂ ਨੂੰ ਵਰਜਿਆ । ਇਸ ਬਾਰੇ ਬਚਨ ਹੈ :—

**ਸਲੋਕ ਮ: ੩ ॥ ...**
**ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥**
**ਨਾਨਕ ਨਦਰੀ ਸਚੁ ਮਦੁ ਪਾਈਐ**
**ਸਤਿਗੁਰੁ ਮਿਲੈ ਜਿਸੁ ਆਇ ॥ ... ॥ ੧ ॥**

ਬਿਹਾਗ. (ਵਾਰ) ਮਹਲਾ ੪–੧੬, ਸਫ਼ਾ ੫੫੪

ਜਾਤ ਪਾਤ ਦੇ ਭਰਮ ਤੋਂ ਉਪਰ ਉਠ ਕੇ ਚੰਗੀ ਰਹਿਣੀ ਬਹਿਣੀ ਵਾਲੀ ਜ਼ਿੰਦਗੀ ਬਿਤਾਣ ਲਈ ਆਪ ਨੇ ਪ੍ਰੇਰਨਾ ਕੀਤੀ । ਇਹ ਦਸਿਆ ਕਿ ਉੱਚੀ ਜਾਤ ਦਾ ਅਹੰਕਾਰ ਕਰਨਾ ਚੰਗਾ ਨਹੀਂ । ਪਰਲੋਕ ਵਿਚ ਜਾਤ ਨੂੰ ਕੋਈ ਨਹੀਂ ਪੁੱਛਦਾ । ਉਥੇ ਸ਼ਬਦ ਦੀ ਕਮਾਈ ਵਾਲੇ ਸਤਿਕਾਰੇ ਜਾਂਦੇ ਹਨ । ਇਸ ਸੰਬੰਧੀ ਗੁਰਵਾਕ ਹੈ :—

(੧) **ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ ॥**
**ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ ॥ ੧ ॥ ਰਹਾਉ ॥**

ਭੈਰਉ ਮਹਲਾ ੩–੧, ਸਫ਼ਾ ੧੧੨੮

(੨) **ਮ: ੩ ॥ ...**
**ਅਗੈ ਜਾਤਿ ਨ ਪੁਛੀਐ**
**ਕਰਣੀ ਸਬਦੁ ਹੈ ਸਾਰੁ ॥ ... ॥ ੨ ॥**

ਮਾਰੂ (ਵਾਰ) ਮਹਲਾ ੩–੨੨, ਸਫ਼ਾ ੧੦੯੪

**ਪਉੜੀ ॥ ...**

(੩) **ਅਗੈ ਨਾਉ ਜਾਤਿ ਨ ਜਾਇਸੀ ਮਨਮੁਖਿ ਦੁਖੁ ਖਾਤਾ ॥**
**ਰਸਨਾ ਹਰਿ ਰਸੁ ਨ ਚਖਿਓ ਫੀਕਾ ਬੋਲਾਤਾ ॥...॥ ੧੫ ॥**

ਗੂਜਰੀ (ਵਾਰ) ਮਹਲਾ ੩, ਸਫ਼ਾ ੫੧੪

ਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਕਰਮ ਕਾਂਡ ਦੇ ਆਡੰਬਰਾਂ ਤੋਂ ਬਚਾਣ ਲਈ ਆਪਣੀ ਬਾਣੀ ਵਿਚ ਕਈ ਸ਼ਬਦ ਰਚੇ ਜੋ ਅਵਸਰ ਅਨੁਕੂਲ ਗਾਇਨ ਕੀਤੇ ਜਾ ਸਕਣ । "ਅਨੰਦੁ ਸਾਹਿਬ" ਦਾ ਪਾਠ ਲਗ ਭਗ ਸਾਰੇ ਸੰਸਕਾਰਾਂ ਸਮੇਂ ਹੁੰਦਾ ਹੈ । ਰਾਮਕਲੀ ਰਾਗ ਵਿਚ "ਸਦੁ" ਆਪ ਦੀ ਸਿਖਿਆ ਪ੍ਰਣਾਲੀ ਦਾ ਸਦਕਾ ਸੁੰਦਰ ਜੀ ਨੇ ਉਚਾਰੀ ਸੀ । ਇਸ ਵਿਚ ਉਪਦੇਸ਼ ਹੈ ਕਿ ਪ੍ਰਾਣੀ ਦੇ ਪ੍ਰਲੋਕ ਗਮਨ ਤੋਂ ਉਪਰੰਤ ਕਿਸ ਸ਼ਾਂਤ ਅਤੇ ਸੰਤੋਖ ਬਿਰਤੀ ਦੀ ਵਰਤੋਂ ਦੀ ਲੋੜ ਹੈ ਅਤੇ ਕਿਸ ਤਰ੍ਹਾਂ ਹਰੀ ਕੀਰਤਨ ਦੇ ਆਸਰੇ ਸ਼ੋਕ ਨਵਿਰਤੀ ਨੂੰ ਸਥਾਪਿਤ ਕਰਨਾ ਹੈ ।

ਗੁਰੂ ਜੀ ਦੀ ਵਧ ਰਹੀ ਪ੍ਰਤਿਸ਼ਠਾ ਨੂੰ ਕਈ ਲੋਕ ਬਰਦਾਸ਼ਤ ਨਾ ਕਰ ਸਕੇ । ਇਸ ਈਰਖਾ ਵਸ ਹੋਏ ਅਨੇਕ ਜਨਾਂ

ਨੇ ਗੁਰੂ ਜੀ ਨੂੰ ਪਰੇਸ਼ਾਨ ਕਰਨ ਦੇ ਕਈ ਯਤਨ ਕੀਤੇ । ਗੁਰਬਾਣੀ ਵਿਚ ਕੁਝਕੁ ਐਸੀਆਂ ਘਟਨਾਵਾਂ ਦੀ ਸੂਚਨਾ ਮਿਲਦੀ ਹੈ ਜੋ ਇਸ ਪ੍ਰਕਾਰ ਹੈ :—

(੧) ਗੋਂਦੇ ਮਰਵਾਏ ਦਾ ਭੋਇੰ ਸੰਬੰਧੀ ਮੁਕੱਦਮਾ (ਵੇਖੋ, ਗਉੜੀ (ਵਾਰ) ਮਹਲਾ ੪-੧੨, ਸਫ਼ਾ ੩੦੬) ਅਤੇ (ਸੋਰਠਿ (ਵਾਰ) ਮਹਲਾ ੪-੨੭, ਸਫ਼ਾ ੬੫੩) ।

(੨) ਗੋਇੰਦਵਾਲ ਦੇ ਤਪੇ ਦੇ ਵਿਅਰਥ ਯਤਨ (ਵੇਖੋ, ਗਉੜੀ (ਵਾਰ) ਮਹਲਾ ੪-੩੦, ਸਫ਼ਾ ੩੧੫) ।

ਇਸ ਤਰ੍ਹਾਂ ਦੇ ਹੋਰ ਵੀ ਛੋਟੇ ਮੋਟੇ ਅਸਫਲ ਯਤਨ ਮਨਮੁਖਾਂ ਵਲੋਂ ਜਾਰੀ ਰਹੇ । ਪਰ ਗੁਰੂ ਜੀ ਇਨ੍ਹਾਂ ਦੁਨਿਆਵੀ ਖੇਚਲਾਂ ਤੋਂ ਮਨ ਨੂੰ ਉਪਰ ਰੱਖ ਕੇ ਆਪਣੇ ਉੱਦਮਾਂ ਵਿਚ ਲਗੇ ਰਹੇ

ਅਸੀਂ ਪਿਛੇ ਕਹਿ ਆਏ ਹਾਂ ਕਿ ਆਪ ਜੀ ਨੇ ਗੁਰੂ ਧਾਰਨ ਕੀਤਾ । ਗੁਰੂ ਅੰਗਦ ਦੇਵ ਜੀ ਨੂੰ ਮਿਲ ਕੇ ਆਪ ਦੇ ਖ਼ਿਆਲਾਂ ਵਿਚ ਕੀ ਪਰਿਵਰਤਨ ਹੋਇਆ ? ਪੁਰਾਣੀ ਧਾਰਣਾ ਬਦਲ ਗਈ । ਵੈਸ਼ਨਵ ਰੁਚੀ ਵਿਚ ਫ਼ਰਕ ਆ ਗਿਆ । ਅਰਚਾ ਪੂਜਾ ਹਟ ਗਈ । ਸਾਕਾਰ ਵਿਧੀ ਦੀ ਸਾਰੀ ਆਰਾਧਨਾ ਮਿਟ ਗਈ । ਨਿਰਗੁਣ ਪਾਰਬ੍ਰਹਮ ਦੀ ਉਪਾਸਨਾ ਜਾਗ ਉਠੀ । ਆਪ ਦਾ ਧਿਆਨ ਉਸ ਨਿਰੰਕਾਰ ਵਿਚ ਸਹਿਜੇ ਹੀ ਇਸਥਿਤ ਹੋ ਗਿਆ ਜਿਸ ਦਾ ਪਰਚਾਰ ਨਾਨਕ ਨਿਰੰਕਾਰੀ ਨੇ ਕੀਤਾ ਸੀ । ਆਪ ਦਾ ਅਨੁਭਵ ਇਹ ਹੋਇਆ :—

**ਸਹਜੇ ਅਦਿਸਟੁ ਪਛਾਣੀਐ ਨਿਰਭਉ ਜੋਤਿ ਨਿਰੰਕਾਰੁ ॥**
**ਸਭਨਾ ਜੀਆ ਕਾ ਇਕੁ ਦਾਤਾ**
**ਜੋਤੀ ਜੋਤਿ ਮਿਲਾਵਣਹਾਰੁ ॥ ... ॥ ੯ ॥**

ਸਿਰੀ. (ਅਸਟ.) ਮਹਲਾ ੩-੨੩, ਸਫ਼ਾ ੬੮

ਇਹ ਪਛਾਣ ਗੁਰੂ ਅੰਗਦ ਦੇਵ ਨੂੰ ਮਿਲਣ ਉਪਰ ਆਈ । ਇਸ ਨਿਰਗੁਣ ਭਗਤੀ ਨੂੰ ਉਨ੍ਹਾਂ "**ਭਗਤਿ ਨਿਰਾਲੀ ਅਲਾਹ ਦੀ**" ਕਿਹਾ ਹੈ । ਇਸ ਤੋਂ ਇਹ ਸੰਕੇਤ ਮਿਲਦਾ ਹੈ ਕਿ ਇਸ ਭਗਤੀ ਵਿਚ ਮੂਰਤੀ ਪੂਜਾ ਦੀ ਜਾਂ ਬੁਤ ਪ੍ਰਸਤੀ ਦੀ ਗੁੰਜਾਇਸ਼ ਨਹੀਂ । ਉਨ੍ਹਾਂ ਦਾ ਬਚਨ ਹੈ :—

**ਭਗਤਿ ਨਿਰਾਲੀ ਅਲਾਹ ਦੀ ਜਾਪੈ ਗੁਰ ਵੀਚਾਰਿ ॥**
**ਨਾਨਕ ਨਾਮੁ ਹਿਰਦੈ ਵਸੈ ਭੈ ਭਗਤੀ ਨਾਮਿ ਸਵਾਰਿ ॥ ੯ ॥**

ਆਸਾ (ਅਸਟ.) ਮਹਲਾ ੩-੧੪, ਸਫ਼ਾ ੩੩੦

ਪੁਰਾਣੀ ਵਿਚਾਰਧਾਰਾ ਦੇ ਖਿਆਲਾਂ ਵਿਚ ਇਕ ਤਬਦੀਲੀ ਜੋ ਹੋਰ ਹੋਈ ਉਹ ਸੀ ਉਨ੍ਹਾਂ ਦਾ ਰੁਖ ਜਗਤ ਬਾਬਤ । ਹਿੰਦੂ ਸ਼ਾਸਤ੍ਰ ਅਕਸਰ ਕਰਕੇ ਸੰਸਾਰ ਨੂੰ ਦੁਖ ਹੀ ਮੰਨਦੇ ਹਨ । ਅਸਲੀ ਸੁਖ ਇਕ ਵੈਸ਼ਨਵ ਲਈ ਵਿਸ਼ਨੂੰ ਦੇ ਪਰਮ ਧਾਮ ਵਿਚ ਹੀ ਹੈ, ਇਸ ਜਗਤ ਵਿਚ ਨਹੀਂ । ਆਪ ਦੀ ਸੰਮਤੀ ਇਸ ਗੱਲ ਨਾਲ ਨਹੀਂ । ਆਪ ਦਾ ਖਿਆਲ ਹੈ ਕਿ ਇਸ ਨਿਰਾਲੀ ਭਗਤੀ ਨਾਲ ਜੋ ਉਨ੍ਹਾਂ ਅਪਨਾਈ ਹੈ, ਜਗਤ ਬਾਬਤ ਦ੍ਰਿਸ਼ਟੀ ਬਦਲ ਜਾਂਦੀ ਹੈ ਆਪ ਦਾ ਬਚਨ ਹੈ :—

**ਆਪਿ ਬਸੰਤੁ ਜਗਤੁ ਸਭੁ ਵਾੜੀ ॥**
**ਨਾਨਕ ਪੂਰੈ ਭਾਗਿ ਭਗਤਿ ਨਿਰਾਲੀ ॥ ੪ ॥**

ਬਸੰਤੁ ਮਹਲਾ ੩-੧੭, ਸਫ਼ਾ ੧੧੭੭

ਆਪਣਾ ਜਾਨਸ਼ੀਨ ਮੁਕੱਰਰ ਕਰਨ ਵਿਚ ਗੁਰੂ ਜੀ ਸਿੱਖਾਂ, ਸੇਵਕਾਂ ਅਤੇ ਸਪੁਤਰਾਂ ਦੀ ਪ੍ਰੀਖਿਆ ਸਮੇਂ ਸਮੇਂ ਲੈਂਦੇ ਰਹੇ । ਅੰਤ ਭਾਈ ਜੇਠਾ ਜੀ ਦੀ ਸੇਵਾ ਅਤੇ ਸਿਦਕ ਨੂੰ ਯੋਗ ਸਮਝ ਕੇ ਗੁਰਿਆਈ ਬਖ਼ਸ਼ੀ । ਭਾਈ ਜੇਠਾ ਜੀ ਨੂੰ ਅੰਮ੍ਰਿਤਸਰ ਆਬਾਦ ਕਰਨ ਦੀ ਆਗਿਆ ਆਪ ਨੇ ਬਖਸ਼ੀ । ਇਸ ਸੰਬੰਧੀ ਲਿਖਿਆ ਹੈ :—

**ਦੋਹਰਾ ॥**

**ਕਿਤਕ ਦਿਵਸ ਜਬ ਵਿਗ ਰਹੇ ਸੋਢੀ ਕੁਲ ਸਿਰਮੌਰ ॥**
**ਕਰਜੋ ਹੁਕਮ ਸ੍ਰੀ ਗੁਰ ਅਮਰ ਕਰਹੁ ਕਾਰ ਅਬਿ ਔਰ ॥ ੧ ॥**

**ਚੌਪਈ ॥ ... ॥**

**ਤਿਸ ਤੇ ਉਰੇ ਨੰਮ੍ਰਬਲ ਜਹਾਂ ॥**
**ਦੂਸਰ ਤਾਲ ਖਨਾਵਹੁ ਤਹਾਂ ॥ ੩ ॥**
**ਸ੍ਰੀ ਅੰਮ੍ਰਿਤਸਰ ਨਾਮ ਧਰੀਜੈ ॥**
**ਜਾਇ ਕਿਤਕ ਖਨਵਾਵਨ ਕੀਜੈ ॥ ... ॥ ੪ ॥**

**(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ**, ਰਾਸ ੨, ਅੰਸੂ ੧੩)

**ਅੰਮ੍ਰਿਤਸਰ ਸੰਬੰਧੀ ਵੇਖੋ, (੧੩੧੪)**

ਗੁਰਸਿਖ ਦੀ ਰਹਿਣੀ ਬਹਿਣੀ ਸੰਬੰਧੀ ਗੁਰੂ ਜੀ ਦਾ ਇਹ ਉਪਦੇਸ਼ ਸੀ :—

**ਸੁਨ ਬਿਨੇ ਸੰਗਤ ਪ੍ਰਭ ਕਰਨਾਧਾਰ ।**
**ਗੁਰ-ਬਚਨ ਦ੍ਰਿੜੇ ਸੋ ਮਮ ਸਿਖ ਪਿਆਰ ।**
**ਪਹਰ ਰਾਤ੍ਰ ਪਿਛਲੀ ਜਬ ਰਹੈ ।**
**ਕਰ ਇਸਨਾਨ ਇਕੰਤ ਹੋਇ ਬਹੈ ॥ ੪ ॥**
**ਗੁਰ ਸਰੂਪ ਹਿਰਦੇ ਮੋ ਧਾਰੇ ।**
**ਗੁਰਬਾਨੀ ਮਨ ਮਾਹਿ ਬਿਚਾਰੇ ।**
**ਮਨ ਦ੍ਰਿੜ ਸੁਰਤ ਇਕਾਗਰ ਰਾਖੇ ।**
**ਪਰ-ਨਿਦਾ ਝੂਠ ਕਬਹੂੰ ਨਹੀ ਭਾਖੇ ॥ ੫ ॥**

(ਮਹਿਮਾ ਪ੍ਰਕਾਸ਼ (**ਕਵਿਤਾ**), ਭਾਗ ੨, ਸਫ਼ਾ ੨੪੯)

ਇਸ ਤਰ੍ਹਾਂ ਧਰਮ ਦਾ ਪ੍ਰਚਾਰ ਕਰਦੇ ਹੋਏ ਆਪ ਸਤੰਬਰ ੧, ੧੫੭੪ ਨੂੰ ਸਚਖੰਡ ਪਿਆਨਾ ਕਰ ਗਏ ।

ਇਸ ਤੋਂ ਉਪਰੰਤ ਆਪ ਜੀ ਦੀ ਆਗਿਆ ਅਨੁਸਾਰ ਭਾਈ ਜੇਠਾ ਜੀ ਗੁਰੂ ਰਾਮਦਾਸ ਜੀ ਦੇ ਨਾਉਂ ਨਾਲ ਚੌਥੇ ਗੁਰੂ ਹੋਏ ।

ਜੀਵਨ ਦਾ ਸੰਖੇਪ ਚਿੱਤਰ

ਜਨਮ — ਮਈ ੫, ੧੪੭੯ ।
ਪਿਤਾ — ਭਾਈ ਤੇਜ ਭਾਨ ਜੀ ਭੱਲਾ ।
ਜਨਮ ਅਸਥਾਨ — ਬਾਸਰਕੇ, ਜ਼ਿਲਾ ਅੰਮ੍ਰਿਤਸਰ ।
ਗੁਰ ਅੰਗਦ ਮਿਲਾਪ — ਸੰਨ ੧੫੪੦ ਈ., ਖਡੂਰ ਸਾਹਿਬ ।
ਗੁਰਿਆਈ — ਮਾਰਚ ੨੯, ੧੫੫੨ ।
ਪਰਲੋਕ ਗਮਨ — ਸਤੰਬਰ ੧, ੧੫੭੪, ਗੋਇੰਦਵਾਲ ਜ਼ਿਲਾ ਅੰਮ੍ਰਿਤਸਰ ।
ਮੁਖ ਸਥਾਨ — ਗੋਇੰਦਵਾਲ ।
ਸੰਤਾਨ — ਦੋ ਸਪੁਤਰ — ਮੋਹਨ ਜੀ ਅਤੇ ਮੋਹਰੀ ਜੀ, ਦੋ ਸਪੁਤਰੀਆਂ — ਬੀਬੀ ਦਾਨੀ ਜੀ ਅਤੇ ਬੀਬੀ ਭਾਨੀ ਜੀ ।
ਮੁਖ ਸਮਕਾਲੀ ਹੁਕਮਰਾਨ — ਇਸਲਾਮ ਸ਼ਾਹ ਸੂਰੀ, ਫ਼ੀਰੋਜ਼ਖ਼ਾਨ ਸੂਰੀ, ਮੁਹੰਮਦ ਸ਼ਾਹ ਆਦਿਲ, ਹੁਮਾਯੂੰ, ਅਕਬਰ ।
ਗੁਰਿਆਈ ਦਾ ਕਾਲ — ਤਕਰੀਬਨ ਸਾਢੇ ਬਾਈ ਸਾਲ ।
ਆਯੂ — ੯੫ ਸਾਲ ਤਿੰਨ ਮਹੀਨੇ ਅਤੇ ੨੬ ਦਿਨ ।

**ਰਚਨਾਵਾਂ :** ੮੭੦ ਸ਼ਬਦ ਜੋ **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਦਰਜ ਹਨ । ਇਨ੍ਹਾਂ ਦਾ ਰਾਗਾਂ ਅਨੁਸਾਰ ਵਿਉਰਾ ਇਸ ਪ੍ਰਕਾਰ ਹੈ :—

| | |
|---|---|
| ਸਿਰੀ ਰਾਗੁ | ੭੨ |
| ਮਾਝ | ੩੫ |
| ਗਉੜੀ | ੩੯ |
| ਆਸਾ | ੪੮ |
| ਗੂਜਰੀ | ੭੨ |
| ਬਿਹਾਗੜਾ | ੩੩ |
| ਵਡਹੰਸੁ | ੬੧ |
| ਸੋਰਠਿ | ੬੩ |
| ਧਨਾਸਰੀ | ੯ |
| ਸੂਹੀ | ੪੬ |
| ਬਿਲਾਵਲੁ | ੩੩ |
| ਰਾਮਕਲੀ | ੯੧ |
| ਮਾਰੂ | ੭੫ |
| ਭੈਰਉ | ੨੩ |
| ਬਸੰਤੁ | ੨੦ |
| ਸਾਰੰਗ | ੨੬ |
| ਮਲਾਰ | ੪੩ |
| ਪ੍ਰਭਾਤੀ | ੯ |
| ਸਲੋਕ ਵਾਰਾਂ ਤੇ ਵਧੀਕ | ੬੮ |
| ਕਬੀਰ ਦੇ ਸਲੋਕਾਂ ਵਿਚ | ੧ |
| ਫਰੀਦ ਦੇ ਸਲੋਕਾਂ ਵਿਚ | ੩ |
| ਜੋੜ | ੮੭੦ |

ਉਪਰੋਕਤ ਬਾਣੀ ਦੀ ਰਚਨਾ ਦਾ ਛੰਦਬੰਦੀ ਦੇ ਪਖ ਤੋਂ ਵਿਉਰਾ ਇਸ ਪ੍ਰਕਾਰ ਹੈ :—

| | |
|---|---|
| ਅਸਟਪਦੀਆਂ | ੭੯ |
| ਅਨੰਦੁ ਦੀਆਂ ਪਉੜੀਆਂ | ੪੦ |
| ਅਲਾਹਣੀਆਂ | ੪ |
| ਸਲੋਕ | ੩੪੬ |
| ਸਲੋਕ ਵਾਰਾਂ ਤੇ ਵਧੀਕ | ੬੮ |
| ਸੋਲਹੇ | ੨੪ |
| ਕਾਫੀ ਅਸਟਪਦੀਆਂ | ੧੨ |
| ਕਾਫੀ ਚਉਪਦੇ | ੧ |
| ਚਉਪਦੇ | ੧੪੬ |
| ਛੰਤ | ੨੦ |
| ਛਿਪਦੇ | ੩ |
| ਤਿਪਦੇ | ੨ |
| ਪੰਚਪਦੇ | ੨੦ |
| ਪਉੜੀਆਂ ਵਾਰਸਤ | ੨ |
| ਪਉੜੀਆਂ (ਵਾਰਾਂ ਦੀਆਂ) | ੮੫ |
| ਪਟੀ ਦੀਆਂ ਪਉੜੀਆਂ | ੧੮ |

**ਸਹਾਇਕ ਗ੍ਰੰਥ ਸੂਚੀ ਲਈ ਵੇਖੋ, ਅੰਗਦ (ਗੁਰੂ) (੯੮੧) ।**

[**ਸੰਸ.** ਅਸਰ: (**ਅਮਰ:**), ਦੇਵ, ਦੇਵਤਾ, ਪਰਮਾਤਮਾ ; ਦਾਸ: (**ਦਾਸ:**), ਦਾਸ ;
**ਪੰ.** ਅਮਰਦਾਸ, ਸਿੱਖ ਧਰਮ ਦੇ ਤੀਜੇ ਗੁਰੂ ।]

**ਅਮਰਦਾਸ,** ਹੇ ਗੁਰੂ ਅਮਰਦਾਸ ! ੨੯੧੫ (ੳ)

**ਭਲੇ ਅਮਰਦਾਸ ਗੁਣ ਤੇਰੇ**
**ਤੇਰੀ ਉਪਮਾ ਤੋਹਿ ਬਨਿ ਆਵੈ ॥ ੧ ॥**
ਸਵਈ. ਮਹਲੇ ੩ ਕੇ–੨੨, ਸਫ਼ਾ ੧੩੯੬

**ਭਾਵ : ਹੇ ਗੁਰੂ ਅਮਰਦਾਸ** ਭਲੇ ! ਤੇਰੇ ਗੁਣ ਬੇਅੰਤ ਹਨ, (ਉਨ੍ਹਾਂ ਨੂੰ ਕੋਈ ਆਖ ਨਹੀਂ ਸਕਦਾ। ਤੇਰੀ ਕੋਈ ਮਿਸਾਲ ਨਹੀਂ), ਤੇਰੀ ਉਪਮਾ ਤੂੰ ਆਪ ਹੀ ਹੈਂ ।
[ਵੇਖੋ, ੨੯੧੫]

**ਅਮਰਦਾਸਿ,** (ਗੁਰੂ) ਅਮਰਦਾਸ ਨੇ । ੨੯੧੬

**ਗੁਰਿ ਅਮਰਦਾਸਿ ਕਰਤਾਰੁ ਕੀਅਉ ਵਸਿ**
**ਵਾਹੁ ਵਾਹੁ ਕਰਿ ਧ੍ਯਾਇਯਉ ॥ ... ॥ ੨ ॥**

ਸਵਈ. ਮਹਲੇ ੪ ਕੇ–੫੭, ਸਫ਼ਾ ੧੪੦੫

**ਭਾਵ :** ਗੁਰੂ **ਅਮਰਦਾਸ ਨੇ** ਵਾਹੁ ਵਾਹੁ ਕਰਕੇ ਕਰਤਾਰ ਨੂੰ ਧਿਆਇਆ ਅਤੇ ਵਸ ਕਰ ਲਿਆ ।

**ਮਤਲਬ :** ਗੁਰੂ ਅਮਰਦਾਸ ਨੇ 'ਵਾਹੁ ਵਾਹੁ' ਕਰਕੇ ਕਰਤਾਰ ਨੂੰ ਹਿਰਦੇ ਵਿਚ ਵਸਾ ਲਿਆ । ਬਲ੍ਹ ਭੱਟ ਦੇ ਇਸ ਸਵੱਈਏ ਵਿਚ ਸੰਕੇਤ ਗੁਰੂ ਅਮਰਦਾਸ ਜੀ ਦੇ ਉਸ ਬਚਨ ਦਾ ਹੈ ਜਿਸ ਵਿਚ ਉਨ੍ਹਾਂ ਕਿਹਾ :

ਮ: ੩ ॥ ...
**ਵਾਹੁ ਵਾਹੁ ਸਬਦੇ ਉਚਰੈ**
**ਵਾਹੁ ਵਾਹੁ ਹਿਰਦੈ ਨਾਲਿ ॥ ... ॥ ੨ ॥**

ਗੂਜਰੀ (ਵਾਰ) ਮਹਲਾ ੩–੧੫, ਸਫ਼ਾ ੫੧੪

ਇਸ ਵਿਚ ਸਾਧਨਾ ਦਾ ਉਪਦੇਸ਼ ਹੈ ਕਿ ਜਦੋਂ ਮੁਖੋਂ "ਵਾਹੁ ਵਾਹੁ" ਉਚਾਰੀ ਜਾਏ ਤਾਂ ਹਿਰਦੇ ਵਿਚ ਵੀ ਉਸ ਦੇ ਵਿਸਮਾਦ ਰੂਪ ਨੂੰ ਅਨੁਭਵ ਕੀਤਾ ਜਾਵੇ ।
[ਵੇਖੋ, ੨੯੧੫]

**ਅਮਰਦਾਸੁ,** (ਗੁਰੂ) ਅਮਰਦਾਸ । ੨੯੧੭

**ਨਾਨਕ ਕੁਲਿ ਨਿੰਮਲੁ ਅਵਤਰਿ੍ਉ ਗੁਣ ਕਰਤਾਰੈ ਉਚਰੈ ॥**
**ਗੁਰੁ ਅਮਰਦਾਸੁ ਜਿਨ੍ ਸੇਵਿਅਉ**
**ਤਿਨ੍ ਦੁਖੁ ਦਰਿਦ੍ਰ ਪਰਹਰਿ ਪਰੈ ॥ ੩ ॥**

ਸਵਈ. ਮਹਲੇ ੩ ਕੇ–੧੭, ਸਫ਼ਾ ੧੩੯੫

**ਭਾਵ :** ਗੁਰੂ ਨਾਨਕ ਦੀ ਨਿਰਮਲ ਗੱਦੀ ਤੇ ਜਾਨਸ਼ੀਨ ਹੋ ਅਤੇ ਪ੍ਰਗਟ ਹੋ ਕੇ ਕਰਤਾਰ ਦੇ ਗੁਣ ਗਾਇਨ ਕਰਦੇ ਹੋ । ਹੇ ਗੁਰੂ **ਅਮਰਦਾਸ !** ਜਿਸ ਨੇ ਆਪ ਦੀ ਆਰਾਧਨਾ ਕੀਤੀ ਹੈ ਉਸ ਦੇ ਦੁਖ ਦਰਿਦ੍ਰ ਦੂਰ ਹੋ ਗਏ ਅਤੇ (ਉਸ ਨੇ) ਪਰਮਪਦ ਪਾਇਆ ਹੈ ।

**ਕੁਲਿ,** ਨਾਦੀ ਕੁਲ, ਗੁਰਸਿਖ ਪਰੰਪਰਾ ਵਿਚ ਉਤਰਾ–ਅਧਿਕਾਰੀ, ਜਾਨਸ਼ੀਨ ।
[ਵੇਖੋ, ੨੯੧੫]

**ਅਮਰਪਦੁ,** ਅਮਰ ਪਦਵੀ । ੨੯੧੭ (ੳ)

**ਹਰਿ ਅੰਮ੍ਰਿਤ ਰਸੁ ਪਾਇਆ ਮੁਆ ਜੀਵਾਇਆ**
**ਫਿਰਿ ਬਾਹੁੜਿ ਮਰਣੁ ਨ ਹੋਈ ॥**
**ਹਰਿ ਹਰਿ ਨਾਮੁ ਅਮਰਪਦੁ ਪਾਇਆ**
**ਹਰਿ ਨਾਮਿ ਸਮਾਵੈ ਸੋਈ ॥ ... ॥ ੪ ॥**

ਆਸਾ (ਛੰਤ) ਮ: ੪–੧੩, ਸਫ਼ਾ ੪੪੭

**ਭਾਵ :** (ਜਿਨ੍ਹਾਂ ਨੇ) ਹਰੀ ਤੇ (ਹਰੀ ਨਾਮ ਦਾ) ਅੰਮ੍ਰਿਤ ਰਸ ਪਾਇਆ ਹੈ (ਉਸ ਨੇ ਉਨ੍ਹਾਂ ਨੂੰ ਆਤਮਕ) ਮੌਤ ਤੋਂ ਜਿਵਾ ਦਿਤਾ ਹੈ, ਉਨ੍ਹਾਂ ਦਾ ਫੇਰ ਮੁੜ ਕੇ ਮਰਨ (ਜਨਮ) ਨਹੀਂ ਹੋਣਾ । ਜਿਸ ਨੇ ਹਰੀ ਹਰਿ ਨਾਮ (ਰੂਪੀ) **ਅਮਰ ਪਦਵੀ** ਪਾ ਲਈ ਹੈ, ਉਹੋ ਹਰੀ ਨਾਮ ਵਿਚ ਸਮਾ ਜਾਂਦਾ ਹੈ ।
[ਵੇਖੋ, ੨੯੧੯]

**ਅਮਰਾਪਦ,** ਨਿਹਚਲ ਪਦ । ੨੯੧੮

**ਛੁਟਤ ਪਰਵਾਹ ਅਮਿਅ ਅਮਰਾਪਦ**
**ਅਮ੍ਰਿਤ ਸਰੋਵਰ ਸਦ ਭਰਿਆ ॥ ... ॥ ੨ ॥**

ਸਵਈ. ਮਹਲੇ ੪ ਕੇ, ਸਫ਼ਾ ੧੩੯੬

**ਭਾਵ :** ਆਪ ਦਾ ਅੰਮ੍ਰਿਤ ਸਰੋਵਰ ਸਦਾ ਭਰਿਆ ਹੈ । (ਆਪ ਤੋਂ) ਅੰਮ੍ਰਿਤ ਦਾ ਪਰਵਾਹ **ਨਿਹਚਲ ਪਦ** (ਉਪਰ ਅਪੜਾਉਣ ਵਾਲਾ) ਉਗਮ ਰਿਹਾ ਹੈ ।

**ਮਤਲਬ :** ਗੁਰੂ ਰਾਮਦਾਸ ਪ੍ਰਥਾਇ ਕਿਹਾ ਹੈ । ਆਪ ਦਾ ਹਿਰਦਾ ਅੰਮ੍ਰਿਤ ਗਿਆਨ ਨਾਲ ਭਰਪੂਰ ਹੈ । ਉਸ ਤੋਂ ਨਿਰੰਤਰ ਉਪਦੇਸ਼ ਧਾਰਾ ਵਹਿ ਰਹੀ ਹੈ ਜੋ ਮੁਕਤੀ ਪ੍ਰਦਾਤਾ ਹੈ ।
[ਵੇਖੋ, ੨੯੧੯]

**ਅਮਰਾਪਦੁ,** ਨਾ ਮਰਨੇ ਦੀ ਪਦਵੀ, ਜਨਮ ਮਰਨ ਰਹਿਤ ਅਵਸਥਾ । ੨੯੧੯

**ਪਉੜੀ ॥ ...**
**ਸਗਲ ਮਨੋਰਥ ਪੁੰਨਿਆ ਅਮਰਾਪਦੁ ਪਾਈ ॥**
**ਤੁਧੁ ਜੇਵਡੁ ਤੂ ਹੈ ਪਾਰਬ੍ਰਹਮ ਨਾਨਕ ਸਰਣਾਈ ॥ ੩ ॥**

ਗਉੜੀ (ਵਾਰ) ਮਹਲਾ ੫, ਸਫ਼ਾ ੩੧੮

**ਭਾਵ :** ਸਾਰੇ ਮਨੋਰਥ ਪੂਰੇ ਹੋ ਗਏ, **ਜਨਮ ਮਰਨ ਰਹਿਤ ਅਵਸਥਾ** ਪ੍ਰਾਪਤ ਹੋ ਗਈ ਹੈ । ਹੇ ਪਾਰਬ੍ਰਹਮ ! ਤੇਰੇ ਜਿਡਾ ਵੱਡਾ ਤੂੰਹੇਂ ਹੀ ਹੈਂ, ਨਾਨਕ ਤੇਰੀ ਸ਼ਰਣ ਵਿਚ ਆ ਗਿਆ ਹੈ ।

[**ਹਿੰਦੀ,** अमरपद (**ਅਮਰਪਦ**), ਦੇਵਤਿਆਂ ਦਾ ਪਦ ਜਾਂ ਸਥਿਤੀ, ਮੁਕਤੀ, ਮੋਖ ।]

**ਅਮਰਾਪਦੁ,** ਜਨਮ ਮਰਨ ਰਹਿਤ ਅਵਸਥਾ । ੨੯੨੦

**ਪਉੜੀ ॥ ...**
**ਗੁਰਮੁਖਿ ਜਨਮੁ ਸਕਾਰਥਾ ਨਿਰਮਲੁ ਮਲੁ ਖੋਈ ॥**
**ਨਾਨਕ ਜੀਵਦਾ ਪੁਰਖੁ ਧਿਆਇਆ**
**ਅਮਰਾਪਦੁ ਹੋਈ ॥ ੨੫ ॥**

ਸਾਰੰਗ (ਵਾਰ) ਮਹਲਾ ੪, ਸਫ਼ਾ ੧੨੪੭

**ਭਾਵ :** ਗੁਰਮੁਖ ਦਾ ਜਨਮ ਸਫਲ ਹੈ, (ਉਸ ਨੇ ਦ੍ਵੈਤ ਭਾਵ ਦੀ) ਮੈਲ ਗਵਾ ਕੇ ਸ਼ੁੱਧਤਾ (ਪ੍ਰਾਪਤ ਕੀਤੀ ਹੈ), ਉਸ ਨੇ ਚੇਤੰਨ ਪੁਰਖ ਆਰਾਧਿਆ ਹੈ (ਜਿਸ ਕਾਰਣ) **ਜਨਮ ਮਰਨ ਰਹਿਤ ਅਵਸਥਾ** ਪ੍ਰਾਪਤ ਕੀਤੀ ਹੈ ।

**ਮਤਲਬ :** 'ਜੀਵਦਾ ਪੁਰਖੁ' ਤੋਂ ਮੁਰਾਦ ਪਰਮਾਤਮਾ ਦੀ ਹੈ । ਇਸ਼ਾਰਾ ਮੂਰਤੀ ਪੂਜਾ ਤੋਂ ਵਰਜਨ ਦਾ ਹੈ ਅਤੇ ਉਸ ਰਸਮੋ-ਰਿਵਾਜ ਤੋਂ ਹੋੜਨ ਦਾ ਹੈ ਜੋ ਮੜ੍ਹੀ ਮਸਾਣਾਂ ਦੀ ਪੂਜਾ ਨੂੰ ਉਚਿਤ ਸਮਝਦੀ ਹੈ ।

[ਵੇਖੋ, ੨੯੧੯]

**ਅਮਰਾਪਦੁ,** ਅਮਰ ਪਦਵੀ । ੨੯੨੧

**ਅਪਿਉ ਪੀਵੈ ਜੋ ਨਾਨਕਾ ਭ੍ਰਮੁ ਭ੍ਰਮਿ ਸਮਾਵੈ ॥**
**ਸਹਜੇ ਸਹਜੇ ਮਿਲਿ ਰਹੈ ਅਮਰਾਪਦੁ ਪਾਵੈ ॥ ੧੦ ॥**

ਤਿਲੰਗ ਮਹਲਾ ੧-੧, ਸਫ਼ਾ ੭੨੫

**ਵੇਖੋ, ਅਪਿਉ (੨੭੨੯)**

[ਵੇਖੋ, ੨੯੧੯]

**ਅਮਰਾਪਦੁ,** ਜੀਵਨ ਮੁਕਤੀ, ਅਮਰਾਪਦ । ੨੯੨੨

**ਅਮਰਾਪਦੁ ਪਾਇਆ ਆਪੁ ਗਵਾਇਆ**
**ਵਿਰਲਾ ਗਿਆਨ ਵੀਚਾਰੀ ॥**
**ਨਾਨਕ ਭਗਤ ਸੋਹਨਿ ਦਰਿ ਸਾਚੈ**
**ਸਾਚੇ ਕੇ ਵਾਪਾਰੀ ॥ ੪ ॥**

ਧਨਾਸ. (ਛੰਤ) ਮਹਲਾ ੧-੨, ਸਫ਼ਾ ੬੮੯

**ਭਾਵ :** ਜਿਸ ਨੇ ਆਪਾ ਗਵਾਇਆ ਹੈ ਉਸ ਨੂੰ **ਜੀਵਨ ਮੁਕਤੀ** ਪ੍ਰਾਪਤ ਹੁੰਦੀ ਹੈ । ਪਰ ਐਸਾ ਕੋਈ ਵਿਰਲਾ ਹੀ ਵੀਚਾਰਵਾਨ ਗਿਆਨੀ ਹੁੰਦਾ ਹੈ । ਸਚੇ ਮਾਲਕ ਦੇ ਦਰ ਉਤੇ ਉਹੋ ਭਗਤ ਸੋਭਾ ਪਾਉਂਦੇ ਹਨ ਜੋ ਸਚ ਦੇ ਵਪਾਰੀ ਹਨ ।

[ਵੇਖੋ, ੨੯੧੯]

**ਅਮਰਾਪੁਰ,** ਅਮਰ ਆਤਮਾਵਾਂ ਦਾ ਨਾਸ਼ ਰਹਿਤ ਨਿਵਾਸ ਅਸਥਾਨ, ਸੱਚਖੰਡ । ੨੯੨੩

**ਕਬੀਰ ਕਾਮ ਪਰੇ ਹਰਿ ਸਿਮਰੀਐ ਐਸਾ ਸਿਮਰਹੁ ਨਿਤ ॥**
**ਅਮਰਾਪੁਰ ਬਾਸਾ ਕਰਹੁ**
**ਹਰਿ ਗਇਆ ਬਹੋਰੈ ਬਿਤ ॥ ੧੬੩ ॥**

ਸਲੋਕ ਕਬੀਰ, ਸਫ਼ਾ ੧੩੭੩

**ਭਾਵ :** ਕੰਮ ਪਿਆਂ (ਜਿਤਨਾ ਅੰਦਰੋਂ ਜੁੜ ਕੇ) ਹਰੀ ਨੂੰ ਯਾਦ ਕਰੀਦਾ ਹੈ, ਐਸਾ ਸਿਮਰਨ ਨਿੱਤ ਕਰੋ । (ਤੁਹਾਡਾ) ਵਾਸਾ **ਸੱਚਖੰਡ** ਵਿਚ ਹੋ ਜਾਵੇਗਾ । (ਅਤੇ) ਗੁਆਚਾ ਹੋਇਆ ਧਨ ਹਰੀ ਮੋੜ ਦੇਵੇਗਾ ।

**ਬਿਤ,** ਧਨ, ਅਧਿਕਾਰ, ਉਹ ਹੱਕ ਜੋ ਅਮਰਾਪੁਰ ਵਸਣ ਦਾ ਗੁਆ ਬੈਠੇ ਸਾਂ ।

[**ਸੰਸ.** ਅਸਰਧੁਰੰ (**ਅਮਰਪੁਰੰ**), ਅਵਿਨਾਸ਼ੀ ਜੀਵਾਂ ਦਾ ਨਿਵਾਸ ਸਥਾਨ, ਸਵਰਗ, ਅਮਰਾਵਤੀ ।]

**ਅਮਰਾਪੁਰਿ,** ਨਾਸ਼ ਰਹਿਤ ਸ਼ਹਿਰ ਵਿਚ । ੨੯੨੪

**ਮਰਣੁ ਲਿਖਾਇ ਮੰਡਲ ਮਹਿ ਆਏ ॥**
**ਕਿਉ ਰਹੀਐ ਚਲਣਾ ਪਰਥਾਏ ॥**
**ਸਚਾ ਅਮਰੁ ਸਚੇ ਅਮਰਾਪੁਰਿ**
**ਸੋ ਸਚੁ ਮਿਲੈ ਵਡਾਈ ਹੇ ॥ ੭ ॥**

ਮਾਰੂ (ਸੋਲਹੇ) ਮਹਲਾ ੧-੩, ਸਫ਼ਾ ੧੦੨੨

**ਭਾਵ :** ਮਰਨਾ ਲਿਖਾ ਕੇ (ਜੀਵ) ਸੰਸਾਰ ਵਿਚ ਆਉਂਦਾ ਹੈ । ਤਦ ਕਿਸ ਤਰ੍ਹਾਂ ਹੋ ਸਕਦਾ ਹੈ ਕਿ (ਮਨੁੱਖ) ਏਥੇ ਸਦਾ ਰਹਿ ਸਕੇ ? ਪਰਲੋਕ ਜਾਣਾ ਪੈਂਦਾ ਹੈ । (ਜਿਸ ਨੇ) ਸੱਚਾ ਹੁਕਮ ਮੰਨਿਆ **ਹੈ** (ਉਹ) ਸੱਚੇ **ਅਮਰਾਪੁਰ ਵਿਚ** (ਪਹੁੰਚਦਾ ਹੈ ;) ਉਹ ਸਚਾ ਉਨ੍ਹਾਂ ਨੂੰ ਮਿਲਦਾ ਹੈ, ਏਹੋ ਉਨ੍ਹਾਂ ਉਤੇ ਬਖਸ਼ਿਸ਼ ਹੁੰਦੀ ਹੈ, (ਇਸ ਵਿਚ ਉਸ ਦੀ ਲੋਕ ਪਰਲੋਕ) ਵਡਿਆਈ ਹੈ ।

**ਨੋਟ : ਮਰਣੁ ਲਿਖਾਇ ਮੰਡਲ ਮਹਿ ਆਏ ... ॥ ੭ ॥**

ਇਹ ਤੁਕ ਕਈ ਹੋਰ ਥਾਈਂ ਵੀ ਮਿਲਦੀ ਹੈ । ਯਥਾ :—

(੧) ਧਨਾਸਰੀ ਮਹਲਾ ੧ ਘਰੁ ੨ ਅਸਟਪਦੀਆਂ, ਸਫ਼ਾ ੬੮੬ ।

(੨) ਰਾਮਕਲੀ ਮਹਲਾ ੧ ਘਰੁ ੧ ਚਉਪਦੇ, ਸਫ਼ਾ ੮੭੬ ।

**ਵਡਾਈ,** ਬਖਸ਼ਿਸ਼ ।

[ਵੇਖੋ, ੨੯੨੩]

**ਅਮਰਾਪੁਰੀ,** ਸੱਚਖੰਡ, ਅਡੋਲ ਆਤਮਕ ਅਵਸਥਾ, ਸਹਿਜ ਅਵਸਥਾ । ੨੯੨੫

**ਅਕਥ ਕਥਾ ਅਮਰਾਪੁਰੀ ਜਿਸੁ ਦੇਇ ਸੁ ਪਾਵੈ ॥**
**ਇਹੁ ਜਨਕ ਰਾਜੁ ਗੁਰ ਰਾਮਦਾਸ**
**ਤੁਝ ਹੀ ਬਣਿ ਆਵੈ ॥ ੧੩ ॥**

ਸਵਈ. ਮਹਲੇ ੪ ਕੇ, ਸਫ਼ਾ ੧੩੯੮

**ਭਾਵ :** **ਸੱਚਖੰਡ** ਦੀ ਕਥਾ ਵਰਣਨ ਨਹੀਂ ਹੋ ਸਕਦੀ । ਜਿਸ ਨੂੰ (ਸੱਚਖੰਡ ਵਿਚ ਉਹ ਵਾਸਾ) ਦੇਵੇ, ਉਹ (ਮਨੁੱਖ ਉਸ ਦਾ ਅਨੰਦ) ਪਾ ਲੈਂਦਾ ਹੈ । ਜਨਕ ਵਰਗਾ ਇਹ ਰਾਜ ਅਤੇ ਜੋਗ ਹੇ ਗੁਰੂ ਰਾਮਦਾਸ ਜੀ ! ਆਪ ਨੂੰ ਫੱਬ ਰਿਹਾ ਹੈ ।

**ਜਨਕ,** ਵੇਖੋ, (੨੧੦੨) ।
[ਵੇਖੋ, ੨੯੨੩]

**ਅਮਰਿ,** (ਗੁਰੂ) ਅਮਰਦਾਸ ਨੇ । ੨੯੨੬

**ਨਾਨਕ ਪ੍ਰਸਾਦਿ ਅੰਗਦ ਸੁਮਤਿ ਗੁਰਿ**
**ਅਮਰਿ ਅਮਰੁ ਵਰਤਾਇਓ ॥ ... ॥ ੫ ॥**

ਸਵਈ. ਮਹਲੇ ੪ ਕੇ, ਸਫ਼ਾ ੧੩੯੭

**ਭਾਵ :** ਨਾਨਕ ਦੀ ਮਿਹਰ ਨਾਲ (ਅੰਗਦ ਜੀ ਗੁਰੂ ਬਣੇ) । ਅੰਗਦ ਦੀ ਸੁਸਿਖਿਆ ਨਾਲ ਗੁਰੂ **ਅਮਰਦਾਸ ਨੇ** (ਪ੍ਰਭੂ ਦਾ) ਹੁਕਮ ਵਰਤੋਂ ਵਿਚ ਲਿਆਂਦਾ ।
[ਵੇਖੋ, ੨੯੧੫]

**ਅਮਰਿਓ,** ਪਹੁੰਚ ਗਿਆ, ਅਪੜਿਆ । ੨੯੨੭

**ਰੇ ਚਿਤ ਚੇਤਿ ਚੇਤ ਅਚੇਤ ॥**
**ਕਾਹੇ ਨ ਬਾਲਮੀਕਹਿ ਦੇਖ ॥**
**ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ**
**ਰਾਮ ਭਗਤਿ ਬਿਸੇਖ ॥ ੧ ॥ ਰਹਾਉ ॥**

ਕੇਦਾਰਾ ਰਵਿਦਾਸ–੧, ਸਫ਼ਾ ੧੧੨੪

**ਭਾਵ :** ਹੇ ਅਚੇਤ ਚਿਤ ! ਚੇਤੇ ਕਰ ਚੇਤਨ ਯੋਗ ਨੂੰ (ਹੇ ਭੁੱਲੇ ਮਨ ਯਾਦ ਕਰ ਪ੍ਰਭੂ ਨੂੰ) । ਤੂੰ ਕਿਉਂ ਨਹੀਂ ਬਾਲਮੀਕ ਵਲ ਵੇਖਦਾ ? ਕਿਸ (ਨੀਵੀਂ) ਜਾਤ ਤੋਂ ਉਹ ਕਿਸ ਉੱਚ ਅਵਸਥਾ **ਨੂੰ ਪਹੁੰਚ ਗਿਆ ?** (ਉਸ ਨੂੰ ਜੋ ਵਡਿਆਈ ਮਿਲੀ ਇਹ) ਪ੍ਰਭੂ-ਭਗਤੀ ਦੀ ਵਿਸ਼ੇਸ਼ਤਾ ਹੈ ।

**ਚੇਤਿ,** ਚੇਤਜ, ਚੇਤੇ ਕਰਨ ਯੋਗ ।
**ਬਾਲਮੀਕ,** ਵੇਖੋ, (੨੧੫੬) ।
[**ਸੰਸ.** √ अम्, √ अम्ब् ( √ ਅਮ੍ , √ ਅਮ੍ਬ੍ ), ਜਾਣਾ ;
**ਪ੍ਰਾ.** अम (ਅਮ), ਜਾਣਾ ।]

**ਅਮ੍ਰਿਤ,** ਅੰਮ੍ਰਿਤ । ੨੯੨੮

**ਅਮ੍ਰਿਤ ਪਰਵਾਹ ਛੁਟਕੰਤ ਸਦ ਦ੍ਵਾਰਿ ਜਿਸੁ ਗ੍ਯਾਨ**
**ਗੁਰ ਬਿਮਲ ਸਰ ਸੰਤ ਸਿਖ ਨਾਈਐ ॥ ... ॥ ੩ ॥**

ਸਵਈ. ਮਹਲੇ ੪ ਕੇ–੧੫, ਸਫ਼ਾ ੧੪੦੧

**ਭਾਵ :** ਜਿਸ (ਗੁਰੂ ਦੇ) ਦਰ ਉਤੇ ਸਦਾ **ਅੰਮ੍ਰਿਤ** (ਬਾਣੀ) ਦੀਆਂ ਲਹਿਰਾਂ ਪ੍ਰਵਾਹਿਤ ਹਨ, ਉਸ ਗੁਰੂ ਦੇ ਨਿਰਮਲ ਗਿਆਨ ਸਰੋਵਰ ਵਿਚ ਸਿਖ ਸੰਤ ਇਸ਼ਨਾਨ ਕਰਦੇ ਹਨ ।

**ਅਮ੍ਰਿਤ,** ਅੰਮ੍ਰਿਤ, **ਵੇਖੋ (੧੨੭੨) ।**
[ਵੇਖੋ, ੧੨੭੨–D]

**ਅਮ੍ਰਿਤ ਬੂੰਦ,** ਅੰਮ੍ਰਿਤ ਦੀਆਂ ਬੂੰਦਾਂ । ੨੯੨੯

**ਜਗਤ ਉਧਾਰਣੁ ਨਵ ਨਿਧਾਨੁ ਭਗਤਹ ਭਵ ਤਾਰਣੁ ॥**
**ਅਮ੍ਰਿਤ ਬੂੰਦ ਹਰਿਨਾਮੁ**
**ਬਿਸੁ ਕੀ ਬਿਖੈ ਨਿਵਾਰਣੁ ॥ ... ॥ ੬ ॥**

ਸਵਈ. ਮਹਲੇ ੪ ਕੇ, ਸਫ਼ਾ ੧੩੯੭

**ਭਾਵ :** ਹਰਿਨਾਮ **ਅੰਮ੍ਰਿਤ ਦੀ ਬੂੰਦ ਹੈ,** ਇਹ ਮਾਇਆ ਦੀ ਜ਼ਹਿਰ ਉਤਾਰਣ ਵਾਲਾ ਹੈ । (ਹਰਿਨਾਮ) ਜਗਤ ਦਾ ਉਧਾਰ ਕਰਨ ਵਾਲਾ ਹੈ । ਇਹ ਭਗਤਾਂ ਨੂੰ ਭਵਸਾਗਰ ਤੋਂ ਤਾਰਨ ਵਾਲਾ ਹੈ । (ਹਰਿਨਾਮ ਹੀ) ਨੌਂ ਨਿਧੀਆਂ ਦਾ ਖ਼ਜ਼ਾਨਾ ਹੈ ।

**ਨਵ ਨਿਧਾਨੁ,** ਵੇਖੋ, (੧੪੫੦) ।
**ਬਿਸੁ,** ਵਿਸ਼੍ਵ, ਸੰਸਾਰ, ਮਾਇਆ ।
[**ਸੰਸ.** अमृत + बिन्दु: ;
**ਹਿੰਦੀ,** अमृत + बूँद (**ਅਮ੍ਰਿਤ + ਬੂੰਦ**), ਅੰਮ੍ਰਿਤ ਦੀਆਂ ਬੂੰਦਾਂ ਅਤੇ ਵੇਖੋ, (੧੨੭੨) ।]

**ਅਮਰੁ,** (ਗੁਰੂ) ਅਮਰਦਾਸ । ੨੯੩੦

**ਪਉੜੀ ॥ ਸਚੁ ਸਚਾ ਸਤਿਗੁਰੁ ਅਮਰੁ ਹੈ**
**ਜਿਸੁ ਅੰਦਰਿ ਹਰਿ ਉਰਿਧਾਰਿਆ ॥**
**ਸਚੁ ਸਚਾ ਸਤਿਗੁਰੁ ਪੁਰਖੁ ਹੈ**
**ਜਿਨਿ ਕਾਮੁ ਕ੍ਰੋਧੁ ਬਿਖੁ ਮਾਰਿਆ ॥ ... ॥ ੧੭ ॥**

ਗਉੜੀ (ਵਾਰ) ਮਹਲਾ ੪, ਸਫ਼ਾ ੩੧੦

**ਭਾਵ :** ਸੱਚ (ਇਹ ਹੈ ਕਿ ਐਸਾ) ਸੱਚਾ ਸਤਿਗੁਰੂ **ਅਮਰਦਾਸ ਹੈ** ਜਿਸ ਨੇ (ਸਾਡੇ) ਦਿਲ ਵਿਚ (ਧੁਰ) ਅੰਦਰ ਨਾਮ ਧਾਰਨ ਕਰਾ ਦਿਤਾ ਹੈ । (ਹਾਂ) ਸੱਚ (ਇਹ ਹੈ ਕਿ ਇਹ) ਪੁਰਖ ਸੱਚਾ ਸਤਿਗੁਰੂ ਹੈ ਜਿਸ ਨੇ (ਸਿੱਖਾਂ ਦੇ ਦਿਲਾਂ ਵਿਚੋਂ) ਕਾਮ ਕ੍ਰੋਧ ਰੂਪ ਜ਼ਹਿਰ ਨੂੰ ਮਾਰ ਦਿਤਾ ਹੈ । **(ਸੰਥਚਾ, ਸਫ਼ਾ ੧੯੪੦)**
[ਵੇਖੋ, ੨੯੧੫]

**ਅਮਰੁ,** (ਗੁਰੂ) ਅਮਰਦਾਸ । ੨੯੩੧

**ਗੁਰੁ ਨਾਨਕੁ ਅੰਗਦੁ ਅਮਰੁ ਭਗਤ ਹਰਿ ਸੰਗਿ ਸਮਾਣੇ ॥**
**ਇਹੁ ਰਾਜ ਜੋਗ ਗੁਰ ਰਾਮਦਾਸ**
**ਤੁਮ ਹੂ ਰਸੁ ਜਾਣੇ ॥ ... ॥ ੧੨ ॥**

ਸਵਈ. ਮਹਲੇ ੪ ਕੇ, ਸਫ਼ਾ ੧੩੯੮

**ਭਾਵ :** ਗੁਰੂ ਨਾਨਕ, ਗੁਰੂ ਅੰਗਦ, ਗੁਰੂ **ਅਮਰਦਾਸ** ਹਰੀ ਵਿਚ ਭਗਤੀ ਦੁਆਰਾ ਲੀਨ ਹੋਏ । ਇਹ (ਭਗਤੀ ਭਰਪੂਰ ਗਿਆਨ ਨਵੀਂ ਕਿਸਮ ਦਾ) ਰਾਜ ਜੋਗ ਹੈ ਜਿਸ ਦਾ ਭੇਦ, ਹੇ ਗੁਰੂ ਰਾਮਦਾਸ ! ਤੁਸੀਂ ਹੀ ਜਾਣਦੇ ਹੋ ।

**ਰਸੁ,** ਰਹਸਜ, ਭੇਦ ।

[ਵੇਂਖੋ, ੨੯੧੫]

**ਅਮਰੁ,** (ਗੁਰੂ) ਅਮਰਦਾਸ । ੨੯੩੨

**ਗੁਰ ਅਮਰੁ ਗੁਰੂ ਸ੍ਰੀ ਸਤਿ ਕਲਿਜੁਗ ਰਾਖੀ ਪਤਿ**
**ਅਘਨ ਦੇਖਤ ਗਤੁ ਚਰਨ ਕਵਲ ਜਾਸ ॥**
**ਸਭ ਬਿਧਿ ਮਾਨ੍ਹਿਉ ਮਨੁ ਤਬ ਹੀ ਭਯਉ ਪ੍ਰਸੰਨੁ**
**ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ ॥ ੪ ॥**

ਸਵਈ. ਮਹਲੇ ੪ ਕੇ–੫, ੧੩੯੯

**ਭਾਵ :** ਸ੍ਰੀ ਗੁਰੂ **ਅਮਰਦਾਸ** (ਜੀ) ਸਤਿਗੁਰੂ ਹੋਏ ਜਿਨ੍ਹਾਂ ਨੇ ਕਲਜੁਗ ਵਿਚ (ਸੰਸਾਰ ਦੀ) ਇੱਜ਼ਤ ਬਚਾਈ, ਜਿਨ੍ਹਾਂ ਦੇ ਚਰਨ ਕਮਲ ਦੇਖਣ ਨਾਲ ਪਾਪ ਦੂਰ ਹੋ ਗਏ । (ਗੁਰੂ ਅਮਰਦਾਸ ਜੀ ਨੇ) ਹਰ ਤਰ੍ਹਾਂ ਪ੍ਰੀਖਿਆ ਕਰਕੇ ਜਦ ਮਨ ਪਤੀਜ ਗਿਆ ਤਦ ਪ੍ਰਸੰਨ ਹੋ ਕੇ ਰਾਜ ਅਤੇ ਜੋਗ ਦਾ ਤਖ਼ਤ ਗੁਰੂ ਰਾਮਦਾਸ ਜੀ ਨੂੰ ਬਖ਼ਸ਼ਿਆ ।

**ਮਤਲਬ :** ਗੁਰੂ ਅਮਰਦਾਸ ਨੇ ਗੁਰੂ ਰਾਮਦਾਸ ਨੂੰ ਗੁਰਗੱਦੀ ਬਖ਼ਸ਼ੀ । ਗੁਰਗੱਦੀ ਕੀ ਚੀਜ਼ ਹੈ ? ਇਹ ਤਖ਼ਤ ਹੈ, ਇਹ ਰਾਜ ਸਿੰਘਾਸਨ ਹੈ, ਇਹ ਤਿਆਗ ਵੈਰਾਗ ਦੀ ਗੱਦੀ ਹੈ, ਇਹ ਗਿਆਨ ਗੋਦੜੀ ਹੈ । ਇਹ ਰਸਿਕ ਵੈਰਾਗ ਦੀ ਅਮਲਦਾਰੀ ਹੈ ਜੋ ਆਪਣੇ ਅਧਿਆਤਮਿਕ ਪ੍ਰਭਾਵ ਨਾਲ ਮਨੁੱਖੀ ਹਿਰਦਿਆਂ ਨੂੰ ਗ੍ਰਿਹਸਤ ਵਿਚ ਰਹਿੰਦਿਆਂ ਸਤ ਸੰਤੋਖ ਤੇ ਸੀਲ ਸੰਜਮ ਵਿਚ ਨਿਰਬਾਹ ਕਰਦਿਆਂ ਅਮਰ ਪਦ ਦੀ ਅਟੱਲ ਪਦਵੀ ਬਖ਼ਸ਼ਦੀ ਹੈ । ਇਹ ਦਾਤ "ਰਾਜੁ ਜੋਗੁ ਤਖਤੁ" ਤੋਂ ਵਰੋਸਾਈ ਜਾਂਦੀ ਹੈ ।

[ਵੇਖੋ, ੨੯੧੫]

**ਅਮਰੁ,** ਰਾਜਕਾਜ, ਬੰਦੋਬਸਤ, ਕਾਰਜ ਕਰਮ । ੨੯੩੩

**ਸਲੋਕੁ ਮ: ੧ ॥ ...**
**ਸਚਾ ਤੇਰਾ ਅਮਰੁ ਸਚਾ ਦੀਬਾਣੁ ॥**
**ਸਚਾ ਤੇਰਾ ਹੁਕਮੁ ਸਚਾ ਫੁਰਮਾਣੁ ॥ ... ॥ ੧ ॥**

ਆਸਾ (ਵਾਰ) ਮਹਲਾ ੧–੨, ਸਫ਼ਾ ੪੬੩

**ਭਾਵ :** ਤੇਰਾ ਦਰਬਾਰ ਸੱਚਾ ਹੈ (ਤੇ ਆਪਣੀ ਰਚੀ ਨੂੰ ਪ੍ਰਬੰਧ ਵਿਚ ਤੋਰਨ ਲਈ ਤੇਰਾ) **ਅਮਰ** (ਬੀ) ਸੱਚਾ ਹੈ । ਤੇਰਾ ਹੁਕਮ (ਬੀ) ਸੱਚਾ ਹੈ (ਤੇਰਾ) ਫ਼ੁਰਮਾਣ (ਬੀ) ਸੱਚਾ ਹੈ ।

**(ਪੰਜ ਗ੍ਰੰਥੀ ਸਟੀਕ)**

[ਵੇਖੋ, ੨੯੦੭]

**ਅਮਰੁ,** ਹੁਕਮ, ਆਦੇਸ਼ । ੨੯੩੪

**ਜਾ ਕਾ ਕੀਆ ਸਭੁ ਕਿਛੁ ਹੋਇ ॥**
**ਤਿਸ ਕਾ ਅਮਰੁ ਨ ਮੇਟੈ ਕੋਇ ॥ ... ॥ ੨ ॥**

ਭੈਰਉ ਮਹਲਾ ੫–੫੬, ਸਫ਼ਾ ੧੧੫੨

**ਭਾਵ :** ਜਿਸ ਦੇ ਕਰਨ ਨਾਲ ਸਭ ਕੁਛ ਹੁੰਦਾ ਹੈ, ਉਸ ਦਾ **ਹੁਕਮ** ਕੋਈ ਨਹੀਂ ਮੇਟ ਸਕਦਾ ।

[ਵੇਖੋ, ੨੯੦੭]

**ਅਮਰੁ,** ਹੁਕਮ । ੨੯੩੫

**ਪਉੜੀ ॥**
**ਸਚਾ ਅਮਰੁ ਚਲਾਇਓਨੁ ਕਰਿ ਸਚੁ ਫੁਰਮਾਣੁ ॥**
**ਸਦਾ ਨਿਹਚਲੁ ਰਵਿ ਰਹਿਆ**
**ਸੋ ਪੁਰਖੁ ਸੁਜਾਣੁ ॥ ... ॥ ੧੧ ॥**

ਸੂਹੀ (ਵਾਰ) ਮਹਲਾ ੩, ਸਫ਼ਾ ੭੮੯

**ਭਾਵ :** ਸੱਚਾ ਫੁਰਮਾਨ ਕਰਕੇ ਉਸ ਨੇ ਸੱਚਾ **ਹੁਕਮ** ਚਲਾਇਆ ਹੈ । ਉਹ ਸਭ ਕੁਛ ਚੰਗੀ ਤਰ੍ਹਾਂ ਜਾਣਨ ਵਾਲਾ (ਸਿਆਣਾ) ਪੁਰਖ, ਸਭ ਵਿਚ ਵਿਆਪਕ ਹੈ ਅਤੇ ਸਦਾ ਅਟੱਲ ਹੈ ।

[ਵੇਖੋ, ੨੯੦੭]

**ਅਮਰੁ,** ਹੁਕਮ । ੨੯੩੬

**ਡਰਪੈ ਧਰਤਿ ਅਕਾਸੁ ਨਖੵਤ੍ਰਾ**
**ਸਿਰ ਊਪਰਿ ਅਮਰੁ ਕਰਾਰਾ ॥ ... ॥ ੧ ॥**

ਮਾਰੂ ਮਹਲਾ ੫–੧, ਸਫ਼ਾ ੯੯੮

**ਭਾਵ :** ਧਰਤੀ, ਆਕਾਸ਼ ਅਤੇ ਤਾਰੇ (ਪ੍ਰਭੂ ਤੋਂ) ਡਰਦੇ ਹਨ (ਕਿਉਂਕਿ ਇਨ੍ਹਾਂ ਸਭਨਾਂ ਦੇ) ਸਿਰ ਉਪਰ (ਉਸ ਦਾ) ਕਰੜਾ ਹੁਕਮ ਹੈ ।

**ਮਤਲਬ :** ਸਾਰੀ ਕਾਇਨਾਤ ਪ੍ਰਭੂ ਦੇ ਹੁਕਮ ਵਿਚ ਹੈ । ਗੁਰਵਾਕ ਹੈ :—

(੧) **ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥...॥੨॥**

ਜਪੁਜੀ, ਸਫ਼ਾ ੧

(੨) **ਸਲੋਕ ਮ: ੧ ॥**
**ਭੈ ਵਿਚਿ ਪਵਣੁ ਵਹੈ ਸਦਵਾਉ ॥ ਭੈ ਵਿਚਿ ਚਲਹਿ ਲਖ ਦਰੀਆਉ ॥ ਭੈ ਵਿਚਿ ਅਗਨਿ ਕਢੈ ਵੇਗਾਰਿ ॥ ਭੈ ਵਿਚਿ ਧਰਤੀ ਦਬੀ ਭਾਰਿ ॥ ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥ ਭੈ ਵਿਚਿ ਰਾਜਾ ਧਰਮ ਦੁਆਰੁ ॥ ਭੈ ਵਿਚ ਸੂਰਜੁ ਭੈ ਵਿਚਿ ਚੰਦੁ ॥ ਕੋਹ ਕਰੋੜੀ ਚਲਤ ਨ ਅੰਤੁ ॥ ਭੈ ਵਿਚਿ ਸਿਧ ਬੁਧ ਸੁਰ ਨਾਥ ॥ ਭੈ ਵਿਚਿ ਆਡਾਣੇ ਆਕਾਸ ॥ ਭੈ ਵਿਚਿ ਜੋਧ ਮਹਾਬਲ ਸੂਰ ॥ ਭੈ ਵਿਚਿ ਆਵਹਿ ਜਾਵਹਿ ਪੂਰ ॥ ਸਗਲਿਆ ਭਉ ਲਿਖਿਆ ਸਿਰਿ ਲੇਖੁ ॥ ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥ ੧ ॥**

ਆਸਾ (ਵਾਰ) ਮਹਲਾ ੧–੪, ਸਫ਼ਾ ੪੬੪

**ਨਖ੍ਤ੍ਰ,** ਤਾਰੇ, ਤਾਰਿਆਂ ਦਾ ਮੰਡਲ । ਨਛੱਤਰ ਕਿਤਨੇ ਹਨ ? ਇਸ ਸੰਬੰਧੀ ਵੇਖੋ, **ਅਭੀਚੁ (੨੮੯੬)** ।
[ਵੇਖੋ, ੨੯੦੭]

**ਅਮਰੁ,** ਹੁਕਮ । ੨੯੩੭

**ਸਚਾ ਅਮਰੁ ਸਚਾ ਪਾਤਿਸਾਹੁ ॥**
**ਮਨਿ ਸਾਚੈ ਰਾਤੇ ਹਰਿ ਵੇਪਰਵਾਹੁ ॥**
**ਸਚੈ ਮਹਲਿ ਸਚਿ ਨਾਮਿ ਸਮਾਹੁ ॥ ੧ ॥**

ਗਉੜੀ (ਗੁਆ.) ਮਹਲਾ ੩–੩੧, ਸਫ਼ਾ ੧੬੧

**ਭਾਵ :** (ਉਹ) ਹਰੀ ਸੱਚਾ ਪਾਤਸ਼ਾਹ ਹੈ, (ਉਸ ਦਾ) **ਹੁਕਮ** ਬੀ ਸੱਚਾ ਹੈ, (ਹੁਕਮੀ ਹੁੰਦਾ ਹੋਇਆ ਫਿਰ ਉਹ) ਬੇਪਰਵਾਹ ਹੈ, (ਜੋ ਪੁਰਖ ਉਸ) ਸੱਚੇ ਵਿਚ ਮਨੋਂ ਰੱਤੇ ਜਾਂਦੇ ਹਨ, (ਉਹ) ਸੱਚੇ ਨਾਮ ਦੁਆਰਾ (ਉਸ) ਸੱਚੇ ਦੇ ਸਰੂਪ ਵਿਚ ਸਮਾ ਜਾਂਦੇ ਹਨ । **(ਸੰਥਿਆ,** ਸਫ਼ਾ ੧੦੮੫)
[ਵੇਖੋ, ੨੯੦੭]

**ਅਮਰੁ,** ਹੁਕਮ । ੨੯੩੮

**ਪਉੜੀ ॥ ਹਰਿ ਇਕੋ ਕਰਤਾ ਇਕੁ ਇਕੋ ਦੀਬਾਣੁ ਹਰਿ ॥**
**ਹਰਿ ਇਕਸੈ ਦਾ ਹੈ ਅਮਰੁ ਇਕੋ**
**ਹਰਿ ਚਿਤਿ ਧਰਿ ॥ ... ॥ ੧ ॥**

ਸਿਰੀ. (ਵਾਰ) ਮਹਲਾ ੪, ਸਫ਼ਾ ੮੩

**ਭਾਵ :** ਇਕੋ ਹਰੀ (ਸਭ ਦਾ) ਕਰਤਾ ਹੈ, (ਉਸ) ਇਕੋ ਹਰੀ ਦਾ ਇਕੋ ਦਰਬਾਰ ਹੈ । (ਉਸ ਇਕੋ) ਹਰੀ ਦਾ **ਹੁਕਮ** (ਸਭ ਉਪਰ ਚਲ ਰਿਹਾ **ਹੈ,** ਉਸ) ਇਕੋ ਹਰੀ ਨੂੰ ਚਿਤ ਵਿਚ ਵਸਾ ।
[ਵੇਖੋ, ੨੯੦੭]

**ਅਮਰੁ,** ਹੁਕਮ । ੨੯੩੯

**ਨਾਨਕ ਪ੍ਰਸਾਦਿ ਅੰਗਦ ਸੁਮਤਿ**
**ਗੁਰਿ ਅਮਰਿ ਅਮਰੁ ਵਰਤਾਇਓ ॥ ... ॥ ੫ ॥**

ਸਵਈ. ਮਹਲੇ ੪ ਕੇ, ਸਫ਼ਾ ੧੩੯੭

ਵੇਖੋ, ਅਮਰਿ **(੨੯੨੬)**

[ਵੇਖੋ, ੨੯੦੭]

**ਅਮਰੁ,** ਹੁਕਮ । ੨੯੪੦

**ਸਚਾ ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ ॥**
**ਸਚਾ ਸੁਖੁ ਸਚੀ ਵਡਿਆਈ**
**ਜਿਸ ਕੇ ਸੇ ਤਿਨਿ ਜਾਤੇ ॥ ੩ ॥**

ਸੂਹੀ ਮਹਲਾ ੫–੫੪, ਸਫ਼ਾ ੭੪੯

**ਭਾਵ :** (ਨਾਮ ਧਨ ਵਾਲੇ ਭਾਗਸ਼ੀਲ ਸੰਤਾਂ ਦਾ) **ਹੁਕਮ** ਸੱਚਾ ਹੈ, ਪਾਤਸ਼ਾਹੀ ਸੱਚੀ ਹੈ, ਉਹ ਸੱਚੇ ਨਾਲ ਪ੍ਰੇਮ-ਸਹਿਤ ਲਗੇ ਰਹਿੰਦੇ ਹਨ । (ਜਿਸ ਤੋਂ ਉਨ੍ਹਾਂ ਨੂੰ) ਸੱਚਾ ਸੁੱਖ ਮਿਲਦਾ ਹੈ, (ਉਨ੍ਹਾਂ ਦੀ) ਸੱਚੀ ਇੱਜ਼ਤ (ਦੁਨੀਆਂ ਵਾਲੇ ਕਰਦੇ ਹਨ) । ਜਿਸ (ਵਾਹਿਗੁਰੂ) ਦੇ (ਉਹ ਸੇਵਕ ਹੁੰਦੇ ਹਨ), ਉਸ (ਵਾਹਿਗੁਰੂ) ਨੇ ਉਨ੍ਹਾਂ ਨੂੰ ਜਾਣ ਲਿਆ ਹੁੰਦਾ ਹੈ ।

**ਮਤਲਬ :** ਭਾਗਾਂ ਵਾਲੇ ਸੰਤਾਂ ਦਾ ਜ਼ਿਕਰ ਹੈ । ਉਹ ਮਾਲਿਕ ਹਨ ਰੂਹਾਨੀ ਪਾਤਸ਼ਾਹੀ ਦੇ ਜੋ ਨਾਸ਼ ਰਹਿਤ ਹੈ । ਇਸ ਲਈ ਉਨ੍ਹਾਂ ਦਾ ਹੁਕਮ ਸਦਾ ਕਾਇਮ ਹੈ । ਉਨ੍ਹਾਂ ਦਾ ਸੁਖ ਕਦੇ ਘਟਦਾ ਨਹੀਂ, ਨਾ ਹੀ ਉਨ੍ਹਾਂ ਦੀ ਵਡਿਆਈ ਵਿਚ ਫ਼ਰਕ ਆਉਂਦਾ ਹੈ । ਇਹ ਪ੍ਰਾਪਤੀ ਉਨ੍ਹਾਂ ਨੂੰ ਸੱਚੇ ਪ੍ਰਭੂ ਤੋਂ ਮਿਲੀ ਹੈ ਜਿਸ ਦੇ ਭਗਤੀ ਰੰਗ ਵਿਚ ਉਹ ਰੰਗੇ ਹੋਏ ਹਨ । ਦੁਨੀਆਂ ਉਨ੍ਹਾਂ ਨੂੰ ਪਛਾਣ ਨਹੀਂ ਸਕਦੀ ਕਿਉਂਕਿ ਉਨ੍ਹਾਂ ਸੰਤਾਂ ਕੋਲ ਪਾਤਸ਼ਾਹੀ ਦੇ ਜ਼ਾਹਿਰਾ ਨਿਸ਼ਾਨ ਚਿੰਨ੍ਹ ਨਹੀਂ ਹੁੰਦੇ । ਪਰ ਹਰੀ ਉਨ੍ਹਾਂ ਨੂੰ ਜਾਣਦਾ ਹੈ, ਪਛਾਣਦਾ ਹੈ ਅਤੇ ਉਨ੍ਹਾਂ ਦੀ ਕਦਰ ਕਰਦਾ ਹੈ ।
[ਵੇਖੋ, ੨੯੦੭]

**ਅਮਰੁ,** ਹੁਕਮ । ੨੯੪੧

**ਸਤਿਗੁਰ ਗਿਆਨੁ ਸਦਾ ਘਟਿ ਚਾਨਣੁ**
**ਅਮਰੁ ਸਿਰਿ ਬਾਦਿਸਾਹਾ ॥ ... ॥ ੪ ॥**

ਸੋਰਠਿ ਮਹਲਾ ੩–੨, ਸਫ਼ਾ ੬੦੦

**ਭਾਵ :** ਸਤਿਗੁਰ ਦੇ ਬਖ਼ਸ਼ੇ ਗਿਆਨ ਦਾ ਪ੍ਰਕਾਸ਼ ਜਿਸ ਹਿਰਦੇ ਵਿਚ ਸਦੈਵੀ ਹੈ ਉਸ ਦਾ **ਹੁਕਮ** ਬਾਦਸ਼ਾਹ ਵੀ ਮੰਨਦੇ ਹਨ ।
[ਵੇਖੋ, ੨੯੦੭]

**ਅਮਰੁ,** ਹੁਕਮ । ੨੯੪੨

**ਜੋ ਤੁਧੁ ਭਾਵੈ ਸੋ ਭਲਾ ਪਿਆਰੇ ਤੇਰੀ ਅਮਰੁ ਰਜਾਇ ॥ ੭ ॥**

ਆਸਾ (ਬਿਰਹ.) ਮਹਲਾ ੫–੨, ਸਫ਼ਾ ੪੩੨

**ਭਾਵ :** ਹੇ ਪ੍ਰਭੂ ! ਜੋ ਤੈਨੂੰ ਭਾਵੇ ਸੋ ਭਲਾ ਹੈ । ਹੇ ਪਿਆਰੇ ! ਤੇਰੀ ਰਜ਼ਾ ਤੇਰਾ **ਹੁਕਮ** ਹੈ ।
[ਵੇਖੋ, ੨੯੦੭]

**ਅਮਰੁ,** ਹੁਕਮ । ੨੯੪੩

**ਮ: ੪ ॥ ...**
**ਮਨਮੁਖਾ ਦੇ ਸਿਰਿ ਜੋਰਾ ਅਮਰੁ ਹੈ**
**ਨਿਤ ਦੇਵਹਿ ਭਲਾ ॥ ... ॥ ੨ ॥**

ਗਉੜੀ (ਵਾਰ) ਮਹਲਾ ੪–੯, ਸਫ਼ਾ ੩੦੪

**ਭਾਵ :** ਮਨਮੁਖਾਂ ਦੇ ਸਿਰ ਵਹੁਟੀਆਂ ਦਾ **ਹੁਕਮ ਹੁੰਦਾ ਹੈ,** (ਜੋ ਉਹ ਹੁਕਮ) ਦੇਣ (ਮਨਮੁਖ) ਸਦਾ ਭਲਾ ਕਰਕੇ ਮੰਨਦੇ ਹਨ ।

**ਜੋਰਾ ਅਮਰੁ,** ਔਰਤਾਂ (= ਵਹੁਟੀਆਂ) ਦਾ ਹੁਕਮ ।
[ਵੇਖੋ, ੨੯੦੭]

**ਅਮਰੁ,** ਜੋ ਮਰੇ ਨਾ, ਮਰਨ-ਰਹਿਤ । ੨੯੪੪

**ਏਕਮ ਏਕੰਕਾਰੁ ਨਿਰਾਲਾ ॥**
**ਅਮਰੁ ਅਜੋਨੀ ਜਾਤਿ ਨ ਜਾਲਾ ॥ ... ॥ ੧ ॥**

ਬਿਲਾ. (ਥਿਤੀ) ਮਹਲਾ ੧–੧, ਸਫ਼ਾ ੮੩੮

**ਭਾਵ :** ਏਕਮ ਤਿਥੀ ਦੁਆਰਾ ਫ਼ੁਰਮਾਇਆ ਹੈ :— ਉਹ ਏਕੰਕਾਰ (ਸਭ ਤੋਂ) ਨਿਰਾਲਾ ਹੈ, (ਉਹ) **ਮਰਨ-ਰਹਿਤ ਹੈ,** ਜਨਮ-ਰਹਿਤ ਹੈ, ਜਾਤ ਦਾ ਬੰਧਨ ਨਹੀਂ ਹੈ ਉਸ ਨੂੰ ।

**ਏਕੰਕਾਰੁ,** ਕੇਵਲ ਇਕ, ਇਕੋ ਇਕ, ਪਰਮੇਸ਼ਰ ।

**ਜਾਲਾ,** ਜਾਲ, ਫਾਹੀ, ਫਸੌਤੀ, ਬੰਧਨ ।

[ਸੰਸ. अ (ਅ, ਨਿਖੇਧ ਅਰਥਕ) + √ मृ (√ ਮ੍ਰਿ, ਮਰਨਾ) ; अमर (ਅਮਰ), ਉਹ ਜੋ ਮਰਦਾ ਨਹੀਂ, ਸਜੀਵ, ਚਿਰਸਥਾਈ ।]

**ਅਮਰੁ,** ਪਰਮਾਤਮਾ । ੨੯੪੫

**ਊਚ ਸਮਾਨਾ ਠਾਕੁਰ ਤੇਰੋ ਅਵਰ ਨ ਕਾਹੂ ਤਾਨੀ ॥**
**ਐਸੋ ਅਮਰੁ ਮਿਲਿਓ ਭਗਤਨ ਕਉ**
**ਰਾਚਿ ਰਹੇ ਰੰਗਿ ਗਿਆਨੀ ॥ ੧ ॥**

ਟੋਡੀ ਮਹਲਾ ੫–੧, ਸਫ਼ਾ ੭੧੧

**ਭਾਵ :** ਹੇ ਠਾਕੁਰ ! ਤੇਰਾ ਚੰਦੋਆ ਉੱਚਾ ਹੈ, ਹੋਰ ਕਿਸੇ ਨੇ ਇਤਨਾ ਉੱਚਾ ਚੰਦੋਆ ਨਹੀਂ ਤਾਣਿਆ । ਗਿਆਨੀ ਭਗਤਾਂ ਨੂੰ ਐਸੀ ਉੱਚੀ ਵਡਿਆਈ ਵਾਲਾ **ਪਰਮਾਤਮਾ** ਮਿਲਿਆ ਹੈ ਕਿ ਉਹ ਉਸੇ ਦੇ ਪ੍ਰੇਮ ਰੰਗ ਵਿਚ ਰੰਗੇ ਰਹਿੰਦੇ ਹਨ ।

**ਸਮਾਨਾ,** ਸ਼ਾਮਿਆਨਾ, ਚੰਦੋਆ ।

**ਅਮਰੁ,** अमर:, ਦੇਵ, ਦੇਵਤਾ, ਪਰਮਾਤਮਾ ।
[ਵੇਖੋ, ੨੯੪੮]

**ਅਮਰੁ,** ਅਮਰ । ੨੯੪੬

**ਇਹੁ ਹਰਿ ਰਸੁ ਪਾਵੈ ਜਨੁ ਕੋਇ ॥**
**ਅੰਮ੍ਰਿਤੁ ਪੀਵੈ ਅਮਰੁ ਸੋ ਹੋਇ ॥ ... ॥ ੬ ॥**

ਗਉੜੀ (ਸੁਖ.) ਮ: ੫–੧੮, ਸਫ਼ਾ ੨੮੭

ਵੇਖੋ, ਅੰਮ੍ਰਿਤੁ (੧੩੨੬)

[ਵੇਖੋ, ੨੯੪੪]

**ਅਮਰੁ,** ਮਰਨ-ਰਹਿਤ । ੨੯੪੭

**ਦੇਵੈ ਸਚੁ ਦਾਨੋ ਸੋ ਪਰਵਾਨੋ ਸਦ ਦਾਤਾ ਵਡਦਾਣਾ ॥**
**ਅਮਰੁ ਅਜੋਨੀ ਅਸਥਿਰੁ ਜਾਪੈ**
**ਸਾਚਾ ਮਹਲੁ ਚਿਰਾਣਾ ॥ ... ॥ ੪ ॥**

ਤੁਖਾਰੀ (ਛੰਤ) ਮਹਲਾ ੧–੫, ਸਫ਼ਾ ੧੧੧੨

**ਭਾਵ :** ਪਰਮਾਤਮਾ ਸਦਾ ਦਾਤਾ ਹੈ, ਉਹ ਵਡਦਾਨੀ ਹੈ । ਜਿਸ ਨੂੰ ਉਹ ਆਪ ਸਚ ਦਾ ਦਾਨ ਪ੍ਰਦਾਨ ਕਰਦਾ ਹੈ ਉਹੋ ਪ੍ਰਵਾਨ ਹੁੰਦਾ ਹੈ । ਉਹੋ ਹੀ ਫੇਰ ਉਸ ਪਰਮਾਤਮਾ ਨੂੰ (ਸਦਾ) ਜਪਦਾ ਰਹਿੰਦਾ ਹੈ ਜੋ **ਅਮਰ** ਹੈ, ਅਜੋਨੀ ਹੈ, ਸਥਿਰ ਹੈ, ਜਿਸ ਦਾ ਟਿਕਾਣਾ ਅਨਾਦੀ ਹੈ ।

**ਮਹਲੁ,** ਵਜੂਦ, ਟਿਕਾਣਾ ।

**ਚਿਰਾਣਾ,** ਚਿਰ ਦਾ, ਅਨਾਦੀ ।
[ਵੇਖੋ, ੨੯੪੪]

**ਅਮਰੁ,** ਮਰਨ-ਰਹਿਤ, ਪਰਮਾਤਮਾ । ੨੯੪੮

**ਸਲੋਕ ਮ: ੩ ॥**
**ਅਮਰੁ ਵੇਪਰਵਾਹੁ ਹੈ ਤਿਸੁ ਨਾਲਿ ਸਿਆਣਪ**
**ਨ ਚਲਈ ਨ ਹੁਜਤਿ ਕਰਣੀ ਜਾਇ ॥**
**ਆਪੁ ਛੋਡਿ ਸਰਣਾਇ ਪਵੈ**
**ਮੰਨਿ ਲਏ ਰਜਾਇ ॥ ... ॥ ੧ ॥**

ਸਾਰੰਗ (ਵਾਰ) ਮਹਲਾ ੪-੩੫, ਸਫ਼ਾ ੧੨੫੦-੫੧

**ਭਾਵ : ਪਰਮਾਤਮਾ** ਬੇਪਰਵਾਹ ਹੈ, ਉਸ ਅਗੇ ਕੋਈ ਚਤੁਰਾਈ ਨਹੀਂ ਚਲਦੀ, ਨਾ ਹੀ ਕੋਈ ਦਲੀਲ ਠੀਕ ਬੈਠਦੀ ਹੈ । (ਉਸ ਦੇ ਸਾਹਮਣੇ ਇਕੋ ਗੱਲ ਸਾਰਥਕ ਹੈ, ਉਹ ਇਹ ਹੈ) ਕਿ ਆਪਾ ਤਿਆਗ ਕੇ ਉਸ ਦੀ ਸ਼ਰਣੀ ਪੈ ਜਾਏ ਅਤੇ ਉਸ ਦੀ ਰਜ਼ਾ ਨੂੰ ਮੰਨ ਲਏ ।

**ਹੁਜਤਿ,** ਦਲੀਲਬਾਜ਼ੀ, ਦਲੀਲ ।

[**ਸੰਸ. अमर: (ਅਮਰ:),** ਦੇਵ, ਦੇਵਤਾ, ਪਰਮਾਤਮਾ ।]

**ਅਮਰੂ,** (ਗੁਰੂ) ਅਮਰਦਾਸ । ੨੯੪੮ (ੳ)

**ਨਾਨਕੁ ਤੂ ਲਹਣਾ ਤੂ ਹੈ ਗੁਰੁ ਅਮਰੁ ਤੂ ਵੀਚਾਰਿਆ ॥**
**ਗੁਰੁ ਡਿਠਾ ਤਾਂ ਮਨੁ ਸਾਧਾਰਿਆ ॥ ੭ ॥**

ਰਾਮ. (ਵਾਰ) ਸਤਾਬਲਵੰਡਿ, ਸਫ਼ਾ ੯੬੮

**ਭਾਵ :** ਹੇ ਗੁਰੂ ਰਾਮਦਾਸ ! ਤੂੰ ਹੀ ਨਾਨਕ ਹੈਂ, ਤੂੰ ਹੀ ਲਹਿਣਾ ਹੈਂ, ਤੂੰ ਗੁਰੂ **ਅਮਰਦਾਸ** ਹੈਂ, (ਐਸਾ ਅਸਾਂ) ਵਿਚਾਰਿਆ **ਹੈ** । ਜਦ ਦਾ ਤੈਨੂੰ ਡਿੱਠਾ ਹੈ, ਮਨ ਆਧਾਰ ਵਾਲਾ ਹੋ ਗਿਆ ਹੈ ।

[ਵੇਖੋ, ੨੯੧੫]

**ਅਮਰੈ,** ਹੁਕਮ ਤੋਂ, ਰਾਜ ਸਤਾ ਤੋਂ । ੨੯੪੯

**ਬਿਨੁ ਬਿਦਿਆ ਕਹਾ ਕੋਈ ਪੰਡਿਤ ॥**
**ਬਿਨੁ ਅਮਰੈ ਕੈਸੇ ਰਾਜ ਮੰਡਿਤ ॥ ... ॥ ੩ ॥**

ਭੈਰਉ ਮਹਲਾ ੫-੧੯ ਸਫ਼ਾ ੧੧੪੦

**ਭਾਵ :** ਬਿਨਾਂ ਵਿਦਿਆ ਦੇ ਕਿਥੇ ਕੋਈ ਪੰਡਿਤ ਬਣਿਆ ਹੈ ? ਬਿਨਾਂ **ਹੁਕਮ ਤੋਂ** ਕਦ (ਕਿਸੇ ਦਾ) ਰਾਜ ਸੌਰਿਆ ਹੈ ?

[ਵੇਖੋ, ੨੯੦੭]

**ਅਮਲ,** ਕੰਮ, ਕਰਮ । ੨੯੫੦

**ਇਕਨਾ ਨੋ ਸਭ ਸੋਝੀ ਆਈ**
**ਇਕਿ ਫਿਰਦੇ ਵੇਪਰਵਾਹਾ ॥**
**ਅਮਲ ਜਿ ਕੀਤਿਆ ਦੁਨੀ ਵਿਚਿ**
**ਸੇ ਦਰਗਹ ਓਗਾਹਾ ॥ ੯੮ ॥**

ਸਲੋਕ ਫਰੀਦ, ਸਫ਼ਾ ੧੩੮੩

**ਵੇਖੋ, ਓਗਾਹਾ (੮੪੮)**

[ਅ. عمل (ਅਮਲ), ਕਰਮ, ਆਚਾਰ-ਵਿਹਾਰ, ਰਾਜਕਾਜ, ਪ੍ਰਬੰਧ ।]

**ਅਮਲ,** ਕੰਮ । ੨੯੫੧

**ਸਲੋਕੁ ਮ: ੧ ॥**
**ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥**
**ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥**
**ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ॥**
**ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ ॥ ੧ ॥**

ਮਾਝ (ਵਾਰ) ਮਹਲਾ ੧-੬, ਸਫ਼ਾ ੧੪੦

**ਭਾਵ :** ਇਕ ਕਾਜ਼ੀ ਨੂੰ ਸੰਬੋਧਨ ਕੀਤਾ ਹੈ :—
ਜੇ ਕਪੜੇ ਨੂੰ ਲਹੂ ਲਗ ਜਾਵੇ, ਕਹਿੰਦੇ ਹਨ ਕਪੜਾ ਨਾਪਾਕ ਹੋ ਗਿਆ ਹੈ । ਜੋ ਮਨੁੱਖਾਂ (ਉਪਰ ਜ਼ੁਲਮ ਕਰਦੇ ਮਾਨੋਂ ਉਨ੍ਹਾਂ ਦਾ) ਖ਼ੂਨ ਪੀਂਦੇ ਹਨ, ਉਨ੍ਹਾਂ ਦਾ ਦਿਲ ਪਾਕ (ਪਵਿਤ੍ਰ) ਕਦ ਰਹਿੰਦਾ ਹੈ ? ਖ਼ੁਦਾ ਦਾ ਨਾਮ ਸਾਫ਼ ਦਿਲ ਨਾਲ ਮੂੰਹੋਂ ਉਚਾਰਨਾ ਚਾਹੀਦਾ ਹੈ । ਹੋਰ (ਜੋ) ਬਾਹਿਰ ਦੇ ਦਿਖਾਵੇ ਦੇ ਕੰਮ (ਤੁਸੀਂ ਕਰਦੇ ਹੋ ਉਹ) ਝੂਠੇ **ਕੰਮ** ਕਰ ਰਹੇ ਹੋ ।

[ਵੇਖੋ, ੨੯੫੦]

**ਅਮਲ,** ਅਮਲਾਂ । ੨੯੫੨

**ਪਉੜੀ ॥ ... ਘਤਿ ਗਲਾਵਾਂ ਚਾਲਿਆ**
**ਤਿਨਿ ਦੂਤਿ ਅਮਲ ਤੇ ॥ ... ॥ ੩੨ ॥**

ਗਉੜੀ (ਵਾਰ) ਮਹਲਾ ੪, ਸਫ਼ਾ ੩੧੭

**ਭਾਵ :** (ਮਨਮੁਖਾਂ ਨੂੰ ਮਾੜੇ) **ਅਮਲਾਂ** ਕਾਰਨ ਜਮ ਨੇ ਗਲੇ ਵਿਚ ਰੱਸੀ ਪਾ ਕੇ ਉਨ੍ਹਾਂ ਨੂੰ ਆਪਣੇ ਨਾਲ ਤੋਰ ਲਿਆ ।

**ਅਮਲ ਤੇ,** ਕਰਮਾਂ ਕਰਕੇ, ਕੀਤੇ (ਕਰਮਾਂ) ਕਾਰਨ ।

[ਵੇਖੋ, ੨੯੫੦]

**ਅਮਲ,** ਨਿਰਮਲ, ਮੈਲ-ਰਹਿਤ । ੨੯੫੩

**ਦਸਮੀ ਦਹਦਿਸ ਹੋਇ ਅਨੰਦ ॥**
**ਛੂਟੈ ਭਰਮੁ ਮਿਲੈ ਗੋਬਿੰਦ ॥**
**ਜੋਤਿ ਸਰੂਪੀ ਤਤ ਅਨੂਪ ॥**
**ਅਮਲ ਨ ਮਲ ਨ ਛਾਹ ਨਹੀ ਧੂਪ ॥ ੧੧ ॥**

ਗਉੜੀ (ਥਿੰਤੀ) ਕਬੀਰ, ਸਫ਼ਾ ੩੪੪

**ਭਾਵ :** ਦਸਮੀ (ਤਿਥਿ ਨੂੰ ਹੇ ਜੀਵ ! ਤੈਨੂੰ) ਦਸੋਂ ਦਿਸ਼ਾਂ ਵਿਖੇ ਆਨੰਦ ਹੋ ਜਾਵੇਗਾ (ਜੇ ਤੇਰਾ) ਭਰਮ ਦੂਰ ਹੋ ਜਾਵੇ ਤੇ ਗੋਬਿੰਦ ਤੈਨੂੰ ਮਿਲ ਪਵੇ । (ਉਹ ਗੋਬਿੰਦ ਕੈਸਾ ਹੈ ?) ਜੋਤਿ ਸਰੂਪੀ ਹੈ, ਤਤ ਸਰੂਪੀ ਹੈ, ਅਨੂਪਮ (ਅਤਿ ਸੁੰਦਰ) ਹੈ । **ਨਿਰਮਲ** ਹੈ, ਮੈਲ ਰਹਿਤ ਹੈ, (ਉਸ ਵਿਚ) ਨਾ ਛਾਂ ਹੈ, ਨਾ ਧੁੱਪ ਹੈ (ਦ੍ਵੰਦਾਂ ਤੋਂ ਅਤੀਤ ਹੈ) ।

(ਸੰਥਜਾ, ਸਫ਼ਾ ੨੧੭੦)

[**ਸੰਸ.** ਅਸਲ (**ਅਮਲ**), ਜਿਸ ਵਿਚ ਮੈਲ ਨਾ ਹੋਵੇ, ਨਿਰਮਲ ।]

**ਅ.ਮਲ,** ਅਮਲ, ਨਸ਼ਾ । ੨੯੫੩ (ੳ)

**ਹਮਰੈ ਸੁਆਮੀ ਲੋਚ ਹਮ ਲਾਈ**
**ਹਮ ਜੀਵਹ ਦੇਖਿ ਹਰਿ ਮਿਲੇ ॥**
**ਜਨ ਨਾਨਕ ਹਰਿ ਅਮਲ ਹਰਿ ਲਾਏ**
**ਹਰਿ ਮੇਲਹੁ ਅਨਦ ਭਲੇ ॥ ੪ ॥**

ਨਟ. ਮਹਲਾ ੪-੨, ਸਫ਼ਾ ੯੭੫-੭੬

**ਭਾਵ :** ਮੇਰੇ ਪ੍ਰਭੂ ਨੇ (ਨਾਮ-ਜਪ) ਦੀ ਲੋਚ ਮੈਨੂੰ ਲਾਈ ਹੈ । (ਹੁਣ) ਮੈਂ ਜੀਊਂਦਾ ਹਾਂ (ਉਨ੍ਹਾਂ ਦੇ) ਦਰਸ਼ਨ ਕਰਕੇ ਜੋ ਹਰੀ ਨੂੰ ਮਿਲੇ ਹੋਏ ਹਨ । ਹਰੀ ਦਾ (ਨਾਮ) **ਅਮਲ** ਹੈ, ਜਿਸ ਨੂੰ ਹਰੀ ਨੇ ਇਹ ਲਾ ਦਿਤਾ ਹੈ ਉਹ ਹੀ ਹਰੀ ਮਿਲਾਪ ਨੂੰ ਪ੍ਰਾਪਤ ਹੋ ਕੇ ਭਲਾ ਅਨੰਦ ਮਾਣਦਾ ਹੈ । ਇਹ ਨਾਨਕ ਜਨ (ਦਾ ਅਨੁਭਵ ਹੈ)। [ਵੇਖੋ, ੨੯੬੪]

**ਅਮਲ,** ਕੰਮ, ਕਰਮ । ੨੯੫੩ (ਅ)

**ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ ॥**
**ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ ॥**
**ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ ॥ ੪੯ ॥**

ਸਲੋਕ ਫਰੀਦ, ਸਫ਼ਾ ੧੩੮੦

**ਭਾਵ :** ਹੇ ਫਰੀਦ ਵੇਖ ! ਮੰਦੇ **ਅਮਲ** ਕਰਨ ਵਾਲਿਆਂ ਨੂੰ ਕੈਸੀ **ਸਜ਼ਾ** ਮਿਲਦੀ ਹੈ ? (ਇਸ ਦਾ ਉੱਤਰ ਫਰੀਦ ਜੀ ਮਿਸਾਲਾਂ ਦੇ ਕੇ **ਦਸ ਰਹੇ** ਹਨ) । ਕਪਾਹ ਨਾਲ ਕੀ ਬੀਤਦੀ ਹੈ ? ਤਿਲਾਂ ਦੇ ਸਿਰ ਕੀ ਹੁੰਦਾ ਹੈ ? ਕਮਾਦ, ਕਾਗਦ, ਕੁੰਨੇ ਅਤੇ ਕੋਲਿਆਂ ਦਾ ਹਾਲ ਕੈਸਾ ਹੁੰਦਾ ਹੈ ? (ਐਸੀ ਹੀ ਦਸ਼ਾ ਮੰਦੇ ਅਮਲਾਂ ਵਾਲਿਆਂ ਦੀ ਹੁੰਦੀ ਹੈ)।

**ਮੰਦੇ ਅਮਲ,** ਬੁਰੇ ਕਰਮ, ਮੰਦੇ ਕੰਮ ।
[ਵੇਖੋ, ੨੯੫੦]

**ਅਮਲ,** ਅਮਲ । ੨੯੫੩ (ੲ)

**ਸਗਲੀ ਜਾਨਿ ਕਰਹੁ ਮਉਦੀਫਾ ॥**
**ਬਦ ਅਮਲ ਛੋਡਿ ਕਰਹੁ ਹਥਿ ਕੂਜਾ ॥ ... ॥ ੧੦ ॥**

ਮਾਰੂ (ਸੋਲਹੇ) ਮਹਲਾ ੫-੧੨, ਸਫ਼ਾ ੧੦੮੪

**ਭਾਵ :** ਸਾਰੀ ਜ਼ਿੰਦਗੀ (ਸਦਾ ਵਾਹਿਗੁਰੂ ਦਾ ਜਾਪ) ਕਰਨਾ ਮਉਦੀਫਾ ਹੈ । ਬਦ **ਅਮਲ** ਤਿਆਗ ਕਰਨਾ ਐਸਾ ਹੈ ਜਿਵੇਂ (ਪਵਿਤ੍ਰ ਹੋਣ ਲਈ) ਹੱਥ ਵਿਚ ਕੂਜਾ (ਲਈਦਾ ਹੈ) ।

**ਮਉਦੀਫਾ,** 'ਮਉਦੀਫਾ' ਵਿਗੜਿਆ ਹੋਇਆ ਰੂਪ ਹੈ 'ਵਜ਼ੀਫਾ' ਦਾ, ਵਜ਼ੀਫ਼ਾ, ਮੁਕੱਰਰ, ਨੀਯਤ ਕੀਤੀ ਹੋਈ ਜਾਂ ਥਾਪੀ ਹੋਈ ਚੀਜ਼ ਜਿਸ **ਦਾ** ਹੋਣਾ ਜਾਂ ਕਰਨਾ ਜ਼ਰੂਰੀ ਹੈ ।

ਇਸ ਦੇ ਇਕ ਅਰਥ ਇਹ ਵੀ ਹਨ : ਨਿਯਮ ਅਤੇ ਸ਼ਰਧਾ-ਪੂਰਵਕ ਕੀਤਾ ਜਾਣ ਵਾਲਾ ਜਪ ਯਾ ਪਾਠ (**ਮਾਨਕ ਹਿੰਦੀ ਕੋਸ਼**) ।

**ਕੁਰਾਨ ਸ਼ਰੀਫ਼** ਦੇ ਤੀਹ ਸਪਾਰੇ ਹਨ । ਸਪਾਰਾ ਦੇ ਅਰਥ ਹਨ ਟੁਕੜਾ, ਭਾਗ । ਇਨ੍ਹਾਂ ਦੀ ਅਗਲੀ ਤਕਸੀਮ ਸੂਰਤਾਂ (ਸੂਰਾਂ) ਵਿਚ ਹੈ ਜਿਨ੍ਹਾਂ ਦੀ ਗਿਣਤੀ ੧੧੪ ਹੈ । ਫਿਰ ਇਨ੍ਹਾਂ ਦਾ ਅਗਲਾ ਵਿਭਾਜਨ ਆਯਤਾਂ (ਆਇਤਾਂ) ਵਿਚ ਹੈ ਜੋ ਇਕ ਮੁਕੰਮਲ ਜੁਮਲੇ (ਫ਼ਿਕਰੇ) ਦਾ ਨਾਮ ਹੈ । ਮਜ਼੍ਹਬੀ ਇਤਬਾਰ ਨਾਲ **ਕੁਰਾਨ ਸ਼ਰੀਫ਼** ਦੇ ਕਿਸੇ ਸੂਰਾ (ਸੂਰਤ) ਜਾਂ ਆਯਤ ਦਾ ਨੇਮਬੱਧ ਮਰਯਾਦਾ ਪੂਰਵਕ ਪਾਠ ਕਰਨਾ ਵਜ਼ੀਫ਼ਾ ਮੰਨਿਆ ਜਾਂਦਾ ਹੈ । ਵਜ਼ੀਫ਼ੇ ਦਾ ਪਾਠ ਕਿਸੇ ਖ਼ਾਸ ਮਨੋਰਥ ਸਿੱਧੀ ਲਈ ਜਾਂ ਕਾਮਨਾ ਪੂਰਤੀ ਲਈ ਕੀਤਾ ਜਾਂਦਾ ਹੈ । ਕਿਹੜੀ ਸੂਰਤ ਜਾਂ ਕਿਹੜੀ ਆਯਤ ਦਾ ਪਾਠ ਅਭਿਆਸ ਕਿਸ ਮਨੋਰਥ ਲਈ ਕੀਤਾ ਜਾਏ ਇਹ ਬਜ਼ੁਰਗਾਂ ਦੇ ਦਸੇ ਜ਼ਾਤੀ ਅਨੁਭਵ ਉਪਰ ਨਿਰਭਰ ਹੈ । ਮੁਸਲਮਾਨਾਂ ਦੇ ਕਈ ਫਿਰਕੇ ਹਨ, ਜਿਨ੍ਹਾਂ ਵਿਚ ਵਜ਼ੀਫ਼ੇ ਦੇ ਪਾਠ ਅਤੇ ਉਨ੍ਹਾਂ ਤੋਂ ਪੈਦਾ ਹੋਏ ਫਲ ਬਾਬਤ ਮਤਭੇਦ ਹੈ । ਹਰ ਇਕ ਦਾ ਆਪੋ ਆਪਣਾ ਤਜਰਬਾ ਹੈ । ਬਜ਼ੁਰਗਾਂ ਦੇ ਤਜਰਬੇ ਦੇ ਆਧਾਰ ਤੇ ਕਈ ਵਜ਼ੀਫ਼ੇ ਲਿਖੇ ਗਏ ਹਨ । ਇਨ੍ਹਾਂ ਦੀ ਗਿਣਤੀ ਕਾਫ਼ੀ ਹੈ । ਮਿਸਾਲ ਦੇ ਤੌਰ ਤੇ ਕੁਝ ਨਾਮ ਇਹ ਹਨ :– **ਫ਼ਤੂਹਾਤ-ਏ-ਮਕੀਆ, ਜ਼ਿਆ-ਉਲ-ਕਲੂਬ, ਅਵਾਰਫ਼-ਉਲ-ਮਾਰਿਫ਼, ਤਸਫ਼ੀਆ-ਤੁਲ-ਕਲੂਬ,** ਆਦਿ । ਇਨ੍ਹਾਂ ਵਿਚ ਦਰਜ ਹਦਾਇਤਾਂ ਮੁਤਾਬਕ ਲੋੜ ਅਨੁਸਾਰ ਪਾਠ ਕਰਨਾ ਵਜ਼ੀਫ਼ਾ ਹੈ ।

ਆਮ ਤੌਰ ਤੇ ਮਨੁੱਖ ਦੀ ਕਿਸੇ ਨਾ ਕਿਸੇ ਬਜ਼ੁਰਗ ਨਾਲ ਅਕ਼ੀਦਤ ਹੁੰਦੀ ਹੈ। ਉਸ ਦੇ ਹੁਕਮ ਅਨੁਸਾਰ ਜਿਨ੍ਹਾਂ ਆਯਤਾਂ ਦਾ ਪਾਠ ਨੇਮ ਨਾਲ ਕੀਤਾ ਜਾਂਦਾ ਹੈ ਉਸ ਨੂੰ ਵੀ ਵਜ਼ੀਫ਼ਾ ਕਿਹਾ ਜਾਂਦਾ ਹੈ।

ਵਜ਼ੀਫ਼ੇ ਦੇ ਅਭਿਆਸੀ ਲਈ ਕੁਝ ਇਖ਼ਲਾਕੀ ਅਤੇ ਸਫ਼ਾਈ ਦੇ ਨਿਯਮਾਂ ਦੇ ਪਾਲਨ ਦੀਆਂ ਹਦਾਇਤਾਂ ਹਨ, ਮੋਟੀਆਂ ਗੱਲਾਂ ਇਸ ਪ੍ਰਕਾਰ ਹਨ :—

(੧) ਇਸ਼ਨਾਨ ਕਰਨਾ। (੨) ਕਪੜੇ ਸਾਫ਼ ਰਖਣੇ। (੩) ਖ਼ੁਸ਼ਬੂ ਲਗਾਣੀ। (੪) ਅਦਬ ਨਾਲ ਬੈਠਣਾ। (੫) ਗੱਲਾਂ ਨਾ ਕਰਨੀਆਂ। (੬) ਝੂਠ ਨਾ ਬੋਲਣਾ। (੭) ਪਾਕ ਹੋਣਾ। (੮) ਹਲਾਲ ਖਾਣਾ। (੯) ਸਾਫ਼ ਦਿਲ ਨਾਲ ਬੰਦਗੀ ਕਰਨੀ। (੧੦) ਧਿਆਨ ਅੱਲਾ ਵਲ ਰਖਣਾ।

ਵਜ਼ੀਫ਼ਾ ਸ਼ਬਦ ਪੰਜਾਬ ਵਿਚ ਆਮ ਪ੍ਰਚਲਤ ਹੈ। ਇਸ ਦੇ ਅਰਥ ਹਨ :— ਰੋਜ਼ ਦਾ ਕੰਮ, ਅਭਿਆਸ, ਮੱਦਤ ਦੇ ਤੌਰ ਪਰ ਜੋ ਤਨਖ਼ਾਹ (ਤਲਬ) ਕਿਸੇ ਨੂੰ ਮਿਲੇ।

(**ਪੰਜਾਬੀ ਸ਼ਬਦ ਭੰਡਾਰ**, ਕ੍ਰਿਤ ਭਾਈ ਬਿਸ਼ਨ ਦਾਸ ਪੁਰੀ)

**ਬਦ ਅਮਲ,** ਬੁਰੇ ਅਮਲ।
[ਵੇਖੋ, ੨੯੫੦]

**ਅਮਲਨ,** ਨਸ਼ੇ ਵਾਲੀਆਂ ਚੀਜ਼ਾਂ (ਅਫੀਮ ਆਦਿ), ਨਸ਼ਿਆਂ। ੨੯੫੪

**ਅਮਲਨ ਸਿਉ ਅਮਲੀ ਲਪਟਾਇਓ ਭੂਮਨ ਭੂਮਿ ਪਿਆਰੀ ॥**
**ਖੀਰ ਸੰਗਿ ਬਾਰਿਕੁ ਹੈ ਲੀਨਾ**
**ਪ੍ਰਭ ਸੰਤ ਐਸੇ ਹਿਤਕਾਰੀ ॥ ੨ ॥**

ਸੋਰਠਿ ਮਹਲਾ ੫–੧੬, ਸਫ਼ਾ ੬੧੩

**ਭਾਵ :** ਅਮਲੀ **ਨਸ਼ਿਆਂ** ਨੂੰ ਚੰਬੜਿਆ ਹੋਇਆ ਹੈ ਅਤੇ ਜ਼ਮੀਨਦਾਰਾਂ ਨੂੰ ਜ਼ਮੀਨ ਪਿਆਰੀ ਹੈ, (ਜਿਵੇਂ) ਬਾਲਕ ਦੁੱਧ ਵਿਚ ਮਸਤ ਹੈ ਇਸੇ ਤਰ੍ਹਾਂ ਸੰਤ ਪ੍ਰਭੂ ਦੇ ਪਿਆਰ ਕਰਨ ਵਿਚ ਰਚੇ ਰਹਿੰਦੇ ਹਨ।

**ਮਤਲਬ :** ਸੰਤਾਂ ਦਾ ਪ੍ਰਭੂ ਨਾਲ ਪ੍ਰੇਮ ਕੋਈ ਅਨੋਖੀ ਗੱਲ ਨਹੀਂ। ਇਹ ਸੁਭਾਵਿਕ ਵਸਤ ਹੈ। ਸੰਤਾਂ ਦੀ ਦਰਸ਼ਨ ਪਿਆਸ ਅੰਦਰ ਦੀ ਇਕ ਐਸੀ ਸਿਕ ਹੈ ਜੈਸੀ ਕਿ ਇਕ ਬਾਲਕ ਦੀ ਜੋ ਮਾਤਾ ਦੇ ਦੁੱਧ ਵਿਚ ਮਗਨ ਹੁੰਦਾ ਹੈ। ਬਾਲਕ ਜਿਸ ਵੇਲੇ ਰਜ ਜਾਂਦਾ ਹੈ ਤਾਂ ਦੁੱਧ ਛਡ ਦੇਂਦਾ ਹੈ। ਪਰ ਸੰਤ ਪ੍ਰੇਮ ਵਿਚ ਨਿਰੰਤਰ ਲੀਨ ਰਹਿੰਦੇ ਹਨ। ਪ੍ਰੇਮ ਹੀ ਉਨ੍ਹਾਂ ਦਾ ਨਸ਼ਾ ਹੈ ਜਿਸ ਬਗ਼ੈਰ ਉਹ ਰਹਿ ਨਹੀਂ ਸਕਦੇ। ਇਹ ਪ੍ਰੇਮ ਕਿਸੇ ਹਾਲਤ ਵਿਚ ਘਟਦਾ ਨਹੀਂ। ਨਿੱਤ ਵਧਦਾ ਹੈ। ਇਸ ਦੀ ਮਿਸਾਲ ਜ਼ਮੀਨਾਂ ਦੇ ਮਾਲਕ ਹਨ ਜਿਨ੍ਹਾਂ ਦੀ ਲਗਨ ਆਪਣੀ ਭੂਮੀ ਦੀ ਸੰਪਤਿ ਨੂੰ ਸਦਾ ਵਧਾਉਣ ਵਿਚ ਰਹਿੰਦੀ ਹੈ। ਸੰਤ ਕਿਸੇ ਬਾਹਰ ਦੀ ਮਲਕੀਅਤ ਦੇ ਇੱਛਕ ਨਹੀਂ ਉਨ੍ਹਾਂ ਦੀ ਦਰਸ਼ਨ ਪਿਆਸ ਅੰਦਰ ਦੇ ਮਿਲਾਪ ਦੀ ਤਨਮਯ ਅਵਸਥਾ ਦੀ ਸੂਚਕ ਹੈ :—

**ਜੈਸੀ ਭੂਖ ਤੈਸੀ ਕਾ ਪੂਰਕੁ ਸਗਲ ਘਟਾ ਕਾ ਸੁਆਮੀ ॥**
**ਨਾਨਕ ਪਿਆਸ ਲਗੀ ਦਰਸਨ ਕੀ**
**ਪ੍ਰਭੁ ਮਿਲਿਆ ਅੰਤਰਜਾਮੀ ॥ ੪ ॥**

ਸੋਰਠਿ ਮਹਲਾ ੫–੧੬, ਸਫ਼ਾ ੬੧੩

**ਲੀਨਾ,** ਮਸਤ।
[ਵੇਖੋ, ੨੯੬੪]

**ਅਮਲਿ,** ਅਮਲ ਵਾਸਤੇ, ਨਸ਼ੇ ਲਈ। ੨੯੫੫

**ਗੁਰ ਖਿਨੁ ਖਿਨੁ ਪ੍ਰੀਤਿ ਲਗਾਵਹੁ ਮੇਰੈ ਹੀਅਰੈ**
**ਮੇਰੇ ਪ੍ਰੀਤਮ ਨਾਮੁ ਪਰਾਨਾ ॥**
**ਬਿਨੁ ਨਾਵੈ ਮਰਿ ਜਾਈਐ ਮੇਰੇ ਠਾਕੁਰ**
**ਜਿਉ ਅਮਲੀ ਅਮਲਿ ਲੁਭਾਨਾ ॥ ੨ ॥**

ਜੈਤ. ਮਹਲਾ ੪–੩, ਸਫ਼ਾ ੬੯੭

**ਭਾਵ :** ਹੇ ਮੇਰੇ ਪ੍ਰੀਤਮ ! ਤੇਰਾ ਨਾਮ ਮੇਰੇ ਪ੍ਰਾਣ ਹਨ। ਹੇ ਗੁਰੂ ਜੀ ! ਮੇਰੇ ਹਿਰਦੇ ਵਿਚ ਐਸੀ ਪ੍ਰੀਤ ਪਾਵੋ ਕਿ ਖਿਨ ਖਿਨ ਮੇਰਾ ਪ੍ਰੇਮ ਵਧੇ, ਜਿਵੇਂ ਇਕ ਅਮਲੀ ਜੋ **ਅਮਲ ਵਾਸਤੇ** ਹੋਰ ਲਾਲਚ ਕਰਦਾ ਹੈ। ਹੇ ਮੇਰੇ ਠਾਕੁਰ ! ਤੇਰੇ ਨਾਮ ਬਗ਼ੈਰ ਮੈਂ ਮਰਦਾ ਹਾਂ।
[ਵੇਖੋ, ੨੯੬੪]

**ਅਮਲੀ,** ਨਸ਼ਈ। ੨੯੫੬

**ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ ॥**
**ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ ॥ ੧ ॥**

ਵਡ. ਮਹਲਾ ੧–੧, ਸਫ਼ਾ ੫੫੭

**ਵੇਖੋ, ਅੰਬੜੈ (੧੨੫੫)**

[ਹਿੰਦੀ, ਅਸਲੀ (**ਅਮਲੀ**), ਅਮਲ ਕਰਨ ਵਾਲਾ, ਨਸ਼ਾ ਕਰਨ ਵਾਲਾ, ਨਸ਼ੇਬਾਜ਼ ਅਤੇ ਵੇਖੋ, ੨੯੬੪]

**ਅਮਲੀ,** ਅਮਲੀ, ਨਸ਼ਈ। ੨੯੫੭

**ਹਉ ਖਿਨੁ ਪਲੁ ਰਹਿ ਨ ਸਕਉ ਬਿਨੁ ਪ੍ਰੀਤਮ**
**ਜਿਉ ਬਿਨੁ ਅਮਲੈ ਅਮਲੀ ਮਰਿ ਗਈਆ ॥**
**ਜਿਨ ਕਉ ਪਿਆਸ ਹੋਇ ਪ੍ਰਭ ਕੇਰੀ**
**ਤਿਨ ਅਵਰੁ ਨ ਭਾਵੈ ਬਿਨੁ ਹਰਿ ਕੋ ਦੁਈਆ ॥ ੩ ॥**

ਬਿਲਾ. (ਅਸਟ.) ਮਹਲਾ ੪–੬, ਸਫ਼ਾ ੮੩੬

**ਭਾਵ :** ਮੈਂ ਇਕ ਖਿਨ ਪਲ ਬਿਨਾਂ ਪਿਆਰੇ **ਪ੍ਰਭੂ ਦੇ** ਨਹੀਂ ਰਹਿ ਸਕਦਾ ਜਿਵੇਂ ਬਿਨਾਂ ਨਸ਼ੇ ਦੇ **ਨਸ਼ਈ** ਮਰਨ ਹਾਰ ਹੋ ਜਾਂਦਾ ਹੈ। ਜਿਨ੍ਹਾਂ ਨੂੰ ਪ੍ਰਭੂ ਦੇ ਮਿਲਣ ਦੀ ਪਿਆਸਾ ਹੈ, ਉਨ੍ਹਾਂ ਨੂੰ ਪ੍ਰਭੂ ਦੇ ਬਿਨਾਂ ਹੋਰ ਕੋਈ ਦੂਜਾ ਚੰਗਾ ਨਹੀਂ ਲਗਦਾ।
[ਵੇਖੋ, ੨੯੫੬]

**ਅਮਲੀ,** ਨਸ਼ਈ। ੨੯੫੮

**ਹਰਿ ਬਿਨੁ ਰਹਿ ਨ ਸਕਉ ਇਕ ਰਾਤੀ ॥**
**ਜਿਉ ਬਿਨੁ ਅਮਲੈ ਅਮਲੀ ਮਰਿ ਜਾਈ ਹੈ**
**ਤਿਉ ਹਰਿ ਬਿਨੁ ਹਮ ਮਰਿ ਜਾਤੀ ॥ ਰਹਾਉ ॥**

ਧਨਾਸ. ਮਹਲਾ ੪-੫, ਸਫ਼ਾ ੬੬੯

**ਭਾਵ :** ਹਰੀ ਦੇ ਬਿਨਾਂ (ਮੈਂ) ਇਕ ਰਤੀ ਭਰ (ਸਮੇਂ ਲਈ ਵੀ) ਰਹਿ ਨਹੀਂ ਸਕਦਾ। ਜਿਸ ਤਰ੍ਹਾਂ ਨਸ਼ਾ ਨਾ ਮਿਲਣ ਪਰ **ਨਸ਼ਈ** ਮਰਨ ਲਗਦਾ ਹੈ, ਇਸੇ ਤਰ੍ਹਾਂ ਹਰੀ ਬਿਨਾਂ ਮੈਂ ਮਰਦਾ ਹਾਂ।
[ਵੇਖੋ, ੨੯੫੬]

**ਅਮਲੀ,** ਨਸ਼ਾ ਪੀਣ ਵਾਲਾ। ੨੯੫੯

**ਕਾਹੂ ਬਿਹਾਵੈ ਖੇਲਤ ਜੂਆ ॥**
**ਕਾਹੂ ਬਿਹਾਵੈ ਅਮਲੀ ਹੂਆ ॥**
**ਕਾਹੂ ਬਿਹਾਵੈ ਪਰਦਰਬ ਚੁੋਰਾਏ ॥**
**ਹਰਿ ਜਨ ਬਿਹਾਵੈ ਨਾਮ ਧਿਆਏ ॥ ੩ ॥**

ਰਾਮ. (ਅਸਟ.) ਮਹਲਾ ੫-੩, ਸਫ਼ਾ ੯੧੪

**ਭਾਵ :** ਕਿਸੇ ਦੀ ਬੀਤ ਰਹੀ ਹੈ ਜੂਆ ਖੇਲਦਿਆਂ, ਕਿਸੇ ਦੀ ਗੁਜ਼ਰ ਰਹੀ ਹੈ **ਨਸ਼ਾ ਪੀਣ ਵਾਲਾ** (ਨਸ਼ਈ) ਬਣ ਕੇ। ਕਿਸੇ ਦੀ ਵਿਹਾ ਰਹੀ ਹੈ ਪਰਾਇਆ ਧਨ ਚੁਰਾਇਆਂ ਅਤੇ ਹਰੀ ਭਗਤਾਂ (ਦੀ ਉਮਰ) ਜਾ ਰਹੀ ਹੈ ਹਰੀ ਨਾਮ ਦੇ ਧਿਆਉਂਦਿਆਂ।

**ਮਤਲਬ :** ਹਰ ਕਿਸੇ ਨੂੰ ਕੋਈ ਨ ਕੋਈ ਰੁਝੇਵਾਂ ਹੈ। ਇਹ ਰੁਝਾਨ ਵੀ ਪਰਮਾਤਮਾ ਵਲੋਂ ਲਗਾਈ ਗਈ ਹੈ : **'ਜਿਤੁ ਕੋ ਲਾਇਆ ਤਿਤ ਹੀ ਲਗਾਨਾ'** ਕੋਈ ਚੰਗਾ ਮੰਦਾ ਨਹੀਂ ਸਭ ਬਰਾਬਰ ਹਨ। ਪਰ ਇਕ ਫ਼ਰਕ ਤਾਂ ਵੀ ਹੈ ਉਹ ਇਹ ਹੈ :—

**ਕਰਿ ਕਿਰਪਾ ਜਿਸੁ ਦੇਵੈ ਨਾਉ ॥**
**ਨਾਨਕ ਤਾ ਕੈ ਬਲਿ ਬਲਿ ਜਾਉ ॥ ੮ ॥**

ਰਾਮ. (ਅਸਟ.) ਮਹਲਾ ੫-੩, ਸਫ਼ਾ ੯੧੪

[ਵੇਖੋ, ੨੯੫੬]

**ਅਮਲੀ,** ਅਮਲੀ। ੨੯੫੯ (ੳ)

**ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ ॥**
**ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ ॥ ੪ ॥**

ਆਸਾ ਮਹਲਾ ੫-੧੧੪, ਸਫ਼ਾ ੩੯੯

**ਭਾਵ :** ਜੋ ਖੋਟੀ ਮਤਿ ਵਿਚ (ਆ ਕੇ) ਸ਼ਰਾਬ ਪੀਂਦੇ ਤੇ ਵੇਸ਼ਵਾ ਗਾਮੀ ਹੋ ਜਾਂਦੇ ਹਨ (ਉਨ੍ਹਾਂ ਦੀ ਮਤਿ ਅੰਤ ਨੂੰ) ਕਮਲੀ ਹੋ ਜਾਂਦੀ ਹੈ। (ਪਰ) ਅਸਲੀ **ਅਮਲੀ** ਉਹ ਹਨ ਜੋ ਰਾਮ (-ਨਾਮ ਰੂਪੀ) ਰਸਾਇਣ ਵਿਚ ਮਸਤ ਰਹਿੰਦੇ ਹਨ।

(**ਸੰਥਜਾ,** ਸਫ਼ਾ ੨੫੦੧)

**ਬਿਖਲੀ ਪਤਿ,** ਵੇਸ਼ਵਾ + ਪਤੀ = ਵੇਸ਼ਵਾ ਗਾਮੀ।
**ਸਚ ਅਮਲੀ,** ਸਚੇ ਅਮਲੀ।
[ਵੇਖੋ, ੨੯੫੬]

**ਅਮਲੀ,** ਅਮਲੀ। ੨੯੫੯ (ਅ)

**ਗੁਰ ਖਿਨੁ ਖਿਨੁ ਪ੍ਰੀਤਿ ਲਗਾਵਹੁ ਮੇਰੈ ਹੀਅਰੈ**
**ਮੇਰੇ ਪ੍ਰੀਤਮ ਨਾਮੁ ਪਰਾਨਾ ॥**
**ਬਿਨੁ ਨਾਵੈ ਮਰਿ ਜਾਈਐ ਮੇਰੇ ਠਾਕੁਰ**
**ਜਿਉ ਅਮਲੀ ਅਮਲਿ ਲੁਭਾਨਾ ॥ ੨ ॥**

ਜੈਤ. ਮਹਲਾ ੪-੩, ਸਫ਼ਾ ੬੯੭

**ਵੇਖੋ, ਅਮਲਿ (੨੯੫੫)**

**ਹੀਅਰੈ,** ਹਿਰਦੇ ਵਿਚ, ਮਨ ਵਿਚ।
[ਵੇਖੋ, ੨੯੫੬]

**ਅਮਲੀ,** ਨਸ਼ਈ। ੨੯੫੯ (ੲ)

**ਹਟਵਾਣੀ ਧਨ ਮਾਲ ਹਾਟੁ ਕੀਤੁ ॥**
**ਜੂਆਰੀ ਜੂਏ ਮਾਹਿ ਚੀਤੁ ॥**
**ਅਮਲੀ ਜੀਵੈ ਅਮਲੁ ਖਾਇ ॥**
**ਤਿਉ ਹਰਿ ਜਨੁ ਜੀਵੈ ਹਰਿ ਧਿਆਇ ॥ ੧ ॥**

ਬਸੰਤੁ ਮਹਲਾ ੫-੨, ਸਫ਼ਾ ੧੧੮੦

**ਭਾਵ :** ਦੁਕਾਨਦਾਰ ਧਨ ਮਾਲ (ਕਮਾਉਣ ਲਈ) ਹੱਟੀ ਕਰਦਾ ਹੈ। ਜੁਆਰੀ ਦਾ ਜੂਏ ਵਿਖੇ ਚਿਤ ਲਗਿਆ ਹੁੰਦਾ ਹੈ। **ਨਸ਼ਈ** ਨਸ਼ਾ ਖਾ ਕੇ ਜੀਉਂਦਾ (ਤਾਜ਼ਾ ਦਮ) ਰਹਿੰਦਾ ਹੈ, ਇਸੇ ਤਰ੍ਹਾਂ ਹਰਿ ਭਗਤ ਹਰਿ ਸਿਮਰਨ ਦੇ ਆਸਰੇ ਜੀਉਂਦਾ ਹੈ।
[ਵੇਖੋ, ੨੯੫੬]

**ਅਮਲੁ,** ਸ਼ਾਸਨ, ਰਾਜ । ੨੯੬੦

**ਮ: ੧ ॥ ...**
**ਕਲਿ ਮਹਿ ਬੇਦੁ ਅਥਰਬਣੁ ਹੂਆ**
**ਨਾਉ ਖੁਦਾਈ ਅਲਹੁ ਭਇਆ ॥**
**ਨੀਲ ਬਸਤ੍ਰ ਲੇ ਕਪੜੇ ਪਹਿਰੇ**
**ਤੁਰਕ ਪਠਾਣੀ ਅਮਲੁ ਕੀਆ ॥ ... ॥ ੨ ॥**

ਆਸਾ (ਵਾਰ) ਮਹਲਾ ੧–੧੩, ਸਫ਼ਾ ੪੭੦

**ਵੇਖੋ, ਅਥਰਬਣੁ (੨੨੬੬–ੳ)**

**ਅਥਰਬਣੁ,** ਅਥਰਵ ਵੇਦ, ਵੇਖੋ (੨੨੬੬) ।
[ਵੇਖੋ, ੨੯੫੦]

**ਅਮਲੁ,** ਕਾਰਜ, ਕੰਮ, ਕਰਮਖੇਤ੍ਰ । ੨੯੬੧

**ਅਮਲੁ ਸਿਰਾਨੋ ਲੇਖਾ ਦੇਨਾ ॥**
**ਆਏ ਕਠਿਨ ਦੂਤ ਜਮ ਲੇਨਾ ॥ ... ॥ ੧ ॥**

ਸੂਹੀ ਕਬੀਰ–੩, ਸਫ਼ਾ ੭੯੨

**ਭਾਵ : ਕਰਮਖੇਤ੍ਰ** (ਮਾਤ ਲੋਕ ਦਾ ਜੀਵਨ) ਖ਼ਤਮ ਹੋ ਗਿਆ । ਹੁਣ ਤੈਨੂੰ (ਕਰਮਾਂ ਦਾ) ਲੇਖਾ ਦੇਣਾ ਪਵੇਗਾ । ਡਾਢੇ ਜਮਦੂਤ ਤੈਨੂੰ ਲੈਣ ਆ ਗਏ ਹਨ ।

**ਸਿਰਾਨੋ,** ਸਰਾਨਾ, (ਹਿੰਦੀ) ਪੂਰਾ ਕਰਾਨਾ, ਮੁਕੰਮਲ ਕਰਾਉਣਾ ।
[ਵੇਖੋ, ੨੯੫੦]

**ਅਮਲੁ,** (ਚੰਗੇ) ਕੰਮ, (ਸ਼ੁਭ) ਕਰਮ, (ਨੇਕ) ਕੰਮ । ੨੯੬੨

**ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ**
**ਸਚ ਕੀ ਆਬ ਨਿਤ ਦੇਹਿ ਪਾਣੀ ॥**
**ਹੋਇ ਕਿਰਸਾਣੁ ਈਮਾਨੁ ਜੰਮਾਇ ਲੈ**
**ਭਿਸਤੁ ਦੋਜਕੁ ਮੂੜੇ ਏਵ ਜਾਣੀ ॥ ੧ ॥**

ਸਿਰੀ. ਮਹਲਾ ੧–੨੭, ਸਫ਼ਾ ੨੩–੨੪

**ਭਾਵ :** (ਆਪਣੇ ਸਰੀਰ ਨੂੰ **ਨੇਕ**) **ਕੰਮ** ਕਰਨੇ ਦੀ ਭੋਂ ਬਣਾ (ਉਸ ਵਿਚ ਗੁਰੂ ਦੇ ਦਿਤੇ ਸ਼ਬਦ =) ਨਾਮ ਨੂੰ ਬੀਜ ਬਣਾ (ਕੇ ਬੋ ਦੇਹ ਤੇ) ਉਸ ਦੇ ਮੌਲਣ ਲਈ 'ਸੱਚ' ਦੀ ਨਦੀ ਦਾ ਨਿਤ ਪਾਣੀ ਦੇਹ । (ਇਸ ਤਰ੍ਹਾਂ ਦਾ ਰੂਹਾਨੀ) ਕਿਰਸਾਣੁ ਬਣ ਕੇ ਈਮਾਨ (ਰੂਪੀ ਖੇਤੀ) ਪੈਦਾ ਕਰ ਲੈ; ਹੇ ਮੂੜੇ ! ਬਹਿਸ਼ਤ (ਜਾਣ ਦਾ ਰਾਹ) ਇਉਂ ਸਮਝੀਂ (ਤੇ) ਦੋਜ਼ਖ਼ (ਜਾਣ ਦਾ ਰਾਹ) ਇਉਂ ਸਮਝੀਂ ।

(**ਸੰਥਯਾ,** ਸਫ਼ਾ ੩੩੧)

[ਵੇਖੋ, ੨੯੫੦]

**ਅਮਲੁ,** ਅਮਰ, (ਅਮਰਦੇਵ ਗੁਰੂ)
(ਗੁਰੂ ਅਮਰਦਾਸ) । ੨੯੬੩

**... ਭਲੵ ਅਮਲੁ ਸਤਿਗੁਰ ਸੰਗਿ ਨਿਵਾਸੁ ॥ ... ॥ ੧੦ ॥**

ਸਵਈ. ਮਹਲੇ ੪ ਕੇ, ਸਫ਼ਾ ੧੩੯੮

**ਭਾਵ : ਗੁਰੂ ਅਮਰਦੇਵ** ਜੀ ਨਾਲ ਨਿਵਾਸ ।
(ਕਾਨ੍ਹ ਸਿੰਘ, **ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼,** ਸਫ਼ਾ ੨੨੩)

ਪੂਰੀ ਤੁਕ ਇਸ ਤਰ੍ਹਾਂ ਹੈ :—

**ਆਜੋਨੀਉ ਭਲੵ ਅਮਲੁ ਸਤਿਗੁਰ ਸੰਗਿ ਨਿਵਾਸੁ ॥...॥ ੧੦ ॥**

ਸਵਈ. ਮਹਲੇ ੪ ਕੇ, ਸਫ਼ਾ ੧੩੯੮

**ਟੀਕਾ ਫਰੀਦਕੋਟ** ਵਿਚ ਇਸ ਤੁਕ ਦੇ ਅਰਥ ਇਸ ਪ੍ਰਕਾਰ ਹਨ :—

ਹੇ ਸਤਿਗੁਰ ਤੀਸਰੇ ਪਾਤਸ਼ਾਹ ਜੀ ਕੇ ਸਾਥ ਆਪ ਨਿਵਾਸ ਕਰ ਭਲੇ (ਅਮਲੁ) ਕਰਮ ਕੋ ਕਰਕੇ ਆਪ ਜਨਮੋਂ ਸੇ ਰਹਿਤ ਭਏ ਹੋ ਸ੍ਰੀ ਭਲ੍ਹ ਜੀ ਕਹਿਤੇ ਹੈਂ ।

[**ਅਮਲ** = ਅਮਰ ; ਵੇਖੋ, ੨੯੧੫ ।]

**ਅਮਲੁ,** ਨਸ਼ਾ । ੨੯੬੪

**ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ ॥**
**ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ ॥ ੧ ॥**

ਵਡ. ਮਹਲਾ ੧–੧, ਸਫ਼ਾ ੫੫੭

**ਵੇਖੋ, ਅੰਬੜੈ (੧੨੫੫)**

[**ਫ਼ਾ.** مُل (ਮੁਲ), ਸ਼ਰਾਬ ; **ਸਿੰਧੀ,** اَمُل (ਅਮਲ), ਅਫੀਮ ; **ਡਿੰਗਲ,** अमल (**ਅਮਲ**), ਅਫ਼ੀਮ ;
**ਹਿੰਦੀ,** अमल (**ਅਮਲ**), ਨਸ਼ਾ ਲਿਆਉਣ ਵਾਲੀ ਵਸਤੂ ;
**ਅ.** عمل (**ਅ਼ਮਲ**), ਕੰਮਕਾਜ ; ਹਿੰਦੁਸਤਾਨੀ ਵਰਤੋਂ ਵਿਚ ਫ਼ਾਰਸੀ ਦਾ ਸ਼ਬਦ مُل (**ਮੁਲ**) ਅਤੇ ਅਰਬੀ ਦਾ ਸ਼ਬਦ عمل (**ਅ਼ਮਲ**) ਆਪਸ ਵਿਚ ਅਰਥਾਂ ਦੇ ਲਿਹਾਜ਼ ਨਾਲ ਰਲ ਮਿਲ ਗਏ ਹਨ; **ਜਾਮਿ–ਉਲ–ਲੁਗ਼ਾਤ** (ਉਰਦੂ ਕੋਸ਼) ਵਿਚ عمل (**ਅਮਲ**) ਦੇ ਇਹ ਅਰਥ ਦਰਜ ਹਨ : ਧੰਦਾ, ਮੰਤਰ, ਤਾਮੀਲ, ਅਸਰ, ਤਾਸੀਰ, ਕਾਰਵਾਈ, ਹਕੂਮਤ, ਕਬਜ਼ਾ, ਵਕਤ, ਨਸ਼ਾ, ਨਸ਼ੇ ਦਾ ਅਸਰ ਆਦਿਕ ।]

**ਅਮਲੁ,** ਨਸ਼ਾ । ੨੯੬੫

ਹਟਵਾਣੀ ਧਨ ਮਾਲ ਹਾਟੁ ਕੀਤੁ ॥
ਜੂਆਰੀ ਜੂਏ ਮਾਹਿ ਚੀਤੁ ॥
ਅਮਲੀ ਜੀਵੈ ਅਮਲੁ ਖਾਇ ॥
ਤਿਉ ਹਰਿ ਜਨੁ ਜੀਵੈ ਹਰਿ ਧਿਆਇ ॥ ੧ ॥

ਬਸੰਤੁ ਮਹਲਾ ੫–੨, ਸਫ਼ਾ ੧੧੮੦

**ਵੇਖੋ, ਅਮਲੀ (੨੯੫੯ (ੲ) )**

[ਵੇਖੋ, ੨੯੬੪]

**ਅਮਲੁ,** ਅਫ਼ੀਮ । ੨੯੬੬

ਅਮਲੁ ਗਲੋਲਾ ਕੂੜ ਕਾ ਦਿਤਾ ਦੇਵਣਹਾਰਿ ॥
ਮਤੀ ਮਰਣੁ ਵਿਸਾਰਿਆ ਖੁਸੀ ਕੀਤੀ ਦਿਨ ਚਾਰਿ ॥
ਸਚੁ ਮਿਲਿਆ ਤਿਨ ਸੋਫੀਆ ਰਾਖਣ ਕਉ ਦਰਵਾਰੁ ॥ ੧ ॥

ਸਿਰੀ. ਮਹਲਾ ੧–੫, ਸਫ਼ਾ ੧੫

**ਭਾਵ :** ਦੇਵਣਹਾਰ ਪ੍ਰਭੂ ਨੇ (ਮੋਹ ਮਾਇਆ ਰੂਪੀ) **ਅਫ਼ੀਮ** ਦੀ ਗੋਲੀ ਜੀਵਾਂ ਨੂੰ ਦਿਤੀ, ਜਿਸ ਦੀ ਮਸਤੀ ਵਿਚ ਉਹ ਚਾਰ ਦਿਹਾੜੇ ਖ਼ੁਸ਼ੀਆਂ ਕਰਦੇ ਰਹੇ ਅਤੇ ਉਨ੍ਹਾਂ ਨੇ ਮੌਤ ਭੁਲਾਈ ਰਖੀ। ਪਰ ਜੋ ਪ੍ਰਹੇਜ਼ਗਾਰ ਬੰਦੇ (ਕੂੜ ਨੂੰ ਛਡ ਕੇ) ਇਸ ਗੱਲ ਦੇ ਚਾਹਵਾਨ ਹੋਏ ਕਿ ਆਪਣੇ ਆਪ ਨੂੰ ਪਰਮਾਤਮਾ ਦੇ ਦਰ ਦੀ ਹਜ਼ੂਰੀ ਵਿਚ ਰਖਣ ਉਨ੍ਹਾਂ ਨੂੰ ਸਚ ਸਰੂਪ ਪਰਮਾਤਮਾ ਆਪ ਮਿਲ ਪਇਆ ।

**ਮਤੀ,** ਮਸਤੀ ਵਿਚ ।

**ਸੋਫੀਆ,** ਸੂਫੀ, ਪ੍ਰਹੇਜ਼ਗਾਰ ਬੰਦੇ, ਜੋ ਨਸ਼ਾ ਨਹੀਂ ਵਰਤਦੇ ।

[ਵੇਖੋ, ੨੯੬੪]

**ਅਮਲੈ,** ਅਮਲ ਤੋਂ, ਨਸ਼ੇ ਤੋਂ, ਨਸ਼ਾ । ੨੯੬੭

ਹਰਿ ਬਿਨੁ ਰਹਿ ਨ ਸਕਉ ਇਕ ਰਾਤੀ ॥
ਜਿਉ ਬਿਨੁ ਅਮਲੈ ਅਮਲੀ ਮਰਿ ਜਾਈ ਹੈ
ਤਿਉ ਹਰਿ ਬਿਨੁ ਹਮ ਮਰਿ ਜਾਤੀ ॥ ਰਹਾਉ ॥

ਧਨਾਸ. ਮਹਲਾ ੪–੫, ਸਫ਼ਾ ੬੬੮

**ਵੇਖੋ, ਅਮਲੀ (੨੯੫੮)**

[ਵੇਖੋ, ੨੯੬੪]

**ਅਮਾਉ,** ਹੇ ਅਨੰਤ, ਮਿਣਤੀ ਤੋਂ ਰਹਿਤ, ਅਮਾਪ । ੨੯੬੮

ਦੂਜੀ ਜਾਇ ਨ ਸੁਝਈ ਕਿਥੈ ਕੂਕਣ ਜਾਉ ॥
ਅਗਿਆਨ ਬਿਨਾਸਨ ਤਮ ਹਰਣ
ਊਚੇ ਅਗਮ ਅਮਾਉ ॥ ... ॥ ੪ ॥

ਮਾਝ (ਦਿਨਰੈਣਿ) ਮਹਲਾ ੫–੧, ਸਫ਼ਾ ੧੩੭

**ਭਾਵ :** (ਆਪ ਤੋਂ ਬਿਨਾਂ ਹੋਰ) ਦੂਜਾ ਟਿਕਾਣਾ ਨਹੀਂ ਦਿਸਦਾ, ਕਿੱਥੇ ਕੂਕਣ ਜਾਵਾਂ । ਹੇ ਉੱਚੇ, ਅਪਹੁੰਚ, ਹੇ **ਅਨੰਤ** ! ਤੁਸੀ ਅਗਿਆਨ ਨਾਸ਼ ਕਰਨ ਵਾਲੇ ਅਤੇ (ਮੋਹ ਦਾ) ਅੰਧੇਰਾ ਦੂਰ ਕਰਨ ਵਾਲੇ ਹੋ ।

[**ਸੰਸ.** अमेय (**ਅਮੇਯ**), ਸੀਮਾ ਰਹਿਤ, ਅਪਰਿਮੇਯ ; अमित (**ਅਮਿਤ**) ;
**ਪ੍ਰਾ.** अमिय (**ਅਮਿਯ**), ਪਰਿਮਾਣ-ਰਹਿਤ, ਅਸੰਖ੍ਯ, ਅਨੰਤ ।]

**ਅਮਾਣ,** ਸਲਾਮਤ, ਸੁਰਖਿਅਤ । ੨੯੬੯

ਮਃ ੫ ॥
ਢਹਦੀ ਜਾਇ ਕਰਾਰਿ ਵਹਣਿ ਵਹੰਦੇ ਮੈ ਡਿਠਿਆ ॥
ਸੇਈ ਰਹੇ ਅਮਾਣ ਜਿਨਾ ਸਤਿਗੁਰੁ ਭੇਟਿਆ ॥ ੩ ॥

ਮਾਰੂ (ਵਾਰ) ਮਹਲਾ ੫–੮, ਸਫ਼ਾ ੧੦੯੭

**ਭਾਵ :** ਵਗਦੀ ਨਦੀ ਨੂੰ ਮੈਂ ਵੇਖਿਆ ਕਿ ਕਿਨਾਰਾ ਢਹਿ ਰਿਹਾ ਸੀ (ਕਾਲ ਰੂਪੀ ਨਦੀ ਵਿਚ ਜੀਵ ਜਨਮ ਮਰਨ ਦੇ ਵਹਿਣ ਵਿਚ ਰੁੜ੍ਹ ਰਹੇ ਸਨ) । ਜਿਨ੍ਹਾਂ ਨੂੰ ਸਤਿਗੁਰੂ ਮਿਲ ਜਾਂਦਾ ਹੈ, ਉਹੋ ਹੀ (ਇਸ ਜਗਤ ਵਿਚ) **ਸੁਰਖਿਅਤ** ਰਹਿੰਦੇ ਹਨ ।

**ਕਰਾਰਿ,** ਕਿਨਾਰਾ ।
**ਵਹਣਿ,** ਪ੍ਰਵਾਹ ਵਗਦੇ ਪਾਣੀ ਦਾ ।

[**ਅ.** امان (**ਅਮਾਨ**), ਸੁਖਸੰਮਤੀ ਪੂਰਵਕ ਹੋਣਾ, ਬਚਾਓ, ਸ਼ਾਂਤੀ, ਅਮਨ, ਬੇਖ਼ੌਫ਼ ਹੋਣਾ, ਸਹੀ ਸਲਾਮਤ, ਤਕਲੀਫ਼ ਨਾ ਦੇਣਾ, ਪਨਾਹ ।]

**ਅਮਾਣ,** ਅਮਾਨਤ । ੨੯੭੦

ਸਲੋਕ ਮਃ ੩ ॥
ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ ॥
ਗੁਰ ਕਾ ਸਬਦੁ ਗੁਰ ਥੈ ਟਿਕੈ
ਹੋਰ ਥੈ ਪਰਗਟੁ ਨ ਹੋਇ ॥ ... ॥ ੧ ॥

ਸਾਰੰਗ (ਵਾਰ) ਮਹਲਾ ੪–੩੨, ਸਫ਼ਾ ੧੨੪੯

**ਭਾਵ :** ਪਰਾਈ **ਅਮਾਨਤ** ਕਿਉਂ ਰਖੀਏ, ਦਿਤਿਆਂ ਹੀ ਸੁਖ ਹੁੰਦਾ ਹੈ। ਗੁਰੂ ਦਾ ਸ਼ਬਦ ਗੁਰੂ ਵਿਚ ਹੀ ਟਿਕ ਸਕਦਾ ਹੈ, ਹੋਰ (ਕਿਸੇ) ਦੇ (ਹਿਰਦੇ ਵਿਚ) ਪਰਗਟ ਨਹੀਂ ਹੋ ਸਕਦਾ।

[ਅ. امانت (ਅਮਾਨਤ), ਹਿਫ਼ਾਜ਼ਤ ਵਿਚ ਰਖੀ ਹੋਈ ਚੀਜ਼।]

**ਅਮਾਨ,** ਅਪਮਾਨ। ੨੯੭੧

**ਨੀਚ ਊਚ ਨਹੀ ਮਾਨ ਅਮਾਨ ॥**
**ਬਿਆਪਿਕ ਰਾਮ ਸਗਲ ਸਾਮਾਨ ॥ ੧੪ ॥**

ਗਉੜੀ (ਥਿਤੰੀ) ਕਬੀਰ, ਸਫ਼ਾ ੩੪੪

**ਵੇਖੋ, ਅਗਮ** (੧੮੭੫)

[**ਸੰਸ.** अमाननम् (**ਅਮਾਨਨਮ੍**), ਤ੍ਰਿਸਕਾਰ, ਅਪਮਾਨ;
**ਹਿੰਦੀ,** अमान (**ਅਮਾਨ**), ਜਿਸ ਦਾ ਮਾਣ ਨਾ ਹੋਇਆ ਹੋਵੇ।]

**ਅਮਾਨ,** ਅਮਾਨਤ। ੨੯੭੨

**ਤੀਨਿ ਸੇਰ ਕਾ ਦਿਹਾੜੀ ਮਿਹਮਾਨੁ ॥**
**ਅਵਰ ਵਸਤੁ ਤੁਝ ਪਾਹਿ ਅਮਾਨ ॥ ੨ ॥**

ਆਸਾ ਮਹਲਾ ੫–੧੪, ਸਫ਼ਾ ੩੭੪

**ਭਾਵ :** (ਬੰਦੇ! ਮਾਲ ਦਾ ਮਾਣ ਬੀ ਨਾ ਕਰ, ਦੇਖ : ਸਾਰੀ) ਦਿਹਾੜੀ ਵਿਚ (ਤੂੰ) ਤਿੰਨ ਸੇਰ (ਅੰਨ ਪਾਣੀ ਦਾ ਮਾਨੋਂ ਇਕ) ਪ੍ਰਾਹੁਣਾ ਹੈਂ, ਹੋਰ ਸਾਰੀਆਂ ਵਸਤਾਂ ਤੇਰੇ ਪਾਸ (ਇਕ) **ਅਮਾਨਤ** (ਵਾਂਙੂ ਹਨ, ਜੋ ਕੁਛ ਤੂੰ ਖਾ ਲਿਆ ਸੋ ਖਾ ਲਿਆ, ਜੋ ਜਮ੍ਹਾਂ ਕੀਤਾ, ਨਾਲ ਨਹੀਂ ਜਾਣਾ, ਹੋਰਨਾਂ ਨੇ ਸਾਂਭਣਾ ਹੈ, ਮਾਨੋਂ ਤੇਰੇ ਪਾਸ ਅਮਾਨਤ ਸੀ)।

(**ਸੰਥਜਾ,** ਸਫ਼ਾ ੨੩੫੬)

[ਵੇਖੋ, ੨੯੭੦]

**ਅਮਾਨਾ,** ਅਮਾਨਤ, ਜਿਸ ਨੂੰ ਵਰਤਿਆ ਨਹੀਂ, ਅਣਵਰਤੀ। ੨੯੭੩

**ਬੈਰੀ ਕਾਰਣਿ ਪਾਪ ਕਰਤਾ ਬਸਤੁ ਰਹੀ ਅਮਾਨਾ ॥**
**ਛੋਡਿ ਜਾਹਿ ਤਿਨ ਹੀ ਸਿਉ ਸੰਗੀ**
**ਸਾਜਨ ਸਿਉ ਬੈਰਾਨਾ ॥ ੩ ॥**

ਆਸਾ ਮਹਲਾ ੫–੧੨੭, ਸਫ਼ਾ ੪੦੩

**ਭਾਵ :** ਵੈਰੀ ਕਾਰਨ (ਜੀਵ) ਪਾਪ ਕਰਦਾ ਹੈ। (ਲੁੜੀਂਦੀ) ਵਸਤ **ਅਮਾਨਤ** (ਵਾਂਙ ਅਣਵਰਤੀ) ਪਈ ਰਹਿੰਦੀ ਹੈ। (ਜਿਨ੍ਹਾਂ ਨੂੰ) ਛੱਡ ਕੇ (ਪਰਲੋਕ ਤੁਰ) ਜਾਣਾ ਹੈ, ਉਨ੍ਹਾਂ ਨਾਲ ਹੀ ਮਿਲ ਕੇ ਰਹਿੰਦਾ ਹੈ। (ਸਚਮੁੱਚ ਦੇ) ਮਿੱਤਰ ਨਾਲ ਓਪਰਾਪਨ ਧਾਰਿਆ ਹੋਇਆ ਹੈ।

**ਮਤਲਬ :** ਵਿਸ਼ੇ ਵਾਸ਼ਨਾ ਦੀ ਪੂਰਤੀ ਲਈ ਜੀਵ ਪਾਪ ਕਰਦਾ ਹੈ। ਏਸ ਲਿਹਾਜ਼ ਨਾਲ ਵਿਸ਼ੇ ਵਾਸ਼ਨਾ ਹੀ ਦਰਅਸਲ ਜੀਵ ਦੀ ਵੈਰਨ ਹੈ। ਏਹੋ ਇਸ ਨੂੰ ਜਨਮ ਮਰਨ ਦੇ ਚੱਕਰ ਵਿਚ ਭਟਕਾਉਂਦੀ ਹੈ। ਜੋ ਅਸਲੀ ਵਸਤ ਸੀ, ਉਹ ਸੀ ਮਨੁੱਖਾ ਜਨਮ ਦਾ ਲਾਹਾ। ਜਿਸ ਨੂੰ ਉਹ ਲੈਂਦਾ ਨਹੀਂ। ਸੋ ਇਹ ਜਨਮ ਵਿਅਰਥ ਜਾਂਦਾ ਹੈ। ਬਚਨ ਹੈ :—

**ਪ੍ਰਾਣੀ ਤੂੰ ਆਇਆ ਲਾਹਾ ਲੈਣਿ ॥**
**ਲਗਾ ਕਿਤੁ ਕੁਫਕੜੇ**
**ਸਭ ਮੁਕਦੀ ਚਲੀ ਰੈਣਿ ॥ ੧ ॥ ਰਹਾਉ ॥**

ਸਿਰੀ. ਮਹਲਾ ੫–੭੩, ਸਫ਼ਾ ੪੩

ਸੋ ਮਨੁੱਖਾ ਜਨਮ ਦਾ ਅਸਲੀ ਲਾਭ ਅਣਵਰਤਿਆ ਪਇਆ ਰਹਿ ਜਾਂਦਾ ਹੈ ਬਤੌਰ ਅਮਾਨਤ ਦੇ। ਮੋਹ ਮਾਇਆ ਤੇ ਕੁਟੰਬ ਨੂੰ ਤੂੰ ਆਪਣਾ ਸਾਥੀ ਬਣਾਇਆ ਹੋਇਆ ਹੈ। ਇਨ੍ਹਾਂ ਨੂੰ ਤੂੰ ਛਡ ਜਾਣਾ ਹੈ (ਅਤੇ ਇਨ੍ਹਾਂ ਨਾਲ ਤੇਰਾ ਸਾਥ ਨਿਭਣਾ ਨਹੀਂ) ਪਰ ਜੋ ਸੱਜਣ ਹੈ (ਜੋ ਤੇਰਾ ਸੱਚਾ ਮਿੱਤਰ ਹੈ, ਜਿਸ ਨੇ ਸਦਾ ਹੀ ਕਾਇਮ ਰਹਿਣਾ ਹੈ) ਉਸ ਨਾਲ ਤੂੰ ਵੈਰ ਪਾਇਆ ਹੋਇਆ ਹੈ।
[ਵੇਖੋ, ੨੯੭੦]

**ਅਮਾਰਗਿ,** ਕੁਰਾਹੇ, ਬੁਰੇ ਰਾਹ ਉਤੇ। ੨੯੭੪

**ਹਰਿ ਕੀ ਭਗਤਿ ਨ ਦੇਖੈ ਜਾਇ ॥**
**ਮਾਰਗੁ ਛੋਡਿ ਅਮਾਰਗਿ ਪਾਇ ॥ ... ॥ ੨ ॥**

ਭੈਰਉ ਨਾਮਦੇਉ–੨, ਸਫ਼ਾ ੧੧੬੫

**ਭਾਵ :** (ਜਿਥੇ) ਹਰੀ ਦੀ ਭਗਤੀ ਹੁੰਦੀ ਹੈ, ਜਾ ਕੇ ਨਹੀਂ ਵੇਖਦਾ। (ਸਤਿਸੰਗ ਦੇ) ਰਸਤੇ ਨੂੰ ਛੱਡ ਕੇ **ਕੁਰਾਹੇ** ਪੈਂਦਾ ਹੈ।

[**ਸੰਸ.** अमार्गः (**ਅਮਾਰ੍ਗ:**), ਬੁਰਾ ਰਸਤਾ, ਕੁਰਾਹ, ਭੈੜਾ ਰਾਹ।]

**ਅਮਾਵਸ,** ਮੱਸਿਆ। ੨੯੭੫

**ਪਉੜੀ ॥**
**ਅਮਾਵਸ ਆਤਮ ਸੁਖੀ ਭਏ ਸੰਤੋਖੁ ਦੀਆ ਗੁਰਦੇਵ ॥**
**ਮਨੁ ਤਨੁ ਸੀਤਲੁ ਸਾਂਤਿ ਸਹਜ ਲਾਗਾ**
**ਪ੍ਰਭ ਕੀ ਸੇਵ ॥ ... ॥ ੧੫ ॥**

ਗਉੜੀ (ਥਿਤੀ) ਮਹਲਾ ੫, ਸਫ਼ਾ ੩੦੦

**ਭਾਵ : ਮੱਸਿਆ** ਦੀ ਤਿਥੀ ਦੁਆਰਾ ਕਿਹਾ ਹੈ :

(ਜਦ ਦਾ) ਗੁਰਦੇਵ ਨੇ ਸੰਤੋਖ ਦਿਤਾ ਹੈ, ਆਤਮਾ ਸੁਖੀ ਹੋ ਗਿਆ ਹੈ । (ਸੁਖੀ ਹੋ ਕੇ) ਪ੍ਰਭੂ ਦੀ ਸੇਵਾ ਵਿਚ ਲਗ ਪਿਆ, (ਫਲਸਰੂਪ) ਮਨ ਤਨ ਸੀਤਲ ਹੋ ਗਏ । ਸ਼ਾਂਤੀ ਵਰਤ ਗਈ । ਸਹਿਜ ਅਵਸਥਾ ਪ੍ਰਾਪਤ ਹੋ ਗਈ ।

[**ਸੰਸ.** अमावस्या (**ਅਮਾਵਸਜਾ**) ;
**ਪ੍ਰਾ.** अमावसा (**ਅਮਾਵਸਾ**) ;
**ਹਿੰਦੀ,** अमावस (**ਅਮਾਵਸ**), ਕ੍ਰਿਸ਼ਨ ਪੱਖ (ਹਨੇਰੇ ਪੱਖ) ਦੀ ਆਖ਼ਰੀ ਤਿਥੀ, ਕ੍ਰਿਸ਼ਨ ਪੱਖ ਦੀ ਪੰਦ੍ਰਵੀਂ ਤਿਥੀ ।]

**ਅਮਾਵਸ,** ਹਨੇਰੀ ਰਾਤ । ੨੯੭੬

**ਸਲੋਕੁ ਮ: ੧ ॥**
**ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥**
**ਕੂੜੁ ਅਮਾਵਸ ਸਚੁ ਚੰਦ੍ਰਮਾ**
**ਦੀਸੈ ਨਾਹੀ ਕਹ ਚੜਿਆ ॥ ... ॥ ੧ ॥**

ਮਾਝ (ਵਾਰ) ਮਹਲਾ ੧–੧੬, ਸਫ਼ਾ ੧੪੫

**ਵੇਖੋ, ਉਡਰਿਆ (੧੭੨)**

[ਵੇਖੋ, ੨੯੭੫]

**ਅਮਾਵਸਿਆ,** ਮੱਸਿਆ ਵਾਲੀ ਰਾਤ ਨੂੰ, ਅਮਾਵਸ ਨੂੰ । ੨੯੭੭

**ਅਮਾਵਸਿਆ ਚੰਦੁ ਗੁਪਤੁ ਗੈਣਾਰਿ ॥**
**ਬੂਝਹੁ ਗਿਆਨੀ ਸਬਦੁ ਬੀਚਾਰਿ ॥**
**ਸਸੀਅਰੁ ਗਗਨਿ ਜੋਤਿ ਤਿਹੁ ਲੋਈ ॥**
**ਕਰਿ ਕਰਿ ਵੇਖੈ ਕਰਤਾ ਸੋਈ ॥**
**ਗੁਰ ਤੇ ਦੀਸੈ ਸੋ ਤਿਸ ਹੀ ਮਾਹਿ ॥**
**ਮਨਮੁਖਿ ਭੂਲੇ ਆਵਹਿ ਜਾਹਿ ॥ ੧੯ ॥**

ਬਿਲਾ. (ਥਿਤੀ) ਮਹਲਾ ੧–੧, ਸਫ਼ਾ ੮੪੦

**ਭਾਵ :** (ਜਿਵੇਂ) **ਮੱਸਿਆ ਵਾਲੀ ਰਾਤ ਨੂੰ** ਚੰਦ ਆਕਾਸ਼ ਵਿਚ ਗੁਪਤ ਰਹਿੰਦਾ ਹੈ (ਇਸੇ ਤਰ੍ਹਾਂ ਪ੍ਰਭੂ ਹਰ ਹਿਰਦੇ ਵਿਚ ਗੁਪਤ ਹੈ) । ਹੇ ਗਿਆਨੀ ! ਇਸ ਗੱਲ ਨੂੰ ਸ਼ਬਦ ਦੀ ਕਮਾਈ ਨਾਲ ਬੂਝ ਲੈ । ਚੰਦ੍ਰਮਾ ਹੁੰਦਾ ਤਾਂ ਆਕਾਸ਼ ਵਿਚ ਹੈ, ਪਰ ਉਸ ਦੀ ਰੌਸ਼ਨੀ ਤਿੰਨਾਂ ਲੋਕਾਂ ਵਿਚ ਹੁੰਦੀ ਹੈ (ਇਹੋ ਹਾਲ ਪਰਮਾਤਮਾ ਦੀ ਜੋਤ ਦਾ ਹੈ) । ਉਹ ਕਰਤਾ ਪੁਰਖ ਸਭ ਨੂੰ ਪੈਦਾ ਕਰਕੇ ਸੰਭਾਲ ਕਰਦਾ ਹੈ । ਪ੍ਰਭੂ ਦੀ ਪਛਾਣ ਗੁਰੂ ਦੁਆਰਾ ਹੁੰਦੀ ਹੈ ਅਤੇ ਫਿਰ ਉਹ ਉਸ ਵਿਚ ਹੀ ਲੀਨ ਹੋ ਜਾਂਦਾ ਹੈ । ਪਰ ਮਨਮੁਖ (ਆਵਾਗਵਨ ਦੀ) ਭਟਕਣ ਵਿਚ ਜੰਮਦੇ ਮਰਦੇ ਰਹਿੰਦੇ ਹਨ ।

[ਵੇਖੋ, ੨੯੭੫]

**ਅਮਿਉ,** ਅੰਮ੍ਰਿਤ ਜਲ, ਅੰਮ੍ਰਿਤ । ੨੯੭੮

**ਹਰਿ ਅਮਿਉ ਰਸਾਇਣੁ ਪੀਵੀਐ ॥**
**ਮੁਹਿ ਡਿਠੈ ਜਨ ਕੈ ਜੀਵੀਐ ॥**
**ਕਾਰਜ ਸਭਿ ਸਵਾਰਿ ਲੈ**
**ਨਿਤ ਪੂਜਹੁ ਗੁਰ ਕੇ ਪਾਵ ਜੀਉ ॥ ੪ ॥**

ਮਾਝ (ਅਸਟ.) ਮਹਲਾ ੫–੩੮, ਸਫ਼ਾ ੧੩੨

**ਭਾਵ :** (ਸਾਧ ਸੰਗ ਵਿਚ ਜਾ ਕੇ) ਹਰੀ (ਨਾਮ ਰੂਪੀ) **ਅੰਮ੍ਰਿਤ** ਪੀਵੀਏ (ਜੋ ਸਾਰੇ) ਰਸਾਂ ਦਾ ਘਰ ਹੈ । (ਹਾਂ, ਹਰੀ ਦੇ) ਜਨ ਦੇ ਦਰਸ਼ਨ ਕਰਕੇ ਜੀਉ ਪਈਦਾ ਹੈ, (ਸੋ) ਨਿਤ ਪੂਜੋ ਗੁਰੂ ਦੇ ਚਰਣ ਤਾਂ ਸਾਰੇ ਕੰਮ (ਆਪਣੇ) ਸੁਆਰ ਲਓਗੇ ।

**(ਸੰਥਜਾ, ਸਫ਼ਾ ੬੩੦)**

[**ਸੰਸ.** अमृतम् (**ਅਮ੍ਰਿਤਮ੍**) ; **ਪ੍ਰਾ.** अमिय (**ਅਮਿਯ**) ;
**ਪੁ. ਪੰ.** ਅਮਿਉ, ਅੰਮ੍ਰਿਤ ਜਲ ।]

**ਅਮਿਉ,** ਅੰਮ੍ਰਿਤ । ੨੯੭੯

**ਰਾਮ ਮੋਕਉ ਹਰਿ ਜਨ ਮੇਲਿ ਮਨਿ ਭਾਵੈ ॥**
**ਅਮਿਉ ਅਮਿਉ ਹਰਿ ਰਸੁ ਹੈ ਮੀਠਾ**
**ਮਿਲਿ ਸੰਤ ਜਨਾ ਮੁਖਿ ਪਾਵੈ ॥ ੧ ॥ ਰਹਾਉ ॥**

ਰਾਮ. ਮਹਲਾ ੪–੩, ਸਫ਼ਾ ੮੮੧

**ਭਾਵ :** ਹੇ ਰਾਮ ! ਮੈਨੂੰ ਗੁਰਮੁਖਾਂ ਦਾ ਮਿਲਾਪ ਬਖ਼ਸ਼, ਮੇਰੇ ਮਨ ਦੀ ਏਹੋ ਸੱਧਰ ਹੈ । ਹਰੀਨਾਮ ਰਸ **ਅੰਮ੍ਰਿਤ** ਹੈ । ਇਹ ਮਿੱਠਾ ਅੰਮ੍ਰਿਤ ਮੈਂ ਸੰਤ ਜਨਾਂ ਨੂੰ ਮਿਲ ਕੇ ਮੂੰਹ ਲਾਵਾਂ, (ਇਹ ਮੇਰੀ ਚਾਹਨਾ ਹੈ) ।

[ਵੇਖੋ, ੨੯੭੮]

**ਅਮਿਉ,** ਅੰਮ੍ਰਿਤ । ੨੯੮੦

**ਸੋਈ ਅਜਾਣੁ ਕਹੈ ਮੈ ਜਾਨਾ ਜਾਨਣਹਾਰੁ ਨ ਛਾਨਾ ਰੇ ॥**
**ਕਹੁ ਨਾਨਕ ਗੁਰਿ ਅਮਿਉ ਪੀਆਇਆ**
**ਰਸਕਿ ਰਸਕਿ ਬਿਗਸਾਨਾ ਰੇ ॥ ੪ ॥**

ਆਸਾ ਮਹਲਾ ੫–੪੪, ਸਫ਼ਾ ੩੮੨

**ਵੇਖੋ, ਅਜਾਣੁ (੨੧੫੨)**

[ਵੇਖੋ, ੨੯੭੯]

**ਅਮਿਉ,** ਅੰਮ੍ਰਿਤ । ੨੯੮੧

**ਪਉੜੀ ॥ ...**
**ਜਿਸ ਨੋ ਆਇਆ ਪ੍ਰੇਮ ਰਸੁ ਤਿਸੈ ਹੀ ਜਰਣੇ ॥**
**ਬਾਣੀ ਉਚਰਹਿ ਸਾਧ ਜਨ**
**ਅਮਿਉ ਚਲਹਿ ਝਰਣੇ ॥ ... ॥ ੯ ॥**

ਗਉੜੀ (ਵਾਰ) ਮਹਲਾ ੫, ਸਫ਼ਾ ੩੨੦

**ਭਾਵ :** ਜਿਸ ਦੇ ਅੰਦਰ ਪ੍ਰੇਮ ਰਸ ਉਪਜਦਾ ਹੈ ਉਹ ਉਸ ਨੂੰ (ਆਪਣੇ ਹਿਰਦੇ ਵਿਚ) ਸਥਿਰ ਰਖਦਾ ਹੈ । ਸੰਤ ਜਨ ਜਿਸ ਵੇਲੇ ਬਾਣੀ ਪੜ੍ਹਦੇ ਹਨ ਤਾਂ ਉਨ੍ਹਾਂ ਦੇ ਉਚਾਰਨ ਮਾਤ੍ਰ ਵਿਚ ਹੀ **ਅੰਮ੍ਰਿਤ** ਦੇ ਝਰਨੇ ਚਲ ਪੈਂਦੇ ਹਨ ।
[ਵੇਖੋ, ੨੯੭੮]

**ਅਮਿਉ,** ਅੰਮ੍ਰਿਤ । ੨੯੮੨

**ਬਿਰਹਾ ਲਜਾਇਆ ਦਰਸੁ ਪਾਇਆ**
**ਅਮਿਉ ਦ੍ਰਿਸਟਿ ਸਿੰਚੰਤੀ ॥**
**ਬਿਨਵੰਤਿ ਨਾਨਕੁ ਮੇਰੀ ਇਛ ਪੁੰਨੀ**
**ਮਿਲੇ ਜਿਸੁ ਖੋਜੰਤੀ ॥ ੧ ॥**

ਆਸਾ (ਛੰਤ) ਮਹਲਾ ੫–੧੨, ਸਫ਼ਾ ੪੬੦

**ਭਾਵ :** ਬਿਰਹੋਂ ਨੂੰ ਸ਼ਰਮ ਆ ਗਈ । ਦਰਸ਼ਨ ਪਾ ਲਿਆ । (ਕਿਰਪਾ) ਦ੍ਰਿਸ਼ਟੀ ਨੇ ਮੇਰੇ ਉਪਰ **ਅੰਮ੍ਰਿਤ** ਬਰਖਾ ਕਰ ਦਿਤੀ। ਮੇਰੀ ਸੱਧਰ ਪੂਰੀ ਹੋ ਗਈ । ਜਿਸ ਨੂੰ ਖੋਜਦੀ ਸੀ, ਉਹ ਮਿਲ ਗਿਆ ।
[ਵੇਖੋ, ੨੯੭੮]

**ਅਮਿਉ,** ਅੰਮ੍ਰਿਤ । ੨੯੮੩

**ਸਰਬੇ ਸਮਾਣਾ ਆਪਿ ਸੁਆਮੀ ਗੁਰਮੁਖਿ ਪਰਗਟੁ ਹੋਇਆ ॥**
**ਮਿਟਿਆ ਅਧੇਰਾ ਦੂਖੁ ਨਾਠਾ**
**ਅਮਿਉ ਹਰਿ ਰਸੁ ਚੋਇਆ ॥ ... ॥ ੪ ॥**

ਬਿਹਾਗ. (ਛੰਤ) ਮਹਲਾ ੫–੧, ਸਫ਼ਾ ੫੪੨

**ਭਾਵ :** ਆਪ ਮਾਲਕ ਸਾਰਿਆਂ ਵਿਚ ਵਿਆਪਕ ਹੈ, ਪਰ ਗਰੂ ਦੁਆਰਾ ਪਰਤੱਖ ਦਿਸ ਪਿਆ । ਅਗਿਆਨ ਅੰਧੇਰਾ ਮਿਟ ਗਿਆ, ਦੁਖ ਦੂਰ ਹੋ ਗਿਆ । ਹਰਿਨਾਮ **ਅੰਮ੍ਰਿਤ** ਜਲ ਦਾ ਸੋਮਾ ਫੁਟ ਪਇਆ ।

**ਚੋਇਆ,** ਚੋ ਪਿਆ, ਉਮਾਹੁ ਚਸ਼ਮੇਂ ਵਾਂਙ ਉਮ੍ਹ ਪਿਆ, ਹਿਰਦੇ ਰੂਪੀ ਚਸ਼ਮੇਂ ਵਿਚ ਫੁਟ ਪਿਆ ।
[ਵੇਖੋ, ੨੯੭੮]

**ਅਮਿਉ,** ਅੰਮ੍ਰਿਤ । ੨੯੮੪

**ਹਰਿ ਮਨਹਿ ਮੀਠਾ ਪ੍ਰਭੂ ਤੂਠਾ**
**ਅਮਿਉ ਵੂਠਾ ਸੁਖ ਭਏ ॥**
**ਦੁਖ ਨਾਸ ਭਰਮ ਬਿਨਾਸ ਤਨ ਤੇ**
**ਜਪਿ ਜਗਦੀਸ ਈਸਹ ਜੈ ਜਏ ॥ ... ॥ ੩ ॥**

ਵਡ. (ਛੰਤ) ਮਹਲਾ ੫–੨, ਸਫ਼ਾ ੫੭੭–੭੮

**ਭਾਵ :** (ਜਿਨ੍ਹਾਂ ਦੇ) ਮਨ ਵਿਚ ਮਿੱਠਾ ਪ੍ਰਭੂ ਤ੍ਰੁਠਿਆ ਹੈ (ਓਥੇ) **ਅੰਮ੍ਰਿਤ** ਵਸ ਪਿਆ ਹੈ (ਅਤੇ ਸਾਰੇ) ਸੁਖ ਹੋ ਗਏ ਹਨ, (ਕਿਉਂਕਿ ਉਨ੍ਹਾਂ ਨੇ) ਜਗਤ ਦੇ ਈਸ਼੍ਵਰ ਦਾ ਸਿਮਰਨ ਕੀਤਾ ਹੈ, (ਇਸ ਲਈ ਉਨ੍ਹਾਂ ਦੇ ਮਨ ਤੋਂ) ਭਰਮ ਮਿਟ ਗਏ ਹਨ ਤੇ ਤਨ ਤੋਂ ਦੁਖ ਨਾਸ਼ ਹੋ ਗਏ ਹਨ (ਤੇ ਤ੍ਰਿਲੋਕੀ ਵਿਚ ਉਨ੍ਹਾਂ ਦਾ) ਜੈ ਜੈ ਕਾਰ ਹੋਇਆ ਹੈ ।

(**ਸੰਥਯਾ,** ਸਫ਼ਾ ੩੫੨੮)

[ਵੇਖੋ, ੨੯੭੮]

**ਅਮਿਉ,** ਅੰਮ੍ਰਿਤ । ੨੯੮੪ (ੳ)

**ਸਲੋਕ ਮ: ੫ ॥**
**ਅੰਮ੍ਰਿਤ ਬਾਣੀ ਅਮਿਉ ਰਸੁ ਅੰਮ੍ਰਿਤੁ ਹਰਿ ਕਾ ਨਾਉ ॥**
**ਮਨਿ ਤਨਿ ਹਿਰਦੈ ਸਿਮਰਿ ਹਰਿ**
**ਆਠ ਪਹਰ ਗੁਣ ਗਾਉ ॥ ... ॥ ੧ ॥**

ਰਾਮ. (ਵਾਰ) ਮਹਲਾ ੫–੧੨, ਸਫ਼ਾ ੯੬੨–੬੩

**ਭਾਵ :** ਅਮਰ ਬਾਣੀ **ਅੰਮ੍ਰਿਤ** ਦਾ ਰਸ ਹੈ, ਹਰੀ ਨਾਮ ਵੀ ਅੰਮ੍ਰਿਤ ਹੈ (ਇਸ ਦਾ ਸੁਆਦ ਚੱਖਣ ਲਈ) ਦਿਨ ਰਾਤ ਮਨ, ਤਨ ਦੁਆਰਾ ਹਰੀ ਦੇ ਗੁਣ ਗਾ ਤੇ ਉਸੇ ਨੂੰ ਹਿਰਦੇ ਵਿਚ ਸਿਮਰ ।

**ਅੰਮ੍ਰਿਤ ਬਾਣੀ,** ਅਮਰ ਬਾਣੀ, ਗੁਰਬਾਣੀ ।
**ਅਮਿਉ ਰਸੁ,** ਅੰਮ੍ਰਿਤ ਰਸ ।
**ਅੰਮ੍ਰਿਤੁ,** ਅੰਮ੍ਰਿਤ, **ਵੇਖੋ,** (੧੨੭੨) ।
[ਵੇਖੋ, ੨੯੭੮]

**ਅਮਿਅ,** ਅੰਮ੍ਰਿਤ । ੨੯੮੫

**ਜੰਪਉ ਗੁਣ ਬਿਮਲ ਸੁਜਨ ਜਨ ਕੇਰੇ ॥**
**ਅਮਿਅ ਨਾਮੁ ਜਾ ਕਉ ਫੁਰਿਆ ॥**
**ਇਨਿ ਸਤਗੁਰੁ ਸੇਵਿ ਸਬਦ ਰਸੁ ਪਾਯਾ**
**ਨਾਮੁ ਨਿਰੰਜਨ ਉਰਿ ਧਰਿਆ ॥ ... ॥ ੧ ॥**

ਸਵਈ. ਮਹਲੇ ੪ ਕੇ, ਸਫ਼ਾ ੧੩੯੬

**ਭਾਵ :** ਮੈਂ ਉਸ (ਸਤਿਗੁਰੂ ਰਾਮਦਾਸ) ਦੇ ਨਿਰਮਲ ਗੁਣ ਗਾਉਂਦਾ ਹਾਂ ਜੋ (ਭਗਤ) ਜਨਾਂ ਵਿਚੋਂ ਸਰਬ ਸ੍ਰੇਸ਼ਟ ਹਨ। ਜਿਨ੍ਹਾਂ ਦੇ ਹਿਰਦੇ ਵਿਚ **ਅੰਮ੍ਰਿਤ** ਨਾਮ (ਧੁਰੋਂ) ਸਫੁਰਨ ਹੋਇਆ ਹੈ। ਇਸ (ਸ੍ਰੀ ਗੁਰੂ ਰਾਮਦਾਸ) ਨੇ ਸਤਿਗੁਰੂ (ਅਮਰਦਾਸ ਜੀ) ਦੀ ਸੇਵਾ ਕਰਕੇ ਸ਼ਬਦ ਦੇ ਰਸ ਨੂੰ ਪ੍ਰਾਪਤ ਕੀਤਾ ਅਤੇ ਨਿਰੰਜਨ ਦੇ ਨਾਮ ਨੂੰ ਹਿਰਦੇ ਵਿਚ ਧਾਰਨ ਕੀਤਾ।

[ਵੇਖੋ, ੨੯੭੮]

**ਅਮਿਅ,** ਅੰਮ੍ਰਿਤ। ੨੯੮੬

**ਜਿਸ ਕਉ ਬਿਸਰੈ ਪ੍ਰਾਨ ਪਤਿ ਦਾਤਾ**
**ਸੋਈ ਗਨਹੁ ਅਭਾਗਾ ॥**
**ਚਰਨ ਕਮਲ ਜਾ ਕਾ ਮਨੁ ਰਾਗਿਓ**
**ਅਮਿਅ ਸਰੋਵਰ ਪਾਗਾ ॥ ੧ ॥**

ਧਨਾਸ. ਮਹਲਾ ੫-੪੭, ਸਫ਼ਾ ੬੮੨

**ਵੇਖੋ, ਅਭਾਗਾ (੨੮੫੨)**

[ਵੇਖੋ, ੨੯੭੮]

**ਅਮਿਅ,** ਅੰਮ੍ਰਿਤ। ੨੯੮੭

**ਅਮਿਅ ਸਰੋਵਰੋ ਪੀਉ ਹਰਿ ਹਰਿ ਨਾਮਾ ਰਾਮ ॥**
**ਸੰਤਹ ਸੰਗਿ ਮਿਲੈ ਜਪਿ ਪੂਰਨ ਕਾਮਾ ਰਾਮ ॥ ... ॥ ੩ ॥**

ਬਿਹਾਗ. ਮਹਲਾ ੫-੬, ਸਫ਼ਾ ੫੪੬

**ਭਾਵ :** (ਸੰਤਾਂ ਦਾ ਸੰਗ) **ਅੰਮ੍ਰਿਤ** ਦਾ ਸਰੋਵਰ ਹੈ, (ਹੇ ਮਨ! ਉਥੋਂ) ਹਰਿ ਹਰਿ ਨਾਮ ਦਾ (ਅੰਮ੍ਰਿਤ) ਪੀਓ। (ਹਾਂ, ਜਦੋਂ) ਸੰਤਾਂ ਦਾ ਸੰਗ ਮਿਲੇ (ਤਦ ਨਾਮ) ਜਪਣੇ ਕਰਕੇ ਪੂਰਣ ਕਾਮ (ਹੋ ਜਾਈਦਾ) ਹੈ, (ਮਨ ਦੀਆਂ ਮੁਰਾਦਾਂ ਪੂਰਣ ਹੋਈ ਵਾਲੇ ਹੋ ਜਾਈਦਾ ਹੈ)।

**(ਸੰਥਜਾ, ਸਫ਼ਾ ੩੩੮੨)**

**ਅਮਿਅ ਸਰੋਵਰੋ,** ਅੰਮ੍ਰਿਤ ਸਰੋਵਰ (ਦਾ ਨਾਮ ਜਲ)।

[ਵੇਖੋ, ੨੯੭੮]

**ਅਮਿਅ,** ਅੰਮ੍ਰਿਤ। ੨੯੮੮

**ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ ॥**
**ਕਾਮ ਕ੍ਰੋਧ ਅਰੁ ਲੋਭ ਮੋਹ**
**ਵਸਿ ਕਰੈ ਸਭੈ ਬਲ ॥ ... ॥ ੧੦ ॥**

ਸਵਈ. ਮਹਲੇ ੨ ਕੇ, ਸਫ਼ਾ ੧੩੯੨

**ਭਾਵ :** (ਹੇ ਸਤਿਗੁਰੂ ਜੀ, ਆਪ) ਸੁਭ **ਅੰਮ੍ਰਿਤ** ਦ੍ਰਿਸ਼ਟੀ ਨਾਲ ਜਦ ਤੱਕਦੇ ਹੋ ਤਦ ਪਾਪ ਅਤੇ ਪਾਪਾਂ ਦੀ ਸਾਰੀ ਮੈਲ ਲਹਿ ਜਾਂਦੀ ਹੈ। (ਇਹ) ਕਾਮ, ਕ੍ਰੋਧ, ਲੋਭ, ਅਰ ਮੋਹ ਦੇ ਸਾਰੇ ਵੇਗ ਨੂੰ ਵਸ ਵਿਚ ਕਰਾ ਦਿੰਦੀ ਹੈ।

**ਅਮਿਅ ਦ੍ਰਿਸਟਿ,** ਅੰਮ੍ਰਿਤ ਦ੍ਰਿਸ਼ਟੀ ਨਾਲ।

[ਵੇਖੋ, ੨੯੭੮]

**ਅਮਿਅ,** ਅੰਮ੍ਰਿਤ। ੨੯੮੯

**ਛੁਟਤ ਪਰਵਾਹ ਅਮਿਅ ਅਮਰਾਪਦ**
**ਅੰਮ੍ਰਿਤ ਸਰੋਵਰ ਸਦ ਭਰਿਆ ॥ ... ॥ ੨ ॥**

ਸਵਈ. ਮਹਲੇ ੪ ਕੇ, ਸਫ਼ਾ ੧੩੯੬

**ਵੇਖੋ, ਅਮਰਾਪਦ (੨੯੧੮)**

**ਅਮਿਅ ਪਰਵਾਹ,** ਅੰਮ੍ਰਿਤ ਦਾ ਪ੍ਰਵਾਹ, ਅੰਮ੍ਰਿਤ ਦੀ ਧਾਰਾ।

[ਵੇਖੋ, ੨੯੭੮]

**ਅਮਿਅ,** ਅੰਮ੍ਰਿਤ। ੨੯੮੯ (ੳ)

**ਸੰਤੋਖ ਸਰੋਵਰਿ ਬਸੈ ਅਮਿਅ ਰਸੁ ਰਸਨ ਪ੍ਰਕਾਸੈ ॥**
**ਮਿਲਤ ਸਾਂਤਿ ਉਪਜੈ ਦੁਰਤੁ ਦੂਰੰਤਰਿ ਨਾਸੈ ॥ ... ॥ ੬ ॥**

ਸਵਈ. ਮਹਲੇ ੪ ਕੇ, ਸਫ਼ਾ ੧੩੯੭

**ਭਾਵ :** ਹੇ ਗੁਰੂ ਰਾਮਦਾਸ! ਆਪ ਸੰਤੋਖ ਦੇ ਸਰੋਵਰ ਵਿਚ ਨਿਵਾਸ ਕਰਦੇ ਹੋ ਅਤੇ ਆਪ ਦੀ ਰਸਨਾ ਤੋਂ **ਅੰਮ੍ਰਿਤ** ਰੂਪ (ਬਾਣੀ) ਦਾ ਪ੍ਰਕਾਸ਼ ਹੋ ਰਿਹਾ ਹੈ। ਆਪ ਦੇ ਮਿਲਾਪ ਨਾਲ ਸ਼ਾਂਤੀ ਉਪਜਦੀ ਹੈ ਅਤੇ ਪਾਪ ਬਹੁਤ ਦੂਰ ਨਸ ਜਾਂਦੇ ਹਨ।

**ਰਸੁ,** ਰੂਪ। **ਅਮਿਅ ਰਸੁ,** ਅੰਮ੍ਰਿਤ ਰੂਪ। **ਦੁਰਤੁ,** ਪਾਪ। **ਦੂਰੰਤਰਿ,** ਦੂਰ, ਦੂਰ ਦੀ ਵਿੱਥ, ਦੂਰ ਤੋਂ ਦੂਰ।

[ਵੇਖੋ, ੨੯੭੮]

**ਅਮਿਤਾ,** ਜਿਸ ਦੀ ਮਿਣਤੀ ਨਾ ਹੋ ਸਕੇ, ਬੇਹੱਦ, ਅਸੀਮ। ੨੯੯੦

**ਤੂ ਸਾਚਾ ਸਾਹਿਬੁ ਸਾਹੁ ਅਮਿਤਾ ॥**
**ਤੂ ਪ੍ਰੀਤਮੁ ਪਿਆਰਾ ਪ੍ਰਾਨ ਹਿਤ ਚਿਤਾ ॥ ... ॥ ੩ ॥**

ਤੁਖਾਰੀ (ਛੰਤ) ਮਹਲਾ ੫-੧੧, ਸਫ਼ਾ ੧੧੧੭

**ਭਾਵ :** ਤੂੰ ਸੱਚਾ ਮਾਲਕ ਅਤੇ **ਅਸੀਮ** ਸ਼ਾਹ ਹੈਂ। ਤੂੰ (ਮਨ ਦਾ) ਪ੍ਰੀਤਮ ਹੈਂ, ਪ੍ਰਾਣਾਂ ਤੋਂ ਪਿਆਰਾ ਹੈਂ, ਪਿਆਰ ਕਰਕੇ ਮੈਂ ਤੈਨੂੰ ਦਿਲੋਂ ਯਾਦ ਕਰਦਾ ਹਾਂ।

**ਹਿਤ ਚਿਤਾ,** ਹਿਤ ਨਾਲ ਚੇਤੇ ਕਰਦਾ ਹਾਂ, ਦਿਲੋਂ ਪਿਆਰ ਨਾਲ ਯਾਦ ਕਰਦਾ ਹਾਂ ।

[**ਸੰਸ.** ਅਮਿਤ (**ਅਮਿਤ**), ਜੋ ਮਾਪਿਆ ਜਾਂ ਜਾਂਚਿਆ ਨਾ ਜਾ ਸਕੇ, ਅਸੀਮ ।]

**ਅਮਿਤਾ,** ਅਮਿਤ । ੨੯੯੧

**ਨਾਮੁ ਧਨੁ ਗੁਣ ਗਾਉ ਲਾਭੁ ਪੂਰੇ ਗੁਰਿ ਦਿਤਾ ॥**
**ਵਣਜਾਰੇ ਸੰਤ ਨਾਨਕਾ ਪ੍ਰਭੁ ਸਾਹੁ ਅਮਿਤਾ ॥ ੪ ॥**

ਆਸਾ (ਕਾਫੀ) ਮਹਲਾ ੫–੧੧੫, ਸਫ਼ਾ ੩੯੯

**ਭਾਵ :** ਨਾਮ ਰੂਪੀ ਧਨ ਅਤੇ ਗੁਣ ਗਾਇਣ ਦਾ ਲਾਹਾ ਪੂਰੇ ਗੁਰੂ ਨੇ ਮੈਨੂੰ ਦਿਤਾ ਹੈ । ਸੰਤ ਵਾਪਾਰੀ ਹਨ, ਪ੍ਰਭੂ ਸ਼ਾਹ ਹੈ ਜੋ **ਅਮਿਤ ਹੈ ।**

[ਵੇਖੋ, ੨੯੯੦]

**ਤਮਿਤਿ,** ਜਿਸ ਦਾ ਅੰਦਾਜ਼ਾ ਨਹੀਂ । ੨੯੯੧ (ੳ)

**ਸਾਚਾ ਸਾਹਿਬੁ ਅਮਿਤਿ ਵਡਾਈ**
**ਭਗਤਿ ਵਛਲ ਦਇਆਲਾ ॥**
**ਸੰਤਾ ਕੀ ਪੈਜ ਰਖਦਾ ਆਇਆ**
**ਆਦਿ ਬਿਰਦੁ ਪ੍ਰਤਿਪਾਲਾ ॥ ੨ ॥**

ਸੋਰਠਿ ਮਹਲਾ ੫–੧੧, ਸਫ਼ਾ ੬੧੧

**ਭਾਵ :** ਸੱਚਾ ਸਾਹਿਬ (ਵਾਹਿਗੁਰੂ) ਜਿਸ ਦੀ ਵਡਿਆਈ **ਅਮਿਤ ਹੈ,** ਭਗਤੀ ਦਾ ਪਿਆਰਾ ਹੈ ਅਤੇ ਦਿਆਲੂ ਹੈ । (ਉਹ ਪ੍ਰਭੂ ਅਪਣੇ) ਸੰਤਾਂ ਦੀ ਮੁੱਢ ਤੋਂ ਹੀ ਪਤਿ ਰਖਦਾ ਆਇਆ ਹੈ । ਪ੍ਰਤਿਪਾਲਨਾ ਕਰਨੀ ਉਸ ਦਾ (ਕੁਦਰਤੀ) ਸੁਭਾ ਹੈ ।

[ਵੇਖੋ, ੨੯੯੦]

**ਅਮਿਤਿਆ,** ਅਣਗਿਣਤ । ੨੯੯੨

**ਕੂੜੇ ਲੁਭਾਇਆ ਧੋਹੁ ਮਾਇਆ**
**ਕਰਹਿ ਪਾਪ ਅਮਿਤਿਆ ॥**
**ਤਨੁ ਭਸਮ ਢੇਰੀ ਜਮਹਿ ਹੇਰੀ**
**ਕਾਲਿ ਬਪੁੜੇ ਜਿਤਿਆ ॥ ... ॥ ੧ ॥**

ਆਸਾ (ਛੰਤ) ਮਹਲਾ ੫–੧੧, ਸਫ਼ਾ ੪੫੯–੬੦

**ਭਾਵ :** ਮਾਇਆ ਰੂਪੀ ਕੂੜ ਵਿਚ ਲਲਚਾ ਕੇ ਧ੍ਰੋਹ ਕਮਾ ਰਿਹਾ ਹੈ ਅਤੇ **ਅਣਗਿਣਤ** ਪਾਪ ਕਰ ਰਿਹਾ ਹੈ । ਤਨ ਸੁਆਹ ਦੀ ਢੇਰੀ ਹੈ, ਜਮਦੂਤਾਂ ਨੇ ਇਸ ਉਪਰ ਅੱਖ ਜਮਾ ਰਖੀ ਹੈ । ਵਿਚਾਰੇ (ਜੀਵ) ਨੂੰ ਕਾਲ ਨੇ ਪਛਾੜ ਦੇਣਾ ਹੈ ।

[ਵੇਖੋ, ੨੯੯੦]

**ਅਮਿਤਿਆ,** ਅਣਗਿਣਤ, ਅਮਿਤ । ੨੯੯੩

**ਪਉੜੀ ੫ ॥**
**ਨਾਰਾਇਣਿ ਲਇਆ ਨਾਠੂੰਗੜਾ ਪੈਰ ਕਿਥੈ ਰਖੈ ॥**
**ਕਰਦਾ ਪਾਪ ਅਮਿਤਿਆ ਨਿਤ ਵਿਸੋ ਚਖੈ ॥ ... ॥ ੨੮ ॥**

ਗਉੜੀ (ਵਾਰ) ਮਹਲਾ ੪, ਸਫ਼ਾ ੩੧੫

**ਭਾਵ :** (ਜਿਸ ਨੇ) ਵਾਹਿਗੁਰੂ (ਦੇ ਰਸਤੇ ਟੁਰਿਆਂ) ਠੁੱਡਾ ਖਾ ਲਿਆ ਹੈ (ਉਹ ਹੁਣ) ਪੈਰ ਕਿੱਥੇ ਟਿਕਾਵੇ । (ਉਹ ਪਾਪ ਦੇ ਰਸਤੇ ਪੈ ਕੇ) **ਅਮਿਤ** (ਬਹੁਤੇ) ਪਾਪ ਕਰਦਾ ਹੈ (ਇਉਂ) ਸਦਾ ਵਿਹੁ (ਜ਼ਹਿਰ) ਹੀ ਪਿਆ ਖਾਂਦਾ ਹੈ ।

**ਨਾਠੂੰਗੜਾ,** ਠੁੱਡਾ । (ਅ) ਐਉਂ ਬੀ ਲਾਉਂਦੇ ਹਨ — ਨਾਠੂ+ਗੜਾ = ਨੱਠਣ ਦਾ ਧੱਕਾ । ਜਿਸ ਨੇ ਵਾਹਿਗੁਰੂ ਵਲੋਂ ਨੱਠਣ ਦਾ ਧੱਕਾ ਭਾਵ ਬੇਮੁਖਤਾ ਧਾਰੀ ਹੈ ।

(ਸੰਥਜਾ, ਸਫ਼ਾ ੧੮੬੪–੬੫)

[ਵੇਖੋ, ੨੯੯੦]

**ਅਮਿਤੋ,** ਅਮਿਤ । ੨੯੯੩ (ੳ)

**ਜਾ ਕਾ ਆਥਲੁ ਤੋਲੁ ਅਮਿਤੋ ॥**
**ਸੁੋਈ ਨਾਨਕ ਸਖਾ ਜੀਅ ਸੰਗਿ ਕਿਤੋ ॥ ੧੩ ॥**

ਗਾਥਾ ਮਹਲਾ ੫, ਸਫ਼ਾ ੧੩੬੧

ਵੇਖੋ, **ਅਥਲੁ** (੧੪੭੭)

[ਵੇਖੋ, ੨੯੯੦]

**ਅਮੁਲ,** ਅਮੁਲ । ੨੯੯੪

**ਅਮੁਲ ਗੁਣ ਅਮੁਲ ਵਾਪਾਰ ॥**
**ਅਮੁਲ ਵਾਪਾਰੀਏ ਅਮੁਲ ਭੰਡਾਰ ॥ ... ॥ ੨੬ ॥**

ਜਪੁ ਜੀ, ਸਫ਼ਾ ੫

**ਭਾਵ : ਅਮੁਲ** (ਪਦ ਦੇ) ਗੁਣਾਂ ਦੇ (ਵਪਾਰੀ) ਅਮੁਲ (ਗੁਣਾਂ ਦਾ) ਵਪਾਰ ਕਰਦੇ ਹਨ । ਅਮੁਲ ਦੇ ਭੰਡਾਰ (ਉਨ੍ਹਾਂ ਪਾਸ ਭਰੇ ਰਹਿੰਦੇ ਹਨ, ਉਨ੍ਹਾਂ ਦੇ ਓਹ ਫੇਰ) ਅਮੁਲ ਵਪਾਰੀ (ਸਦੀਂਦੇ ਹਨ) ।

(ਸੰਥਜਾ, ਸਫ਼ਾ ੧੨੫)

**ਮਤਲਬ :** ਪ੍ਰਭੂ ਅਮੁਲ ਹੈ, ਉਸ ਦੇ ਗੁਣ ਵੀ ਅਮੁਲ ਹਨ । ਉਸ ਦੇ ਗੁਣਾਂ ਦੀ ਕੀਮਤ ਕਹੀ ਨਹੀਂ ਜਾ ਸਕਦੀ । ਗੁਰਵਾਕ ਹੈ :—

**ਕੀਮਤਿ ਕਹਣੁ ਨ ਜਾਇ ॥ ... ॥ ੩ ॥**
ਸਿਰੀ. (ਅਸਟ.) ਮਹਲਾ ੧-੯ ਸਫ਼ਾ ੫੮

ਇਹ ਮੁੱਲ ਉਸ ਦਾ ਕਿਸੇ ਦੀ ਰੁਚੀ ਉਪਰ ਨਿਰਭਰ ਨਹੀਂ, ਇਹ ਸੁਤੰਤਰ ਹੈ । ਇਸ ਕਰਕੇ ਉਸ ਦਾ ਮੁੱਲ ਅਮੁੱਲ ਹੈ। ਇਸ ਨੂੰ ਕੋਈ ਆਖ ਨਹੀਂ ਸਕਦਾ। ਯਥਾ :—

**ਅਮੁਲੋ ਅਮੁਲੁ ਆਖਿਆ ਨ ਜਾਇ ॥ ... ॥ ੨੬ ॥**
ਜਪੁ ਜੀ, ਸਫ਼ਾ ੫

[**ਸੰਸ.** अमूल्य (**ਅਮੂਲ੍ਯ**), ਅਨਮੋਲਕ ।]

**ਅਮੁਲਉ,** ਅਮੋਲਕ । ੨੯੯੪ (ੳ)

**ਸਚਿ ਸਿਰਜਿਉ ਸੰਸਾਰੁ ਆਪਿ ਆਭੁਲੁ ਨ ਭੁਲਉ ॥**
**ਰਤਨ ਨਾਮੁ ਅਪਾਰੁ ਕੀਮ ਨਹੁ ਪਵੈ ਅਮੁਲਉ ॥ ... ॥ ੭ ॥**
ਸਵਯੇ (ਮੁਖ.) ਮਹਲਾ ੫, ਸਫ਼ਾ ੧੩੮੬

**ਭਾਵ :** ਸੱਚੇ (ਪ੍ਰਭੂ) ਨੇ ਸੰਸਾਰ ਨੂੰ ਸਿਰਜਿਆ ਹੈ, ਉਹ ਆਪ ਅਭੁੱਲ ਹੈ, ਕਦੇ ਭੁੱਲ ਨਹੀਂ ਕਰਦਾ । ਉਸ ਦਾ ਨਾਮ ਰਤਨ ਅਪਾਰ ਹੈ, ਉਸ ਦੀ ਕੀਮਤ ਨਹੀਂ ਪੈ ਸਕਦੀ, ਉਹ **ਅਮੋਲਕ** ਹੈ।
[ਵੇਖੋ, ੨੯੯੪]

**ਅਮੁਲਏ,** ਅਮੋਲਕ । ੨੯੯੪ (ਅ)

**ਕੀਮਤਿ ਸੋ ਪਾਵੈ ਆਪਿ ਜਾਣਾਵੈ**
**ਆਪਿ ਅਭੁਲੁ ਨ ਭੁਲਏ ॥**
**ਜੈ ਜੈਕਾਰੁ ਕਰਹਿ ਤੁਧੁ ਭਾਵਹਿ**
**ਗੁਰ ਕੈ ਸਬਦਿ ਅਮੁਲਏ ॥ ... ॥ ੯ ॥**
ਸੂਹੀ (ਛੰਤ) ਮਹਲਾ ੧-੫, ਸਫ਼ਾ ੭੬੭

**ਭਾਵ :** (ਪ੍ਰਭੂ) ਆਪ ਅਭੁੱਲ ਹੈ ਉਹ ਕਦੇ ਭੁੱਲ ਨਹੀਂ ਕਰਦਾ, ਉਸ ਦੀ ਕੀਮਤ ਉਹ ਹੀ ਪਾ ਸਕਦਾ ਹੈ ਜਿਸ ਨੂੰ ਉਹ ਆਪ ਜਾਣਕਾਰੀ ਬਖ਼ਸ਼ੇ। (ਕੇਵਲ ਐਸੇ ਹੀ ਬੰਦੇ) ਜੋ ਤੈਨੂੰ ਭਾ ਗਏ ਹਨ, ਗੁਰੂ ਦੇ **ਅਮੋਲਕ** ਸ਼ਬਦ ਦੁਆਰਾ ਤੇਰੀ ਜੈ ਜੈਕਾਰ ਕਰਦੇ ਹਨ।
[ਵੇਖੋ, ੨੯੯੪]

**ਅਮੁਲਕੁ,** ਅਨਮੋਲ, ਬੇਸ਼-ਕੀਮਤੀ । ੨੯੯੫

**ਹਰਿ ਆਪਿ ਅਮੁਲਕੁ ਹੈ ਮੁਲਿ ਨ ਪਾਇਆ ਜਾਇ ॥**
**ਮੁਲਿ ਨ ਪਾਇਆ ਜਾਇ ਕਿਸੈ ਵਿਟਹੁ**
**ਰਹੇ ਲੋਕ ਵਿਲਲਾਇ ॥ ... ॥ ੩੦ ॥**
ਰਾਮ. (ਅਨੰਦੁ) ਮਹਲਾ ੩, ਸਫ਼ਾ ੯੨੧

**ਭਾਵ :** ਹਰੀ ਆਪ **ਅਨਮੋਲ** ਹੈ, ਉਹ ਕਿਸੇ ਮੁੱਲ ਤੋਂ ਪ੍ਰਾਪਤ ਨਹੀਂ ਹੋ ਸਕਦਾ। (ਉਸ ਦਾ) ਮੁੱਲ ਕਿਸੇ ਤੋਂ ਨਹੀਂ ਪਾਇਆ ਜਾ ਸਕਦਾ, ਕਈ ਲੋਕ (ਉਸ ਦਾ ਮੁੱਲ ਪਾਉਣ ਲਈ) ਤਰਲੇ ਲੈ ਰਹੇ ਹਨ।
**ਵਿਟਹੁ,** ਤੋਂ ।
[ਵੇਖੋ, ੨੯੯੪]

**ਅਮੁਲਾ,** ਅਨਮੋਲਕ । ੨੯੯੬

**ਅਮੁਲ ਆਵਹਿ ਅਮੁਲ ਲੈ ਜਾਹਿ ॥**
**ਅਮੁਲ ਭਾਇ ਅਮੁਲਾ ਸਮਾਹਿ ॥ ... ॥ ੨੬ ॥**
ਜਪੁ ਜੀ, ਸਫ਼ਾ ੫

**ਭਾਵ :** ਮੁੱਲ ਰਹਿਤ (ਵਣਜਾਰੇ ਉਨ੍ਹਾਂ ਪਾਸ ਵਣਜ ਲਈ) ਆਉਂਦੇ ਹਨ (ਤੇ) ਅਮੁਲ (ਪਦ ਦਾ ਵੱਖਰ-ਸੌਦਾ ਖ਼ਰੀਦ ਕੇ) ਲੈ ਜਾਂਦੇ ਹਨ। (ਇਉਂ ਉਹੋ) ਅਮੁਲ ਭਾਵਾਂ ਵਾਲੇ (ਹੋ ਕੇ) **ਅਮੁਲਾ** (ਅਮੁਲ ਵਾਲੇ ਸ਼ਾਹ, ਪਰਮਾਤਮਾ) ਵਿਚ ਸਮਾ ਜਾਂਦੇ ਹਨ।
(ਸੰਥਯਾ, ਸਫ਼ਾ ੧੨੫)

[ਵੇਖੋ, ੨੯੯੪]

**ਅਮੁਲਿਆ,** ਅਮੋਲਕ । ੨੯੯੬ (ੳ)

**ਛੰਤੁ ॥ ... ਘਰਿ ਨਾਹੁ ਨਿਹਚਲੁ ਅਨਦੁ**
**ਸਖੀਏ ਚਰਨ ਕਮਲ ਪ੍ਰਫੁਲਿਆ ॥**
**ਸੁੰਦਰੁ ਸੁਘੜੁ ਸੁਜਾਣੁ ਬੇਤਾ**
**ਗੁਣ ਗੋਵਿੰਦ ਅਮੁਲਿਆ ॥ ... ॥ ੨ ॥**
ਰਾਮ. (ਰੁਤੀ) ਮਹਲਾ ੫, ਸਫ਼ਾ ੯੨੮

**ਭਾਵ :** ਹੇ ਸਖੀ ! ਜਿਸ ਹਿਰਦੇ ਵਿਚ ਨਿਹਚਲ ਪਤੀ (ਪ੍ਰਭੂ) ਆ ਵਸੇ ਉਥੇ ਅਨੰਦ ਹੋ ਜਾਂਦਾ ਹੈ, ਉਹ (ਹਿਰਦਾ) ਪ੍ਰਭੂ ਦੇ ਚਰਨ ਕਮਲਾਂ (ਦੀ ਛੁਹ ਨਾਲ) ਖਿੜ ਪੈਂਦਾ ਹੈ । ਗੋਵਿੰਦ ਸੁੰਦਰ ਹੈ, ਸੁਘੜ ਹੈ, ਸੁਜਾਨ ਹੈ ਅਤੇ ਜਾਣੀ ਜਾਣ ਹੈ। ਉਸ ਦੇ ਗੁਣ **ਅਮੋਲਕ** ਹਨ ।
**ਘਰਿ,** ਹਿਰਦੇ ਵਿਚ । **ਨਾਹੁ,** ਪਤੀ (ਪ੍ਰਭੂ) ।
[ਵੇਖੋ, ੨੯੯੪]

**ਅਮੁਲੀਕ,** ਅਨਮੋਲਕ । ੨੯੯੭

**ਉਤਮ ਸਲੋਕ ਸਾਧ ਕੇ ਬਚਨ ॥**
**ਅਮੁਲੀਕ ਲਾਲ ਏਹਿ ਰਤਨ ॥ ... ॥ ੩ ॥**
ਗਉੜੀ (ਸੁਖ.) ਮ: ੫-੨੪, ਸਫ਼ਾ ੨੯੫

**ਵੇਖੋ, ਉਤਮ (੨੦੮)**

[ਵੇਖੋ, ੨੯੯੪]

**ਅਮੁਲੁ,** ਅਮੁਲ । ੨੯੯੮

**ਅਮੁਲੋ ਅਮੁਲੁ ਆਖਿਆ ਨ ਜਾਇ ॥**
**ਆਖਿ ਆਖਿ ਰਹੇ ਲਿਵ ਲਾਇ ॥ ... ॥ ੨੬ ॥**

ਜਪੁ ਜੀ, ਸਫ਼ਾ ੫

**ਭਾਵ :** (ਅਮੁਲ ਦੇਸ ਦਾ ਸ਼ਹਿਨਸ਼ਾਹ) **ਅਮੁਲ** ਹੀ ਅਮੁਲ (ਸਦਾਉਂਦਾ ਹੈ, ਪਰ ਉਸ ਦਾ ਸੰਪੂਰਨ) ਵਰਣਨ (ਕਿਸੇ ਤੋਂ) ਨਹੀਂ ਹੋ ਸਕਦਾ। (ਹਾਂ ਅਮੁਲ ਦੇ ਵਪਾਰੀ ਉਸ ਨੂੰ ਆਖਦੇ ਹਨ ਪਰ) ਆਖਦੇ ਆਖਦੇ (ਉਸ ਦਾ ਅੰਤ ਨਹੀਂ ਲੈਂਦੇ, ਹਾਂ ਆਖਦੇ ਆਖਦੇ ਉਸ ਵਿਚ) ਲਿਵਧਾਰੀ ਹੋ ਜਾਂਦੇ ਹਨ।

(**ਸੰਥਰਾ,** ਸਫ਼ਾ ੧੨੬)

[ਵੇਖੋ, ੨੯੯੪]

**ਅਮੁਲੁ,** ਅਮੁਲ । ੨੯੯੯

**ਅਮੁਲੁ ਧਰਮੁ ਅਮੁਲੁ ਦੀਬਾਣੁ ॥**
**ਅਮੁਲੁ ਤੁਲੁ ਅਮੁਲੁ ਪਰਵਾਣੁ ॥**
**ਅਮੁਲੁ ਬਖਸੀਸ ਅਮੁਲੁ ਨੀਸਾਣੁ ॥**
**ਅਮੁਲੁ ਕਰਮੁ ਅਮੁਲੁ ਫੁਰਮਾਣੁ ॥ ... ॥ ੨੬ ॥**

ਜਪੁ ਜੀ, ਸਫ਼ਾ ੫

**ਭਾਵ : ਅਮੁਲ** ਧਰਮਰਾਜ (ਜਿਸ ਦਾ) ਦੀਵਾਨ (ਹੀ) ਅਮੁਲ ਦਾ ਹੈ (ਆਪ ਉਨ੍ਹਾਂ ਨੂੰ ਤੋਲਦਾ, ਪਰਖਦਾ ਹੈ, ਭਾਵ ਇਹ ਕਿ ਧਰਮਰਾਜ ਉਨ੍ਹਾਂ ਨੂੰ ਕਰਮਾਂ ਤੋਂ ਨਹੀਂ ਤੋਲਦਾ, ਸਗੋਂ) ਅਮੁਲ ਦੀ ਤਕੜੀ ਤੇ ਅਮੁਲ ਦੇ ਵੱਟੇ ਨਾਲ (ਉਨ੍ਹਾਂ ਦੀ ਪਰਖ ਹੁੰਦੀ ਹੈ) ! (ਗੱਲ ਕੀ ਇਨ੍ਹਾਂ ਵਿਚ) ਅਮੁੱਲਤਾ (ਦਾ) ਨਿਸ਼ਾਨ (ਹੀ ਦੇਖ ਲਿਆ ਜਾਂਦਾ ਹੈ) ਤੇ ਅਮੁਲ ਦੀ ਹੀ ਬਖ਼ਸ਼ਿਸ਼ (ਹੋ ਜਾਂਦੀ ਹੈ) । (ਫਿਰ ਇਨ੍ਹਾਂ ਅਮੁਲ ਬਖ਼ਸ਼ਿਸ਼ ਵਿਚ ਪਹੁੰਚੇ ਹੋਇਆਂ ਦੀ) ਬਖ਼ਸ਼ਿਸ਼ (ਬੀ) ਅਮੁਲ ਹੋ ਜਾਂਦੀ ਹੈ (ਤੇ ਇਨ੍ਹਾਂ ਦਾ) ਹੁਕਮ (ਬੀ) ਅਮੁਲ ਹੋ ਜਾਂਦਾ ਹੈ। (ਅਥਵਾ ਇਸ ਅਮੁਲ ਦੀਵਾਨ ਦੀ ਬਖ਼ਸ਼ਿਸ਼ ਬੀ ਅਮੁਲ ਹੈ ਤੇ ਇਸ ਦਾ ਹੁਕਮ ਬੀ ਅਮੁਲ ਹੈ)।

(**ਸੰਥਰਾ,** ਸਫ਼ਾ ੧੨੫-੨੬)

[ਵੇਖੋ, ੨੯੯੪]

**ਅਮੁਲੈ,** ਨਿਰਮੋਲਕ, ਅਮੋਲਕ । ੩੦੦੦

**ਭਿਖਿਆ ਭਾਇ ਭਗਤਿ ਭੈ ਚਲੈ ॥**
**ਹੋਵੈ ਸੁ ਤ੍ਰਿਪਤਿ ਸੰਤੋਖਿ ਅਮੁਲੈ ॥ ... ॥ ੨ ॥**

ਰਾਮ. ਮਹਲਾ ੧-੫, ਸਫ਼ਾ ੮੭੭

**ਭਾਵ :** (ਅਸਲ ਅਵਧੂਤ) ਪਰਮਾਤਮਾ ਦੇ ਅਦਬ ਵਿਚ ਰਹਿੰਦਾ ਹੈ। ਉਸ ਦੀ ਭਿੱਛਿਆ ਭਗਤੀ ਭਾਵ ਹੈ। ਇਸ ਨਾਲ ਉਸ ਨੂੰ ਸੰਤੋਖ ਦਾ **ਅਮੋਲਕ** (ਭੰਡਾਰ) ਮਿਲ ਜਾਂਦਾ ਹੈ ਜਿਸ ਨਾਲ ਉਹ ਰੱਜਿਆ ਰਹਿੰਦਾ ਹੈ। ਗੁਰਵਾਕ ਹੈ :

**ਮ: ੧ ॥ ... ਸਬਰੁ ਤੋਸਾ ਮਲਾਇਕਾਂ ॥ ... ॥ ੨ ॥**

ਸਿਰੀ. (ਵਾਰ) ਮਹਲਾ ੪-੨, ਸਫ਼ਾ ੮੩

ਅਰਥਾਤ ਫ਼ਰਿਸ਼ਤਿਆਂ ਦੀ ਖ਼ੁਰਾਕ ਸਬਰ ਹੈ (ਜਿਸ ਨਾਲ ਉਹ ਰੱਜੇ ਰਹਿੰਦੇ ਹਨ)।

**ਭੈ,** ਅਦਬ ।

[ਵੇਖੋ, ੨੯੯੪]

**ਅਮੁਲੋ,** ਅਮੁਲ, ਅਮੋਲਕ । ੩੦੦੧

**ਅਮੁਲੋ ਅਮੁਲੁ ਆਖਿਆ ਨ ਜਾਇ ॥**
**ਆਖਿ ਆਖਿ ਰਹੇ ਲਿਵ ਲਾਇ ॥ ... ॥ ੨੬ ॥**

ਜਪੁ ਜੀ, ਸਫ਼ਾ ੫

ਵੇਖੋ, **ਅਮੁਲੁ** (੨੯੯੮)

[ਵੇਖੋ, ੨੯੯੪]

**ਅਮੇਉ,** ਅਮਿਤ, ਬੇਹੱਦ, ਅਨੰਤ । ੩੦੦੨

**ਸਲੋਕ ਮ: ੩ ॥ ...**

**ਕੀਮਤਿ ਕਿਨੈ ਨ ਪਾਈਆ ਕਿਤੈ ਨ ਲਇਆ ਜਾਇ ॥**
**ਗੁਰ ਕੈ ਸਬਦਿ ਭੇਦਿਆ ਇਨ ਬਿਧਿ ਵਸਿਆ ਮਨਿ ਆਇ ॥**
**ਨਾਨਕ ਆਪਿ ਅਮੇਉ ਹੈ ਗੁਰ ਕਿਰਪਾ ਤੇ ਰਹਿਆ ਸਮਾਇ ॥**
**ਆਪੇ ਮਿਲਿਆ ਮਿਲਿ ਰਹਿਆ ਆਪੇ ਮਿਲਿਆ ਆਇ ॥੧॥**

ਬਿਹਾਗ. (ਵਾਰ) ਮਹਲਾ ੪-੧੮, ਸਫ਼ਾ ੫੫੫

**ਭਾਵ :** ਕੋਈ ਉਸ ਦੀ ਕੀਮਤ ਨਹੀਂ ਪਾ ਸਕਿਆ, (ਬੇਅੰਤ ਹੈ), ਕਿਸੇ (ਮੁੱਲੋਂ) ਖਰੀਦਿਆ ਨਹੀਂ ਜਾ ਸਕਦਾ, (ਇਨਸਾਨੀ ਹਉਂ ਆਸਰੇ ਕੀਤੇ ਸਾਧਨਾਂ ਨਾਲ ਉਨ੍ਹਾਂ ਦੇ ਬਦਲੇ ਨਹੀਂ ਮਿਲ ਸਕਦਾ। ਪ੍ਰਸ਼ਨ : ਕਿਵੇਂ ਮਿਲਦਾ ਬੀ **ਹੈ ? ਉੱਤਰ** : ਜਦ ਕਿਸੇ ਨੇ)। ਗੁਰੂ ਦੇ ਸ਼ਬਦ ਦੁਆਰਾ (ਅਪਣੇ ਮਨ ਨੂੰ) ਵਿੰਨ੍ਹ ਲਿਆ, ਇਸ ਬਿਧੀ ਨਾਲ ਮਨ ਵਿਚ ਆ ਵਸਿਆ। ਹੇ ਨਾਨਕ ! (ਉਹ) ਹੈ ਤਾਂ ਆਪ **ਅਮਿਤ,** ਪਰ ਗੁਰੂ ਦੀ ਕਿਰਪਾ ਕਰਕੇ (ਮਨਾਂ ਵਿਚ) ਸਮਾਇਆ ਰਹਿੰਦਾ ਹੈ। (ਸੋ ਉਹ ਜਿਸ ਕਿਸੇ ਨੂੰ ਮਿਲਿਆ ਹੈ) ਆਪੇ ਆ ਮਿਲਿਆ ਹੈ (ਅਤੇ ਉਸ ਦਾ ਬਿਰਦ ਇਹ ਹੈ ਕਿ) ਆਪੇ ਆ ਕੇ ਮਿਲਿਆ (ਫਿਰ) ਮਿਲਿਆ ਹੀ ਰਹਿੰਦਾ ਹੈ (ਵਿਛੁੜਦਾ ਨਹੀਂ)। (**ਸੰਥਰਾ,** ਸਫ਼ਾ ੩੪੩੨)

[ਵੇਖੋ, ੨੯੯੮]

**ਅਮੇਧ,** ਮੈਲੇ, ਗੰਦੇ । ੩੦੦੩

ਮ: ੪ ॥ ...
**ਜੋਰਾ ਦਾ ਆਖਿਆ ਪੁਰਖ ਕਮਾਵਦੇ**
**ਸੇ ਅਪਵਿਤ ਅਮੇਧ ਖਲਾ ॥ ... ॥ ੨ ॥**
ਗਉੜੀ (ਵਾਰ) ਮਹਲਾ ੪–੯, ਸਫ਼ਾ ੩੦੪

**ਭਾਵ :** (ਜੋ ਐਸੇ) ਪੁਰਖ ਇਸਤ੍ਰੀਆਂ ਦਾ ਆਖਿਆ (ਨੌਕਰ ਵਾਂਙੂ) ਕਮਾਉਂਦੇ ਹਨ ਓਹ ਅਪਵਿਤ੍ਰ ਹਨ, ਗੰਦੇ ਹਨ ਤੇ ਮੂਰਖ ਹਨ ।

(**ਸੰਥਜਾ**, ਸਫ਼ਾ ੧੯੧੩)

[**ਸੰਸ.** अमेध्य (**ਅਮੇਧ੍ਯ**), ਜੋ ਯੱਗ ਦੇ ਯੋਗ ਨਾ ਹੋਵੇ, ਅਪਵਿਤ੍ਰ, ਗੰਦਾ, ਮੈਲਾ ।]

**ਅਮੋਘ,** ਅਮੋਘ । ੩੦੦੪

**ਦ੍ਰਿਸਟ ਤੁਯੰ ਅਮੋਘ ਦਰਸਨੰ**
**ਬਸੰਤ ਸਾਧ ਰਸਨਾ ॥ ... ॥ ੮ ॥**
ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੪

**ਭਾਵ :** (ਹੇ ਹਰੀ !) ਤੂੰ '**ਅਮੋਘ** ਦ੍ਰਿਸ਼ਟੀ' ਹੈਂ, ਤੂੰ ਅਮੋਘ ਦਰਸੀ ਹੈਂ, ਤੂੰ ਸਾਧ ਦੀ ਰਸਨਾ ਉਤੇ ਵਸਦਾ ਹੈਂ ।

**ਮਤਲਬ :** ਅਮੋਘ ਦੇ ਅਰਥ ਹਨ, ਖ਼ਾਲੀ ਨਾ ਜਾਣ ਵਾਲਾ, ਸਫਲ, ਨਿਸਚੇ ਹੀ ਨਿਸ਼ਾਨੇ ਉਪਰ ਠੀਕ ਪਹੁੰਚਣ ਵਾਲਾ ; ਸੰਸਕ੍ਰਿਤ ਵਿਚ "ਅਮੋਘ ਦ੍ਰਿਸ਼੍ਟਿ" ਅਤੇ "ਅਮੋਘ ਦਰ੍ਸ਼ਿਨ੍" (**अमोघ दृष्टि, अमोघ दर्शिन्**) ਸਮਾਸ ਹਨ, ਅਰਥ ਦੋਨਾਂ ਦੇ ਇਕੋ ਹੀ ਹਨ ।

**ਅਮੋਘ ਦਰਸਨੰ,** ਅਮੋਘ ਦਰ੍ਸ਼ਿਨ੍, ਅਮੋਘ ਦਰਸ਼ੀ, ਜਿਸ ਦੀ ਦ੍ਰਿਸ਼ਟੀ ਅਚੂਕ **ਹੈ,** ਪ੍ਰਬੁਧ ਨਿਗਾਹ ਵਾਲਾ, ਅਭੁੱਲ ਮਨ ਵਾਲਾ । of unerring view or mind (M. Williams, *A Sanskrit–English Dictionary*, p. 77) । *'The Indian Buddhist Iconography'* ਵਿਚ ਇਕ ਬੋਧੀ ਸਤ੍ਰ ਦਾ ਜ਼ਿਕਰ **ਹੈ** ਜਿਸ ਦਾ ਨਾਮ ਹੀ '**ਅਮੋਘ ਦਰਸੀ**' ਦਿਤਾ ਹੈ, ਜੋ ਸੂਚਕ ਹੈ ਅਭੁੱਲ ਮਨ ਵਾਲੇ ਦਾ । ਪਰਮਾਤਮਾ ਨੂੰ 'ਅਮੋਘ ਦ੍ਰਿਸ਼ਟਿ' ਅਤੇ 'ਅਮੋਘ ਦਰਸ਼ੀ' ਆਦਿਕ ਨਾਵਾਂ ਨਾਲ ਸੰਬੰਧਿਤ ਕਰਨਾ ਦਸਦਾ ਹੈ ਕਿ **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਆਏ ਪਦਾਂ ਦੀ ਵਰਤੋਂ ਦਾ ਹਲਕਾ ਕਿਤਨਾ ਵਿਸ਼ਾਲ ਹੈ ਅਤੇ ਕਿਤਨੇ ਪ੍ਰਾਚੀਨ ਗਿਆਨ ਭੰਡਾਰ ਦੇ ਪਿਛੋਕੜ ਵਿਚੋਂ ਸ਼ਬਦਾਵਲੀ ਦਾ ਚੋਣਵਾਂ ਵਿਹਾਰ ਹੈ । ਤੁਕ ਵਿਚ ਇਹ ਵੀ ਕਿਹਾ ਹੈ ਕਿ ਤੂੰ ਸਾਧਾਂ ਦੀ ਰਸਨਾ ਉਤੇ ਵਸਦਾ ਹੈਂ । ਇਸ ਦਾ ਅਭਿਪ੍ਰਾਯ ਇਹ ਹੈ ਕਿ ਇਸੇ ਕਾਰਣ ਸਾਧਾਂ ਦੀ ਬਾਣੀ ਵਿਅਰਥ ਨਹੀਂ ਜਾਂਦੀ । ਪਰਮਾਤਮਾ ਤਾਂ 'ਅਮੋਘ ਦ੍ਰਿਸ਼ਟੀ' ਹੈ ਸੰਤ 'ਅਮੋਘ ਵਕਤਾ' ਬਣ ਜਾਂਦੇ ਹਨ । ਜਿਸ ਦੀ ਬਾਣੀ ਵਿਅਰਥ ਨਾ ਜਾਏ ਉਸ ਲਈ ਪਰਿਭਾਸ਼ਿਕ ਸ਼ਬਦ 'ਅਮੋਘ ਵਾਚ੍' (अमोघ वाच्) ਹੈ ਜੋ 'ਅਮੋਘ ਦਰਸ਼ੀ' ਆਦਿਕ ਦੇ ਹਮਪੱਲਾ ਹੈ ।

[**ਸੰਸ.** अमोघ, (**ਅਮੋਘ**), ਅਚੂਕ, ਸਫਲ ;
अमोघ दर्शिन् (**ਅਮੋਘ ਦਰ੍ਸ਼ਿਨ੍**), ਸਫਲ ਦਰਸ਼ਨ ਵਾਲਾ ;
अमोघ दृष्टि (**ਅਮੋਘ ਦ੍ਰਿਸ਼੍ਟਿ**), ਅਚੂਕ ਨਜ਼ਰ ਵਾਲਾ, ਜਿਸ ਦੀ ਨਜ਼ਰ ਨਿਸ਼ਾਨੇ ਉਤੇ ਸਹੀ ਹੋਵੇ ;
अमोघ वाच् (**ਅਮੋਘ ਵਾਚ੍**), ਬਾਣੀ ਜੋ ਵਿਅਰਥ ਨਾ ਜਾਵੇ, ਬਾਣੀ ਜੋ ਅਵਸ਼ਜ ਪੂਰੀ ਹੋਵੇ, ਉਹ ਪੁਰਖ ਜਿਸ ਦਾ ਕੀਤਾ ਬਚਨ ਨਿਸਫਲ ਨਾ ਜਾਵੇ ।]

**ਅਮੋਘ,** ਅਮੋਘ । ੩੦੦੫

**ਅਮੋਘ ਦਰਸਨ ਆਜੂਨੀ ਸੰਭਉ ॥**
**ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ ॥ ... ॥ ੭ ॥**
ਮਾਰੂ (ਸੋਲਹੇ) ਮਹਲਾ ੫–੧੧, ਸਫ਼ਾ ੧੦੮੨

**ਭਾਵ :** ਜਨਮ ਰਹਿਤ, ਸ੍ਵੈ-ਪ੍ਰਕਾਸ਼, ਅਕਾਲ ਮੂਰਤ (ਵਾਹਿਗੁਰੂ) ਜੋ ਕਦੇ (ਵੀ) ਨਾਸ਼ ਨਹੀਂ ਹੁੰਦਾ ਉਹ **ਅਮੋਘ** ਦਰਸ਼ੀ ਹੈ ।

**ਅਮੋਘ ਦਰਸਨ,** ਅਮੋਘ ਦਰਸ਼ੀ, **ਵੇਖੋ** (੩੦੦੪) ।
[ਵੇਖੋ, ੩੦੦੪]

**ਅਮੋਘ,** ਅਮੋਘ । ੩੦੦੬

**ਅਮੋਘ ਦਰਸਨ ਬੇਅੰਤ ਅਪਾਰਾ ॥**
**ਵਡ ਸਮਰਥੁ ਸਦਾ ਦਾਤਾਰਾ ॥ ... ॥ ੪ ॥**
ਮਾਝ ਮਹਲਾ ੫–੧੩, ਸਫ਼ਾ ੯੮

**ਭਾਵ :** ਤੂੰ ਬੇਅੰਤ ਹੈਂ, ਅਪਾਰ ਹੈਂ, ਤੂੰ ਬੜਾ ਸਮਰਥ ਹੈਂ, ਸਦਾ ਦਾਤਾ ਹੈਂ । ਤੂੰ **ਅਮੋਘ** ਦਰਸ਼ੀ ਹੈਂ (ਅਚੁੱਕ ਦ੍ਰਿਸ਼ਟੀ ਵਾਲਾ ਹੈਂ ਜਿਸ ਦੀ ਨਦਰ ਅਭੁੱਲ ਹੈ) ।

**ਅਮੋਘ ਦਰਸਨ,** ਅਮੋਘ ਦਰਸ਼ੀ, **ਵੇਖੋ** (੩੦੦੪) ।
[ਵੇਖੋ, ੩੦੦੪]

**ਅਮੋਘ,** ਅਮੋਘ । ੩੦੦੭

**ਤਾਕਾ ਸੰਗੁ ਬਾਛਹਿ ਸੁਰਦੇਵ ॥**
**ਅਮੋਘ ਦਰਸੁ ਸਫਲ ਜਾਕੀ ਸੇਵ ॥ ... ॥ ੪ ॥**
ਆਸਾ ਮਹਲਾ ੫–੮੮, ਸਫ਼ਾ ੩੯੨

**ਭਾਵ :** ਉਸ (ਸੱਚੇ ਸੰਤ) ਦੀ ਸੰਗਤ ਦੇਵਤਿਆਂ ਦੇ ਦੇਵਤੇ ਮੰਗਦੇ ਹਨ । ਉਹ **ਅਮੋਘ** ਦਰਸ਼ੀ ਹੈ । ਉਸ ਦੀ ਸੇਵਾ ਸਫਲੀ ਹੈ ।

**ਅਮੋਘ ਦਰਸੁ,** ਅਮੋਘ ਦਰਸ਼ੀ, **ਵੇਖੋ (੩੦੦੪)** ।

[ਵੇਖੋ, ੩੦੦੪]

**ਅਮੋਘ,** ਸਫਲ । ੩੦੦੮

**ਐਸੀ ਤੇਰੇ ਦਰਸਨ ਕੀ ਸੋਭ ਅਤਿ ਅਪਾਰ**
**ਪ੍ਰਿਅ ਅਮੋਘ ਤੈਸੇ ਹੀ ਸੰਗਿ ਸੰਤ ਬਨੇ ॥**
**ਭਵ ਉਤਾਰ ਨਾਮ ਭਨੇ ॥ ... ॥ ੨ ॥**

ਮਲਾਰ (ਪੜ.) ਮਹਲਾ ੫–੨੩, ਸਫ਼ਾ ੧੨੭੨

**ਭਾਵ :** ਹੇ ਪਿਆਰੇ ! ਤੇਰੇ ਦਰਸ਼ਨ ਦੀ ਮਹਿਮਾ ਅਤਿਅੰਤ ਹੈ, ਅਪਾਰ ਹੈ, **ਸਫਲ** ਹੈ । (ਜੈਸੀ ਤੇਰੀ ਮਹਿਮਾ ਹੈ) ਉਸੀ ਪ੍ਰਕਾਰ ਦੇ ਸੰਤ ਘੜੇ ਜਾਂਦੇ ਹਨ ਜੋ ਤੇਰੀ ਹਜ਼ੂਰੀ ਵਿਚ ਰਹਿ ਕੇ, ਸੰਸਾਰ ਤੋਂ ਪਾਰ ਉਤਾਰਨ ਵਾਲਾ ਨਾਮ ਜਪਦੇ ਹਨ ।

**ਸੋਭ,** ਸੋਭਾ, ਮਹਿਮਾ ।

[ਵੇਖੋ, ੩੦੦੪]

**ਅਮੋਲ,** ਅਮੋਲਕ । ੩੦੦੯

**ਚਰਨ ਕਮਲ ਸਿਉ ਜਾ ਕਾ ਮਨੁ ਲੀਨਾ**
**ਸੇ ਜਨ ਤ੍ਰਿਪਤਿ ਅਘਾਈ ॥**
**ਗੁਣ ਅਮੋਲ ਜਿਸੁ ਰਿਦੈ ਨ ਵਸਿਆ**
**ਤੇ ਨਰ ਤ੍ਰਿਸਨ ਤ੍ਰਿਖਾਈ ॥ ੧ ॥**

ਸੋਰਠਿ ਮਹਲਾ ੫–੧੫ ਸਫ਼ਾ ੬੧੨

**ਭਾਵ :** ਜਿਨ੍ਹਾਂ ਦਾ ਮਨ (ਵਾਹਿਗੁਰੂ ਦੇ) ਚਰਨ ਕਮਲਾਂ ਨਾਲ ਪ੍ਰੇਮ-ਰੰਗ ਵਿਚ ਰਚ ਜਾਂਦਾ ਹੈ, ਉਹ ਜਨ ਪੂਰੀ ਤਰ੍ਹਾਂ ਰੱਜੇ ਰਹਿੰਦੇ ਹਨ । **ਅਮੋਲਕ** ਗੁਣਾਂ ਦਾ ਮਾਲਕ ਪ੍ਰਭੂ ਜਿਸ ਦੇ ਹਿਰਦੇ ਵਿਚ ਨਹੀਂ ਵਸਿਆ, ਉਹ ਪੁਰਸ਼ ਤ੍ਰਿਸ਼ਨਾ ਵਿਚ ਪਿਆਸੇ ਰਹਿੰਦੇ ਹਨ ।

**ਤ੍ਰਿਸਨ ਤ੍ਰਿਖਾਈ,** ਤ੍ਰਿਸ਼ਨਾ ਕਰਕੇ ਤਿਹਾਏ ਹਨ, ਤ੍ਰਿਸ਼ਨਾ ਵਿਚ ਵਿਆਕੁਲ ਹਨ ।

[ਸੰਸ. अमूल्य **(ਅਮੂਲਜ)** ;
**ਪ੍ਰਾ.** अमोल्ल **(ਅਮੋਲ੍ਲ)**, ਬਹੁਮੁੱਲ, ਜਿਸ ਦੀ ਕੀਮਤ ਨਾ ਪੈ ਸਕੇ, ਅਮੋਲਕ ।]

**ਅਮੋਲ,** ਬਿਨਾਂ ਮੁੱਲ ਦੇ । ੩੦੧੦

**ਸਾਧੂ ਸੰਗਤਿ ਦੀਓ ਰਲਾਇ ॥**
**ਪੰਚ ਦੂਤ ਤੇ ਲੀਓ ਛਡਾਇ ॥**
**ਅੰਮ੍ਰਿਤ ਨਾਮੁ ਜਪਉ ਜਪੁ ਰਸਨਾ ॥**
**ਅਮੋਲ ਦਾਸੁ ਕਰਿ ਲੀਨੋ ਅਪਨਾ ॥ ੧ ॥**

ਗਉੜੀ (ਗੁਆ.) ਕਬੀਰ–੪੦, ਸਫ਼ਾ ੩੩੧

**ਭਾਵ :** (ਪਰਮੇਸ਼ਰ ਨੇ ਮੈਨੂੰ) ਸਾਧ ਸੰਗਤ ਵਿਚ ਬਿਠਾ ਦਿਤਾ । ਇਸ ਤਰ੍ਹਾਂ ਪੰਜਾਂ ਵੈਰੀਆਂ ਤੋਂ ਮੈਨੂੰ ਛੁੜਾ ਲਿਆ । ਇਹ ਰਸਨਾ ਦਾ ਜਾਪ ਜੋ ਮੈਂ ਜਪਦਾ ਹਾਂ ਅੰਮ੍ਰਿਤ ਨਾਮ ਹੈ (ਐਉਂ ਪ੍ਰਭੂ ਨੇ ਮੈਨੂੰ) **ਬਿਨਾਂ ਮੁੱਲ ਦੇ** ਆਪਣਾ ਦਾਸ ਬਣਾ ਲਿਆ ਹੈ ।

[**ਹਿੰਦੀ,** अमूल्य **(ਅਮੂਲ੍ਯ)**, ਜਿਸ ਲਈ ਕੋਈ ਕੀਮਤ ਨਾ ਚੁਕਾਈ ਜਾਏ, ਮੁਫਤ ਦਾ ।]

**ਅਮੋਲਈ,** ਜਿਸ ਦਾ ਮੁੱਲ ਨਹੀਂ ਪਾਇਆ ਜਾ ਸਕਦਾ, ਅਮੋਲ ਹੈ । ੩੦੧੧

**ਤੇਰਾ ਦਰਸੁ ਅਪਾਰੁ ਨਾਮੁ ਅਮੋਲਈ ਜੀਉ ॥**
**ਨਿਤਿ ਜਪਹਿ ਤੇਰੇ ਦਾਸ**
**ਪੁਰਖ ਅਤੋਲਈ ਜੀਉ ॥ ... ॥ ੪ ॥**

ਧਨਾਸ. (ਛੰਤ) ਮਹਲਾ ੫–੧, ਸਫ਼ਾ ੬੯੧

**ਵੇਖੋ, ਅਤੋਲਈ (੨੨੫੯)**

[ਵੇਖੋ, ੩੦੦੯]

**ਅਮੋਲਕ,** ਅਮੋਲਕ । ੩੦੧੧ (ੳ)

**ਗੁਣ ਅਮੋਲਕ ਪਾਏ ਨ ਜਾਹਿ ॥**
**ਮਨਿ ਨਿਰਮਲ ਸਾਚੈ ਸਬਦਿ ਸਮਾਹਿ ॥ .. ॥ ੩ ॥**

ਆਸਾ ਮਹਲਾ ੩–੪੧, ਸਫ਼ਾ ੩੬੧

**ਭਾਵ :** (ਏਹ) ਗੁਣ (ਬੜੇ) **ਅਮੋਲਕ** ਹਨ (ਛੇਤੀ ਛੇਤੀ ਆਪੇ) ਪ੍ਰਾਪਤ ਨਹੀਂ ਹੁੰਦੇ । ਸਚੇ (ਗੁਰੂ ਦੇ) ਉਪਦੇਸ਼ ਨਾਲ ਨਿਰਮਲ ਹੋਏ ਮਨ ਵਿਚ (ਆਪੇ ਆ) ਸਮਾਉਂਦੇ ਹਨ ।

**(ਸੰਥਜਾ,** ਸਫ਼ਾ ੨੨੮੭)

[ਵੇਖੋ, ੩੦੦੯]

**ਅਮੋਲਕਾ,** ਅਮੋਲਕ । ੩੦੧੧ (ਅ)

**ਗੁਰ ਸਾਧੂ ਸੰਗਤਿ ਮਿਲੈ ਹੀਰੇ ਰਤਨ ਲਭੰਨਿ ॥**
**ਨਾਨਕ ਲਾਲੁ ਅਮੋਲਕਾ ਗੁਰਮੁਖਿ ਖੋਜਿ ਲਹੰਨਿ ॥ ੩੦ ॥**

ਸਲੋਕ ਮਹਲਾ ੩, ਸਫ਼ਾ ੧੪੧੬

**ਭਾਵ :** (ਨਾਮ) **ਅਮੋਲਕ** ਲਾਲ ਹੈ (ਇਹ ਦੁਰਲਭ ਹੈ ਤਾਂ ਵੀ) ਗੁਰਮੁਖ ਇਸ ਨੂੰ ਖੋਜ ਕੇ ਪ੍ਰਾਪਤ ਕਰ ਹੀ ਲੈਂਦੇ ਹਨ, ਪਰ ਗੁਰੂ ਦੀ ਸਾਧ ਸੰਗਤ ਮਿਲ ਜਾਵੇ ਤਾਂ ਇਹ ਹੀਰੇ ਰਤਨ (ਸਹਿਜੇ ਹੀ) ਲੱਭ ਜਾਂਦੇ ਹਨ।
[ਵੇਖੋ, ੩੦੦੯]

**ਅਮੋਲਕੁ,** ਨਿਰਮੋਲਕ। ੩੦੧੨

**ਹੀਰਾ ਲਾਲੁ ਅਮੋਲਕੁ ਹੈ ਭਾਰੀ**
**ਬਿਨੁ ਗਾਹਕ ਮੀਕਾ ਕਾਖਾ ॥**
**ਰਤਨ ਗਾਹਕੁ ਗੁਰੂ ਸਾਧੂ ਦੇਖਿਓ**
**ਤਬ ਰਤਨੁ ਬਿਕਾਨੋ ਲਾਖਾ ॥ ੧ ॥**

ਜੈਤ. ਮਹਲਾ ੪–੨, ਸਫ਼ਾ ੬੯੬

**ਭਾਵ :** (ਪਹਿਲੇ ਸ਼ਬਦ ਵਿਚ ਕਹਿ ਆਏ ਹਨ :—

**ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ... ॥ ੧ ॥**

ਜੈਤ. ਮਹਲਾ ੪–੧, ਸਫ਼ਾ ੬੯੬

ਹੁਣ ਦਸ ਰਹੇ ਹਨ ਕਿ ਇਹ ਨਾਮ ਰਤਨ) ਹੀਰਾ ਹੈ, ਲਾਲ ਹੈ, ਬੜਾ **ਨਿਰਮੋਲਕ** ਹੈ। ਤਾਂ ਵੀ ਬਿਨਾਂ ਗਾਹਕ ਦੇ ਇਹ ਰਤਨ ਇਕ ਕੱਖ ਦਾ ਹੈ। ਪਰ ਜਿਸ ਵੇਲੇ ਰਤਨਾਂ ਦਾ ਗਾਹਕ ਸਾਧੂ ਗੁਰੂ ਮਿਲ ਪਿਆ ਤਦ ਏਹੋ ਰਤਨ ਲੱਖਾਂ ਤੋਂ ਵਿਕਣ ਲੱਗਾ।

**ਮੀਕਾ,** ਇਕ।
[ਵੇਖੋ, ੩੦੦੯]

**ਅਮੋਲਵੇ,** ਅਮੋਲਕ। ੩੦੧੨ (ੳ)

**ਇਕੁ ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ ॥**
**ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥ ੧੨੯ ॥**

ਸਲੋਕ ਫਰੀਦ, ਸਫ਼ਾ ੧੩੮੪

**ਭਾਵ :** ਕਿਸੇ ਇਕ ਨੂੰ ਵੀ ਫਿੱਕੀ ਗੱਲ ਨਾ ਆਖ, (ਕਿਉਂਕਿ) ਸਾਰਿਆਂ ਦੇ ਵਿਚ ਸੱਚਾ ਪ੍ਰਭੂ ਵਿਚਰ ਰਿਹਾ ਹੈ। ਕਿਸੇ ਦਾ ਦਿਲ ਨਾ ਤੋੜ, ਸਾਰਿਆਂ ਦੇ ਹਿਰਦੇ **ਅਮੋਲਕ** ਰਤਨ ਹਨ (ਪ੍ਰਭੂ ਦਾ ਨਿਵਾਸ ਸਥਾਨ ਹੋਣ ਕਰਕੇ)।

**ਇਕੁ,** ਇਕ ਨੂੰ, ਕਿਸੇ ਇਕ ਨੂੰ।
**ਗਾਲਾਇ,** ਗੱਲ ਕਰ, ਆਖ। **ਮਾਣਕ,** ਰਤਨ।
[ਵੇਖੋ, ੩੦੦੯]

**ਅਮੋਲਾ,** ਅਨਮੋਲ, ਬੇਸ਼ ਕੀਮਤੀ, ਅਮੁਲ। ੩੦੧੩

**ਹਰਿ ਹਰਿ ਨਾਮੁ ਅਪਾਰ ਅਮੋਲਾ ਅੰਮ੍ਰਿਤੁ ਏਕੁ ਨਿਧਾਨਾ ॥**
**ਸੂਖੁ ਸਹਜੁ ਆਨੰਦੁ ਸੰਤਨ ਕੈ ਨਾਨਕ ਗੁਰ ਤੇ ਜਾਨਾ ॥ ੪ ॥**

ਧਨਾਸ. ਮਹਲਾ ੫–੬, ਸਫ਼ਾ ੬੭੨

ਵੇਖੋ, ਅੰਮ੍ਰਿਤੁ (੧੩੨੯)

[ਵੇਖੋ, ੩੦੦੯]

**ਅਮੋਲਾ,** ਅਨਮੋਲ। ੩੦੧੪

**ਨਾਮੁ ਰਤਨੁ ਮੇਰੈ ਭੰਡਾਰ ॥**
**ਅਗਮ ਅਮੋਲਾ ਅਪਰ ਅਪਾਰ ॥ ੧ ॥ ਰਹਾਉ ॥**

ਭੈਰਉ ਮਹਲਾ ੫–੩੦, ਸਫ਼ਾ ੧੧੪੪

**ਭਾਵ :** ਮੇਰੇ (ਹਿਰਦੇ ਦੇ) ਭੰਡਾਰ ਵਿਚ ਜੋ ਨਾਮ ਰਤਨ ਹੈ, (ਉਹ) ਦੁਰਲਭ ਅਤੇ **ਅਨਮੋਲ** ਹੈ। (ਉਸ ਦੀ ਸੁੰਦਰਤਾ) ਅਪਰ ਅਪਾਰ ਹੈ।
[ਵੇਖੋ, ੩੦੦੯]

**ਅਮੋਲਿ,** ਅਮੁਲ, ਅਮੋਲਕ। ੩੦੧੪ (ੳ)

**ਮਨੁ ਸਚ ਕਸਵਟੀ ਲਾਈਐ ਤੁਲੀਐ ਪੂਰੈ ਤੋਲਿ ॥**
**ਕੀਮਤਿ ਕਿਨੈ ਨ ਪਾਈਐ**
**ਰਿਦ ਮਾਣਕ ਮੋਲਿ ਅਮੋਲਿ ॥ ੧ ॥**

ਸਿਰੀ. ਮਹਲਾ ੧–੨੧, ਸਫ਼ਾ ੨੨

**ਭਾਵ :** ਮਨ ਨੂੰ ਸਚ ਦੀ ਕਸਵੱਟੀ ਤੇ ਪਰਖਣਾ ਚਾਹੀਦਾ ਹੈ, ਤੋਲ ਵਿਚ ਠੀਕ ਤੋਲੀ ਹੋਈ ਵਸਤੂ (ਨੂੰ ਵੀ ਕਸਵੱਟੀ ਉਤੇ ਪਰਖਣਾ ਜ਼ਰੂਰੀ ਹੈ)। ਹਿਰਦਾ ਇਕ ਰਤਨ ਹੈ। ਇਸ ਦੀ ਕੀਮਤ ਕੋਈ ਨਹੀਂ ਪਾ ਸਕਦਾ, ਇਸ ਦੀ ਕੀਮਤ **ਅਮੋਲਕ** ਹੈ।

**ਮਤਲਬ :** ਤੋਲ ਵਿਚ ਭਾਵੇਂ ਚੀਜ਼ ਪੂਰੀ ਹੋਵੇ, ਪਰ ਜਦ ਤਕ ਕਸਵੱਟੀ ਉਤੇ ਪਰਖੀ ਨਾ ਜਾਵੇ ਉਸ ਦਾ ਮੁੱਲ ਨਹੀਂ ਪੈਂਦਾ। ਇਸ ਲਈ ਪਰਖ ਇਕ ਜ਼ਰੂਰੀ ਚੀਜ਼ ਹੈ। ਮਨ ਦੀ ਕਸਵੱਟੀ ਸਚ ਹੈ। ਮਨ ਦੀ ਨਿਰਮਲਤਾ ਦੀ ਪਰਖ ਸਚ ਤੋਂ ਕੀਤੀ ਜਾਂਦੀ ਹੈ। ਸਚ ਦੇ ਅੰਦਾਜ਼ ਤੋਂ ਹੀ ਪਤਾ ਲਗਦਾ ਹੈ ਮਨ ਦੀ ਨਿਸ਼ਕਪਟਤਾ ਦਾ, ਸੁਛਤਾ ਦਾ, ਵਿਸ਼ੁੱਧਤਾ ਦਾ। ਸ਼ੁੱਧ ਮਨ ਬਹੁਤ ਕੀਮਤੀ ਚੀਜ਼ ਹੈ। ਇਹ ਰਤਨ ਹੈ ਜੋ ਅਮੋਲਕ ਹੈ। ਇਸ ਦੀ ਕੀਮਤ ਕੋਈ ਨਹੀਂ ਪਾ ਸਕਦਾ।
[ਵੇਖੋ, ੩੦੦੯]

**ਅਮੋਲੀ,** ਅਮੋਲਕ । ੩੦੧੫

**ਸਾਧ ਸੰਗਿ ਗੁਣ ਗਾਇ ਅਤੋਲੀ ॥**
**ਹਰਿ ਸਿਮਰਤ ਨਾਨਕ ਭਈ ਅਮੋਲੀ ॥ ੨ ॥**

ਆਸਾ ਮਹਲਾ ੫-੩੫, ਸਫ਼ਾ ੩੭੯

**ਵੇਖੋ, ਅਤੋਲੀ (੨੨੬੩)**

[ਵੇਖੋ, ੩੦੦੯]

**ਅਮੋਲੀ,** ਅਮੋਲ ਹੋ ਜਾਏਂਗੀ । ੩੦੧੬

**ਆਠ ਪਹਰ ਜਿਹਵੇ ਆਰਾਧਿ ॥**
**ਪਾਰਬ੍ਰਹਮ ਠਾਕੁਰ ਆਗਾਧਿ ॥**
**ਈਹਾ ਊਹਾ ਸਦਾ ਸੁਹੇਲੀ ॥**
**ਹਰਿ ਗੁਣ ਗਾਵਤ ਰਸਨ ਅਮੋਲੀ ॥ ੩ ॥**

ਗਉੜੀ (ਗੁਆ.) ਮਹਲਾ ੫-੮੪, ਸਫ਼ਾ ੧੮੦

ਵੇਖੋ, ਊਹਾ (੬੮੧)

**ਰਸਨ ਅਮੋਲੀ,** ਹੇ ਰਸਨਾ ! ਤੂੰ ਅਮੋਲ ਹੋ ਜਾਏਂਗੀ ।
[ਵੇਖੋ, ੩੦੦੯]

**ਅਮੋਲੀ,** ਬੇ-ਮੁੱਲਾ, ਬੇ-ਉਜਰਤ, ਅਣਮੁੱਲਾ । ੩੦੧੭

**ਅਪੁਨੇ ਹਰਿ ਪ੍ਰਭ ਕੀ ਹਉ ਗੋਲੀ ॥**
**ਜਬ ਹਮ ਹਰਿ ਸੇਤੀ ਮਨੁ ਮਾਨਿਆ**
**ਕਰਿ ਦੀਨੋ ਜਗਤੁ ਸਭੁ ਗੋਲ ਅਮੋਲੀ ॥ ੧ ॥ ਰਹਾਉ ॥**

ਗਉੜੀ (ਪੂਰਬੀ) ਮਹਲਾ ੪-੫੩, ਸਫ਼ਾ ੧੬੮

**ਭਾਵ :** ਮੈਂ ਤਾਂ ਆਪਣੇ ਪ੍ਰਭੂ ਦੀ ਦਾਸੀ ਬਣ ਗਈ । ਜਦ ਮੇਰਾ ਮਨ ਹਰਿ ਨਾਲ ਪਤੀਜ ਗਿਆ, ਤਾਂ ਸਾਰਾ ਹੀ ਜਗਤ (ਉਸ ਪ੍ਰਭੂ ਨੇ) ਮੇਰਾ **ਅਣਮੁੱਲਾ** ਗ਼ੁਲਾਮ ਬਣਾ ਦਿਤਾ ।
[ਵੇਖੋ, ੩੦੧੦]

**ਅਮੁਲੁ,** ਅਮੁਲ । ੩੦੧੮

**ਸਲੋਕੁ ਮ: ੧ ॥**
**ਮੁਲਿ ਅਮੁਲੁ ਨ ਪਾਈਐ ਵਣਜਿ ਨ ਲੀਜੈ ਹਾਟਿ ॥**
**ਨਾਨਕ ਪੂਰਾ ਤੋਲੁ ਹੈ ਕਬਹੁ ਨ ਹੋਵੈ ਘਾਟਿ ॥ ੧ ॥**

ਮਾਰੂ (ਵਾਰ) ਮਹਲਾ ੩-੧, ਸਫ਼ਾ ੧੦੮੭

**ਭਾਵ :** ਜੋ **ਅਮੁਲ** ਹੈ, ਉਹ ਕਿਸੇ ਮੁਲੋਂ ਨਹੀਂ ਮਿਲ ਸਕਦਾ, ਨਾ ਉਹ ਕਿਸੇ ਦੁਕਾਨ ਤੋਂ ਖ਼ਰੀਦਿਆ ਜਾ ਸਕਦਾ ਹੈ । (ਜੇ ਕਰ ਉਸ ਦੀ ਕੁਛ ਅੰਸ਼ ਕਿਸੇ ਨੂੰ ਪ੍ਰਾਪਤ ਵੀ ਹੋ ਜਾਏ ਤਾਂ ਵੀ ਉਹ ਅਪਣੀ ਥਾਵੇਂ) ਕਦੇ ਘਟਦਾ ਨਹੀਂ, ਉਸ ਦਾ ਤੋਲ ਪੂਰੇ ਦਾ ਪੂਰਾ ਰਹਿੰਦਾ ਹੈ ।
[ਵੇਖੋ, ੩੦੦੯]

**ਅਮੋਲੁ,** ਅਮੋਲਕ । ੩੦੧੯

**ਸਚੇ ਸਚੀ ਦਾਤਿ ਦੇਹਿ ਦਇਆਲੁ ਹੈ ॥**
**ਤਿਸੁ ਸੇਵੀ ਦਿਨੁ ਰਾਤਿ ਨਾਮੁ ਅਮੋਲੁ ਹੈ ॥ ੭ ॥**

ਆਸਾ (ਅਸਟ.) ਮਹਲਾ ੧-੨੧, ਸਫ਼ਾ ੪੨੨

**ਭਾਵ :** ਹੇ ਸੱਚੇ ! ਤੂ ਦਿਆਲ ਹੈਂ । ਮੈਨੂੰ ਸੱਚੀ **ਅਮੋਲਕ** ਦਾਤ, ਆਪਣਾ ਨਾਮ ਦਾਨ ਬਖ਼ਸ਼, ਮੈਂ ਦਿਨ ਰਾਤ ਇਸ ਨਾਮ ਨੂੰ ਧਿਆਵਾਂਗਾ ।

**ਸੇਵੀ,** ਅਰਾਧਨਾ ਕਰਾਂਗਾ, ਧਿਆਵਾਂਗਾ ।
[ਵੇਖੋ, ੩੦੦੯]

**ਅਮੋਲੇ,** ਅਮੁੱਲ । ੩੦੧੯ (ੳ)

**ਦੁਖ ਭੰਜਨ ਨਿਧਾਨ ਅਮੋਲੇ ॥**
**ਨਿਰਭਉ ਨਿਰਵੈਰ ਅਥਾਹ ਅਤੋਲੇ ॥**
**ਅਕਾਲ ਮੂਰਤਿ ਅਜੂਨੀ ਸੰਭੌ**
**ਮਨ ਸਿਮਰਤ ਠੰਢਾ ਥੀਵਾਂ ਜੀਉ ॥ ੨ ॥**

ਮਾਝ ਮਹਲਾ ੫-੧੬, ਸਫ਼ਾ ੯੯

**ਵੇਖੋ, ਅਜੂਨੀ (੨੧੬੬-ਅ)**

[ਵੇਖੋ, ੩੦੦੯]

**ਅਮੋਲੈ,** ਅਮੋਲਕ । ੩੦੧੯ (ਅ)

**ਪਉੜੀ ॥ ...**
**ਰਿਜਕੁ ਸਮਾਹੇ ਸਭਸੈ ਕਿਆ ਮਾਣਸੁ ਡੋਲੈ ॥**
**ਗਹਿਰ ਗਭੀਰੁ ਅਥਾਹੁ ਤੂ**
**ਗੁਣ ਗਿਆਨ ਅਮੋਲੈ ॥ ... ॥ ੨੩ ॥**

ਮਾਰੂ (ਵਾਰ) ਮਹਲਾ ੫, ਸਫ਼ਾ ੧੧੦੨

**ਭਾਵ :** ਹੇ ਪ੍ਰਭੂ ! ਤੂੰ ਅਥਾਹ ਹੈਂ, ਤੂੰ ਗਹਿਰ ਗੰਭੀਰ ਹੈਂ । ਤੇਰਾ ਗੁਣ ਗਿਆਨ **ਅਮੋਲਕ** ਹੈ । ਤੂੰ ਸਭ ਨੂੰ ਰਿਜਕ ਪਹੁੰਚਾਉਂਦਾ ਹੈਂ (ਤੂੰ ਸਭ ਦਾ ਰਿਜਕ ਦਾਤਾ ਹੈਂ, ਪਰ ਆਪਣੀ ਬੇਪ੍ਰਤੀਤੀ ਕਾਰਣ) ਮਨੁੱਖ ਐਵੇਂ ਘਬਰਾਉਂਦਾ ਰਹਿੰਦਾ ਹੈ ।
[ਵੇਖੋ, ੩੦੦੯]

**ਅਮੋਲੋ,** ਅਪਾਰ ਮੁੱਲ ਵਾਲੀ । ੩੦੧੯ (ੲ)

**ਮੋਲਿ ਅਮੋਲੋ ਸਚ ਘਰਿ ਢੋਲੋ ਪ੍ਰਭ ਭਾਵੈ ਤਾ ਮੁੰਧ ਭਲੀ ॥**
**ਇਕਿ ਸੰਗਿ ਹਰਿ ਕੈ ਕਰਹਿ ਰਲੀਆ**
**ਹਉ ਪੁਕਾਰੀ ਦਰਿ ਖਲੀ ॥ ... ॥ ੩ ॥**

ਆਸਾ (ਛੰਤ) ਮਹਲਾ ੧–੧, ਸਫ਼ਾ ੪੩੬

**ਭਾਵ :** ਜੋ ਜੀਵ ਰੂਪ ਇਸਤ੍ਰੀ ਪ੍ਰਭੂ ਨੂੰ ਭਾ ਜਾਵੇ ਉਹ ਭਲੀ **ਹੈ** । ਉਸ ਨੂੰ ਪ੍ਰੀਤਮ ਦੇ ਸਚੇ ਮਹਲ ਵਿਚ (ਵਾਸਾ ਮਿਲ ਜਾਂਦਾ ਹੈ), ਉਹ ਮੋਲਿ ਵਿਚ **ਅਪਾਰ ਮੁੱਲ ਵਾਲੀ** ਹੋ ਜਾਂਦੀ ਹੈ । ਐਸੀਆਂ ਅਨੇਕਾਂ ਹੀ ਹਨ ਜੋ ਮਾਲਕ ਨਾਲ ਰਲ ਕੇ ਰੰਗ ਮਾਣਦੀਆਂ ਹਨ (ਪਰ ਮੈਂ ਅਜੇ ਇਸ ਜੋਗ ਨਹੀਂ) ਮੈਂ ਦਰ ਉਤੇ ਖੜ੍ਹੋਤੀ ਪੁਕਾਰ ਕਰ ਰਹੀ ਹਾਂ ।

**ਸਚ ਘਰਿ,** ਸਚੇ ਮਹਿਲ ਵਿਚ ।
**ਢੋਲੋ,** ਪ੍ਰੀਤਮ । **ਮੁੰਧ,** ਜੀਵ ਰੂਪ ਇਸਤ੍ਰੀ ।
[ਵੇਖੋ, ੩੦੦੯]

**ਅਯਾਨਾ,** ਅਣਜਾਣ । ੩੦੨੦

**ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ ॥**
**ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ ॥ ੧ ॥**

ਆਸਾ ਕਬੀਰ–੩੭, ਸਫ਼ਾ ੪੮੪

**ਭਾਵ :** (ਆਪਣੇ) ਹਿਰਦੇ ਵਿਚ ਮੈਲ (ਰਖ ਕੇ) ਜੇ ਤੀਰਥਾਂ ਉਪਰ ਕੋਈ ਨਹਾ ਆਵੇ ਤਦ ਉਸ ਬੈਕੁੰਠ ਨਹੀਂ ਜਾਣਾ । ਲੋਕਾਂ ਦੇ ਪ੍ਰਸੰਨ ਹੋਇਆਂ (ਪਰਲੋਕ ਦਾ) ਕੁਛ ਨਹੀਂ ਸੰਵਰਦਾ, ਰਾਮ **ਅਣਜਾਣ** ਨਹੀਂ ।

**ਮਤਲਬ :** ਲੋਕ ਤਾਂ ਬਾਹਰ ਦੇ ਨੇਮ ਧਰਮ ਨੂੰ ਦੇਖ ਕੇ ਪਤੀਜ ਜਾਣਗੇ, ਪਰ ਰਾਮ ਨੂੰ ਰਿਝਾਉਣ ਲਈ ਅੰਦਰ ਦੀ ਪਵਿਤ੍ਰਤਾ ਦੀ ਲੋੜ ਹੈ ।

[**ਸੰਸ.** अज्ञान, ਮੂਰਖ ; **ਪ੍ਰਾ.** अयाण (**ਅਯਾਣ**) ;
ਪੁ. ਪੰ. ਅਯਾਨਾ, ਮੂਰਖ, ਅਗਿਆਨੀ ।]

**ਅਯੋ,** ਅਯੋ । ੩੦੨੧

**ਅਯੋ ਅੰਙੈ ਸਭੁ ਜਗੁ ਆਇਆ ਕਾਖੈ ਘੰਙੈ ਕਾਲੁ ਭਇਆ ॥**
**ਰੀ ਰੀ ਲਲੀ ਪਾਪ ਕਮਾਣੇ**
**ਪੜਿ ਅਵਗਣ ਗੁਣ ਵੀਸਰਿਆ ॥ ੧ ॥**

ਆਸਾ (ਪਟੀ) ਮਹਲਾ ੩–੨, ਸਫ਼ਾ ੪੩੪

**ਵੇਖੋ, ਅੰਙੈ (੧੦੧੮)**

[ਅਯੋ = ਅਈਓ = ਅ + ਈ + ਉ + ਓ]

**ਅਰੰਭਿਓ,** ਅਰੰਭ ਦਿਤੇ । ੩੦੨੧ (ੳ)

**ਸਗਲ ਬਿਧੀ ਜੁਰਿ ਆਹਰੁ ਕਰਿਆ**
**ਤਜਿਓ ਸਗਲ ਅੰਦੇਸਾ ॥**
**ਕਾਰਜੁ ਸਗਲ ਅਰੰਭਿਓ ਘਰ ਕਾ ਠਾਕੁਰ ਕਾ ਭਾਰੋਸਾ ॥ ੧ ॥**

ਮਲਾਰ ਮਹਲਾ ੫–੩, ਸਫ਼ਾ ੧੨੬੬

**ਭਾਵ :** (ਪ੍ਰਭੂ ਮਿਲਾਪ ਲਈ) ਸਾਰੀਆਂ ਵਿਧੀਆਂ ਜੋੜ ਕੇ ਉੱਦਮ ਕੀਤਾ ਅਤੇ ਸਾਰੇ ਸੰਸੇ ਤਿਆਗ ਦਿਤੇ । ਠਾਕੁਰ ਦਾ ਭਰੋਸਾ ਲੈ ਕੇ ਆਤਮਕ ਉੱਨਤੀ ਦੇ ਸਾਰੇ ਕਾਰਜ **ਅਰੰਭ ਦਿਤੇ ।**

**ਆਹਰੁ,** ਉੱਦਮ ।
**ਕਾਰਜੁ ਘਰ ਕਾ,** ਨਿਜ ਦਾ ਕੰਮ, ਆਤਮਕ ਉੱਨਤੀ ਦਾ ਕਾਰਜ, ਮੁਕਤੀ ਦਾ ਸਾਧਨ ।
[**ਸੰਸ.** आ + √ रभ् (**ਆ + √ ਰਭ੍**) ;
**ਪ੍ਰਾ.** आरंभ (**ਆਰੰਭ**), ਸ਼ੁਰੂ ਕਰਨਾ, ਅਰੰਭ ਕਰਨਾ ।]

**ਅਰੰਭੁ,** ਅਰੰਭ ਹੋਈ । ੩੦੨੧ (ਅ)

**ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥**
**ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥ ... ॥ ੪੪ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੩

**ਵੇਖੋ, ਅਕਥ ਕਥਾ (੧੬੮੩)**

**ਸਬਦੁ ਸੁਰਤਿ,** ਵੇਖੋ **ਸੁਰਤਿ-ਸ਼ਬਦ ਵੀਚਾਰ**, ਪਹਿਲੀ ਜਿਲਦ, ਭੂਮਿਕਾ, ਸਫ਼ਾ 11–33.
[ਵੇਖੋ, ੩੦੨੧-ੳ]

**ਅਰੰਭੇ,** ਬਣਾਏ । ੩੦੨੧ (ੲ)

**ਵਿਰਲੇ ਕਉ ਗੁਰਿ ਸਬਦੁ ਸੁਣਾਇਆ ॥**
**ਕਰਿ ਕਰਿ ਦੇਖੈ ਹੁਕਮੁ ਸਬਾਇਆ ॥**
**ਖੰਡ ਬ੍ਰਹਮੰਡ ਪਾਤਾਲ ਅਰੰਭੇ**
**ਗੁਪਤਹੁ ਪਰਗਟੀ ਆਇਦਾ ॥ ੧੫ ॥**

ਮਾਰੂ (ਸੋਹਲੇ) ਮਹਲਾ ੧-੧੫, ਸਫ਼ਾ ੧੦੩੬

**ਭਾਵ :** ਕਿਸੇ ਵਿਰਲੇ (ਜਗਿਆਸੂ) ਨੂੰ ਗੁਰੂ ਨੇ ਸ਼ਬਦ (ਬ੍ਰਹਮ) ਦਾ ਉਪਦੇਸ਼ ਦਿਤਾ ਕਿ ਸਭ ਕੁਝ ਹੁਕਮ ਦੀ ਖੇਡ **ਹੈ** । (ਉਹ ਪ੍ਰਭੂ ਇਹ) ਰਚਨਾ ਰਚ ਕੇ ਦੇਖ ਰਿਹਾ ਹੈ । ਉਸ ਨੇ ਖੰਡ, ਬ੍ਰਹਮੰਡ ਅਤੇ ਪਾਤਾਲ **ਬਣਾਏ** ਹਨ ਅਤੇ ਗੁਪਤ ਅਵਸਥਾ ਤੋਂ ਪ੍ਰਗਟ ਹੋਇਆ ਹੈ ।

**ਨੋਟ :** ਇਸ ਸਾਰੇ ਸ਼ਬਦ ਵਿਚ ਸ੍ਰਿਸ਼ਟੀ ਰਚਨਾ ਦਾ ਜ਼ਿਕਰ ਹੈ । ਵਿਸਥਾਰ ਲਈ ਵੇਖੋ, **ਅਰਬਦ (੩੦੮੯)** ।
[ਵੇਖੋ, ੩੦੨੧-ੳ]

**ਅਰਸਹੁ**, ਬੈਕੁੰਠ ਤੋਂ । ੩੦੨੧ (ਸ)

**ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ ॥**
**ਤੁਧੁ ਡਿਠੇ ਸਚੇ ਪਾਤਿਸਾਹ**
**ਮਲੁ ਜਨਮ ਜਨਮ ਦੀ ਕਟੀਐ ॥ ... ॥ ੨ ॥**

ਰਾਮ. (ਵਾਰ) ਸਤਾਬਲਵੰਡਿ, ਸਫ਼ਾ ੯੬੭

**ਭਾਵ :** (ਜਿਸ ਵੇਲੇ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ) ਖਸੰਮ (ਵਾਹਿਗੁਰੂ) ਦਾ ਕੀਰਤਨ ਹੁੰਦਾ ਹੈ (ਉਹ ਆਤਮ ਰਸ ਦਾ ਠੱਟ ਬੱਝਦਾ ਹੈ ਕਿ ਉਸ ਵੇਲੇ) ਸਚਖੰਡ ਤੇ **ਬੈਕੁੰਠ ਤੋਂ** ਨੂਰ ਵਰਸਦਾ ਹੈ। ਤੇਰੇ (ਐਸੇ ਰਸ ਭਰੇ) ਦਰਸ਼ਨ ਨਾਲ ਹੇ ਸਚੇ ਪਾਤਸ਼ਾਹ ! ਜਨਮ ਜਨਮ ਦੀ ਮੈਲ ਕਟੀ ਦੀ ਹੈ ।

(**ਟ੍ਰੈਕਟ ਨੰਬਰ ੧੧੪੨**, ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ)

[ਅ. عرش (ਅਰਸ਼), ਤਖਤ, ਛੱਤ, ਆਕਾਸ਼, ਸਭ ਅਸਮਾਨਾਂ ਤੋਂ ਉਤੇ ਦੀ ਥਾਂ, ਰੱਬ ਦਾ ਅਰਸ਼ ।]

**ਅਰਚਾ**, ਅਰਚਨ । ੩੦੨੨

**ਸਲੋਕ ਮ: ੧ ॥ ...**
**ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ ॥**
**ਤੀਰਥਿ ਨਾਵਹਿ ਅਰਚਾ ਪੂਜਾ**
**ਅਗਰ ਵਾਸੁ ਬਹਕਾਰੁ ॥ ... ॥ ੧ ॥**

ਆਸਾ (ਵਾਰ) ਮਹਲਾ ੧-੬, ਸਫ਼ਾ ੬੬੫

**ਵੇਖੋ, ਅਗਰ ਵਾਸੁ (੧੮੮੬-ੳ)**

[ਸੰਸ. अर्चा (ਅਰ੍ਚਾ), ਪੂਜਾ, ਆਰਾਧਨਾ, ਉਹ ਮੂਰਤੀ ਜਿਸ ਦੀ ਪੂਜਾ ਕੀਤੀ ਜਾਵੇ ।]

**ਅਰਚਾ**, ਅਰਚਨ । ੩੦੨੩

**ਪੂਜਾ ਅਰਚਾ ਬੰਦਨ ਡੰਡਉਤ**
**ਖਟੁ ਕਰਮਾ ਰਤੁ ਰਹਤਾ ॥**
**ਹਉ ਹਉ ਕਰਤ ਬੰਧਨ ਮਹਿ ਪਰਿਆ**
**ਨਹ ਮਿਲੀਐ ਇਹ ਜੁਗਤਾ ॥ ੫ ॥**

ਸੋਰਠਿ (ਅਸਟ.) ਮਹਲਾ ੫-੩, ਸਫ਼ਾ ੬੪੨

**ਭਾਵ :** ਪੂਜਾ ਅਰਚਨ ਬੰਦਨਾਂ ਅਤੇ ਡੰਡਉਤਾਂ ਕਰੇ, ਛੇ ਕਰਮਾਂ ਵਿਚ ਦਿਲੀ ਲਗਨ ਨਾਲ ਲੱਗਾ ਰਹੇ, (ਏਸ ਤਰ੍ਹਾਂ) ਮੈਂ, ਮੈਂ ਕਰਦਾ ਬੰਧਨਾਂ ਵਿਚ ਪਇਆ ਰਹੇਗਾ, ਇਨ੍ਹਾਂ ਤਰੀਕਿਆਂ ਨਾਲ ਪ੍ਰਭੂ ਨੂੰ ਨਹੀਂ ਮਿਲ ਸਕੀਦਾ ।

**ਖਟੁ ਕਰਮਾ**, ਖਟ ਕਰਮ, ਛੇ ਕਰਮ, ਵੇਖੋ, **ਅਸਥਾਨਾ** (੧੪੭੭-ਅ) ।

[ਵੇਖੋ, ੩੦੨੨]

**ਅਰਚਾ**, ਅਰਚਾ । ੩੦੨੪

**ਪੂਜਾ ਅਰਚਾ ਸੇਵਾ ਬੰਦਨ ਇਹੈ ਟਹਲ ਮੋਹਿ ਕਰਨਾ ॥**
**ਬਿਗਸੈ ਮਨੁ ਹੋਵੈ ਪਰਗਾਸਾ ਬਹੁਰਿ ਨ ਗਰਭੈ ਪਰਨਾ ॥ ੧ ॥**

ਦੇਵ. ਮਹਲਾ ੫-੧੬, ਸਫ਼ਾ ੫੩੧

**ਭਾਵ :** (ਜੋ) ਮੈਂ (ਚਰਨਾਂ ਦੀ) ਟਹਿਲ ਕਰਨੀ ਹੈ ਇਹੀ ਮੇਰੀ ਪੂਜਾ, **ਅਰਚਾ**, ਸੇਵਾ, ਬੰਦਨਾ ਹੈ । (ਏਸੇ ਪੂਜਾ ਆਦਿ ਨਾਲ) ਮਨ ਖਿੜੇਗਾ (ਤੇ ਗਿਆਨ ਦਾ) ਚਾਨਣ ਹੋ ਜਾਏਗਾ, ਫੇਰ ਗਰਭ ਵਿਚ ਪੈਣਾ ਨਹੀਂ ਹੋਵੇਗਾ (ਜਨਮ ਮਰਨ ਚੁਕ ਜਾਏਗਾ) ।

(**ਸੰਥਜਾ**, ਸਫ਼ਾ ੩੩੧੫)

[ਵੇਖੋ, ੩੦੨੨]

**ਅਰਚਾ**, ਅਰਚਾ । ੩੦੨੫

**ਤਨੁ ਮਨੁ ਅਰਪਉ ਪੂਜ ਚਰਾਵਉ ॥**
**ਗੁਰ ਪਰਸਾਦਿ ਨਿਰੰਜਨੁ ਪਾਵਉ ॥ ੪ ॥**
**ਪੂਜਾ ਅਰਚਾ ਆਹਿ ਨ ਤੋਰੀ ॥**
**ਕਹਿ ਰਵਿਦਾਸ ਕਵਨ ਗਤਿ ਮੋਰੀ ॥ ੫ ॥**

ਗੂਜਰੀ ਰਵਿਦਾਸ-੧, ਸਫ਼ਾ ੫੨੫

**ਭਾਵ :** ਤਨ ਮਨ (ਨਿਰੰਕਾਰ) ਨੂੰ ਅਰਪ ਦੇਵਾਂ (ਇਹੋ ਮੇਰੀ) ਪੂਜਾ ਹੈ (ਜੋ ਮੈਂ ਪਰਮੇਸ਼ਰ ਨੂੰ) ਭੇਟਾ ਕਰਦਾ ਹਾਂ । ਗੁਰੂ ਮਿਹਰ ਨਾਲ ਨਿਰੰਜਨ ਪਾ ਲਵਾਂਗਾ । (ਹੋਰ) ਤੇਰੀ ਪੂਜਾ **ਅਰਚਾ** ਲਈ ਮੇਰੇ ਪਾਸ ਕੋਈ ਸ਼ੈ ਨਹੀਂ, (ਹੇ ਪ੍ਰਭੂ !) ਮੇਰੀ ਕੀ ਗਤੀ ਹੋਵੇਗੀ ?

**ਮਤਲਬ :** ਤੇਰੀ ਪੂਜਾ ਲਈ, ਜੇ ਕਿਸੇ ਸਮਿਗ੍ਰੀ ਦੀ ਲੋੜ ਹੈ ਤਾਂ ਉਹ ਮੇਰੇ ਪਾਸ ਨਹੀਂ । ਮੇਰੇ ਕੋਲ ਤਾਂ ਕੇਵਲ ਤਨ ਅਤੇ ਮਨ ਹੈ । ਜੇ ਇਸ ਨੂੰ ਕਬੂਲ ਕਰੇਂ ਤਾਂ ਤੇਰੀ ਮਿਹਰ ਨਾਲ ਮੇਰੀ ਸਦ ਗਤੀ ਹੋ ਸਕਦੀ ਹੈ ।

[ਵੇਖੋ, ੩੦੨੨]

**ਅਰਚਾ**, ਅਰਚਾ । ੩੦੨੬

**ਸਾਲਗਿਰਾਮੁ ਹਮਾਰੈ ਸੇਵਾ ॥**
**ਪੂਜਾ ਅਰਚਾ ਬੰਦਨ ਦੇਵਾ ॥ ੧ ॥ ਰਹਾਉ ॥**

ਆਸਾ ਮਹਲਾ ੫-੯੦, ਸਫ਼ਾ ੩੯੩

**ਭਾਵ :** ਅਸੀ ਵੀ ਸੇਵਾ ਕਰਦੇ ਹਾਂ ਸਾਲਗਿਰਾਮ ਦੀ (ਜੋ ਪਥਰ ਨਹੀਂ ਪਰ ਦੇਵਾ =) ਪ੍ਰਕਾਸ਼ ਸਰੂਪ ਹੈ, ਪੂਜਾ **ਅਰਚਾ** ਬੰਦਨ (ਸਭ ਉਸੇ ਚੇਤਨ ਸਰੂਪ ਦੀ ਕਰਦੇ ਹਾਂ) ।

**ਸਾਲਗਿਰਾਮੁ,** ਸਾਲ = ਸਮਾਨ + ਗ੍ਰਾਮ = ਸਮੂਹ, ਜੋ ਸਭ ਵਿਚ ਇਕ ਸਾਰ ਵਰਤ ਰਿਹਾ ਹੈ । (**ਸੰਥਜਾ**, ਸਫ਼ਾ ੨੪੭੦) । ਵਿਸ਼ਨੂੰ ਮੂਰਤੀ ਵਿਸ਼ੇਸ਼, ਗੰਡਕੀ ਤੋਂ ਉਤਪੰਨ ਵਜ੍ਰਕੀਟ ਦੁਆਰਾ ਕ੍ਰਿਤ ਚਕ੍ਰ ਯੁਕਤ ਸ਼ਿਲਾ, ਦੁਆਰਕਾ ਤੋਂ ਉਤਪੰਨ ਉਸੀ ਪ੍ਰਕਾਰ ਦੀ ਸ਼ਿਲਾ । (**शब्दकल्पद्रुमः**)
[ਵੇਖੋ, ੩੦੨੨]

**ਅਰਚਾ**, ਅਰਚਾ । ੩੦੨੭

**ਚਰਣ ਪਖਾਰਿ ਕਰੀ ਨਿਤ ਸੇਵਾ ਜੀਉ ॥**
**ਪੂਜਾ ਅਰਚਾ ਬੰਦਨ ਦੇਵਾ ਜੀਉ ॥**
**ਦਾਸਨਿ ਦਾਸੁ ਨਾਮੁ ਜਪਿ ਲੇਵਾ ਜੀਉ ॥**
**ਬਿਨਉ ਠਾਕੁਰ ਪਹਿ ਕਹੀਐ ਜੀਉ ॥ ੩ ॥**

ਗਉੜੀ ਮਹਲਾ ੫–੧੬੭, ਸਫ਼ਾ ੨੧੭

**ਭਾਵ :** ਮੈਂ ਆਪਣੇ ਠਾਕਰ (ਪ੍ਰਭੂ) ਅਗੇ ਏਹੋ ਬੇਨਤੀ ਕਰਦਾ ਹਾਂ ਕਿ ਮੈਂ ਸਦਾ ਤੇਰੇ ਚਰਨਾਂ ਨਾਲ ਲੱਗਾਂ, ਨਿਤ ਤੇਰੇ (ਸੰਤਾਂ ਦੇ) ਚਰਨ ਧੋਂਦਾ ਤੇਰੀ ਸੇਵਾ ਕਰਦਾ ਰਹਵਾਂ । ਮੈਂ ਤੇਰੇ ਦਾਸਾਂ ਦਾ ਦਾਸ ਹਾਂ (ਮੇਰੀ ਏਹੋ ਬੇਨਤੀ ਹੈ ਕਿ) ਮੈਂ ਸਦਾ ਤੇਰਾ ਨਾਮ ਲੇਵਾ ਬਣਿਆ ਰਹਵਾਂ, (ਮੈਂ ਸਦਾ ਤੇਰਾ ਨਾਮ ਜਪਦਾ ਰਹਵਾਂ), ਏਹੋ ਮੇਰੀ ਪੂਜਾ, **ਅਰਚਾ** ਅਤੇ ਦੇਵ ਬੰਧਨਾ ਕਬੂਲ ਹੋਵੇ ।
[ਵੇਖੋ, ੩੦੨੨]

**ਅਰਜ,** ਬੇਨਤੀ, ਪ੍ਰਾਰਥਨਾ । ੩੦੨੭ (ੳ)

**ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥**
**ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ ॥ ੧ ॥**

ਤਿਲੰਗ ਮਹਲਾ ੧–੧, ਸਫ਼ਾ ੭੨੧

**ਭਾਵ :** ਹੇ ਕਰਤਾਰ ! ਮੈਂ ਤੇਰੇ ਹਜ਼ੂਰ ਇਕ **ਬੇਨਤੀ** ਕਰਦਾ ਹਾਂ (ਤੂੰ ਉਸ ਨੂੰ) ਕੰਨ ਵਿਚ ਕਰ (ਧਿਆਨ ਦੇ), ਤੂੰ ਸੱਚਾ ਹੈਂ, ਸਰਵੋਤਮ ਹੈਂ, ਦਇਆਵਾਨ ਹੈਂ, ਨਿਰਲੇਪ ਹੈਂ ਅਤੇ ਸਭ ਦਾ ਪਾਲਣਹਾਰ ਹੈਂ । (ਮੈਨੂੰ ਆਪਣੇ ਚਾਕਰਾਂ ਦੀ ਚਰਨ ਧੂੜ ਬਖਸ਼) ।

**ਹਕਾ,** ਸੱਚਾ । **ਕਬੀਰ,** ਵੱਡਾ, ਸਭ ਤੋਂ ਵੱਡਾ ।
**ਕਰੀਮ,** ਦਿਆਲੂ । **ਬੇਐਬ,** ਨਿਸ਼ਪਾਪ, ਨਿਰਲੇਪ ।
**ਪਰਵਦਗਾਰ,** ਪਾਲਣਹਾਰ ।

[ਅ. عرض (**ਅ਼ਰ੍ਜ਼**), ਅਰਦਾਸ, ਬੇਨਤੀ, ਪ੍ਰਾਰਥਨਾ ।]

**ਅਰਜਨ (ਗੁਰੂ)** ੩੦੨੮

ਸਿੱਖ ਧਰਮ ਦੇ ਪੰਜਵੇਂ ਗੁਰੂ ਹੋਏ ਹਨ । ਆਪ ਇਕ ਅਵਤਾਰੀ ਜੀਵ ਸਨ । ਮਥੁਰਾ ਭੱਟ ਦੇ ਬਚਨ ਹਨ :—

**ਤਤੁ ਬਿਚਾਰੁ ਯਹੈ ਮਥੁਰਾ**
**ਜਗ ਤਾਰਨ ਕਉ ਅਵਤਾਰੁ ਬਨਾਯਉ ॥**
**ਜਪ੍ਉ ਜਿਨ੍ ਅਰਜੁਨ ਦੇਵ ਗੁਰੂ**
**ਫਿਰਿ ਸੰਕਟ ਜੋਨਿ ਗਰਭ ਨ ਆਯਉ ॥ ੬ ॥**

ਸਵਈ. ਮਹਲੇ ੫ ਕੇ, ਸਫ਼ਾ ੧੪੦੯

ਭੱਟ ਬਾਣੀ ਵਿਚ ਹੋਰ ਵੀ ਐਸੇ ਕਈ ਉਸਤਤੀ ਦੇ ਸ਼ਬਦ ਦਰਜ ਹਨ । ਗੁਰੂ ਜੀ ਨੂੰ ਕਲਿਜੁਗ ਦਾ ਜਹਾਜ਼ ਕਿਹਾ ਹੈ । ਅਪਰੰਪਰ ਪੁਰਖ, ਧਰਮ ਧੁਜਾ, ਅਹੰਮੇਵ ਨਿਵਾਰਣ, ਪੁਰਖ ਪ੍ਰਮਾਣ, ਸਹਿਜ–ਯੋਗ ਅਤੇ ਰਾਜ–ਜੋਗ ਨੂੰ ਪ੍ਰਾਪਤ ਨਰ ਸ੍ਰੇਸ਼ਟ ਮੰਨਿਆ ਹੈ । ਇਕ ਥਾਂ ਤੇ 'ਪਰਤਖ ਹਰਿ' ਵੀ ਕਿਹਾ ਹੈ ।

ਬਲਵੰਡਿ ਤਥਾ ਸਤੈ ਡੂਮ ਨੇ ਗੁਰੂ ਅਰਜਨ ਦੇਵ ਜੀ ਦਾ ਜਸ ਚੋਣਵੇਂ ਸ਼ਬਦਾਂ ਵਿਚ ਗਾਂਵਿਆ ਹੈ ਜੋ **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਦਰਜ ਹੈ (ਵੇਖੋ, ਰਾਮ. (ਵਾਰ) ਸਤਾਬਲਵੰਡਿ–੮, ਸਫ਼ਾ ੯੬੮) । ਭਾਈ ਗੁਰਦਾਸ ਜੀ ਨੇ ਵੀ ਭਰਵੇਂ ਸ਼ਬਦਾਂ ਵਿਚ ਕਿਹਾ ਹੈ :—

**ਗੁਰੁ ਅਰਜਨ ਸਚ ਸਿਰਜਣਹਾਰਾ ॥ ੭ ॥**

(ਵਾਰ, XXIV, 18)

ਸਿੱਖ ਇਤਿਹਾਸ ਵਿਚ ਗੁਰੂ ਅਰਜਨ ਦੇਵ ਜੀ ਨੂੰ ਇਨ੍ਹਾਂ ਸ਼ਬਦਾਂ ਨਾਲ ਸਤਿਕਾਰਿਆ ਜਾਂਦਾ ਹੈ : 'ਬਾਣੀ ਦਾ ਬੋਹਿਥ', 'ਮਹਾਂ ਕਵੀ', 'ਗੰਭੀਰ ਚਿੰਤਕ', 'ਸੰਤ ਫ਼ਿਲਾਸਫਰ', 'ਸਾਹਿਤ ਪਾਰਖੂ', 'ਸ਼੍ਰੇਸ਼ਟ ਰਾਜਨੀਤਿਕ', 'ਪਰਉਪਕਾਰੀ', 'ਮਹਾਨ ਉਸਾਰੂ', 'ਸ਼ਾਂਤੀ ਦਾ ਪੁੰਜ', 'ਸੱਚਾ ਪਾਤਸ਼ਾਹ' ਅਤੇ 'ਸ਼ਹੀਦਾਂ ਦਾ ਸਿਰਤਾਜ' ਆਦਿ ।

ਗੁਰੂ ਅਰਜਨ ਦੇਵ ਜੀ ਦਾ ਜਨਮ ਗੁਰੂ ਰਾਮਦਾਸ ਜੀ ਦੇ ਘਰ, ਮਾਤਾ ਭਾਨੀ ਜੀ ਦੀ ਕੁੱਖੋਂ ਗੋਇੰਦਵਾਲ, ਜ਼ਿਲਾ ਅੰਮ੍ਰਿਤਸਰ ਵਿਖੇ ਅਪ੍ਰੈਲ ੧੫, ੧੫੬੩ ਈ. ਨੂੰ ਹੋਇਆ ਸੀ । ਪ੍ਰਿਥੀ ਚੰਦ ਅਤੇ ਮਹਾਂਦੇਵ ਆਪ ਦੇ ਵੱਡੇ ਭਰਾਤਾ ਸਨ ।

ਆਪ ਦਾ ਸੁਭਾ ਬਚਪਨ ਤੋਂ ਹੀ ਸਾਉਪੁਣੇ ਵਾਲਾ ਸੀ । ਭਗਤੀ ਭਾਵਨਾ ਵਿਚ ਦ੍ਰਿੜ੍ਹ, ਪਿਤਾ ਦੀ ਆਗਿਆ ਪਾਲਣ ਵਿਚ ਤੱਤਪਰ, ਸਾਹਿਤ ਅਤੇ ਸੰਗੀਤ ਵਿਚ ਲਿਵਲੀਨ ਅਤੇ ਸਤੋਗੁਣੀ ਬਿਰਤੀ ਵਿਚ ਪਰਵਿਰਤ ਰਹਿਣਾ ਆਪ ਦੇ ਮੁਖ ਗੁਣ ਸਨ । ਗੁਰੂ ਰਾਮਦਾਸ ਜੀ ਨੇ ਗੁਰਿਆਈ ਅਰਜਨ ਦੇਵ ਜੀ ਨੂੰ ਸੌਂਪੀ । ਪ੍ਰਿਥੀ ਚੰਦ ਇਹ ਜਰ ਨਾ ਸਕਿਆ, ਉਸ ਨੇ ਆਪਣੇ ਸਾਥੀਆਂ

ਦੀ ਮਦਦ ਨਾਲ ਗੁਰੂ ਅਰਜਨ ਦੇਵ ਜੀ ਨੂੰ ਪਰੇਸ਼ਾਨ ਕਰਨ ਲਈ ਅਨੇਕਾਂ ਸਾਜ਼ਿਸ਼ਾਂ ਕੀਤੀਆਂ। ਗੁਰੂ ਜੀ ਨੇ ਆਪਣੇ ਉਦਾਰ ਸੁਭਾ ਅਨੁਸਾਰ ਸਾਰੀ ਸੰਪਤੀ ਪ੍ਰਿਥੀ ਚੰਦ ਅਤੇ ਮਹਾਂਦੇਵ ਨੂੰ ਦੇ ਦਿਤੀ। ਆਪ ਫ਼ਕੀਰਾਨਾ ਢੰਗ ਨਾਲ ਰਹਿਣ ਲੱਗੇ। ਗੁਰੂ ਰਾਮਦਾਸ ਜੀ ਨੇ ਜਨ-ਭਲਾਈ ਲਈ ਕਈ ਕਾਰਜ ਚੱਕ ਰਾਮਦਾਸ ਪੁਰ (ਅੰਮ੍ਰਿਤਸਰ), ਵਿਖੇ ਅਰੰਭੇ ਹੋਏ ਸਨ। ਇਨ੍ਹਾਂ ਨੂੰ ਸਾਕਾਰ ਰੂਪ ਦੇ ਕੇ ਇੰਨ੍ਹਾਂ ਦੀ ਪੂਰਤੀ ਆਪ ਨੇ ਕੀਤੀ। ਇਸ ਦੇ ਫਲਸਰੂਪ ਸੰਤੋਖਸਰ ਸੰਪੂਰਨ ਹੋ ਗਿਆ। ਇਸ ਦੇ ਨਾਲ ਹੀ ਅੰਮ੍ਰਿਤ ਸਰੋਵਰ ਦੀ ਤਾਮੀਰ ਵੀ ਜਾਰੀ ਰਹੀ। ਸੰਨ ੧੫੮੮ ਈ. ਵਿਚ ਗੁਰੂ ਜੀ ਨੇ ਅੰਮ੍ਰਿਤ ਸਰੋਵਰ ਦੇ ਵਿਚ ਹੀ ਹਰਿਮੰਦਰ ਸਾਹਿਬ ਜੋ ਅਜ ਕਲ੍ਹ ਸਵਰਣ ਮੰਦਰ (Golden Temple) ਦੇ ਨਾਉਂ ਨਾਲ ਪ੍ਰਸਿੱਧ ਹੈ, ਦੀ ਉਸਾਰੀ ਸ਼ੁਰੂ ਕਰਕੇ ਸੰਪੂਰਨਤਾ ਤਕ ਪਹੁੰਚਾਈ। ਇਸ ਦੇ ਚਾਰ ਦਰਵਾਜ਼ੇ ਰਖੇ ਗਏ ਜੋ ਇਸ ਗੱਲ ਦਾ ਸੰਕੇਤ ਸਨ ਕਿ ਇਹ ਹਰਿਮੰਦਰ ਚਹੁੰ ਵਰਣਾਂ ਦਾ ਸਾਂਝਾ ਤੀਰਥ ਹੈ ਅਤੇ ਇਸ ਦੇ ਹਰ ਪਾਸੇ ਤੋਂ ਦਰਸ਼ਨ ਕੀਤੇ ਜਾ ਸਕਦੇ ਹਨ।

ਇਸ ਮੰਦਰ ਦੀ ਉਸਾਰੀ ਉਸ ਸਮੇਂ ਦੀ ਸਥਿਤੀ ਅਨੁਸਾਰ, ਇਕ ਅਦੁੱਤੀ ਕੰਮ ਸੀ। ਇਸ ਸੰਬੰਧੀ ਗੁਰੂ ਜੀ ਨੇ ਆਪਣੇ ਭਾਵ ਇਸ ਪ੍ਰਕਾਰ ਪ੍ਰਗਟਾਏ :—

**ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥ ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥ ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ॥ ਜੈ ਜੈਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥ ... ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ ॥ ... ਜਿਨਿ ਉਦਮੁ ਕੀਆ ਤਾਲ ਕੇਰਾ ਤਿਸ ਕੀ ਉਪਮਾ ਕਿਆ ਗਨੀ ॥ ਅਠਸਠਿ ਤੀਰਥ ਪੁੰਨ ਕਿਰਿਆ ਮਹਾ ਨਿਰਮਲ ਚਾਰਾ ॥ ਪਤਿਤ ਪਾਵਨੁ ਬਿਰਦੁ ਸੁਆਮੀ ਨਾਨਕ ਸਬਦ ਅਧਾਰਾ ॥ ੩ ॥**

ਸੂਹੀ (ਛੰਤ) ਮਹਲਾ ੫–੧੦, ਸਫ਼ਾ ੭੮੩–੮੪

ਪੁਨਾ :—

**ਰਾਮਦਾਸ ਸਰੋਵਰਿ ਨਾਤੇ ॥**
**ਸਭਿ ਉਤਰੇ ਪਾਪ ਕਮਾਤੇ ॥ ... ॥ ੧ ॥**

ਸੋਰਠਿ ਮਹਲਾ ੫–੬੫, ਸਫ਼ਾ ੬੨੫

ਫੇਰ :—

**ਵਸਦੀ ਸਘਨ ਅਪਾਰ ਅਨੂਪ ਰਾਮਦਾਸਪੁਰ ॥**
**ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ ॥੧੦॥**

ਫੁਨਹੇ ਮਹਲਾ ੫, ਸਫ਼ਾ ੧੩੬੨

ਉਸ ਸਮੇਂ ਤੋਂ ਹੁਣ ਤਕ ਇਹ ਸਥਾਨ ਸਿੱਖ ਧਰਮ ਦਾ ਕੇਂਦਰੀ ਤੀਰਥ ਮੰਨਿਆ ਜਾਂਦਾ ਹੈ। ਵਿਸਥਾਰ ਲਈ ਵੇਖੋ, **ਅੰਮ੍ਰਿਤਸਰੁ (੧੩੧੪)**।

ਗੁਰੂ ਜੀ ਵਲੋਂ ਜਨ-ਭਲਾਈ ਦੇ ਅਰੰਭੇ ਕਾਰਜਾਂ ਦਾ ਆਕਾਰ ਬਹੁਤ ਵੱਡਾ ਸੀ। ਇਨ੍ਹਾਂ ਨੂੰ ਸਫਲਤਾ ਨਾਲ ਸੰਪੂਰਨ ਕਰਨ ਹਿਤ ਮਾਇਆ ਦੀ ਲੋੜ ਸੀ। ਇਸ ਲਈ ਗੁਰੂ ਜੀ ਨੇ ਮੰਜੀ ਅਧਿਕਾਰੀਆਂ ਦੀ ਥਾਂ "ਮਸੰਦ" ਨਿਯੁਕਤ ਕੀਤੇ। "ਮਸੰਦ" ਸ਼ਬਦ ਅਰਬੀ ਦੇ ਸ਼ਬਦ "ਮਸਨਦ" ਦਾ ਵਿਗੜਿਆ ਰੂਪ ਜਾਪਦਾ ਹੈ। "ਮਸਨਦ" ਦੇ ਅਰਥ ਹਨ — ਮੰਜੀ, ਤਕੀਆ, ਤਕੀਆ ਗਾਹ, ਤਖ਼ਤ। ਇਸ ਦੇ ਲਾਛਣਿਕ ਅਰਥ ਬਣ ਜਾਂਦੇ ਹਨ ਮੰਜੀ ਉਪਰ ਬੈਠਣ ਵਾਲਾ। ਇਸ ਤਰ੍ਹਾਂ ਮਸਨਦ ਆਦਰ ਸੂਚਕ ਪਦ ਬਣ ਜਾਂਦਾ ਹੈ। ਇਸ ਰੂਪ ਵਿਚ ਇਹ ਉਸ ਜ਼ਮਾਨੇ ਦੇ ਦਰਬਾਰੀਆਂ ਲਈ ਵਰਤਿਆ ਜਾਂਦਾ ਸੀ। ਪਰ ਵੱਡੇ ਇੱਜ਼ਤਦਾਰ ਅਤੇ ਪ੍ਰਤਿਸ਼ਠਤ ਹਸਤੀਆਂ ਲਈ ਇਸ ਦੀ ਵਰਤੋਂ "ਮਸਨਦਿ ਆਲੀ" (His Excellency) ਕਰਕੇ ਕੀਤੀ ਜਾਂਦੀ ਸੀ।

ਸਿੱਖ ਚੂੰਕਿ ਗੁਰੂ ਜੀ ਨੂੰ ਸੱਚਾ ਪਾਤਸ਼ਾਹ ਕਹਿੰਦੇ ਸਨ। ਇਸ ਲਈ ਚੋਣਵੇਂ ਪ੍ਰਤਿਸ਼ਠਤ ਸਿੱਖਾਂ ਲਈ "ਮਸਨਦ" ਦਾ ਵਿਗੜਿਆ ਰੂਪ "ਮਸੰਦ" ਆਮ ਵਰਤੋਂ ਵਿਚ ਆਣ ਲੱਗਾ। ਮਤਲਬ ਇਸ ਦਾ "ਮਸਨਦਿ ਆਲੀ" ਤੋਂ ਹੀ ਸੀ। ਗੁਰੂ ਅਰਜਨ ਦੇਵ ਜੀ ਨੇ ਸਿੱਖੀ ਭਾਵਨਾ ਵਾਲੇ ਗੁਰਮੁਖ ਜਨਾਂ ਨੂੰ ਮਸੰਦ ਦੀ ਪਦਵੀ ਬਖਸ਼ੀ। ਇਨ੍ਹਾਂ ਦਾ ਮੁਖ ਕੰਮ ਸੀ — ਆਪਣੇ ਇਲਾਕੇ ਵਿਚ ਸਿੱਖ ਧਰਮ ਦਾ ਪ੍ਰਚਾਰ ਕਰਨਾ, ਸਿੱਖ ਭਾਈਚਾਰੇ ਨੂੰ ਪ੍ਰਫੁਲਤ ਕਰਨ ਲਈ ਉੱਦਮ ਕਰਨੇ, ਸੰਗਤਾਂ ਵਲੋਂ ਆਈ ਭੇਟਾ ਗੁਰੂ ਜੀ ਤਕ ਪਹੁੰਚਾਣੀ ਅਤੇ ਵਿਸਾਖੀ ਆਦਿ ਪੁਰਬਾਂ ਸਮੇਂ ਗੁਰ ਦਰਸ਼ਨਾਂ ਲਈ ਸੰਗਤ ਸਮੇਤ ਪਹੁੰਚਣਾ। ਇਨ੍ਹਾਂ ਯਤਨਾਂ ਨਾਲ ਸਿੱਖ ਧਰਮ ਵਿਚ ਬਹੁਤ ਵਾਧਾ ਹੋਇਆ।

**ਦਬਿਸਤਾਨਿ-ਮਜ਼ਾਹਿਬ** ਵਿਚ ਲਿਖਿਆ ਹੈ :—

"ਗੱਲ ਕੀ ਇਨ੍ਹਾਂ (ਸਿੱਖਾਂ) ਦੀ ਗਿਣਤੀ ਹਰ ਥਾਂ ਵਧਦੀ ਗਈ। ਗੁਰੂ ਅਰਜਨ ਸਾਹਿਬ ਦੇ ਸਮੇਂ ਬਹੁਤ ਜ਼ਿਆਦਾ ਹੋ ਗਏ; ਇਥੇ ਤਕ ਕਿ ਕੋਈ ਵੱਡਾ ਸ਼ਹਿਰ ਮੁਲਕ ਵਿਚ ਨਹੀਂ ਸੀ ਜਿਥੇ ਕੁਝ ਨਾ ਕੁਝ ਸਿੱਖ ਨਾ ਵਸਦੇ ਹੋਣ।"

(**ਦਬਿਸਤਾਨਿ ਮਜ਼ਾਹਿਬ**, ਸਫ਼ਾ ੨੩੩)

ਗੁਰੂ ਜੀ ਨੇ ਸਿੱਖਾਂ ਨੂੰ ਉਪਦੇਸ਼ ਦਿਤਾ ਕਿ ਉਹ ਧਰਮ ਦੇ ਕਾਰਜਾ ਲਈ ਆਪਣੀ ਕਮਾਈ ਦਾ ਦਸਵਾਂ ਹਿੱਸਾ ਗੁਰੂ ਘਰ ਲਈ ਅਰਪਨ ਕੀਤਾ ਕਰਨ। ਇਸ ਨੂੰ "ਦਸਵੰਧ" ਕਿਹਾ ਜਾਂਦਾ

ਸੀ । ਧਰਮੀ ਸਿੱਖ ਅਜ ਤਕ ਇਸ ਆਗਿਆ ਦਾ ਪਾਲਨ ਕਰਦੇ ਆ ਰਹੇ ਹਨ । ਇਸ ਨਾਲ ਗੁਰੂ ਘਰ ਦੀ ਆਮਦਨ ਕਾਫ਼ੀ ਵਧ ਗਈ ।

ਗੁਰੂ ਜੀ ਨੇ ਸਿੱਖਾਂ ਦੀ ਬਹਿਬੂਦੀ ਲਈ ਉਨ੍ਹਾਂ ਨੂੰ ਵਿਦੇਸ਼ਾਂ ਨਾਲ ਘੋੜਿਆਂ ਦੀ ਤਜਾਰਤ ਕਰਨ ਲਈ ਉਤਸ਼ਾਹ ਦਿੱਤਾ । ਸਿੱਖ ਉਥੋਂ ਵਧੀਆ ਨਸਲ ਦੇ ਘੋੜੇ ਲਿਆ ਕੇ ਭਾਰਤ ਵਿਚ ਵਪਾਰ ਕਰਨ ਲਗ ਪਏ । ਇਸ ਲਾਭ ਦੇ ਕਈ ਪਹਿਲੂ ਸਨ ।

(੧) ਹਿੰਦੂ ਮਤ ਅਨੁਸਾਰ ਸਿੰਧ ਦਰਿਆ ਨੂੰ ਪਾਰ ਕਰਕੇ ਮਲੇਛ (ਮੁਸਲਮਾਨ) ਆਬਾਦੀ ਵਿਚ ਜਾਣਾ ਅਪਵਿਤ੍ਰਤਾ ਦਾ ਸੂਚਕ ਸੀ । ਸਿੱਖ ਪਹਿਲੀ ਵਾਰੀ ਇਸ ਅੰਧ-ਵਿਸ਼ਵਾਸ਼ ਦੀ ਧਾਰਨਾ ਤੋਂ ਉਪਰ ਉਠ ਕੇ ਵਿਦੇਸ਼ ਜਾਣ ਲਗ ਪਏ । ਇਸ ਨਾਲ ਸਿੱਖਾਂ ਦਾ ਹੌਸਲਾ ਵਧ ਗਿਆ ।

(੨) ਗ਼ੈਰ ਧਰਮ ਵਾਲਿਆਂ ਨਾਲ ਵਿਹਾਰ ਕਰਦੇ ਹੋਏ ਵੀ ਸਿੱਖ ਆਪਣੇ ਧਰਮ ਵਿਚ ਦ੍ਰਿੜ੍ਹ ਰਹੇ ।

(੩) ਇਸ ਵਪਾਰ ਵਿਚ ਪਏ ਸਿੱਖਾਂ ਦੀ ਮਾਲੀ ਹਾਲਤ ਬਹੁਤ ਚੰਗੀ ਹੋ ਗਈ ।

(੪) ਸਿੱਖ ਇਕ ਵਧੀਆ ਘੋੜ-ਸਵਾਰ ਬਣ ਗਏ ।

(੫) ਸਿੱਖ ਧਰਮ ਦੇ ਕਈ ਨਵੇਂ ਕੇਂਦਰ ਉੱਤਰ-ਪੱਛਮ ਭਾਰਤ ਵਿਚ ਕਾਇਮ ਹੋ ਗਏ ।

ਅੰਮ੍ਰਿਤਸਰ ਤੋਂ ਲਗਭਗ ਚੌਵੀ ਕਿਲੋਮੀਟਰ ਦੀ ਵਿੱਥ ਤੇ ਇਕ ਰਮਣੀਕ ਅਸਥਾਨ ਉਤੇ ਸਿੱਖ ਸੰਗਤਾਂ ਨੇ ਗੁਰੂ ਜੀ ਦੀ ਅਗਵਾਈ ਹੇਠ ਇਕ ਬਹੁਤ ਵੱਡਾ ਤਾਲ ਅਤੇ ਗੁਰਦੁਆਰਾ ਉਸਾਰਿਆ । ਇਹ ਤੀਰਥ ਅੰਮ੍ਰਿਤਸਰ ਦੇ ਹਰਿਮੰਦਰ ਦੇ ਨਮੂਨੇ ਨੂੰ ਮੁਖ ਰਖ ਕੇ ਤਿਆਰ ਕੀਤਾ ਗਿਆ । ਅਜ ਵੀ ਇਹ ਅਸਥਾਨ ਸਿੱਖ ਧਰਮ ਦਾ ਇਕ ਪ੍ਰਸਿੱਧ ਕੇਂਦਰ ਹੈ । ਮੱਸਿਆ ਦਾ ਮੇਲਾ ਭਰਦਾ ਹੈ । ਇਸ ਨਗਰ ਦਾ ਨਾਂਉਂ ਗੁਰੂ ਜੀ ਨੇ ਤਰਨ ਤਾਰਨ ਰਖਿਆ । ਇਸ ਅਸਥਾਨ ਦਾ ਨਿਰਮਾਣ ੧੫੯੦ ਈ. ਵਿਚ ਅਰੰਭ ਹੋਇਆ ਮੰਨਿਆ ਜਾਂਦਾ ਹੈ । ਤਰਨ ਤਾਰਨ ਸਰ ਦੇ ਇਸ਼ਨਾਨ ਦਾ ਮਹਾਤਮ ਬਹੁਤ ਹੈ ।

ਭਾਈ ਸਰੂਪ ਦਾਸ ਭੱਲਾ ਕ੍ਰਿਤ **ਮਹਿਮਾ ਪ੍ਰਕਾਸ਼** ਵਿਚ ਲਿਖਿਆ ਹੈ :—

**ਦੋਹਰਾ ॥**

**ਤਰਨਤਾਰਨ ਸਰ ਨਾਮ ਧਰ ਮਹਾਤਮ ਦੀਆ ਦਿਖਾਇ ॥**
**ਜੋ ਕਰ ਇਸਨਾਨ ਨਿਸਚਾ ਧਰੇ**
**ਹਰਿ ਭਗਤਿ ਪਾਇ ਤਰ ਜਾਇ ॥ ੬ ॥**

(**ਮਹਿਮਾ ਪ੍ਰਕਾਸ਼**, ਭਾਸ਼ਾ ਵਿਭਾਗ, ਪਟਿਆਲਾ, ੧੯੭੧, ਭਾਗ ਦੂਜਾ, ਸਫ਼ਾ ੩੪੮)

ਇਸ ਤੋਂ ਬਾਅਦ ਗੁਰੂ ਜੀ ਲਾਹੌਰ ਗਏ । ਉਥੇ ਡੱਬੀ ਬਾਜ਼ਾਰ ਵਿਚ ਬਾਉਲੀ ਤਿਆਰ ਕਰਵਾਈ । ਇਸ ਤੋਂ ਉਪਰੰਤ ਕਰਤਾਰਪੁਰ ਨਗਰ ਆਬਾਦ ਕੀਤਾ, ਜੋ ਅਜ ਕਲ੍ਹ ਜ਼ਿਲਾ ਜਲੰਧਰ ਦਾ ਇਕ ਪ੍ਰਸਿੱਧ ਨਗਰ ਹੈ । ਇਥੇ ਗੁਰੂ ਜੀ ਦੀ ਯਾਦ ਨਾਲ ਸੰਬੰਧਤ ਅਨੇਕਾਂ ਅਸਥਾਨ ਹਨ । ਕਰਤਾਰਪੁਰ ਦੀ ਇਕ ਹੋਰ ਵਿਸ਼ੇਸ਼ਤਾ ਵੀ ਹੈ । ਇਥੇ ਗੁਰੂ ਅਰਜਨ ਦੇਵ ਜੀ ਦੁਆਰਾ ਤਿਆਰ ਕੀਤੀ ਗਈ **ਸ੍ਰੀ ਗੁਰੂ ਗ੍ਰੰਥ ਸਾਹਿਬ** ਦੀ ਬੀੜ ਮੂਲ ਰੂਪ ਵਿਚ ਸੁਰਖਿਅਤ ਹੈ । ਇਸ ਸੁਪ੍ਰਸਿੱਧ ਧਰਮ ਗ੍ਰੰਥ ਜੀ ਦੇ ਦਰਸ਼ਨਾਂ ਲਈ ਸੰਗਤਾਂ ਦੂਰ ਦੂਰ ਤੋਂ ਆਉਂਦੀਆਂ ਰਹਿੰਦੀਆਂ ਹਨ ।

ਗੁਰੂ ਅਰਜਨ ਦੇਵ ਜੀ ਨੇ ਜਨ-ਸੇਵਾ ਹਿਤ, ਨਗਰ, ਧਰਮਸ਼ਾਲਾਂ ਅਤੇ ਤਾਲ ਬਣਵਾਏ । ਉਸ ਸਮੇਂ ਪਾਣੀ ਦੀ ਬਹੁਤ ਕਿੱਲਤ ਸੀ । ਇਸ ਲਈ ਵੱਡੇ ਆਕਾਰ ਦੇ ਤਾਲ ਬਣਵਾਣੇ ਇਕ ਮਹਾਨ ਕਾਰਜ ਸੀ । ਇਨ੍ਹਾਂ ਕੰਮਾਂ ਦਾ ਅਸਰ ਆਮ ਜਨਤਾ ਉਤੇ ਬਹੁਤ ਗਹਿਰਾ ਹੋਇਆ । ਉਹ ਸਿੱਖੀ ਭਾਈਚਾਰੇ ਵਿਚ ਸ਼ਾਮਿਲ ਹੋਣ ਲਗ ਪਏ । ਇਸ ਤਰ੍ਹਾਂ ਸਿੱਖ ਧਰਮ ਦੀ ਬਹੁਤ ਉੱਨਤੀ ਹੋਈ । ਬਾਦਸ਼ਾਹ ਅਕਬਰ ਦਾ ਗੁਰੂ ਜੀ ਨਾਲ ਮੇਲ ਹੋਣਾ ਇਕ ਮਹੱਤਵ ਪੂਰਣ ਘਟਨਾ ਹੈ । **ਅਕਬਰਨਾਮਾ** ਵਿਚ ਲਿਖਿਆ ਹੈ :—

۱۳ر آذر ۴۳ جلوس اکبر بادشاہ ۲۴ر نومبر ۱۵۹۸ء
سیزدہم آذر نزد گوئیند وال دریائے بیاہ بفیل گذشتہ وفیروزی سپاہ براہ پل۔
دریں روز منزل ارجن گورو از قدوم شاہنشاہی تازہ فروغ برگرفت ۔ پدر بر پدر پیشوائے
برہمن کیش است ۔ وفراواں نیایش در دارد ۔ چوں آرزوئے او از روئے
عقیدت بود پذیرفتند .....

(**ਅਕਬਰਨਾਮਾ**, ਜਿਲਦ ਤੀਸਰੀ, ਸਫ਼ਾ ੫੧੪)

ਮੁਨਸ਼ੀ ਸੁਜਾਨ ਰਾਏ ਭੰਡਾਰੀ ਨੇ ਸੰਨ ੧੬੯੫-੯੬ ਈ. ਵਿਚ **ਖ਼ੁਲਾਸਾ-ਤੁ-ਤਵਾਰੀਖ਼** ਲਿਖੀ । ਉਸ ਨੇ ਲਿਖਿਆ ਹੈ ਕਿ ਗੁਰੂ ਜੀ ਨੇ ਅਕਬਰ ਬਾਦਸ਼ਾਹ ਨੂੰ ਕਿਸਾਨਾਂ ਦਾ ਮਾਲੀਆ ਘਟ ਕਰਨ ਲਈ ਸਫ਼ਾਰਸ਼ ਕੀਤੀ । ਇਸ ਦੇ ਫਲਸਰੂਪ ਅਕਬਰ ਨੇ ਮੁਖ਼ੀ ਦੀਵਾਨ ਨੂੰ ਹੁਕਮ ਕੀਤਾ ਕਿ ਦਸ-ਬਾਰਾਂ ਛੀ ਸਦੀ ਦੇ ਹਿਸਾਬ ਰਈਅਤ ਨੂੰ ਮਾਮਲੇ ਵਿਚ ਕਮੀ ਕਰਨ ਅਤੇ ਮਾਮਲਾ ਲੈਣ ਵਾਲਿਆਂ ਨੂੰ ਤਾਕੀਦ ਕਰਨ ਕਿ ਇਸ ਅਨੁਸਾਰ ਪਰਜਾ ਨੂੰ ਰਿਆਇਤ ਕਰਕੇ ਜ਼ਿਆਦਾ ਨਾ ਮੰਗਣ । (**ਖ਼ੁਲਾਸਾ-ਤੁ-ਤਵਾਰੀਖ਼**, ਸਫ਼ਾ ੪੨੫) ।

ਗੁਰੂ ਜੀ ਦੀ ਵਧ ਰਹੀ ਇੱਜ਼ਤ ਉਨ੍ਹਾਂ ਦੇ ਵੱਡੇ ਭਾਈ ਸ੍ਰੀ ਪ੍ਰਿਥੀ ਚੰਦ ਜੀ ਨੂੰ ਚੰਗੀ ਨਹੀਂ ਸੀ ਲਗਦੀ । ਉਸ ਨ ਮੁਕਾਬਲੇ ਤੇ ਗੱਦੀ ਤਾਂ ਸਥਾਪਤ ਕੀਤੀ ਹੋਈ ਸੀ, ਪਰ ਅੰਮ੍ਰਿਤਸਰ

ਵਿਖੇ ਹਰਿਮੰਦਰ ਸਾਹਿਬ ਜੀ ਦੀ ਉਸਾਰੀ ਵੇਖ ਕੇ ਉਸ ਨੇ ਵੀ ਇਸ ਦੀ ਨਕਲ ਉਤੇ ਪਿੰਡ ਹੇਹਰ (ਜ਼ਿਲਾ ਲਾਹੌਰ) ਵਿਖੇ ਤਾਲਾਬ ਅਤੇ ਮੰਦਰ ਦੀ ਉਸਾਰੀ ਕਰਵਾਈ । ਆਪਣੀ ਪੂਜਾ ਹਿਤ ਹੋਰ ਜਤਨ ਵੀ ਕੀਤੇ, ਪਰ ਸਫਲਤਾ ਨਾ ਮਿਲ ਸਕੀ ।

ਭਾਈ ਗੁਰਦਾਸ ਜੀ ਨੇ ਪ੍ਰਿਥੀ ਚੰਦ ਲਈ "ਮੀਣਾ" ਸ਼ਬਦ ਵਰਤਿਆ ਹੈ । ਲਿਖਿਆ ਹੈ :—

**ਮੀਣਾ ਹੋਆ ਪਿਰਥੀਆ ਕਰ ਕਰ**
**ਤੋਢਕ ਬਰਲ ਚਲਾਯਾ ॥ ੫ ॥**

(**ਵਾਰ, XXVI**, ੩੩)

ਦਰਅਸਲ ਪ੍ਰਿਥੀ ਚੰਦ ਵੱਡੇ ਪੁੱਤਰ ਦੀ ਹੈਸੀਅਤ ਵਿਚ ਗੁਰਿਆਈ ਨਾ ਮਿਲਣ ਕਰਕੇ ਦੁਖੀ ਸੀ । ਉਸ ਨੇ ਪਿਤਾ ਨਾਲ ਵੀ ਚੰਗਾ ਸਲੂਕ ਨਹੀਂ ਕੀਤਾ ਸੀ । ਇਸ ਗੱਲ ਦਾ ਸੰਕੇਤ ਗੁਰੂ ਰਾਮਦਾਸ ਜੀ ਦੀ ਬਾਣੀ ਵਿਚ ਹੈ :—

**ਕਾਹੇ ਪੂਤ ਝਗਰਤ ਹਉ ਸੰਗਿ ਬਾਪ ॥**
**ਜਿਨ ਕੇ ਜਣੇ ਬਡੀਰੇ ਤੁਮ ਹਉ**
**ਤਿਨ ਸਿਉ ਝਗਰਤ ਪਾਪ ॥ ੧ ॥ ਰਹਾਉ ॥**

ਸਾਰਗ ਮਹਲਾ ੪–੭, ਸਫ਼ਾ ੧੨੦੦

ਇਤਿਹਾਸਕ ਸਮਾਚਾਰਾਂ ਤੋਂ ਸਿੱਧ ਹੁੰਦਾ ਹੈ ਕਿ ਪ੍ਰਿਥੀ ਚੰਦ ਦਾ ਰਵਈਆ ਸਾਰੀ ਉਮਰ ਚੰਗਾ ਨਹੀਂ ਰਿਹਾ । ਸੁਲਹੀ ਖਾਂ ਨਾਲ ਮਿਲ ਕੇ ਉਸ ਨੇ ਕਈ ਗੋਂਦਾਂ ਗੁੰਦੀਆਂ । ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਸਪਸ਼ਟ ਹਵਾਲਾ ਹੈ :—

**ਸੁਲਹੀ ਤੇ ਨਾਰਾਇਣ ਰਾਖੁ ॥**
**ਸੁਲਹੀ ਕਾ ਹਾਥੁ ਕਹੀ ਨ ਪਹੁਚੈ**
**ਸੁਲਹੀ ਹੋਇ ਮੂਆ ਨਾਪਾਕੁ ॥ ੧ ॥ ਰਹਾਉ ॥ ...**
**ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ**
**ਜਿਨਿ ਜਨ ਕਾ ਕੀਨੋ ਪੂਰਨ ਵਾਕੁ ॥ ੨ ॥**

ਬਿਲਾ. ਮਹਲਾ ੫–੧੦੪, ਸਫ਼ਾ ੮੨੫

ਪ੍ਰਿਥੀ ਚੰਦ ਬਦਲੇ ਦੀ ਭਾਵਨਾ ਤੋਂ ਕਦੇ ਵੀ ਉਪਰ ਨਾ ਉਠ ਸਕਿਆ । ਗੁਰੂ ਅਰਜਨ ਦੇਵ ਜੀ ਦੇ ਗ੍ਰਿਹ ਵਿਖੇ ਮਾਤਾ ਗੰਗਾ ਜੀ ਦੇ ਉਦਰ ਤੋਂ ਹਰਿਗੋਬਿੰਦ ਜੀ ਦੇ ਜਨਮ ਹੋਣ ਉਪਰੰਤ ਪ੍ਰਿਥੀ ਚੰਦ ਦੇ ਅੰਦਰ ਈਰਖਾ ਦੀ ਅਗਨੀ ਹੋਰ ਤੇਜ਼ ਹੋ ਗਈ । ਉਸ ਨੇ ਬਾਲਕ ਹਰਿਗੋਬਿੰਦ ਜੀ ਨੂੰ ਮਰਵਾਣ ਲਈ ਕਈ ਜਤਨ ਕੀਤੇ ਜੋ ਨਿਸਫਲ ਰਹੇ । ਗੁਰੂ ਜੀ ਦੇ ਜੀਵਨ ਸਮਾਚਾਰਾਂ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਉਨ੍ਹਾਂ ਦੀ ਉੱਚ-ਆਤਮਕ ਅਵਸਥਾ ਨੇ ਉਨ੍ਹਾਂ ਨੂੰ ਬਦਲੇ ਦੀ ਭਾਵਨਾ ਤੋਂ ਉਪਰ ਰਖਿਆ । ਉਹ ਹਮੇਸ਼ਾਂ ਉਸ ਪ੍ਰਭੂ ਦੀ ਆਗਿਆ ਵਿਚ ਰਹਿ ਕੇ ਉਸ ਦੀ ਟੇਕ ਵਿਚ ਹੀ ਆਪਣਾ ਬਚਾਉ ਸਮਝਦੇ ਸਨ । ਇਨ੍ਹਾਂ ਵਿਚਾਰਾਂ ਦੇ ਪ੍ਰਮਾਣ ਗੁਰੂ ਜੀ ਦੀ ਬਾਣੀ ਵਿਚ ਅਨੇਕਾਂ ਥਾਈਂ ਮਿਲਦੇ ਹਨ ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਕਲਨ ਤਥਾ ਸਪਾਦਨ

**ਸ੍ਰੀ ਗੁਰੂ ਗ੍ਰੰਥ ਸਾਹਿਬ** ਜੀ ਦਾ ਸੰਕਲਨ ਤਥਾ ਸੰਪਾਦਨ ਇਕ ਮਹਾਨ ਕਾਰਜ ਸੀ । ਗੁਰੂ ਅਰਜਨ ਦੇਵ ਜੀ ਦੇ ਉੱਦਮ ਨਾਲ ਇਸ ਨੂੰ ਸੰਪੂਰਨਤਾ ਪ੍ਰਾਪਤ ਹੋਈ । ਇਸ ਸੰਬੰਧੀ ਇਹ ਨੁਕਤੇ ਵਿਚਾਰ ਦੇ ਮੁਥਾਜ ਹਨ :—

(੧) ਗ੍ਰੰਥ ਦੀ ਤਿਆਰੀ ਦਾ ਪ੍ਰਯੋਜਨ ।

(੨) ਸੰਕਲਿਤ ਸਮਿੱਗ੍ਰੀ ਦੀ ਪ੍ਰਾਪਤੀ ਅਤੇ ਸੰਪਾਦਨ ।

(੩) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਸ਼ੇਸ਼ਤਾ ।

(੧) ਗੁਰੂ ਅਰਜਨ ਦੇਵ ਜੀ ਨੇ ਇਹ ਗ੍ਰੰਥ ਕਿਉਂ ਤਿਆਰ ਕੀਤਾ ? ਇਸ ਸੰਬੰਧੀ ਕਈ ਖਿਆਲ ਹਨ । ਆਮ ਇਹ ਪ੍ਰਚਲਤ ਹੈ ਕਿ ਗੁਰੂ ਜੀ ਨੇ ਸਿੱਖ ਧਰਮ ਦਾ ਕੇਂਦਰੀ ਅਸਥਾਨ ਸਥਾਪਤ ਕਰਨ ਉਪਰੰਤ, ਸਿੱਖਾਂ ਦੇ ਉੱਧਾਰ ਲਈ, ਹੋਰ ਧਰਮਾਂ ਦੇ ਗ੍ਰੰਥਾਂ ਨੂੰ ਵੇਖ ਕੇ ਆਪਣੇ ਮਤ ਦਾ ਵੀ ਗ੍ਰੰਥ ਤਿਆਰ ਕੀਤਾ । ਇਸ ਵਿਚ ਸਿੱਖੀ ਜੀਵਨ ਦੇ ਆਦਰਸ਼ਾਂ ਨੂੰ ਇਕ ਸੰਚੇ ਵਿਚ ਇਕੱਤਰ ਕਰਕੇ ਪ੍ਰਮਾਣਿਕਤਾ ਦਿਤੀ । ਦੂਜਾ ਮਤ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਬਾਣੀ ਲਿਖਤੀ ਰੂਪ ਵਿਚ ਉਪਲਬਧ ਨਾ ਹੋਣ ਕਾਰਨ "ਨਾਨਕ" ਨਾਉਂ ਹੇਠ ਕਈ ਕਵੀਆਂ ਨੇ ਵੀ ਬਾਣੀ ਉਚਾਰਨੀ ਅਰੰਭ ਕਰ ਦਿਤੀ ਸੀ । ਇਸ ਦੇ ਫਲਸਰੂਪ ਨਾਨਕ ਪੰਥੀਆਂ ਲਈ ਇਸ ਗੱਲ ਦਾ ਨਿਰਣਾ ਕਰਨਾ ਕਠਿਨ ਹੋ ਗਿਆ ਕਿ ਕਿਹੜੀ ਬਾਣੀ ਗੁਰੂ ਸਾਹਿਬਾਨ ਦੀ ਹੈ ਜੋ ਸਤਿਕਾਰ ਯੋਗ ਹੈ ? ਜਦ ਸਿੱਖਾਂ ਨੇ ਆਪਣੀ ਇਸ ਸਮੱਸਿਆ ਨੂੰ ਗੁਰੂ ਅਰਜਨ ਦੇਵ ਜੀ ਪਾਸ ਪ੍ਰਗਟ ਕੀਤਾ ਤਾਂ ਗੁਰੂ ਜੀ ਨੇ ਬੀੜ ਤਿਆਰ ਕਰਨੀ ਅਰੰਭ ਕੀਤੀ । ਕੇਸਰ ਸਿੰਘ ਨੇ ਆਪਣੀ ਲਿਖਤ "**ਬੰਸਾਵਲੀਨਾਮਾ**" ਵਿਚ ਇਸ ਵਿਸ਼ੇ ਸੰਬੰਧੀ ਆਪਣੇ ਵਿਚਾਰਾਂ ਨੂੰ ਇਸ ਪ੍ਰਕਾਰ ਪ੍ਰਗਟ ਕੀਤਾ ਹੈ :—

**ਮਿਹਰਵਾਨ ਪੁਤੁ ਪ੍ਰਿਥੀਏ ਦਾ ਕਬੀਸਰੀ ਕਰੇ ।**
**ਪਾਰਸੀ ਹਿੰਦਵੀ ਸਹੰਸਕ੍ਰਿਤ ਨਾਲੇ ਗੁਰਮੁਖੀ ਪੜ੍ਹੇ ।**
**ਤਿਨ ਭੀ ਬਾਣੀ ਬਹੁਤ ਬਣਾਈ ।**
**ਭੋਗੁ ਗੁਰੂ ਨਾਨਕ ਜੀ ਦਾ ਹੀ ਪਾਈ ॥ ੮੭ ॥**
**ਡੂਮ ਲਗੇ ਸਬਦ ਮੀਣਿਆਂ ਦੇ ਗਾਵਨਿ ।**
**ਦੂਯਾ ਦਰਬਾਰ ਵਡਾ ਗੁਰਿਆਈ ਦਾ ਲਗੇ ਬਣਾਵਨਿ ।**

**ਮੀਣਿਆਂ ਭੀ ਪੁਸਤਕੁ ਇਕ ਗ੍ਰੰਥ ਬਣਾਇਆ ।**
**ਚਹੁੰ ਪਾਤਿਸਾਹੀਆਂ ਦੀ ਸਬਦ ਬਾਣੀ**
**ਲਿਖ ਵਿਚਿ ਪਾਇਆ ॥ ੮੮ ॥ ...**
**ਕਿਸੇ ਸਿਖ ਸਬਦ ਮਿਹਰਵਾਨ ਦਾ ਕੀਰਤਨ ਵਿਚਿ ਪੜਿਆ ।**
**ਸੋ ਸਰਵਣੀ ਗੁਰੂ ਅਰਜਨ ਜੀ ਦੀ ਪਰਿਆ ॥ ੯੨ ॥**
**ਬਚਨ ਕੀਤਾ ਭਾਈ ਗੁਰਦਾਸ ਗੁਰੂ ਦੀ ਬਾਣੀ ਜੁਦਾ ਕਰੀਏ ।**
**ਮੀਣੇ ਪਾਂਦੇ ਨੀ ਰਲਾ ਸੇ ਵਿਚਿ ਰਲਾ ਨ ਧਰੀਏ ।**
**ਸੋ ਸਾਹਿਬ ਬਾਣੀ ਉਚਾਰੁ ਅਗੇ ਹੀ ਕਰਤ ਸੇ ਭਏ ।**
**ਸੋ ਭਾਈ ਗੁਰਦਾਸ ਸਭ ਇਕਤ੍ਰ ਕਰ ਲਏ ॥ ੯੩ ॥**
(**ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ**, ਕ੍ਰਿਤ ਕੇਸਰ ਸਿੰਘ ਛਿੱਬਰ, ਰਚਨ ਕਾਲ ੧੭੬੯ ਈ., ਚਰਣ, ੫)

ਇਸ ਤਰ੍ਹਾਂ ਗੁਰੂ ਅਰਜਨ ਦੇਵ ਜੀ ਨੇ **ਸ੍ਰੀ ਗੁਰੂ ਗ੍ਰੰਥ ਸਾਹਿਬ** ਜੀ ਦੀ ਬੀੜ ਤਿਆਰ ਕਰਨ ਦਾ ਮਹਾਨ ਕਾਰਜ ਅਰੰਭ ਕੀਤਾ ।

(੨) ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਸੰਭਾਲਣ ਦਾ ਕੰਮ ਉਨ੍ਹਾਂ ਦੇ ਜੀਵਨ ਕਾਲ ਵਿਚ ਹੀ ਅਰੰਭ ਹੋ ਗਿਆ ਸੀ । ਕਈ ਭਗਤ ਬਾਣੀਆਂ ਵੀ ਗੁਰੂ ਜੀ ਪਾਸ ਮੌਜੂਦ ਸਨ । ਇਸ ਸੇਵਾ ਵਿਚ ਭਾਈ ਲਹਿਣਾ ਜੀ (ਗੁਰੂ ਅੰਗਦ ਦੇਵ ਜੀ) ਦੇ ਉੱਦਮ ਸ਼ਲਾਘਾਯੋਗ ਹਨ । ਇਹ ਸਿਲਸਲਾ ਇਸੇ ਤਰ੍ਹਾਂ ਹੀ ਜਾਰੀ ਰਿਹਾ । ਇਸ ਕਥਨ ਦੀ ਗਵਾਹੀ ਗੁਰਬਾਣੀ ਦੇ ਗੰਭੀਰ ਅਧਿਐਨ ਤੋਂ ਮਿਲਦੀ ਹੈ । ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਅਰਜਨ ਦੇਵ ਜੀ ਤਕ ਹੋਏ ਗੁਰੂ ਸਾਹਿਬਾਨ ਦੀ ਬਾਣੀ ਦੇ ਮੇਲਾਨ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਹਰ ਗੁਰੂ ਸਾਹਿਬ ਪਾਸ ਉਨ੍ਹਾਂ ਤੋਂ ਪਹਿਲਾਂ ਹੋ ਚੁਕੇ ਗੁਰੂ ਸਾਹਿਬਾਨ ਦੀ ਬਾਣੀ ਮੌਜੂਦ ਸੀ ।

ਸਮੱਗਰ ਬਾਣੀ ਦੇ ਕੁਝ ਭਾਗ ਬਾਬਾ ਮੋਹਨ ਜੀ ਪਾਸ ਗੋਇੰਦਵਾਲ ਵਿਖੇ ਸੁਰਖਿਅਤ ਪਈਆਂ ਦੋ ਪੋਥੀਆਂ ਵਿਚ ਵੀ ਦਰਜ ਸਨ । ਇਹ ਬਾਵਾ ਸਹੰਸਰ ਰਾਮ ਜੀ ਦੇ ਹੱਥਾਂ ਦੀ ਲਿਖਤ ਮੰਨੀ ਜਾਂਦੀ ਹੈ । ਦੋਵੇਂ ਪੋਥੀਆਂ ਅਜ ਕਲ੍ਹ (੧੯੭੪ ਈ.) ਵਿਚ ਹੇਠ ਦਿਤੇ ਟਿਕਾਣਿਆਂ ਉਤੇ ਮੌਜੂਦ ਹਨ :—

(ੳ) ਬਾਵਾ ਗਿਆਨ ਚੰਦ ਭੱਲਾ, ਪਿੰਡ ਅਹੀਆਪੁਰ, ਜ਼ਿਲਾ ਹੁਸ਼ਿਆਰਪੁਰ ।

(ਅ) ਬਾਵਾ ਭਗਤ ਸਿੰਘ ਭੱਲਾ, ਮਕਾਨ ਨੰਬਰ ੧੬੦, ਵਾਰਡ ਨੰਬਰ ੩, ਪਟਿਆਲਾ ।

ਇਨ੍ਹਾਂ ਪੋਥੀਆਂ ਸੰਬੰਧੀ ਭਾਈ ਜੋਧ ਸਿੰਘ ਜੀ ਨੇ ਕਾਫ਼ੀ ਖੋਜ ਕੀਤੀ ਹੈ । ਉਨ੍ਹਾਂ ਨੇ ਬਾਬਾ ਪ੍ਰੇਮ ਸਿੰਘ ਜੀ ਹੋਤੀ ਵਾਲਿਆਂ ਦੀਆਂ ਦੋ ਚਿਠੀਆਂ (ਮਿਤੀ ਅਗਸਤ ੩੧, ੧੯੪੬ ਅਤੇ ਸਤੰਬਰ ੧੦, ੧੯੪੬) ਪ੍ਰਕਾਸ਼ਿਤ ਕੀਤੀਆਂ ਹਨ ਜੋ ਇਸ ਵਿਸ਼ੇ ਉਤੇ ਕਾਫ਼ੀ ਰੌਸ਼ਨੀ ਪਾਉਂਦੀਆਂ ਹਨ । ਇਨ੍ਹਾਂ ਦੇ ਮਹੱਤਵਪੂਰਣ ਅੰਸ਼ ਇਸ ਪ੍ਰਕਾਰ ਹਨ :—

**ਨਕਲ ਚਿਠੀ ਬਾਬਾ ਪ੍ਰੇਮ ਸਿੰਘ ਜੀ ਹੋਤੀ**

ਮਿਤੀ ੩੧-੮-੪੬

(੧) ਇਨ੍ਹਾਂ ਦੋਹਾਂ ਪੋਥੀਆਂ ਵਿਚ ਜਪੁ ਜੀ ਸਾਹਿਬ ਅਤੇ ਰਹਿਰਾਸ ਨਾਮ ਦੀ ਬਾਣੀ ਕਿਤੇ ਵੀ ਨਹੀਂ ਲਿਖੀ ਅਤੇ ਨਾ ਹੀ ਸਿਰੀਰਾਗੁ ਰਾਗ ਦਿਤਾ ਹੈ । ਜਪੁ ਜੀ ਬਾਰੇ ਗੁਰੂ ਅਰਜਨ ਦੇਵ ਨੇ ਆਦਿ ਬੀੜ ਵਿਚ ਸੂਚਨਾ ਲਿਖ ਦਿਤੀ ਹੈ ਕਿ "ਗੁਰੂ ਰਾਮ ਦਾਸ ਜੀ ਦੇ ਲਿਖੇ ਜਪੁ ਤੋਂ ਨਕਲ ਕੀਤਾ ।"

(੨) ਪਹਿਲੀ ਪੋਥੀ ਰਾਗ ਸੂਹੀ ਤੋਂ ਅਰੰਭ ਹੁੰਦੀ ਹੈ ਜਿਥੇ ਪਹਲਾ ਸ਼ਬਦ ਇਹ ਦਿਤਾ ਹੈ "**ਭਾਂਡਾ ਧੋਇ ਬੈਸਿ ਧੂਪੁ ਦੇਵਹੁ**" ਅਤੇ ਦੂਜੀ ਪੋਥੀ ਰਾਗ ਰਾਮਕਲੀ ਤੋਂ ਸ਼ੁਰੂ ਹੁੰਦੀ ਹੈ । ਇਹ ਪਹਿਲਾ ਸ਼ਬਦ ਹੈ "**ਕੋਈ ਪੜਤਾ ਸਹਸਾਕਿਰਤਾ ਕੋਈ ਪੜੈ ਪੁਰਾਨਾ ॥**"

(੩) "**ਜਿਤੁ ਦਰਿ ਲਖ ਮਹੰਮਦਾ**", "**ਬਾਇ ਆਤਸਿ ਆਬ**" **ਰਤਨਮਾਲਾ, ਹਕੀਕਤਿ ਰਾਹ ਮੁਕਾਮ ਸਿਵਨਾਭ ਰਾਜੇ ਕੀ** ਉਪਰੋਕਤ ਬਾਣੀਆਂ ਵਿਚੋਂ ਸੰਚੀਆਂ ਵਿਚ ਇਕ ਵੀ ਨਹੀਂ ।

(੪) ਭਗਤਾਂ ਦੀ ਬਾਣੀ ਹਰ ਇਕ ਰਾਗ ਦੇ ਪਿਛੇ ਲਿਖੀ ਗਈ ਹੈ । ਤਰਤੀਬ ਬੀ ਗੁਰੂ ਗ੍ਰੰਥ ਸਾਹਿਬ ਵਾਲੀ ਹੈ ।

(੫) ਪੰਨੇ ਪਹਿਲੀ ਪੋਥੀ ਦੇ ੩੦੦ ਹਨ ਅਤੇ ਦੂਜੀ ਦੇ ੨੨੪, ਜੁਮਲਾ ੫੨੪ ਪੰਨੇ ਹਨ, ਜਿਨ੍ਹਾਂ ਦੇ ੧੦੪੮ ਸਫ਼ੇ ਬਣਦੇ ਹਨ ।

(੬) ਹਰ ਇਕ ਸਫ਼ੇ ਪਰ ੧੩ ਸਤਰਾਂ ਹਨ ਅਤੇ ਹਰ ਪਾਲ ਵਿਚ ੧੩ ਅੱਖਰ (ਲਫ਼ਜ਼) ਇਕੋ ਜਿਹੇ ਮੋਟਾਈ ਦੇ ਲਿਖੇ ਹਨ ।

(੭) ਦੋਹੇ ਸੰਚੀਆਂ ਇਕੋ ਹਥ ਲਿਖਤ ਦੀਆਂ ਹਨ ਕੇਵਲ ਦੋ ਥਾਂ ਲਿਖਤ ਕਿਸੇ ਦੂਜੀ ਕਲਮ ਤੋਂ ਹੈ । ਜਿਸ ਵਿਚ ਕੇਵਲ ਦੋ ਸ਼ਬਦ ਹਨ । ਇਹ ਨਵੀਂ ਲਿਖਤ ਬਾਬੇ ਜੇਠੇ ਜੀ (ਗੁਰੂ ਰਾਮਦਾਸ ਜੀ) ਦੇ ਅੱਖਰਾਂ ਨਾਲ ਮਿਲਦੀ ਹੈ — ਹੇਠ ਪੰਨਾ ੯੪ ਪਰ ਲਿਖਿਆ ਹੈ "ਗੁਲਾਮ ਮਸਤਾਨ ਜੇਠ ਚੰਦ" ।

(੮) ਸੰਚੀਆਂ ਦੀ ਲਿਖਤ ਦੇ ਅੱਖਰ ਦੀ ਲੰਮਾਈ ਅੱਧੀ ਇੰਚ ਅਤੇ ਮੋਟਾਈ ਤਿੰਨ ਸੂਤਰ ਹੈ । ਲਿਖਤ ਵਿਚ ਕਈ ਅੱਖਰ ਸਾਰਦਾ ਤੇ ਟਾਕਰੀ ਦੇ ਮਿਲੇ ਹੋਏ ਹਨ ।

(੯) ਦੋਹਾਂ ਪੋਥੀਆਂ ਵਿਚ ਥਾਉਂ ਥਾਂਈ ਪੰਨੇ ਕੋਰੇ ਛਡੇ ਹੋਏ ਹਨ ।

(੧੦) ਦੋਹਾਂ ਪੋਥੀਆਂ ਦਾ ਹਾਸ਼ੀਆ ਇਕੋ ਜਿਨਾ ਛਡਿਆ ਹੈ ।

(ਆਧਾਰਿਤ, **ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ**, ਸਫ਼ਾ ੧੨੩)

**ਨਕਲ ਚਿਠੀ ਬਾਬਾ ਪ੍ਰੇਮ ਸਿੰਘ ਜੀ ਹੋਤੀ**
**ਮਿਤੀ ੧੦-੯-੧੯੪੬**

(੧) ਸ੍ਰੀ ਬਾਬਾ ਮੋਹਨ ਜੀ ਦੀਆਂ ਦੋਹਾਂ ਪੋਥੀਆਂ ਵਿਚ ਮੀਰਾਬਾਈ ਅਤੇ ਸੂਰਦਾਸ ਦੇ ਦੋਨੋ ਸ਼ਬਦ ਨਹੀਂ ਹਨ।

(੨) ਕਬੀਰ ਜੀ ਦਾ ਸ਼ਬਦ "**ਦੇਖੌ ਲੋਗਾ ਹਰਿ ਕੀ ਸਗਾਈ**" ਨਹੀਂ ਹੈ।

(੩) ਗੁਰੂ ਸਾਹਿਬਾਨ ਦੇ ਸਾਰੇ ਸ਼ਬਦ ਜਿਨੇ ਦੋਹਾਂ ਪੋਥੀਆਂ ਵਿਚ ਹਨ ਸਭ ਗੁਰੂ ਗ੍ਰੰਥ ਸਾਹਿਬ ਵਿਚ ਚਾੜ੍ਹੇ ਗਏ ਹਨ।

(੪) ਭਗਤਾਂ ਦੀ ਬਾਣੀ ਵਿਚੋਂ ੭ ਸ਼ਬਦ ਸ੍ਰੀ ਕਬੀਰ ਜੀ ਦੇ, ਦੋ ਸ਼ਬਦ ਨਾਮਦੇਵ ਜੀ ਦੇ ਛਡ ਦਿਤੇ ਗਏ ਹਨ।

(੫) ਇਨ੍ਹਾਂ ਦੋਹਾਂ ਪੋਥੀਆਂ ਵਿਚ ੧੫ ਰਾਗ ਲਿਖੇ ਗਏ ਹਨ ਹੋਰ ੧੫ ਬੀ ਗੁਰੂ ਅਰਜਨ ਸਾਹਿਬ ਨੇ (ਚਾਹੀਦਾ ਹੈ ਗੁਰੂ ਰਾਮਦਾਸ ਜੀ ਨੇ) ਰਚੇ ਹਨ। ਇਕ ਰਾਗ ਜੈਜਾਵੰਤੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਰਚਿਤ ਹੈ। ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੩੧ ਰਾਗ ਬਣਦੇ ਹਨ।

(ਵੇਖੋ, **ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ**, ਸਫ਼ਾ ੧੨੪)

ਇਤਿਹਾਸਕਾਰ ਦੱਸਦੇ ਹਨ ਕਿ ਇਹ ਦੋਵੇਂ ਪੋਥੀਆਂ ਵੀ ਗੁਰੂ ਅਰਜਨ ਦੇਵ ਜੀ ਨੇ ਆਦਰ ਸਹਿਤ ਬਾਬਾ ਮੋਹਨ ਜੀ ਪਾਸੋਂ ਪ੍ਰਾਪਤ ਕੀਤੀਆਂ। ਇਸ ਤਰ੍ਹਾਂ ਸਾਰੀ ਇਕਤਰਿਤ ਸਮਿੱਗ੍ਰੀ ਨੂੰ ਵਿਚਾਰਗੋਚਰ ਕਰਕੇ ਬਾਣੀ ਨੂੰ ਗ੍ਰੰਥ ਸਾਹਿਬ ਵਿਚ, ਆਪਣੀ ਉਚਾਰੀ ਬਾਣੀ ਸਮੇਤ, ਅੰਕਤ ਕਰਨ ਲਈ ਪ੍ਰਵਾਨਗੀ ਦਿਤੀ। ਇਸ ਤੋਂ ਇਲਾਵਾ ਭੱਟਾਂ ਆਦਿ ਦੀ ਬਾਣੀ ਨੂੰ ਵੀ ਸਵੀਕਾਰ ਕੀਤਾ। ਗੁਰੂ ਜੀ ਨੇ ਭਾਈ ਗੁਰਦਾਸ ਆਦਿ ਸਿੱਖਾਂ ਦੀ ਸਹਾਇਤਾ ਨਾਲ ਰਾਮਸਰ ਦੇ ਕੰਢੇ ਇਕਾਂਤਮਈ ਵਾਯੂਮੰਡਲ ਵਿਚ ਬਿਰਾਜ ਕੇ ਇਹ ਬੀੜ ਤਿਆਰ ਕੀਤੀ।

ਇਤਿਹਾਸਕਾਰ ਇਸ ਗੱਲ ਨਾਲ ਸਹਿਮਤ ਹਨ ਕਿ ਇਹ ਬੀੜ ੧੬੦੪ ਈ. ਵਿਚ ਸੰਪੂਰਨ ਹੋਈ ਸੀ। (ਵਿਸਥਾਰ ਲਈ ਵੇਖੋ, **ਪਰਮ ਪਵਿੱਤ੍ਰ ਆਦਿ ਬੀੜ ਦਾ ਸੰਕਲਨਾ ਕਾਲ**, ਲਿਖਤ ਗਿਆਨੀ ਮਹਾਂ ਸਿੰਘ, ਅੰਮ੍ਰਿਤਸਰ, ਨਵੰਬਰ ੧੯੫੨)। ਗੁਰੂ ਅਰਜਨ ਦੇਵ ਜੀ ਦੀ ਆਗਿਆ ਅਨੁਸਾਰ ਬੜੇ ਸਨਮਾਨ ਨਾਲ ਇਸ ਦਾ ਪ੍ਰਕਾਸ਼ ਹਰਿਮੰਦਰ ਸਾਹਿਬ ਵਿਖੇ ਸੰਮਤ ੧੬੬੧ ਬਿਕ੍ਰਮੀ ਭਾਦੋਂ ਸੁਦੀ ਏਕਮ (ਅਗਸਤ ੧੬, ੧੬੦੪) ਨੂੰ ਕੀਤਾ ਗਿਆ। **ਭਾਈ ਬੁੱਢਾ** ਜੀ ਨੂੰ ਗ੍ਰੰਥੀ ਦੀ ਪਦਵੀ ਬਖਸ਼ੀ ਗਈ। ਇਸ ਬੀੜ ਦਾ ਪ੍ਰਕਾਸ਼ ਪ੍ਰਤੀਦਿਨ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਤਕ ਲਗਾਤਾਰ ਹਰਿਮੰਦਰ ਸਾਹਿਬ ਵਿਖੇ ਹੁੰਦਾ ਰਿਹਾ। ਅੰਮ੍ਰਿਤਸਰ ਛਡਣ ਪਿਛੋਂ ਜਦ ਆਪ ਕੀਰਤਪੁਰ ਜਾ ਆਬਾਦ ਹੋਏ ਤਾਂ ਇਹ ਪਾਵਨ ਬੀੜ ਸੋਢੀ ਸਾਹਿਬਜ਼ਾਦਿਆਂ ਪਾਸ ਕਰਤਾਰਪੁਰ ਵਿਖੇ ਛਡ ਗਏ ਜੋ ਹੁਣ ਤਕ ਉਥੇ ਹੀ ਮੌਜੂਦ ਹੈ। ਅਜ ਕਲ੍ਹ ਸੋਢੀ ਅਮਰਜੀਤ ਸਿੰਘ ਜੀ ਇਸ ਦੀ ਸੇਵਾ ਕਰ ਰਹੇ ਹਨ। ਸੰਗਤਾਂ ਨੂੰ ਹਰ ਸੰਗਰਾਂਦ ਦੇ ਦਿਨ ਇਸ ਪਵਿਤਰ ਬੀੜ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੁੰਦਾ ਹੈ। ਇਹ ਬੀੜ ਚੂੰਕਿ ਕਰਤਾਰਪੁਰ ਵਿਖੇ ਵਿਦਮਾਨ ਹੈ। ਇਸ ਲਈ ਇਸ ਦਾ ਆਮ ਪ੍ਰਚਲਤ ਨਾਮ "**ਸ੍ਰੀ ਕਰਤਾਰਪੁਰੀ ਬੀੜ**" ਹੈ। ਇਸ ਬੀੜ ਸੰਬੰਧੀ ਵਿਸਥਾਰ ਸਹਿਤ ਜਾਣਕਾਰੀ ਲਈ ਵੇਖੋ, **ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ**, ਕ੍ਰਿਤ ਭਾਈ ਜੋਧ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦਸੰਬਰ ੧੯੬੮।

ਇਸ ਬੀੜ ਦੇ ਵੀ ਸਮੇਂ ਸਮੇਂ ਉਤਾਰੇ ਹੁੰਦੇ ਰਹੇ। ਇਕ ਲਿਖਤੀ ਬੀੜ ਜੋ ਗੁਰੂ ਹਰਿਰਾਏ ਸਾਹਿਬ ਜੀ ਨੇ ਆਪਣੇ ਸਾਹਿਬਜ਼ਾਦੇ ਬਾਬਾ ਰਾਮਰਾਇ ਜੀ ਨੂੰ ਦਿੱਲੀ ਰਵਾਨਾ ਕਰਨ ਸਮੇਂ ਨਾਲ ਦਿਤੀ ਸੀ ਉਹ ਅਜ ਕਲ੍ਹ ਵੀ ਡੇਹਰਾਦੂਨ ਵਿਖੇ ਸ੍ਰੀ ਮਹੰਤ ਇੰਦਰੇਸ਼ਚਰਨ ਦਾਸ ਜੀ ਪਾਸ ਮੌਜੂਦ ਹੈ।

### ਬੀੜਾਂ ਦੇ ਭੇਦ

ਸਿੱਖ ਧਰਮ ਵਿਚ ਆਮ ਤੌਰ ਤੇ ਤਿੰਨ ਪ੍ਰਕਾਰ ਦੀਆਂ ਬੀੜਾਂ ਦਾ ਉਲੇਖ ਹੈ :—

(i) **ਕਰਤਾਰਪੁਰ ਵਾਲੀ ਬੀੜ**, ਇਸ ਦਾ ਵਿਸਥਾਰ ਸਹਿਤ ਵਰਣਨ ਉਪਰ ਦਿਤਾ ਗਿਆ ਹੈ।

(ii) **ਭਾਈ ਬੰਨੋ ਦੀ ਬੀੜ**, ਇਸ ਬਾਰੇ ਆਮ ਪ੍ਰਚਲਤ ਰਵਾਇਤ ਹੈ, ਕਿ ਮਾਂਗਟ ਨਿਵਾਸੀ ਭਾਈ ਬੰਨੋ ਗੁਰੂ ਅਰਜਨ ਦੇਵ ਜੀ ਦੇ ਸਿੱਖ ਹੋਏ ਹਨ। ਗੁਰੂ ਜੀ ਨੇ ਬੀੜ ਤਿਆਰ ਹੋਣ ਉਪਰੰਤ ਭਾਈ ਬੰਨੋ ਜੀ ਨੂੰ ਗ੍ਰੰਥ ਸਾਹਿਬ ਜੀ ਦੀ ਜਿਲਦ ਲਾਹੌਰ ਤੋਂ ਬੰਧਵਾਉਣ ਲਈ ਸੇਵਾ ਬਖਸ਼ੀ। ਇਸ ਸਮੇਂ ਮੂਲ ਬੀੜ ਤੋਂ ਉਤਾਰਾ ਕਰਕੇ ਜੋ ਬੀੜ ਤਿਆਰ ਕੀਤੀ ਗਈ ਉਹ ਭਾਈ ਬੰਨੋ ਵਾਲੀ ਬੀੜ ਦੇ ਨਾਮ ਨਾਲ ਪ੍ਰਸਿੱਧ ਹੈ। ਗੁਰੂ ਜੀ ਨੇ ਜਦ ਇਸ ਬੀੜ ਨੂੰ ਵੇਖਿਆ ਤਾਂ ਪਤਾ ਲੱਗਾ ਕਿ "ਰਾਗ ਮਾਲਾ" ਤੋਂ ਪਹਿਲੇ ਇਹ ਬਾਣੀ ਵਾਧੂ ਦਰਜ ਹੈ :—

(੧) ਜਿਤੁ ਦਰਿ ਲਖ ਮਹੰਮਦਾ ... ... (ਤਿੰਨ ਸ਼ਬਦ)।
(੨) ਬਾਇ ਆਤਸਿ ਆਬ ... ... (ਸੋਲਾਂ ਸਲੋਕ)।
(੩) ਰਤਨਮਾਲਾ ... ... (ਪੱਚੀ ਪਦ)।
(੪) ਹਕੀਕਤਿ ਰਾਹ ਮੁਕਾਮ ਸਿਵਨਾਭ ਰਾਜੇ ਕੀ। ਭਗਤ ਬਾਣੀ ਵਿਚ ਵੀ ਦੋ ਤਬਦੀਲੀਆਂ ਹਨ :—

(੧) ਰਾਗ ਸਾਰੰਗ ਵਿਚ ਭਗਤ ਸੂਰਦਾਸ ਦੀ ਇਸ ਤੁਕ ਦੀ ਥਾਂ ਸਾਰਾ ਸ਼ਬਦ ਹੈ। ਤੁਕ ਇਸ ਪ੍ਰਕਾਰ ਹੈ :—
**ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥**

(੨) ਮਾਰੂ ਰਾਗ ਵਿਚ ਮੀਰਾਂਬਾਈ ਦਾ ਇਹ ਸ਼ਬਦ ਹੈ :—

**ਮਨੁ ਮਾਰੇ ਬਾਧਿਓ ਮਾਈ ॥ ...**

ਇਸ ਤੋਂ ਇਲਾਵਾ ਹੋਰ ਵਾਧੂ ਬਾਣੀ ਇਹ ਹੈ, ਜਿਸ ਦਾ ਵਰਣਨ ਭਾਈ ਕਾਨ੍ਹ ਸਿੰਘ ਜੀ ਨੇ ਇਉਂ ਦਰਸਾਇਆ ਹੈ :—

(ੳ) ਰਾਗ ਸੋਰਠਿ ਵਿਚ -- "ਅਉਧੂ ਸੋ ਜੋਗੀ ਗੁਰੁ ਮੇਰਾ । ਇਸ ਪਦ ਕਾ ਜੋ ਕਰੈ ਨਿਬੇਰਾ ।" ਸ਼ਬਦ ਹੈ (ਇਹ ਸ਼ਬਦ ਭਾਈ ਬੰਨੋ ਦੀ ਹੋਰ ਕਾਪੀਆਂ ਵਿਚ ਨਹੀਂ **ਹੈ**) ।

(ਅ) ਰਾਮਕਲੀ ਵਿਚ ਮ: ੫ — "ਰੁਣਝੁੰਝਨੜਾ" -- ਸ਼ਬਦ ਦੀਆਂ ਦੋ ਤੁਕਾਂ ਦੀ ਥਾਂ, ਪੂਰੇ ਚਾਰ ਪਦ ਹਨ ।

(**ਗੁਰੁਸ਼ਬਦ ਰਤਨਾਕਰ, ਮਹਾਨ ਕੋਸ਼**, ਸਫ਼ਾ ੧੩੦੬)

ਪਰੰਪਰਾ ਤੋਂ ਇਹ ਗਲ ਚਲੀ ਆਈ ਹੈ ਕਿ ਇਹ ਵੇਖ ਕੇ ਗੁਰੂ ਜੀ ਨੇ ਇਸ ਬੀੜ ਨੂੰ ਪ੍ਰਮਾਣਤਾ ਨਹੀਂ ਦਿਤੀ ਅਤੇ ਇਸ ਨੂੰ ਖਾਰੀ ਬੀੜ ਕਰਾਰ ਦਿਤਾ । ਪੁਰਾਣੇ ਵਕਤਾਂ ਵਿਚ ਇਸ ਬੀੜ ਦੇ ਲਿਖਤੀ ਉਤਾਰੇ ਹੁੰਦੇ ਰਹੇ ਹਨ (ਵੇਖੋ, **ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ**, ਰਾਸ ੩, ਅੰਸੂ ੪੯) ।

(iii) **ਦਮਦਮੀ ਬੀੜ,** ਗੁਰੂ ਗੋਬਿੰਦ ਸਿੰਘ ਜੀ ਨੇ ਕੁਝ ਸਮਾਂ ਦਮਦਮਾ ਸਾਹਿਬ ਵਿਖੇ ਟਿਕਾਣਾ ਕੀਤਾ ਸੀ । ਉਸ ਸਮੇਂ ਇਹ ਬੀੜ ਤਿਆਰ ਕਰਵਾਈ । ਇਸ ਵਿਚ ਗੁਰੂ ਤੇਗ ਬਹਾਦੁਰ ਸਾਹਿਬ ਜੀ ਦੀ ਬਾਣੀ ਵੀ ਦਰਜ ਹੈ । ਗੁਰੂ ਗੋਬਿੰਦ ਸਿੰਘ ਜੀ ਦਾ ਇਕ ਦੋਹਰਾ ਵੀ ਹੈ । ਇਸ ਬੀੜ ਦਾ ਪ੍ਰਚਲਤ ਨਾਮ ਦਮਦਮਾ ਸਾਹਿਬ ਵਾਲੀ ਬੀੜ ਜਾਂ ਦਮਦਮੀ ਬੀੜ ਹੈ । ਇਸ ਦੇ ਕਈ ਉਤਾਰੇ ਸਮੇਂ ਸਮੇਂ ਹੁੰਦੇ ਰਹੇ ਹਨ ।

ਗੁਰੂ ਗੋਬਿੰਦ ਸਿੰਘ ਜੀ ਨੇ ਸਚਖੰਡ ਪਿਆਨਾ ਕਰਨ ਤੋਂ ਪਹਿਲਾਂ ਸ਼ਖ਼ਸੀ ਰੂਪ ਵਿਚ ਗੁਰਿਆਈ ਦੀ ਪ੍ਰਣਾਲੀ ਨੂੰ ਅਗੇ ਨਹੀਂ ਤੋਰਿਆ । ਉਨ੍ਹਾਂ ਖਾਲਸਾ ਪੰਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲਾਇਆ ਅਤੇ ਮਰਯਾਦਾ ਅਨੁਸਾਰ ਇਸ ਧਰਮ ਗ੍ਰੰਥ ਨੂੰ ਗੁਰਿਆਈ ਬਖਸ਼ੀ । (ਵਿਸਥਾਰ ਲਈ ਵੇਖੋ, **ਗੁਰੂ ਗੋਬਿੰਦ ਸਿੰਘ ਜੀ ਦਾ ਜੋਤੀ ਜੋਤ ਸਮਾਉਣਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਿਆਈ**, ਲਿਖਤ ਡਾਕਟਰ ਗੰਡਾ ਸਿੰਘ, ਪਟਿਆਲਾ, ੧੯੭੪) । ਸਿੱਖ ਧਰਮ ਦੇ ਅਨੁਯਾਈਆਂ ਲਈ ਗੁਰਬਾਣੀ ਹੀ ਗੁਰੂ ਹੈ, ਇਸ਼ਟ ਹੈ । ਇਸ ਕਥਨ ਦਾ ਉਲੇਖ ਇਤਿਹਾਸਕ ਗ੍ਰੰਥਾਂ ਵਿਚ ਬੜੇ ਵਿਸਥਾਰ ਨਾਲ ਦਰਜ ਹੈ । ਸਿੱਖ ਸੰਗਤਾਂ ਭਰਵੀਂ ਸੁਰ ਵਿਚ ਅਰਦਾਸ ਉਪਰੰਤ ਨੇਮ ਨਾਲ ਇਹ ਦੋਹਿਰਾ ਉਚਾਰਦੀਆਂ ਹਨ । ਜਿਸ ਨਾਲ ਉਹ ਆਪਣੇ ਨਿਸਚੇ ਦੀ ਦ੍ਰਿੜ੍ਹਤਾ ਨੂੰ ਦੁਹਰਾਉਂਦੀਆਂ ਹਨ :—

**ਦੋਹਿਰਾ :**

**ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ ॥**
**ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ ॥**
**ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਦੀ ਦੇਹਿ ॥**
**ਜੋ ਪ੍ਰਭੁ ਕੋ ਮਿਲਯੋ ਚਹੇ ਖੋਜ ਸਬਦ ਮੈਂ ਲੇਹਿ ॥ ...**

ਉਨਵੀਂ ਸਦੀ ਵਿਚ ਛਾਪੇ ਦੀਆਂ ਸਹੂਲਤਾਂ ਪ੍ਰਾਪਤ ਹੋਣ ਨਾਲ ਪਾਵਨ ਪਵਿਤ੍ਰ ਬੀੜ ਵੀ ਛਾਪੇ ਦੇ ਜਾਮੇ ਵਿਚ ਉਪਲਬਧ ਹੋ ਗਈ । ਗਿਆਨੀ ਸਰਦੂਲ ਸਿੰਘ ਜੀ ਦੇ ਕਥਨ ਅਨੁਸਾਰ ਪਹਿਲੇ ਪਹਿਲ ਸੰਨ ੧੮੬੪ ਈ. (੧੯੨੧ ਬਿਕ੍ਰਮੀ) ਵਿਚ ਕੋਹਨੂਰ ਪ੍ਰੈਸ ਵਿਖੇ ਛਪੀ ਸੀ । (ਵੇਖੋ, **ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀ ਬਿਧੀ**, ੧੮੯੫ ਈ.) ।

ਅਜ ਕਲ ਪ੍ਰਚਲਿਤ ਛਾਪੇ ਦੀਆਂ ਬੀੜਾਂ ਦੇ ਸਫ਼ੇ ੧੪੩੦ ਹਨ । ਇਸੇ ਪ੍ਰਥਾ ਅਨੁਸਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵਲੋਂ ਵੀ ਪਾਵਨ ਪਵਿਤ੍ਰ ਬੀੜਾਂ ਪ੍ਰਕਾਸ਼ਿਤ ਹੋ ਰਹੀਆਂ ਹਨ । ਅਰੰਭ ਵਿਚ "ਤਤਕਰਾ ਰਾਗਾਂ ਕਾ" ਦਰਜ ਹੈ ਜਿਸ ਦੀ ਸਫ਼ੇ ਵਾਰ ਸੂਚੀ ਇਸ ਪ੍ਰਕਾਰ ਹੈ :—

| | |
|---|---|
| ਜਪੁ ਨੀਸਾਣੁ | ੧ |
| ਸੋਦਰੁ ਮਹਲਾ ੧ | ੮ |
| ਸੁਣਿ ਵਡਾ ਮਹਲਾ ੧ | ੯ |
| ਸੋ ਪੁਰਖੁ ਮਹਲਾ ੪ | ੧੦ |
| ਸੋਹਿਲਾ ਮਹਲਾ ੧ | ੧੨ |
| ਰਾਗੁ ਸਿਰੀ ਰਾਗੁ | ੧੪ |
| ਰਾਗੁ ਮਾਝ | ੯੪ |
| ਰਾਗੁ ਗਉੜੀ | ੧੫੧ |
| ਰਾਗੁ ਆਸਾ | ੩੪੭ |
| ਰਾਗੁ ਗੂਜਰੀ | ੪੮੯ |
| ਰਾਗੁ ਦੇਵਗੰਧਾਰੀ | ੫੨੭ |
| ਰਾਗੁ ਬਿਹਾਗੜਾ | ੫੩੭ |
| ਰਾਗੁ ਵਡਹੰਸੁ | ੫੫੭ |
| ਰਾਗੁ ਸੋਰਠਿ | ੫੯੫ |
| ਰਾਗੁ ਧਨਾਸਰੀ | ੬੬੦ |
| ਰਾਗੁ ਜੈਤਸਰੀ | ੬੯੬ |
| ਰਾਗੁ ਟੋਡੀ | ੭੧੧ |
| ਰਾਗੁ ਬੈਰਾੜੀ | ੭੧੯ |
| ਰਾਗੁ ਤਿਲੰਗ | ੭੨੧ |
| ਰਾਗੁ ਸੂਹੀ | ੭੨੮ |
| ਰਾਗੁ ਬਿਲਾਵਲੁ | ੭੯੫ |

| | |
|---|---|
| ਰਾਗੁ ਗੋਂਡ | ੮੫੯ |
| ਰਾਗੁ ਰਾਮਕਲੀ | ੮੭੬ |
| ਰਾਗੁ ਨਟ ਨਾਰਾਇਨ | ੯੭੫ |
| ਰਾਗੁ ਮਾਲੀ ਗਉੜਾ | ੯੮੪ |
| ਰਾਗੁ ਮਾਰੂ | ੯੮੯ |
| ਰਾਗੁ ਤੁਖਾਰੀ | ੧੧੦੭ |
| ਰਾਗੁ ਕੇਦਾਰਾ | ੧੧੧੮ |
| ਰਾਗੁ ਭੈਰਉ | ੧੧੨੫ |
| ਰਾਗੁ ਬਸੰਤੁ | ੧੧੬੮ |
| ਰਾਗੁ ਸਾਰੰਗ | ੧੧੯੭ |
| ਰਾਗੁ ਮਲਾਰ | ੧੨੫੪ |
| ਰਾਗੁ ਕਾਨੜਾ | ੧੨੯੪ |
| ਰਾਗੁ ਕਲਿਆਨ | ੧੩੧੯ |
| ਰਾਗੁ ਪ੍ਰਭਾਤੀ | ੧੩੨੭ |
| ਰਾਗੁ ਜੈਜਾਵੰਤੀ | ੧੩੫੨ |
| ਸਲੋਕ ਸਹਸਕ੍ਰਿਤੀ ਮ: ੧ | ੧੩੫੩ |
| ਸਲੋਕ ਸਹਸਕ੍ਰਿਤੀ ਮ: ੫ | ੧੩੫੩ |
| ਗਾਥਾ ਮਹਲਾ ੫ | ੧੩੬੦ |
| ਫੁਨਹੇ ਮਹਲਾ ੫ | ੧੩੬੧ |
| ਚਉਬੋਲੇ ਮਹਲਾ ੫ | ੧੩੬੩ |
| ਸਲੋਕ ਭਗਤ ਕਬੀਰ | ੧੩੬੪ |
| ਸਲੋਕ ਸੇਖ ਫਰੀਦ ਕੇ | ੧੩੭੭ |
| ਸਵਯੇ ਸ੍ਰੀ ਮੁਖ ਵਾਕ੍ | ੧੩੮੫ |
| ਸਲੋਕ ਵਾਰਾਂ ਤੇ ਵਧੀਕ | ੧੪੧੦ |
| ਸਲੋਕ ਮਹਲਾ ੯ | ੧੪੨੬ |
| ਮੁੰਦਾਵਣੀ ਮਹਲਾ ੫ | ੧੪੨੯ |
| ਰਾਗਮਾਲਾ | ੧੪੨੯ |

ਸਮੱਗਰ ਬਾਣੀ ਜਿਨ੍ਹਾਂ ਸਿਰਲੇਖਾਂ ਹੇਠ ਵਿਦਮਾਨ ਹੈ ਉਨ੍ਹਾਂ ਦੀ ਸੂਚੀ ਇਸ ਪ੍ਰਕਾਰ ਹੈ :—

ਅੰਜਲੀਆਂ, ਅੰਜੁਲੀ, ਅੰਜੁਲੀਆ, ਅਸਟਪਦੀਆਂ, ਅਨੰਦੁ, ਅਲਾਹਣੀਆਂ, ਆਰਤੀ, ਇਕਤੁਕੇ, ਏਕ ਸੁਆਨ ਕੇ ਘਰੁ ਗਾਵਣਾ, ਸਦ. ਸਬਦ, ਸਬਦੁ, ਸਲੋਕ, ਸਲੋਕ ਸਹਸਕ੍ਰਿਤੀ, ਸਲੋਕ ਵਾਰਾਂ ਤੇ ਵਧੀਕ, ਸਵਈਏ, ਸਵਯੇ, ਸਿਧ ਗੋਸਟਿ, ਸੁਖਮਨੀ, ਸੁਚਜੀ, ਸੁਧੰਗ, ਸੋ ਪੁਰਖੁ, ਸੋਹਿਲਾ, ਸੋਦਰੁ, ਸੋਰਠੇ, ਸੋਲਹੇ, ਕਰਹਲੇ, ਕਾਫੀ, ਕੁਚਜੀ, ਗਾਥਾ, ਗੁਣਵੰਤੀ, ਘੋੜੀਆ, ਚਉਤੁਕੇ, ਚਉਪਦੇ, ਚਉਬੋਲੇ, ਛੰਤ, ਛੰਨਤ, ਛਕਾ, ਛਿਪਦੇ, ਜਤਿ, ਜਪਿ (ਨੀਸਾਣੁ), ਝੋਲਨਾ, ਡਖਣਾ, ਡਖਣੇ, ਤਿਤੁਕੀ, ਤਿਤੁਕੇ, ਤਿਪਦੇ, ਥਿੰਤੀ, ਥਿਤਿ, ਦਖਣੀ, ਦਖਣੀ ਓਅੰਕਾਰ, ਦਿਨ ਰੈਣਿ, ਦੁਤੁਕੀ ਦੁਤੁਕੇ,, ਦੁਪਦੇ, ਦੋਹਰਾ, ਧੁਨਾ (ਇਹ ਨੌਂ ਵਾਰਾਂ ਦੇ ਸਿਰਲੇਖ ਲਿਖੇ ਹਨ), ਪੰਚਪਦੇ, ਪਉੜੀ, ਪਹਿਰੇ, ਪਟੀ, ਪਟੀ ਲਿਖੀ, ਪਦਾ, ਪਦੇ, ਪਵੜੀ, ਪੜਤਾਲ, ਫੁਨਹੇ, ਬਾਰਹਮਾਹਾ, ਬਾਵਨ ਅਖਰੀ, ਬਿਰਹੜੇ, ਮੰਗਲ, ਮਹਲ, ਮੁੰਦਾਵਣੀ, ਯਾਨੜੀਏ ਕੈ ਘਰਿ ਗਾਵਣਾ, ਰਹਾਉ, ਰਹੋਏ ਕੇ ਛੰਤ ਕੇ ਘਰਿ, ਰਡ, ਰਾਗ, ਰਾਗਮਾਲਾ, ਰੁਤੀ, ਲਾਵਾਂ, ਵਣਜਾਰਾ, ਵਾਰ, ਵਾਰਸਤ, ਵਾਰਾਂ (ਇਹ ਬਾਈ ਹਨ)।

ਉਪਰ ਦਿਤੇ ਸਿਰਲੇਖ **ਸ੍ਰੀ ਗੁਰੂ ਗ੍ਰੰਥ ਸਾਹਿਬ** ਜੀ ਦੀ ਬੀੜ ਤੋਂ ਤਿਆਰ ਕੀਤੇ ਗਏ ਹਨ । ਫਿਰ ਇਨ੍ਹਾਂ ਦਾ ਮਿਲਾਨ **ਸ੍ਰੀ ਗੁਰੂ ਗ੍ਰੰਥ ਬਾਣੀ ਬਿਉਰਾ** (ਕ੍ਰਿਤ ਡਾਕਟਰ ਚਰਨ ਸਿੰਘ, ਅੰਮ੍ਰਿਤਸਰ, ੧੯੦੨ ਈ.) ਨਾਲ ਕੀਤਾ ਗਿਆ ਹੈ । ਪੰਜ ਸਿਰਲੇਖ ਵਧ ਗਏ ਹਨ ਜੋ ਇਹ ਹਨ :—

(੧) ਸੋਰਠੇ, ਸਫ਼ਾ ੧੪੦੮
(੨) ਝੋਲਨਾ, ਸਫ਼ਾ ੧੪੦੦
(੩) ਦੋਹਰਾ, ਸਫ਼ਾ ੧੪੨੯
(੪) ਰਡ, ਸਫ਼ਾ ੧੩੯੯
(੫) ਵਣਜਾਰਾ, ਸਫ਼ਾ ੮੧

**ਸ੍ਰੀ ਗੁਰੂ ਗ੍ਰੰਥ ਬਾਣੀ ਬਿਉਰਾ** ਵਿਚ ਦਰਜ ਕੁਝ ਸਿਰਨਾਵੇਂ ਆਦਿ ਜੋ ਅਸੀ ਨਹੀਂ ਲਏ ਹਨ ਉਹ ਇਹ ਹਨ :—

(੧) ੧ ਓ ਸਤਿਗੁਰ ਪ੍ਰਸਾਦਿ, ਸਫ਼ਾ ੮
(੨) ਸੁਧੁ, ਸਫ਼ਾ ੯੧,
ਸੁਧੁ ਕੀਚੇ, ਸਫ਼ਾ ੩੨੩
(੩) ਘਰੁ, ਸਫ਼ਾ ੧੪
(੪) ਜੁਮਲਾ, ਸਫ਼ਾ ੨੪੨

**ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਦਰਜ ਪ੍ਰਤੇਕ ਬਾਣੀ ਦੇ ਰਚਨਕਾਲ ਬਾਰੇ ਨਿਰਣਾ ਕਰਨਾ ਕਠਿਨ ਹੈ, ਪਰ ਇਹ ਸਪਸ਼ਟ ਹੈ ਕਿ ਇਸ ਮਹਾਨ ਗ੍ਰੰਥ ਵਿਚ ਵਿਦਮਾਨ ਬਾਣੀ ਦੇ ਰਚਨਹਾਰ (ਰਚਯਿਤਾ) ਮਹਾਂਪੁਰਖਾਂ ਦਾ ਸਮਾਂ ਈਸਾ ਦੀ ਬਾਰ੍ਹਵੀਂ ਸਦੀ ਤੋਂ ਸੰਨ ੧੭੦੮ ਈ. ਦਾ ਹੈ। ਬਾਣੀ ਦੀ ਤਫਸੀਲ ਇਸ ਪ੍ਰਕਾਰ ਹੈ :—

### I **ਗੁਰੂ ਸਾਹਿਬਾਨ**

| | | **ਸ਼ਬਦਾਂ ਆਦਿ ਦੀ ਗਿਣਤੀ** |
|---|---|---|
| ੧. ਗੁਰੂ ਨਾਨਕ ਦੇਵ ਜੀ | (ਮਹਲਾ ੧) | ੯੫੮ |
| ੨. ਗੁਰੂ ਅੰਗਦਦੇਵ ਜੀ | (ਮਹਲਾ ੨) | ੬੨ |
| ੩. ਗੁਰੂ ਅਮਰਦਾਸ ਜੀ | (ਮਹਲਾ ੩) | ੮੭੦ |
| ੪. ਗੁਰੂ ਰਾਮਦਾਸ ਜੀ | (ਮਹਲਾ ੪) | ੬੩੮ |

| | |
|---|---|
| ੫. ਗੁਰੂ ਅਰਜਨ ਦੇਵ ਜੀ (ਮਹਲਾ ੫) | ੨੩੦੫ |
| ੬ ਗੁਰੂ ਤੇਗ ਬਹਾਦਰ ਜੀ (ਮਹਲਾ ੯) | ੫੯ ਸ਼ਬਦ ਅਤੇ ੫੬ ਸਲੋਕ |
| ੭. ਗੁਰੂ ਗੋਬਿੰਦ ਸਿੰਘ ਜੀ (ਮਹਲਾ ੧੦) | ੧ ਸਲੋਕ |

(**ਨੋਟ :** ਭਾਈ ਬੰਨੋ ਵਾਲੀ ਬੀੜ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਸਲੋਕ ਨਾਲ ਮਹਲਾ ੧੦ ਦਰਜ ਹੈ । ਇਹ ਨਾਵੇਂ ਮਹਲੇ ਦੇ ਸਲੋਕਾਂ ਵਿਚੋਂ ਪ੪ਵਾਂ ਸਲੋਕ ਹੈ) ।

II **ਭਗਤਜਨ**

| | |
|---|---|
| ੧ — ਸਧਨਾ ਜੀ | ੧ |
| ੨ — ਸੂਰਦਾਸ ਜੀ | ੨ |
| ੩ — ਸੇਖ ਫਰੀਦ ਜੀ | ੧੨੩ |
| ੪ — ਸੈਣ ਜੀ | ੧ |
| ੫ — ਕਬੀਰ ਜੀ | ੫੩੭ |
| ੬ — ਜੈਦੇਵ ਜੀ | ੨ |
| ੭ — ਤ੍ਰਿਲੋਚਨ ਜੀ | ੪ |
| ੮ — ਧੰਨਾ ਜੀ | ੩ |
| ੯ — ਨਾਮਦੇਵ ਜੀ | ੬੧ |
| ੧੦ — ਪਰਮਾਨੰਦ ਜੀ | ੧ |
| ੧੧ — ਪੀਪਾ ਜੀ | ੧ |
| ੧੨ — ਬਾਬਾ ਸੁੰਦਰ ਜੀ | ੬ |
| ੧੩ — ਬੇਣੀ ਜੀ | ੩ |
| ੧੪ — ਭੀਖਨ ਜੀ | ੨ |
| ੧੫ — ਮਰਦਾਨਾ ਜੀ | ੩ |
| ੧੬ — ਰਵਿਦਾਸ ਜੀ | ੪੦ |
| ੧੭ — ਰਾਇ ਬਲਵੰਡ ਤਥਾ ਸਤਾ ਡੂਮਿ | ੮ |
| ੧੮ — ਰਾਮਾਨੰਦ ਜੀ | ੧ |

III **ਭੱਟ ਕਵੀ**

| | |
|---|---|
| ੧ — ਕਲ੍ਯ | ੪੯ |
| ੨ — ਕਲਸਹਾਰ | ੪ |
| ੩ — ਟਲ੍ਯ | ੧ |
| ੪ — ਜਾਲਪ | ੪ |
| ੫ — ਜਲ੍ਯ | ੧ |
| ੬ — ਕੀਰਤ | ੮ |
| ੭ — ਸਲ੍ਯ | ੩ |
| ੮ — ਭਲ੍ਯ | ੧ |
| ੯ — ਨਲ੍ਯ | ੬ |
| ੧੦ — ਭਿਖਾ | ੨ |
| ੧੧ — ਜਲਨ | ੧ |
| ੧੨ — ਦਾਸ | ੧੪ |
| ੧੩ — ਗਯੰਦ | ੫ |
| ੧੪ — ਸੇਵਕ | ੭ |
| ੧੫ — ਮਥਰਾ | ੧੦ |
| ੧੬ — ਬਲ੍ਯ | ੫ |
| ੧੭ — ਹਰਬੰਸ | ੨ |
| ਜੋੜ | = ੧੨੩ |

**ਨੋਟ :** ਕੁਝ ਵਿਦਵਾਨਾਂ ਅਨੁਸਾਰ ਭੱਟਾਂ ਦੀ ਗਿਣਤੀ ਵਿਚ ਮਤਭੇਦ ਹੈ । ਅਸੀਂ **ਸ੍ਰੀ ਗੁਰੂ ਗ੍ਰੰਥ ਬਾਣੀ ਬਿਉਰਾ** ਦੀ ਗਿਣਤੀ ਦਿਤੀ ਹੈ । ਇਹ ਨਾਉਂ ਇਸੇ ਪ੍ਰਕਾਰ ਗੁਰਬਾਣੀ ਵਿਚ ਆਏ ਹਨ । ਪ੍ਰੋਫ਼ੈਸਰ ਸਾਹਿਬ ਸਿੰਘ ਜੀ ਨੇ ਇਨ੍ਹਾਂ ਦੀ ਕੁਲ ਗਿਣਤੀ ੧੧ ਦਸੀ ਹੈ, (ਵੇਖੋ, **ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ**, ਦਸਵੀਂ ਪੋਥੀ, ੧੯੬੪ ਈ. ਸਫ਼ਾ ੩੮੦-੯੯) ।

ਵਿਉਰਾ ਇਸ ਪ੍ਰਕਾਰ ਹੈ :—

(੧) ਕਲ੍ਯ, ਜਿਸ ਦੇ ਦੂਜੇ ਨਾਮ "ਕਲਸਹਾਰ" ਅਤੇ "ਟਲ੍ਯ" ਹਨ ।
(੨) ਜਾਲਪ, ਜਿਸ ਦਾ ਦੂਜਾ ਨਾਮ "ਜਲ੍ਯ" ਹੈ ।
(੩) ਕੀਰਤ । (੪) ਭਿੱਖਾ । (੫) ਸਲ੍ਯ । (੬) ਭਲ੍ਯ । (੭) ਨਲ੍ਯ । (੮) ਗਯੰਦ । (੯) ਮਥੁਰਾ । (੧੦) ਬਲ੍ਯ । (੧੧) ਹਰਿਬੰਸ ।

**ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਗੁਰੂ ਸਾਹਿਬਾਨ ਨੇ ਆਪਣੀ ਬਾਣੀ ਗੁਰੂ ਨਾਨਕ ਦੇਵ ਨੂੰ ਆਤਮ ਸਮਰਪਣ ਕਰਕੇ ਉਚਾਰੀ । ਇਸ ਲਈ ਗੁਰੂ ਸਾਹਿਬਾਨ ਵਲੋਂ ਉਚਾਰੇ ਸਾਰੇ ਸ਼ਬਦਾਂ ਦੇ ਅੰਤ ਵਿਚ ਸ਼ਬਦ "ਨਾਨਕ" ਵਰਤਿਆ ਗਿਆ ਹੈ । ਐਸੇ ਸ਼ਬਦਾਂ ਦੇ ਅਰੰਭ ਵਿਚ ਮਹਲਾ ੧, ੨, ੩ ਆਦਿ ਦਰਜ ਕਰਕੇ ਇਹ ਸਪਸ਼ਟ ਕੀਤਾ ਹੈ ਕਿ ਕਿਹੜੇ ਗੁਰੂ ਸਾਹਿਬਾਨ ਦੀ ਬਾਣੀ ਹੈ ।

### ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਸ਼ੇਸ਼ਤਾ

੧. **ਵੇਖੋ, ਭੂਮਿਕਾ ।**

੨. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਸ਼ੇਸ਼ਤਾ ਅਤੇ ਸੰਦੇਸ਼ ਨੂੰ ਨਿਖਾਰ ਕੇ ਦਰਸਾਣ ਹਿਤ **ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ** ਦੀ ਰਚਨਾ ਕੀਤੀ ਜਾ ਰਹੀ ਹੈ । ਪਹਿਲੀ ਅਤੇ ਦੂਜੀ ਜਿਲਦ ਦੀ ਭੂਮਿਕਾ ਵਿਚ ਖੋਜ ਭਰਪੂਰ ਲੇਖਾਂ ਰਾਹੀਂ ਕੁਝ ਪੱਖਾਂ ਤੇ ਰੋਸ਼ਨੀ ਪਾਈ ਗਈ ਹੈ ।

### ਸ਼ਹੀਦੀ ਸਾਕਾ

ਗੁਰੂ ਜੀ ਦੀ ਸ਼ਹੀਦੀ ਬਾਦਸ਼ਾਹ ਜਹਾਂਗੀਰ ਦੇ ਹੁਕਮ ਨਾਲ ਹੋਈ ਸੀ। ਉਹ ਆਪਣੀ ਲਿਖਤ ਵਿਚ ਗੁਰੂ ਜੀ ਉਪਰ ਲਾਏ ਇਲਜ਼ਾਮਾਂ ਦੀ ਤਫਸੀਲ ਦੇਂਦਾ ਹੈ ਅਤੇ ਨਾਲ ਹੀ ਆਪਣੇ ਹੁਕਮ ਅਨੁਸਾਰ ਦਿਤੀ ਗਈ ਸਜ਼ਾ ਦਾ ਵੇਰਵਾ ਵੀ ਲਿਖਦਾ ਹੈ। ਅੱਖਰ ਇਸ ਪ੍ਰਕਾਰ ਹਨ :—

در گوبند وال کہ بر کنار دریائے بیاہ واقع است ہندوئے بود ارجن نام درلباس پیری و شیخی چنانچہ بسیارے از سادہ لوحان ہنود بلکہ نادان و سفیہان اسلام را مقید اطوار و اوضاع خود ساختہ کوس پیرے و ولایت را بلند آوازہ گردانیدہ بود او را گرو میگفتند و از اطراف و جوانب گولان و گول پرستان بدو رجوع آوردہ اعتقاد تمام باو اظہار میکردند از سہ چہار پشت و این دوکان را گرم میداشتند مدتہا بخاطر میگذشت کہ این دوکان باطل را برطرف باید ساخت یا او را در جرگۂ اہل اسلام در باید آورد تا آنکہ درین ایام خسرو ازان راہ عبور نمود این مردک مجہول ارادہ کرد کہ ملازمت او را دریابد در منزلے کہ جاہ و مقام او بود خسرو را نزول اتفاد آمدہ او را دید و بعضے مقدمات فرا یافتہ باو رسانید و بر پیشانی او انگشتے از زعفران کہ باصطلاح ہندوان قشقہ گویند کشید و آن را شگون میدانند چون این مقدمہ بسامع جاہ و جلال میرسد و بطلان او را بوجہ اکمل میدانستم امر کردم کہ او را حاضر ساختند و مساکن و منازل و فرزندان او را بمرتضیٰ خان عنایت نمودم و اسباب و اموال او را بقید ضبط در آوردہ فرمودم کہ او را بسیاست و بیاسا رسانند۔

و دو کس دیگر را کہ راجو و انبا نام داشتند در ظل حمایت دولت خان خواجہ سرا بظلم و تعدی زندگانی میکردند و درین چند روزیکہ خسرو لاہور را قبل داشت دست اندازیہا و بے اندامیہا نمودہ بودند فرمودم کہ راجو را بدار کشیدہ از انبا کہ بزرداری مشہور بود جریمہ گرفتند مجملاً یک لک و پانزدہ ہزار روپیہ ازو بوصول رسید آن مبلغ را فرمودم کہ بغلورخانہ یا در مصارف خیرات صرف نمایند۔

ماخوذ از توزک جہانگیری ص ۳۵
مطبوعہ نولکشور پریس لکھنؤ

ਪੰਜਾਬੀ ਵਿਚ ਪਹਿਲੇ ਪਹਿਰੇ ਦਾ ਅਨੁਵਾਦ ਇਸ ਪ੍ਰਕਾਰ ਹੈ :—

ਗੋਇੰਦਵਾਲ, ਜੋ ਕਿ ਦਰਯਾਇ ਬਿਆਸ ਦੇ ਕੰਢੇ ਤੇ ਹੈ, ਵਿਚ ਅਰਜਨ ਨਾਮੀ ਇਕ ਹਿੰਦੂ ਪੀਰੀ ਤੇ ਸ਼ੇਖੀ ਦੇ ਭੇਸ ਵਿਚ ਰਹਿੰਦਾ ਸੀ। ਚੁਨਾਂਚਿ ਸਿਧੇ ਸਾਦੇ ਹਿੰਦੂਆਂ ਵਿਚੋਂ ਬਹੁਤ ਸਾਰਿਆਂ ਨੂੰ, ਬਲਕਿ ਮੂਰਖ ਤੇ ਬਿਅਕਲ ਮੁਸਲਮਾਨਾਂ ਨੂੰ ਭੀ ਆਪਣੀ ਬਣਾਈ ਰਹਿਤ ਬਹਿਤ ਦਾ ਧਾਰਨੀ ਬਣਾ ਕੇ ਆਪਣੀ ਪੀਰੀ ਤੇ ਗੁਰੂਪੁਣੇ ਦਾ ਢੋਲ ਬੜੇ ਜ਼ੋਰ ਸ਼ੋਰ ਨਾਲ ਵਜਾਇਆ ਹੋਇਆ ਸੀ। ਉਸ ਨੂੰ ਗੁਰੂ ਕਹਿੰਦੇ ਸਨ। ਸਭਨਾਂ ਪਾਸਿਆਂ ਤੋਂ (ਫ਼ਰੇਬੀ ਅਤੇ ਫ਼ਰੇਬ ਦੇ) ਪੁਜਾਰੀਆਂ ਦੇ ਟੋਲਿਆਂ ਦੇ ਟੋਲੇ ਉਸ ਵਲ ਆਉਂਦੇ ਤੇ ਉਸ ਪਰ ਪੂਰਾ ਭਰੋਸਾ ਪ੍ਰਗਟ ਕਰਦੇ ਸਨ। ਤਿੰਨ ਚਾਰ ਪੀੜ੍ਹੀਆਂ ਤੋਂ ਉਨ੍ਹਾਂ ਨੇ ਇਸ ਦੁਕਾਨ ਨੂੰ ਗਰਮ ਕਰ ਰਖਿਆ ਸੀ। ਚਿਰ ਤੋਂ ਮੇਰੇ ਦਿਲ ਵਿਚ ਇਹ ਆਉਂਦੀ ਸੀ ਕਿ ਇਸ ਝੂਠੀ ਦੁਕਾਨ ਨੂੰ ਦੂਰ ਕਰ ਦਿੱਤਾ ਜਾਏ ਯਾ ਉਸ (ਗੁਰੂ ਅਰਜਨ ਸਾਹਿਬ) ਨੂੰ ਦੀਨ ਇਸਲਾਮ ਦੀ ਜਮਾਤ ਵਿਚ ਲੈ ਆਂਦਾ ਜਾਏ।

ਕਿ ਇਨ੍ਹਾਂ ਹੀ ਦਿਨਾਂ ਵਿਚ ਖੁਸਰੋ ਉਸ ਰਸਤੇ ਲੰਘਿਆ, ਇਸ ... ਪੁਰਸ਼ (ਭਾਵ ਗੁਰੂ ਜੀ) ਨੇ ਇਰਾਦਾ ਕੀਤਾ ਕਿ ਉਸ (ਖੁਸਰੋ) ਨੂੰ ਮਿਲੇ। ਉਸ ਪੜਾਅ ਉਤੇ ਜਿਥੇ ਕਿ ਉਸ ਦੀ ਜਗ੍ਹਾ ਤੇ ਟਿਕਾਣਾ ਸੀ, ਖੁਸਰੋ ਦਾ ਉਤਾਰਾ ਹੋਇਆ। ਆ ਕੇ ਉਸ ਨੂੰ ਦੇਖਿਆ ਤੇ ਮਿਲਿਆ। ਕਈ ਗੱਲਾਂ ਕੀਤੀਆਂ ਤੇ ਕਈ ਮਾਮਲੇ ਉਸ ਨੂੰ ਪੁਚਾਏ ਤੇ ਉਸ ਦੇ ਮੱਥੇ ਪਰ ਆਪਣੀ ਉਂਗਲ ਨਾਲ ਕੇਸਰ ਦਾ, ਜਿਸ ਨੂੰ ਹਿੰਦੂ ਕਸ਼ਕਹ (ਤਿਲਕ) ਆਖਦੇ ਤੇ ਸ਼ਗਨ ਸਮਝਦੇ ਹਨ, ਲਾਇਆ। ਜਦ ਇਹ ਖਬਰ ਮੇਰੇ ਕੰਨਾਂ ਵਿਚ ਪਹੁੰਚੀ, ਮੈਂ ਉਸ ਦੇ ਝੂਠ ਨੂੰ ਬੜੀ ਚੰਗੀ ਤਰ੍ਹਾਂ ਜਾਣਦਾ ਸਾਂ, ਮੈਂ ਹੁਕਮ ਦਿਤਾ ਕਿ ਉਸ ਨੂੰ ਹਾਜ਼ਰ ਕਰਨ, ਉਸ ਦੇ ਘਰ ਬਾਰ ਤੇ ਪੁਤਰਾਂ ਨੂੰ ਮੁਰਤਜ਼ਾ ਖਾਂ ਨੂੰ ਬਖ਼ਸ਼ ਦਿਤਾ ਤੇ ਉਸ ਦੇ ਮਾਲ ਜਾਇਦਾਦ ਨੂੰ ਜ਼ਬਤ ਕਰਕੇ ਮੈਂ ਹੁਕਮ ਦਿੱਤਾ ਕਿ (ਸਿਆਸਤ = ) ਸ਼ਾਹੀ ਕਾਨੂੰਨ ਅਨੁਸਾਰ ਉਸ ਨੂੰ (ਯਾਸਾ =) ਕਤਲ ਦੀ ਕਰੜੀ ਸਜ਼ਾ ਦਿਤੀ ਜਾਵੇ। (ਅਨੁਵਾਦਕ ਭਾਈ ਵੀਰ ਸਿੰਘ, **ਸ੍ਰੀ ਅਸ਼ ਗੁਰ ਚਮਤਕਾਰ**, ਭਾਗ ੨, ਸਫ਼ਾ ੮੯-੯੦)।

ਇਸ ਲਿਖਤ ਨੂੰ ਦ੍ਰਿਸ਼ਟੀਗੋਚਰ ਕਰਨ ਤੇ ਇਹ ਗੱਲਾਂ ਸਾਹਮਣੇ ਆਉਂਦੀਆਂ ਹਨ :—

(੧) ਗੁਰੂ ਜੀ ਦੇ ਪ੍ਰਚਾਰ ਦੇ ਅਸਰ ਤੋਂ ਕੇਵਲ ਹਿੰਦੂ ਹੀ ਨਹੀਂ ਬਲਕਿ ਕੁਝ ਮੁਸਲਮਾਨ ਵੀ ਮੁਤਅਸਰ ਹੋਏ।

(੨) ਗੁਰੂ ਜੀ ਉਤੇ ਸ਼ਰਧਾਲੂਆਂ ਦਾ ਪੂਰਨ ਅਕੀਦਾ ਸੀ।

(੩) ਜਹਾਂਗੀਰ ਅਨੁਸਾਰ ਉਸ ਨੂੰ ਗੁਰੂ ਜੀ ਸੰਬੰਧੀ ਕਾਫੀ ਚਿਰ ਤੋਂ ਅਤੇ ਚੰਗੀ ਜਾਣਕਾਰੀ ਪ੍ਰਾਪਤ ਸੀ। ਉਸ ਦੀ ਇੱਛਾ ਸੀ ਕਿ ਜਾਂ ਤਾਂ ਇਸ ਝੂਠ ਦੀ ਦੁਕਾਨ ਨੂੰ ਖਤਮ ਕਰ ਦੇਵੇ ਜਾਂ ਅਹਿਲੇ ਇਸਲਾਮ ਵਿਚ ਸ਼ਾਮਲ ਕਰ ਲਿਆ ਜਾਏ। (ਇਸ ਕਥਨ ਦਾ ਵਰਣਨ ਉਸ ਉਲਿਮਾ ਜਮਾਤ ਨੂੰ ਖ਼ੁਸ਼ ਕਰਨਾ ਜਾਪਦਾ ਹੈ ਜਿਨ੍ਹਾਂ ਨੇ ਬਾਦਸ਼ਾਹ ਦੇ ਕੰਨ ਗੁਰੂ ਜੀ ਵਿਰੁਧ ਭਰੇ ਸਨ)।

(੪) ਸ਼ਹਿਜ਼ਾਦਾ ਖ਼ੁਸਰੋ ਅਤੇ ਗੁਰੂ ਜੀ ਦਾ ਮੇਲ, ਗੁਰੂ ਜੀ ਦਾ ਉਂਗਲ ਨਾਲ ਕੇਸਰ ਦਾ ਤਿਲਕ ਲਾਣਾ।

(੫) ਗੁਰੂ ਜੀ ਨੂੰ ਹਾਜ਼ਰ ਕਰਨ ਲਈਂ ਹੁਕਮ, ਉਨ੍ਹਾਂ ਦਾ

ਜਾਇਦਾਦ ਅਤੇ ਬੱਚੇ ਮੁਰਤਜ਼ਾ ਖ਼ਾਨ (ਸ਼ੇਖ਼ ਫ਼ਰੀਦ ਬੁਖ਼ਾਰੀ) ਦੇ ਹਵਾਲੇ ਕਰਨ ਦਾ ਆਦੇਸ਼ ।

(੬) ਤਸੀਹੇ ਦੇ ਕੇ ਕਤਲ ਕਰਨ ਦਾ ਹੁਕਮ ਦੇਣਾ ।

ਉਪਰ ਦਸੀਆਂ ਗੱਲਾਂ ਵਿਚੋਂ ਦੋ ਨੁਕਤੇ ਮੋਟੇ ਤੌਰ ਤੇ ਸਾਹਮਣੇ ਆਉਂਦੇ ਹਨ :—

(i) ਇਕ ਗ਼ੈਰ ਮੁਸਲਮਾਨ ਧਾਰਮਕ ਆਗੂ ਦੀ ਵਧ ਰਹੀ ਪ੍ਰਤਿਸ਼ਠਾ ਜਹਾਂਗੀਰ ਕਿਉਂ ਨਾ ਜਰ ਸਕਿਆ ? ਇਸ ਲਈ ਉਹ ਆਪਣੀ ਲਿਖਤ ਵਿਚ ਅਪਸ਼ਬਦ (ਹੀਨ ਭਾਵਨਾ ਵਾਲੇ ਸ਼ਬਦ) ਵਰਤਣ ਤੋਂ ਵੀ ਪਰਹੇਜ਼ ਨਹੀਂ ਕਰਦਾ ।

(ii) ਬਾਗ਼ੀ ਸ਼ਹਿਜ਼ਾਦਾ ਖ਼ੁਸਰੋ ਨੂੰ ਗੁਰੂ ਜੀ ਦਾ ਕੇਸਰੀ ਤਿਲਕ ਲਾ ਕੇ ਆਸ਼ੀਰਵਾਦ ਦੇਣਾ — ਜਹਾਂਗੀਰ ਲਈ ਕਿਸ ਹੱਦ ਤਕ ਇਹ ਅਸਹਿ ਘਟਨਾ ਸੀ ?

ਪਹਿਲੀ ਗੱਲ ਦੀ ਰਮਜ਼ ਬਹੁਤ ਗਹਿਰੀ ਹੈ । ਜਹਾਂਗੀਰ ਦੇ ਜੀਵਨ ਸਮਾਚਾਰਾਂ ਨੂੰ ਵਿਚਾਰਨ ਤੋਂ ਬਾਅਦ ਇਹ ਸਪਸ਼ਟ ਹੈ ਕਿ ਜ਼ਾਤੀ ਤੌਰ ਤੇ ਉਸ ਨੂੰ ਕਿਸੇ ਧਰਮ ਨਾਲ ਲਗਾਉ ਨਹੀਂ ਸੀ । ਪਰ ਰਾਜ ਸਿੰਘਾਸਨ ਦੀ ਪ੍ਰਾਪਤੀ ਲਈ ਉਸ ਨੂੰ ਉਲਿਮਾ ਅਤੇ ਕੱਟਰ ਮੁਸਲਮਾਨੀ ਖਿਆਲਾਂ ਦੇ ਲੋਕਾਂ ਦੀ ਸਹਾਇਤਾ ਲੈਣੀ ਪਈ ਸੀ । ਇਹ ਲੋਕ ਅਕਬਰ ਦੀ ਆਜ਼ਾਦਾਨਾ ਧਾਰਮਕ ਨੀਤੀ ਤੋਂ ਕਾਫੀ ਤੰਗ ਸਨ । ਇਨ੍ਹਾਂ ਨੇ ਸ਼ਹਿਜ਼ਾਦਾ ਖ਼ੁਸਰੋ (ਜਿਸ ਨੂੰ ਅਕਬਰ ਆਪਣਾ ਰਾਜ ਦੇਣਾ ਚਾਹੁੰਦਾ ਸੀ) ਦੇ ਵਿਰੁਧ ਜਹਾਂਗੀਰ ਦੀ ਪੂਰੀ ਮਦਦ ਕੀਤੀ ਸੀ । ਇਨ੍ਹਾਂ ਵਿਚੋਂ ਸ਼ੇਖ਼ ਅਹਿਮਦ ਸਰਹੰਦੀ ਮੁਜਦਿਦਿ ਅਲਫ਼ਸਾਨੀ (ਜੋ ਖਵਾਜਾ ਬਾਕੀ ਬਿਲਾ ਦੇ ਖਾਸ ਚੇਲੇ ਸਨ) ਦਾ ਨਾਮ ਵਿਸ਼ੇਸ਼ ਕਰਕੇ ਵਰਣਨ ਯੋਗ ਹੈ । ਨਵਾਬ ਮੁਰਤਜ਼ਾ ਖ਼ਾਨ (ਸ਼ੇਖ਼ ਫ਼ਰੀਦ ਬੁਖ਼ਾਰੀ) ਇਸ ਦਾ ਖ਼ਾਸ ਮੁਰੀਦ ਸੀ ਜਿਸ ਨੇ ਖ਼ੁਸਰੋ ਦੀ ਬਗ਼ਾਵਤ ਨੂੰ ਸਫਲਤਾ ਨਾਲ ਦਬਾਇਆ ਸੀ । ਇਸ ਸੇਵਾ ਦੇ ਫਲਸਰੂਪ ਉਸ ਨੂੰ ਜਹਾਂਗੀਰ ਨੇ ਮੁਰਤਜ਼ਾ ਖ਼ਾਨ ਦਾ ਖ਼ਿਤਾਬ ਦਿਤਾ ਸੀ । ਜਹਾਂਗੀਰ ਨੇ (ਉਪਰੋਕਤ ਕਥਨ ਅਨੁਸਾਰ) ਗੁਰੂ ਅਰਜਨ ਦੇਵ ਜੀ ਨੂੰ ਇਸੇ ਨਵਾਬ ਦੇ ਹਵਾਲੇ ਕੀਤਾ ਸੀ । ਇਸ ਲਈ ਇਹ ਸਾਫ਼ ਜ਼ਾਹਿਰ ਹੈ ਕਿ ਜਹਾਂਗੀਰ ਦਾ ਮਜ਼ਹਬੀ ਤਅੱਸਬ ਦਾ ਜੋਸ਼ ਇਸਲਾਮ ਦੇ ਕੱਟਰ ਪੰਥੀਆਂ ਦੇ ਅਸਰ ਰਸੂਖ਼ ਨਾਲ ਸਰਗਰਮ ਸੀ । ਉਨ੍ਹਾਂ ਆਪਣੇ ਜ਼ਾਤੀ ਮੁਫ਼ਾਦ ਲਈ ਜਹਾਂਗੀਰ ਦੇ ਅਧਰਮੀਪੁਣੇ ਨੂੰ ਭੁਲਾ ਕੇ ਉਸ ਨੂੰ ਬਾਦਸ਼ਾਹਿ-ਇਸਲਾਮ ਦੀ ਪਦਵੀ ਵੀ ਦਿਤੀ ਸੀ । ਇਸ ਗੱਲ ਦੀ ਪ੍ਰਮਾਣਤਾ ਮੁਜਦਿਦ ਦੀ ਆਪਣੀ ਇਕ ਚਿੱਠੀ ਤੋਂ ਮਿਲਦੀ ਹੈ ਜੋ ਉਸ ਨੇ ਸ਼ੇਖ਼ ਫ਼ਰੀਦ ਬੁਖ਼ਾਰੀ ਨੂੰ ਜਹਾਂਗੀਰ ਦੇ ਬਾਦਸ਼ਾਹ ਬਣਨ ਸਮੇਂ ਲਿਖੀ ਸੀ । ਪ੍ਰਸੰਗਿਕ ਅੱਖਰ ਇਸ ਪ੍ਰਕਾਰ ਹਨ :—

امروز کہ نوید زوال مانع دولتِ اسلام وبشارت جلوس بادشاہ اسلام بگوش خاص و عام رسیدہ اہل اسلام برخود لازم دانستند کہ ممد و معاون بادشاہ باشند و بر ترویج شریعت وتقویت ملت دلالت نمائند

ਇਸ ਦਾ ਅੰਗ੍ਰੇਜ਼ੀ ਅਨੁਵਾਦ ਡਾਕਟਰ ਗੰਡਾ ਸਿੰਘ ਜੀ ਨੇ ਇਸ ਪ੍ਰਕਾਰ ਕੀਤਾ ਹੈ :—

"Today when the news of the death of the denier of the superiority of Islam and of the joyful accession of the King of Islam was heard by people, the followers of Islam considered it obligatory on their part to extend their support to the king and to work and guide for the propagation of the holy law of Islam and for the reinforcement of the Religion [*Maktubat-i-Imam Rabbani*, Vol. 1, part ii, p. 22, letter 47]

ਐਸੇ ਹਾਲਾਤ ਵਿਚ ਬਾਦਸ਼ਾਹ ਲਈ ਤਫ਼ਤੀਸ਼ ਕਰਕੇ ਇਨਸਾਫ਼ ਕਰਨਾ ਨਾਮੁਮਕਿਨ ਸੀ ।

ਗੁਰੂ ਜੀ ਦੀ ਸ਼ਹੀਦੀ ਦੀ ਖ਼ਬਰ ਜਦ ਸ਼ੇਖ਼ ਅਹਿਮਦ ਸਰਹੰਦੀ ਨੇ ਸੁਣੀ ਤਾਂ ਉਸ ਨੇ ਸ਼ੇਖ਼ ਫ਼ਰੀਦ ਬੁਖ਼ਾਰੀ ਨੂੰ ਇਕ ਚਿੱਠੀ ਲਿਖੀ । ਪ੍ਰਸੰਗਿਕ ਅੱਖਰ ਇਹ ਹਨ :—

دریں وقت کشتن کافرِ لعین گویندوال بسیار خوب واقع شد و باعث شکست عظیم بر نبود مردود گشت ۔ بہر نیت کہ کشتہ باشند و بہر غرض کہ ہلاک کردہ خواری کفار خود نقد وقت اہل اسلام است ۔ ایں فقیر پیش از آں کہ ایں کافر رابکشند درخواب دیدہ بود کہ بادشاہ وقت کلۂ سرِ شرکت را شکستہ است والحق کہ آں گبر رئیس اہل شرک بود و امام اہل کفر.... عزت اسلام واہل آں در خواری کفر واہل کفر ست ۔ مقصود از اخذ جزیہ خواری کفار است و اہانت ایشاں .... از ضروریات دین است ۔

مکتوبات امام ربانی حضرت مجدد الف ثانی
حصہ سوم ۔ دفتر اول مکتوب ص۱۹۳

ਇਸ ਦਾ ਅੰਗ੍ਰੇਜ਼ੀ ਰੂਪਾਤਰ ਡਾਕਟਰ ਗੰਡਾ ਸਿੰਘ ਜੀ ਨੇ ਇਹ ਕੀਤਾ ਹੈ :—

The execution of the accursed *Kafir* of Goindwal at this time is a very good achievement indeed and has become the cause of

a great defeat of the hateful Hindus. With whatever intention they are killed and with whatever objective they are destroyed, it is a meritorious act for the Muslims. Before this *Kafir* was killed, I had seen in a dream that the Emperor of the day had destroyed the crown of the head of *Shirk* or infidelity. It is true that this infidel was the chief of the infidels and a leader of the *Kafirs*. ... The object of levying *Jeziya* on them is to humiliate and insult the *Kafirs*, and *jehad* against them and hostility towards them are the necessities of the Muhammadan faith.

[*Maktubat*, I–iii, letter No. 193, pp. 95–6.]

ਇਸ ਤਰ੍ਹਾਂ ਦੀਆਂ ਕਈ ਚਿੱਠੀਆਂ ਹੋਰ ਵੀ ਹਨ ਜਿਨ੍ਹਾਂ ਵਿਚ ਮੁਜਦਿਦ ਨੇ ਗ਼ੈਰ ਮੁਸਲਮਾਨ ਜਨਤਾ ਨੂੰ ਹੀਨ ਭਾਵਨਾ ਨਾਲ ਸਲੂਕ ਕਰਨ ਲਈ ਪ੍ਰੇਰਨਾ ਦਿਤੀ ਹੈ, (ਵੇਖੋ, **ਮਕ਼ਤੂਬਾਤ**, I–iii, ਚਿੱਠੀ ਨੰਬਰ ੧੯੩, ਸਫ਼ਾ ੫੦–੫੩) ।

ਉਪਰ ਦਿਤੀ ਗਈ ਇਹ ਚਿੱਠੀ ਕਈ ਪਹਿਲੂਆਂ ਤੇ ਰੌਸ਼ਨੀ ਪਾਉਂਦੀ ਹੈ । ਪਰ ਸਾਡਾ ਮਤਲਬ ਕੇਵਲ ਇਹ ਸਿੱਧ ਕਰਨ ਦਾ ਹੈ ਕਿ ਗੁਰੂ ਅਰਜਨ ਦੇਵ ਜੀ ਦੀ ਵਧ ਰਹੀ ਧਾਰਮਕ ਪ੍ਰਤਿਸ਼ਠਾ ਦੀ ਚਰਚਾ ਇਸਲਾਮੀ ਹਲਕੇ ਦੇ ਮੁਖੀਆਂ ਤਕ ਪੁਜ ਚੁੱਕੀ ਸੀ । ਇਸ ਦਾ ਨਤੀਜਾ ਚੰਗਾ ਨਾ ਨਿਕਲਿਆ । ਉਨ੍ਹਾਂ ਆਪਣੇ ਅਸਰ ਰਸੂਖ਼ ਵਾਲੇ ਮੁਰੀਦਾਂ ਰਾਹੀਂ ਸਮਾਂ ਪਾ ਕੇ ਜਹਾਂਗੀਰ ਦੇ ਮਨ ਵਿਚ ਗੁਰੂ ਅਰਜਨ ਦੇਵ ਜੀ ਸੰਬੰਧੀ ਮੰਦ-ਭਾਵਨਾ ਪੈਦਾ ਕਰ ਦਿਤੀ । ਗੁਰੂ ਜੀ ਦੀ ਸ਼ਹੀਦੀ ਦੇ ਸਮਾਚਾਰ ਸੁਣ ਕੇ ਸ਼ੇਖ ਅਹਿਮਦ ਸਰਹੰਦੀ ਬਹੁਤ ਪ੍ਰਸੰਨ ਹੁੰਦਾ ਹੈ । ਲਗਦਾ ਹੈ ਜਿਵੇਂ ਉਹ ਆਪਣੀ ਸਾਜ਼ਸ਼ ਸਫ਼ਲ ਹੋਣ ਤੇ ਬਹੁਤ ਖ਼ੁਸ਼ ਹੈ ।

ਦੂਜੀ ਗੱਲ ਹੈ ਸ਼ਹਿਜ਼ਾਦਾ ਖ਼ੁਸਰੋ ਦੀ । **ਇਸ ਵਿਚ ਵੀ** ਕਈ ਨੁਕਤੇ ਵਿਚਾਰ ਮੰਗਦੇ ਹਨ :

(ੳ) ਗੁਰੂ ਜੀ ਅਤੇ ਸ਼ਹਿਜ਼ਾਦਾ ਖ਼ੁਸਰੋ ਦਾ ਮੇਲ ਕਿਸ ਮੁਕਾਮ ਤੇ ਹੋਇਆ ? ਜਹਾਂਗੀਰ ਅਨੁਸਾਰ ਇਹ ਮੁਲਾਕਾਤ ਬਿਆਸਾ ਦੇ ਕੰਢੇ ਗੋਇੰਦਵਾਲ ਵਿਖੇ ਹੋਈ । **ਮਹਿਮਾ ਪ੍ਰਕਾਸ਼** (ਕਵਿਤਾ, ਭਾਗ ਦੂਜਾ, ਸਫ਼ਾ ੪੧੦) ਅਨੁਸਾਰ ਗੁਰੂ ਜੀ ਤਰਨ ਤਾਰਨ ਸਨ ਅਤੇ ਇਹ ਮੁਲਾਕਾਤ ਉਥੇ ਹੀ ਹੋਈ । ਲਿਖਿਆ ਹੈ :—

**ਸਤਿਗੁਰ ਤਰਨਤਾਰਨ ਪਰ ਗਏ ।**
**ਕੇਤਕ ਦਿਨ ਤਹਾ ਬੀਤਤ ਭਏ ।**
**ਤਹਾ ਭਾਗਾ ਆਇਆ ਏਕ ਸਹਜਾਦਾ ।**
**ਕਛੁ ਬਾਦਸਾਹ ਸੋ ਭਇਆ ਬਿਬਾਦਾ ॥ ੨ ॥**

ਗੁਰੂ ਜੀ ਨੇ ਉਸ ਦੀ ਜੋ ਸਹਾਇਤਾ ਕੀਤੀ ਉਸ ਬਾਰੇ ਇਹ ਉਲੇਖ ਹੈ :—

**ਤਾ ਕੋ ਖਾਨ ਪਾਨ ਸਭ ਦੀਆ ।**
**ਨਿਸ ਕਰ ਗੁਜਰਾਨ ਕੂਚ ਤਿਨ ਕੀਆ । ... ॥ ੪ ॥**

(**ਮਹਿਮਾ ਪ੍ਰਕਾਸ਼** (ਕਵਿਤਾ), ਭਾਗ ਦੂਜਾ, ਸਫ਼ਾ ੪੧੦)

ਇਹ ਕਥਨ ਕਿਤਨਾ ਕੁ ਠੀਕ ਹੈ ? ਇਸ ਲਈ ਹੋਰ ਖੋਜ ਦੀ ਲੋੜ ਹੈ । ਬਾਗ਼ੀ ਸ਼ਹਿਜ਼ਾਦਾ ਖ਼ੁਸਰੋ ਅਪ੍ਰੈਲ ੬, ੧੬੦੬ ਈ. ਦੀ ਸ਼ਾਮ ਨੂੰ ੩੫੦ ਘੋੜ ਸਵਾਰਾਂ ਸਹਿਤ ਆਗਰੇ ਦੇ ਕਿਲ੍ਹੇ ਤੋਂ ਨੱਸਦਾ ਹੋਇਆ ਪੰਜਾਬ ਵਲ ਤੁਰਿਆ ਅਤੇ ੧੬ ਅਪ੍ਰੈਲ ਨੂੰ ਲਾਹੌਰ ਪਹੁੰਚਿਆ । ਜਹਾਂਗੀਰ ਬਾਦਸ਼ਾਹ ਵੀ ਸ਼ਹਿਜ਼ਾਦੇ ਦੀ ਖੋਜ ਵਿਚ ਫ਼ੌਜ ਸਮੇਤ ਮਗਰ ਮਗਰ ਅਪ੍ਰੈਲ ੬, ੧੬੦੬ ਨੂੰ ਹੀ ਤੁਰ ਪਿਆ । ਸ਼ਾਹੀ ਫ਼ੌਜਾਂ ਨੇ ਅਪ੍ਰੈਲ ੨੨, ਨੂੰ ਖ਼ੁਸਰੋ ਦੇ ਕੁਝ ਬੰਦੇ ਗ੍ਰਿਫ਼ਤਾਰ ਕਰ ਲਏ ਅਤੇ ਅੰਤ ਅਪ੍ਰੈਲ ੨੭, ਨੂੰ ਖ਼ੁਸਰੋ ਕੈਦੀ ਬਣ ਚੁੱਕਾ ਸੀ । ਮਈ ੧, ੧੬੦੬ ਨੂੰ ਜਹਾਂਗੀਰ ਪਾਸ ਉਸ ਨੂੰ ਪੇਸ਼ ਕੀਤਾ ਗਿਆ । ਐਸੇ ਹਾਲਾਤ ਵਿਚ ਖ਼ੁਸਰੋ ਦਾ ਗੁਰੂ ਜੀ ਨਾਲ ਮੇਲ ਹੋਣਾ ਇਕ ਕਠਿਨ ਜਹੀ ਘਟਨਾ ਜਾਪਦੀ ਹੈ । ਇਸ ਸਮੇਂ ਖ਼ੁਸਰੋ ਨੂੰ ਵਧ ਤੋਂ ਵਧ ਫ਼ੌਜੀ ਸਹਾਇਤਾ ਦੀ ਲੋੜ ਸੀ । ਸ਼ਾਹੀ ਫ਼ੌਜਾਂ ਜਦ ਪਿੱਛਾ ਕਰ ਰਹੀਆਂ ਹੋਣ ਤਾਂ ਜ਼ਰੂਰਤ ਸੀ ਆਪਣੀ ਜਾਨ ਬਚਾਣ ਦੀ । ਇਹ ਨੁਕਤਾ ਹਾਲੇ ਹੋਰ ਖੋਜ ਦਾ ਮੁਥਾਜ ਹੈ ।

(ਅ) ਗੁਰੂ ਜੀ ਦਾ ਆਪਣੀ ਉਂਗਲ ਨਾਲ ਕੇਸਰ ਦਾ ਤਿਲਕ ਖ਼ੁਸਰੋ ਦੇ ਮੱਥੇ ਤੇ ਲਾਣਾ — ਇਹ ਗੱਲ ਕਿਥੇ ਤਕ ਠੀਕ ਹੈ ? ਸਿੱਖ ਇਤਿਹਾਸ ਅਨੁਸਾਰ ਗੁਰੂ ਸਾਹਿਬਾਨ ਦਾ ਤਅੱਲਕ ਕਈ ਬਾਦਸ਼ਾਹਾਂ, ਰਾਜਿਆਂ ਅਤੇ ਮਹਾਰਾਜਿਆਂ ਨਾਲ ਰਿਹਾ ਹੈ । ਕੀ ਕਦੇ ਗੁਰੂ ਸਾਹਿਬਾਨ ਨੇ ਕਿਸੇ ਨੂੰ ਵੀ ਤਿਲਕ ਲਗਾਇਆ ਸੀ ? ਇਸ ਦਾ ਜ਼ਿਕਰ ਹਾਲੇ ਤਕ ਸਾਡੀ ਨਜ਼ਰੀਂ ਨਹੀਂ ਪਿਆ । ਇਹ ਬਨਾਵਟੀ ਗੱਲ ਗੁਰੂ ਜੀ ਦੇ ਵਿਰੋਧੀਆਂ ਨੇ ਚੁਗ਼ਲੀ ਸਮੇਂ ਜਹਾਂਗੀਰ ਨੂੰ ਦਸੀ ਹੋਣੀ ਏ । ਸ਼ਾਇਦ ਇਸੇ ਕਾਰਨ ਹੀ ਇਸ ਕਥਨ ਦਾ ਵਰਣਨ ਜਹਾਂਗੀਰ ਆਪਣੀ ਲਿਖਤ ਵਿਚ ਕਰਦਾ ਹੈ । ਇਹ ਇਤਿਹਾਸਕ ਸਚਾਈ ਨਹੀਂ ਜਾਪਦੀ ।

(ੲ) ਇਕ ਅਹਿਮ ਸਵਾਲ ਇਹ ਪੈਦਾ ਹੁੰਦਾ ਹੈ ਕਿ **ਜਹਾਂਗੀਰ** ਬਿਆਸ ਪਾਰ ਕਰਕੇ ਗੋਇੰਦਵਾਲ ਤੋਂ ਹੁੰਦਾ ਹੋਇਆ **ਲਾਹੌਰ**

ਪੁਜਦਾ ਹੈ। ਉਸ ਦੇ ਸੂੰਹੇ ਅਤੇ ਮੁਲਾਜ਼ਮ ਥਾਂ ਪਰ ਥਾਂ ਮੌਜੂਦ ਹਨ, ਉਹ ਬਾਦਸ਼ਾਹ ਨੂੰ ਹਰ ਤਰ੍ਹਾਂ ਦੀਆਂ ਖ਼ਬਰਾਂ ਦੇਂਦੇ ਆ ਰਹੇ ਹਨ। ਬਾਦਸ਼ਾਹ ਖ਼ੁਸਰੋ ਦੇ ਸਹਾਇਕਾਂ ਨੂੰ ਰਾਹ ਵਿਚ ਨਾਲ ਨਾਲ ਹੀ ਡੰਡ ਦੇਂਦਾ ਚਲਾ ਆਉਂਦਾ ਹੈ। ਜੈਸਾ ਕਿ ਸ਼ੇਖ਼ ਨਿਜ਼ਾਮ ਥਾਨੇਸਰੀ ਨੂੰ ਥਾਨੇਸਰੋਂ ਚਲਣ ਤੋਂ ਪਹਿਲਾਂ ਹੀ ਸਜ਼ਾ ਦੇ ਦਿੰਦਾ ਹੈ। ਐਸੇ ਹਾਲਾਤ ਵਿਚ ਅਗਰ ਗੁਰੂ ਅਰਜਨ ਦੇਵ ਜੀ ਨੇ ਸ਼ਹਿਜ਼ਾਦਾ ਖ਼ੁਸਰੋ ਦੀ ਕਿਸੇ ਤਰ੍ਹਾਂ ਵੀ ਮਦਦ ਕੀਤੀ ਹੁੰਦੀ ਤਾਂ ਇਸ ਦੀ ਖ਼ਬਰ ਬਾਦਸ਼ਾਹ ਤਕ ਬਿਆਸਾ ਪਾਰ ਕਰਦੇ ਹੀ ਜ਼ਰੂਰ ਪਹੁੰਚ ਜਾਂਦੀ। ਗੁਰੂ ਜੀ ਸੰਬੰਧੀ ਲਾਹੌਰ ਮੁਕਾਮ ਕਰਨ ਤੋਂ ਕਾਫ਼ੀ ਚਿਰ ਬਾਅਦ ਬਾਦਸ਼ਾਹ ਨੂੰ ਪਤਾ ਲਗਦਾ ਹੈ। ਇਸ ਦਾ ਮਤਲਬ ਸਾਫ਼ ਹੈ ਕਿ ਗੁਰੂ ਜੀ ਦੇ ਵਿਰੋਧੀਆਂ ਨੇ ਸਮਾਂ ਪਾ ਕੇ ਜਦ ਮੌਕਾ ਲੱਗਾ ਤਾਂ ਚੁਗਲੀ ਕੀਤੀ।

(ਸ) ਜਹਾਂਗੀਰ ਦਾ ਇਹ ਕਥਨ ਹੈ ਕਿ "ਚਿਰ ਤੋਂ ਮੇਰੇ ਦਿਲ ਵਿਚ ਇਹ ਆਉਂਦੀ ਸੀ ਕਿ ਇਸ ਝੂਠੀ ਦੁਕਾਨ ਨੂੰ ਦੂਰ ਕਰ ਦਿਤਾ ਜਾਏ।" ਐਸਾ ਕਰਨ ਤੋਂ ਜਹਾਂਗੀਰ ਨੇ ਪਹਿਲਾਂ ਕਿਉਂ ਗੁਰੇਜ਼ ਕੀਤਾ ? ਜਦ ਉਹ ਅਬੁਲ-ਫ਼ਜ਼ਲ ਵਰਗੇ ਪ੍ਰਸਿੱਧ ਵਿਦਵਾਨ ਨੂੰ ਕਤਲ ਕਰਵਾ ਸਕਦਾ ਸੀ ਤਾਂ ਗੁਰੂ ਅਰਜਨ ਦੇਵ ਜੀ ਸੰਬੰਧੀ ਵੀ ਜੋ ਚਾਹੁੰਦਾ ਕਰਵਾ ਲੈਂਦਾ। ਫਿਰ ਜੇ ਉਹ "ਇਸ ਝੂਠੀ ਦੁਕਾਨ ਨੂੰ ਦੂਰ" ਕਰਨਾ ਚਾਹੁੰਦਾ ਸੀ ਤਾਂ ਕੇਵਲ ਗੁਰੂ ਅਰਜਨ ਦੇਵ ਜੀ ਨੂੰ ਹੀ ਡੰਡ ਦੇਣਾ ਕਾਫ਼ੀ ਨਹੀਂ ਸੀ। ਇਸ ਸੰਬੰਧੀ ਕਿਸੇ ਹੋਰ ਸਿੱਖ ਜਾਂ ਗੁਰੂ ਘਰ ਦੇ ਅਨੁਯਾਈ ਨੂੰ ਕੋਈ ਸਜ਼ਾ ਨਹੀਂ ਦਿਤੀ ਗਈ। ਇਸ ਤੋਂ ਇਹ ਸਪਸ਼ਟ ਹੈ ਕਿ ਜਹਾਂਗੀਰ ਨੂੰ ਨਿਜੀ ਤੌਰ ਤੇ ਗੁਰੂ ਜੀ ਸੰਬੰਧੀ ਕੋਈ ਬਹੁਤੀ ਜਾਣਕਾਰੀ ਨਹੀਂ ਸੀ। ਚੂੰਕਿ ਉਹ **ਬਾਦਸ਼ਾਹਿ ਇਸਲਾਮ** ਕਰਕੇ ਪ੍ਰਸਿੱਧ ਸੀ ਇਸ ਲਈ ਇਹ ਸਾਬਤ ਕਰਨ ਲਈ ਕਿ ਉਹ ਇਸਲਾਮ ਲਈ ਕੀ ਕੁਝ ਨਹੀਂ ਕਰ ਸਕਦਾ, ਉਸ ਨੇ ਇਸਲਾਮੀ ਜਮਾਤ ਦੇ ਮੁਖੀਆਂ ਨੂੰ ਖ਼ੁਸ਼ ਕਰਨ ਲਈ, ਗੁਰੂ ਅਰਜਨ ਦੇਵ ਜੀ ਨੂੰ ਬਿਨਾਂ ਕਿਸੇ ਕਸੂਰ ਦੇ ਕਤਲ ਕਰਨ ਦਾ ਹੁਕਮ ਦੇ ਦਿਤਾ।

ਇਸ ਸ਼ਹੀਦੀ ਸਾਕੇ ਸੰਬੰਧੀ ਕੁਝ ਹੋਰ ਵਿਚਾਰ ਵੀ ਚਲੇ ਆ ਰਹੇ ਹਨ ਜਿਨ੍ਹਾਂ ਦੀ ਅਸਲੀਅਤ ਸੰਬੰਧੀ ਵਿਚਾਰ ਕਰਨੀ ਜ਼ਰੂਰੀ ਹੈ :—

(੧) ਚੰਦੂ ਦੀ ਕਥਾ ਦਾ ਵਰਣਨ ਸਵਿਸਥਾਰ ਭਾਈ ਸੰਤੋਖ ਸਿੰਘ ਜੀ ਨੇ ਕੀਤਾ ਹੈ (**ਵੇਖੋ, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ**, ਰਾਸ ੪, ਅੰਸੂ ੩੩-੩੭)। ਇਹ ਕਥਾ ਆਮ ਪ੍ਰਚਾਰਕਾਂ ਦੇ ਉੱਦਮ ਨਾਲ ਬਹੁਤ ਪ੍ਰਚਲਤ ਹੋ ਚੁਕੀ ਹੈ। ਇਸ ਦਾ ਕੁਝਕੁ ਸੰਕੇਤ **ਮਹਿਮਾ ਪ੍ਰਕਾਸ਼** (ਕਵਿਤਾ, ਭਾਗ ਦੂਜਾ, ਸਫ਼ਾ ੪੧੩-੧੬) ਵਿਚ ਵੀ ਮਿਲਦਾ ਹੈ। ਪਰ ਕਵੀ ਸੰਤੋਖ ਸਿੰਘ ਜੀ ਅਤੇ **ਮਹਿਮਾ ਪ੍ਰਕਾਸ਼** ਦੀ ਕਥਾ ਵਿਚ ਕਈ ਥਾਈਂ ਅੰਤਰ ਹੈ। ਕੇਸਰ ਸਿੰਘ ਛਿੱਬਰ ਨੇ ਆਪਣੀ ਪੁਸਤਕ (**ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ**) ਵਿਚ ਚੰਦੂ ਸੰਬੰਧੀ ਕਥਾ ਦਿਤੀ ਹੈ, ਉਸ ਵਿਚ ਹੋਰ ਵੀ ਅੰਤਰ ਹੈ। ਪਰ ਜਹਾਂਗੀਰ ਬਾਦਸ਼ਾਹ ਦੀ ਲਿਖਤ ਵਿਚ ਚੰਦੂ ਸੰਬੰਧੀ ਕੋਈ ਜ਼ਿਕਰ ਨਹੀਂ ਮਿਲਦਾ। ਉਸ ਸਮੇਂ ਦੇ ਇਤਿਹਾਸਕ ਪਤਰਿਆਂ ਵਿਚ ਜਿਥੋਂ ਤਕ ਖੋਜ ਹੋ ਸਕੀ ਹੈ ਚੰਦੂ ਦਾ ਉਲੇਖ ਨਹੀਂ ਮਿਲਦਾ ਹੈ। ਹੋ ਸਕਦਾ ਹੈ ਕਿ ਚੁਗ਼ਲੀ ਖਾਣ ਵਾਲਿਆਂ ਨਾਲ ਸ਼ਾਇਦ ਚੰਦੂ ਦਾ ਕੁਝ ਸੰਬੰਧ ਹੋਵੇ। ਇਸ ਤੋਂ ਵਧੇਰੇ ਚੰਦੂ ਦੀ ਕਥਾ ਨੂੰ ਤੂਲ ਦੇਣੀ ਇਕ ਇਤਿਹਾਸਕ ਭੁੱਲ ਹੈ।

(੨) ਕੁਝ ਵਿਦਵਾਨਾਂ ਨੇ ਸ੍ਰੀ ਪ੍ਰਿਥੀ ਚੰਦ ਜੀ ਨੂੰ ਵੀ ਸ਼ਹੀਦੀ ਸਾਕੇ ਦਾ ਕੁਝਕੁ ਜ਼ਿਮੇਂਵਾਰ ਠਹਿਰਾਇਆ ਹੈ। ਇਸ ਕਥਨ ਦਾ ਨਿਰਣਾ ਕਰਨਾ ਕਠਿਨ ਹੈ ਕਿਉਂਕਿ ਸ੍ਰੀ ਪ੍ਰਿਥੀ ਚੰਦ ਜੀ ਦੇ ਦੇਹ ਵਿਸਾਰਜਨ ਦੀ ਤਿਥੀ ਨਿਸਚਤ ਨਹੀਂ ਹੈ। ਭਾਈ ਸੰਤੋਖ ਸਿੰਘ ਜੀ ਅਨੁਸਾਰ ਸ੍ਰੀ ਪ੍ਰਿਥੀ ਚੰਦ ਜੀ ਸੰਨ ੧੬੦੫ ਈ. ਵਿਚ ਪ੍ਰਲੋਕ ਗਮਨ ਕਰ ਗਏ ਸਨ (**ਵੇਖੋ, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ**, ਰਾਸ ੪, ਅੰਸੂ ੨੬-੨੭)। ਪਰ ਭਾਈ ਕਾਨ੍ਹ ਸਿਘ ਨੇ **ਮਹਾਨ ਕੋਸ਼** ਵਿਚ ਅਕਾਲ ਚਲਾਣੇ ਦਾ ਸੰਨ ੧੬੧੮ ਈ. ਦਿਤਾ ਹੈ। ਇਹ ਨੁਕਤਾ ਹਾਲੇ ਹੋਰ ਖੋਜ ਦਾ ਮੁਥਾਜ ਹੈ।

(੩) **ਦਬਿਸਤਾਨਿ ਮਜ਼ਾਹਿਬ** ਵਿਚ ਗੁਰੂ ਜੀ ਦੀ ਗ੍ਰਿਫ਼ਤਾਰੀ ਅਤੇ ਸ਼ਹੀਦੀ ਸੰਬੰਧੀ ਇਕ ਨੋਟ ਦਰਜ ਹੈ। ਗੁਰੂ ਜੀ ਨੇ ਬਾਗੀ ਸ਼ਹਿਜ਼ਾਦਾ ਖ਼ੁਸਰੋ ਦੇ ਹਕ ਵਿਚ ਦੁਆ ਕੀਤੀ। ਇਸ ਪਰ ਬਾਦਸ਼ਾਹ ਨੇ ਉਨ੍ਹਾਂ ਪਾਸੋਂ ਬਹੁਤ ਵਡੀ ਰਕਮ ਜੁਰਮਾਨਾ ਮੰਗਿਆ ਜੋ ਕਿ ਗੁਰੂ ਜੀ ਨਾ ਦੇ ਸਕੇ। ਇਸ ਲਈ ਉਨ੍ਹਾਂ ਨੂੰ ਬੰਨ੍ਹ ਲਿਆ ਤੇ ਲਾਹੌਰ ਦੇ ਰੇਗਸਤਾਨ ਵਿਚ ਰਖਿਆ ਜਿਥੇ ਕਿ ਉਨ੍ਹਾਂ, ਸੂਰਜ ਦੀ ਤਪਸ਼, ਗਰਮੀ ਦੀ ਜ਼ਿਆਦਤੀ ਤੇ ਵਸੂਲ ਕਰਨ ਵਾਲਿਆਂ ਵਲੋਂ ਦਿਤੀਆਂ ਤਕਲੀਫਾਂ ਦੇ ਨਾਲ ਜਾਨ ਦੇ ਦਿਤੀ।

ਇਸ ਕਥਨ ਅਨੁਸਾਰ ਸ਼ਹੀਦੀ ਦਾ ਮੁਖ ਕਾਰਨ ਜੁਰਮਾਨਾ ਅਦਾ ਨਾ ਕਰ ਸਕਣਾ ਹੈ। ਸਵਾਲ ਇਹ ਪੈਦਾ ਹੁੰਦਾ ਹੈ ਕਿ ਕੀ ਜੁਰਮਾਨਾ ਕੀਤਾ ਗਿਆ ਸੀ ? ਇਸ ਜੁਰਮਾਨੇ ਵਾਲੀ ਕਥਾ ਨੂੰ ਭਾਈ ਸੰਤੋਖ ਸਿੰਘ ਜੀ ਨੇ ਵੀ ਅਪਨਾਇਆ ਹੈ (ਵੇਖੋ, **ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ**, ਰਾਸ ੪, ਅੰਸੂ ੩੩)। ਜਹਾਂਗੀਰ ਦੀ ਉਪਰ ਦਿਤੀ ਗਈ ਫ਼ਾਰਸੀ ਲਿਖਤ ਅਨੁਸਾਰ **ਅੰਬਾ** ਪਰ ਜੁਰਮਾਨਾ ਕੀਤਾ ਗਿਆ ਸੀ। ਇਸ ਲਈ ਅਨੁਮਾਨ ਹੈ ਕਿ ਜੁਰਮਾਨੇ ਦੀ ਇਹ ਸਜ਼ਾ ਗਲਤੀ ਨਾਲ ਕਈ ਲੇਖਕਾਂ ਵਲੋਂ ਗੁਰੂ ਜੀ ਨਾਲ ਜੋੜ ਦਿਤੀ ਗਈ ਹੈ। ਇਹ ਇਕ ਭੁਲ ਹੈ।

### ਕਤਲ ਦਾ ਹੁਕਮ

ਜਹਾਂਗੀਰ ਬਾਦਸ਼ਾਹ ਦੀ ਲਿਖਤ ਦੇ ਅੰਤਲੇ ਲਫ਼ਜ਼ ਹਨ ... "ਮੈਂ ਹੁਕਮ ਦਿੱਤਾ ਕਿ (ਸਿਆਸਤ = ) ਸ਼ਾਹੀ ਕਾਨੂੰਨ ਅਨੁਸਾਰ ਉਸ ਨੂੰ (ਯਾਸਾ = ) ਕਤਲ ਦੀ ਕਰੜੀ ਸਜ਼ਾ ਦਿਤੀ ਜਾਵੇ ।"

ਸਿਆਸਤ = ਡਰ, ਸਜ਼ਾ, ਮਾਰਨ ਕੁੱਟਣ ਦੀ ਸਜ਼ਾ ।

ਯਾਸਾ = ਕਤਲ, ਗ਼ਾਰਤ ।

ਐਸੇ ਸਪਸ਼ਟ ਹੁਕਮ ਦੇ ਬਾਵਜੂਦ ਵੀ ਕਈ ਸਿੱਖ ਇਤਿਹਾਸਕਾਰਾਂ ਅਤੇ ਹੋਰ ਲਿਖਾਰੀਆਂ ਨੇ ਸ਼ਹੀਦੀ ਸਾਕੇ ਨੂੰ ਬੜੀ ਤੂਲ ਦਿਤੀ ਹੈ । ਲਿਖਿਆ ਹੈ ਚੰਦੂ ਨੇ ਗੁਰੂ ਜੀ ਨੂੰ ਉਬਲਦੀ ਦੇਗ ਵਿਚ ਬਿਠਾਇਆ ਅਤੇ ਤੱਤੀ ਤਵੀ ਤੇ ਬਹਾ ਕੇ ਸਰੀਰ ਤੇ ਗਰਮ ਰੇਤ ਪਵਾਈ, ਪਰ ਗੁਰੂ ਜੀ ਨੇ ਚੰਦੂ ਦੀ ਗੱਲ ਨਾ ਮੰਨੀ। ਫੇਰ ਉਸ ਨੇ ਗਊ ਦੀ ਤਾਜ਼ੀ ਖੱਲ ਉਤਰਵਾ ਕੇ ਗੁਰੂ ਜੀ ਦੇ ਸਾਹਮਣੇ ਰਖ ਦਿਤੀ ਤੇ ਕਿਹਾ ਜੇ ਹੁਣ ਵੀ ਨਹੀਂ ਮੰਨੋਗੇ ਤਾਂ ਆਪ ਨੂੰ ਇਸ ਵਿਚ ਸੀਊਂ ਦਿਤਾ ਜਾਵੇਗਾ । ਇਹ ਵੇਖ ਕੇ ਗੁਰੂ ਜੀ ਨੇ ਰਾਵੀ ਵਿਖੇ ਇਸ਼ਨਾਨ ਕਰਨ ਦੀ ਆਗਿਆ ਮੰਗੀ । ਰਾਵੀ ਵਿਚ ਗੁਰੂ ਜੀ ਇਸ਼ਨਾਨ ਕਰਨ ਗਏ ਤਾਂ ਉਥੋਂ ਹੀ ਸਚਖੰਡ ਪਿਆਨਾ ਕਰ ਗਏ । (ਵਿਸਥਾਰ ਲਈ ਵੇਖੋ, **ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ,** ਰਾਸ ੪, ਅੰਸੂ ੩੪-੩੭) ।

ਇਸ ਕਥਾ ਤੋਂ ਇਹ ਨਤੀਜਾ ਨਿਕਲਦਾ ਹੈ ਕਿ ਗੁਰੂ ਜੀ ਨੇ ਗਊ ਦੀ ਖੱਲ ਵਿਚ ਮੜ੍ਹੇ ਜਾਣ ਦੇ ਡਰ ਕਰਕੇ ਰਾਵੀ ਵਿਚ ਆਪ ਡੁੱਬ ਕੇ ਆਤਮ-ਹੱਤਿਆ ਕੀਤੀ । ਇਹ ਕੋਰਾ ਝੂਠ ਹੈ ।

ਭਾਣਾ ਮਿੱਠਾ ਕਰਕੇ ਮੰਨਣ ਵਾਲੇ ਗੁਰੂ ਅਰਜਨ ਦੇਵ ਜੀ ਜਦ ਘੋਰ ਕਸ਼ਟ ਸਹਾਰਦੇ ਹੋਏ ਵੀ ਸ਼ਾਂਤ ਰਹਿੰਦੇ ਹਨ ਤਾਂ ਸਰੀਰ ਤਿਆਗਣ ਤੋਂ ਕੀ ਡਰ ? ਜਿਥੇ ਤਕ ਰਾਵੀ ਵਿਚ ਇਸ਼ਨਾਨ ਦੀ ਗੱਲ ਹੈ ਇਹ ਇਕ ਸਜ਼ਾ ਸੀ । ਸਰਕਾਰੀ ਕਾਰਿੰਦਿਆਂ ਨੇ ਗੁਰੂ ਜੀ ਨੂੰ ਅਨੇਕ ਪ੍ਰਕਾਰ ਦੇ ਕਸ਼ਟ ਦਿਤੇ । ਫਿਰ ਛਾਲੇ ਪੂਣੀ ਹੋਏ ਸਰੀਰ ਨੂੰ ਰਾਵੀ ਦੇ ਠੰਡੇ ਪਾਣੀ ਵਿਚ ਨੁਵ੍ਹਾਣਾ ਹੋਰ ਤਸੀਹੇ ਦੇਣ ਵਾਲੀ ਗੱਲ ਸੀ । ਸੜੇ ਹੋਏ ਸਰੀਰ ਨੂੰ ਠੰਡੇ ਪਾਣੀ ਵਿਚ ਪਾਉਣਾ ਬਹੁਤ ਵੱਡਾ ਕਸ਼ਟ ਦੇਣਾ ਹੈ । ਇਹ ਵੀ ਇਕ ਸਖਤੀ ਸੀ ਜੋ ਗੁਰੂ ਜੀ ਨਾਲ ਕੀਤੀ ਗਈ । ਇਸ ਤਰ੍ਹਾਂ ਗੁਰੂ ਜੀ ਮਈ ੩੦, ੧੬੦੬ ਈ. ਨੂੰ ਸ਼ਹੀਦੀ ਪਾ ਗਏ ਅਤੇ ਸ਼ਹੀਦਾਂ ਦੇ ਸਿਰਤਾਜ ਅਖਵਾਏ ।

ਭਾਈ ਗੁਰਦਾਸ, ਗੁਰੂ ਜੀ ਦੇ ਪਰਮ ਨਿਕਟਵਰਤੀ ਸਨ । ਉਨ੍ਹਾਂ ਲਿਖਿਆ ਹੈ :—

**ਰਹਿੰਦੇ ਗੁਰੁ ਦਰੀਆਉ ਵਿਚਿ ਮੀਨ ਕੁਲੀਨ ਹੇਤੁ ਨਿਰਬਾਣੀ । ਦਰਸਨ ਦੇਖਿ ਪਤੰਗ ਜਿਉਂ ਜੋਤੀ ਅੰਦਰਿ ਜੋਤਿ ਸਮਾਣੀ । ਸਬਦੁ ਸੁਰਤਿ ਲਿਵ ਮਿਰਗ ਜਯੋਂ ਭੀੜ ਪਈ ਚਿਤਿ ਅਵਰ ਨ ਆਣੀ । ਚਰਨ ਕਵਲ ਮਿਲਿ ਭਵਰ ਜਯੋਂ ਸੁਖ ਸੰਪਟ ਵਿਚਿ ਰੈਣਿ ਵਿਹਾਣੀ । ਗੁਰੁ ਉਪਦੇਸੁ ਨ ਵਿਸਰੇ ਬਾਂਬੀਹੇ ਜਿਉਂ ਆਖਿ ਵਖਾਣੀ । ਗੁਰਮੁਖਿ ਸੁਖ ਫਲੁ ਪ੍ਰੇਮ ਰਸ ਸਹਿਜ ਸਮਾਧਿ ਸਾਧ ਸੰਗਿ ਜਾਣੀ । ਗੁਰੁ ਅਰਜੁਨ ਵਿਟਹੁ ਕੁਰਬਾਣੀ ॥ ੨੩ ॥**

**(ਵਾਰਾਂ ਭਾਈ ਗੁਰਦਾਸ,** XXIV)

ਇਸ ਦੇ ਅਰਥ ਭਾਈ ਵੀਰ ਸਿੰਘ ਜੀ ਨੇ ਇਸ ਪ੍ਰਕਾਰ ਕੀਤੇ ਹਨ :—

ਗੁਰੂ ਅਰਜਨ ਦੇਵ ਜੀ (ਤੱਤੇ ਰੇਤਿਆਂ ਵਿਚ ਬੈਠੇ ਅੰਦਰੋਂ) ਰਹਿੰਦੇ ਰਹੇ ਹਨ ਗੁਰੂ ਰੂਪੀ ਸਮੁੰਦਰ ਵਿਚ, ਜਿਵੇਂ ਮੱਛੀ (ਪਾਣੀ ਵਿਚ) ਲੀਨ ਰਹਿੰਦੀ (ਨਿਰਵਾਣ ਰਹਿੰਦੀ) ਹੈ, (ਤਿਵੇਂ ਆਪ ਕਸ਼ਟਾਂ ਵਿਚ) ਨਿਰਬਾਣ ਰਹੇ । (ਵਾਹਿਗੁਰੂ ਜੀ ਦਾ ਉਸ ਵੇਲੇ ਦਰਸ਼ਨ ਉਹਨਾਂ ਤੇ ਸਾਖਯਾਤਕਾਰ ਹੋ ਰਿਹਾ ਸੀ, ਉਸ) ਦਰਸ਼ਨ ਨੂੰ ਦੇਖ ਕੇ ਪਤੰਗ ਵਾਂਙੂ ਉਹਨਾਂ ਦੀ ਜੋਤਿ ਜੋਤੀ ਵਿਚ ਸਮਾ ਗਈ । ਹਾਂ (ਬੜੀ ਕਠਿਨ) ਭੀੜਾ ਉਹਨਾਂ ਤੇ ਪਈ ਸੀ, ਪਰ ਸੁਰਤ ਸ਼ਬਦ ਵਿਚ ਲਗੀ ਰਹੀ ਮ੍ਰਿਗ ਵਾਂਙੂ, ਹੋਰ ਕੋਈ ਫੁਰਨਾ ਉਨ੍ਹਾਂ ਦੇ ਚਿੱਤ ਵਿਚ ਨਹੀਂ ਆਯਾ । (ਚਲਾਣੇ ਤੋਂ ਪਹਿਲੀ ਰਾਤ ਬੜੀ ਹੀ ਕਸ਼ਟ ਭਰੀ ਸੀ, ਪਰ ਭਾਈ ਜੀ ਦੱਸਦੇ ਹਨ ਕਿ ਗੁਰੂ ਜੀ ਦੀ ਉਹ) ਰਾਤ (ਭੀ) ਭੌਰ ਦੀ ਤਰ੍ਹਾਂ ਵਾਹਿਗੁਰੂ ਦੇ ਚਰਨਾਂ ਕਮਲਾਂ ਵਿਚ ਮਿਲੇ ਰਹਿ ਕੇ ਸੁਖਾਂ ਦੇ ਡੱਬੇ ਵਿਚ (ਬੈਠਿਆਂ) ਬੀਤੀ, (ਭਾਵ ਗੁਰੂ ਜੀ ਦੀ ਬ੍ਰਿਤੀ ਘਬਰਾ ਵਿਚ ਨਹੀਂ ਗਈ, ਸਹਜਾਨੰਦ ਵਿਚ ਹੀ ਰਹੇ) । (ਅੰਤਮ ਸੁਆਸਾਂ ਤਕ ਬੀ) ਬਾਂਬੀਹੇ ਦੀ ਤਰ੍ਹਾਂ ਪੁਕਾਰ ਕੇ (ਸ਼ਬਦ ਦਾ) ਵਖਯਾਨ ਕਰਦੇ ਰਹੇ । ਗੁਰਮੁਖ (ਗੁਰੂ ਅਰਜਨ ਨੇ) ਸੁਖ ਰੂਪੀ ਫਲ, ਪ੍ਰੇਮ ਰਸ, ਸਹਜ ਸਮਾਧਿ ਤੇ ਸਾਧ ਸੰਗਤ ਹੀ ਜਾਣੀ ਸੀ । (ਮੈਂ) ਗੁਰੂ ਅਰਜਨ ਜੀ ਤੋਂ ਕੁਰਬਾਨ ਹਾਂ; ਜਿਨ੍ਹਾਂ ਦੀ ਇਹ ਅਚਰਜ ਕਰਨੀ ਸੀ ।

(**ਸ੍ਰੀ ਅਸ੍ਰ ਗੁਰ ਚਮਤਕਾਰ,** ਭਾਗ ੨, ਸਫ਼ਾ ੯੪-੯੫)

ਇਸ ਸ਼ਹੀਦੀ ਦੀ ਯਾਦ ਨੂੰ ਤਾਜ਼ਾ ਰਖਣ ਲਈ ਰਾਵੀ ਦੇ ਕੰਢੇ ਸੰਗਤਾਂ ਨੇ ਇਕ ਮਹਾਨ ਯਾਦਗਾਰੀ ਅਸਥਾਨ ਸਥਾਪਤ ਕੀਤਾ ਹੈ । ਇਹ ਡੇਰਾ ਸਾਹਿਬ ਦੇ ਨਾਉਂ ਨਾਲ ਪ੍ਰਸਿੱਧ ਹੈ ਅਤੇ ਲਾਹੌਰ ਦੇ ਕਿਲੇ ਦੇ ਸਾਹਮਣੇ ਹੈ । ਹਰ ਸਾਲ ਸ਼ਹੀਦੀ ਪੁਰਬ ਸਮੇਂ ਸੰਗਤਾਂ ਸ਼ਹੀਦਾਂ ਦੇ ਸਿਰਤਾਜ ਗੁਰੂ ਅਰਜਨ ਦੇਵ ਜੀ ਦੀ ਯਾਦ ਮਨਾਣ ਹਿਤ ਇਕੱਤਰ ਹੁੰਦੀਆਂ ਹਨ ।

**ਸ਼ਹੀਦੀ ਦਾ ਪ੍ਰਭਾਵ :—** ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਸ਼ਾਂਤਮਈ ਸੀ ਪਰ ਇਸ ਦੇ ਪ੍ਰਭਾਵ ਬਹੁਤ ਗਹਿਰੇ ਸਨ। ਸਿੱਖੀ ਦੀ ਸ਼ਾਂਤਮਈ ਲਹਿਰ ਦੀ ਧਾਰਨਾ ਬਦਲ ਗਈ। ਗੁਰੂ ਹਰਿਗੋਬਿੰਦ ਜੀ ਨੇ ਗੱਦੀ ਤੇ ਬਿਰਾਜਮਾਨ ਹੋਣ ਸਮੇਂ ਮੀਰੀ ਤੇ ਪੀਰੀ ਦੀਆਂ ਤਲਵਾਰਾਂ ਧਾਰਨ ਕਰ ਲਈਆਂ। ਉਨ੍ਹਾਂ ਨੇ ਸਿੱਖਾਂ ਨੂੰ ਆਪਣੇ ਪੈਰਾਂ ਤੇ ਖੜਾ ਹੋਣ ਲਈ ਤਿਆਰ ਕੀਤਾ। ਨਾਨਕ ਨਾਮ ਲੇਵਾ ਸੰਤ, ਸੰਤ-ਸਿਪਾਹੀ ਬਣ ਗਏ। ਗੁਰੂ ਜੀ ਦੀ ਕੁਰਬਾਨੀ ਨੇ ਸਿੱਖਾਂ ਨੂੰ ਜਾਗਰਤ ਕਰ ਦਿਤਾ। ਸਮਾਂ ਪਾ ਕੇ ਸਿੱਖਾਂ ਨੇ ਮੁਗ਼ਲ ਫ਼ੌਜਾਂ ਨਾਲ ਅਨੇਕਾਂ ਲੜਾਈਆਂ ਲੜੀਆਂ। ਇਸ ਤਰ੍ਹਾਂ ਇਕ ਸ਼ਾਂਤਮਈ ਕੌਮ ਹੋਣਹਾਰ ਲੜਾਕੇ ਬਹਾਦਰਾਂ ਵਿਚ ਪਲਟ ਗਈ।

## ਜੀਵਨ ਦਾ ਸੰਖੇਪ ਚਿਤਰ

ਜਨਮ — ਅਪ੍ਰੈਲ ੧੫, ੧੫੬੩।
ਪਿਤਾ — ਗੁਰੂ ਰਾਮਦਾਸ ਜੀ ਸੋਢੀ।
ਜਨਮ ਅਸਥਾਨ — ਗੋਇੰਦਵਾਲ, ਜ਼ਿਲਾ ਅੰਮ੍ਰਿਤਸਰ।
ਗੁਰਿਆਈ — ਸਤੰਬਰ ੧, ੧੫੮੧।
ਪਰਲੋਕ ਗਮਨ — ਲਾਹੌਰ, ਮਈ ੩੦, ੧੬੦੬।
ਮੁਖ ਅਸਥਾਨ — ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ, ਤਰਨ ਤਾਰਨ, ਕਰਤਾਰਪੁਰ, ਡੇਹਰਾ ਸਾਹਿਬ ਲਾਹੌਰ।
ਸੰਤਾਨ — ਗੁਰੂ ਹਰਿਗੋਬਿੰਦ ਸਾਹਿਬ।
ਮੁਖ ਸਮਕਾਲੀ ਹੁਕਮਰਾਨ — ਅਕਬਰ ਅਤੇ ਜਹਾਂਗੀਰ।
ਗੁਰਿਆਈ ਦਾ ਕਾਲ — ੨੪ ਸਾਲ ੯ ਮਹੀਨੇ।
ਆਯੂ — ੪੩ ਸਾਲ, ੧ ਮਹੀਨਾ ੧੫ ਦਿਨ।

**ਰਚਨਾਵਾਂ :**

੨੩੦੫ ਸ਼ਬਦ ਆਦਿ ਜੋ **ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਦਰਜ ਹਨ। ਇਨ੍ਹਾਂ ਦਾ ਰਾਗਾਂ ਅਨੁਸਾਰ ਵਿਉਰਾ ਇਸ ਪ੍ਰਕਾਰ ਹੈ :—

| **ਰਾਗ** | **ਗਿਣਤੀ** |
|---|---|
| ਸਿਰੀ ਰਾਗੁ | ੪੨ |
| ਮਾਝ | ੬੩ |
| ਗਉੜੀ | ੪੬੨ |
| ਆਸਾ | ੧੯੮ |
| ਗੂਜਰੀ | ੯੭ |
| ਦੇਵਗੰਧਾਰੀ | ੩੮ |
| ਬਿਹਾਗੜਾ | ੧੨ |
| ਵਡਹੰਸੁ | ੧੬ |
| ਸੋਰਠਿ | ੯੭ |
| ਧਨਾਸਰੀ | ੬੦ |
| ਜੈਤਸਰੀ | ੮੧ |
| ਟੋਡੀ | ੩੦ |
| ਬੈਰਾੜੀ | ੧ |
| ਤਿਲੰਗ | ੫ |
| ਸੂਹੀ | ੭੫ |
| ਬਿਲਾਵਲੁ | ੧੩੭ |
| ਗੋਂਡ | ੨੩ |
| ਰਾਮਕਲੀ | ੧੬੬ |
| ਨਟਨਾਰਾਇਨ | ੧੦ |
| ਮਾਲੀ ਗਉੜਾ | ੮ |
| ਮਾਰੂ | ੧੪੮ |
| ਤੁਖਾਰੀ | ੧ |
| ਕੇਦਾਰਾ | ੧੬ |
| ਭੈਰਉ | ੬੧ |
| ਬਸੰਤੁ | ੨੬ |
| ਸਾਰੰਗ | ੧੪੬ |
| ਮਲਾਰ | ੩੪ |
| ਕਾਨੜਾ | ੫੧ |
| ਕਲਿਆਨ | ੧੦ |
| ਪ੍ਰਭਾਤੀ | ੧੮ |
| ਸਲੋਕ ਸਹਸਕ੍ਰਿਤੀ | ੬੭ |
| ਗਾਥਾ | ੨੪ |
| ਫੁਨਹੇ | ੨੩ |
| ਚਉਬੋਲੇ | ੧੧ |
| ਕਬੀਰ ਜੀ ਦੇ ਸਲੋਕਾਂ ਵਿਚ | ੫ |
| ਫਰੀਦ ਜੀ ਦੇ ਸਲੋਕਾਂ ਵਿਚ | ੮ |
| ਸਵਯੇ ਸ੍ਰੀ ਮੁਖਬਾਕੵ | ੨੦ |
| ਸਲੋਕ ਵਾਰਾਂ ਤੇ ਵਧੀਕ | ੨੨ |
| ਮੁੰਦਾਵਣੀ | ੨ |
| ਰਾਗਮਾਲਾ | ੧ |
| ਜੋੜ | = ੨੩੦੫ |

ਉਪਰੋਕਤ ਬਾਣੀ ਦੀ ਰਚਨਾ ਦਾ ਛੰਦਬੰਦੀ ਦੇ ਪਖ ਤੋਂ ਵਿਉਰਾ ਇਸ ਪ੍ਰਕਾਰ ਹੈ :—

| | |
|---|---|
| ਅਸਟਪਦੀ | ੬੧ |
| ਅਸਟਪਦੀ ਅੰਜਲੀ | ੧ |
| ਅਸਟਪਦੀ ਕਾਫੀ | ੨ |
| ਸਲੋਕ | ੩੮੯ |
| ਸਲੋਕ ਸਹਸਕ੍ਰਿਤੀ | ੬੭ |
| ਸਲੋਕ ਵਾਰਾਂ ਤੇ ਵਧੀਕ | ੨੨ |
| ਸਵਯੇ ਸ੍ਰੀ ਮੁਖਬਾਕ੍ | ੨੦ |
| ਸੋਲਹੇ | ੧ |
| ਸੋਦਰੁ | ੧ |
| ਸੋ ਪੁਰਖੁ | ੧ |
| ਸੋਹਲੇ | ੧੪ |
| ਕਬੀਰ ਜੀ ਦੇ ਸਲੋਕਾਂ ਵਿਚ | ੫ |
| ਗਾਥਾ | ੨੪ |
| ਗੁਣਵੰਤੀ | ੧ |
| ਚਉਪਦੇ | ੭੨੩ |
| ਚਉਪਦੇ ਅੰਜਲੀ | ੧ |
| ਚਉਪਦੇ ਹਿੰਡੋਲ | ੩ |
| ਚਉਪਦੇ ਕਾਫੀ | ੧੮ |
| ਚਉਪਦੇ ਪੜਤਾਲ | ੨ |
| ਚਉਬੋਲੇ | ੧੧ |
| ਛੰਦ | ੬੧ |
| ਡਖਣੇ | ੫ |
| ਤਿਪਦੇ | ੩੪ |
| ਤਿਪਦੇ ਪੜਤਾਲ | ੧ |
| ਦਿਨਰੈਣਿ | ੧ |
| ਦੁਪਦੇ | ੫੦੦ |
| ਦੁਪਦੇ ਪੜਤਾਲ | ੩੩ |
| ਪੰਚਪਦੇ | ੩੧ |
| ਪੰਚਪਦੇ ਅੰਜਲੀ | ੧ |
| ਪਉੜੀਆਂ | ੧੫੮ |
| ਪਉੜੀਆਂ ਬਾਵਨ ਅਖਰੀ | ੫੫ |
| ਪਹਰੇ | ੧ |
| ਫਰੀਦ ਜੀ ਦੇ ਸਲੋਕਾਂ ਵਿਚ | ੮ |
| ਫੁਨਹੇ | ੨੩ |
| ਬਾਰਹਮਾਹ | ੧੪ |
| ਬਿਰਹੜੇ | ੩ |
| ਮੁੰਦਾਵਣੀ | ੨ |
| ਰਾਗਮਾਲਾ | ੧ |
| ਰੁਤੀ (ਛੰਦ) | ੮ |

ਸਹਾਇਕ ਗ੍ਰੰਥ-ਸੂਚੀ

**(ੳ) ਵੇਖੋ, ਅੰਗਦ (ਗੁਰੂ), (੯੮੧)।**

**(ਅ) ਗੁਰਮੁਖੀ**

ਸਰਦੂਲ ਸਿੰਘ (ਗਿਆਨੀ), **ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀ ਬਿਧੀ**, ਅੰਮ੍ਰਿਤਸਰ, ੧੯੯੫ ਈ.।

ਸਾਹਿਬ ਸਿੰਘ (ਪ੍ਰੋਫ਼ੈਸਰ), **ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ**, ਜਲੰਧਰ, ਦਸਵੀਂ ਪੋਥੀ, ੧੯੬੪ ਈ.।

——— **ਆਦਿ ਬੀੜ ਬਾਰੇ**, ਅੰਮ੍ਰਿਤਸਰ, ੧੯੭੦ ਈ.।

ਸੰਤੋਖ ਸਿੰਘ (ਕਵੀ), **ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ**, ਸੰਪਾਦਿਤ ਭਾਈ ਵੀਰ ਸਿੰਘ, ਖ਼ਾਲਸਾ ਸਮਾਚਾਰ, ਅੰਮ੍ਰਿਤਸਰ, ੧੯੨੯-੩੦ ਈ., ਰਾਸ ੨-੪।

ਗੋਪਾਲ ਸਿੰਘ (ਡਾਕਟਰ), **ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਹਿਤਕ ਵਿਸ਼ੇਸ਼ਤਾ**, ਪੰਜਾਬੀ ਅਕਾਡਮੀ, ਦਿੱਲੀ, ੧੯੫੮ ਈ.।

ਗੰਡਾ ਸਿੰਘ (ਡਾਕਟਰ), **ਗੁਰੂ ਗੋਬਿੰਦ ਸਿੰਘ ਜੀ ਦਾ ਜੋਤੀ ਜੋਤ ਸਮਾਉਣਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਿਆਈ**, ਪਟਿਆਲਾ, ੧੯੭੪ ਈ.।

ਜੀ. ਬੀ. ਸਿੰਘ, **ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਬੀੜਾਂ**, ਲਾਹੌਰ, ੧੯੪੪ ਈ.।

ਜੋਗਿੰਦਰ ਸਿੰਘ (ਪ੍ਰੋਫ਼ੈਸਰ), **ਸ੍ਰੀ ਗੁਰੂ ਗ੍ਰੰਥ ਦਰਪਣ**, ਪੰਜਾਬੀ ਪ੍ਰਕਾਸ਼ਨ, ਨਵੀਂ ਦਿੱਲੀ, ੧੯੬੬ ਈ.।

ਜੋਧ ਸਿੰਘ (ਭਾਈ), **ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ**, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੬੮ ਈ.।

——— **ਪ੍ਰਾਚੀਨ ਬੀੜਾਂ ਬਾਰੇ ਭੁਲਾਂ ਦੀ ਸੋਧਨ**, ਲਾਹੌਰ, ੧੯੪੭ ਈ.।

ਤਾਰਨ ਸਿੰਘ (ਡਾਕਟਰ), **ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਹਿਤਕ ਇਤਿਹਾਸ**, ਅੰਮ੍ਰਿਤਸਰ, ੧੯੬੩ ਈ.।

ਮਹਾਂ ਸਿੰਘ (ਗਿਆਨੀ) **ਪਰਮ ਪਵਿੱਤਰ ਆਦਿ ਬੀੜ ਦਾ ਸੰਕਲਨਾ ਕਾਲ**, ਖ਼ਾਲਸਾ ਸਮਾਚਾਰ, ਅੰਮ੍ਰਿਤਸਰ, ੧੯੫੨ ਈ.।

ਵੀਰ ਸਿੰਘ (ਭਾਈ), **ਸ੍ਰੀ ਅਸ਼ਟ ਗੁਰ ਚਮਤਕਾਰ**, ਖਾਲਸਾ ਸਮਾਚਾਰ, ਅੰਮ੍ਰਿਤਸਰ, ਭਾਗ ਦੂਜਾ, ੧੯੬੮ ਈ.।

**(ੲ) ਫ਼ਾਰਸੀ**

ਅਹਿਮਦ ਸਰਹੰਦੀ (ਸ਼ੇਖ), ਮੁਜਦਦਿਦ–ਏ–ਅਲਫ਼ਸਾਨੀ, **ਮਕਤੂਬਾਤ–ਏ–ਇਮਾਮ–ਰਬਾਬੀ**, ਰੋਜ਼ ਬਾਜ਼ਾਰ ਪ੍ਰੈਸ, ਅੰਮ੍ਰਿਤਸਰ, ੧੯੦੯–੧੬ ਈ.; ਨੂਰ ਕੰਪਨੀ, ਲਾਹੌਰ, ੧੯੬੪ ਈ., ੩ ਜਿਲਦਾਂ।

ਅਬੁੱਲ–ਫ਼ਜ਼ਲ, **ਅਕਬਰਨਾਮਾ**, ਨਵਲ ਕਿਸ਼ੋਰ ਪ੍ਰੈਸ, ਦੂਜੀ ਛਾਪ, ੧੮੮੩ ਈ., ਤੀਜੀ ਜਿਲਦ, ਸਫ਼ਾ ੫੧੪–੧੫।

ਸੁਜਾਨ ਰਾਏ ਭੰਡਾਰੀ (ਮੁਨਸ਼ੀ), **ਖ਼ੁਲਾਸ–ਤੁ–ਤਵਾਰੀਖ਼**, ਰਚਨਕਾਲ ੧੬੯੫–੯੬ ਈ., ਜੀ. ਐਂਡ ਸੰਨਜ਼, ਦਿੱਲੀ, ਸਫ਼ਾ ੪੨੫।

ਜਹਾਂਗੀਰ (ਬਾਦਸ਼ਾਹ), **ਤੁਜ਼ਕਿ–ਜਹਾਂਗੀਰੀ**, ਨਵਲ ਕਿਸ਼ੋਰ ਪ੍ਰੈਸ, ਲਖਨਊ।

**(ਸ) ਅੰਗਰੇਜ਼ੀ**

Beni Prasad, *History of Jahangir*, Fifth Edition, Allahabad, 1962.

Ganda Singh, (Dr.), *Guru Arjun's Martyrdom (Re-interpreted)*, Guru Nanak Mission, Patiala, 1969.

Hari Ram Gupta, (Dr.), *History of Sikh Gurus*, U. C. Kapur & Sons, New Delhi 1973.

Macauliffe, M. A, *The Sikh Religion, its Gurus, Sacred writings and Authors*, Vol. III, Oxford, 1909.

Surindar Singh Kohli, (Dr.), *A Critical Study of Adi Granth*, New Delhi, 1961.

[ਵੇਖੋ, ੩੦੨੮–ੳ]

**ਅਰਜਨ,** ਅਰਜਨ (ਗੁਰੂ)। ੩੦੨੮ (ੳ)

**ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ ॥**
**ਉਗਵਣਹੁ ਤੈ ਆਥਵਣਹੁ**
**ਚਹੁ ਚਕੀ ਕੀਅਨੁ ਲੋਆ ॥ ... ॥ ੮ ॥**

ਰਾਮ. (ਵਾਰ) ਸਤਾ ਬਲਵੰਡਿ, ਸਫ਼ਾ ੯੬੮

**ਵੇਖੋ, ਉਗਵਣਹੁ (੫੯)**

[**ਸੰਸ.** अर्जुन (**ਅਰ੍ਜੁਨ**), ਸਫੇਦ, ਚਮਕੀਲਾ, ਉੱਜਲ, ਪਵਿੱਤਰ; अर्जुन: (**ਅਰ੍ਜੁਨ:**), ਵਿਸ਼ੁੱਧ ਅਤੇ ਪਵਿੱਤਰ ਆਚਰਣ ਵਾਲਾ, ਅਰਜਨ (ਗੁਰੂ)।]

**ਅਰਜਨੁ,** ਅਰਜੁਨ (ਪਾਂਡੂ ਦਾ ਪੁੱਤਰ)। ੩੦੨੮ (ਅ)

**ਜਾਂਚੈ ਘਰਿ ਨਿਕਟ ਵਰਤੀ ਅਰਜਨੁ**
**ਧ੍ਰੂ ਪ੍ਰਹਲਾਦੁ ਅੰਬਰੀਕੁ ਨਾਰਦੁ ਨੇਜੈ ਸਿਧ ਬੁਧ**
**ਗਣ ਗੰਧਰਬ ਬਾਨਵੈ ਹੇਲਾ ॥ ... ॥ ੫ ॥**

ਮਲਾਰ ਨਾਮਦੇਵ–੧, ਸਫ਼ਾ ੧੨੯੨

**ਭਾਵ :** (ਹਰੀ ਦੀ ਵਡਿਆਈ ਦਰਸਾਂਦੇ ਹੋਏ ਭਗਤ ਨਾਮਦੇਵ ਜੀ ਕਹਿ ਰਹੇ ਹਨ ਕਿ) ਉਸ ਦੇ ਘਰ **ਅਰਜੁਨ,** ਧ੍ਰੂਅ, ਪ੍ਰਹਲਾਦ, ਅੰਬਰੀਕ, ਨਾਰਦ, ਨੇਜੈ, ਬੁੱਧ, ਸਿੱਧ, ਗਣ ਅਤੇ ਗੰਧਰਵ ਨਿਕਟਵਰਤੀ ਹੋ ਕੇ ਲੀਲਾ ਕਰ ਰਹੇ ਹਨ।

**ਨੋਟ :** ਇਸ ਤੁਕ ਦੇ ਅਰਥਾਂ ਵਿਚ ਕੁਝ ਮਤਭੇਦ ਹੈ। **ਟੀਕਾ ਫਰੀਦਕੋਟ** ਵਿਚ ਦਿਤੇ ਗਏ ਅਰਥ ਇਸ ਪ੍ਰਕਾਰ ਹਨ :—

"ਜਿਸ ਕੇ ਅਰਜਨ ਧ੍ਰੂ ਪ੍ਰਹਿਲਾਦ ਅੰਬਰੀਕ ਅਰੁ ਨਾਰਦੂ ਨੇਜੇ ਨਾਮੁ ਰਿਖੀ ਆਦਿਕ ਭਗਤ ਨਿਕਟਵਰਤੀ ਅਰਥਾਤ ਸਾਮੀਪੀ ਅਹਿਲਕਾਰ ਵਾ (ਨੇਜੈ) ਪ੍ਰਗਟ ਹੀ ਹੈਂ ਸਿੱਧ ਅਰੁ ਬੁਧਜਾਦਿ ਨਵਗ੍ਰਹ ਗਣ ਨੰਦੀ ਆਦਿਕ ਵਾ ਗੰਧਰਬੋਂ ਕਾ (ਗਣ) ਸਮੂਹ ਜਿਸਕਾ (ਹੇਲਾ) ਖੇਲ (ਬਾਨਵੈ) ਬਨਾ ਹੂਆ ਹੈ ਵਾ (ਬਾਨਵੈ) ਬਵੰਜਾ ਬੀਰ ਜਿਸ ਕੇ (ਹੇਲਾ) ਹੇੜਾ ਸਿਕਾਰ ਸੰਬੰਧਕਰ ਸਿਕਾਰੀ ਹੈਂ।"

**ਅਰਜਨੁ,** ਪਾਂਡੂ ਦੇ ਪੰਜਾਂ ਪੁੱਤਰਾਂ ਵਿਚੋਂ ਤੀਜਾ, ਕੁੰਤੀ ਪੁੱਤਰ, ਮਹਾਭਾਰਤ ਦਾ ਮੁਖ ਪਾਤਰ, ਸ੍ਰੀ ਕ੍ਰਿਸ਼ਨ ਜੀ ਦਾ ਸਖਾ, ਭਗਤ ਅਤੇ ਬਹਿਨੋਈ (ਭਣਵਈਆ)।

ਅਰਜੁਨ ਕਈ ਨਾਵਾਂ ਨਾਲ ਪ੍ਰਸਿੱਧ ਹੈ। ਕੁਝਕੁ ਇਹ ਹਨ :– ਪਾਰਥਵ, ਧੰਨਜਯ, ਭਾਰਤ, ਇੰਦ੍ਰ ਪੁੱਤਰ, ਵਿਜਯ, ਪਾਂਡਵ ਆਦਿ। (ਵਿਸਥਾਰ ਲਈ ਵੇਖੋ, **ਮਹਾਭਾਰਤ**, ਵਿਰਾਟ ਪਰ੍ਵ, ੪੪, ੧੩–੨੨)।

ਅਰਜੁਨ ਦਾ ਜਨਮ ਸ਼ਤਸ਼੍ਰਿੰਗ ਪਰਬਤ ਵਿਖੇ ਹੋਇਆ ਸੀ। ਇਸ ਸਮੇਂ ਉੱਤਰ ਫਾਲਗੁਨ ਅਤੇ ਪੂਰਵ ਫਾਲਗੁਨ ਨਛੱਤਰ ਦਾ ਮੇਲ ਸੀ। ਇਸੇ ਕਾਰਣ ਅਰਜੁਨ ਦਾ ਇਕ ਨਾਮ ਫਾਲਗੁਨੀ ਵੀ ਹੈ। (**ਮਹਾਭਾਰਤ**, ਆਦਿ ਪਰ੍ਵ, ੧੨੨, ੩੬)

ਅਰਜੁਨ ਦੇ ਜਨਮ ਸਮੇਂ ਭਵਿਖ–ਬਾਣੀ ਹੋਈ — "ਇਹ ਬਾਲਕ ਕਾਰਤਵੀਰਯ ਅਰਜੁਨ ਦੇ ਸਮਾਨ ਤੇਜਸਵੀ, ਸ਼ਿਵ ਵਾਂਗ ਪ੍ਰਾਕਰਮੀ, ਇੰਦ੍ਰ ਵਾਂਗੂ ਅਜਿਤ ਅਤੇ ਪ੍ਰਵਾਰ ਦੇ ਜਸ ਵਿਚ ਵਾਧਾ ਕਰੇਗਾ।" (**ਮਹਾਭਾਰਤ**, ਆਦਿ ਪਰ੍ਵ, ੧੨੨, ੩੬–੩੮)

ਅਰਜੁਨ ਨੇ ਗੁਰੂ ਦ੍ਰੋਣਾਚਾਰਯ ਕੋਲੋਂ ਸ਼ਸਤਰ ਵਿਦਿਆ ਗ੍ਰਹਿਣ ਕੀਤੀ। ਇਸ ਦੀ ਬਹਾਦਰੀ ਅਤੇ ਸ਼ਸਤਰ ਕੁਸ਼ਲਤਾ ਤੇ

ਪ੍ਰਸੰਨ ਹੋ ਕੇ ਦ੍ਰੋਣਾਚਾਰਯ ਨੇ ਅਦੁੱਤੀ ਵੀਰ ਹੋਣ ਦਾ ਵਰ ਦਿਤਾ ਅਤੇ "ਬ੍ਰਹਮ ਸ਼ਿਰਸ੍" ਨਾਮ ਦਾ ਅਸਤਰ ਵੀ ਪ੍ਰਦਾਨ ਕੀਤਾ।

(**ਮਹਾਭਾਰਤ**, ਆਦਿ ਪਰ੍ਵ, ੧੩੨, ੧੮-੨੨)

ਦੁਰਯੋਧਨ ਦੀ ਪਾਂਡਵਾਂ ਨਾਲ ਈਰਖਾ ਸੀ। ਉਸ ਨੇ ਪਾਂਡਵਾਂ ਨੂੰ ਲਾਖ ਦੇ ਮਹਿਲ ਵਿਚ ਸਾੜ ਦੇਣ ਦੀ ਯੋਜਨਾ ਬਣਾਈ। ਪਾਂਡਵ ਬ੍ਰਾਹਮਣਾਂ ਦਾ ਭੇਖ ਧਾਰ ਕੇ ਏਕਚਕ੍ਰਾ ਨਗਰੀ ਵਿਖੇ ਜਾਨ ਬਚਾ ਕੇ ਚਲੇ ਗਏ। ਇਸੇ ਦੌਰਾਨ ਅਰਜਨ ਨੇ ਦ੍ਰੋਪਤੀ-ਸਵੰਬਰ ਵਿਚੋਂ ਦ੍ਰੋਪਤੀ (ਦ੍ਰੋਪਦੀ) ਨੂੰ ਜਿੱਤ ਲਿਆ। ਘਰ ਪੁੱਜਣ ਉਪਰੰਤ ਦ੍ਰੋਪਤੀ ਪੰਜਾਂ ਪਾਂਡਵਾਂ ਦੀ ਸੁਪਤਨੀ ਕਿਵੇਂ ਬਣੀ? ਵਿਸਥਾਰ ਲਈ ਵੇਖੋ, **ਅੰਬਰ**, (੧੨੪੨)।

ਪੰਜਾਂ ਪਾਂਡਵਾਂ ਨਾਲ ਨਿਰਬਾਹ ਕਰਨ ਹਿਤ ਦ੍ਰੋਪਤੀ ਲਈ ਉਨ੍ਹਾਂ ਨਿਯਮ ਬਣਾ ਲਏ। ਲਿਖਿਆ ਹੈ :—

एकैकस्य गृहे कृष्णा वसेद् वर्षमकल्मषा।
द्रौपद्या नः सहासीनानन्योन्यं योऽभिदर्शयेत्।
स नो द्वादश वर्षाणि ब्रह्मचारी वने वसेत्॥

(**ਮਹਾਭਾਰਤ**, ਆਦਿ ਪਰ੍ਵ, ੨੧੧, ੨੯)

ਅਰਥ ਹਨ :—

ਸਾਡੇ ਵਿਚੋਂ ਹਰ ਇਕ ਦੇ ਘਰ ਪਾਪ ਰਹਿਤ ਦ੍ਰੋਪਤੀ ਇਕ ਇਕ ਸਾਲ ਨਿਵਾਸ ਕਰੇਗੀ। ਦ੍ਰੋਪਤੀ ਨਾਲ ਏਕਾਂਤ ਵਿਚ ਬੈਠੇ ਸਾਡੇ ਵਿਚੋਂ ਇਕ ਭਰਾ ਨੂੰ ਜੇਕਰ ਦੂਸਰਾ ਦੇਖ ਲਵੇ ਤਾਂ ਉਹ ਬਾਰ੍ਹਾਂ ਵਰ੍ਹੇ ਬ੍ਰਹਮਚਰਯ ਪੂਰਵਕ ਬਨ ਵਿਚ ਨਿਵਾਸ ਕਰੇਗਾ।

ਪਰਵਾਰ ਦੀ ਇਸ ਮਰਯਾਦਾ ਨੂੰ ਇਕ ਮਜਬੂਰੀ ਵਸ ਅਰਜਨ ਨੂੰ ਭੰਗ ਕਰਨਾ ਪਿਆ। ਇਸ ਦੇ ਫਲਸਰੂਪ ਅਰਜਨ ਬਾਰ੍ਹਾਂ ਵਰ੍ਹਿਆਂ ਲਈ ਬਨਵਾਸ ਗਿਆ।

(ਵਿਸਥਾਰ ਲਈ ਵੇਖੋ, **ਮਹਾਭਾਰਤ**, ਆਦਿ ਪਰ੍ਵ, ੨੧੨)

**ਸਕੰਦ ਪੁਰਾਣ** ਅਨੁਸਾਰ ਅਰਜਨ ਤੀਰਥਾਂ ਦੀ ਯਾਤਰਾ ਲਈ ਗਿਆ (स्कन्द पुराण, माहेश्वर खण्ड, कौमारिका खण्ड, I, 23)।

ਇਸੇ ਦੌਰਾਨ ਅਰਜਨ ਨੇ ਨਾਗ ਰਾਜਕੁਮਾਰੀ ਉਲੂਪੀ ਨਾਲ ਸ਼ਾਦੀ ਕੀਤੀ ਅਤੇ ਉਸ ਦੇ ਉਦਰ ਤੋਂ ਇਰਾਵਤ ਨਾਮ ਦਾ ਪੁੱਤਰ ਜੰਮਿਆ। ਇਸ ਉਪਰੰਤ ਅਰਜਨ ਨੇ ਮਣੀਪੁਰ ਦੇ ਰਾਜੇ ਦੀ ਸਪੁਤਰੀ ਚਿਤ੍ਰਾਂਗਦਾ ਨਾਲ ਵੀ ਵਿਆਹ ਕੀਤਾ ਜਿਸ ਤੋਂ ਬਭਰੂਵਾਹਨ ਪੁੱਤਰ ਪੈਦਾ ਹੋਇਆ। ਪ੍ਰਭਾਸ ਖੇਤ੍ਰ ਯਾਤਰਾ ਸਮੇਂ ਅਰਜਨ ਨੂੰ ਸ੍ਰੀ ਕ੍ਰਿਸ਼ਨ ਜੀ ਦੇ ਦਰਸ਼ਨ ਪ੍ਰਾਪਤ ਹੋਏ। ਉਨ੍ਹਾਂ ਨਾਲ ਉਹ ਦੁਆਰਿਕਾ ਚਲਾ ਗਿਆ। ਇਥੇ ਸ੍ਰੀ ਕ੍ਰਿਸ਼ਨ ਜੀ ਦੀ ਭੈਣ ਸੁਭਦ੍ਰਾ ਨਾਲ ਉਸ ਨੇ ਵਿਆਹ ਕੀਤਾ। ਇਸ ਦੀ ਕੁੱਖੋਂ ਅਭਿਮਨਯੁ ਦਾ ਜਨਮ ਹੋਇਆ।

ਅਰਜਨ ਦੇ ਬਨਵਾਸ ਤੋਂ ਪਰਤਣ ਉਪਰੰਤ ਯੁਧਿਸ਼ਟਰ ਨੇ ਰਾਜਸੂਅ ਯੱਗ ਕਰਨ ਦਾ ਸੰਕਲਪ ਕੀਤਾ। ਦਿਗਵਿਜੈ ਲਈ ਉਸ ਨੇ ਅਰਜਨ ਨੂੰ ਪੂਰਵ ਦਿਸ਼ਾ ਵਲ ਭੇਜਿਆ। ਕਈ ਰਾਜਿਆਂ ਨੂੰ ਜਿੱਤਦਾ ਹੋਇਆ ਅਰਜਨ ਇੰਦ੍ਰਪ੍ਰਸਥ ਵਾਪਸ ਆਇਆ ਅਤੇ ਰਾਜਸੂਅ ਯੱਗ ਕੀਤਾ। ਯੁਧਿਸ਼ਟਰ ਨੇ ਇਸ ਸਮੇਂ ਕੌਰਵਾਂ ਨੂੰ ਵੀ ਨਿਉਤਾ ਘਲਿਆ। ਇਸ ਭਵਨ ਦੀ ਸ਼ੋਭਾ ਵੇਖ ਕੇ ਦੁਰਯੋਧਨ ਦੁਖੀ ਹੋਇਆ। ਸਭਾ ਭਵਨ ਨੂੰ, ਜਿਥੇ ਇਹ ਯੱਗ ਹੋ ਰਿਹਾ ਸੀ, ਬੜੇ ਸੁਚੱਜੇ ਢੰਗ ਨਾਲ ਸਜਾਇਆ ਗਿਆ। ਇਥੇ ਦੁਰਯੋਧਨ ਨੂੰ ਰੇਤ ਵਾਲੀ ਸੁੱਕੀ ਥਾਂ ਤੇ ਪਾਣੀ ਦਾ ਭੁਲੇਖਾ ਪਿਆ, ਉਸ ਨੇ ਕਪੜੇ ਸਮੇਟ ਲਏ। ਪਰ ਪਾਣੀ ਵਾਲੀ ਥਾਂ ਸੁੱਕੀ ਦਿਸੀ ਤਾਂ ਉਸ ਨੇ ਕਪੜੇ ਨਾ ਸਮੇਟੇ ਅਤੇ ਡਿਗ ਪਿਆ। ਉਸ ਦੀ ਇਹ ਦਸ਼ਾ ਵੇਖ ਕੇ ਭੀਮ ਆਦਿ ਹੱਸ ਪਏ। (ਵੇਖੋ, **ਮਹਾਭਾਰਤ**, ਸਭਾ ਪਰ੍ਵ, ੪੭, ੩-੧੬)।

ਦੁਰਯੋਧਨ ਇਹ ਵੇਖ ਕੇ ਬੜਾ ਸ਼ਰਮਸਾਰ ਹੋਇਆ। ਬਦਲਾ ਲੈਣ ਲਈ ਦੁਰਯੋਧਨ ਨੇ ਯੁਧਿਸ਼ਟਰ ਨੂੰ ਜੂਆ ਖੇਡਣ ਲਈ ਬੁਲਾਇਆ। ਜੂਏ ਵਿਚ ਯੁਧਿਸ਼ਟਰ ਸਭ ਕੁਝ ਹਾਰ ਗਿਆ। ਜੂਏ ਦੀਆਂ ਸ਼ਰਤਾਂ ਅਨੁਸਾਰ ਪੰਜੇ ਪਾਂਡਵ ਅਤੇ ਦ੍ਰੋਪਤੀ ਬਾਰ੍ਹਾਂ ਸਾਲਾਂ ਲਈ ਬਨ ਨੂੰ ਚਲੇ ਗਏ। ਅਰਜਨ ਇਸ ਸਮੇਂ ਤੀਰਥ-ਯਾਤ੍ਰਾ ਲਈ ਚਲਾ ਗਿਆ।

ਇਸੇ ਦੌਰਾਨ ਅਰਜਨ ਨੇ ਸ਼ਿਵ (ਜੋ ਭੀਲ ਦੇ ਰੂਪ ਵਿਚ ਸੀ) ਨਾਲ ਯੁੱਧ ਕੀਤਾ। ਸ਼ਿਵ, ਅਰਜਨ ਦੀ ਵੀਰਤਾ ਉਤੇ ਪ੍ਰਸੰਨ ਹੋਇਆ ਅਤੇ ਉਸ ਨੇ ਸ਼ਕਤੀਸ਼ਾਲੀ ਪਾਸ਼ੁਪਤ ਅਸਤਰ ਅਰਜਨ ਨੂੰ ਦਿਤਾ। ਇਸ ਤੋਂ ਬਾਅਦ ਅਰਜਨ ਇੰਦ੍ਰਪੁਰੀ ਗਿਆ। ਦੇਵਰਾਜ ਇੰਦ੍ਰ ਪਾਸੋਂ ਸੋਨੇ ਦੀ ਜ਼ੰਜੀਰ, ਤਾਜ, ਯੁੱਧ ਸੰਖ ਅਤੇ ਯੁੱਧ ਸੰਬੰਧੀ ਅਨੇਕ ਸ਼ਸਤਰ ਅਸਤਰ ਬਤੌਰ ਭੇਟਾ ਪ੍ਰਾਪਤ ਕੀਤੇ। ਇੰਦ੍ਰਪੁਰੀ ਵਿਖੇ ਅਰਜਨ ਨੂੰ ਉਰਵਸ਼ੀ ਮਿਲੀ। ਅਰਜਨ ਨੇ ਇਸ ਨੂੰ ਕੁਲ ਦੀ ਮਾਤਾ ਦੇ ਨਾਤੇ ਸਤਿਕਾਰਿਆ। ਫਿਰ ਅਗਨੀ ਨੂੰ ਪ੍ਰਸੰਨ ਕਰਕੇ ਅਰਜਨ ਨੇ ਪ੍ਰਸਿੱਧ ਗਾਂਡੀਵ, ਧਨੁਖ, ਅਖੈ ਤਰਕਸ਼ ਅਤੇ ਅਸੰਖ ਸ਼ਸਤਰ ਪ੍ਰਾਪਤ ਕੀਤੇ।

ਬਾਰ੍ਹਾਂ ਵਰ੍ਹੇ ਦਾ ਬਨਵਾਸ ਭੋਗ ਕੇ ਪਾਂਡਵ ਤੇਰ੍ਹਵੇਂ ਵਰ੍ਹੇ ਵਿਰਾਟ ਦੀ ਨਗਰੀ ਵਿਖੇ ਗਏ। ਇਥੇ ਅਰਜਨ ਨੇ ਗੁਪਤ ਰੂਪ ਵਿਚ ਰਾਜੇ ਪਾਸ ਨੌਕਰੀ ਕੀਤੀ। ਇਸ ਸਮੇਂ ਕੌਰਵ ਰਾਜੇ ਦੀਆਂ ਗਊਆਂ ਚੋਰੀ ਕਰਕੇ ਲੈ ਗਏ। ਅਰਜਨ ਕੌਰਵਾਂ ਨੂੰ ਹਰਾ ਕੇ ਗਊਆਂ ਵਾਪਸ ਲੈ ਆਇਆ।

ਬਨਵਾਸ ਦਾ ਸਮਾਂ ਪੂਰਾ ਹੋਣ ਤੇ ਦੁਰਯੋਧਨ ਨੇ ਪਾਂਡਵਾਂ ਨੂੰ ਉਨ੍ਹਾਂ ਦਾ ਰਾਜ ਵਾਪਸ ਦੇਣ ਤੋਂ ਇਨਕਾਰ ਕਰ ਦਿਤਾ। ਜਿਸ ਦੇ ਫਲਸਰੂਪ ਮਹਾਭਾਰਤ ਦਾ ਯੁੱਧ ਹੋਇਆ। ਅਰਜਨ

ਸ੍ਰੀ ਕ੍ਰਿਸ਼ਨ ਪਾਸੋਂ ਯੁੱਧ ਲਈ ਸਹਾਇਤਾ **ਲੈਣ** ਗਿਆ। ਦੁਰਯੋਧਨ **ਉਥੇ** ਪਹਿਲਾਂ ਹੀ ਮੌਜੂਦ ਸੀ । ਦੁਰਯੋਧਨ ਨੇ ਸ੍ਰੀ ਕ੍ਰਿਸ਼ਨ ਪਾਸੋਂ ਸਹਾਇਤਾ ਲਈ ਸ਼ਸਤਰ ਸਹਿਤ ਸੈਨਾ ਪ੍ਰਾਪਤ ਕੀਤੀ। ਅਰਜੁਨ ਨੇ ਕੇਵਲ **ਸ੍ਰੀ ਕ੍ਰਿਸ਼ਨ** ਜੀ ਨੂੰ ਲੜਾਈ ਸਮੇਂ ਉਨ੍ਹਾਂ ਦੇ ਨਾਲ ਹੋ ਕੇ ਮਦਦ ਕਰਨ ਲਈ ਬਿਨੈ ਕੀਤੀ, ਜੋ **ਸ੍ਰੀ ਕ੍ਰਿਸ਼ਨ** ਜੀ ਨੇ ਮੰਨ ਲਈ। ਯੁੱਧ ਦੌਰਾਨ ਸ੍ਰੀ ਕ੍ਰਿਸ਼ਨ ਅਰਜੁਨ ਦੇ ਸਾਰਥੀ ਬਣੇ।

ਯੁੱਧ ਦੇ ਅਰੰਭ ਵਿਚ ਹੀ ਅਰਜੁਨ, ਵਿਰੋਧੀ ਸੈਨਾ ਵਿਚ ਆਪਣੇ ਰਿਸ਼ਤੇਦਾਰਾਂ ਨੂੰ ਵੇਖ ਕੇ ਯੁੱਧ ਕਰਨ ਤੋਂ ਵਿਮੁਖ ਹੋ ਗਿਆ । ਇਸ ਸਮੇਂ ਸ੍ਰੀ ਕ੍ਰਿਸ਼ਨ ਨੇ ਅਰਜੁਨ ਨੂੰ ਗਿਆਨ ਭਰਪੂਰ ਉਪਦੇਸ਼ ਦਿਤਾ, ਜੋ **ਭਗਵਦ੍ ਗੀਤਾ** ਵਿਚ ਅੰਕਿਤ ਹੈ, (ਵੇਖੋ, **ਮਹਾਭਾਰਤ**, ਭੀਸ਼ਮ ਪਰਵ, ਅਧਿਆਏ ੨੫-੪੨)। ਸ੍ਰੀ ਕ੍ਰਿਸ਼ਨ ਦੀ ਪ੍ਰੇਰਣਾ ਸਦਕਾ ਅਰਜੁਨ ਉਤਸ਼ਾਹਿਤ ਹੋ ਕੇ ਚੰਗੀ ਤਰ੍ਹਾਂ ਲੜਿਆ। ਵੈਰੀਆਂ ਦੀਆਂ ਖੂਹਣੀਆਂ ਦੀਆਂ ਖੂਹਣੀਆਂ ਉਸ ਨੇ ਮੁਕਾ ਦਿਤੀਆਂ। ਅੰਤ ਵਿਚ ਅਰਜੁਨ ਦੀ ਵੀਰਤਾ ਅਤੇ ਸ਼ਸਤਰ ਕੁਸ਼ਲਤਾ ਸਦਕਾ ਪਾਂਡਵਾਂ ਦੀ ਜਿੱਤ ਹੋਈ। ਰਾਜ ਪ੍ਰਾਪਤ ਕਰਕੇ ਪਾਂਡਵਾਂ ਨੇ ਖ਼ੁਸ਼ੀ ਵਿਚ ਅਨੇਕਾਂ ਯੱਗ ਕੀਤੇ।

ਕੁਝ ਸਮੇਂ ਬਾਅਦ ਸ੍ਰੀ ਕ੍ਰਿਸ਼ਨ ਜੀ ਪਰਲੋਕ ਗਮਨ ਕਰ ਗਏ। ਇਸ ਦੁਖ ਨਾਲ ਅਰਜੁਨ ਦਾ ਚਿਤ ਉਪਰਾਮ ਹੋ ਗਿਆ। ਸ੍ਰੀ ਕ੍ਰਿਸ਼ਨ ਜੀ ਦੀ ਦੇਹ ਦੇ ਅੰਤਮ ਸਸਕਾਰ ਉਪਰੰਤ ਅਰਜੁਨ ਪਾਂਡਵਾਂ ਸਹਿਤ ਹਿਮਾਲੀਆ ਵਿਖੇ ਚਲਿਆ ਗਿਆ । ਉਥੇ ਹੀ ਇਕ ਸੌ ਛੇ (੧੦੬) ਸਾਲ ਦੀ ਆਯੂ ਭੋਗ ਕੇ ਪਰਲੋਕ ਸਿਧਾਰ ਗਿਆ।

ਅਰਜੁਨ ਦੀ ਮਹਿਮਾ ਦਾ ਵਿਸਥਾਰ ਨਾਲ ਵਰਨਣ **ਮਹਾਭਾਰਤ** ਵਿਚ ਮਿਲਦਾ ਹੈ। **ਮਹਾਭਾਰਤ** ਦੇ ਕੁਝ ਪਰਵ ਅਰਜੁਨ ਦੇ ਨਾਉਂ ਨਾਲ ਅਰੰਭ ਹੁੰਦੇ ਹਨ, ਯਥਾ :—

੧. ਅਰਜੁਨ ਵਨਵਾਸ ਪਰਵ ।

੨. ਅਰਜੁਨ ਅਭਿਗਮਨ ਪਰਵ ।

**ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਅਰਜੁਨ ਦਾ ਜ਼ਿਕਰ "ਪਾਰਥਉ" ਅਤੇ "ਧਨੰਜੈ" ਸ਼ਬਦਾਂ ਹੇਠ ਵੀ ਮਿਲਦਾ ਹੈ । ਤੁਕਾਂ ਇਸ ਪ੍ਰਕਾਰ ਹਨ :—

(੧) **ਗੁਰੁ ਅਰਜੁਨੁ ਪੁਰਖੁ ਪ੍ਰਮਾਣੁ**
**ਪਾਰਥਉ ਚਾਲੈ** ਨਹੀ ॥ ... ॥ ੧ ॥

ਸਵਈਏ ਮਹਲੇ ੫ ਕੇ–੧੨, ਸਫ਼ਾ ੧੪੦੮

(੨) **ਨਿਹਕੰਟਕੁ ਨਿਹਕੇਵਲੁ ਕਹੀਐ** ॥
**ਧਨੰਜੈ ਜਲਿ ਥਲਿ ਹੈ ਮਹੀਐ** ॥ ... ॥ ੧੨ ॥

ਮਾਰੂ (ਸੋਲਹੇ) ਮਹਲਾ ੫–੧੧, ਸਫ਼ਾ ੧੦੮੩

**ਧ੍ਰੂ,** ਧ੍ਰੂਅ, **ਵੇਖੋ**, (੧੨੪੮)।
**ਪ੍ਰਹਲਾਦੁ,** ਪ੍ਰਹਲਾਦ, **ਵੇਖੋ**, (੧੨੫੦)।
**ਅੰਬਰੀਕੁ,** ਅੰਬਰੀਕ, **ਵੇਖੋ**, (੧੨੪੮)।
**ਨਾਰਦੁ,** ਨਾਰਦ, **ਵੇਖੋ**, (੧੨੩੫)।
**ਨੰਨੈ,** ਇਕ ਰਿਸ਼ੀ ।

[**ਸੰਸ.** ਅਰ੍ਜੁਨ: (**ਅਰ੍ਜੁਨ:**), ਅਰਜੁਨ, ਪਾਂਡੂ ਦਾ ਪੁੱਤਰ।]

## ਅਰਜਾਧੇ, ਆਯੂ, ਉਮਰ । ੩੦੨੯

**ਮੇਰੀ ਮੇਰੀ ਕਰਤ ਦਿਨੁ ਰੈਨਿ ਬਿਹਾਵੈ**
**ਪਲੁ ਖਿਨੁ ਛੀਜੈ ਅਰਜਾਧੇ ॥**
**ਜੈਸੇ ਮੀਠੈ ਸਾਦਿ ਲੋਭਾਏ ਝੂਠ ਧੰਧਿ ਦੁਰਗਾਧੇ ॥ ੨ ॥**

ਆਸਾ ਮਹਲਾ ੫–੧੨੬, ਸਫ਼ਾ ੪੦੩

**ਭਾਵ :** (ਤੇਰਾ) ਰਾਤ ਦਿਨ 'ਮੇਰੀ ਮੇਰੀ' ਕਰਦਿਆਂ ਬੀਤਦਾ ਹੈ, (ਤੂੰ ਨਹੀਂ ਸਮਝਦਾ ਕਿ) ਪਲ ਪਲ ਛਿਣ ਛਿਣ ਕਰਕੇ (ਤੇਰੀ) **ਉਮਰ** ਖੀਨ ਹੋ ਰਹੀ ਹੈ (ਘਟ ਰਹੀ ਹੈ) । (ਹੇ ਮਨ !) ਜੀਕੂੰ (ਆਮ ਲੋਕੀਂ) ਮਿੱਠੇ ਸੁਆਦ ਵਿਚ ਲੋਭੀ ਹੋਏ ਹੋਏ ਹਨ (ਤਿਵੇਂ ਤੂੰ) ਝੂਠੇ ਧੰਦਿਆਂ ਵਿਚ ਤੇ ਬਦਬੋ ਵਾਲੇ (ਪਾਪ ਕਰਮਾਂ) ਵਿਚ ਲੱਗਾ ਹੋਇਆ ਹੈਂ।

[**ਸੰਸ.** ਆਯੁਸ੍ (**ਆਯੁਸ੍**), ਉਮਰ, ਜੀਵਨ ਕਾਲ ;

**ਸਿੰਧੀ,** ارزا (ਆਰਜਾ), ਉਮਰਾ]

## ਅਰਜਾਰੀ, ਉਮਰਾ । ੩੦੩੦

**ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ ॥**
**ਨਵ ਖੰਡਨ ਕੋ ਰਾਜੁ ਕਮਾਵੈ ਅੰਤਿ ਚਲੈਗੋ ਹਾਰੀ ॥ ੧ ॥**

ਟੋਡੀ ਮਹਲਾ ੫–੨, ਸਫ਼ਾ ੭੧੨

**ਭਾਵ :** ਬਿਨਾਂ (ਪ੍ਰਭੂ) ਦੀ ਯਾਦ ਦੇ ਜੋ ਜੀਵਨ ਹੈ ਉਹ ਸੜਨਾ ਹੈ, ਜਿਸ ਤਰ੍ਹਾਂ ਸਰਪ ਦੀ **ਉਮਰਾ** । ਜੋ ਨੌਂ ਖੰਡਾਂ ਦਾ (ਸਾਰੀ ਪ੍ਰਿਥਵੀ ਦਾ) ਰਾਜ ਵੀ ਕਰਦਾ ਹੋਵੇ (ਤਾਂ ਵੀ) ਅੰਤ ਨੂੰ ਹਾਰ ਕੇ ਜਾਏਗਾ ।

**ਮਤਲਬ :** ਸੱਪ ਦੀ ਉਮਰ ਬਹੁਤ ਵੱਡੀ ਹੁੰਦੀ ਹੈ । ਪਰ ਉਸ ਦਾ ਸਮਾਂ ਜ਼ਹਿਰ ਉਗਲਨ ਵਿਚ ਹੀ ਬੀਤਦਾ ਹੈ। ਉਹ ਆਪਣੇ ਅੰਦਰ ਕੋਈ ਭਲਾਈ ਨਹੀਂ ਪੈਦਾ ਕਰਦਾ।

ਮਨੁੱਖ ਵੀ ਪਸ਼ੂਆਂ ਵਾਕੁਨ ਹੈ। ਉਸ ਦੇ ਕਰਮ ਵੀ ਡੰਗਰਾਂ ਵਰਗੇ ਹਨ । ਪਰ ਉਸ ਵਿਚ ਇਕ ਵਧੇਰਾ ਗੁਣ ਹੈ। ਉਹ ਆਪਣੇ ਆਪ ਨੂੰ ਉੱਚਾ ਕਰ ਸਕਦਾ ਹੈ । ਉਹ ਪਸ਼ੂਪੁਣੇ ਤੋਂ

ਉਪਰ ਉਠ ਸਕਦਾ ਹੈ। ਇਸ ਗੱਲ ਲਈ ਜ਼ਰੂਰੀ ਹੈ ਕਿ ਉਸ ਨੂੰ ਆਪਣੇ ਦੈਵੀ ਗੁਣਾਂ ਦਾ ਇਹਸਾਸ ਰਵ੍ਹੇ, ਉਸ ਲਈ ਲਾਜ਼ਮੀ ਹੈ ਕਿ ਉਹ ਚੇਤੇ ਰਖੇ ਕਿ ਉਹ 'ਰਾਮ ਦੀ ਅੰਸ਼' ਹੈ। ਉਹ ਆਪਣਾ ਮੂਲ ਪਛਾਣੇ ਅਤੇ ਆਪਣੇ ਅੰਦਰ ਜਗ ਰਹੀ ਆਤਮਿਕ ਜੋਤ ਨੂੰ ਦੇਖਣ ਦਾ ਤਰੱਦਦ ਕਰੇ। ਇਸ ਪ੍ਰਾਪਤੀ ਲਈ ਜ਼ਰੂਰੀ ਹੈ ਕਿ ਉਹ ਆਪਣੇ ਮੂਲ ਸਰੂਪ ਨਾਲ ਜੁੜਿਆ ਰਵ੍ਹੇ। ਇਸ ਦਾ ਸਾਧਨ ਕੇਵਲ ਯਾਦ ਅਤੇ ਸਿਮਰਨ ਹੈ। ਬਗੈਰ ਏਸ ਰੂਹਾਨੀ ਇਹਸਾਸ ਦੇ ਮਨੁੱਖ ਦਾ ਜੀਵਨ ਕੇਵਲ ਪੇਟ ਦੀ ਅਗਨੀ ਨੂੰ ਬਲਦਿਆਂ ਰਖਣ ਦੇ ਹੋਰ ਕੁਛ ਨਹੀਂ।

[ਵੇਖੋ, ੩੦੨੯]

**ਅਰਜੁ,** ਅਰਜ਼। ੩੦੩੦ (ੳ)

**ਸਚਾ ਅਰਜੁ ਸਚੀ ਅਰਦਾਸਿ ॥**
**ਮਹਲੀ ਖਸਮੁ ਸੁਣੇ ਸਾਬਾਸਿ ॥ ... ॥ ੨ ॥**

ਆਸਾ ਮਹਲਾ ੧–੨੧, ਸਫ਼ਾ ੩੫੫

**ਭਾਵ :** **ਅਰਜ਼** (ਨੂੰ ਸੁਣਨ ਵਾਲਾ) ਸੱਚਾ ਪ੍ਰਭੂ ਸੱਚੀ ਅਰਦਾਸ ਨੂੰ (ਅਪਣੇ) ਸਰੂਪ ਵਿਚ (ਇਸਥਿਤ ਬੈਠਾ) ਸੁਣਦਾ ਹੈ ਤੇ ਸ਼ਾਬਾਸ਼ ਦੇਂਦਾ ਹੈ।

(**ਸੰਥਯਾ,** ਸਫ਼ਾ ੨੨੪੪)

**ਸਚੀ ਅਰਦਾਸਿ,** ਜੋ ਸੱਚੇ ਦਿਲੋਂ ਸਰਬੱਤ ਦੇ ਭਲੇ ਲਈ ਕੀਤੀ ਜਾਵੇ, ਨਿਸ਼ਕਾਮ ਅਰਦਾਸ, ਜਿਸ ਦੁਆਰਾ ਪ੍ਰਭੂ ਮਿਲਾਪ ਦੀ ਯਾਚਨਾ ਹੈ।

[ਵੇਖੋ, ੩੦੨੭–ੳ]

**ਅਰਜੁਨ,** (ਗੁਰੂ) ਅਰਜਨ। ੩੦੩੧

**ਕਾਟੇ ਸੁ ਪਾਪ ਤਿਨ੍ ਨਰਹੁ ਕੇ**
**ਗੁਰੁ ਰਾਮਦਾਸੁ ਜਿਨ੍ ਪਾਇਯਉ ॥**
**ਛਤ੍ਰੁ ਸਿੰਘਾਸਨੁ ਪਿਰਥਮੀ ਗੁਰ ਅਰਜੁਨ**
**ਕਉ ਦੇ ਆਇਅਉ ॥ ੨ ॥**

ਸਵਈ. ਮਹਲੇ ੫ ਕੇ–੧੨੨, ਸਫ਼ਾ ੧੪੦੯

**ਭਾਵ :** ਜਿਨ੍ਹਾਂ ਮਨੁੱਖਾਂ ਨੂੰ ਗੁਰੂ ਰਾਮਦਾਸ ਪ੍ਰਾਪਤ ਹੋਏ ਉਨ੍ਹਾਂ ਦੇ ਸਾਰੇ ਪਾਪ ਕਟੇ ਗਏ। (ਗੁਰੂ ਰਾਮਦਾਸ ਜੀ) ਪ੍ਰਿਥਵੀ ਦਾ ਛਤ੍ਰ ਸਿੰਘਾਸਨ (ਗੁਰਿਆਈ) ਗੁਰੂ **ਅਰਜਨ** ਦੇਵ ਜੀ ਨੂੰ ਦੇ ਕੇ (ਸਚਖੰਡ) ਆਏ ਹਨ।

[ਵੇਖੋ, ੩੦੨੮–ੳ]

**ਅਰਜੁਨ,** ਅਰਜਨ (ਗੁਰੂ)। ੩੦੩੧ (ੳ)

**ਤਤੁ ਬਿਚਾਰੁ ਯਹੈ ਮਥੁਰਾ**
**ਜਗ ਤਾਰਨ ਕਉ ਅਵਤਾਰੁ ਬਨਾਯਉ ॥**
**ਜਪ੍ਉ ਜਿਨ੍ ਅਰਜੁਨ ਦੇਵ ਗੁਰੂ**
**ਫਿਰਿ ਸੰਕਟ ਜੋਨਿ ਗਰਭ ਨ ਆਯਉ ॥ ੬ ॥**

ਸਵਈ. ਮਹਲੇ ੫ ਕੇ–੧੯, ਸਫ਼ਾ ੧੪੦੯

**ਭਾਵ :** ਮਥੁਰਾ ਭੱਟ ਕਹਿੰਦਾ ਹੈ ਕਿ ਮੇਰੀ ਵਿਚਾਰ ਦਾ ਨਿਚੋੜ ਇਹ ਹੈ :— ਜਗਤ ਉਧਾਰ ਨਮਿਤ (ਹਰੀ ਨੇ ਗੁਰੂ ਅਰਜੁਨ ਦੇਵ ਦਾ) ਅਵਤਾਰ ਧਾਰਿਆ ਹੈ। ਜਿਨ੍ਹਾਂ ਨੇ ਗੁਰੂ **ਅਰਜਨ** ਦੇਵ ਨੂੰ ਜਪਿਆ ਹੈ, ਉਹ ਮੁੜ ਕੇ ਗਰਭ ਜੂਨ ਦੇ ਦੁਖਾਂ ਵਿਚ ਨਹੀਂ ਆਏ।

[ਵੇਖੋ, ੩੦੨੮–ੳ]

**ਅਰਜੁਨੁ,** (ਗੁਰੂ) ਅਰਜਨ। ੩੦੩੧ (ਅ)

**ਸਦ ਜੀਵਣੁ ਅਰਜੁਨੁ ਅਮੋਲੁ ਆਜੋਨੀ ਸੰਭਉ ॥**
**ਭਯ ਭੰਜਨੁ ਪਰਦੁਖ ਨਿਵਾਰੁ ਅਪਾਰੁ ਅਨੰਭਉ ॥ ... ॥ ੫ ॥**

ਸਵਈ. ਮਹਲੇ ੫ ਕੇ, ਸਫ਼ਾ ੧੪੦੭

**ਵੇਖੋ, ਅਨੰਭਉ (੨੪੯੧)**

[ਵੇਖੋ, ੩੦੨੮–ੳ]

**ਅਰਜੁਨੁ,** (ਗੁਰੂ) ਅਰਜਨ। ੩੦੩੧ (ੲ)

**ਸੋਰਠੇ ॥**
**ਗੁਰੁ ਅਰਜੁਨੁ ਪੁਰਖੁ ਪ੍ਰਮਾਣੁ ਪਾਰਥਉ ਚਾਲੈ ਨਹੀ ॥**
**ਨੇਜਾ ਨਾਮ ਨੀਸਾਣੁ ਸਤਿਗੁਰ ਸਬਦਿ ਸਵਾਰਿਅਉ ॥ ੧ ॥**

ਸਵਈ. ਮਹਲੇ ੫ ਕੇ, ਸਫ਼ਾ ੧੪੦੮

**ਭਾਵ :** ਗੁਰੂ **ਅਰਜਨ ਦੇਵ ਜੀ** ਪ੍ਰਮਾਣਿਕ ਪੁਰਖ ਹਨ ਉਹ ਪਾਂਡਵ ਅਰਜੁਨ ਵਾਂਗ ਕਦੇ ਘਬਰਾਉਂਦੇ ਨਹੀਂ। ਆਪ ਦਾ ਹਥਿਆਰ ਗੁਰ ਸਬਦ ਸਵਾਰਿਆ ਨਾਮ ਦਾ ਨੇਜ਼ਾ ਹੈ।

**ਮਤਲਬ :** ਗੁਰੂ ਅਰਜਨ ਦੇਵ ਜੀ ਨੂੰ ਪੁਰਖ ਕਿਹਾ ਹੈ। ਪੁਰਖ ਤੋਂ ਮੁਰਾਦ ਮਰਦ ਦੀ ਹੈ, ਜਿਸ ਵਿਚ ਮਰਦਾਨਗੀ ਹੈ। ਜਿਸ ਦੀ ਮਰਦਾਨਗੀ ਮੈਦਾਨੇ-ਜੰਗ ਵਿਚ ਸਾਬਤ ਹੋ ਜਾਏ ਤੇ ਇਸ ਤਰ੍ਹਾਂ ਜਿਸ ਦੀ ਬਹਾਦਰੀ ਦਾ ਪ੍ਰਮਾਣ ਮਿਲ ਜਾਏ ਉਹ ਪਰਮਾਣੀਕ ਪੁਰਖ ਹੈ। ਸੋ ਐਸੇ ਗੁਰੂ ਅਰਜਨ ਦੇਵ ਜੀ ਸਨ। ਉਨ੍ਹਾਂ ਦੀ ਮਰਦਾਨਗੀ ਵਿਸ਼ੇ ਵਿਕਾਰਾਂ ਦੇ ਬਰਖ਼ਿਲਾਫ਼ ਯੁੱਧ ਦੇ ਮੈਦਾਨ ਵਿਚ ਸੀ। ਪਾਂਡਵ ਅਰਜੁਨ ਕੋਲ ਤੀਰ ਕਮਾਨ ਸੀ। ਪਾਂਡਵ ਅਰਜੁਨ ਸ਼ਬਦ ਭੇਦੀ ਤੀਰ ਵੀ ਚਲਾ ਕੇ ਨਿਸ਼ਾਨੇ ਨੂੰ

ਵਿੰਨ੍ਹ ਲੈਂਦਾ ਸੀ, ਗੁਰੂ ਅਰਜਨ ਦੇਵ ਜੀ ਕੋਲ ਕੇਵਲ ਨਾਮ ਦਾ ਨੇਜ਼ਾ ਸੀ। ਇਹ ਸ਼ਬਦ ਸਵਾਰਿਆ ਨੇਜ਼ਾ ਸੀ। ਜੋ ਨਾਮ ਗੁਰੂ ਅਰਜਨ ਦੇਵ ਜੀ ਕੋਲ ਸੀ ਉਹ ਸ਼ਬਦ ਕਮਾਈ ਦੇ ਫਲਸਰੂਪ ਸੀ। ਗੁਰੂ ਜੀ ਦਾ ਨਾਮ ਰੂਪੀ ਨੇਜ਼ਾ ਵੀ ਸ਼ਬਦਾਂ ਦੀ ਚੋਟ ਨਾਲ ਜਗਿਆਸੂਆਂ ਦੇ ਹਿਰਦੇ ਪ੍ਰੇਮ ਵਿਚ ਵਿੰਨ੍ਹ ਦੇਂਦਾ ਹੈ।

**ਪਾਰਥਉ,** ਸੰਸ. ਪਾਰਥ: (ਪਾਰ੍ਥ:), ਅਰਜੁਨ, ਪਾਂਡਵ ਦਾ ਤੀਜਾ ਪੁੱਤਰ, ਯੁਧਿਸ਼ਟਰ ਦਾ ਛੋਟਾ ਭਰਾ।
[ਵੇਖੋ, ੩੦੨੮-ੳ]

**ਅਰਝਿ,** ਅਰਝਿ । ੩੦੩੨

**ਕਬੀਰ ਬਾਮਨੁ ਗੁਰੂ ਹੈ ਜਗਤ ਕਾ**
**ਭਗਤਨ ਕਾ ਗੁਰੁ ਨਾਹਿ ॥**
**ਅਰਝਿ ਉਰਝਿ ਕੈ ਪਚਿ ਮੂਆ**
**ਚਾਰਉ ਬੇਦਹੁ ਮਾਹਿ ॥ ੨੩੭ ॥**

ਸਲੋਕ ਕਬੀਰ, ਸਫ਼ਾ ੧੩੭੭

**ਵੇਖੋ, ਉਰਝਿ (੫੭੯)**

**ਭਗਤਨ,** ਭਗਤਾਂ ਦਾ, ਉਹ ਲੋਕ ਜੋ ਪ੍ਰੇਮਾ ਭਗਤੀ ਕਰਦੇ ਹਨ।
[ਸੰਸ. √ ਰੁਧ੍ ( √ ਰੁਧ੍ ), ਰੋਕਣਾ ;
ਪ੍ਰਾ. ਰੁਝ (ਰੁਜ੍ਝ), ਅਟਕਾਣਾ ; ਪੰ. ਅਰਝਿ ।]

**ਅਰਥ,** ਪਦਾਰਥ । ੩੦੩੩

**ਕਰਉ ਬੇਨਤੀ ਅਤਿ ਘਨੀ ਇਹੁ ਜੀਉ ਹੋਮਾਗਉ ॥**
**ਅਰਥ ਆਨ ਸਭਿ ਵਾਰਿਆ ਪ੍ਰਿਅ ਨਿਮਖ ਸੋਹਾਗਉ ॥ ੨ ॥**

ਬਿਲਾ. ਮਹਲਾ ੫–੩੨, ਸਫ਼ਾ ੮੦੮

**ਭਾਵ :** (ਮੈਂ) ਬੇਨਤੀ ਕਰਦਾ ਹਾਂ ਬਹੁਤ ਹੀ, ਇਹ ਜਿੰਦੜੀ ਵੀ ਹੋਮ ਕਰ ਦੇਵਾਂਗਾ, ਹੋਰ **ਪਦਾਰਥ** ਆਦਿ ਸਭ ਵਾਰ ਦੇਵਾਂ, ਪਤੀ ਵਾਹਿਗੁਰੂ ਦੇ ਨਿਮਖ ਭਰ ਸੁਹਾਗ ਲਈ।

[ਸੰਸ. √ ਅਰ੍ਥ੍ ( √ ਅਰ੍ਥ੍ ) ; ਅਰ੍ਥ: (ਅਰ੍ਥ:), ਉਦੇਸ਼, ਧਨ, ਇੱਛਾ, ਪ੍ਰਯੋਜਨ, ਨਮਿੱਤ, ਲਈ, ਜੀਵਨ ਦੇ ਚਾਰ ਪੁਰਸ਼ਾਰਥਾਂ (ਧਰਮ, ਅਰਥ, ਕਾਮ, ਮੋਕ੍ਸ਼) ਵਿਚੋਂ ਇਕ, ਲਾਭ, ਹਿਤ, ਆਦਿ ।]

**ਅਰਥ,** ਅਰਥ । ੩੦੩੪

**ਅਰਥ ਧਰਮ ਕਾਮ ਮੋਖ ਕਾ ਦਾਤਾ ॥**
**ਪੂਰੀ ਭਈ ਸਿਮਰਿ ਸਿਮਰਿ ਬਿਧਾਤਾ ॥ ੩ ॥**

ਬਿਲਾ. ਮਹਲਾ ੫–੧੭, ਸਫ਼ਾ ੮੦੬

**ਭਾਵ :** ਵਾਹਿਗੁਰੂ ਧਰਮ, **ਅਰਥ**, ਕਾਮ ਅਤੇ ਮੋਖ ਦਾ ਦਾਤਾ ਹੈ। ਸਿਰਜਨਹਾਰ ਨੂੰ ਸਿਮਰ ਸਿਮਰ ਕੇ ਘਾਲ ਪੂਰੀ ਹੋ ਗਈ।
[ਵੇਖੋ, ੩੦੩੩]

**ਅਰਥਾ,** ਆਰਥਕ । ੩੦੩੫

**ਅਪਨੇ ਪਹਿ ਦੂਖ ਅਪਨੇ ਪਹਿ ਸੂਖਾ**
**ਅਪੁਨੇ ਹੀ ਪਹਿ ਬਿਰਥਾ ॥**
**ਅਪੁਨੇ ਪਹਿ ਮਾਨੁ ਅਪੁਨੇ ਪਹਿ ਤਾਨਾ**
**ਅਪਨੇ ਹੀ ਪਹਿ ਅਰਥਾ ॥ ੧ ॥**

ਸਾਰਗ ਮਹਲਾ ੫–੫੭, ਸਫ਼ਾ ੧੨੧੫

**ਭਾਵ :** ਆਪਣੇ (ਮਾਲਕ) ਅਗੇ ਦੁੱਖ, ਆਪਣੇ (ਸਾਹਿਬ) ਪਾਸ ਸੁੱਖ ਅਤੇ ਆਪਣੇ (ਹੀ ਸੁਾਮੀ) ਕੋਲ ਦਿਲ ਦੀ ਦਸ਼ਾ (ਖੋਹਲੀਏ)। ਆਪਣੇ (ਸਾਂਈ) ਉਪਰ ਹੀ ਮਾਨ ਹੈ, ਆਪਣੇ (ਹੀ ਪ੍ਰਭੂ) ਉਪਰ ਤਾਣ ਹੈ ਅਤੇ ਆਪਣੇ (ਹੀ ਪਰਮੇਸ਼ਰ) ਤੋਂ **ਆਰਥਕ** (ਲਾਭ ਹੁੰਦਾ ਹੈ)।
[ਵੇਖੋ, ੩੦੩੩]

**ਅਰਥਾ,** ਅਰਥ । ੩੦੩੬

**ਜਿਨ ਅੰਤਰੇ ਰਾਮ ਨਾਮੁ ਵਸੈ**
**ਤਿਨ੍ ਚਿੰਤਾ ਸਭ ਗਵਾਇਆ ਰਾਮ ॥**
**ਸਭਿ ਅਰਥਾ ਸਭਿ ਧਰਮ ਮਿਲੇ**
**ਮਨਿ ਚਿੰਦਿਆ ਸੋ ਫਲੁ ਪਾਇਆ ਰਾਮ ॥ ... ॥ ੬ ॥**

ਆਸਾ (ਛੰਤ) ਮਹਲਾ ੪–੯, ਸਫ਼ਾ ੪੪੩

**ਭਾਵ :** ਹੇ ਰਾਮ ! ਜਿਨ੍ਹਾਂ ਦੇ ਅੰਦਰ ਰਾਮ ਦਾ ਨਾਮ ਵੱਸਦਾ ਹੈ ਉਨ੍ਹਾਂ ਦੀ ਚਿੰਤਾ ਸਾਰੀ (ਰਾਮ ਨਾਮ ਨੇ) ਗੁਆ ਦਿਤੀ। (ਉਨ੍ਹਾਂ ਨੂੰ) ਸਾਰੇ **ਅਰਥ** (ਤੇ) ਸਾਰੇ ਧਰਮ ਪ੍ਰਾਪਤ ਹੋ ਗਏ, (ਜੋ ਉਨ੍ਹਾਂ ਨੇ) ਮਨ ਵਿਚ ਫਲ ਚਿਤਵਿਆ ਸੋਈ ਪਾ ਲਿਆ।
(**ਸੰਥਜਾ**, ਸਫ਼ਾ ੨੭੫੪–੫੫)

[ਵੇਖੋ, ੩੦੩੩]

**ਅਰਥਾ,** ਆਰਥਕ ਕੰਮ । ੩੦੩੭

**ਮੇਰੇ ਮਨ ਭਜੁ ਰਾਮ ਨਾਮੁ ਸਭਿ ਅਰਥਾ ॥**
**ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ**
**ਬਿਨੁ ਨਾਵੈ ਜੀਵਨੁ ਬਿਰਥਾ ॥ ਰਹਾਉ ॥**

ਜੈਤ. ਮਹਲਾ ੪–੧, ਸਫ਼ਾ ੬੯੬

**ਭਾਵ :** ਹੇ ਮੇਰੇ ਮਨ ! ਰਾਮ ਦਾ ਨਾਮ ਸਿਮਰ (ਜਿਸ ਨਾਲ ਤੇਰੇ) ਸਾਰੇ **ਆਰਥਕ ਕੰਮ** ਵੀ ਪੂਰੇ ਹੋ ਜਾਣਗੇ । ਪੂਰੇ ਗੁਰੂ ਨੇ ਨਾਮ ਪੱਕਾ ਕਰਾਇਆ, ਨਾਮ ਦੇ ਬਿਨਾਂ ਜੀਵਨ ਨਿਸਫਲ ਹੈ ।

**ਮਤਲਬ :** ਸੰਸਾਰਕ ਲਾਭ ਲਈ ਭਗਤੀ ਨਾ ਕਰ । ਨਿਸ਼ਕਾਮ ਭਗਤੀ ਕਰ । ਬਗ਼ੈਰ ਕਾਮਨਾ ਦੇ ਰਾਮ ਨਾਮ ਮੋਖ ਪ੍ਰਦਾਤਾ ਹੈ, ਨਾਲ ਹੀ ਇਸ ਦੇ ਦੁਆਰਾ ਸਭ ਸੰਸਾਰਕ ਕੰਮ ਸਹਿ ਸੁਭਾ ਸਰ ਜਾਂਦੇ ਹਨ ।

[ਵੇਖੋ, ੩੦੩੩]

**ਅਰਥਾ,** ਪ੍ਰਯੋਜਨ ਲਈ, ਖ਼ਾਤਿਰ, ਹਿਤ । ੩੦੩੮

**ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ ॥**
**ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥ ੨ ॥**

ਤੁਖਾਰੀ (ਛੰਤ) ਮਹਲਾ ੪–੧੦, ਸਫ਼ਾ ੧੧੧੬

**ਵੇਖੋ, ਉਦਮੁ (੨੬੯)**

[ਵੇਖੋ, ੩੦੩੩]

**ਅਰਥਾਇ,** ਸਮਝੇ, ਸਮਝ (ਲਵੇ) । ੩੦੩੯

**ਇਸੁ ਪਦ ਜੋ ਅਰਥਾਇ ਲੇਇ**
**ਸੋ ਗੁਰੂ ਹਮਾਰਾ ॥ ... ॥ ੮ ॥**

ਗਉੜੀ (ਬੈਰਾਗ.) ਮਹਲਾ ੧–੧੮, ਸਫ਼ਾ ੨੨੯

**ਭਾਵ :** ਇਸ ਪਦਵੀ ਨੂੰ ਜੋ (ਮਨੁੱਖ) **ਸਮਝ ਲਵੇ** ਉਹ ਸਾਡਾ ਗੁਰੂ ਹੈ ।

[ਵੇਖੋ, ੩੦੪੦]

**ਅਰਥਾਵੈ,** ਸਮਝਾ ਦੇਵੇ, ਸਮਝ ਸਕਦਾ ਹੈ, ਜੀਵਨ ਉਪਰ ਲਾਗੂ ਕਰ ਸਕਦਾ ਹੈ । ੩੦੪੦

**ਕਹਾ ਤੇ ਆਵੈ ਕਹਾ ਇਹੁ ਜਾਵੈ**
**ਕਹਾ ਇਹੁ ਰਹੈ ਸਮਾਈ ॥**
**ਏਸੁ ਸਬਦ ਕਉ ਜੋ ਅਰਥਾਵੈ**
**ਤਿਸੁ ਗੁਰ ਤਿਲੁ ਨ ਤਮਾਈ ॥ ... ॥ ੨੨ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੦

**ਭਾਵ :** ਸਿੱਧ ਜੋਗੀਆਂ ਦਾ ਗੁਰੂ ਨਾਨਕ ਦੇਵ ਜੀ ਉਪਰ ਪ੍ਰਸ਼ਨ :– ਇਹ (ਜੀਵ) ਕਿਥੋਂ ਆਉਂਦਾ ਹੈ ? ਕਿਥੇ ਇਹ ਚਲਾ ਜਾਂਦਾ ਹੈ ? (ਆਉਣ ਤੋਂ ਪਹਿਲੇ ਅਤੇ ਜਾਣ ਤੋਂ ਪਿਛੋਂ) ਇਹ ਕਿਸ ਟਿਕਾਣੇ ਉਪਰ ਟਿਕਿਆ (ਸਮਾਇਆ) ਰਹਿੰਦਾ ਹੈ ? ਜੋ ਇਸ ਸ਼ਬਦ ਨੂੰ (ਆਪਣੇ ਜੀਵਨ ਉਪਰ ਲਾਗੂ ਕਰਕੇ ਅਮਲੀ ਤੌਰ ਉਪਰ) **ਸਮਝਾ ਦੇਵੇ** (ਉਹ ਸਾਡਾ ਗੁਰੂ ਹੈ) ਐਸੇ ਗੁਰੂ ਨੂੰ ਰਤੀ ਮਾਤ੍ਰ ਵੀ ਲਾਲਚ ਪੁਹ ਨਹੀਂ ਸਕਦਾ ।

[**ਸੰਸ.** √ ਅਰ੍ਥ ( √ **ਅਰ੍ਥ** ) ;
**ਹਿੰਦੀ,** ਅਰ੍ਥ (**ਅਰ੍ਥ**), ਭਾਵ ਜਾਂ ਮਤਲਬ ਦੱਸਣਾ, ਕਿਸੇ ਮੁਆਮਲੇ ਉਪਰ ਰਾਏ ਦੇਣਾ ; **ਅਰ੍ਥਾਨਾ** (**ਅਰ੍ਥਾਨਾ**), ਸਾਰੀਆਂ ਗੱਲਾਂ ਸਮਝਾ ਕੇ ਦੱਸਣਾ ।]

**ਅਰਥਾਵੈ,** ਸਮਝੇ, ਸਮਝਦਾ ਹੈ । ੩੦੪੧

**ਅਨਹਦ ਬਾਣੀ ਗੁਰਮੁਖਿ ਜਾਣੀ ਬਿਰਲੋ ਕੋ ਅਰਥਾਵੈ ॥**
**ਨਾਨਕੁ ਆਖੈ ਸਚੁ ਸੁਭਾਖੈ**
**ਸਚਿ ਰਪੈ ਰੰਗੁ ਕਬਹੂ ਨ ਜਾਵੈ ॥ ੬੫ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੫

**ਭਾਵ :** ਗੁਰੂ ਜੀ ਸਿੱਧ ਜੋਗੀਆਂ ਪ੍ਰਤਿ ਆਪਣਾ ਉੱਦੇਸ਼ ਨਿਰੂਪਣ ਕਰ ਰਹੇ ਹਨ :– ਅਨਹਦ ਬਾਣੀ (ਜੋ) ਗੁਰਮੁਖ ਨੇ ਜਾਣ ਲੀਤੀ ਹੈ, ਕੋਈ ਵਿਰਲਾ ਹੀ ਇਸ ਨੂੰ **ਸਮਝਦਾ** ਹੈ (ਹਾਂ ਉਹ ਜਾਣਦਾ ਹੈ ਜੋ) ਸੱਚ ਨੂੰ ਉਚਾਰੇ ਅਤੇ ਸੱਚ ਵਿਚ ਰੰਗਿਆ ਜਾਵੇ (ਐਸਾ ਕਿ ਉਹ) ਰੰਗ ਕਦੇ ਨਾ ਉਤਰੇ ।

**ਮਤਲਬ :** ਇਨ੍ਹਾਂ ਤੁਕਾਂ ਤੋਂ ਪਹਿਲੇ ਗੁਰੂ ਜੀ 'ਸ਼ਬਦ' ਬਾਬਤ ਉਪਦੇਸ਼ ਕਰਦੇ ਹਨ ਕਿ ਸ਼ਬਦ ਨਿਰੰਤਰ ਹੈ । ਇਹ ਨਿਜ ਘਰ ਵਿਚ ਵਸਦਾ ਹੈ । ਗੁਰਮੁਖ ਏਸੇ ਸ਼ਬਦ ਦੇ ਰਾਹੀਂ ਤ੍ਰਿਭਵਣ ਵਿਚ ਵਿਆਪਕ ਜੋਤੀ ਸਰੂਪ ਪ੍ਰਭੂ ਨੂੰ ਲਭਦਾ ਹੈ (**... ਤ੍ਰਿਭਵਣ ਜੋਤਿ ਸੁ ਸਬਦਿ ਲਹੈ**) ਫਿਰ ਇਸ਼ਾਰਾ ਕਰਦੇ ਹਨ ਕਿ ਨਿਰੰਤਰ ਸ਼ਬਦ ਹੀ ਅਨਹਦ ਬਾਣੀ ਹੈ । ਪਰ ਇਸ ਨੂੰ ਕੋਈ ਵਿਰਲਾ ਹੀ ਸਮਝ ਸਕਦਾ ਹੈ । ਕੇਵਲ ਗੁਰਮੁਖ ਨੂੰ ਹੀ ਇਸ ਦੀ ਸੂਝ ਪੈਂਦੀ ਹੈ । ਪਰ ਜਿਸ ਨੂੰ ਇਸ ਦੀ ਸਮਝ ਪਵੇ ਉਹ ਇਸ ਨੂੰ ਬਿਆਨ ਨਹੀਂ ਕਰ ਸਕਦਾ । ਅਨਹਦ ਬਾਣੀ ਵਿਚੋਂ ਪ੍ਰਗਟ ਹੋਇ ਸਚ ਨੂੰ ਬਿਆਨ ਕਰ ਸਕਨਾ ਕਠਨ ਗੱਲ ਹੈ । ਇਹ ਬਿਆਨ ਕਰਨ ਦਾ ਵਿਸ਼ਯ ਹੀ ਨਹੀਂ । ਇਹ ਤਾਂ ਉਸ ਸਚ ਦੇ ਗੂੜ੍ਹੇ ਰੰਗ ਵਿਚ ਰੰਗੇ ਜਾਣ ਦਾ ਕਰਤਬ ਹੈ । ਇਸ ਸੱਚ ਨੂੰ ਕਹਿਣਾ ਅਤੇ ਇਸ ਵਿਚ ਰੰਗੇ ਜਾਣਾ ਇਕੋ ਗੱਲ ਹੈ । ਇਸ ਸੱਚ ਵਿਚ ਰੰਗੇ ਹੋਇ ਗੁਰਮੁਖ ਦਾ ਜੀਵਨ ਹੀ ਇਸ ਸੱਚ ਦੀ ਪੂਰਨ ਵਿਆਖਿਆ ਹੈ ।

**ਅਨਹਦ ਬਾਣੀ,** ਵੇਖੋ, **ਭੂਮਿਕਾ ।**

[ਵੇਖੋ, ੩੦੪੦]

**ਅਰਥਿ,** ਨਮਿੱਤ, ਖ਼ਾਤਿਰ, ਲਈ । ੩੦੪੨

**ਪਉੜੀ ॥ ਗੁਰਮੁਖਿ ਸਭ ਪਵਿਤੁ ਹੈ ਧਨੁ ਸੰਪੈ ਮਾਇਆ ॥**
**ਹਰਿ ਅਰਥਿ ਜੋ ਖਰਚਦੇ ਦੇਂਦੇ ਸੁਖੁ ਪਾਇਆ ॥...॥ ੨੨ ॥**

ਸਾਰਗ (ਵਾਰ) ਮਹਲਾ ੪, ਸਫ਼ਾ ੧੨੪੬

**ਭਾਵ :** ਗੁਰਮੁਖ ਦਾ ਸਭ ਕੁਛ ਪਵਿੱਤਰ ਹੈ :— ਧਨ, ਸੰਪਦਾ, ਮਾਇਆ ਆਦਿ । ਹਰੀ **ਨਮਿੱਤ** ਜੋ ਖ਼ਰਚਦੇ ਹਨ, (ਉਹ ਲੋੜਵੰਦਾਂ ਨੂੰ) ਦੇ ਕੇ ਸੁਖ ਪਾਉਂਦੇ ਹਨ (ਗੁਰਮੁਖ ਹਰੀ ਨਮਿੱਤ ਹੀ ਸਭ ਕੁਛ ਕਰਦਾ ਹੈ) ।

[ਵੇਖੋ, ੩੦੩੩]

**ਅਰਥਿ,** ਨਮਿੱਤ । ੩੦੪੩

**ਸਾਕਤ ਬੰਧ ਭਏ ਹੈ ਮਾਇਆ**
**ਬਿਖੁ ਸੰਚਹਿ ਲਾਇ ਜਕੀੜਾ ॥**
**ਹਰਿ ਕੈ ਅਰਥਿ ਖਰਚਿ ਨਹ ਸਾਕਹਿ**
**ਜਮਕਾਲੁ ਸਹਹਿ ਸਿਰਿ ਪੀੜਾ ॥ ੨ ॥**
**ਜਿਨ ਹਰਿ ਅਰਥਿ ਸਰੀਰੁ ਲਗਾਇਆ**
**ਗੁਰ ਸਾਧੂ ਬਹੁ ਸਰਧਾ ਲਾਇ ਮੁਖਿ ਧੂੜਾ ॥**
**ਹਲਤਿ ਪਲਤਿ ਹਰਿ ਸੋਭਾ ਪਾਵਹਿ**
**ਹਰਿ ਰੰਗੁ ਲਗਾ ਮਨਿ ਗੂੜਾ ॥ ੩ ॥**

ਜੈਤ. ਮਹਲਾ ੪-੬, ਸਫ਼ਾ ੬੯੮

**ਭਾਵ :** ਸਾਕਤਾਂ ਨੂੰ ਮਾਇਆ ਦਾ ਬੰਧਨ ਪਿਆ ਹੁੰਦਾ **ਹੈ,** ਉਹ ਹੱਠ ਨਾਲ ਮਾਇਆ ਰੂਪੀ ਜ਼ਹਿਰ ਇਕੱਠੀ ਕਰਦੇ ਹਨ । ਹਰੀ ਦੇ **ਨਮਿੱਤ** ਖ਼ਰਚ ਨਹੀਂ ਸਕਦੇ, (ਇਸ ਵਾਸਤੇ) ਅੰਤ ਸਮੇਂ ਜਮ ਦੀ ਪੀੜਾ ਸਿਰ ਉਪਰ ਸਹਾਰਦੇ ਹਨ । ਜਿਨ੍ਹਾਂ ਨੇ ਹਰੀ ਦੇ **ਨਮਿੱਤ** ਆਪਣਾ ਜੀਵਨ ਲਾਇਆ ਹੈ ਅਤੇ ਸ਼ਰਧਾ ਨਾਲ ਸਾਧੂ ਗੁਰੂ ਦੀ ਧੂੜ ਮੱਥੇ ਉਪਰ ਲਾਈ ਹੈ ਉਹ ਲੋਕ ਪਰਲੋਕ ਵਿਚ ਬਹੁਤ ਸੋਭਾ ਪਾਉਂਦੇ ਹਨ, ਉਨ੍ਹਾਂ ਦੇ ਮਨ ਵਿਚ ਡੂੰਘਾ ਹਰੀ ਪ੍ਰੇਮ ਲੱਗਾ ਹੈ ।

[ਵੇਖੋ, ੩੦੩੩]

**ਅਰਥਿ,** ਪ੍ਰਾਪਤੀ ਹਿਤ । ੩੦੪੪

**ਮਾਇਆ ਕੈ ਅਰਥਿ ਬਹੁਤੁ ਲੋਕ ਨਾਚੈ**
**ਕੋ ਵਿਰਲਾ ਤਤੁ ਬੀਚਾਰੀ ॥**
**ਗੁਰਪਰਸਾਦੀ ਸੋਈ ਜਨੁ ਪਾਏ**
**ਜਿਨ ਕਉ ਕ੍ਰਿਪਾ ਤੁਮਾਰੀ ॥ ੮ ॥**

ਗੂਜਰੀ ਮਹਲਾ ੩-੧, ਸਫ਼ਾ ੫੦੯

**ਭਾਵ :** ਮਾਇਆ ਦੀ **ਪ੍ਰਾਪਤੀ ਹਿਤ** ਬਹੁਤ ਲੋਕ ਨੱਚ ਰਹੇ ਹਨ, ਸਾਰ ਵਸਤੂ ਦੀ ਵਿਚਾਰ ਕਰਨ ਵਾਲਾ ਕੋਈ (ਇਕ) ਵਿਰਲਾ ਹੈ । ਗੁਰੂ ਦੀ ਮਿਹਰ ਉਹੋ ਜਨ ਪਾਉਂਦਾ ਹੈ, ਜਿਸ ਉਪਰ, ਹੇ ਹਰੀ ! ਤੇਰੀ ਕਿਰਪਾ ਹੁੰਦੀ ਹੈ ।

[ਵੇਖੋ, ੩੦੩੩]

**ਅਰਥਿ,** ਮਨੋਰਥ (ਪ੍ਰਯੋਜਨ) ਲਈ, ਕਾਰਜ ਲਈ । ੩੦੪੫

**ਪਉੜੀ ॥ ...**
**ਹਰਿ ਪੁਛਿਆ ਢਾਢੀ ਸਦਿ ਕੈ ਕਿਤੁ ਅਰਥਿ ਤੂੰ ਆਇਆ ॥**
**ਨਿਤ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਨਾਮੁ ਧਿਆਇਆ ॥**
**ਹਰਿ ਦਾਤੈ ਹਰਿ ਨਾਮੁ ਜਪਾਇਆ ਨਾਨਕੁ ਪੈਨਾਇਆ ॥੨੧॥**

ਸਿਰੀ. (ਵਾਰ) ਮਹਲਾ ੪, ਸਫ਼ਾ ੯੧

**ਭਾਵ :** ਢਾਢੀ ਨੂੰ ਹਰੀ ਨੇ ਸੱਦ ਕੇ ਪੁੱਛਿਆ ਕਿ ਤੂੰ ਕਿਸ **ਮਨੋਰਥ (ਪ੍ਰਯੋਜਨ) ਲਈ** (ਸਾਡੇ ਦੁਆਰੇ) ਆਇਆ ਹੈਂ ? (ਮੈਂ ਬੇਨਤੀ ਕੀਤੀ ਕਿ :) ਹੇ ਕ੍ਰਿਪਾਲ ਪ੍ਰਭੂ ਜੀ ! ਮੈਨੂੰ ਇਹ ਦਾਨ ਦਿਓ ਕਿ ਮੈਥੋਂ ਹਰਿ ਨਾਮ ਨਿਤ (ਹੀ) ਧਿਆਇਆ (ਜਾਂਦਾ ਰਹੇ । ਇਹ ਸੁਣ ਕੇ) ਹਰਿ ਦਾਤਾਰ ਨੇ (ਮੈਥੋਂ) ਹਰਿ ਨਾਮ ਜਪਵਾਇਆ (ਅਮਲੀ ਤੌਰ ਤੇ ਨਾਮ ਦਾ ਮੇਰੇ ਵਿਚ ਪ੍ਰਵੇਸ਼ ਕਰਾ ਦਿਤਾ ਤੇ ਇਸ) ਨਾਨਕ (ਨਾਮ ਵਾਲੇ ਦਾਸ ਨੂੰ) ਸਿਰੋਪਾਉ ਦਿਤਾ (ਪ੍ਰਭੂ ਨੇ ਲੋਕ ਪਰਲੋਕ ਵਿਚ ਮੈਨੂੰ ਸਨਮਾਨ ਯੋਗ ਕਰ ਦਿਤਾ, ਗੁਰੂ ਥਾਪ ਦਿਤਾ) । (**ਸੰਥਜਾ,** ਸਫ਼ਾ ੭੪੮)

[ਵੇਖੋ, ੩੦੩੩]

**ਅਰਥੀ,** ਮੰਗਤਾ, ਲਾਲਚੀ । ੩੦੪੬

**ਜਬ ਇਹੁ ਧਾਵੈ ਮਾਇਆ ਅਰਥੀ ॥**
**ਨਹ ਤ੍ਰਿਪਤਾਵੈ ਨਹ ਤਿਸ ਲਾਥੀ ॥ ... ॥ ੬ ॥**

ਗਉੜੀ ਗੁਆ. (ਅਸਟ.) ਮਹਲਾ ੫-੧, ਸਫ਼ਾ ੨੩੫

**ਭਾਵ :** ਜਦ ਇਹ **ਮੰਗਤਾ** ਹੋ ਕੇ ਮਾਇਆ ਪਿਛੇ ਦੌੜ ਭਜ ਕਰਦਾ ਹੈ । (ਤਦ) ਇਹ ਸੰਤੁਸ਼ਟ ਨਹੀਂ ਹੁੰਦਾ, ਨਾ ਹੀ ਇਸ ਦੀ ਤ੍ਰਿਸ਼ਨਾ ਲੱਥਦੀ ਹੈ ।

**ਮਤਲਬ :** ਨੱਠ ਭਜ ਕਰਕੇ ਕੋਈ ਮਾਇਆ ਕਮਾ ਵੀ ਲਵੇ, ਤਦ ਵੀ ਹੋਰ ਹੋਰ ਲਈ ਲਾਲਚ ਵਿਚ ਲੱਗਾ ਰਹਿੰਦਾ ਹੈ, ਰੱਜ ਨਹੀਂ ਆਉਂਦਾ (ਜਦ ਜੀਵ ਮਾਇਆ ਤੋਂ ਉਪਰਾਮ ਹੋ ਜਾਂਦਾ ਹੈ, ਉਹ ਮਗਰ ਆਉਂਦੀ ਹੈ) ।

[**ਸੰਸ. ਅਰ੍ਥਿਨ੍ (ਅਰ੍ਥਿਨ੍),** ਪ੍ਰਾਪਤ ਕਰਨ ਦੀ ਕੋਸ਼ਿਸ਼ ਵਿਚ ਲੱਗੇ ਰਹਿਣ ਵਾਲਾ, ਯਾਚਕ ।]

**ਅਰਥੀਏ,** ਮੰਗਤੇ, ਯਾਚਕ । ੩੦੪੭

**ਪਉੜੀ ॥ ...**
**ਜੋ ਕਿਛੁ ਹਰਿ ਕਰਾਵੈ ਸੁ ਓਇ ਕਰਹਿ**
**ਸਭਿ ਹਰਿ ਕੇ ਅਰਥੀਏ ॥ ... ॥ ੬ ॥**

ਬਿਲਾ. (ਵਾਰ) ਮਹਲਾ ੪, ਸਫ਼ਾ ੮੫੧

**ਭਾਵ :** ਜੋ ਕੁਛ ਹਰੀ ਕਰਾਉਂਦਾ ਹੈ ਸੋਈਓ ਉਹ (ਹੁਕਮਰਾਨ) ਕਰਦੇ ਹਨ, ਸਾਰੇ (ਉਸ ਇਕੋ) ਹਰੀ ਦੇ **ਯਾਚਕ** ਹਨ ।
[ਵੇਖੋ, ੩੦੪੬]

**ਅਰਥੁ,** ਸੰਪਤੀ, ਮਾਲ ਜਾਇਦਾਦ, ਧਨ ਪਦਾਰਥ । ੩੦੪੮

**ਤਨੁ ਧਨੁ ਆਪਨ ਥਾਪਿਓ ਹਰਿ ਜਪੁ ਨ ਨਿਮਖ ਜਾਪਿਓ**
**ਅਰਥੁ ਦ੍ਰਬੁ ਦੇਖੁ ਕਛੁ ਸੰਗਿ ਨਾਹੀ ਚਲਨਾ ॥ ੧ ॥**

ਧਨਾਸ. ਮਹਲਾ ੫--੩੦, ਸਫ਼ਾ ੬੭੮

**ਭਾਵ :** ਅਪਣੇ ਤਨ ਅਤੇ ਧਨ ਨੂੰ ਸੰਭਾਲਣ ਵਿਚ ਲੱਗਾ ਰਹਿਓਂ, ਹਰਿਨਾਮ ਇਕ ਖਿਨ ਵੀ ਨਾ ਜਪਿਆ । ਇਹ ਵੇਖ, ਨਾ **ਧਨ ਪਦਾਰਥ** ਅਤੇ ਨਾ ਹੀ ਕੋਈ ਹੋਰ ਵਸਤੂ (ਤੇਰੇ) ਨਾਲ ਚਲੇਗੀ ।

**ਦ੍ਰਬੁ,** ਵਸਤੂ, ਮਾਲ ।
[ਵੇਖੋ, ੩੦੩੩]

**ਅਰਥੁ,** ਧਨ ਪਦਾਰਥ । ੩੦੪੯

**ਅਰਥੁ ਦਰਬੁ ਸਭੁ ਜੋ ਕਿਛੁ ਦੀਸੈ**
**ਸੰਗਿ ਨ ਕਛਹੂ ਜਾਈ ॥**
**ਕਹੁ ਨਾਨਕ ਹਰਿ ਹਰਿ ਆਰਾਧਹੁ**
**ਕਵਨ ਉਪਮਾ ਦੇਉ ਕਵਨ ਬਡਾਈ ॥ ੨ ॥**

ਸਾਰਗ (ਛੰਤ) ਮਹਲਾ ੫–੧, ਸਫ਼ਾ ੧੨੩੭

**ਭਾਵ : ਧਨ ਪਦਾਰਥ** ਅਤੇ ਹੋਰ ਸਭ ਮਾਲ ਜੋ ਕੁਛ (ਵੀ ਜੀਵ ਨੂੰ) ਦਿਸਦਾ ਹੈ, ਨਾਲ ਕੁਛ ਵੀ ਨਹੀਂ ਜਾਂਦਾ । ਹਰਿ ਨਾਮ ਅਰਾਧੋ (ਜਿਸ ਨਾਲ ਹਰੀ ਅੰਗ ਸੰਗ ਰਹਿੰਦਾ ਹੈ ਐਸੇ ਨਾਮ ਦੀ) ਮੈਂ ਕਿਸ ਨਾਲ ਉਪਮਾ ਦੇਵਾਂ ਅਤੇ ਕੀ ਵਡਿਆਈ ਕਵ੍ਾਂ ?
[ਵੇਖੋ, ੩੦੩੩]

**ਅਰਦਾਸਾ,** ਅਰਦਾਸ । ੩੦੪੯ (ੳ)

**ਪਤਿਤ ਉਧਾਰਣੁ ਸਤਿਗੁਰੁ ਮੇਰਾ**
**ਮੋਹਿ ਤਿਸ ਕਾ ਭਰਵਾਸਾ ॥**
**ਬਖਸਿ ਲਏ ਸਭਿ ਸਚੈ ਸਾਹਿਬਿ**
**ਸੁਣਿ ਨਾਨਕ ਕੀ ਅਰਦਾਸਾ ॥ ੨ ॥**

ਸੋਰਠਿ ਮਹਲਾ ੫–੪੫, ਸਫ਼ਾ ੬੨੦

**ਭਾਵ :** ਮੇਰਾ ਸਤਿਗੁਰ ਪਤਿਤ ਹੋ ਚੁੱਕਿਆਂ ਨੂੰ ਪਾਰ ਕਰਨ ਵਾਲਾ ਹੈ । ਮੈਨੂੰ ਉਸੇ ਦਾ ਭਰੋਸਾ ਹੈ । (ਮੈਂ) ਨਾਨਕ ਦੀ **ਅਰਦਾਸ** ਸੁਣ ਕੇ ਸਚੇ ਸਾਹਿਬ ਨੇ ਸਾਰੇ ਹੀ ਬਖ਼ਸ਼ ਦਿਤੇ ਹਨ ।

**ਪਤਿਤ,** ਧਰਮ ਤੋਂ ਗਿਰੇ ਹੋਏ ।

[ਵੇਖੋ, ੩੦੫੦]

**ਅਰਦਾਸਿ,** ਬੇਨਤੀ, ਅਰਦਾਸ । ੩੦੫੦

**ਸਚਾ ਅਰਜੁ ਸਚੀ ਅਰਦਾਸਿ ॥**
**ਮਹਲੀ ਖਸਮੁ ਸੁਣੇ ਸਾਬਾਸਿ ॥ ... ॥ ੨ ॥**

ਆਸਾ ਮਹਲਾ ੧–੨੧, ਸਫ਼ਾ ੩੫੫

**ਵੇਖੋ, ਅਰਜੁ (੩੦੩੦–ੳ)**

**ਅਰਦਾਸਿ,** ਅਰਦਾਸ, ਪ੍ਰਾਰਥਨਾ, ਬੇਨਤੀ, ਅਰਜ਼ ।

ਗੁਰਮਤ ਅਨੁਸਾਰ ਗੁਰਸਿੱਖ ਲਈ ਵਾਹਿਗੁਰੂ ਦਾ ਧਿਆਨ ਧਰ ਕੇ ਹਰ ਕਾਰਜ ਦੀ ਨਿਰਵਿਘਨਤਾ ਸਹਿਤ ਸੰਪੂਰਣਤਾ ਹਿਤ ਅਰਦਾਸ ਕਰਨ ਦਾ ਆਦੇਸ਼ ਹੈ । ਪ੍ਰਮਾਰਥਿਕ ਉੱਨਤੀ ਲਈ ਅਤੇ ਸੰਸਾਰਕ ਲੋੜਾਂ ਦੀ ਪੂਰਤੀ ਲਈ ਸਿੱਖ ਵਾਹਿਗੁਰੂ ਪਾਸ ਅਰਦਾਸ ਕਰਦਾ ਹੈ । ਜਦ ਕੋਈ ਭੀੜ ਬਣੇ ਤਾਂ ਵੀ ਵਾਹਿਗੁਰੂ ਦੀ ਓਟ ਲੈ ਕੇ ਅਰਦਾਸ ਕੀਤੀ ਜਾਂਦੀ ਹੈ । ਅਰਦਾਸ ਕਰਨ ਲਈ ਕੁਝ ਵਿਸ਼ੇਸ਼ ਨਿਯਮ ਹਨ — ਖੜੇ ਹੋ ਕੇ ਦੋਵੇਂ ਹੱਥ ਜੋੜ ਕੇ **ਸ੍ਰੀ ਗੁਰੂ ਗ੍ਰੰਥ ਸਾਹਿਬ** ਜੀ ਦੇ ਸਨਮੁਖ ਜੁੜ ਕੇ ਸ਼ੁਧ ਮਨ ਨਾਲ ਅਰਦਾਸ ਵਿਚ ਸ਼ਾਮਲ ਹੋਣ ਲਈ ਆਗਿਆ ਹੈ । ਦੀਵਾਨ ਦੀ ਸਮਾਪਤੀ ਸਮੇਂ ਅਰਦਾਸੀਏ ਲਈ ਭਰਵੀਂ ਸੁਰ ਵਿਚ ਅਰਦਾਸ ਉਚਾਰਨ ਦਾ ਉਪਦੇਸ਼ ਹੈ । ਅਰੰਭ ਪੌੜੀ ਛੰਦ ਦੀ ਸਹੀ ਮਾਤ੍ਰਕ ਚਾਲ ਵਿਚ ਹੋਵੇ । ਜਿਉਂ ਜਿਉਂ ਉਹ ਦਸਾਂ ਪਾਤਸ਼ਾਹੀਆਂ ਦੇ ਨਾਉਂ ਉਚਾਰੇ ਸ੍ਰੋਤਿਆਂ ਦਾ ਮਨ "ਸਰੂਪ ਪ੍ਰਭਾਵ" ਵਿਚ ਟਿਕਦਾ ਜਾਵੇ ਅਤੇ ਇਹੋ ਅਵਸਥਾ ਸੰਪੂਰਣ ਅਰਦਾਸ ਸਮੇਂ ਤਕ ਬਣੀ ਰਹੇ । ਸਭ ਨੂੰ ਵਾਹਿਗੁਰੂ ਦੇ ਸਾਖਿਆਤ ਦਰਸ਼ਨਾਂ ਦੀ ਝਲਕ ਮਹਿਸੂਸ ਹੋਵੇ ।

ਅਰਦਾਸ ਲੰਮੀ ਤੇ ਕਮਜ਼ੋਰ ਨਾ ਹੋਵੇ । ਇਹ ਹਿਰਦੇ ਦਾ ਸਿੱਧਾ ਸਰਲ ਉਦਗਾਰ ਹੋਵੇ । ਇਹ ਕਾਹਲਿਆਂ ਪਾਉਣ ਵਾਲੀ, ਅਕਾਉਣ, ਥਕਾਉਣ ਵਾਲੀ, ਢਿਲਕਵੀਂ, ਅਤੇ ਅਮੁਕ ਨਾ ਹੋਵੇ । ਇਹ ਗੌਰਵਤਾ ਵਾਲੀ ਅਨੁਭਵ ਰੂਪ ਮਰਯਾਦਾ ਅਨੁਸਾਰ ਜੋਦੜੀ ਹੋਵੇ । ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵਲੋਂ ਪ੍ਰਕਾਸ਼ਿਤ ਨਿਤਨੇਮ ਦੇ ਗੁਟਕਿਆਂ ਵਿਚ ਅਰਦਾਸ ਦਰਜ ਹੈ । ਅਰਦਾਸੀਆ ਕੌਣ ਹੋਵੇ ਇਸ ਸਬੰਧੀ ਕੋਈ ਬੰਦਸ਼ ਨਹੀਂ । ਹਰ

ਵਿਅਕਤੀ ਨੂੰ ਅਰਦਾਸ ਕਰਨ ਦੀ ਖੁਲ੍ਹ ਹੈ । ਸਮੇਂ ਅਸਥਾਨ ਦਾ ਕੋਈ ਬੰਧੇਜ ਨਹੀਂ ਹੈ ।

ਅਰਦਾਸ ਦਾ ਅਸਲ ਮਤਲਬ ਹੈ; ਆਪਣੀ ਆਤਮਾ ਨੂੰ ਪਰਮਾਤਮਾ (ਵਾਹਿਗੁਰੂ) ਨਾਲ ਜੋੜਨ ਦਾ । ਇਹ ਮਨੁੱਖੀ ਮਨ ਦਾ ਅੰਦਰਲਾ ਅਹਿਸਾਸ ਹੈ । ਵਾਹਿਗੁਰੂ ਨੂੰ ਹਾਜ਼ਰ ਨਾਜ਼ਰ ਜਾਣ ਕੇ ਆਪਣੇ ਔਗੁਣਾਂ ਨੂੰ ਮੰਨ ਕੇ ਸ਼ਖ਼ਸੀ ਕਮਜ਼ੋਰੀ ਨੂੰ ਦੂਰ ਕਰਨ ਦੀ ਮੰਗ ਹੈ । ਨਾਲ ਹੀ ਸੰਸਾਰਕ ਅਤੇ ਪ੍ਰਮਾਰਥਿਕ ਉੱਨਤੀ ਲਈ ਇਕ ਅਰਜ਼ੋਈ ਹੈ । ਸਿੱਖ ਦਾ ਧਰਮ ਹੈ ਵਾਹਿਗੁਰੂ ਦਾ ਭਾਣਾ ਮੰਨ ਕੇ ਉਸ ਦੀ ਰਜ਼ਾ ਵਿਚ ਰਹਿੰਦੇ ਹੋਏ ਬਖ਼ਸ਼ਿਸ਼ ਲਈ ਸਦਾ ਅਰਦਾਸ ਕਰਨੀ । ਵਾਹਿਗੁਰੂ ਬਖ਼ਸ਼ਿੰਦ ਹੈ, ਕੇਵਲ ਉਹ ਹੀ ਆਪਣੀ ਮਿਹਰ ਦੁਆਰਾ ਕਰਮ ਜਾਲ ਤੋਂ ਮੁਕਤ ਕਰ ਸਕਦਾ ਹੈ ।

ਅਰਦਾਸ ਦੇ ਅੰਤਲੇ ਸ਼ਬਦ ਹਨ :—

**ਨਾਨਕ ਨਾਮ ਚੜ੍ਹਦੀ ਕਲਾ ।**
**ਤੇਰੇ ਭਾਣੇ ਸਰਬਤ ਕਾ ਭਲਾ ।**

ਚੜ੍ਹਦੀ ਕਲਾ ਨਿਹਕਲੰਕ ਹੈ, ਸਿੱਖ ਚੜ੍ਹਦੀ ਕਲਾ ਦਾ ਹੁਲਾਸ ਹੈ । ਨਿਤ ਦਾ ਵਿਗਾਸ, ਨਿਤ ਦਾ ਉਤਸ਼ਾਹ ਅਤੇ ਨਿਤ ਦਾ ਵੇਗ ਜਿਸ ਅਗੇ ਕੱਖ ਕਾਨੇ ਪਾਪ ਬਦੀਆਂ, ਜ਼ੋਰ ਜ਼ੁਲਮ ਜਬਰ ਸਭ ਨੱਸ ਜਾਂਦੇ ਹਨ । ਕਿਸੇ ਦੁੱਖ ਵਿਚ ਕਲਾ ਨੂੰ ਖੜੇ ਨਾ ਹੋਣ ਦੇਣਾ, ਸਰਬੱਤ ਦੇ ਭਲੇ ਵਿਚ ਉਮਾਹ ਰਹਿਣਾ, ਐਸ ਤਰ੍ਹਾਂ ਆਪਣੀ ਕਲਾ ਨੂੰ ਚੜ੍ਹਦਿਆਂ ਰਖਣਾ, ਇਹ ਹੈ "ਨਾਮ" । ਨਾਮੀ ਪੁਰਖ ਦੀ ਇਹੋ ਅਵਸਥਾ ਹੈ । ਇਸ ਦਸ਼ਾ ਨੂੰ ਕੇਵਲ ਬਚਨਾਂ ਦੁਆਰਾ ਨਹੀਂ ਗ੍ਰਹਿਣ ਕਰਨਾ, ਏਸ ਸਥਿਤੀ ਵਿਚ ਆਪਣੀ ਕਰਮ ਸਾਧਨਾ ਨੂੰ ਢਾਲਣਾ ਹੈ । ਕਾਰਜ ਖੇਤਰ ਵਿਚ ਏਸ ਹਾਲਤ ਦਾ ਦਰਸ਼ਨ ਕਰਾਉਣਾ ਹੈ ਤੇ ਸੰਸਾਰ ਨੂੰ ਦਿਖਾ ਦੇਣਾ ਹੈ ਕਿ ਕੂੜ ਦੀ ਅਮਾਵਸ ਵਿਚ ਸੱਚੇ ਨਾਮ ਦੀ ਚੜ੍ਹਦੀ ਕਲਾ ਕਿਸ ਤਰ੍ਹਾਂ ਆਪਣੇ ਪ੍ਰਕਾਸ਼ ਦੇ ਤੀਖਣ ਤੇਜ ਵਿਚ ਵਧਦੀ, ਸਰਬੱਤ ਦੇ ਭਲੇ ਵਿਚ ਫਲੀਭੂਤ ਹੁੰਦੀ ਹੈ ।

ਗੁਰਸਿਖ ਚੜ੍ਹਦੀ ਕਲਾ ਦਾ ਨਾਮ ਰੂਪੀ ਬੀਜ ਅਰਦਾਸ ਤੋਂ ਪ੍ਰਾਪਤ ਕਰਦਾ ਹੈ ।

[ਫ਼ਾ. عرضداشت ਪ੍ਰਾਰਥਨਾ, ਬੇਨਤੀ ।]

**ਅਰਦਾਸਿ,** ਅਰਦਾਸ । ੩੦੫੧

**ਹਵਾਲ ਮਾਲੂਮੁ ਕਰਦੰ ਪਾਕ ਅਲਾਹ ॥**
**ਬੁਗੋ ਨਾਨਕ ਅਰਦਾਸਿ ਪੇਸਿ ਦਰਵੇਸ ਬੰਦਾਹ ॥ ੪ ॥**

ਤਿਲੰਗ ਮਹਲਾ ੫–੧, ਸਫ਼ਾ ੭੨੩

**ਭਾਵ :** ਗੁਰੂ ਜੀ ਫੁਰਮਾਉਂਦੇ ਹਨ ਕਿ ਪਾਕ ਅੱਲ੍ਹਾ (ਪਵਿੱਤ੍ਰ ਪਰਮਾਤਮਾ) ਸਭ ਗੱਲ ਜਾਣਦਾ ਹੈ । (ਉਸ ਨੂੰ ਕੋਈ ਧੋਖਾ ਨਹੀਂ ਦੇ ਸਕਦਾ, ਤੂੰ ਹੋਰ ਸਿਆਣਪਾਂ ਅਤੇ ਚਤਰਾਈਆਂ ਛੱਡ ਦੇ), ਤੂੰ ਫ਼ਕੀਰਾਂ ਅਗੇ **ਅਰਦਾਸ** ਕਰਿਆ ਕਰ (ਕਿ ਤੈਨੂੰ ਸਚਾਈ ਦੇ ਮਾਰਗ ਉਪਰ ਚਲਣ ਦੀ ਰੁਚੀ ਪੈਦਾ ਹੋਵੇ) ।
[ਵੇਖੋ, ੩੦੫੦]

**ਅਰਦਾਸਿ,** ਅਰਦਾਸ । ੩੦੫੨

**ਮੇਰਾ ਪ੍ਰਭੁ ਹੋਆ ਸਦਾ ਦਇਆਲਾ ॥**
**ਅਰਦਾਸਿ ਸੁਣੀ ਭਗਤ ਅਪੁਨੇ ਕੀ**
**ਸਭ ਜੀਅ ਭਇਆ ਕਿਰਪਾਲਾ ॥ ਰਹਾਉ ॥**

ਸੋਰਠਿ ਮਹਲਾ ੫–੭੫, ਸਫ਼ਾ ੬੨੭

**ਭਾਵ :** ਮੇਰਾ ਪ੍ਰਭੂ ਸਦਾ ਦਇਆਲ ਰਹਿੰਦਾ ਹੈ, (ਹੁਣ) ਆਪਣੇ ਭਗਤ ਦੀ ਜਦ **ਅਰਦਾਸ** ਸੁਣੀ, (ਕੁਟੰਬ ਦੇ) ਸਾਰੇ ਜੀਵਾਂ ਉਪਰ ਕਿਰਪਾਲੂ ਹੋ ਗਿਆ ਹੈ !
[ਵੇਖੋ, ੩੦੫੦]

**ਅਰਦਾਸਿ,** ਅਰਦਾਸ । ੩੦੫੩

**ਸਾਧ ਸੰਗਤਿ ਹੋਇ ਨਿਰਮਲਾ ਕਟੀਐ ਜਮ ਕੀ ਫਾਸ ॥**
**ਸੁਖ ਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ ॥**
**ਮਿਹਰ ਕਰੇ ਜਿਸੁ ਮਿਹਰਵਾਨੁ ਤਾਂ ਕਾਰਜੁ ਆਵੈ ਰਾਸਿ ॥ ੩ ॥**

ਸਿਰੀ. ਮਹਲਾ ੫–੭੭, ਸਫ਼ਾ ੪੪

**ਭਾਵ :** ਸਾਧ ਸੰਗਤ ਵਿਚ ਰਹਿ ਕੇ, ਨਿਰਮਲ ਹੋ ਜਾਈਦਾ ਹੈ । (ਐਸ ਤਰ੍ਹਾਂ ਸੰਸਕਾਰਾਂ ਦੀ ਮੈਲ ਤੋਂ ਸੁਛ ਹੋ ਕੇ) ਜਮ ਦੀ ਫਾਹੀ ਕੱਟੀ ਜਾਂਦੀ ਹੈ । (ਪਰਮੇਸ਼ਰ) ਜੋ ਸੁਖ ਦਾਤਾ ਅਤੇ ਭੈ ਭੰਜਨ ਹੈ, ਉਸ ਅਗੇ (ਸਦਾ) **ਅਰਦਾਸ** ਕਰ । ਮਿਹਰਵਾਨ (ਮਾਲਕ) ਜਿਸ ਉਪਰ ਮਿਹਰ ਕਰਦਾ ਹੈ ਉਸ ਦਾ ਕਾਰਜ (ਸਹਿ ਸੁਭਾ) ਸਿੱਧ ਹੋ ਜਾਂਦਾ ਹੈ ।
[ਵੇਖੋ, ੩੦੫੦]

**ਅਰਦਾਸਿ,** ਅਰਦਾਸ । ੩੦੫੪

**ਸਲੋਕ ਮ: ੨ ॥**
**ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ ॥**
**ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ ॥ ੧ ॥**

ਮਾਰੂ (ਵਾਰ) ਮਹਲਾ ੩–੨੦, ਸਫ਼ਾ ੧੦੯੩

**ਭਾਵ :** (ਪ੍ਰਭੂ) ਆਪ ਜਾਣੀਜਾਣ ਹੈ, ਉਹ ਆਪ ਹੀ (ਜੀਵਾਂ ਨੂੰ) ਪੈਦਾ ਕਰਦਾ ਹੈ ਅਤੇ ਆਪ ਹੀ (ਉਨ੍ਹਾਂ ਨੂੰ) ਰਾਸ ਕਰਦਾ ਹੈ । ਉਸ ਅਗੇ ਖਲੋ ਕੇ (ਨਿਮਰਤਾ ਨਾਲ) **ਅਰਦਾਸ** ਕਰਨੀ ਚਾਹੀਏ ।
[ਵੇਖੋ, ੩੦੫੦]

**ਅਰਦਾਸਿ,** ਅਰਦਾਸ। ੩੦੫੫

**ਦੁਇ ਕਰ ਜੋਰਿ ਕਰਉ ਅਰਦਾਸਿ ॥**
**ਜੀਉ ਪਿੰਡੁ ਧਨੁ ਤਿਸ ਕੀ ਰਾਸਿ ॥**
**ਸੋਈ ਮੇਰਾ ਸੁਆਮੀ ਕਰਨੈਹਾਰੁ ॥**
**ਕੋਟਿ ਬਾਰ ਜਾਈ ਬਲਿਹਾਰ ॥ ੧ ॥**

ਭੈਰਉ ਮਹਲਾ ੫-੫੫, ਸਫ਼ਾ ੧੧੫੨

**ਭਾਵ :** ਦੋਨੋਂ ਹੱਥ ਜੋੜ ਕੇ ਮੈਂ ਉਸ ਅੱਗੇ **ਅਰਦਾਸ** ਕਰਦਾ ਹਾਂ, ਮਨ, ਤਨ ਅਤੇ ਧਨ, ਉਸੇ ਦੀ ਦਿਤੀ ਹੋਈ ਪੂੰਜੀ ਹੈ। ਮੇਰਾ ਮਾਲਕ (ਜੋ ਐਸਾ ਦਾਤਾ ਹੈ) ਉਹੋ (ਸਾਰੀ ਰਚਨਾ ਦਾ) ਕਰਨਹਾਰ ਹੈ, ਕਰੋੜਾਂ ਵਾਰ ਮੈਂ ਉਸ ਤੋਂ ਸਦਕੇ ਜਾਂਦਾ ਹਾਂ।

[ਵੇਖੋ, ੩੦੫੦]

**ਅਰਦਾਸਿ,** ਅਰਦਾਸ। ੩੦੫੬

**ਤੂ ਠਾਕੁਰੁ ਤੁਮ ਪਹਿ ਅਰਦਾਸਿ ॥**
**ਜੀਉ ਪਿੰਡੁ ਸਭੁ ਤੇਰੀ ਰਾਸਿ ॥ ... ॥ ੮ ॥**

ਗਉੜੀ (ਸੁਖ.) ਮ: ੫-੪, ਸਫ਼ਾ ੨੬੮

**ਭਾਵ :** ਤੂੰ ਮਾਲਕ ਹੈਂ, ਜੀਵ ਅਤੇ ਸਰੀਰ ਸਭ ਤੇਰੀ ਦਿਤੀ ਹੋਈ ਪੂੰਜੀ ਸਾਡੇ ਪਾਸ ਹੈ (ਸੋ ਕੇਵਲ) ਤੇਰੇ ਹੀ ਪਾਸ (ਸਾਡੀ) ਅਰਦਾਸ ਹੈ।

**ਮਤਲਬ :** ਜਿਸ ਮਾਲਕ ਨੇ ਜੀਅ ਪ੍ਰਾਣ ਦਿਤੇ ਹਨ, ਉਸ ਅਗੇ ਅਰਦਾਸ ਕਰਨੀ ਲੋੜੀਏ। ਕਿਸੇ ਹੋਰ ਦੇਵੀ ਦੇਵਤੇ ਜਾਂ ਪੀਰ ਅੱਗੇ ਨਹੀਂ।

**ਨੋਟ :** ਸਿੱਖ ਧਰਮ ਦੀ ਪਰਚਲਿਤ ਮਰਯਾਦਾ ਅਨੁਸਾਰ ਅਰਦਾਸ ਤੋਂ ਪਹਿਲਾਂ ਇਹ ਪਦ ਸਾਰੀ ਸੰਗਤ ਮਿਲ ਕੇ ਉਚਾਰਦੀ ਹੈ। ਪੂਰਾ ਪਦ ਇਸ ਪ੍ਰਕਾਰ ਹੈ :—

ਤੂ ਠਾਕੁਰੁ ਤੁਮ ਪਹਿ ਅਰਦਾਸਿ ॥
ਜੀਉ ਪਿੰਡੁ ਸਭੁ ਤੇਰੀ ਰਾਸਿ ॥
ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥
ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥
ਕੋਇ ਨ ਜਾਨੈ ਤੁਮਰਾ ਅੰਤੁ ॥
ਊਚੇ ਤੇ ਊਚਾ ਭਗਵੰਤ ॥
ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥
ਤੁਮ ਤੇ ਹੋਇ ਸੁ ਆਗਿਆਕਾਰੀ ॥
**ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥**
**ਨਾਨਕ ਦਾਸ ਸਦਾ ਕੁਰਬਾਨੀ ॥ ੮ ॥**

ਗਉੜੀ (ਸੁਖ.) ਮ: ੫-੪, ਸਫ਼ਾ ੨੬੮

[ਵੇਖੋ, ੩੦੫੦]

**ਅਰਦਾਸਿ,** ਅਰਦਾਸ। ੩੦੫੭

**ਕਵਨ ਤੁਮੇ੍ ਕਿਆ ਨਾਉ ਤੁਮਾਰਾ**
**ਕਉਨੁ ਮਾਰਗੁ ਕਉਨੁ ਸੁਆਓ ॥**
**ਸਾਚੁ ਕਹਉ ਅਰਦਾਸਿ ਹਮਾਰੀ**
**ਹਉ ਸੰਤ ਜਨਾ ਬਲਿ ਜਾਓ ॥ ... ॥ ੨ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੩੮

**ਭਾਵ :** ਕੌਣ ਹੋ "ਤੁਮ", ਕੀ ਹੈ ਨਾਉਂ ਤੁਹਾਡਾ, ਮਾਰਗ (ਤੇਰਾ) ਕੇਹੜਾ ਹੈ ਤੇ ਮਨੋਰਥ (ਤੇਰਾ) ਕੀ ਹੈ ? (ਗੁਰੂ ਜੀ ਇਹ ਜ਼ਾਤੀ ਪ੍ਰਸ਼ਨ ਤੇ ਹਕਾਰਤ ਵਾਲੀ ਆਵਾਜ਼ ਸੁਣ ਕੇ ਆਪਣੇ ਗੰਭੀਰ ਤੇ ਠੰਢੇ ਸੁਭਾਵ ਨਾਲ ਬਚਨ ਕਰਦੇ ਹਨ ਕਿ) ਮੈਂ ਸੱਚ ਕਹਿੰਦਾ ਹਾਂ (ਤੇ) ਮੇਰੀ (ਨਿਤ ਇਹ) **ਅਰਦਾਸ ਹੈ** ਕਿ ਮੈਂ ਸੰਤਾਂ ਤੋਂ ਬਲਿਹਾਰ ਜਾਵਾਂ।

**ਮਤਲਬ :** ਗੁਰੂ ਜੀ ਫੁਰਮਾ ਰਹੇ ਹਨ ਕਿ ਮੈਂ ਤੁਹਾਨੂੰ ਨਿਸਚੇ ਕਰਾਉਂਦਾ ਹਾਂ ਕਿ ਮੈਂ ਜੋ ਕੁਛ ਵੀ ਹਾਂ ਤੁਹਾਡਾ ਦੋਖੀ ਨਹੀਂ ਹਾਂ, ਸਗੋਂ ਮੈਂ ਤਾਂ ਸੱਚੇ ਸੰਤਾਂ ਤੋਂ ਸਦਾ ਸਦਕੇ ਹੋਣ ਦੀ ਅਰਦਾਸ ਵਿਚ ਰਹਿੰਦਾ ਹਾਂ। ਇਉਂ ਜੋਗੀਸ਼ਰਾਂ ਦਾ ਤੌਖਲਾ ਹਟਦਾ ਹੈ ਤੇ ਫੇਰ ਉਨ੍ਹਾਂ ਵਿਚੋਂ ਕੋਈ ਜ਼ਰਾ ਨਰਮ ਸੁਰ ਵਿਚ ਉਹੋ ਹੀ ਪ੍ਰਸ਼ਨ ਕਰਦਾ ਹੈ, ਮਾਨੋਂ ਕਹਿੰਦਾ ਹੈ ਕਿ ਸਾਨੂੰ ਅਪਣੇ ਆਦਰਸ਼ ਤੇ ਰਹਿਣ ਬਹਿਣ ਦਾ ਪਤਾ ਦਿਓ। ਇਸ ਤੁਕ ਦੇ ਅਰਥ ਭਾਵ ਨੂੰ ਕਈ ਦਾਨੇ "ਉੱਤਰ" ਬੀ ਸਮਝਦੇ ਹਨ ਤੇ ਐਉਂ ਭਾਵ ਲੈਂਦੇ ਹਨ ਕਿ ਮੈਂ ਸਚ ਕਹਿਣੇ ਵਾਲਾ ਹਾਂ, ਮੇਰਾ ਨਾਮ ਅਰਦਾਸੀਆ ਹੈ, ਸੰਤ ਮਾਰਗ ਮੇਰਾ ਮਾਰਗ ਹੈ ਤੇ ਸੰਤਾਂ ਤੋਂ ਆਪਾ ਵਾਰਨਾ ਮੇਰਾ ਪ੍ਰਯੋਜਨ ਹੈ।

**(ਪੰਜ ਗ੍ਰੰਥੀ ਸਟੀਕ)**

[ਵੇਖੋ, ੩੦੫੦]

**ਅਰਦਾਸੇ,** ਅਰਦਾਸ ਹੈ। ੩੦੫੭ (ੳ)

**ਜੀਅ ਜੰਤ ਸਭਿ ਸਰਣਿ ਤੁਮ੍ਾਰੀ ਸਰਬ ਚਿੰਤ ਤੁਧੁ ਪਾਸੇ ॥**
**ਜੋ ਤੁਧੁ ਭਾਵੈ ਸੋਈ ਚੰਗਾ ਇਕ ਨਾਨਕ ਕੀ ਅਰਦਾਸੇ ॥ ੪ ॥**

ਬਿਲਾ. ਮਹਲਾ ੧-੨, ਸਫ਼ਾ ੭੯੫

**ਭਾਵ :** (ਹੇ ਵਾਹਿਗੁਰੂ !) ਸਾਰੇ ਜੀਅ ਜੰਤ ਤੇਰੀ ਸ਼ਰਨ ਵਿਚ ਹਨ ਅਤੇ ਸਭ ਦੀ ਚਿੰਤਾ ਤੈਨੂੰ ਹੈ। ਨਾਨਕ ਦੀ (ਆਪ ਪਾਸ) ਇਕ **ਅਰਦਾਸ** ਹੈ ਕਿ ਜੋ ਤੈਨੂੰ ਭਾਵੇ ਉਹ ਹੀ (ਮੈਨੂੰ) ਚੰਗਾ ਲਗੇ (ਮੈਂ ਸਦਾ ਤੇਰੇ ਹੁਕਮ ਵਿਚ ਰਵ੍ਹਾਂ)।

[ਵੇਖੋ, ੩੦੫੦]

**ਅਰਦਾਗਿਓ,** ਅਰਦਾਸ ਕਰਦਾ ਹਾਂ। ੩੦੫੮

**ਚਰਣ ਬੰਦਨਾ ਅਮੋਲ ਦਾਸਰੋ**
**ਦੇਂਉ ਸਾਧ ਸੰਗਤਿ ਅਰਦਾਗਿਓ ॥**
**ਕਰਹੁ ਕ੍ਰਿਪਾ ਮੋਹਿ ਪ੍ਰਭੂ ਮਿਲਾਵਹੁ**
**ਨਿਮਖ ਦਰਸੁ ਪੇਖਾਗਿਓ ॥ ੩ ॥**

ਸਾਰੰਗ ਮਹਲਾ ੫–੫, ਸਫ਼ਾ ੧੨੦੪

**ਭਾਵ :** ਸਾਧ ਸੰਗਤ ਵਿਚ ਜੋ ਅਮੋਲਕ ਸੇਵਕ ਹਨ, ਉਨ੍ਹਾਂ ਨੂੰ ਚਰਨ ਬੰਦਨਾ ਕਰਦਾ ਹਾਂ (ਉਨ੍ਹਾਂ ਪਾਸ) **ਅਰਦਾਸ ਕਰਦਾ ਹਾਂ,** ਕਿਰਪਾ ਕਰਕੇ ਮੈਨੂੰ ਪ੍ਰਭੂ ਮਿਲਾਵਉ, ਨਿਮਖ ਭਰ ਲਈ ਮੈਂ ਵਾਹਿਗੁਰੂ ਦਾ ਦਰਸ਼ਨ ਵੇਖ ਲਵਾਂ।

[ਅਰਦਾ (= ਅਰਦਾਸ) + ਗਿਓ (ਨਿਰ੍ਰਥਕ) ; ਅਤੇ ਵੇਖੋ, ੩੦੫੦]

**ਅਰਧ,** ਅੱਧੋ ਅੱਧ। ੩੦੫੯

**ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ ॥**
**ਤਨੁ ਹੈਮੰਚਲਿ ਗਾਲੀਐ**
**ਭੀ ਮਨ ਤੇ ਰੋਗੁ ਨ ਜਾਇ ॥ ... ॥ ੩ ॥**

ਸਿਰੀ. (ਅਸਟ.) ਮਹਲਾ ੧–੧੪, ਸਫ਼ਾ ੬੨

**ਭਾਵ :** ਸਰੀਰ **ਅੱਧੋ ਅੱਧ** ਭਾਵੇਂ ਸਿਰ ਉਪਰ ਆਰਾ ਰਖਵਾ (ਦੋ ਫਾੜ) ਕਟਵਾ ਲਈਏ ਅਤੇ ਤਨ ਹਿਮਾਲਿਆ ਦੀਆਂ ਬਰਫ਼ਾਂ ਵਿਚ ਜਾ ਗਾਲੀਏ, (ਤਦ) ਵੀ ਮਨ ਤੋਂ (ਹਉਮੈਂ) ਦਾ ਰੋਗ ਨਹੀਂ ਜਾਵੇਗਾ।

**ਮਤਲਬ :** ਹਉਮੈਂ ਦਾ ਰੋਗ ਹਟਦਾ ਨਹੀਂ, ਕਠਨ ਤਪੱਸਿਆ ਨਾਲ ਵੀ ਨਵਿਰਤ ਨਹੀਂ ਹੁੰਦਾ। ਸਗੋਂ ਪੱਕਾ ਹੋ ਜਾਂਦਾ ਹੈ। ਅਹੰਕਾਰ ਨੂੰ ਤਿਆਗਣ ਦੇ ਉਪਾਇ ਹੋਰ ਹਨ। ਇਹ 'ਆਪਾ' ਗਵਾਉਣ ਦਾ ਰਸਤਾ ਹੈ, ਆਪਾ ਵਾਰਨ ਦਾ ਮਾਰਗ ਹੈ :—

**ਝੂਠਾ ਲਾਹਿ ਗੁਮਾਨੁ ਮਨੁ ਤਨੁ ਅਰਪਿ ਧਰਿ ॥ ੧ ॥**

ਆਸਾ (ਕਾਫੀ) ਮਹਲਾ ੫–੧੦੭, ਸਫ਼ਾ ੩੯੭

'ਆਪੇ' ਦੀ ਕੁਰਬਾਨੀ ਪ੍ਰੇਮ ਤੋਂ ਪੈਦਾ ਹੁੰਦੀ ਹੈ। ਪ੍ਰੇਮ ਦੀ ਉਪਜ ਲਈ ਅੰਦਰ ਦੀ ਵਾਹੀ ਖੇਤੀ ਕਰਨੀ ਪੈਂਦੀ ਹੈ, ਯਥਾ :—

**ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥**
**ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥ ... ॥ ੧ ॥**

ਸੋਰਠਿ ਮਹਲਾ ੧–੨, ਸਫ਼ਾ ੫੯੫

ਮਨ ਨੂੰ ਹਾਲੀ ਬਣਨਾ ਪੈਂਦਾ ਹੈ, 'ਕਰਣੀ' ਦੀ ਕਿਰਸਾਨੀ ਵਲ ਲੱਗਣਾ ਪੈਂਦਾ ਹੈ। 'ਕਰਣੀ' ਤੋਂ ਮੁਰਾਦ ਹੈ ਸ਼ੁੱਧ ਕਰਮ, ਨਿਸ਼ਕਾਮ ਕਰਮ, ਕੁਰਬਾਨੀ ਦਾ ਕਰਮ। ਸੋ ਇਹ ਅੰਦਰ ਦਾ ਸੰਜਮ ਹੈ, ਬਾਹਰਲੇ ਬਦਨ ਨੂੰ ਕਟਵਾਉਣ ਦੀ ਲੋੜ ਨਹੀਂ ਹੈ। ਕਾਇਆ ਨੂੰ ਬਰਫ਼ ਵਿਚ ਗਾਲਣ ਦੀ ਜ਼ਰੂਰਤ ਨਹੀਂ, ਤਨ ਨੂੰ ਪੈਲੀ ਬਣਾਉਣਾ ਚਾਹੀਦਾ ਹੈ ਕਿ ਇਸ ਵਿਚ ਜੋ ਫ਼ਸਲ ਉਗੇ ਉਹ ਸਾਰਿਆਂ ਦੇ ਕੰਮ ਆਵੇ। ਇਸ ਅੰਦਰ ਦੀ ਖੇਤੀ ਲਈ ਨਾਮ ਦਾ ਬੀਜ ਬੀਜਣਾ ਹੈ।

[**ਸੰਸ.** अर्ध (**ਅਰ੍ਧ**), ਅੱਧਾ।]

**ਅਰਧ,** ਅਰਧ। ੩੦੬੦

**ਸੁੰਨਤਿ ਕੀਏ ਤੁਰਕੁ ਜੇ ਹੋਇਗਾ**
**ਅਉਰਤ ਕਾ ਕਿਆ ਕਰੀਐ ॥**
**ਅਰਧ ਸਰੀਰੀ ਨਾਰਿ ਨ ਛੋਡੈ**
**ਤਾ ਤੇ ਹਿੰਦੂ ਹੀ ਰਹੀਐ ॥ ੩ ॥**

ਆਸਾ ਕਬੀਰ–੮, ਸਫ਼ਾ ੪੭੭

**ਵੇਖੋ, ਅਉਰਤ (੧੪੨੧)**

**ਅਰਧ ਸਰੀਰੀ,** ਅਰਧੰਗੀ, ਵਹੁਟੀ।

[ਵੇਖੋ, ੩੦੫੯]

**ਅਰਧ,** ਹੇਠਾਂ। ੩੦੬੧

**ਅਰਧ ਉਰਧ ਮੁਖਿ ਲਾਗੋ ਕਾਸੁ ॥**
**ਸੁੰਨ ਮੰਡਲ ਮਹਿ ਕਰਿ ਪਰਗਾਸੁ ॥ ... ॥ ੫ ॥**

ਭੈਰਉ (ਅਸਟ.) ਕਬੀਰ–੧, ਸਫ਼ਾ ੧੧੬੨

**ਵੇਖੋ, ਉਰਧ (੫੮੮)**

[**ਸੰਸ,** अधस्, अधः (**ਅਧਸ੍, ਅਧः**), ਹੇਠਾਂ, ਤਲੇ।]

**ਅਰਧ,** ਹੇਠਾਂ । ੩੦੬੨

ਮ: ੧ ॥
**ਸੋ ਉਦਾਸੀ ਜਿ ਪਾਲੇ ਉਦਾਸੁ ॥**
**ਅਰਧ ਉਰਧ ਕਰੇ ਨਿਰੰਜਨ ਵਾਸੁ ॥ ... ॥ ੪ ॥**

ਰਾਮ. (ਵਾਰ) ਮਹਲਾ ੩–੧੨, ਸਫ਼ਾ ੯੫੨

**ਵੇਖੋ, ਉਦਾਸੁ (੨੯੮)**

**ਉਦਾਸੀ, ਵਿਸਥਾਰ ਲਈ ਵੇਖੋ (੨੯੦–੨੯੬) ।**

[ਵੇਖੋ, ੩੦੬੧]

**ਅਰਧ,** ਅਰਧ । ੩੦੬੩

**ਅਰਧ ਉਰਧ ਕੀ ਸੰਧਿ ਕਿਉ ਜਾਨੈ ॥**
**ਗੁਰਮੁਖਿ ਸੰਧਿ ਮਿਲੈ ਮਨੁ ਮਾਨੈ ॥ ੭ ॥**

ਗਉੜੀ (ਅਸਟ.) ਮਹਲਾ ੧–੧੬, ਸਫ਼ਾ ੨੨੮

**ਭਾਵ : ਅਰਧ** ਉਰਧ ਦੇ ਮੇਲ ਦੀ ਵਿਧੀ ਕਿਉਂ ਕਰ ਜਾਣੇ ? ਗੁਰੂ ਦੁਆਰਾ (ਇਸ) ਮੇਲ ਵਿਚ ਮਿਲ ਜਾਵੇ ਅਤੇ ਉਸ ਦਾ ਮਨ ਪਤੀਜ ਜਾਵੇ ।

**ਮਤਲਬ :** ਅਕਲੀ ਤੌਰ ਉਤੇ ਏਸ ਮਿਲਾਪ ਦੀ ਸਮਝ ਨਹੀਂ ਆਉਂਦੀ । ਅਮਲੀ ਤੌਰ ਉਤੇ ਮਿਲਾਪ ਹੋ ਜਾਵੇ ਤਾਂ ਹੀ ਪਤਾ ਲਗਦਾ ਹੈ ਕਿ ਕੀ ਵਸਤੂ ਹੈ ? ਇਸ ਮਿਲਾਪ ਲਈ ਵਸੀਲਾ ਗੁਰੂ ਹੈ ।

**ਅਰਧ ਉਰਧ,** ਹੇਠਾਂ ਉਤੇ, ਜੀਵ ਅਤੇ ਬ੍ਰਹਮ, ਆਤਮਾ ਅਤੇ ਪਰਮਾਤਮਾ ।

[ਵੇਖੋ, ੩੦੬੧]

**ਅਰਧ,** ਹੇਠਾਂ । ੩੦੬੪

ਮਹਲਾ ੧ ॥
ਆਖਣਿ ਅਉਖਾ ਸੁਨਣਿ ਅਉਖਾ
ਆਖਿ ਨ ਜਾਪੀ ਆਖਿ ॥
ਇਕਿ ਆਖਿ ਆਖਹਿ ਸਬਦੁ ਭਾਖਹਿ
ਅਰਧ ਉਰਧ ਦਿਨੁ ਰਾਤਿ ॥
ਜੇ ਕਿਹੁ ਹੋਇ ਤ ਕਿਹੁ ਦਿਸੈ
ਜਾਪੈ ਰੂਪੁ ਨ ਜਾਤਿ ॥ ... ॥ ੨ ॥

ਸਾਰੰਗ (ਵਾਰ) ਮਹਲਾ ੪–੬, ਸਫ਼ਾ ੧੨੩੯

**ਭਾਵ :** ਨਿਰੰਕਾਰ ਦਾ ਬਿਆਨ ਕਰਨਾ ਕਠਨ ਹੈ । ਆਖ ਆਖ ਕੇ ਦੁਹਰਾਏ ਹੋਇ ਐਸੇ ਬਿਆਨ ਸੁਣਨ (ਸਮਝਣ) ਵਿਚ ਔਖੇ ਹੁੰਦੇ ਹਨ । ਇਨ੍ਹਾਂ ਵਰਣਨਾਂ ਤੋਂ ਉਹ ਜਾਪਦਾ ਨਹੀਂ (ਅਨੁਭਵ ਨਹੀਂ ਹੁੰਦਾ) । ਕਈ ਲੋਕ ਉਹ ਕੁਝ ਵਰਣਨ ਕਰਦੇ ਹਨ ਜੋ ਆਪਣੇ ਮੂੰਹ ਤੋਂ ਉਨ੍ਹਾਂ ਨੂੰ ਫੁਰਦਾ ਹੈ । ਕਈ ਹੋਰ ਸ਼ਬਦ (ਵੇਦ) ਦਾ ਪਰਮਾਣ ਦੇਂਦੇ ਹਨ (ਉਹ ਵੇਦ ਜਿਸ ਨੂੰ) ਦਿਨ ਰਾਤ ਹੇਠਾਂ ਉਤੇ ਕਰਕੇ (ਘਾਲ ਘਾਲ ਕੇ ਉਹ ਕੰਠ ਕਰਦੇ ਰਹੇ ਹਨ) ਪਰ ਜੇ ਉਸ ਦਾ ਕੋਈ ਆਕਾਰ ਹੋਵੇ ਤਾਂ ਕੁਛ ਦਿਸੇ ਵੀ । ਉਸ ਦਾ ਨਾ ਰੂਪ ਜਾਪਦਾ ਹੈ ਨਾ ਰੰਗ ।

**ਆਖਿ (ਨ ਜਾਪੀ) ਆਖਿ, ਆਖਿ ਆਖਿ,** ਆਖ ਆਖ ਕੇ ਦੁਹਰਾਏ ਹੋਏ ।

**ਨ ਜਾਪੀ,** ਜਾਪਦਾ ਨਹੀਂ, ਅਨੁਭਵ ਨਹੀਂ ਹੁੰਦਾ ।

**ਆਖਿ ਆਖਹਿ,** ਮੂੰਹ ਤੋਂ ਆਖਦੇ ਹਨ ।

**ਸਬਦੁ,** ਸ਼ਬਦ ਪਰਮਾਣ, ਵੇਦ ।

**ਅਰਧ ਉਰਧ,** ਹੇਠਾਂ ਉਤੇ ਹੋ ਕੇ, ਘਾਲ ਘਾਲ ਕੇ :

**ਕਿਹੁ ਹੋਇ,** ਕੋਈ (ਆਕਾਰ) ਹੋਵੇ ।

**ਕਿਹੁ ਦਿਸੈ,** ਕੁਛ ਦਿਸੇ ।

**ਰੂਪੁ,** ਆਕਾਰ ।

**ਜਾਤਿ,** ਵਰਣ, ਰੰਗ ।

[ਵੇਖੋ, ੩੦੬੧]

**ਅਰਧ,** ਹੇਠਾਂ । ੩੦੬੫

**ਅਰਧ ਉਰਧ ਦੋਊ ਤਹ ਨਾਹੀ**
**ਰਾਤਿ ਦਿਨਸੁ ਤਹ ਨਾਹੀ ॥**
**ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ**
**ਸਤਿਗੁਰ ਤਹਾ ਸਮਾਹੀ ॥ ੨ ॥**

ਗਉੜੀ (ਬੈਰਾਗ.) ਕਬੀਰ–੪੮, ਸਫ਼ਾ ੩੩੩

**ਭਾਵ :** ਹੇਠਾਂ ਤੇ ਉਪਰ ਓਥੇ ਦੋਵੇਂ (ਦਿਸ਼ਾ) ਨਹੀਂ ਹਨ, ਰਾਤ ਤੇ ਦਿਨ ਬੀ ਓਥੇ ਨਹੀਂ । ਪਾਣੀ ਨਹੀਂ, ਪੌਣ ਤੇ ਫੇਰ ਅੱਗ ਬੀ ਨਹੀਂ, ਓਥੇ (ਓਸ ਸਹਿਜ ਵਿਚ) ਸਤਿਗੁਰੂ ਸਮਾ ਰਿਹਾ ਹੈ ।

(ਸੰਥਯਾ, ਸਫ਼ਾ ੨੦੪੯)

[ਵੇਖੋ, ੩੦੬੧]

**ਅਰਧਹ,** ਹੇਠਲਾ । ੩੦੬੬

**ਧਧਾ ਅਰਧਹਿ ਉਰਧ ਨਿਬੇਰਾ ॥**
**ਅਰਧਹਿ ਉਰਧਹ ਮੰਝਿ ਬਸੇਰਾ ॥**
**ਅਰਧਹ ਛਾਡਿ ਉਰਧ ਜਉ ਆਵਾ ॥**
**ਤਉ ਅਰਧਹਿ ਉਰਧ ਮਿਲਿਆ ਸੁਖ ਪਾਵਾ ॥ ੨੫ ॥**

ਗਉੜੀ (ਬਾਵਨ.) ਕਬੀਰ, ਸਫ਼ਾ ੩੪੧

**ਭਾਵ :** ਧੱਧਾ ਅੱਖਰ ਦੁਆਰਾ ਕਹਿੰਦੇ ਹਨ :— ਜੀਵਾਤਮਾ ਦਾ ਨਿਬੇੜਾ ਪਰਮਾਤਮਾ ਨਾਲ ਹੈ । (ਇਸ ਲਈ) ਜੀਵਾਤਮਾ ਪਰਮਾਤਮਾ ਵਿਚ ਵਾਸਾ ਕਰੇ । ਜੀਵ ਜਦ **ਹੇਠਲਾ** (ਦੁਨੀਆਂ ਦਾ ਪਿਆਰ) ਛੱਡ ਕੇ ਉੱਚਾ ਉਠਦਾ ਹੈ ਤਦ ਹੀ ਜੀਵ ਨੂੰ ਉੱਚੇ ਪਰਮੇਸ਼ਰ ਦੇ ਮਿਲਣ ਦਾ ਸੁਖ ਮਿਲਦਾ ਹੈ ।

**ਮਤਲਬ :** ਗੀਤਾ ਵਿਚ ਜ਼ਿਕਰ ਹੈ :— "ਆਤਮਾ ਸੇ ਆਤਮਾ ਕਾ ਉੱਧਾਰ ਕਰੇ ਕਿਉਂਕਿ ਆਤਮਾ ਹੀ ਆਤਮਾ ਕਾ ਬੰਧੂ ਹੈ ।"

(**ਸ੍ਰੀ ਮਦ੍ ਭਗਵਦ੍ ਗੀਤਾ,** VI, 5, ਟੀਕਾਕਾਰ ਨਾਰਾਯਣ ਸਵਾਮੀ, ਐਂਗਲੋ ਅਰੈਬਿਕ ਪ੍ਰੈਸ, ਲਖਨਊ, 1917 ਈ.)

ਕਬੀਰ ਜੀ ਦਸ ਰਹੇ ਹਨ ਕਿ ਇਹ ਉੱਧਾਰ ਕਿਸ ਤਰ੍ਹਾਂ ਹੋਵੇ ਉਨ੍ਹਾਂ ਦਾ ਸੰਕੇਤ ਇਹ ਹੈ ਕਿ ਸਾਧਨ ਰੂਪ ਵਿਚ ਜੀਵਆਤਮਾ ਜੇ ਆਪਣੇ ਹਿਰਦੇ ਇਸਥਿਤ ਪਰਮਾਤਮਾ ਨਾਲ ਸੰਬੰਧ ਜੋੜੇ ਤਾਂ ਇਸ ਦਾ ਉੱਧਾਰ ਹੋ ਜਾਏਗਾ ।

**ਅਰਧਹਿ ਉਰਧ ਨਿਬੇਰਾ,** ਜੀਵਾਤਮਾ ਦਾ ਨਿਬੇੜਾ ਪਰਮਾਤਮਾ ਨਾਲ ਹੈ ।
**ਅਰਧਹਿ ਉਰਧਹ,** ਜੀਵਾਤਮਾ ਪਰਮਾਤਮਾ ਵਿਚ ।
**ਅਰਧਹ ਛਾਡਿ,** ਹੇਠਲਾ (ਦੁਨੀਆਂ ਦਾ ਪਿਆਰ) ਛਡ ਕੇ ।
**ਅਰਧਹਿ ਉਰਧ,** ਜੀਵ ਨੂੰ ਉੱਚੇ (ਪਰਮੇਸ਼ਰ ਦੇ ਮਿਲਣ ਦਾ ਸੁਖ ਮਿਲਦਾ ਹੈ) ।
[ਵੇਖੋ, ੩੦੬੭]

**ਅਰਧਹਿ,** ਜੀਵਾਤਮਾ ਨੂੰ । ੩੦੬੭

**ਧਧਾ ਅਰਧਹਿ ਉਰਧ ਨਿਬੇਰਾ ॥**
**ਅਰਧਹਿ ਉਰਧਹ ਮੰਝਿ ਬਸੇਰਾ ॥**
**ਅਰਧਹ ਛਾਡਿ ਉਰਧ ਜਉ ਆਵਾ ॥**
**ਤਉ ਅਰਧਹਿ ਉਰਧ ਮਿਲਿਆ ਸੁਖ ਪਾਵਾ ॥ ੨੫ ॥**

ਗਉੜੀ (ਬਾਵਨ.) ਕਬੀਰ, ਸਫ਼ਾ ੩੪੧

**ਵੇਖੋ, ਅਰਧਹ (੩੦੬੬)**

[**ਸੰਸ.** आराधक, (**ਆਰਾਧਕ**), ਪੂਰਾ ਕਰਨ ਵਾਲਾ, ਆਰਾਧਨਾ ਕਰਨ ਵਾਲਾ, ਜੀਵ ।]

**ਅਰਧਾਂਭਾ,** ਅਰਾਧਣ ਯੋਗ । ੩੦੬੮

**ਜਪਿ ਮਨ ਰਾਮ ਨਾਮੁ ਅਰਧਾਂਭਾ ॥**
**ਉਪਜੰਪਿ ਉਪਾਇ ਨ ਪਾਈਐ ਕਤਹੂ**
**ਗੁਰਿ ਪੂਰੈ ਹਰਿ ਪ੍ਰਭੁ ਲਾਭਾ ॥ ੧ ॥ ਰਹਾਉ ॥**

ਪ੍ਰਭਾਤੀ (ਬਿਭਾਸ) ਮਹਲਾ ੪-੬, ਸਫ਼ਾ ੧੩੩੭

**ਵੇਖੋ, ਉਪਜੰਪਿ (੪੦੬)**

[**ਸੰਸ.** आराध्य (**ਆਰਾਧਯ**), ਪੂਜਯ, ਆਰਾਧਣ ਯੋਗ ।]

**ਅਰਧਿ,** ਆਰਾਧਨ ਜੋਗ, ਈਸ਼੍ਵਰ । ੩੦੬੯

**ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ**
**ਸਲਲ ਕਉ ਸਲਲਿ ਸੰਮਾਨਿ ਆਇਆ ॥**
**ਬਦਤਿ ਜੈਦੇਉ ਜੈਦੇਵ ਕਉ ਰੰਮਿਆ**
**ਬ੍ਰਹਮੁ ਨਿਰਬਾਣੁ ਲਿਵਲੀਣੁ ਪਾਇਆ ॥ ੨ ॥**

ਮਾਰੂ ਜੈਦੇਉ-੧, ਸਫ਼ਾ ੧੧੦੬

**ਭਾਵ :** ਜਦੋਂ **ਆਰਾਧਨ ਜੋਗ** ਦੀ ਆਰਾਧਨਾ ਕੀਤੀ ਜਦੋਂ ਸਰਧਾ ਜੋਗ ਦੀ ਸਰਧਾ ਧਾਰੀ ਤਦ ਪਾਣੀ ਵਿਚ ਪਾਣੀ ਸਮਾ ਗਿਆ । ਜਦੋਂ ਨਿਰੰਕਾਰ ਦਾ ਸਿਮਰਨ ਕੀਤਾ ਤਦ ਨਿਰਵਾਣੁ ਬ੍ਰਹਮ ਵਿਚ ਸਮਾਈ ਹੋ ਗਈ ।

**ਮਤਲਬ :** ਭਗਤ ਜੈਦੇਉ ਜੀ ਕਹਿ ਰਹੇ ਹਨ ਕਿ ਜੇਕਰ ਤੁਹਾਡੇ ਸਾਧਨ ਵਿਚ ਤੀਬਰਤਾ ਹੈ, ਤਾਂ ਤੁਹਾਡੀ ਲਗਨ ਤੁਹਾਨੂੰ ਟਿਕਾਣੇ ਪਹੁੰਚਾ ਦੇਵੇਗੀ । ਉਹ ਟਿਕਾਣਾ ਆਤਮਾ ਅਤੇ ਪਰਮਾਤਮਾ ਦੀ ਅਭੇਦਤਾ ਹੈ । ਸਾਧਨ ਦੇ ਤਰੀਕੇ ਭਿੰਨ ਹਨ :

(੧) **ਅਰਾਧਨਾ,** ਪੂਜਾ ਕਰਨੀ, ਕਿਸੇ ਆਰਾਧਨ ਜੋਗ ਦੇਵਤੇ ਨੂੰ ਰਿਝਾਉਣਾ, ਪ੍ਰਸੰਨ ਕਰਨਾ, ਚਾਹੇ ਉਹ ਧੰਨੇ ਭਗਤ ਦੀ ਠਾਕੁਰ ਦੀ ਮੂਰਤੀ ਪੂਜਾ ਦੀ ਲਗਨ ਹੈ ।
(੨) **ਸਰਧਾ,** ਸਨੇਹ ਭਾਵ, ਭਗਤੀ, ਕਿਸੇ ਅਵਤਾਰ ਸਰੂਪ ਪ੍ਰਤੀ ਸਾਕਾਰ ਪ੍ਰੇਮ ਸੇਵਾ ।
(੩) **ਨਿਰੰਕਾਰ ਦਾ ਸਿਮਰਨ ।**
ਇਸ ਤਰ੍ਹਾਂ ਤਿੰਨ ਚੀਜ਼ਾਂ ਦਾ ਵਰਣਨ ਹੈ ।

ਭਗਤ ਜੈਦੇਉ ਜੀ ਆਪਣਾ ਮਤ ਦਸ ਰਹੇ ਹਨ ਕਿ ਅੰਦਰ ਦੀ ਨਿਸਚਾ ਅਤੇ ਦ੍ਰਿੜ੍ਹਤਾ ਤੋਂ ਹੀ ਉੱਦੇਸ਼ ਦੀ ਪ੍ਰਾਪਤੀ ਹੈ । ਸਭ ਸਾਧਨਾਂ ਦੀ ਅੰਤਮ ਪ੍ਰਾਪਤੀ "ਅਭੇਦਤਾ" ਹੈ ।

**ਜੈਦੇਵ :** ਜਿਸ ਨੂੰ ਦੇਵਤੇ ਨਮਸਕਾਰ ਕਰਦੇ ਹਨ, ਜਿਸ ਦੀ ਦੇਵਤੇ ਜੈ ਬੁਲਾਉਂਦੇ ਹਨ, ਨਿਰੰਕਾਰ ।
[ਵੇਖੋ, ੩੦੬੮]

**ਅਰਧਿ,** ਹੇਠਾਂ (ਰਹਿਣ ਵਾਲਾ)। ੩੦੭੦

**ਸਲੋਕ ਮ: ੩ ॥**
**ਗੁਰਮੁਖਿ ਪ੍ਰਭੁ ਸੇਵਹਿ ਸਦ ਸਾਚਾ**
**ਅਨਦਿਨੁ ਸਹਜਿ ਪਿਆਰਿ ॥**
**ਸਦਾ ਅਨੰਦਿ ਗਾਵਹਿ ਗੁਣ ਸਾਚੇ**
**ਅਰਧਿ ਉਰਧਿ ਉਰਿਧਾਰਿ ॥ ... ॥ ੧ ॥**

ਬਿਹਾਗ. (ਵਾਰ) ਮਹਲਾ ੪-੮, ਸਫ਼ਾ ੫੫੧

**ਭਾਵ :** ਗੁਰਮੁਖ ਸਦਾ ਸੱਚੇ ਪ੍ਰਭੂ ਨੂੰ ਸੇਵਦੇ ਹਨ। ਦਿਨੇ ਰਾਤ ਸਹਿਜ ਨਾਲ ਪ੍ਰੇਮ ਵਿਚ (ਰੰਗ ਰਤੇ ਰਹਿੰਦੇ ਹਨ)। ਉਹ **ਹੇਠਾਂ** ਉਤੇ (ਸਰਬਵਿਆਪਕ ਪ੍ਰਭੂ) ਨੂੰ ਮਨ ਵਿਚ ਵਸਾ ਕੇ ਅਨੰਦ ਨਾਲ ਉਸ ਸੱਚੇ ਦੇ ਸਦਾ ਗੁਣ ਗਾਉਂਦੇ ਹਨ।

[ਵੇਖੋ, ੩੦੬੧]

**ਅਰਧਿਆ,** ਆਰਾਧਨਾ ਕੀਤੀ, ਪੂਜਿਆ। ੩੦੭੧

**ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ**
**ਸਲਲ ਕਉ ਸਲਲਿ ਸੰਮਾਨਿ ਆਇਆ ॥ ... ॥ ੨ ॥**

ਮਾਰੂ ਜੈਦੇਉ-੧, ਸਫ਼ਾ ੧੧੦੬

**ਵੇਖੋ, ਅਰਧਿ (੩੦੬੯)**

[**ਸੰਸ.** आ + √ राध् (ਆ + √ ਰਾਧ੍), ਆਰਾਧਨਾ ਕਰਨਾ।]

**ਅਰਧੋ,** ਅੱਧੋ ਅੱਧ। ੩੦੭੨

**ਦੁਤੀਆ ਅਰਧੋ ਅਰਧਿ ਸਮਾਇਆ ॥**
**ਏਕੁ ਰਹਿਆ ਤਾ ਏਕੁ ਦਿਖਾਇਆ ॥ ੨ ॥**

ਰਾਮ. ਮਹਲਾ ੫-੧੨, ਸਫ਼ਾ ੮੮੬

**ਭਾਵ :** ਦੁਆਪਰ ਵਿਚ ਧਰਮ **ਅੱਧੋ ਅੱਧ** (ਰਹਿ ਗਿਆ, ਦੋ ਪੈਰ ਟੁੱਟ ਜਾਣ ਉਪਰ ਬਾਕੀ ਦੇ ਦੋਹਾਂ ਉਪਰ) ਆਧਾਰਿਤ ਰਿਹਾ। (ਕਲਿਜੁਗ ਵਿਚ) ਇਕ (ਪੈਰ) ਰਹਿ ਗਿਆ ਤਦ "੧ ੳ" ਦਾ ਵਸੀਲਾ ਦਿਖਾ ਦਿਤਾ।

ਧਰਮ ਦੇ ਚਾਰ ਪੈਰ ਇਹ ਮੰਨੇ ਹਨ :—

੧. ਸਤ, ੨. ਤਪ, ੩. ਦਯਾ, ੪. ਦਾਨ।

ਚਾਰ ਜੁਗਾਂ ਦੇ ਧਰਮ ਦੇ ਪੈਰਾਂ ਲਈ ਭਾਈ ਗੁਰਦਾਸ ਜੀ ਨੇ ਕਿਹਾ ਹੈ :—

**ਚਾਰੇ ਪੈਰ ਧਰੰਮ ਦੇ**
**ਚਾਰ ਵਰਨ ਇਕ ਵਰਨ ਕਰਾਯਾ ॥ ੪ ॥**

**(ਵਾਰਾਂ ਭਾਈ ਗੁਰਦਾਸ, I, ੨੩)**

**ਮਤਲਬ :** ਚਾਰ ਜੁਗਾਂ ਦਾ ਹਵਾਲਾ ਹੈ। ਧਰਮ ਦੇ ਚਾਰ ਪੈਰ ਹਨ, ਤ੍ਰੇਤੇ ਵਿਚ ਤਿੰਨ ਰਹਿ ਗਏ, ਦੁਆਪਰ ਵਿਚ ਦੋ ਰਹਿ ਗਏ (ਅੱਧੋ ਅੱਧ)। ਕਲਿਜੁਗ ਵਿਚ ਇਕ ਪੈਰ ਰਹਿ ਗਿਆ। ਪਰ ਪਾਰ ਉਤਾਰੇ ਲਈ ਰਸਤਾ ਸੁਗਮ ਹੋ ਗਿਆ। ਯਥਾ :—

**ਕਲ ਮਹਿ ਰਾਮਨਾਮੁ ਸਾਰੁ ॥ ... ॥ ੧ ॥ ਰਹਾਉ ॥**

ਧਨਾਸ. ਮਹਲਾ ੧-੮, ਸਫ਼ਾ ੬੬੨

ਕਲਿਜੁਗ ਵਿਚ ਰਾਮ ਨਾਮ ਹੀ ਕਾਫ਼ੀ ਹੈ।

ਰਾਮ ਨਾਮ ਕੀ ਹੈ ? ਇਸ ਬਾਬਤ ਕਿਹਾ ਹੈ :—

**ਰਾਮ ਨਾਮ ਜਪਿ ਏਕੰਕਾਰੁ ॥ ... ॥ ੩ ॥**

ਗਉੜੀ (ਗੁਆ.) ਮਹਲਾ ੫-੨੮, ਸਫ਼ਾ ੧੮੫

ਸੋ ਕਲਿਜੁਗ ਵਿਚ ਧਰਮ ਦਾ ਪੈਰ ਇਕ ਹੈ, ਪਰ ਮੁਕਤੀ ਦਾ ਸਾਧਨ ਵੀ "ਏਕੰਕਾਰ (੧ ੳ)" ਹੀ ਹੈ।

[ਵੇਖੋ, ੩੦੫੯]

**ਅਰਪਉ,** ਅਰਪਨ ਕਰ ਦਿਆਂ। ੩੦੭੩

**ਜਾਪ ਤਾਪ ਦੇਵਉ ਸਭ ਨੇਮਾ ॥**
**ਕਰਮ ਧਰਮ ਅਰਪਉ ਸਭ ਹੋਮਾ ॥**
**ਗਰਬੁ ਮੋਹੁ ਤਜਿ ਹੋਵਉ ਰੇਨ ॥**
**ਉਨ੍ ਕੈ ਸੰਗਿ ਦੇਖਉ ਪ੍ਰਭੁ ਨੈਨ ॥ ੩ ॥**

ਆਸਾ ਮਹਲਾ ੫-੮੪, ਸਫ਼ਾ ੩੯੧

**ਭਾਵ :** (ਮੈਂ ਉਸ ਗੁਰਮੁਖ ਰੂਪੀ ਸੁਹਾਗਣ ਨੂੰ) ਜਾਪ ਤਾਪ ਤੇ ਨੇਮ (ਆਦਿ) ਸਾਰੇ ਦੇ ਦੇਵਾਂ (ਤੇ) ਹੋਮ (ਆਦਿ) ਕਰਮ ਧਰਮ ਸਾਰੇ **ਅਰਪਨ ਕਰ ਦਿਆਂ,** ਗਰਬ (= ਸ੍ਵੈਮਾਨ) ਤੇ ਮੋਹ ਛੱਡ ਕੇ (ਉਸ ਦੀ) ਧੂੜੀ ਹੋ ਜਾਵਾਂ (ਕਿਉਂਕਿ) ਉਸ ਦੇ ਸੰਗ ਵਿਚ (ਹੀ ਮੈਂ ਅਪਣੇ) ਪ੍ਰਭੂ ਨੂੰ ਅੱਖਾਂ ਨਾਲ ਵੇਖਾਂਗੀ।

**(ਸੰਥਜਾ, ਸਫ਼ਾ ੨੪੫੮)**

[**ਸੰਸ.** अर्पणं (ਅਰ੍ਪਣੰ), ਭੇਟ, ਨਜ਼ਰ, ਭੇਟਾ ਕਰਨਾ।]

**ਅਰਪਉ,** ਭੇਟ ਕਰ ਦੇਵਾਂ। ੩੦੭੪

**ਹੈ ਕੋਊ ਐਸੋ ਹਮਰਾ ਮੀਤੁ ॥**
**ਸਗਲ ਸਮਗ੍ਰੀ ਜੀਉ ਹੀਉ**
**ਦੇਉ ਅਰਪਉ ਅਪਨੋ ਚੀਤੁ ॥ ੧ ॥ ਰਹਾਉ ॥**

ਧਨਾਸ. ਮਹਲਾ ੫-੧੪, ਸਫ਼ਾ ੬੭੪

**ਭਾਵ :** ਹੈ ਕੋਈ ਐਸਾ ਮੇਰਾ ਮਿੱਤਰ (ਜੋ ਪ੍ਰਭੂ ਮਿਲਾਵੇ ! ਉਸ ਨੂੰ ਮੈਂ ਆਪਣੀ) ਸਾਰੀ ਸਮਿੱਗ੍ਰੀ, ਦਿਲ, ਜਾਨ, ਸਰੀਰ ਅਤੇ ਆਤਮਾ **ਭੇਟ ਕਰ ਦੇਵਾਂ** ।

**ਜੀਉ,** ਜਾਨ । **ਹੀਉ,** ਦਿਲ ।
**ਦੇਉ,** ਦੇਹ, ਸਰੀਰ । **ਚੀਤੁ,** ਆਤਮਾ ।
[ਵੇਖੋ, ੩੦੭੩]

**ਅਰਪਉ,** ਭੇਟ ਕਰਾਂ । ੩੦੭੫

**ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ**
**ਭਾਰ ਅਠਾਰਹ ਸਗਲ ਜੂਠਾਰੇ ॥**
**ਤੇਰੋ ਕੀਆ ਤੁਝਹਿ ਕਿਆ ਅਰਪਉ**
**ਨਾਮੁ ਤੇਰਾ ਤੁਹੀ ਚਵਰ ਢੋਲਾਰੇ ॥ ੩ ॥**

ਧਨਾਸ. ਰਵਿਦਾਸ–੩, ਸਫ਼ਾ ੬੯੪

**ਭਾਵ :** ਨਾਮ ਤੇਰਾ ਧਾਗਾ **ਹੈ,** ਨਾਮ **ਫੁੱਲਾਂ ਦੀ ਮਾਲਾ ਹੈ ।** (**ਉ**ਂਜ) ਸਾਰੀ ਬਨਾਸਪਤੀ ਜੂਠੀ ਹੈ (ਭੌਰੇ ਆਦਿ ਸੁੰਘਦੇ ਰਹਿੰਦੇ ਹਨ । ਫੇਰ ਸਾਰਾ ਕੁਝ) ਤੇਰਾ ਕੀਤਾ ਹੈ । ਤੇਰਾ ਕੀਤਾ ਹੋਇਆ ਮੈਂ ਤੈਨੂੰ ਕੀ **ਭੇਟ ਕਰਾਂ** ? ਤੇਰਾ ਨਾਮ ਚਵਰ ਹੈ ਅਤੇ ਉਹ ਹੀ ਤੇਰੇ ਉਪਰ ਝੁਲਾਂਦਾ ਹਾਂ ।

**ਭਾਰ ਅਠਾਰਹ,** ਸਾਰੀ ਬਨਾਸਪਤੀ, **ਵੇਖੋ,** (੨੨੦੬) ।
[ਵੇਖੋ, ੩੦੭੩]

**ਅਰਪਾਹਾ,** ਭੇਟ ਕਰੀਏ, ਭੇਟਾ ਕਰ ਦੇਵਾਂ । ੩੦੭੬

**ਮਨੁ ਤਨੁ ਪ੍ਰਾਣ ਜੀਉ ਅਰਪਾਹਾ ॥**
**ਹਰਿ ਸਿਮਰਿ ਸਿਮਰਿ ਮਾਨੁ ਮੋਹੁ ਕਟਾਹਾਂ ॥ ੩ ॥**

ਸੂਹੀ ਮਹਲਾ ੫–੨੬, ਸਫ਼ਾ ੭੪੨

**ਭਾਵ :** ਮਨ, ਤਨ, ਪ੍ਰਾਣ ਅਤੇ (ਸਾਰੀ) ਜਾਨ **ਭੇਟਾ ਕਰ ਦੇਵਾਂ** (ਇਉਂ ਆਪਾ ਅਰਪ ਕੇ) ਹਰੀ ਸਿਮਰਨ ਕਰਕੇ ਮਾਨ ਅਤੇ ਮੋਹ ਕਟਵਾ ਲਵਾਂ ।
[ਵੇਖੋ, ੩੦੭੩]

**ਅਰਪਿ,** ਅਰਪਣ ਕਰ ਦੇ । ੩੦੭੭

**ਚਰਨ ਸਾਧ ਕੇ ਧੋਇ ਧੋਇ ਪੀਉ ॥**
**ਅਰਪਿ ਸਾਧ ਕਉ ਅਪਨਾ ਜੀਉ ॥ ... ॥ ੬ ॥**

ਗਉੜੀ (ਸੁਖ.) ਮਹਲਾ ੫–੧੫, ਸਫ਼ਾ ੨੮੩

**ਭਾਵ :** (ਨਾਮ ਦਾ ਸੌਦਾ ਸੰਤਾਂ ਦੇ ਘਰੋਂ ਮਿਲਦਾ ਹੈ, ਇਸ ਲਈ) ਸਾਧੂ ਦੇ ਚਰਨ ਧੋ ਧੋ ਕੇ ਪੀ, (ਅਰਥਾਤ) ਆਪਣਾ ਮਨ ਸਾਧੂ ਦੇ **ਅਰਪਣ ਕਰ ਦੇ** ।

**(ਪੰਜ ਗ੍ਰੰਥੀ ਸਟੀਕ)**

[ਵੇਖੋ, ੩੦੭੩]

**ਅਰਪਿ,** ਭੇਟਾ ਕਰ ਕੇ । ੩੦੭੮

**ਪ੍ਰਾਤਹਕਾਲ ਲਾਗਉ ਜਨ ਚਰਨੀ**
**ਨਿਸ ਬਾਸੁਰ ਦਰਸੁ ਪਾਵਉ ॥**
**ਤਨੁ ਮਨੁ ਅਰਪਿ ਕਰਉ ਜਨ ਸੇਵਾ**
**ਰਸਨਾ ਹਰਿਗੁਨ ਗਾਵਉ ॥ ੧ ॥**

ਦੇਵ. ਮਹਲਾ ੫–੨੬, ਸਫ਼ਾ ੫੩੩

**ਭਾਵ :** ਸਵੇਰੇ ਸਵੇਰੇ (ਪ੍ਰਭੂ ਦੇ) ਦਾਸਾਂ ਦੀ ਚਰਨੀਂ ਜਾ ਲਗਾਂ, (ਉਥੋਂ ਨਾਮ ਦੀ ਛੁਹ ਲੈ ਕੇ) ਦਿਨ ਰਾਤ ਦਰਸ਼ਨ ਪਾਵਾਂ । ਤਨ ਅਤੇ ਮਨ **ਭੇਟਾ ਕਰ ਕੇ** (ਹਰੀ ਦੇ) ਦਾਸਾਂ ਦੀ ਸੇਵਾ ਕਰਾਂ, ਜੀਭ ਨਾਲ ਹਰੀ ਦੇ ਗੁਣ ਗਾਵਾਂ ।
[ਵੇਖੋ, ੩੦੭੩]

**ਅਰਪਿ,** ਭੇਟਾ । ੩੦੭੯

**ਹਭੇ ਥੋਕ ਵਿਸਾਰਿ ਹਿਕੋ ਖਿਆਲੁ ਕਰਿ ॥**
**ਝੂਠਾ ਲਾਹਿ ਗੁਮਾਨੁ ਮਨੁ ਤਨੁ ਅਰਪਿ ਧਰਿ ॥ ੧ ॥**

ਆਸਾ (ਕਾਫੀ) ਮਹਲਾ ੫–੧੦੭, ਸਫ਼ਾ ੩੯੭

**ਭਾਵ :** ਸਾਰੀਆਂ ਵਸਤਾਂ ਭੁਲ ਕੇ ਇਕ (ਰੱਬ ਦਾ) ਖਿਆਲ ਕਰ । ਝੂਠਾ ਗੁਮਾਨ (ਮਨੋਂ) ਲਾਹ ਕੇ ਮਨ ਅਤੇ ਤਨ (ਉਸ ਪ੍ਰਭੂ ਨੂੰ) **ਭੇਟਾ** ਕਰ ਦੇ ।

**ਥੋਕ,** ਵਸਤਾਂ ।
[ਵੇਖੋ, ੩੦੭੩]

**ਅਰਪਿਓ,** ਅਰਪ ਕੇ, ਸਮਰਪਨ ਕਰਕੇ । ੩੦੭੯ (ੳ)

**ਹਰਿ ਕੇ ਸੰਗ ਬਸੇ ਹਰਿ ਲੋਕ ॥**
**ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ**
**ਅਨਦ ਸਹਜ ਧੁਨਿ ਝੋਕ ॥ ੧ ॥ ਰਹਾਉ ॥**

ਸਾਰੰਗ ਸੂਰਦਾਸ–੧, ਸਫ਼ਾ ੧੨੫੩

**ਭਾਵ :** ਹਰੀ ਦੇ ਦਾਸ ਹਰੀ ਦੇ ਨਾਲ ਵਸਦੇ ਹਨ । (ਉਹ ਆਪਣਾ) ਸਾਰਾ ਤਨ, ਮਨ ਅਰਪ ਕੇ (ਆਪਣਾ) ਸਭ ਕੁਝ (ਹਰੀ ਨੂੰ) **ਸਮਰਪਨ ਕਰਕੇ** ਸਹਜ ਅਨੰਦ ਦੀ ਧੁਨੀ ਵਿਚ ਮਸਤ ਰਹਿੰਦੇ ਹਨ ।

**ਝੋਕ,** ਨੀਂਦ ਯਾ ਨਸ਼ੇ ਵਿਚ ਸਿਰ ਦਾ ਝੁਕ ਜਾਣਾ, ਮਸਤ ਹੋ ਜਾਣਾ ।

[ਵੇਖੋ, ੩੦੭੩]

**ਅਰਪਿਆ,** ਭੇਟਾ ਕੀਤਾ । ੩੦੮੦

**ਮਨੁ ਤਨੁ ਅਰਪਿਆ ਬਹੁਤੁ ਮਨਿ ਸਰਧਿਆ**
**ਗੁਰ ਸੇਵਕ ਭਾਇ ਮਿਲਾਏ ॥**
**ਦੀਨਾਨਾਥੁ ਜੀਆ ਕਾ ਦਾਤਾ**
**ਪੂਰੇ ਗੁਰ ਤੇ ਪਾਏ ॥ ... ॥ ੮ ॥**

ਆਸਾ (ਛੰਤ) ਮਹਲਾ ੪–੯, ਸਫ਼ਾ ੪੪੪

**ਭਾਵ :** ਮਨ ਅਤੇ ਤਨ **ਭੇਟਾ ਕੀਤਾ,** ਬਹੁਤੀ ਮਨ ਦੀ ਸ਼ਰਧਾ ਨਾਲ, ਗੁਰੂ ਨੇ ਸੇਵਕਾਂ ਨੂੰ ਉਨ੍ਹਾਂ ਦੇ ਪਿਆਰ ਦੇ ਸਦਕੇ (ਪ੍ਰਭੂ ਨਾਲ) ਮਿਲਾ ਦਿਤਾ । ਦੀਨਾ ਨਾਥ (ਜੋ ਸਾਰੇ) ਜੀਵਾਂ ਦਾ ਦਾਤਾ ਹੈ, ਪੂਰੇ ਗੁਰੂ ਤੋਂ ਪ੍ਰਾਪਤ ਕਰ ਲਿਆ ।

**ਦੀਨਾਨਾਥੁ,** ਗ਼ਰੀਬਾਂ ਦਾ ਮਾਲਕ, ਹਰੀ ।

[ਵੇਖੋ, ੩੦੭੩]

**ਅਰਪਿਆ,** ਭੇਟਾ ਕਰ ਦਿਤਾ । ੩੦੮੧

**ਅਰਪਿਆ ਤ ਸੀਸੁ ਸੁਥਾਨਿ**
**ਗੁਰ ਪਹਿ ਸੰਗਿ ਪ੍ਰਭੂ ਦਿਖਾਇਆ ॥**
**ਖਿਨ ਮਾਹਿ ਸਗਲਾ ਦੂਖੁ ਮਿਟਿਆ**
**ਮਨਹੁ ਚਿੰਦਿਆ ਪਾਇਆ ॥ ... ॥ ੩ ॥**

ਗਉੜੀ (ਛੰਤ) ਮਹਲਾ ੫–੧, ਸਫ਼ਾ ੨੪੭

**ਭਾਵ :** (ਅੰਤ ਮੈਂ ਇਕ) ਸੁਹਣੇ ਥਾਉਂ (ਸਤਿਸੰਗ ਵਿਚ ਜਾ ਕੇ) ਗੁਰੂ ਅੱਗੇ (ਆਪਣਾ) ਸੀਸ **ਭੇਟਾ ਕਰ ਦਿਤਾ,** (ਉਸ ਗੁਰੂ ਨੇ ਮੇਰਾ) ਮਾਲਕ (ਮੇਰੇ) ਨਾਲ (ਮੈਨੂੰ) ਦਿਖਾ ਦਿਤਾ । (ਇਉਂ ਮੈਂ ਆਪਣੇ) ਮਨ (ਵਿਚ ਜੋ ਕੁਝ) ਇੱਛਿਆ ਸੀ ਸੋ ਪਾ ਲਿਆ, (ਓਸ) ਖਿਨ ਵਿਚ (ਮੇਰਾ) ਸਾਰਾ ਦੁੱਖ ਦੂਰ ਹੋ ਗਿਆ । **(ਸੰਥਜਾ, ਸਫ਼ਾ ੧੫੮੦)**

[ਵੇਖੋ, ੩੦੭੩]

**ਅਰਪਿਹੁ,** ਅਰਪ ਦੇਵੋ । ੩੦੮੧ (ੳ)

**ਪਉੜੀ ॥ ...**
**ਮਨੁ ਅਰਪਿਹੁ ਹਉਮੈ ਤਜਹੁ ਇਤੁ ਪੰਥਿ ਜੁਲਾਈਆ ॥**
**ਨਿਤ ਸੇਵਿਹੁ ਸਾਹਿਬੁ ਆਪਣਾ**
**ਸਤਸੰਗਿ ਮਿਲਾਈਆ ॥ ... ॥ ੧੨ ॥**

ਮਾਰੂ (ਵਾਰ) ਮਹਲਾ ੫, ਸਫ਼ਾ ੧੦੯੮

**ਭਾਵ :** ਪ੍ਰਭੂ ਦੇ ਦਰਸ਼ਨਾਂ ਦਾ ਰਸਤਾ ਦੱਸਿਆ ਹੈ :— (ਪ੍ਰਭੂ ਦੇ ਚਰਨਾਂ ਵਿਚ) ਮਨ **ਅਰਪ ਦੇਵੋ,** ਹਉਮੈਂ ਨੂੰ ਤਿਆਗ ਕੇ ਇਸ ਰਾਹ ਤੇ ਚਲੋ । ਸਤਿਸੰਗਤ ਵਿਚ ਮਿਲ ਕੇ ਸਦਾ ਆਪਣੇ ਵਾਹਿਗੁਰੂ ਦੀ ਆਰਾਧਨਾ ਕਰੋ ।

[ਵੇਖੋ, ੩੦੭੩]

**ਅਰਪੀ,** ਭੇਟਾ ਕਰਾਂ । ੩੦੮੨

**ਹਉ ਮਨੁ ਅਰਪੀ ਸਭੁ ਤਨੁ ਅਰਪੀ ਅਰਪੀ ਸਭਿ ਦੇਸਾ ॥**
**ਹਉ ਸਿਰੁ ਅਰਪੀ ਤਿਸੁ ਮੀਤ ਪਿਆਰੇ**
**ਜੋ ਪ੍ਰਭ ਦੇਇ ਸਦੇਸਾ ॥ ... ॥ ੩ ॥**

ਗਉੜੀ (ਛੰਤ) ਮਹਲਾ ੫–੧, ਸਫ਼ਾ ੨੪੭

**ਭਾਵ :** ਜੋ ਮੈਨੂੰ (ਮੇਰੇ) ਪ੍ਰਭੂ ਦਾ ਸੁਨੇਹਾ ਲਿਆ ਦੇਵੇ, ਉਸ ਪਿਆਰੇ ਮਿੱਤਰ ਨੂੰ ਮੈਂ ਮਨ **ਭੇਟਾ ਕਰਾਂ,** ਸਾਰਾ ਸਰੀਰ ਭੇਟਾ ਕਰਾਂ, ਸੀਸ ਭੇਟਾ ਕਰਾਂ, ਸਰੀਰ ਦੇ ਸਾਰੇ ਦੇ ਸਾਰੇ ਅੰਗ ਭੇਟਾ ਕਰਾਂ ।

**ਦੇਸਾ,** ਦੇਸ । ਹਿੰਦੀ, ਦੇਸ਼ (ਦੇਸ਼), ਸਰੀਰ ਦਾ ਕੋਈ ਭਾਗ ਜਾਂ ਅੰਗ ।

[ਵੇਖੋ, ੩੦੭੩]

**ਅਰਪੀਐ,** ਭੇਟਾ ਕਰ ਦੇਵੀਏ । ੩੦੮੩

**ਪਉੜੀ ॥ ਤੇਰਾ ਕੀਤਾ ਹੋਇ ਤ ਕਾਹੇ ਡਰਪੀਐ ॥**
**ਜਿਸੁ ਮਿਲਿ ਜਪੀਐ ਨਾਉ**
**ਤਿਸੁ ਜੀਉ ਅਰਪੀਐ ॥ ... ॥ ੧੭ ॥**

ਗੂਜਰੀ (ਵਾਰ) ਮਹਲਾ ੫, ਸਫ਼ਾ ੫੨੨

**ਭਾਵ :** ਹੇ (ਭਗਤਾਂ ਦੇ ਰੱਖਕ ! ਜਦ ਸਭ ਕੁਝ) ਤੇਰਾ ਕੀਤਾ ਹੋਣਾ ਹੈ ਤਾਂ (ਅਸੀਂ) ਕਾਸ ਨੂੰ ਡਰੀਏ ? (ਕੇਵਲ ਇਹ ਕਰੀਏ ਕਿ) ਜਿਸ ਦੇ ਨਾਲ ਮਿਲ ਕੇ ਨਾਮ ਜਪਣਾ ਹੈ ਉਸ ਨੂੰ ਜੀਉ **ਭੇਟਾ ਕਰ ਦੇਵੀਏ** । **(ਸੰਥਜਾ, ਸਫ਼ਾ ੩੨੬੪)**

[ਵੇਖੋ, ੩੦੭੩]

**ਅਰਪੀਜੈ,** ਅਰਪਨ ਕਰ ਦੇ । ੩੦੮੪

**ਮਾਨੁ ਨ ਕੀਜੈ ਸਰਣਿ ਪਰੀਜੈ**
**ਕਰੈ ਸੁ ਭਲਾ ਮਨਾਈਐ ॥**
**ਸੁਣਿ ਮੀਤਾ ਜੀਉ ਪਿੰਡੁ ਸਭੁ ਤਨੁ ਅਰਪੀਜੈ**
**ਇਉ ਦਰਸਨੁ ਹਰਿ ਜੀਉ ਪਾਈਐ ॥ ੩ ॥**

ਸੋਰਠਿ ਮਹਲਾ ੫-੧੨, ਸਫ਼ਾ ੬੧੨

**ਭਾਵ :** (ਹੇ ਮੇਰੇ ਮਿੱਤਰ ! ਪਹਿਲੀ ਗੱਲ ਇਹ ਹੈ ਕਿ) ਮਾਣ ਨਾ ਕਰੀਏ (ਅਤੇ ਪ੍ਰਭੂ ਦੀ) ਸ਼ਰਣੀ ਪੈ ਜਾਈਏ। (ਉਹ ਜੋ) ਕਰੇ ਸੋ ਭਲਾ ਕਰ ਕੇ ਮੰਨੀਏ। (ਫੇਰ) ਮੇਰੇ ਮਿੱਤਰ ! ਸੁਣ, ਇਹ ਆਪਣੀ ਜਿੰਦ ਜਾਨ ਤੇ ਤਨ ਮਨ ਸਭ (ਉਸ ਦੇ) **ਅਰਪਨ ਕਰ ਦੇ,** ਇਸ ਤਰ੍ਹਾਂ ਹਰਿ ਜੀ ਦੇ ਦਰਸ਼ਨ ਪਾ ਲਈਦੇ ਹਨ ।

[ਵੇਖੋ, ੩੦੭੩]

**ਅਰਪੇ,** ਦਾਨ ਦਿਤੇ, ਭੇਟਾ ਚੜ੍ਹਾਈ। ੩੦੮੫

**ਕਨਿਕ ਕਾਮਿਨੀ ਹੈਵਰ ਗੈਵਰ**
**ਬਹੁ ਬਿਧਿ ਦਾਨੁ ਦਾਤਾਰਾ ॥**
**ਅੰਨ ਬਸਤ੍ਰ ਭੂਮਿ ਬਹੁ ਅਰਪੇ**
**ਨਹ ਮਿਲੀਐ ਹਰਿ ਦੁਆਰਾ ॥ ੪ ॥**

ਸੋਰਠਿ (ਅਸਟ.) ਮਹਲਾ ੫-੩, ਸਫ਼ਾ ੬੪੨

**ਵੇਖੋ, ਅੰਨ (੧੨੩੩)**

[ਵੇਖੋ, ੩੦੭੩]

**ਅਰਪੇਹਾ,** ਭੇਟਾ ਕਰ ਦੇਵੀਏ, ਅਰਪੀਏ, ਅਰਪ ਦੇਵੀਏ । ੩੦੮੬

**ਕਰ ਜੋੜਿਹੁ ਸੰਤ ਇਕਤ੍ਰ ਹੋਇ ਮੇਰੇ ਲਾਲ ਜੀਉ**
**ਅਬਿਨਾਸੀ ਪੁਰਖੁ ਪੂਜੇਹਾ ਰਾਮ ॥**
**ਬਹੁ ਬਿਧਿ ਪੂਜਾ ਖੋਜੀਆ ਮੇਰੇ ਲਾਲ ਜੀਉ**
**ਇਹੁ ਮਨੁ ਤਨੁ ਸਭੁ ਅਰਪੇਹਾ ਰਾਮ ॥ ... ॥ ੩ ॥**

ਬਿਹਾਗ. (ਛੰਤ) ਮਹਲਾ ੫-੧, ਸਫ਼ਾ ੫੪੨

**ਵੇਖੋ, ਅਬਿਨਾਸੀ (੨੮੦੭)**

[ਵੇਖੋ, ੩੦੭੩]

**ਅਰਪੈ,** ਦਾਨ ਕਰ ਦੇਵੇ । ੩੦੮੭

**ਜੇ ਓਹੁ ਗ੍ਰਹਨ ਕਰੈ ਕੁਲਖੇਤਿ ॥**
**ਅਰਪੈ ਨਾਰਿ ਸੀਗਾਰ ਸਮੇਤਿ ॥**
**ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ ॥**
**ਕਰੈ ਨਿੰਦ ਕਵਨੈ ਨਹੀ ਗੁਨੈ ॥ ੨ ॥**

ਗੋਂਡ ਰਵਿਦਾਸ-੨, ਸਫ਼ਾ ੮੭੫

**ਭਾਵ :** ਜੇ ਉਹ ਗ੍ਰਹਿਣ ਸਮੇਂ ਕੁਰਖੇਤਰ (ਇਸ਼ਨਾਨ ਨੂੰ ਜਾਵੇ), ਉਥੇ ਆਪਣੀ ਇਸਤਰੀ ਗਹਿਣਿਆਂ ਸਮੇਤ **ਦਾਨ ਕਰ ਦੇਵੇ,** ਸਾਰੀਆਂ ਸਿੰਮ੍ਰਿਤੀਆਂ ਕੰਨਾਂ ਨਾਲ (ਫੇਰ) ਸੁਣੇ, (ਪਰ ਜੇ ਉਹ) ਨਿੰਦਾ ਕਰੇ (ਤਦ ਇਹ ਸਾਰਾ ਕੁਛ ਉਸ ਦਾ ਕੀਤਾ) ਕਿਸੇ ਅਰਥ ਨਹੀਂ ਹੋਵੇਗਾ ।

**ਮਤਲਬ :** ਨਿੰਦਾ ਦੇ ਪਾਪ ਤੋਂ ਬਚਣ ਲਈ ਤਾਕੀਦ ਕੀਤੀ ਹੈ ।

**ਗ੍ਰਹਨ,** ਗ੍ਰਹਿਣ ਦਾ ਇਸ਼ਨਾਨ ।

**ਕੁਲਖੇਤਿ,** (ਕੁਰਖੇਤਰ, ਕੁਰਛੇਤਰ, ਕੁਰੂਕ੍ਸ਼ੇਤ੍ਰ) । ਇਕ ਪ੍ਰਮੁਖ ਹਿੰਦੂ ਤੀਰਥ, ਹਰਿਆਨਾ ਪ੍ਰਾਂਤ ਦਾ ਇਕ ਜ਼ਿਲਾ ਅਤੇ ਜ਼ਿਲੇ ਦਾ ਟਿਕਾਣਾ, ਦਿੱਲੀ-ਅੰਬਾਲਾ (ਬਰਾਸਤਾ ਪਾਨੀਪਤ) ਰੇਲਵੇ ਲਾਈਨ ਪਰ ਜੰਕਸ਼ਨ ਸਟੇਸ਼ਨ । ਦਿੱਲੀ ਤੋਂ ਉੱਤਰ ਵਲ ਨੂੰ ਇਕ ਸੌ ਛਪਿੰਜਾ ਕਿਲੋਮੀਟਰ ਹੈ ਅਤੇ ਅੰਬਾਲਾ ਛਾਉਣੀ ਤੋਂ ਦੱਖਣ ਵਲ ਬਿਤਾਲੀ ਕਿਲੋਮੀਟਰ ਦੇ ਫ਼ਾਸਲੇ ਉਤੇ ਲਗਭਗ ਤੇਰਾਂ ਕਿਲੋਮੀਟਰ ਵਿਚ ਫੈਲਿਆ ਹੋਇਆ ਹੈ । ਜਰਨੈਲੀ ਸੜਕ (G. T. Road) ਉਪਰ ਵਾਕਿਆ ਪਿੰਡ ਪਿਪਲੀ ਤੋਂ ਛੇ ਕਿਲੋਮੀਟਰ ਦੀ ਵਿਥ ਉਤੇ ਹੈ । ਸੰਨ ੧੯੭੧ ਈ. ਦੀ ਮਰਦਮ ਸ਼ੁਮਾਰੀ ਅਨੁਸਾਰ ਇਸ ਦੀ ਆਬਾਦੀ ੨੯੫੫੫ ਦੱਸੀ ਗਈ ਹੈ ।

ਪ੍ਰਾਚੀਨ ਹਿੰਦੂ ਧਰਮ ਗ੍ਰੰਥਾਂ ਵਿਚ ਕੁਰਛੇਤਰ ਦੀ ਉਸਤਤ ਭਰਵੀਂ ਸੁਰ ਵਿਚ ਗਾਈ ਗਈ ਹੈ ।

**ਸ਼੍ਰੀ ਮਦ੍ ਭਗਵਦ੍ ਗੀਤਾ** ਦੇ ਅਰੰਭਕ ਸ਼ਬਦ ਹਨ :—

धर्मक्षेत्रे कुरुक्षेत्रे
(I, 1)

ਇਸ ਦਾ ਮਤਲਬ ਹੈ ਕੁਰਛੇਤਰ ਧਰਮ ਦਾ ਖੇਤਰ ਹੈ ।

**ਮਹਾਭਾਰਤ** ਵਿਚ ਇਸ ਸੰਬੰਧੀ ਲਿਖਿਆ ਹੈ :

"कुरुक्षेत्रे तपःक्षेत्रे"
(**ਮਹਾਭਾਰਤ,** ਭੀਸ਼ਮ ਪਰਵ, I, 2)

ਇਸ ਦਾ ਮਤਲਬ ਹੈ ਕੁਰਛੇਤਰ ਤਪੱਸਿਆ ਦਾ ਖੇਤਰ ਹੈ ।

ਕੁਰਛੇਤਰ ਸ਼ਬਦ ਦੀ ਵਿਉਤਪਤੀ ਹੈ :

"कुत्सितं रौति इति कुरु
पापं तस्य क्षेपणात्
दूरीकरणात् त्रायते इति कुरुक्षेत्रं"

ਅਰਥਾਤ ਉਹ ਸਥਾਨ ਜਿਥੇ ਜਾਣ ਨਾਲ ਪਾਪ ਦੂਰ ਹੋ ਜਾਂਦੇ ਹਨ। "ਕੁਰੂ" ਅਤੇ "ਛੇਤਰ" ਦੋ ਸ਼ਬਦਾਂ ਦਾ ਸੰਯੁਕਤ ਰੂਪ ਕੁਰੁਛੇਤਰ ਹੈ। ਇਸ ਦੇ ਅਰਥ ਹਨ "ਕੁਰੂ ਦਾ ਛੇਤਰ" ਜਾਂ "ਕੁਰੂ ਦੀ ਧਰਤੀ"।

"ਕੁਰੂ" ਇਕ ਚੰਦ੍ਰਵੰਸ਼ੀ ਰਾਜਕੁਲ ਮੰਨੀ ਜਾਂਦੀ ਹੈ। ਇਸ ਨਾਮ ਦਾ ਇਕ ਚੰਦ੍ਰਵੰਸ਼ੀ ਰਾਜਾ ਹੋਇਆ ਸੀ ਜਿਸ ਦੀ ਸੰਤਾਨ ਕੌਰਵ ਕਹਿਲਾਏ। ਦਿੱਲੀ ਦੇ ਆਸ ਪਾਸ ਦਾ ਉਹ ਇਲਾਕਾ ਵੀ ਜਿਥੇ ਕੁਰੂ ਵੰਸ਼ੀਆਂ ਦਾ ਰਾਜ ਸੀ ਕੁਰੂ ਕਹਿਲਾਉਂਦਾ ਸੀ ਅਤੇ ਇਸ ਤਰ੍ਹਾਂ ਕੁਰਛੇਤਰ ਸ਼ਬਦ ਦਾ ਸਮਾਨਾਰਥੀ ਹੈ।

ਭਾਰਤ ਦੇ ਇਤਿਹਾਸ ਅਤੇ ਸਭਿਆਚਾਰ ਨਾਲ ਸੰਬੰਧਤ ਦੋ ਵਿਸ਼ੇਸ਼ ਘਟਨਾਵਾਂ ਕੁਰਛੇਤਰ ਵਿਖੇ ਵਾਪਰੀਆਂ :

ਪ੍ਰਾਚੀਨ ਪਰੰਪਰਾ ਅਨੁਸਾਰ ਇਥੇ ਕੌਰਵਾਂ ਅਤੇ ਪਾਂਡਵਾਂ ਦਾ ਯੁੱਧ ਹੋਇਆ ਸੀ। ਇਸ ਯੁੱਧ ਕਥਾ ਨੂੰ **ਮਹਾਭਾਰਤ** ਵਿਚ ਸਵਿਸਥਾਰ ਦਰਸਾਇਆ ਗਿਆ ਹੈ। **ਸ੍ਰੀ ਮਦ੍ ਭਗਵਦ੍ ਗੀਤਾ** ਇਸੇ ਗ੍ਰੰਥ ਦਾ ਹੀ ਇਕ ਭਾਗ ਹੈ। ਵੈਸੇ ਤਾਂ ਇਸ ਸਥਾਨ ਤੇ ਪ੍ਰਾਚੀਨ ਕਾਲ ਤੋਂ ਹੀ ਲੜਾਈਆਂ ਹੁੰਦੀਆਂ ਰਹੀਆਂ ਹਨ, ਪਰ ਮਹਾਭਾਰਤ ਦਾ ਯੁੱਧ ਇਕ ਵਿਸ਼ੇਸ਼ ਮਹੱਤਤਾ ਰਖਦਾ ਹੈ।

ਕੁਰਛੇਤਰ ਤ੍ਰਿਲੌਕੀ ਦਾ ਸ੍ਰੇਸ਼ਟ ਤੀਰਥ ਹੈ। **ਮਹਾਭਾਰਤ** ਦੇ ਅਨੇਕ ਸ਼ਲੋਕਾਂ ਵਿਚ ਕੁਰਛੇਤਰ ਨੂੰ ਸਭ ਤੀਰਥਾਂ ਤੋਂ ਸ੍ਰੇਸ਼ਟ ਮੰਨਿਆ ਗਿਆ ਹੈ। ਕੁਰਛੇਤਰ ਸਭ ਤੋਂ ਪਵਿੱਤਰ ਤੀਰਥ ਵੀ ਮੰਨਿਆ ਜਾਂਦਾ ਹੈ। (**ਮਹਾਭਾਰਤ**, ਵਨ ਪਰ੍ਵ, 83, 145)

"ਨੈਮਿਸ਼ ਨੂੰ ਭੂ-ਲੋਕ ਦਾ ਤੀਰਥ, ਪੁਸ਼ਕਰ ਨੂੰ ਸਵੱਰਗ ਦਾ ਤੀਰਥ ਅਤੇ ਕੁਰਛੇਤਰ ਨੂੰ ਤਿੰਨਾਂ ਲੋਕਾਂ ਦਾ ਤੀਰਥ ਮੰਨਿਆ ਗਿਆ ਹੈ।" (**ਮਹਾਭਾਰਤ**, ਵਨ ਪਰ੍ਵ, 83, 202-03)

ਕੁਰਛੇਤਰ ਦੀ ਪਵਿੱਤਰਤਾ ਬਾਰੇ ਹਿੰਦੂ ਧਰਮ ਗ੍ਰੰਥਾਂ ਵਿਚ ਅਨੇਕ ਕਥਾਵਾਂ ਦਰਜ ਹਨ। ਬ੍ਰਾਹਮਣ ਕਾਲ ਵਿਚ ਇਹ ਇਕ ਵੈਦਿਕ ਸੰਸਕ੍ਰਿਤੀ ਦਾ ਕੇਂਦਰ ਸੀ ਅਤੇ ਇਥੇ ਬਹੁਤ ਯੱਗ ਹੁੰਦੇ ਰਹੇ ਹਨ।

**ਵਾਮਨ ਪੁਰਾਣ** ਵਿਚ ਲਿਖਿਆ ਹੈ ਰਾਜਾ ਕੁਰੂ, ਕੌਰਵਾਂ ਅਤੇ ਪਾਂਡਵਾਂ ਦਾ ਬਜ਼ੁਰਗ ਸੀ। ਇਹ ਮਹਾਂਪੁਰਖ ਪੁੰਨਜ਼ਸ਼ੀਲ ਵਿਅਕਤੀ ਸੀ ਜੋ ਆਪਣੀ ਆਤਮਕ ਸ਼ਕਤੀ ਨਾਲ ਚਮਤਕਾਰੀ ਕੰਮ ਕਰਦਾ ਸੀ। ਇਸ ਸਥਾਨ ਪਰ ਉਹ ਆਪਣੇ ਸੁਨਹਿਰੀ ਰੱਥ ਵਿਚ ਆਇਆ ਅਤੇ ਸੋਨੇ ਦੇ ਹਲ ਨਾਲ ਉਸ ਨੇ ਕਈ ਦਿਨ ਇਹ ਧਰਤੀ ਵਾਹੀ। ਉਸ ਦੇ ਕਰਮਸ਼ੀਲ ਸੁਭਾਵ ਨੂੰ ਵੇਖ ਕੇ ਵਿਸ਼ਨੂੰ ਭਗਵਾਨ ਪ੍ਰਸੰਨ ਹੋਏ ਅਤੇ ਕੁਰੂ ਨੂੰ ਵਰ ਮੰਗਣ ਲਈ ਕਿਹਾ। ਕੁਰੂ ਨੇ ਬਿਨੈ ਕੀਤੀ ਕਿ ਉਹ ਧਰਤੀ ਜੋ ਉਸ ਨੇ ਵਾਹੀ ਹੈ — "ਧਰਮ ਦਾ ਛੇਤਰ, ਕੁਰਛੇਤਰ" ਕਹੀ ਜਾਵੇ। ਵਿਸ਼ਨੂੰ ਨੇ ਉਸ ਦੀ ਇੱਛਾ ਨੂੰ ਸਵੀਕਾਰ ਕੀਤਾ। ਉਸ ਸਮੇਂ ਤੋਂ ਹੀ ਕੁਰਛੇਤਰ ਇਕ ਪਵਿੱਤਰ ਧਾਰਮਿਕ ਭੂਮੀ ਮੰਨੀ ਜਾਂਦੀ ਹੈ।

(**ਵਾਮਨ ਪੁਰਾਣ**, 23, 21-45)

ਕੁਰਛੇਤਰ ਦੀ ਧਾਰਮਿਕ ਮਾਨਤਾ ਦੇ ਸੰਬੰਧ ਵਿਚ ਡਾਕਟਰ ਆਰ. ਸੀ. ਮਜੂਮਦਾਰ ਕਹਿੰਦੇ ਹਨ ਕਿ "ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਕੁਰਛੇਤਰ ਦੇ ਆਸ ਪਾਸ ਦਾ ਪ੍ਰਦੇਸ਼ ਭਾਰਤ ਵਿਚ ਆਰੀਆਂ ਦੇ ਆਉਣ ਤੋਂ ਪਹਿਲਾਂ ਹੀ ਇਕ ਧਾਰਮਕ ਕੇਂਦਰ ਮੰਨਿਆ ਜਾਂਦਾ ਸੀ। ਇਹ ਵੀ ਇਕ ਗਿਆਤ ਤੱਥ ਹੈ ਕਿ ਇਸ ਇਲਾਕੇ ਵਿਚ ਆਰੀਆਂ ਦੇ ਪ੍ਰਵੇਸ਼ ਤੋਂ ਪਹਿਲਾਂ ਨਾਗਪੂਜਾ ਪ੍ਰਚਲਿਤ ਸੀ ਅਤੇ ਸਭ ਤੋਂ ਪ੍ਰਸਿੱਧ ਨਾਗ ਦੇਵਤਾ ਅਥਵਾ "ਨਾਗਰਾਜ ਤਕਸ਼ੱਕ" ਕੁਰਛੇਤਰ ਪ੍ਰਦੇਸ਼ ਵਿਚ ਹੀ ਰਹਿੰਦਾ ਸੀ। ਕੁਰਛੇਤਰ ਦੀ ਮਹੱਤਤਾ ਆਰੀਆਂ ਦੇ ਭਾਰਤ ਪ੍ਰਵੇਸ਼ ਤੋਂ ਬਾਅਦ ਹੋਰ ਵੀ ਵਧ ਗਈ। ਇਹ ਇਕ ਅਜੇਹਾ ਧਾਰਮਕ ਸਥਾਨ ਬਣ ਗਿਆ ਜਿਥੋਂ ਆਰੀਆਂ ਦਾ ਧਰਮ ਅਤੇ ਸਭਿਅਤਾ ਚਾਰੋਂ ਪਾਸੇ ਫੈਲੀ।" (ਵੇਖੋ, Dr. R. C. Majumdar, *The Antiquity and Importance of Kurukshetra*, Lecture delivered at Kurukshetra on October 30, 1972.)

**ਵਿਸ਼ਨੂੰ ਪੁਰਾਣ** ਅਨੁਸਾਰ ਕੁਰਛੇਤਰ ਵਿਚ ਵਰਤ ਰਖਣ ਨਾਲ ਪੁਨਜ ਮਿਲਦਾ ਹੈ। (विष्णुपुराण, VI, 8, 29)

**ਮਤ੍ਸਜ ਪੁਰਾਣ** ਅਨੁਸਾਰ ਕੁਰਛੇਤਰ ਪਵਿੱਤਰ ਸਥਲ ਮੰਨਿਆ ਜਾਂਦਾ ਹੈ ਅਤੇ ਇਸ ਨੂੰ "सर्वतीर्थसमन्वितम्" ਕਿਹਾ ਗਿਆ ਹੈ। (**ਮਤ੍ਸਜ ਪੁਰਾਣ**, 22, 18)

**ਸ਼ਤਪਥ ਬ੍ਰਾਹਮਣ** ਅਨੁਸਾਰ ਇਹ ਸਥਾਨ ਦੇਵਤਿਆਂ ਦੀ ਪਾਵਨ ਯੱਗ ਭੂਮੀ ਸੀ (XIV, 1, 1, 2 ; IV, 1, 5, 13)।

**ਜਾਬਾਲ ਉਪਨਿਸ਼ਦ** ਵਿਚ ਇਸ ਨੂੰ ਦੇਵਤਿਆਂ ਦੀ ਯੱਗ ਭੂਮੀ ਅਤੇ ਪ੍ਰਾਣੀਆਂ ਦੀ ਬ੍ਰਹਮ ਭੂਮੀ ਕਿਹਾ ਗਿਆ ਹੈ (**ਜਾਬਾਲ ਉਪਨਿਸ਼ਦ**, I)।

**ਮਹਾਭਾਰਤ** ਵਿਚ ਕੁਰਛੇਤਰ ਦਾ ਦੂਜਾ ਨਾਮ "ਸਮੰਤ ਪੰਚਕ" ਵੀ ਮਿਲਦਾ ਹੈ (**ਮਹਾਭਾਰਤ**, ਵਨ ਪਰ੍ਵ, 83, 208)। ਸਮੰਤ ਦਾ ਅਰਥ ਹੈ "ਅੱਛਾ ਅੰਤ" ਅਥਵਾ ਜਿਥੇ ਜਾਣ ਨਾਲ ਚੰਗਾ ਅੰਤ ਅਰਥਾਤ ਮੋਕਸ਼ ਦੀ ਪ੍ਰਾਪਤੀ ਹੁੰਦੀ ਹੈ। ਪੰਚਕ ਦਾ

ਅਰਥ ਹੈ ਲੜਾਈ ਦਾ ਮੈਦਾਨ, ਯੁਧ ਭੂਮੀ (**ਵੇਖੋ**, **शब्दकल्पद्रुम.**, **भाग ५**, **पृष्ठ** २६७; हिन्दी शब्दसागर, पृष्ठ २ ७२६)।

ਮਨੁ ਰਿਸ਼ੀ ਅਨੁਸਾਰ ਕੁਰਛੇਤਰ ਬ੍ਰਹਮ ਰਿਸ਼ੀ ਦੇਸ਼ ਹੈ, (**ਮਨੁ ਸਿਮ੍ਰਿਤੀ**, II, 19)।

**ਕੂਰਮ ਪੁਰਾਣ** ਅਨੁਸਾਰ ਦੁਆਪਰ ਯੁਗ ਦਾ ਤੀਰਥ ਹੈ (I, 35, 36)।

ਪੌਰਾਣਿਕ ਸਾਹਿਤ ਵਿਚ ਕੁਰਛੇਤਰ ਵਿਖੇ ਅਨੇਕ ਤੀਰਥਾਂ ਦਾ ਵਰਣਨ ਹੈ। ਇਸ ਨੂੰ ਤਿੰਨਾਂ ਲੋਕਾਂ ਵਿਚ ਦੁਰਲਭ ਤੀਰਥ ਵੀ ਮੰਨਿਆ ਹੈ। ਇਨ੍ਹਾਂ ਤੀਰਥਾਂ ਵਿਚੋਂ ਮੁਖ ਇਹ ਮੰਨੇ ਜਾਂਦੇ ਹਨ : ਆਦਿ ਕੁੰਡ, ਆਪਗਾ, ਸੰਨਿਹਿਤੀ, ਸਥਾਨੇਸ੍ਵਰ, ਸਰਵਣ ਨਾਥ ਮੰਦਿਰ, ਸੋਮਤੀਰਥ, ਕੁਰਛੇਤਰ ਕੁੰਡ, ਗੀਤਾ ਭਵਨ, ਚੰਦ੍ਰ ਕੂਪ, ਜਜੋਤਿਸਰ, ਨਾਭ ਤੀਰਥ, ਨੈਮਿਸ਼ਾਰਣਯ, ਪਰਸੂਰਾਮ ਕੁੰਡ (ਸਮੰਤ ਪੰਚਕਮ੍), ਪ੍ਰਾਚੀ ਸਰਸਵਤੀ, ਪ੍ਰਿਥੂਦਕ, ਪੁਸ਼ਕਰ, ਬ੍ਰਹਮ ਆਵਰਤ (ਬ੍ਰਹਮਾਵਰਤ), ਬ੍ਰਹਮਸਰ, ਬ੍ਰਹਮਯੋਨਿ, ਬਾਣ ਗੰਗਾ, ਭੂਰਿਸਰ, ਯਯਾਤਿ ਤੀਰਥ, ਵਸ਼ਿਸ਼ਠ ਪ੍ਰਾਚੀ, ਵਾਮਨ ਕੁੰਡ, ਵੈਤਰਣੀ, ਆਦਿ। (ਵਿਸਥਾਰ ਲਈ ਵੇਖੋ, **ਵਾਮਨ ਪੁਰਾਣ**, 23; 36, 32–56; ਸਰੋਮਾਹਾਤ੍ਮਯ; कुरुक्षेत्र एक सांस्कृतिक परिचय, पृष्ठ 124–29)।

ਕੁਰਛੇਤਰ ਦੀ ਪਵਿੱਤਰਤਾ ਦਾ ਸਾਕਾਰ ਰੂਪ ਇਕ ਤਾਲ ਹੈ ਜਿਸ ਦੇ ਇਸ਼ਨਾਨ ਦਾ ਮਹਾਤਮ ਬਹੁਤ ਵਡਾ ਮੰਨਿਆ ਜਾਂਦਾ ਹੈ। ਸੂਰਜ ਗ੍ਰਹਿਣ ਦੇ ਸਮੇਂ ਇਥੇ ਇਸ਼ਨਾਨ ਕਰਨ ਦਾ ਵਿਸ਼ੇਸ਼ ਮਹਾਤਮ ਹੈ। ਲਿਖਿਆ ਹੈ :—

> "ਸੰਨਿਹਤੀ ਤੀਰਥ ਤੇ ਸੂਰਜ ਗ੍ਰਹਿਣ ਸਮੇਂ ਇਸ਼ਨਾਨ ਕਰਨ ਨਾਲ ਸੌ ਅਸ਼ਵਮੇਧ ਯੱਗ ਦਾ ਫਲ ਪ੍ਰਾਪਤ ਹੁੰਦਾ ਹੈ।" (**ਮਹਾਭਾਰਤ**, ਵਨ ਪਰ੍ਵ, 83, 192)

ਚਿਰ ਕਾਲ ਤੋਂ ਹਿੰਦੂ ਦੂਰ ਦੂਰ ਤੋਂ ਇਥੇ ਸੂਰਜ ਗ੍ਰਹਿਣ ਸਮੇਂ ਇਸ਼ਨਾਨ ਲਈ ਆਉਂਦੇ ਰਹੇ ਹਨ ਅਤੇ ਇਹ ਸਿਲਸਲਾ ਅੱਜ ਵੀ ਜਾਰੀ ਹੈ। ਗ੍ਰਹਿਣ ਦੇ ਸਮੇਂ ਦਾਨ ਕਰਨ ਦਾ ਵਿਸ਼ੇਸ਼ ਮਹਾਤਮ ਹੈ। ਖ਼ਾਸ ਤੌਰ ਉਤੇ ਸੋਨਾ, ਮਣੀ, ਰਤਨ ਆਦਿ ਦਾਨ ਦੇਣਾ ਵੱਡਾ ਪੁੰਨ ਮੰਨਿਆ ਜਾਂਦਾ ਹੈ। ਇਸ ਸੰਬੰਧੀ ਇਸ਼ਾਰਾ ਉਪਰ ਦਿਤੀ ਤੁਕ ਵਿਚ ਵੀ ਹੈ।

ਅਲਬਰੂਨੀ ਨੇ ਲਿਖਿਆ ਹੈ :—

> "ਗ੍ਰਹਿਣ ਦੇ ਸਮੇਂ ਸਭ ਪਵਿੱਤ੍ਰ ਨਦੀਆਂ ਦਾ ਜਲ ਇਥੇ ਉਪਸਥਿਤ ਹੁੰਦਾ ਹੈ। ਇਸ ਲਈ ਜੋ ਮਨੁੱਖ ਇਥੇ ਇਸ਼ਨਾਨ ਕਰੇ ਤਾਂ ਸਮਝੋ ਉਸ ਨੇ ਹਰ ਤੀਰਥ ਤੇ ਇਸ਼ਨਾਨ ਕਰ ਲਿਆ ਹੈ।"

ਜਨਰਲ ਕਨਿੰਘਮ ਅਨੁਸਾਰ ਈਸਾ ਪੂਰਵ ਪੰਜਵੀਂ ਸਦੀ ਸਮੇਂ ਇਹ ਨਗਰ ਆਪਣੀ ਪੂਰੀ ਪ੍ਰਸਿੱਧੀ ਤੇ ਸੀ।

ਵੈਦਿਕ ਕਾਲ ਵਿਚ ਕੁਰਛੇਤਰ ਦੀ ਪਵਿੱਤਰ ਧਰਤੀ ਨੂੰ ਸਰਸਵਤੀ ਦਾ ਇਲਾਕਾ ਮੰਨਿਆ ਜਾਂਦਾ ਸੀ। ਬੁੱਧ ਧਰਮ ਦੇ ਵਿਕਾਸ ਸਮੇਂ, ਮੌਰਯ ਅਤੇ ਗੁਪਤ ਕਾਲ ਸਮੇਂ ਇਸ ਤੀਰਥ ਦਾ ਨਿਰੰਤਰ ਵਿਕਾਸ ਹੁੰਦਾ ਰਿਹਾ। ਥਾਨੇਸਰ ਦੀ ਜੋ ਪਹਿਲਾ ਸਥਾਨੇਸ਼ਵਰ ਦੇ ਨਾਉਂ ਨਾਲ ਪ੍ਰਸਿੱਧ ਸੀ (ਅਤੇ ਕੁਰਛੇਤਰ ਦਾ ਇਕ ਅੰਗ ਹੈ) ਰਾਜਾ ਹਰਸ਼ ਦੇ ਸਮੇਂ ਬਹੁਤ ਮਸ਼ਹੂਰੀ ਸੀ। ਬਾਨ ਭੱਟ ਅਤੇ ਹਯੂਨਸਾਂਗ ਨੇ ਆਪਣੀਆਂ ਰਚਨਾਵਾਂ ਵਿਚ ਕੁਰਛੇਤਰ ਦੀ ਬਹੁਪੱਖੀ ਮਹੱਤਤਾ ਦਰਸਾਈ ਹੈ। ਮਹਿਮੂਦ ਗ਼ਜ਼ਨੀ ਦੇ ਹਮਲੇ ਨਾਲ ਹੋਰ ਧਾਰਮਕ ਅਸਥਾਨਾਂ ਵਾਂਗ ਕੁਰਛੇਤਰ ਵੀ ਉਸ ਦੀ ਤਬਾਹੀ ਤੋਂ ਬਚ ਨਾ ਸਕਿਆ।

ਸਮੇਂ ਦੇ ਫੇਰ ਨਾਲ ਕੁਰਛੇਤਰ ਮੁੜ ਉੱਨਤ ਹੋਣ ਲੱਗਾ। ਮੁਗ਼ਲ ਬਾਦਸ਼ਾਹ ਅਕਬਰ ੧੫੬੭ ਈ. ਵਿਚ ਇਥੇ ਆਇਆ ਅਤੇ ਜੋਗੀਆਂ ਤੇ ਸੰਨਿਆਸੀਆਂ ਨੂੰ ਮਿਲਿਆ ਸੀ। ਪ੍ਰਸਿੱਧ ਮੁਸਲਮਾਨ ਫ਼ਕੀਰ ਜਲਾਲ-ਉਦ-ਦੀਨ ਸਾਹਿਬ ਕੁਤਬ ਇਥੇ ਹੀ ਆ ਕੇ ਆਬਾਦ ਹੋ ਗਏ। ਇਨ੍ਹਾਂ ਦੀ ਮੁਲਾਕਾਤ ਲਈ ਬਾਦਸ਼ਾਹ ਸ਼ਾਹਜਹਾਂ ਆਇਆ। ਕੁਤਬ ਸਾਹਿਬ ਦੀ ਮੌਤ ਉਪਰੰਤ ਉਨ੍ਹਾਂ ਦੀ ਯਾਦ ਵਿਚ ਸ਼ਾਹਜਹਾਂ ਬਾਦਸ਼ਾਹ ਨੇ ਸੁੰਦਰ ਮਕਬਰਾ ਬਣਵਾਇਆ ਸੀ ਜੋ ਅਜ ਕਲ "ਸ਼ੇਖ਼ ਚਿੱਲੀ ਦਾ ਮਕਬਰਾ" ਦੇ ਨਾਉਂ ਨਾਲ ਪ੍ਰਸਿੱਧ ਹੈ।

ਕੁਰਛੇਤਰ ਦਾ ਸੰਬੰਧ ਸਿੱਖ ਇਤਿਹਾਸ ਨਾਲ ਮੁੱਢ ਤੋਂ ਹੀ ਰਿਹਾ ਹੈ। ਗੁਰੂ ਨਾਨਕ ਸਾਹਿਬ ਇਥੇ ਆਏ ਸਨ। ਇਸ ਫੇਰੀ ਦਾ ਹਾਲ ਜਨਮ ਸਾਖੀਆਂ ਵਿਚ ਸਵਿਸਥਾਰ ਦਰਜ ਹੈ। ਗੁਰੂ ਜੀ ਦੇ ਯਾਦਗਾਰੀ ਅਸਥਾਨ ਦਾ ਨਾਉਂ ਹੈ ਗੁਰਦੁਆਰਾ ਸਿਧਬਟੀ। ਇਹ ਇਕ ਟਿੱਲੇ ਪਰ ਕੁਰਛੇਤਰ ਤਾਲ ਦੇ ਪਾਰਲੇ ਕੰਢੇ ਹੈ। ਫਿਰ ਗੁਰੂ ਅਮਰਦਾਸ ਜੀ ਵੀ ਲੋਕ ਉਧਾਰ ਹਿਤ ਕੁਰਛੇਤਰ ਵਿਖੇ ਸੂਰਜ ਗ੍ਰਹਿਣ ਸਮੇਂ ਜਨਵਰੀ ੧੪, ੧੫੫੩ ਈ. ਨੂੰ ਆਏ ਸਨ, ਵਿਸਥਾਰ ਲਈ ਵੇਖੋ, ਪਰਚੀ ਨੰਬਰ (੨੮੮੬) ਅਤੇ (**੨੯੧੫**)। ਫਿਰ ਗੁਰੂ ਹਰਗੋਬਿੰਦ ਜੀ ਵੀ ਆਏ। ਗੁਰੂ ਜੀ ਦੀ ਯਾਦ ਵਿਚ ਸੰਨਿਹਿਤੀ ਤਾਲ ਦੇ ਪਾਸ ਗੁਰਦੁਆਰਾ ਚਰਣ ਛੁਹ ਮੌਜੂਦ ਹੈ। ਗੁਰੂ ਹਰਕ੍ਰਿਸ਼ਨ ਜੀ ਅਤੇ ਗੁਰੂ ਤੇਗ ਬਹਾਦਰ ਜੀ ਵੀ ਕੁਰਛੇਤਰ ਤੋਂ ਹੁੰਦੇ ਹੋਏ ਦਿੱਲੀ ਗਏ ਸਨ। ਗੁਰੂ ਗੋਬਿੰਦ ਸਿੰਘ ਜੀ ਪੰਜਾਬ ਤੋਂ ਬਾਹਰ ਜਾਣ ਸਮੇਂ ਕੁਰਛੇਤਰ ਗਏ ਸਨ। ਗੁਰਦੁਆਰਾ ਰਾਜਘਾਟ ਗੁਰੂ ਜੀ ਦੀ ਯਾਦ ਵਿਚ ਕੁਰਛੇਤਰ ਤਾਲ ਦੇ ਕੰਢੇ ਕੁਰਛੇਤਰ ਯੂਨੀਵਰਸਿਟੀ ਵਲ ਨੂੰ ਅਜ ਵੀ ਕਾਇਮ ਹੈ। ਮਹਾਰਾਜਾ ਰਣਜੀਤ ਸਿੰਘ ਵਲੋਂ ਵੀ

ਸਮੇਂ ਸਮੇਂ ਇਸ ਨਗਰ ਦੀ ਉੱਨਤੀ ਲਈ ਯਤਨ ਹੁੰਦੇ ਰਹੇ। ਅੰਗ੍ਰੇਜ਼ੀ ਸਰਕਾਰ ਨੇ ਜਦ ਤੋਂ ਰੇਲ ਜਾਰੀ ਕਰਕੇ ਕੁਰਛੇਤਰ ਸਟੇਸ਼ਨ ਸਥਾਪਤ ਕੀਤਾ ਤਾਂ ਯਾਤਰੂਆਂ ਦੀ ਆਵਾਜਾਈ ਵਿਚ ਲਗਾਤਾਰ ਵਾਧਾ ਹੋ ਗਿਆ। ੧੯੪੭ ਈ. ਵਿਚ ਪੰਜਾਬ ਦੀ ਵੰਡ ਹੋਣ ਉਪਰੰਤ ਇਥੇ ਸ਼ਰਨਾਰਥੀਆਂ ਦਾ ਇਕ ਵੱਡਾ ਕੈਂਪ ਲਗਾਇਆ ਗਿਆ ਸੀ। ਇਸ ਦੇ ਫਲਸਰੂਪ ਅਨੇਕਾਂ ਸ਼ਰਨਾਰਥੀ ਇਥੇ ਆਬਾਦ ਹੋ ਗਏ। ਜਿਨ੍ਹਾਂ ਵਿਚੋਂ ਸਿੱਖ ਵੀ ਕਾਫ਼ੀ ਸਨ। ਸਿੱਖ ਆਬਾਦੀ ਕਾਰਨ ਗੁਰੂ ਸਾਹਿਬਾਨ ਨਾਲ ਸੰਬੰਧਤ ਯਾਦਗਾਰੀ ਅਸਥਾਨਾਂ ਦੀ ਦੇਖ ਭਾਲ ਹੁਣ ਤਕ ਚੰਗੀ ਤਰ੍ਹਾਂ ਹੋ ਰਹੀ ਹੈ। ਇਸ ਨਵੀਂ ਆਬਾਦੀ ਨਾਲ ਕੁਰਛੇਤਰ ਦੀ ਰੌਣਕ ਕਾਫ਼ੀ ਵਧ ਗਈ। ਫਿਰ ਇਥੇ ਯੂਨੀਵਰਸਿਟੀ ਕਾਇਮ ਹੋਣ ਨਾਲ ਇਸ ਨਗਰ ਦੀ ਵਿਸ਼ੇਸ਼ਤਾ ਹੋਰ ਵਧ ਗਈ ਹੈ। ਸੂਰਜ ਗ੍ਰਹਿਣ ਦੇ ਸਮੇਂ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਇਸ਼ਨਾਨ ਕਰਨ ਆਉਂਦੇ ਹਨ। ਇਸ ਤੀਰਥ ਦੀ ਪ੍ਰਾਚੀਨ ਮਹਾਨਤਾ ਨੂੰ ਮੁਖ ਰੱਖ ਕੇ ਪੁਰਾਣੇ ਧਾਰਮਿਕ ਅਸਥਾਨਾਂ ਦਾ ਮੁੜ ਨਿਰਮਾਣ ਹੋ ਰਿਹਾ ਹੈ ਅਤੇ ਇਸ ਦੀ ਮਹੱਤਤਾ ਮੁੜ ਕਾਇਮ ਹੋ ਰਹੀ ਹੈ।

ਵਧੇਰੇ ਜਾਣਕਾਰੀ ਲਈ ਵੇਖੋ :—

१ — "कुरुक्षेत्र एक सांस्कृतिक परिचय", कृत कुँवर बालकृष्ण 'मुज़तर', विश्वविद्यालय प्रकाशन गृह, दिल्ली, १९६५.

२ — "धर्मशास्त्र का इतिहास", कृत डा. पाण्डुरङ्ग वामन काणे, अनुवादक अर्जुन चौबे काश्यप, लखनऊ, १९६६ तृतीय भाग, पृष्ठ १३७२-७६.

[ਵੇਖੋ, ੩੦੭੩]

**ਅਰਬ,** ਅਰਬਾਂ। ੩੦੮੮

**ਭੰਡਾਰ ਦਰਬ ਅਰਬ ਖਰਬ ਪੇਖਿ ਲੀਲਾ ਮਨੁ ਸਧਾਰੈ ॥**
**ਨਹ ਸੰਗਿ ਗਾਮਨੀ ॥ ੧ ॥**

ਰਾਮ. (ਪੜ.) ਮਹਲਾ ੫–੬੦, ਸਫ਼ਾ ੯੦੧

**ਭਾਵ :** (ਆਦਮੀ ਦਾ) ਮਨ **ਅਰਬਾਂ** ਖਰਬਾਂ (ਦੀ ਸੰਖਿਆ ਵਿਚ ਇਕੱਤ੍ਰ ਕੀਤੇ) ਧਨ ਦੇ ਭੰਡਾਰਾਂ ਨੂੰ ਵੇਖ ਕੇ ਅਤੇ (ਇਰਦ ਗਿਰਦ ਹੋ ਰਹੇ) ਖੇਡ ਤਮਾਸ਼ੇ ਵੇਖ ਕੇ ਆਪਣੇ ਆਪ ਨੂੰ ਤਸੱਲੀ ਦਿੰਦਾ ਹੈ (ਕਿ ਇਹ ਸਭ ਕੁਛ ਉਸ ਦਾ ਹੈ) ਪਰ ਇਹ ਸਭ ਕੁਛ ਸੰਗ ਜਾਣ ਵਾਲਾ ਨਹੀਂ।

[**ਸੰਸ.** अर्बुदं, ਦਸ ਕ੍ਰੋੜ ਦੀ ਸੰਖਿਆ।]

**ਅਰਬਦ,** ਵਰ੍ਹੇ। ੩੦੮੯

**ਅਰਬਦ ਨਰਬਦ ਧੁੰਧੂਕਾਰਾ ॥**
**ਧਰਣਿ ਨ ਗਗਨਾ ਹੁਕਮੁ ਅਪਾਰਾ ॥**
**ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ**
**ਸੁੰਨ ਸਮਾਧਿ ਲਗਾਇਦਾ ॥ ੧ ॥**

ਮਾਰੂ (ਸੋਲਹੇ) ਮਹਲਾ ੧–੧੫, ਸਫ਼ਾ ੧੦੩੫

**ਭਾਵ :** ਖਰਬਾਂ **ਵਰ੍ਹੇ** ਘੁੱਪ ਹਨੇਰਾ ਸੀ। ਨਾ ਧਰਤੀ ਸੀ ਨਾ ਆਕਾਸ਼। (ਇਕੋ) ਅਪਾਰ ਹੁਕਮ ਸੀ। ਨਾ ਦਿਨ ਸੀ ਨਾ ਰਾਤ। ਨਾ ਸੂਰਜ ਸੀ ਨਾ ਚੰਦ। ਸੁੰਨ ਸਮਾਧ ਲੱਗੀ ਸੀ।

**ਮਤਲਬ :** ਇਹ ਸ਼ਬਦ ਮਾਰੂ ਸੋਲਹੇ ਮਹਲਾ ੧ ਦਾ ਪੰਦ੍ਰਵਾਂ ਸੋਲਹਾ ਹੈ। ਇਸ ਦੇ ਸੋਲ੍ਹਾਂ ਬੰਦਾਂ ਵਿਚ ਗਿਣਤੀ ਗਿਣੀ ਹੈ ਕਿ ਸ੍ਰਿਸ਼ਟੀ ਰਚਨਾ ਤੋਂ ਪਹਿਲੇ ਦੀ ਅਵਸਥਾ ਸਮੇਂ ਕੀ ਕੀ ਨਹੀਂ ਸੀ ? ਫੇਰ ਸ੍ਰਿਸ਼ਟੀ ਦਾ ਉਲੇਖ ਹੈ ਆਦਿਕ। ਸਾਰਾ ਸੋਲਹਾ ਇੰਜ ਹੈ :—

**ਅਰਬਦ ਨਰਬਦ ਧੁੰਧੂਕਾਰਾ ॥ ਧਰਣਿ ਨ ਗਗਨਾ ਹੁਕਮੁ ਅਪਾਰਾ ॥ ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥ ੧ ॥ ਖਾਣੀ ਨ ਬਾਣੀ ਪਉਣ ਨ ਪਾਣੀ ॥ ਓਪਤਿ ਖਪਤਿ ਨ ਆਵਣ ਜਾਣੀ ॥ ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ ॥ ੨ ॥ ਨਾ ਤਦਿ ਸੁਰਗੁ ਮਛੁ ਪਇਆਲਾ ॥ ਦੋਜਕੁ ਭਿਸਤੁ ਨਹੀ ਖੈ ਕਾਲਾ ॥ ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ ॥ ੩ ॥ ਬ੍ਰਹਮਾ ਬਿਸਨੁ ਮਹੇਸੁ ਨ ਕੋਈ ॥ ਅਵਰੁ ਨ ਦੀਸੈ ਏਕੋ ਸੋਈ ॥ ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ ॥ ੪ ॥ ਨਾ ਤਦਿ ਜਤੀ ਸਤੀ ਬਨਵਾਸੀ ॥ ਨਾ ਤਦਿ ਸਿਧ ਸਾਧਿਕ ਸੁਖ ਵਾਸੀ ॥ ਜੋਗੀ ਜੰਗਮ ਭੇਖੁ ਨ ਕੋਈ ਨਾ ਕੋ ਨਾਥੁ ਕਹਾਇਦਾ ॥ ੫ ॥ ਜਪ ਤਪ ਸੰਜਮ ਨਾ ਬ੍ਰਤ ਪੂਜਾ ॥ ਨਾ ਕੋ ਆਖਿ ਵਖਾਣੈ ਦੂਜਾ ॥ ਆਪੇ ਆਪਿ ਉਪਾਇ ਵਿਗਸੈ ਆਪੇ ਕੀਮਤਿ ਪਾਇਦਾ ॥ ੬ ॥ ਨਾ ਸੁਚਿ ਸੰਜਮੁ ਤੁਲਸੀ ਮਾਲਾ ॥ ਗੋਪੀ ਕਾਨੁ ਨ ਗਊ ਗੁੋਆਲਾ ॥ ਤੰਤੁ ਮੰਤੁ ਪਾਖੰਡੁ ਨ ਕੋਈ ਨਾ ਕੋ ਵੰਸੁ ਵਜਾਇਦਾ ॥ ੭ ॥ ਕਰਮ ਧਰਮ ਨਹੀ ਮਾਇਆ ਮਾਖੀ ॥ ਜਾਤਿ ਜਨਮੁ ਨਹੀ ਦੀਸੈ ਆਖੀ ॥ ਮਮਤਾ ਜਾਲੁ ਕਾਲੁ ਨਹੀ ਮਾਥੈ ਨਾ ਕੋ ਕਿਸੈ ਧਿਆਇਦਾ ॥ ੮ ॥ ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ ॥ ਨਾ ਤਦਿ ਗੋਰਖੁ ਨ ਮਾਛਿੰਦੋ ॥ ਨਾ ਤਦਿ**

ਗਿਆਨੁ ਧਿਆਨੁ ਕੁਲ ਓਪਤਿ ਨਾ ਕੋ ਗਣਤ
ਗਣਾਇਦਾ ॥ ੯ ॥ ਵਰਨ ਭੇਖ ਨਹੀ ਬ੍ਰਹਮਣ ਖਤ੍ਰੀ ॥
ਦੇਉ ਨ ਦੇਹੁਰਾ ਗਊ ਗਾਇਤ੍ਰੀ ॥ ਹੋਮ ਜਗ ਨਹੀ
ਤੀਰਥਿ ਨਾਵਣੁ ਨਾ ਕੋ ਪੂਜਾ ਲਾਇਦਾ ॥ ੧੦ ॥
ਨਾ ਕੋ ਮੁਲਾ ਨਾ ਕੋ ਕਾਜੀ ॥ ਨਾ ਕੋ ਸੇਖੁ ਮਸਾਇਕੁ
ਹਾਜੀ ॥ ਰਈਅਤਿ ਰਾਉ ਨ ਹਉਮੈ ਦੁਨੀਆ ਨਾ ਕੋ
ਕਹਣੁ ਕਹਾਇਦਾ ॥ ੧੧ ॥ ਭਾਉ ਨ ਭਗਤੀ ਨਾ
ਸਿਵ ਸਕਤੀ ॥ ਸਾਜਨੁ ਮੀਤੁ ਬਿੰਦੁ ਨਹੀ ਰਕਤੀ ॥
ਆਪੇ ਸਾਹੁ ਆਪੇ ਵਣਜਾਰਾ ਸਾਚੇ ਏਹੋ ਭਾਇਦਾ ॥੧੨॥
ਬੇਦ ਕਤੇਬ ਨ ਸਿੰਮ੍ਰਿਤਿ ਸਾਸਤ ॥ ਪਾਠ ਪੁਰਾਣ ਉਦੈ
ਨਹੀ ਆਸਤ ॥ ਕਹਤਾ ਬਕਤਾ ਆਪਿ ਅਗੋਚਰੁ
ਆਪੇ ਅਲਖੁ ਲਖਾਇਦਾ ॥ ੧੩ ॥ ਜਾ ਤਿਸੁ ਭਾਣਾ
ਤਾ ਜਗਤੁ ਉਪਾਇਆ ॥ ਬਾਝੁ ਕਲਾ ਆਡਾਣੁ
ਰਹਾਇਆ ॥ ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ
ਮੋਹੁ ਵਧਾਇਦਾ ॥ ੧੪ ॥ ਵਿਰਲੇ ਕਉ ਗੁਰਿ ਸਬਦੁ
ਸੁਣਾਇਆ ॥ ਕਰਿ ਕਰਿ ਦੇਖੈ ਹੁਕਮੁ ਸਬਾਇਆ ॥
ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ
ਆਇਦਾ ॥ ੧੫ ॥ ਤਾ ਕਾ ਅੰਤੁ ਨ ਜਾਣੈ ਕੋਈ ॥
ਪੂਰੇ ਗੁਰ ਤੇ ਸੋਝੀ ਹੋਈ ॥ ਨਾਨਕ ਸਾਚਿ ਰਤੇ
ਬਿਸਮਾਦੀ ਬਿਸਮ ਭਏ ਗੁਣ ਗਾਇਦਾ ॥ ੧੬ ॥

ਮਾਰੂ (ਸੋਲਹੇ) ਮਹਲਾ ੧–੧੫, ਸਫ਼ਾ ੧੦੩੫–੩੬

ਰਿਗ੍ਵੇਦ ਵਿਚ ਇਕ ਮਸ਼ਹੂਰ ਸੂਕ੍ਤ ਹੈ ਜਿਸ ਨੂੰ "ਨਾਸਦੀਯ ਸੂਕ੍ਤ" ਕਹਿੰਦੇ ਹਨ ਅਤੇ ਜੋ ਇਸ ਤਰ੍ਹਾਂ ਸ਼ੁਰੂ ਹੁੰਦਾ ਹੈ :–

नासदासीन्नो सदासीत्तदानीं नासीद्रजो
नो व्योमा परो यत् ॥

(ਰਿਗ੍ਵੇਦ, X, 129, 1)

ਸਾਰੇ ਸੂਕ੍ਤ ਦਾ ਅੰਗ੍ਰੇਜ਼ੀ ਅਨੁਵਾਦ ਪ੍ਰੋਫ਼ੈਸਰ ਲੂਈ ਰਨੂ ਕ੍ਰਿਤ, ਇਸ ਪ੍ਰਕਾਰ ਹੈ :—

Neither the non–Being then existed, nor the Being.
The aerial space existed not, nor the firmament beyond.
What moved itself powerfully ? Where ? Under whose care ?
Was that water, unfathomably deep ?

There existed then neither death, nor non–death ;
There existed no distinctive sign for the night or day.
The One breathed of his own impulse, with no breath.
Outside that, nothing else existed.

At the origin darkness was hidden by darkness.
This universe was only an indistinct (sheet of) water.

Then by the power of Heat the One was born,
Void (principle) covered with vacuity.
(âbhu or potential if read as âbhū) :

The desire was its first development.
(Desire) which has been the first seed of consciousness.
Asking themselves, the Poets were able to discover
By their reflection the bond of the Being with the non-being.

Their cord was stretched transversally.
What was there below ? What was above ?
There were the donors of seed, there were powers.
The spontaneous impulse was below, the Gift of self was above.

Who knows, in sooth, who could here proclaim
From where is born, from where comes this secondary creation.
The gods (are born) afterwards, by the secondary creation of our (world).
But who knows from where has this itself originated ?

From where has come this secondary creation.
If it has been or not the object of an institution,

The One who surveys this (world) in the highest firmament.
Alone knows, — unless (it be that) he also does not know ?

(As quoted by Devraj Chanana,
RG-BHĀ SYA-SAṄGRAHA, Delhi,
1961. pp. 273–82)

ਇਸ ਦਾ ਪੰਜਾਬੀ ਵਿਚ ਉਲਥਾ ਖਰਾ ਕਠਿਨ ਹੈ । ਪਰ ਇਸ ਦੇ ਸੰਖੇਪ ਭਾਵ ਦੀ ਇਕ ਸਾਰਗ੍ਰਾਹੀ ਝਾਕੀ ਇਸ ਪ੍ਰਕਾਰ ਹੈ :—

ਨਾ ਮੌਤ ਸੀ ਨਾ ਅਮੌਤ ਸੀ । ਨਾ ਦਿਨ ਸੀ ਨਾ ਰਾਤ ਸੀ । ਹਨੇਰਾ ਅੰਧਕਾਰ ਨਾਲ ਢਕਿਆ ਹੋਇਆ ਸੀ, ਸੁੰਨ ਸੀ, ਖ਼ਾਲੀ ਸਖਣੀ ਸੁੰਨ । ਤਪ ਦੀ ਸ਼ਕਤੀ ਨਾਲ ਇਕ ਦਾ ਜਨਮ ਹੋਇਆ, ਕਾਮਨਾ ਪਹਿਲੇ ਆਈ ਜੋ ਚੇਤਨਾ ਦਾ ਪ੍ਰਥਮ ਬੀਜ ਸੀ । ਕੌਣ ਸਚਮੁਚ ਜਾਣਦਾ ਹੈ ? ਅਤੇ ਕੌਣ ਕਹਿ ਸਕਦਾ ਹੈ ? ਇਹ ਸ੍ਰਿਸ਼ਟੀ ਕਿਥੋਂ ਆਈ ? ਉਹ ਜੋ ਉੱਚੇ ਤੋਂ ਉੱਚੇ ਅੰਬਰ ਤੋਂ ਦੇਖ ਰਿਹਾ **ਹੈ** ਉਹ ਹੀ ਇਸ ਬਾਰੇ ਜਾਣਦਾ ਹੈ ਜਾਂ ਸ਼ਾਇਦ ਉਹ ਭੀ ਨਹੀਂ ਜਾਣਦਾ ।

ਗੁਰੂ ਜੀ ਦੇ ਸੋਲਹੇ ਵਿਚ ਨਾਸਦੀਯ ਸੂਕ੍ਤ ਦੀ ਝਲਕ ਹੈ । ਫਰਕ ਜ਼ਰੂਰ ਹਨ । ਇਨ੍ਹਾਂ ਤੁਕਾਂ ਵਿਚ ਹੀ ਗੁਰੂ ਜੀ ਦੀ ਆਪਣੀ ਧਾਰਨਾ ਦਾ ਅੰਤਰ ਪ੍ਰਗਟ ਹੁੰਦਾ ਹੈ । ਏਹੋ ਫ਼ਰਕ ਸੂਚਕ ਹਨ ਗੁਰੂ ਜੀ ਦੇ ਸੁਤੰਤਰ ਚਿੰਤਨ ਦੇ ਜੋ ਉਨ੍ਹਾਂ ਦੀ ਭਗਤੀ ਭਾਵਨਾ ਦੀ ਨਿਸ਼ਟਾ ਦੇ ਅਨੁਕੂਲ ਹਨ । ਪਹਿਲਾਂ ਜ਼ੋਰ ਇਸ ਗੱਲ ਉਪਰ ਹੈ ਕਿ ਸੁੰਨ ਅਵਸਥਾ ਵਿਚ ਵੀ ਜਿਸ ਵੇਲੇ ਸੁੰਨ ਸਮਾਧਿ ਸੀ, ਤਦ ਵੀ 'ਹੁਕਮ ਅਪਾਰਾ' ਸੀ । ਦੂਜੀ ਗੱਲ ਇਹ ਹੈ ਕਿ ਜਿਸ ਵੇਲੇ ਸ੍ਰਿਸ਼ਟੀ ਬਣਦੀ ਹੈ ਤਾਂ ਉਸ ਦਾ ਤਰੀਕਾ ਅਮਲ ਇਹ ਸੀ :—

**ਆਪੇ ਆਪਿ ਉਪਾਇ ਵਿਗਸੈ ... ॥ ੬ ॥**

ਮਾਰੂ (ਸੋਲਹੇ) ਮਹਲਾ ੧–੧੫, ਸਫ਼ਾ ੧੦੩੫

ਤੀਜੀ ਗੱਲ ਹੈ, ਕਿ ਇਹ ਜਗਤ ਕਦ ਅਤੇ ਕਿਉਂ ਬਣਾਇਆ ਅਤੇ ਕਿਸ ਤਰ੍ਹਾਂ ਰਚਿਆ । ਇਸ ਦਾ ਉੱਤਰ ਹੈ :—

**ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥**
**ਬਾਝੁ ਕਲਾ ਆਡਾਣੁ ਰਹਾਇਆ ॥ ... ॥ ੧੪ ॥**

ਮਾਰੂ (ਸੋਲਹੇ) ਮਹਲਾ ੧–੧੫, ਸਫ਼ਾ ੧੦੩੬

ਕਿਸ ਸਮਿੱਗਰੀ ਤੋਂ ਪਦਾਰਥ ਉਪਾਏ ? ਉਸ ਦਾ ਸਪੱਸ਼ਟ ਉਲੇਖ ਅਗਲੇ ਸਤਾਰ੍ਹਵੇਂ ਸੋਲਹੇ ਵਿਚ ਹੈ :—

**... ਸੁੰਨਹੁ ਸੁੰਨੁ ਉਪਾਇਦਾ ॥ ੧ ॥**
**ਪਉਣੁ ਪਾਣੀ ਸੁੰਨੈ ਤੇ ਸਾਜੇ ॥ ... ॥ ੨ ॥**
**ਸੁੰਨਹੁ ਬ੍ਰਹਮਾ ਬਿਸਨੁ ਮਹੇਸੁ ਉਪਾਏ ॥**
**ਸੁੰਨੇ ਵਰਤੇ ਜੁਗ ਸਬਾਏ ॥ ... ॥ ੩ ॥**

ਮਾਰੂ (ਸੋਲਹੇ) ਮਹਲਾ ੧–੧੭, ਸਫ਼ਾ ੧੦੩੭

ਚੌਥੀ ਗੱਲ ਇਸ ਸਾਰੇ ਭੇਦ ਨੂੰ ਸਮਝਣ ਬਾਬਤ ਹੈ । ਇਸ ਦਾ ਉੱਤਰ ਇਹੋ ਦਿਤਾ ਹੈ :—

**ਤਾ ਕਾ ਅੰਤੁ ਨ ਜਾਣੈ ਕੋਈ ॥**
**ਪੂਰੇ ਗੁਰ ਤੇ ਸੋਝੀ ਹੋਈ ॥**
**ਨਾਨਕ ਸਾਚਿ ਰਤੇ ਬਿਸਮਾਦੀ**
**ਬਿਸਮ ਭਏ ਗੁਣ ਗਾਇਦਾ ॥ ੧੬ ॥**

ਮਾਰੂ (ਸੋਲਹੇ) ਮਹਲਾ ੧–੧੫, ਸਫ਼ਾ ੧੦੩੬

ਇਸ ਦਾ ਤਾਤਪਰਜ ਹੈ :—

ਉਸ ਦਾ ਅੰਤ ਕੋਈ ਨਹੀਂ ਪਾ ਸਕਦਾ, ਉਸ ਦੀ ਉਪਜਾਊ ਸ਼ਕਤੀ ਇਤਨੀ ਬੇਅੰਤ ਹੈ ਕਿ ਉਸ ਦਾ ਕੋਈ ਪਾਰ ਨਹੀਂ ਪਾ ਸਕਦਾ । ਪੂਰੇ ਗੁਰੂ ਨੇ ਕੇਵਲ ਇਤਨੀ ਗੱਲ ਸਮਝਾਈ ਹੈ ਕਿ ਇਸ ਭੇਦ ਨੂੰ ਪਾਉਣ ਦੀ ਕੋਈ ਲੋੜ ਨਹੀਂ, ਕੇਵਲ ਉਸ ਦੀ ਮਹਾਨਤਾ ਨੂੰ ਤੱਕ ਕੇ ਉਸ ਦੀ ਵਡਿਆਈ ਦੇ ਗੁਣ ਗਾਉਣੇ ਚਾਹੀਦੇ ਹਨ । ਪਰ ਇਹ ਇਸ ਤਰ੍ਹਾਂ ਹੋਣਾ ਚਾਹੀਦਾ ਹੈ ਕਿ ਉਸ ਦੀ ਸਿਫਤ ਸਾਲਾਹ ਹਿਰਦੇ ਦੇ ਉਮਾਹ ਵਿਚੋਂ ਗੁਣ ਗਾਇਨ ਦੀ ਸੋਤ ਵਿਚ ਉਗਮ ਪਵੇ ਕਿ ਉਹ ਵਿਸਮਾਦ ਵਿਚ ਲੈ ਜਾਵੇ । ਪਰਮਾਤਮਾ ਆਪ ਸਚ ਸਰੂਪ ਹੈ । ਕੇਵਲ ਵਿਸਮਾਦ ਦੇ ਜ਼ਰੀਏ ਹੀ ਮਨੁੱਖ ਉਸ ਵਿਚ ਰੰਗਿਆ ਜਾਂਦਾ ਹੈ । ਸਚ ਵਿਚ ਰਚਿਆ ਹੋਇਆ ਮਨੁੱਖ ਇਸ ਤਰ੍ਹਾਂ ਆਪ ਵਿਸਮਾਦ ਰੂਪ ਹੋ ਜਾਂਦਾ ਹੈ । ਸੋ ਮਨੁੱਖ ਨੂੰ ਤਰਕ ਗਿਆਨ ਦੇ ਤਰੀਕੇ ਨਾਲ ਉਸ ਦਾ ਅੰਤ ਪਾਉਣ ਦੀ ਲੋੜ ਨਹੀਂ । ਉਸ ਹਕੀਕਤ ਨੂੰ ਸਮਝਣ ਲਈ ਜ਼ਰੀਆ ਵਿਸਮਾਦ ਦਾ ਹੈ ।

**ਬਿਸਮਾਦੀ,** ਵਿਸਮਾਦ ਦੇ ਜ਼ਰੀਏ ।
**ਬਿਸਮ ਭਏ,** ਵਿਸਮਾਦ ਰੂਪ ਹੋ ਜਾਂਦਾ ਹੈ ।
**ਅਰਬਦ,** ਅਬਦ, ਵਰ੍ਹਾ, ਸਾਲ ।
**ਨਰਬਦ,** ਅਰਬ ਤੋਂ ਵਧੀਕ, ਖਰਬ ।
**ਅਰਬਦ ਨਰਬਦ,** ਖਰਬਾਂ ਵਰ੍ਹੇ ।

[**ਸੰਸ.** अब्दः (**ਅਬਦ:**), ਵਰ੍ਹਾ ਸਾਲ ; 'ਅਰਬਦ' ਪਦ ਦਾ 'ਅਬ੍ਦ' ਤੋਂ ਵਿਸਤਾਰ ਹੋਇਆ ਜਾਪਦਾ ਹੈ । 'ਨਰਬਦ' ਅਤੇ 'ਅਰਬਦ' ਦੀ ਬਣਤਰ ਵਿਚ ਉਹੋ ਰੁਚੀ ਕਾਰਗਰ ਹੈ ਜੋ 'ਇੰਗਲਾ ਪਿੰਗਲਾ' ਸ਼ਬਦ ਦੀ ਬਣਤਰ ਵਿਚ ਹੈ । ਅਸਲੀ ਸ਼ਬਦ 'ਇੜਾ' ਸੀ, ਪਰ ਅਗਲੇ ਸ਼ਬਦ 'ਪਿੰਗਲਾ' ਨੇ ਪਹਿਲੇ ਸ਼ਬਦ 'ਇੜਾ' ਉਪਰ ਪ੍ਰਭਾਵ ਪਾ ਕੇ ਉਸ ਨੂੰ 'ਇੰਗਲਾ' ਬਣਾ ਦਿਤਾ ।]

**ਅਰਬਿੰਦ,** ਕਮਲ । ੩੦੯੦

**ਤੁਭਹਿ ਚਰਨ ਅਰਬਿੰਦ ਭਵਨ ਮਨੁ ॥**
**ਪਾਨ ਕਰਤ ਪਾਇਓ ਪਾਇਓ ਰਾਮਈਆ ਧਨੁ ॥੧॥ ਰਹਾਉ ॥**
ਆਸਾ ਰਵਿਦਾਸ-੪, ਸਫ਼ਾ ੪੮੬

**ਭਾਵ :** (ਹੇ ਰਮਈਆ !) ਤੇਰੇ ਚਰਨ **ਕਮਲ** (ਹਨ ਤੇ ਮੇਰਾ) ਮਨ (ਉਨ੍ਹਾਂ ਦਾ) ਭੌਰਾ ਹੈ (ਉਨ੍ਹਾਂ ਚਰਨਾਂ ਦਾ ਮਕਰੰਦ ਰਸ) ਪੀਂਦਿਆਂ (ਮੈਂ) ਪਾਇਆ ਹੈ, (ਹਾਂ) ਪਾਇਆ ਹੈ ਰਾਮ ਰੂਪੀ ਧਨ । (**ਸੰਥਯਾ,** ਸਫ਼ਾ ੩੦੫੯)

**ਚਰਨ ਅਰਬਿੰਦ,** ਚਰਨ ਕਮਲ ।
**ਭਵਨ,** ਭਵਰ, ਭੌਰਾ ।
**ਰਾਮਈਆ,** ਸਭ ਵਿਚ ਰਮਿਆ ਹੋਇਆ, ਵਿਆਪਕ ਵਾਹਿਗੁਰੂ ।
[**ਸੰਸ.** अरविन्द (**ਅਰਵਿਨ੍ਦ**), ਕਮਲ ।]

**ਅਰਲੁ,** ਅਰਲੁ ਬਰਲੁ, ਕਬੋਲ, ਅਸਪਸ਼ਟ ਬੋਲ । ੩੦੯੧

**ਮ: ੪ ॥ ਸਤਿਗੁਰ ਪੁਰਖਿ ਜਿ ਮਾਰਿਆ**
**ਭ੍ਰਮਿ ਭ੍ਰਮਿਆ ਘਰੁ ਛੋਡਿ ਗਇਆ ॥**
**ਓਸੁ ਪਿਛੈ ਵਜੈ ਫਕੜੀ ਮੁਹੁ ਕਾਲਾ ਆਗੈ ਭਇਆ ॥**
**ਓਸੁ ਅਰਲੁ ਬਰਲੁ ਮੁਹਹੁ ਨਿਕਲੈ**
**ਨਿਤ ਝਗੂ ਸੁਟਦਾ ਮੁਆ ॥ ... ॥ ੨ ॥**
ਸੋਰਠਿ (ਵਾਰ) ਮਹਲਾ ੪-੨੭, ਸਫ਼ਾ ੬੫੩

**ਭਾਵ :** ਜਿਸ ਨੂੰ ਸਤਿਗੁਰੂ ਪੁਰਖ ਨੇ ਮਾਰਿਆ ਉਹ ਭਰਮ ਵਿਚ ਭਟਕਦਾ ਹੋਇਆ ਆਪਣਾ ਘਰ ਛਡ ਗਿਆ । ਉਸ ਦੇ ਪਿਛੇ ਫਕੜੀ ਵੱਜੀ ਤੇ ਅਗੇ ਮੂੰਹ ਕਾਲਾ ਹੋਇਆ । ਉਸ ਦੇ ਮੂੰਹੋਂ **ਕਬੋਲ** ਹੀ ਨਿਕਲਦੇ ਰਹੇ ਉਹ ਅੰਤ ਤਕ ਮੂੰਹੋਂ ਝੱਗ ਸੁੱਟਦਾ ਰਿਹਾ ।

**ਨੋਟ :** ਸੰਪ੍ਰਦਾਈ ਅਰਥ ਇਸ ਨੂੰ ਮਰਵਾਹੇ ਦੀ ਸਾਖੀ ਨਾਲ ਜੋੜਦੇ ਹਨ ।
[**ਹਿੰਦੀ,** अगड़ बगड़ (**ਅਗੜ ਬਗੜ**), ਪ੍ਰਲਾਪ, ਵਿਅਰਥ ਕੰਮ, ਊਲ ਜਲੂਲ ।]

**ਅਰੜਾਵੈ,** ਚੀਖ ਪੁਕਾਰ ਰਿਹਾ ਹੈ, ਅਰੜਾ ਰਿਹਾ ਹੈ, ਵਿਰਲਾਪ ਕਰ ਰਿਹਾ ਹੈ । ੩੦੯੨

**ਅਰੜਾਵੈ ਬਿਲਲਾਵੈ ਨਿੰਦਕੁ ॥**
**ਪਾਰਬ੍ਰਹਮੁ ਪਰਮੇਸਰੁ ਬਿਸਰਿਆ ਅਪਣਾ**
**ਕੀਤਾ ਪਾਵੈ ਨਿੰਦਕੁ ॥ ੧ ॥ ਰਹਾਉ ॥**
ਆਸਾ ਮਹਲਾ ੫-੧੦, ਸਫ਼ਾ ੩੭੩

**ਭਾਵ :** ਨਿੰਦਾ ਕਰਨੇ ਵਾਲਾ ਵਿਰਲਾਪ ਕਰ ਰਿਹਾ ਹੈ (ਤੇ ਦੁਖੀ ਕੱਟੇ ਵਾਂਙੂ) **ਅਰੜਾ ਰਿਹਾ ਹੈ** । ਨਿੰਦਕ ਨੂੰ ਪਾਰਬ੍ਰਹਮ ਪਰਮੇਸਰ ਵਿਸਰ ਗਿਆ (ਸੀ, ਤਾਂ ਹੀ ਨਿੰਦਾ ਕਰਕੇ ਹੁਣ) ਅਪਣੇ ਕੀਤੇ (ਦਾ ਫਲ-ਦੁੱਖ) ਪਾ ਰਿਹਾ ਹੈ ।
(**ਸੰਥਯਾ,** ਸਫ਼ਾ ੨੩੪੭)

[**ਸੰਸ.** √ रु (√ **ਰੁ**, ਚੀਖਣਾ, ਦਹਾੜਨਾ) ;
वि + √ रु ( **ਵਿ** + √ **ਰੁ** ), ਵਿਰਲਾਪ ਕਰਨਾ, ਦੁਖ ਵਿਚ ਹੋਣਾ ;
विराव: (**ਵਿਰਾਵ:**), ਚੀਖ, ਸ਼ੋਰ, ਰੌਲਾ, ਚਿੰਘਾੜ ।]

**ਅਰਾਧਉ,** ਨਾਮ ਜਪਦਾ ਹਾਂ, ਆਰਾਧਨਾ ਕਰਦਾ ਹਾਂ । ੩੦੯੨ (ੳ)

**ਠਾਕੁਰ ਤੁਝ ਬਿਨੁ ਬੀਆ ਨ ਹੋਰ ॥**
**ਚਿਤਿ ਚਿਤਵਉ ਹਰਿ ਰਸਨ ਅਰਾਧਉ**
**ਨਿਰਖਉ ਤੁਮਰੀ ਓਰ ॥ ੧ ॥ ਰਹਾਉ ॥**
ਗੂਜਰੀ ਮਹਲਾ ੫-੨੦, ਸਫ਼ਾ ੫੦੦

**ਵੇਖੋ, ਓਰ (੯੧੮)**

[ਵੇਖੋ, ੩੦੯੫]

**ਅਰਾਧਹਿ,** ਧਿਆਨ ਧਾਰਦਾ ਹੈ । ੩੦੯੨ (ਅ)

**ਗੁਰਮੁਖਿ ਅੰਮ੍ਰਿਤ ਬਾਣੀ ਬੋਲਹਿ**
**ਸਭ ਆਤਮਰਾਮੁ ਪਛਾਣੀ ॥**
**ਏਕੋ ਸੇਵਨਿ ਏਕੁ ਅਰਾਧਹਿ**
**ਗੁਰਮੁਖਿ ਅਕਥ ਕਹਾਣੀ ॥ ੬ ॥**
ਸਿਰੀ. (ਅਸਟ.) ਮਹਲਾ ੩-੨੪, ਸਫ਼ਾ ੬੯

**ਵੇਖੋ, ਅੰਮ੍ਰਿਤ (੧੨੯੬)**

[ਵੇਖੋ ੩੦੯੫]

**ਆਰਧਹੁ,** ਆਰਾਧਨਾ ਕਰੋ । ੩੦੯੨ (ੲ)

**ਏਕੁ ਅਰਾਧਹੁ ਸਾਚਾ ਸੋਇ ॥**
**ਜਾ ਕੀ ਸਰਨਿ ਸਦਾ ਸੁਖੁ ਹੋਇ ॥ ੧ ॥**
ਰਾਮ. ਮਹਲਾ ੫-੫੮, ਸਫ਼ਾ ੯੦੧

**ਭਾਵ :** ਉਸ ਇਕ ਸੱਚੇ (ਵਾਹਿਗੁਰੂ ਦੀ) **ਆਰਾਧਨਾ ਕਰੋ** । ਜਿਸ ਦੀ ਸ਼ਰਨ ਵਿਚ ਸਦਾ ਸੁਖ ਪ੍ਰਾਪਤ ਹੁੰਦਾ ਹੈ ।
[ਵੇਖੋ, ੩੦੯੫]

**ਅਰਾਧਣਾ,** ਆਰਾਧਨਾ । ੩੦੯੨ (ਸ)

**ਸੋਈ ਸਚੁ ਅਰਾਧਣਾ ਭਾਈ ਜਿਸ ਤੇ ਸਭੁ ਕਿਛੁ ਹੋਇ ॥**
**ਗੁਰਿ ਪੂਰੈ ਜਾਣਾਇਆ ਭਾਈ**
**ਤਿਸੁ ਬਿਨੁ ਅਵਰੁ ਨ ਕੋਇ ॥ ਰਹਾਉ ॥**

ਸੋਰਠਿ ਮਹਲਾ ੫–੨, ਸਫ਼ਾ ੬੦੮

**ਭਾਵ :** ਹੇ ਭਾਈ ! ਉਸ ਸਤਿ ਸਰੂਪ (ਵਾਹਿਗੁਰੂ) ਦੀ ਆਰਾਧਨਾ (ਕਰਨੀ ਚਾਹੀਦੀ ਹੈ) ਜਿਸ ਤੋਂ ਸਭ ਕੁਛ ਹੋ ਰਿਹਾ ਹੈ । (ਇਹ ਸਾਨੂੰ) ਪੂਰੇ ਗੁਰੂ ਨੇ ਸਮਝਾ ਦਿਤਾ ਹੈ ਕਿ ਉਸ (ਸਚ ਸਰੂਪ ਤੋਂ) ਬਿਨਾਂ ਹੋਰ ਕੋਈ (ਕਰਨ ਕਾਰਣ) ਨਹੀਂ ।
[ਵੇਖੋ, ੩੦੯੩]

**ਅਰਾਧਤੇ,** ਅਰਾਧ ਰਹੇ ਹਨ । ੩੦੯੨ (ਹ)

**ਮਾਨੁਖ ਬਨੁ ਤਿਨੁ ਪਸੂ ਪੰਖੀ ਸਗਲ ਤੁਝਹਿ ਅਰਾਧਤੇ ॥**
**ਦਇਆਲ ਲਾਲ ਗੋਬਿੰਦ ਨਾਨਕ**
**ਮਿਲੁ ਸਾਧ ਸੰਗਤਿ ਹੋਇ ਗਤੇ ॥ ੧ ॥**

ਆਸਾ (ਛੰਤ) ਮਹਲਾ ੫–੫, ਸਫ਼ਾ ੪੫੫

**ਭਾਵ :** ਮਨੁਖ, ਜੰਗਲ, ਘਾਸ, ਪਸੂ, ਪੰਛੀ ਸਾਰੇ ਤੈਨੂੰ ਅਰਾਧ ਰਹੇ ਹਨ । ਹੇ ਦਿਆਲੂ ਤੇ ਪਿਆਰੇ ਗੋਬਿੰਦ ! (ਮੈਨੂੰ ਤਾਂ) ਸਾਧ ਸੰਗਤ ਦੁਆਰਾ ਮਿਲ ਪਉ ਜੋ ਮੁਕਤੀ ਹੋ ਜਾਵਾਂ, (ਬਿਨੈ ਕਰਦੇ ਹਨ ਗੁਰੂ) ਨਾਨਕ (ਦੇਵ ਜੀ) । (**ਸੰਥਜਾ,** ਸਫ਼ਾ ੨੮੦੫)
[ਵੇਖੋ, ੩੦੯੫]

**ਅਰਾਧਨ,** ਸਿਮਰਨ, ਅਰਾਧਨ । ੩੦੯੨ (ਕ)

**ਕਿਲਬਿਖ ਮੇਟੇ ਸਬਦਿ ਸੰਤੋਖੁ ॥**
**ਨਾਮੁ ਅਰਾਧਨ ਹੋਆ ਜੋਗੁ ॥ ... ॥ ੧ ॥**

ਪ੍ਰਭਾਤੀ (ਬਿਭਾਸ) ਮਹਲਾ ੫–੧੦, ਸਫ਼ਾ ੧੩੪੦

**ਭਾਵ :** (ਗੁਰੂ ਦੇ) ਸ਼ਬਦ ਨਾਲ ਪਾਪ ਮਿਟ ਗਏ ਅਤੇ ਸੰਤੋਖ ਪ੍ਰਾਪਤ ਕਰਕੇ ਨਾਮ ਸਿਮਰਨ ਦੇ ਜੋਗ ਹੋ ਗਿਆ ।
[ਵੇਖੋ, ੩੦੯੩]

**ਅਰਾਧਨਹ,** ਧਿਆਉਂਦੇ ਹਨ । ੩੦੯੨ (ਖ)

**ਸਲੋਕ ॥ ਚਿਤਵੰਤਿ ਚਰਨ ਕਮਲੰ ਸਾਸਿ ਸਾਸਿ ਅਰਾਧਨਹ ॥**
**ਨਹ ਬਿਸਰੰਤਿ ਨਾਮ ਅਚੁਤ ਨਾਨਕ**
**ਆਸ ਪੂਰਨ ਪਰਮੇਸੁਰਹ ॥ ੧ ॥**

ਜੈਤ. (ਵਾਰ) ਮਹਲਾ ੫–੧੩, ਸਫ਼ਾ ੭੦੮

ਵੇਖੋ, ਅਚੁਤ (੨੦੮੦)
[ਵੇਖੋ, ੩੦੯੫]

**ਅਰਾਧਨਾ,** ਅਰਾਧਨਾ, ਸਿਮਰਨ ਕਰਨਾ । ੩੦੯੩

**ਆਰਾਧਨਾ ਅਰਾਧਨੁ ਨੀਕਾ**
**ਹਰਿ ਹਰਿ ਨਾਮੁ ਅਰਾਧਨਾ ॥ ੨ ॥**

ਮਾਰੂ (ਅਸਟ.) ਮਹਲਾ ੫–੪, ਸਫ਼ਾ ੧੦੧੮

**ਭਾਵ :** ਆਰਾਧਨਾ (ਲਈ) ਸਿਮਰਨ ਉੱਤਮ (ਵਸਤੂ ਹੈ, ਇਸ ਲਈ) ਹਰਿ ਹਰਿ ਨਾਮ ਦੀ ਅਰਾਧਨਾ ਕਰ ।
[ਸੰਸ. आराधना (ਆਰਾਧਨਾ), ਪੂਜਾ, ਸੇਵਾ ।]

**ਅਰਾਧਨਿ,** ਧਿਆਉਂਦੇ ਹਨ । ੩੦੯੩ (ੳ)

**ਸੰਤ ਅਰਾਧਨਿ ਸਦ ਸਦਾ ਸਭਨਾ ਕਾ ਬਖਸਿੰਦੁ ॥**
**ਜੀਉ ਪਿੰਡੁ ਜਿਨਿ ਸਾਜਿਆ**
**ਕਰਿ ਕਿਰਪਾ ਦਿਤੀਨੁ ਜਿੰਦੁ ॥ ... ॥ ੩ ॥**

ਮਾਝ (ਦਿਨਰੈਣਿ) ਮਹਲਾ ੫–੧, ਸਫ਼ਾ ੧੩੭

**ਭਾਵ :** (ਉਹ) ਸਭਨਾਂ ਨੂੰ ਬਖ਼ਸ਼ਸ਼ ਕਰਨ ਵਾਲਾ ਹੈ, (ਇਸ ਕਰਕੇ) ਸੰਤ ਸਦਾ ਤੋਂ, (ਹਾਂ) ਸਦਾ ਤੋਂ ਉਸੇ ਨੂੰ ਧਿਆਉਂਦੇ ਹਨ, (ਉਹ ਸੰਤ ਫ਼ੁਰਮਾਉਂਦੇ ਹਨ ਕਿ) ਜਿਸ ਨੇ (ਹੇ ਜੀਵ ! ਤੇਰਾ) ਜੀਵ ਤੇ ਸਰੀਰ ਰਚੇ ਹਨ (ਤੇ ਤੇਰੇ ਕਹਿਣ ਤੇ ਨਹੀਂ, ਆਪਣੀ) ਮਿਹਰ ਨਾਲ (ਤੈਨੂੰ) ਜਾਨ ਬਖ਼ਸ਼ੀ ਹੈ, (ਉਸ ਨੂੰ ਗੁਰੂ ਦੇ ਸ਼ਬਦ ਦੁਆਰਾ ਧਿਆਈਦਾ ਹੈ) ।

(**ਸੰਥਜਾ,** ਸਫ਼ਾ ੯੪੯)

[ਵੇਖੋ, ੩੦੯੫]

**ਅਰਾਧਨੁ,** ਸਿਮਰਨ, ਅਰਾਧਨਾ, ਅਰਾਧਣਾ । ੩੦੯੪

**ਆਰਾਧਨਾ ਅਰਾਧਨੁ ਨੀਕਾ**
**ਹਰਿ ਹਰਿ ਨਾਮੁ ਅਰਾਧਨਾ ॥ ੨ ॥**

ਮਾਰੂ (ਅਸਟ.) ਮਹਲਾ ੫–੪, ਸਫ਼ਾ ੧੦੧੮

ਵੇਖੋ, ਅਰਾਧਨਾ (੩੦੯੩)
[ਵੇਖੋ, ੩੦੯੩]

**ਅਰਾਧਾ,** ਅਰਾਧਿਆ ਹੈ । ੩੦੯੪ (ੳ)

**ਜਪੁ ਤਪੁ ਸੰਜਮੁ ਕਰਮ ਨ ਸਾਧਾ ॥**
**ਨਾਮੁ ਪ੍ਰਭੂ ਕਾ ਮਨਹਿ ਅਰਾਧਾ ॥ ੩ ॥**

ਆਸਾ ਮਹਲਾ ੫–੬੯, ਸਫ਼ਾ ੩੮੮

**ਭਾਵ :** (ਮੈਂ) ਜਪ ਤਪ ਸੰਜਮ (ਤੇ ਕਰਮ ਕਾਂਡ ਦੇ) ਕਰਮ (ਕੁਛ ਵੀ) ਨਹੀਂ ਕਮਾਏ, ਪ੍ਰਭੂ ਦਾ (ਇਕ) ਨਾਮ ਮਨ ਵਿਚ **ਅਰਾਧਿਆ ਹੈ** (ਸਿਮਰਿਆ ਹੈ)।

(**ਸੰਥਯਾ**, ਸਫ਼ਾ ੨੪੩੯)

[ਵੇਖੋ, ੩੦੯੫]

**ਅਰਾਧਿ,** ਅਰਾਧ ਕੇ, ਸਿਮਰ ਕੇ। ੩੦੯੫

**ਜਿਸ ਕੀ ਤਿਸ ਕੀ ਕਰਿ ਮਾਨੁ ॥**
**ਆਪਨ ਲਾਹਿ ਗੁਮਾਨੁ ॥**
**ਜਿਸ ਕਾ ਤੂ ਤਿਸ ਕਾ ਸਭੁ ਕੋਇ ॥**
**ਤਿਸਹਿ ਅਰਾਧਿ ਸਦਾ ਸੁਖੁ ਹੋਇ ॥ ੧ ॥**

ਰਾਮ. ਮਹਲਾ ੫-੪੨, ਸਫ਼ਾ ੮੯੬

**ਭਾਵ :** ਜਿਸ ਦੀ (ਇਹ ਵਸਤ) ਹੈ ਉਸ ਦੀ ਕਰਕੇ ਮੰਨ। ਆਪਣਾ ਅਹੰਕਾਰ ਲਾਹ ਛਡ। ਜਿਸ (ਪ੍ਰਭੂ) ਦਾ ਤੂੰ ਹੈਂ, ਤਿਸ ਦਾ ਸਭ ਕੋਈ ਹੈ। ਉਸ ਨੂੰ **ਸਿਮਰ ਕੇ** ਸਦੈਵੀ ਸੁਖ ਹੁੰਦਾ ਹੈ।

**ਮਤਲਬ :** ਸਾਰੀ ਦਾਤ ਪ੍ਰਭੂ ਦੀ ਹੈ। ਤੇਰਾ ਕੁਛ ਨਹੀਂ। ਤੇਰਾ ਕੇਵਲ ਅਹੰਕਾਰ ਹੈ, ਉਹ ਝੂਠਾ ਹੈ, ਤੇਰਾ ਅਪਣਾ ਆਪ ਵੀ ਤੇਰਾ ਨਹੀਂ। ਉਹ ਵੀ ਮਾਲਕ ਦਾ ਹੈ। ਏਸ ਗੱਲ ਨੂੰ ਸਮਝ! ਜਿਸ ਦਾ ਸਭ ਕੁਛ ਹੈ ਉਸ ਨੂੰ ਧਿਆਨ ਵਿਚ ਰਖ, ਸੁਖ ਏਸ ਵਿਚ ਹੈ।

[**ਸੰਸ.** आ + √ राध् (**ਆ + √ ਰਾਧੁ**), ਉਪਾਸਨਾ ਕਰਨਾ, ਆਰਾਧਨਾ ਕਰਨਾ।]

**ਅਰਾਧਿ,** ਸਿਮਰ ਕੇ। ੩੦੯੬

**ਪਉੜੀ ॥ ...**
**ਜਿਸੁ ਹਰਿ ਹੋਇ ਕ੍ਰਿਪਾਲੁ ਸੋ ਨਾਮੁ ਧਿਆਵਈ ॥**
**ਹਰਿ ਗੁਰਮੁਖਿ ਨਾਮੁ ਅਰਾਧਿ**
**ਕੂੜੁ ਪਾਪੁ ਲਹਿ ਜਾਵਈ ॥ ੧੦ ॥**

ਸੋਰਠਿ (ਵਾਰ) ਮਹਲਾ ੪-੧੦, ਸਫ਼ਾ ੬੪੬

**ਭਾਵ :** ਜਿਸ ਉਪਰ ਪ੍ਰਭੂ ਮਿਹਰਵਾਨ ਹੋਵੇ, ਉਹ ਹਰਿਨਾਮ ਨੂੰ ਧਿਆਉਂਦਾ ਹੈ। ਗੁਰੂ ਦੁਆਰਾ ਹਰਿ ਨਾਮ **ਸਿਮਰ ਕੇ** ਕੂੜ ਅਤੇ ਪਾਪ ਲਥ ਜਾਂਦੇ ਹਨ।
[ਵੇਖੋ, ੩੦੯੫]

**ਅਰਾਧਿਓ,** ਅਰਾਧਨਾ ਕੀਤੀ ਹੈ। ੩੦੯੬ (ੳ)

**ਮਨ ਗੁਰ ਮਿਲਿ ਨਾਮੁ ਅਰਾਧਿਓ ॥**
**ਸੂਖ ਸਹਜ ਆਨੰਦ ਮੰਗਲ ਰਸ**
**ਜੀਵਨ ਕਾ ਮੂਲੁ ਬਾਧਿਓ ॥ ੧ ॥ ਰਹਾਉ ॥**

ਦੇਵ. ਮਹਲਾ ੫-੧੩, ਸਫ਼ਾ ੫੩੦

**ਭਾਵ :** ਹੇ ਮਨ! (ਤੂੰ) ਗੁਰੂ ਨੂੰ ਮਿਲ ਕੇ ਨਾਮ ਦੀ **ਅਰਾਧਨਾ ਕੀਤੀ ਹੈ,** ਤੂੰ ਸਹਜ ਸੁਖ, ਆਨੰਦ, ਖ਼ੁਸ਼ੀ, ਰਸ (ਗੱਲ ਕੀ) ਜੀਵਨ ਦਾ ਮੁੱਢ ਬੰਨ੍ਹ ਲਿਆ ਹੈ, (ਅਮਰਤਾ ਪਾ ਲਈ ਹੈ)। (**ਸੰਥਯਾ**, ਸਫ਼ਾ ੩੩੧੨)
[ਵੇਖੋ, ੩੦੯੫]

**ਅਰਾਧਿਆ,** ਅਰਾਧਿਆ। ੩੦੯੬ (ਅ)

**ਮਿਲਉ ਪਰੀਤਮ ਸੁਆਮੀ ਅਪੁਨੇ**
**ਸਗਲੇ ਦੂਖ ਹਰਉ ਰੇ ॥**
**ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ**
**ਤਾ ਕੈ ਸੰਗਿ ਤਰਉ ਰੇ ॥ ੧ ॥ ਰਹਾਉ ॥**

ਆਸਾ ਮਹਲਾ ੫-੫੦, ਸਫ਼ਾ ੩੮੩

**ਭਾਵ :** ਹੇ ਭਾਈ! ਜਿਨ੍ਹਾਂ (ਸਾਧੂ ਜਨਾਂ) ਨੇ ਪਾਰਬ੍ਰਹਮ ਨੂੰ (ਅਪਣੇ) ਹਿਰਦੇ ਵਿਚ **ਅਰਾਧਿਆ** ਹੈ ਉਹਨਾ ਦੇ ਸੰਗ ਵਿਚ (ਮਿਲ ਕੇ ਭਵ ਸਾਗਰ ਨੂੰ) ਤਰ ਲਵਾਂ। (ਐਉਂ) ਆਪਣੇ ਪਜਾਰੇ ਮਾਲਕ ਨੂੰ ਮਿਲ ਪਵਾਂ (ਤੇ ਬਿਰਹ ਆਦਿਕ) ਦੇ ਸਾਰੇ ਦੁੱਖ ਦੂਰ ਕਰ ਲਵਾਂ, ਹੇ ਭਾਈ!

(**ਸੰਥਯਾ**, ਸਫ਼ਾ ੨੪੧੦)

[ਵੇਖੋ, ੩੦੯੫]

**ਅਰਾਧਿਐ,** ਆਰਾਧਣ ਨਾਲ, ਸਿਮਰਨ ਨਾਲ। ੩੦੯੭

**ਸਲੋਕ ਮ: ੫ ॥**
**ਸਤਿਗੁਰਿ ਪੂਰੈ ਸੇਵਿਐ ਦੂਖਾ ਕਾ ਹੋਇ ਨਾਸੁ ॥**
**ਨਾਨਕ ਨਾਮਿ ਅਰਾਧਿਐ ਕਾਰਜੁ ਆਵੈ ਰਾਸਿ ॥ ੧ ॥**

ਗਉੜੀ (ਵਾਰ) ਮਹਲਾ ੫-੧੦, ਸਫ਼ਾ ੩੨੦

**ਭਾਵ :** ਪੂਰੇ ਸਤਿਗੁਰੂ ਦੀ ਸੇਵਾ ਕਰੀਏ (ਇਸ ਨਾਲ) ਦੁੱਖਾਂ ਦਾ ਨਾਸ਼ ਹੋ ਜਾਂਦਾ ਹੈ। ਨਾਮ ਦੇ **ਸਿਮਰਨ ਨਾਲ** ਕੰਮ ਸਫਲ ਹੋ ਜਾਂਦਾ ਹੈ।
[ਵੇਖੋ, ੩੦੯੫]

**ਅਰਾਧੀ,** ਅਰਾਧਦਾ ਹਾਂ । ੩੦੯੭ (ੳ)

**ਤਾਪ ਪਾਪ ਬਿਨਸੇ ਖਿਨ ਭੀਤਰਿ ਭਏ ਕ੍ਰਿਪਾਲ ਗੁਸਾਈ ॥**
**ਸਾਸ ਸਾਸ ਪਾਰਬ੍ਰਹਮੁ ਅਰਾਧੀ**
**ਅਪੁਨੇ ਸਤਿਗੁਰ ਕੈ ਬਲਿ ਜਾਈ ॥ ੨ ॥**

ਪ੍ਰਭਾਤੀ (ਬਿਭਾਸ) ਮਹਲਾ ੫-੪, ਸਫ਼ਾ ੧੩੩੮

**ਭਾਵ :** ਵਾਹਿਗੁਰੂ ਜਦ ਕ੍ਰਿਪਾਲੂ ਹੋ ਗਏ ਤਾਂ (ਸਾਰੇ) ਤਾਪ ਅਤੇ ਪਾਪ ਛਿਨ ਵਿਚ ਬਿਨਸ ਗਏ । ਆਪਣੇ ਵਾਹਿਗੁਰੂ ਤੋਂ ਬਲਿਹਾਰ ਜਾਂਦਾ ਹਾਂ (ਜਿਨ੍ਹਾਂ ਦੀ ਮਿਹਰ ਸਦਕਾ ਹੁਣ ਮੈਂ) ਸਵਾਸ ਸਵਾਸ ਪਾਰਬ੍ਰਹਮ ਨੂੰ **ਅਰਾਧਦਾ ਹਾਂ** (ਸਿਮਰਦਾ ਹਾਂ) ।

**ਤਾਪ,** ਤਾਪ ਤਿੰਨ ਪ੍ਰਕਾਰ ਦੇ ਮੰਨੇ ਜਾਂਦੇ ਹਨ, ਵਿਸਥਾਰ ਲਈ ਵੇਖੋ (੪੭੫) ।

**ਗੁਸਾਈ,** ਗੋ (ਪ੍ਰਿਥਵੀ) + ਸਾਈ (ਸੁਆਮੀ, ਮਾਲਕ), ਪ੍ਰਿਥਵੀ ਦਾ ਮਾਲਕ, ਵਾਹਿਗੁਰੂ ।

[ਵੇਖੋ, ੩੦੯੫]

**ਅਰਾਧੀਅਹਿ,** ਅਰਾਧਨਾ ਕਰੀਏ । ੩੦੯੭ (ਅ)

**ਪਉੜੀ ॥**
**ਇਛਾ ਮਨ ਕੀ ਪੂਰੀਐ ਜਪੀਐ ਸੁਖ ਸਾਗਰੁ ॥**
**ਹਰਿ ਕੇ ਚਰਨ ਅਰਾਧੀਅਹਿ**
**ਗੁਰ ਸਬਦਿ ਰਤਨਾਗਰੁ ॥ ... ॥ ੧੪ ॥**

ਕਾਨੜਾ (ਵਾਰ) ਮਹਲਾ ੪, ਸਫ਼ਾ ੧੩੧੮

**ਭਾਵ :** ਵਾਹਿਗੁਰੂ (ਦਾ ਨਾਮ) ਜਪਣ ਨਾਲ ਮਨ ਦੀਆਂ ਇੱਛਾ ਪੂਰੀਆਂ ਹੋ ਜਾਂਦੀਆਂ ਹਨ । ਗੁਰੂ ਦਾ ਉਪਦੇਸ਼ ਰਤਨਾਂ (ਗੁਣਾਂ) ਦੀ ਖਾਣ ਹੈ, ਉਸ ਰਾਹੀਂ ਹਰੀ ਦੇ ਚਰਨਾਂ ਦੀ **ਅਰਾਧਨਾ ਕਰੀਏ ।**

**ਸੁਖ ਸਾਗਰੁ,** ਸੁਖਾਂ ਦਾ ਸਮੁੰਦਰ, ਵਾਹਿਗੁਰੂ ।

[ਵੇਖੋ, ੩੦੯੫]

**ਅਰਾਧੀਐ,** ਅਰਾਧਨਾ ਕਰੀਏ । ੩੦੯੭ (ੲ)

**ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ ॥**
**ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ ॥ ... ॥ ੨ ॥**

ਮਾਝ (ਬਾਰਹ.) ਮਹਲਾ ੫, ਸਫ਼ਾ ੧੩੩

**ਭਾਵ :** ਚੇਤ (ਮਹੀਨੇ) ਵਿਚ ਗੋਵਿੰਦ ਦੀ **ਅਰਾਧਨਾ ਕਰੀਏ** (ਤਾਂ) ਬਹੁਤ ਅਨੰਦ ਹੋਵੇ । ਰਸਨਾ ਨਾਲ ਨਾਮ ਉਚਾਰਣ ਦੀ (ਦਾਤ) ਸੰਤ ਜਨਾਂ ਦੀ ਸੰਗਤ ਨਾਲ ਪ੍ਰਾਪਤ ਹੁੰਦੀ ਹੈ ।

**ਚੇਤਿ,** ਚੇਤ, ਚੇਤਰ । ਬਿਕ੍ਰਮੀ ਸੰਮਤ ਦਾ ਇਕ ਮਹੀਨਾ । ਪੰਜਾਬੀ ਬਾਰਹਮਾਹੇ ਆਮ ਤੌਰ ਤੇ ਇਸੇ ਮਹੀਨੇ ਤੋਂ ਅਰੰਭ ਹੁੰਦੇ ਹਨ । ਨਵਾਂ ਸੰਮਤ ਵੀ ਇਸੇ ਮਹੀਨੇ ਵਿਚ ਪੈਂਦਾ ਹੈ । ਬਸੰਤ ਰੁਤ ਇਸੇ ਮਹੀਨੇ ਜੋਬਨ ਆਰੂੜ ਹੁੰਦੀ ਹੈ। ਗੁਰਵਾਕ ਹੈ :–

**ਚੇਤੁ ਬਸੰਤੁ ਭਲਾ ਭਵਰ ਸੁਹਾਵੜੇ ॥ ... ॥ ੫ ॥**

ਤੁਖਾਰੀ (ਬਾਰਹ.) ਮਹਲਾ ੧, ਸਫ਼ਾ ੧੧੦੮

[ਵੇਖੋ, ੩੦੯੫]

**ਅਰਾਧੁ,** ਆਰਾਧ, ਸਿਮਰ । ੩੦੯੮

**ਭਜੁ ਸੰਗਿ ਸਾਧੂ ਇਕੁ ਅਰਾਧੁ**
**ਜਨਮ ਮਰਣ ਦੁਖ ਨਾਸਏ ॥**
**ਧੁਰਿ ਕਰਮੁ ਲਿਖਿਆ ਸਾਚੁ ਸਿਖਿਆ**
**ਕਟੀ ਜਮ ਕੀ ਫਾਸਏ ॥ ... ॥ ੧ ॥**

ਧਨਾਸ. (ਛੰਤ) ਮਹਲਾ ੫-੧, ਸਫ਼ਾ ੬੯੧

**ਭਾਵ :** ਸਾਧੂ ਦੇ ਸੰਗ ਵਿਚ (ਪ੍ਰਭੂ ਨੂੰ) ਭਜ, (ਉਸ) ਇਕ (ਨੂੰ) **ਸਿਮਰ** (ਤੇਰਾ) ਜਨਮ ਮਰਨ ਦਾ ਦੁੱਖ ਨਾਸ਼ ਹੋ ਜਾਵੇਗਾ । ਪਰ ਜਿਸ ਮਨੁੱਖ ਲਈ ਧੁਰ ਤੋਂ ਮਿਹਰ ਦਾ ਲੇਖ ਲਿਖਿਆ ਗਿਆ ਹੈ ਉਹੋ ਹੀ ਸੱਚਾ ਉਪਦੇਸ਼ ਗ੍ਰਹਿਣ ਕਰਦਾ ਹੈ ਜਿਸ ਨਾਲ ਜਮ ਦੀ ਫਾਸ ਕੱਟੀ ਜਾਵੇਗੀ ।

**ਕਰਮੁ,** ਮਿਹਰ ।

**ਸਾਚੁ ਸਿਖਿਆ,** ਸੱਚਾ ਉਪਦੇਸ਼ ।

[ਵੇਖੋ, ੩੦੯੫]

**ਅਰਾਧੇ,** ਅਰਾਧਨਾ ਕਰ ਰਿਹਾ ਹੈ । ੩੦੯੮ (ੳ)

**ਵਣੁ ਤ੍ਰਿਣੁ ਤ੍ਰਿਭਵਣੁ ਕੀਤੋਨੁ ਹਰਿਆ ॥**
**ਕਰਣਹਾਰਿ ਖਿਨ ਭੀਤਰਿ ਕਰਿਆ ॥**
**ਗੁਰਮੁਖਿ ਨਾਨਕ ਤਿਸੈ ਅਰਾਧੇ**
**ਮਨ ਕੀ ਆਸ ਪੁਜਾਏ ਜੀਉ ॥ ੪ ॥**

ਮਾਝ ਮਹਲਾ ੫-੩੦, ਸਫ਼ਾ ੧੦੩

**ਭਾਵ :** (ਜਿਸ ਮਿਹਰਵਾਨ ਨੇ) ਬਨ ਤੇ ਘਾਹ ਤੇ ਤਿੰਨੇ ਲੋਕ (ਸਭ ਨੂੰ) ਹਰੇ ਕਰ ਦਿਤਾ ਹੈ, (ਤੇ) ਕਰਨਹਾਰੇ ਨੇ ਇਹ ਸਭ ਕੁਛ ਖਿਨ ਵਿਚ ਕਰ ਦਿਤਾ ਹੈ, ਨਾਨਕ ਗੁਰੂ ਦੁਆਰਾ ਉਸ ਦੀ **ਅਰਾਧਨਾ ਕਰ ਰਿਹਾ ਹੈ** (ਜੋ) ਮਨ ਦੀਆਂ ਉਮੈਦਾਂ ਪੂਰੀਆਂ ਕਰਦਾ ਹੈ ਜੀ ।

**(ਸੰਥਯਾ, ਸਫ਼ਾ ੮੧੪-੧੫)**

[ਵੇਖੋ, ੩੦੯੫]

**ਅਰਾਧੈ,** ਅਰਾਧ ਰਹੀ ਹੈ । ੩੦੯੮ (ਅ)

**ਰਸਨਾ ਅਰਾਧੈ ਏਕੁ ਸੁਆਮੀ**
**ਹਰਿ ਨਾਮਿ ਮਨੁ ਤਨੁ ਭੀਨਾ ॥**
**ਨਾਨਕ ਜਿਸ ਨੋ ਹਰਿ ਮਿਲਾਏ**
**ਸੋ ਸਰਬ ਗੁਣ ਪਰਬੀਨਾ ॥ ੪ ॥**

ਬਿਹਾਗ. (ਛੰਤ) ਮਹਲਾ ੫-੯, ਸਫ਼ਾ ੫੪੮

**ਭਾਵ :** ਰਸਨਾ ਇਕ ਮਾਲਕ (ਵਾਹਿਗੁਰੂ) ਨੂੰ **ਅਰਾਧ ਰਹੀ ਹੈ,** ਤੇ ਹਰੀ ਨਾਮ ਨਾਲ ਤੇਰਾ ਮਨ ਤਨ ਤ੍ਰਿਬੁੱਡ ਹੋ ਰਿਹਾ ਹੈ। ਹੇ ਨਾਨਕ ! ਜਿਸ ਨੂੰ ਹਰੀ (ਆਪਣੇ ਨਾਲ) ਮਿਲਾ ਲੈਂਦਾ ਹੈ ਉਹ ਸਾਰੇ ਗੁਣਾਂ ਵਿਚ ਲਾਇਕ (ਹੋ ਗਿਆ) ।

(**ਸੰਥਯਾ**, ਸਫ਼ਾ ੩੩੯੧)

[ਵੇਖੋ, ੩੦੯੫]

**ਅਰਾਧੋ,** ਅਰਾਧਨਾ ਕਰੋ । ੩੦੯੮ (ੲ)

**ਜਗੰਨਾਥ ਜਗਜੀਵਨ ਮਾਧੋ ॥**
**ਭਉਭੰਜਨ ਰਿਦ ਮਾਹਿ ਅਰਾਧੋ ॥ ... ॥ ੨ ॥**

ਰਾਮ. ਮਹਲਾ ੫-੪੫, ਸਫ਼ਾ ੮੯੭

**ਭਾਵ :** ਹੇ ਜਗੰਨਾਥ, ਜਗਜੀਵਨ, ਮਾਧੋ ! (ਤੂੰ) ਭੈ ਦੂਰ ਕਰਨ ਵਾਲਾ ਹੈਂ । (ਐਸੇ ਪ੍ਰਭੂ ਦੀ) ਹਿਰਦੇ ਵਿਚ **ਅਰਾਧਨਾ ਕਰੋ ।**

**ਜਗੰਨਾਥ,** ਜਗਤ ਦਾ ਨਾਥ, ਈਸ਼ਵਰ, ਪਰਮੇਸ਼ਰ, ਵਾਹਿਗੁਰੂ ।

**ਜਗਜੀਵਨ,** ਜਗਤ ਦਾ ਜੀਵਨ ਸਰੂਪ, ਜਗ ਨੂੰ ਜੀਵਨ ਦੇਣ ਵਾਲਾ, ਪਰਮੇਸ਼ਰ, ਵਾਹਿਗੁਰੂ ।

**ਮਾਧੋ,** ਮਾਇਆ ਦਾ ਸੁਆਮੀ, ਪਰਮਾਤਮਾ, ਵਾਹਿਗੁਰੂ ।

[ਵੇਖੋ, ੩੦੯੫]

**ਅਰਾਪਉਂ,** ਅਰਪਨ ਕਰਦਾ ਹਾਂ, ਭੇਟ ਕਰਦਾ ਹਾਂ । ੩੦੯੯

**ਪੂਛਉ ਸੰਤ ਮੇਰੋ ਠਾਕੁਰੁ ਕੈਸਾ ॥**
**ਹੀਂਉ ਅਰਾਪਉਂ ਦੇਹੁ ਸਦੇਸਾ ॥**
**ਦੇਹੁ ਸਦੇਸਾ ਪ੍ਰਭ ਜੀਉ ਕੈਸਾ ਕਹ ਮੋਹਨ ਪਰਵੇਸਾ ॥**
**ਅੰਗ ਅੰਗ ਸੁਖਦਾਈ ਪੂਰਨ ਬ੍ਰਹਮਾਈ**
**ਥਾਨ ਥਾਨੰਤਰ ਦੇਸਾ ॥ ... ॥ ੩ ॥**

ਸਾਰਗ (ਛੰਤ) ਮਹਲਾ ੫-੧, ਸਫ਼ਾ ੧੨੩੭

**ਭਾਵ :** ਸੰਤਾਂ ਤੋਂ ਪੁੱਛਦਾ ਹਾਂ, ਮੇਰਾ ਠਾਕੁਰ ਕਿਹੋ ਜਿਹਾ ਹੈ ? (ਜੋ ਮੈਨੂੰ ਉਸ ਦੇ ਮਿਲਣ ਦਾ) ਸੰਦੇਸਾ ਦੇਵੇ, ਉਸ ਨੂੰ ਮੈਂ ਦਿਲ **ਭੇਟ ਕਰਦਾ ਹਾਂ ।** ਮੈਨੂੰ ਦੱਸੋ ਪ੍ਰਭੂ ਜੀ ਕਿਹੋ ਜਿਹਾ ਹੈ ? ਉਸ ਪਿਆਰੇ ਦਾ ਕਿੱਥੇ ਨਿਵਾਸ ਹੈ ? (ਉੱਤਰ :—) ਪੂਰਨ ਬ੍ਰਹਮ ਦਾ ਵਾਸਾ ਸਭ ਥਾਵਾਂ ਵਿਚ ਅਤੇ ਥਾਂ ਥਾਂ ਦੀ ਵਿੱਥਾਂ ਵਿਚ ਹੈ । (ਉਹ) ਸੁਖਦਾਈ ਅੰਗ ਅੰਗ ਵਿਚ ਵਸ ਰਿਹਾ ਹੈ ।

[ਵੇਖੋ, ੩੦੭੩]

**ਅਰਾਪਉ,** ਅਰਪਨ ਕਰਾਂ । ੩੦੯੯ (ੳ)

**ਕੋਈ ਮਾਰਗੁ ਪੰਥੁ ਬਤਾਵੈ ਪ੍ਰਭ ਕਾ**
**ਕਹੁ ਤਿਨ ਕਉ ਕਿਆ ਦਿਨਥੇ ॥**
**ਸਭ ਤਨੁ ਮਨੁ ਅਰਪਉ ਅਰਪਿ ਅਰਾਪਉ**
**ਕੋਈ ਮੇਲੈ ਪ੍ਰਭ ਮਿਲਥੇ ॥ ੩ ॥**

ਕਲਿ. ਮਹਲਾ ੪-੩, ਸਫ਼ਾ ੧੩੨੦

**ਭਾਵ :** ਕੋਈ ਪ੍ਰਭੂ ਦੇ ਪੰਥ ਦਾ ਰਸਤਾ ਦਿਖਾਵੇ ਤਾਂ ਦੱਸੋ ਉਸ ਨੂੰ ਕੀ ਦੇਈਏ ? ਪ੍ਰਭੂ ਨੂੰ ਮਿਲਿਆ ਹੋਇਆ (ਸੰਤ) ਉਸ ਨਾਲ ਮੇਲ ਦੇਵੇ ਤਾਂ ਉਸ ਨੂੰ ਕੀ **ਅਰਪਨ ਕਰਾਂ** ? ਸਾਰਾ ਤਨ ਮਨ (ਅਤੇ ਸਭ ਕੁਝ) ਅਰਪਨ ਯੋਗ ਉਸ ਨੂੰ ਅਰਪਨ ਕਰਾਂ ।

**ਟੀਕਾ ਫਰੀਦਕੋਟ** ਵਿਚ "ਅਰਪਿ ਅਰਾਪਉ" ਦੇ ਅਰਥ ਇਸ ਪ੍ਰਕਾਰ ਦਿਤੇ ਹੋਏ ਹਨ :—

"ਅਰਪਣੇ ਕਾ ਜੋ ਅਭਿਮਾਨ ਹੈ ਤਿਸ ਕੋ ਭੀ ਅਰਪ ਦੇਵੋਂ ਭਾਵ ਹੰਕਾਰ ਤਿਆਗ ਦੇਵਾਂ ।"

[ਵੇਖੋ, ੩੦੭੩]

**ਅਰਿਓ,** ਅੜ ਗਿਆ, ਫਸ ਗਿਆ । ੩੧੦੦

**ਮਾਈ ਰੀ ਅਰਿਓ ਪ੍ਰੇਮ ਕੀ ਖੋਰਿ ॥**
**ਦਰਸਨ ਰੁਚਿਤ ਪਿਆਸ ਮਨਿ ਸੁੰਦਰ**
**ਸਕਤ ਨ ਕੋਈ ਤੋਰਿ ॥ ੧ ॥ ਰਹਾਉ ॥**

ਸਾਰਗ ਮਹਲਾ ੫-੧੨੪, ਸਫ਼ਾ ੧੨੨੮

**ਭਾਵ :** ਮੈਂ **ਅੜ ਗਿਆ** ਪ੍ਰੇਮ ਗਲੀ ਵਿਚ (ਸੁਣ) ਹੇ ਮਾਈ ! ਸੁੰਦਰ ਦਰਸ਼ਨਾਂ ਦੀ ਮਨ ਵਿਚ ਭਾਵਨਾ ਹੈ ਅਤੇ ਪਿਆਸ ਹੈ, (ਇਸ ਰੁਚੀ ਨੂੰ) ਕੋਈ ਹਟਾ ਨਹੀਂ ਸਕਦਾ ।

**ਖੋਰਿ,** (ਖੋੜ ਦਾ ਰੂਪਾਂਤਰ, ਪੰਜਾਬੀ ਖੋੜ) ਖੁੱਡ, ਕੰਦਰਾ, ਗਲੀ ।

**ਮਾਈ ਰੀ,** ਸੰਬੋਧਨ ਹੈ, ਹੇ ਮਾਈ ! ਹੇ ਮਾਤਾ !

[**ਸੰਸ.** √ ਅਲ੍ ( √ **ਅਲ੍**), ਰੋਕਣਾ, ਦੂਰ ਰਖਣਾ ।]

**ਅਰੀ**, ਨੀ, ਹੇ । ੩੧੦੧

**ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ॥ ਰਹਾਉ ॥**

ਗੂਜਰੀ ਤ੍ਰਿਲੋਚਨ–੨, ਸਫ਼ਾ ੫੨੬

**ਭਾਵ :** (ਇਸ ਲਈ) ਹੇ ਮਾਈ ! (ਖ਼ਬਰਦਾਰ ਹੋ) ਗੋਬਿੰਦ ਦਾ ਨਾਮ ਨਾ ਭੁੱਲ ਜਾਏ । (**ਸੰਥਯਾ**, ਸਫ਼ਾ ੩੨੮੩)

[ਹਿੰਦੀ, अरी (**ਅਰੀ**), ਨੀ ।]

**ਅਰੁ**, ਅਤੇ । ੩੧੦੨

**ਮਾਇਆ ਫਾਸ ਬੰਧ ਨਹੀ ਫਾਰੈ**
**ਅਰੁ ਮਨ ਸੁੰਨਿ ਨ ਲੂਕੇ ॥**
**ਆਪਾ ਪਦੁ ਨਿਰਬਾਣੁ ਨ ਚੀਨ੍ਹਿਆ**
**ਇਨ ਬਿਧਿ ਅਭਿਉ ਨ ਚੂਕੇ ॥ ੨ ॥**

ਆਸਾ ਕਬੀਰ–੧, ਸਫ਼ਾ ੪੭੫

ਵੇਖੋ, **ਅਭਿਉ** (੨੮੫੮)

[**ਸੰਸ.** अपर (**ਅਪਰ**), ਫਿਰ, ਅਤੇ ;
**ਪ੍ਰਾ.** अवर (**ਅਵਰ**) ।]

**ਅਰੁਣ**, ਅਰੁਣ (ਸੂਰਜ ਦਾ ਰਥਵਾਨ) । ੩੧੦੩

**ਬਿਸੁ ਕਾ ਦੀਪਕੁ ਸ੍ਵਾਮੀ ਤਾ ਚੇ ਰੇ ਸੁਆਰਥੀ**
**ਪੰਖੀ ਰਾਇ ਗਰੁੜ ਤਾ ਚੇ ਬਾਧਵਾ ॥**
**ਕਰਮ ਕਰਿ ਅਰੁਣ ਪਿੰਗੁਲਾ ਰੀ ॥ ੨ ॥**

ਧਨਾਸ. ਤ੍ਰਿਲੋਚਨ–੧, ਸਫ਼ਾ ੬੯੫

**ਭਾਵ :** ਵਿਸ਼ਵ ਦਾ ਦੀਪਕ (ਸੂਰਜ ਹੈ ਜੋ ਸਾਰੇ ਜਗਤ ਨੂੰ ਪ੍ਰਕਾਸ਼ ਦੇਂਦਾ ਹੈ, ਉਹ ਅਰੁਣ ਦਾ ਵੀ) ਮਾਲਕ ਹੈ । ਉਸ ਦੇ ਸਾਰਥੀ (ਅਰੁਣ) ਦਾ ਭਾਈ ਗਰੁੜ ਸਾਰੇ ਪੰਛੀਆਂ ਦਾ ਰਾਜਾ ਹੈ । (ਐਸੇ ਦਰਜੇ ਵਾਲਾ) **ਅਰੁਣ** ਆਪਣੇ (ਪੂਰਬਲੇ) ਕਰਮਾਂ ਦੇ ਕਾਰਨ ਪਿੰਗਲਾ ਹੈ ।

**ਅਰੁਣ**, ਸੂਰਜ ਦਾ ਸਾਰਥੀ, ਗਰੁੜ ਦਾ ਵਡਾ ਭਾਈ ।

ਪੌਰਾਣਿਕ ਸਾਹਿਤ ਅਨੁਸਾਰ ਕਸ਼ਯਪ ਦੀਆਂ ਦੋ ਸੁਪਤਨੀਆਂ ਸਨ ਵਿਨਤਾ ਅਤੇ ਕਦ੍ਰੂ । ਇਕ ਸਮੇਂ ਕਸ਼ਯਪ ਨੇ ਪ੍ਰਸੰਨ ਹੋ ਕੇ ਦੋਹਾਂ ਇਸਤ੍ਰੀਆਂ ਨੂੰ ਵਰ ਮੰਗਣ ਲਈ ਕਿਹਾ । ਕਦ੍ਰੂ ਨੇ ਇਕ ਹਜ਼ਾਰ ਨਾਗ ਪੁੱਤਰਾਂ ਦਾ ਵਰ ਮੰਗਿਆ ਅਤੇ ਵਿਨਤਾ ਨੇ ਤੇਜ ਵਾਲੇ ਦੋ ਪੁੱਤਰ ਮੰਗੇ । ਕਸ਼ਯਪ ਵਰ ਦੇ ਕੇ ਬਨ ਨੂੰ ਚਲਾ ਗਿਆ । ਸਮਾਂ ਪਾ ਕੇ ਕਦ੍ਰੂ ਨੇ ਇਕ ਹਜ਼ਾਰ ਅਤੇ ਵਿਨਤਾ ਨੇ ਦੋ ਅੰਡੇ ਦਿਤੇ । ਪੰਜ ਸੌ ਸਾਲ ਬਾਅਦ ਕਦ੍ਰੂ ਦੇ ਅੰਡਿਆਂ ਤੋਂ ਇਕ ਹਜ਼ਾਰ ਨਾਗ ਪੁੱਤਰ ਪੈਦਾ ਹੋਏ । ਵਿਨਤਾ ਨੂੰ ਆਪਣੇ ਅੰਡਿਆਂ ਤੋਂ ਪੁੱਤਰਾਂ ਦੀ ਉਤਪਤੀ ਹੁੰਦੀ ਨਾ ਦਿਖਾਈ ਦਿਤੀ । ਪੁੱਤਰ ਵੇਖਣ ਦੀ ਲਾਲਸਾ ਅਤੇ ਸੌਂਕਣ ਦੇ ਡਾਹ ਕਾਰਨ ਵਿਨਤਾ ਨੇ ਆਪਣੇ ਅੰਡਿਆਂ ਵਿਚੋਂ ਇਕ ਅੰਡਾ ਭੰਨ ਦਿਤਾ । ਇਸ ਵਿਚੋਂ ਅੱਧੇ ਸਰੀਰ ਵਾਲੇ ਪੁੱਤਰ ਦਾ ਜਨਮ ਹੋਇਆ । ਇਸ ਦਾ ਹੇਠਲਾ ਸਰੀਰ ਹਾਲੇ ਨਹੀਂ ਬਣਿਆ ਸੀ । ਇਸ ਦਾ ਨਾਉਂ ਅਰੁਣ ਰਖਿਆ ਗਿਆ । (ਵੇਖੋ, **ਮਹਾਭਾਰਤ**, ਆਦਿ ਪਰਵ, 16, 1-17; **ਸੁਕੰਦ ਪੁਰਾਣ**, ਅਵੰਤੀ ਖੰਡ, ਅਰੁਣੇਸ਼੍ਵਰ ਮਾਹਾਤਮਜ, 76, 14) ।

ਅਰੁਣ ਆਪਣੇ ਅੱਧੇ ਸਰੀਰ ਨੂੰ ਵੇਖ ਕੇ ਬੜਾ ਦੁਖੀ ਹੋਇਆ । ਗੁੱਸੇ ਵਿਚ ਆ ਕੇ ਆਪਣੀ ਮਾਤਾ ਨੂੰ ਉਸ ਨੇ ਸ੍ਰਾਪ ਦੇਂਦੇ ਹੋਏ ਕਿਹਾ — "ਸੌਂਕਣ ਦੇ ਡਾਹ ਕਰਕੇ ਤੂੰ ਮੇਰਾ ਪੂਰਾ ਸਰੀਰ ਨਹੀਂ ਬਣਨ ਦਿਤਾ, ਇਸ ਲਈ ਤੂੰ ਆਪਣੀ ਉਸੇ ਸੌਂਕਣ ਦੀ ਪੰਜ ਸੌ ਸਾਲ ਤਕ ਦਾਸੀ ਬਣੇਂਗੀ ।" (ਵੇਖੋ, **ਸੁਕੰਦ ਪੁਰਾਣ**, ਅਵੰਤੀ ਖੰਡ, 1, 76, 14-16) । ਨਾਲ ਹੀ ਉਸ ਨੂੰ ਦਿਲਾਸਾ ਵੀ ਦਿਤਾ ਕਿ ਇਸ ਹੀਨਤਾ ਵਾਲੇ ਜੀਵਨ ਤੋਂ ਛੁਟਕਾਰਾ ਤੇਰਾ ਛੋਟਾ ਪੁੱਤਰ ਕਰਾਏਗਾ (**ਸੁਕੰਦ ਪੁਰਾਣ**, ਅਵੰਤੀ ਖੰਡ, 1, 76, 16) ।

ਇਸ ਪ੍ਰਕਾਰ ਮਾਂ ਨੂੰ ਸ੍ਰਾਪ ਦੇ ਕੇ ਅਰੁਣ ਬਹੁਤ ਦੁਖੀ ਹੋਇਆ ਅਤੇ ਵਿਰਲਾਪ ਕਰਨ ਲੱਗਾ — ਆਪਣੇ ਪੂਰਵ ਜਨਮਾਂ ਦੇ ਕਰਮਾਂ ਕਾਰਨ ਮੈਂ ਪਿੰਗਲੇ ਸਰੀਰ ਵਾਲਾ ਹੋਇਆ ਹਾਂ । ਇਸ ਵਿਚ ਮਾਂ ਦਾ ਕੀ ਦੋਸ਼ ? ਮੈਂ ਆਪਣੇ ਕਰਮਾਂ ਦਾ ਫਲ ਭੋਗਣਾ ਹੀ ਹੈ (**ਸੁਕੰਦ ਪੁਰਾਣ**, ਅਵੰਤੀ ਖੰਡ, 1, 76, 26) ।

ਦੁਖੀ ਹੋ ਕੇ ਅਰੁਣ ਨੇ ਅੱਗ ਵਿਚ ਜਲ ਕੇ ਮਰਨ ਦੀ ਠਾਨ ਲਈ । ਇਸੇ ਸਮੇਂ ਨਾਰਦ ਮੁਨੀ ਅਰੁਣ ਪਾਸ ਆਇਆ ਅਤੇ ਉਸ ਨੂੰ ਆਪਣੇ ਨਾਲ ਤਪ ਕਰਨ ਲਈ ਬਨ ਨੂੰ ਲੈ ਗਿਆ । ਬਨ ਵਿਚ ਅਰੁਣ ਨੇ ਘੋਰ ਤਪੱਸਿਆ ਕਰ ਕੇ ਸੂਰਜ ਦੇ ਸਾਰਥੀ ਹੋਣ ਦਾ ਵਰ ਪ੍ਰਾਪਤ ਕੀਤਾ ।

**ਟੀਕਾ ਫਰੀਦਕੋਟ** ਵਿਚ ਅਰੁਣ ਦੇ ਪਿੰਗਲਾ ਹੋਣ ਦਾ ਕਾਰਨ ਇਹ ਦਸਿਆ ਹੈ ਕਿ ਇਹ ਪਿਛਲੇ ਜਨਮ ਵਿਚ ਭੰਭੀਰੀ ਕੀਟਾਂ ਨੂੰ ਫੜ ਕੇ ਉਨ੍ਹਾਂ ਦੀਆਂ ਲੱਤਾਂ ਤੋੜ ਸੁੱਟਦਾ ਸੀ ਤੇ ਫੇਰ ਕੰਡਿਆਂ ਵਿਚ ਪਰੋ ਕੇ ਉਨ੍ਹਾਂ ਨੂੰ ਭੰਭੀਰੀ ਵਾਕੁਨ ਭੁਆਉਂਦਾ ਸੀ । ਇਨ੍ਹਾਂ ਕਰਮਾਂ ਕਾਰਨ ਅਰੁਣ ਦੀਆਂ ਵੀ ਲੱਤਾਂ ਨਹੀਂ ਸੀ ਬਣੀਆਂ ।

**ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਅਰੁਣ ਦਾ ਵਰਣਨ ਹੈ ਅਤੇ ਉਸ ਦੀ ਕਥਾ ਦਰਸਾਈ ਗਈ ਹੈ । ਸੰਕੇਤ ਇਸ ਗੱਲ ਵਲ ਹੈ ਕਿ ਕਰਮਾਂ ਦਾ ਫਲ ਅਮਿੱਟ ਹੈ । ਇਸ ਲਈ ਵਾਹਿਗੁਰੂ ਦਾ ਸਿਮਰਨ ਕਰਨ ਲਈ ਆਦੇਸ਼ ਹੈ ।

**ਗਰੁੜ,** ਪੌਰਾਣਿਕ ਸਾਹਿਤ ਅਨੁਸਾਰ ਵਿਸ਼ਨੂੰ ਦਾ ਵਾਹਨ, ਪੰਛੀ ਰਾਜ, ਅਰੁਣ ਦਾ ਛੋਟਾ ਭਾਈ, ਵਿਨਤਾ ਅਤੇ ਕਸ਼ਯਪ ਰਿਸ਼ੀ ਦਾ ਪੁੱਤਰ। ਗਰੁੜ ਦੇ ਪ੍ਰਯਾਯਵਾਚੀ ਸ਼ਬਦ ਇਹ ਹਨ :— ਗਰੁਤ੍ਮਾਨ੍, ਸੁਪਰ੍ਣ, ਵੈਨਤੇਯ, ਖਗੇਸ਼੍ਵਰ, ਨਾਗਾ-ਅੰਤਕ, ਆਦਿ। (ਵੇਖੋ, **ਅਮਰ ਕੋਸ਼,** I, 1, 29)।

ਯਾਸਕ ਮੁਨਿ ਨੇ ਗਰੁਤ੍ਮਾਨ (ਗਰੁੜ) ਨੂੰ ਅਗਨੀ ਆਦਿਕ ਦੇਵਤਿਆਂ ਦੇ ਤੁਲ ਮੰਨਿਆ ਹੈ ਅਤੇ ਇਸ ਦੀ ਵਿਉਤਪਤੀ ਇਸ ਪ੍ਰਕਾਰ ਦਿਤੀ ਹੈ :—

"**गरुत्मान् गरणवान् गुरुर्वात्मा महात्मेति वा।**"

ਇਸ ਦਾ ਭਾਵ ਹੈ : ਗਰੁਤ੍ਮਾਨ੍ ਸਤੁਤੀ ਵਾਲਾ, ਬੜੀ ਆਤਮਾ, ਮਹਾਨ ਆਤਮਾ। (**निरुक्त,** VII, 18)।

ਸੰਸਕ੍ਰਿਤ ਕੋਸ਼ਾਂ ਅਨੁਸਾਰ ਗਰੁੜ ਦੀ ਵਿਉਤਪਤੀ ਇਹ ਹੈ :—

"**गरुद्भ्याम् पक्षाभ्याम् डयते इति गरुडः।**"

(**शब्दकल्पद्रुमः**)

**ਵੈਦਿਕ** ਸਾਹਿਤ ਵਿਚ ਗਰੁਤ੍ਮਾਨ ਸ਼ਬਦ ਦਾ ਪ੍ਰਯੋਗ ਮਿਲਦਾ ਹੈ (**ਰਿਗ੍ਵੇਦ,** X, 149, 3 ; **ਯਜੁਰ ਵੇਦ,** 12, 4 ; 17, 72)। ਇਸ ਦੀ ਕਥਾ ਦਾ ਸੰਕੇਤ ਬ੍ਰਾਹਮਣ ਗ੍ਰੰਥਾਂ ਵਿਚ ਉਪਲਬਧ ਹੈ।

ਗਰੁੜ ਦੀ ਜਨਮ ਕਥਾ ਬੜੀ ਰੋਚਕ ਹੈ (ਵੇਖੋ, **ਅਰੁਣ** ਦੀ ਜੀਵਨ ਕਥਾ)। ਇਹ ਆਪਣੇ ਗਰਭ ਦਾ ਸਮਾਂ ਪੂਰਣ ਹੋਣ ਪਰ ਆਪ ਅੰਡਾ ਭੰਨ ਕੇ ਬਾਹਰ ਨਿਕਲ ਆਇਆ ਸੀ (**ਮਹਾਭਾਰਤ,** ਆਦਿ ਪਰ੍ਵ, 23, 5)।

ਗਰੁੜ ਦੀ ਸ਼ਕਲ ਸੂਰਤ ਬਾਰੇ ਲਿਖਿਆ ਹੈ ਕਿ ਇਸ ਦਾ ਅੱਧਾ ਸਰੀਰ ਮਨੁੱਖ ਦਾ ਅਤੇ ਬਾਕੀ ਪੰਛੀ ਵਰਗਾ ਸੀ। ਇਸ ਦੀ ਚੁੰਝ, ਸਿਰ, ਖੰਭ ਅਤੇ ਨਹੁੰਦਰਾਂ ਉਕਾਬ ਵਰਗੀਆਂ ਸਨ। **ਸੁਸਾਇਟੀ ਕੋਸ਼** ਵਿਚ ਵਰਣਨ ਹੈ ਕਿ "...ਪੰਜਾਬ ਵਿਚ ਨੀਲੇ ਖੰਭਾਂ ਵਾਲੇ ਪੰਛੀ ਨੂੰ ਗਰੁੜ ਕਹਿੰਦੇ ਹਨ ਜਿਸ ਨੂੰ ਹਿੰਦੀ ਵਾਲੇ ਨੀਲਕੰਠ ਆਖਦੇ ਹਨ।"

ਗਰੁੜ ਦਾ ਮੁਖ ਚਿੱਟਾ, ਪੰਖ ਲਾਲ ਅਤੇ ਸਰੀਰ ਸੋਨੇ ਦਾ ਚਿਤਰਿਆ ਜਾਂਦਾ ਹੈ।

ਜਨਮ ਲੈਣ ਉਪਰੰਤ ਗਰੁੜ ਦਾ ਸਰੀਰ ਇਕ ਦਮ ਬਹੁਤ ਵੱਡਾ ਹੋ ਗਿਆ, ਉਹ ਆਕਾਸ਼ ਵਲ ਬੜੀ ਤੇਜ਼ੀ ਨਾਲ ਉੱਡ ਗਿਆ।

ਇਹ ਬਹੁਤ ਤੇਜਸਵੀ ਸੀ। ਇਸ ਦੇ ਤੇਜ ਨੂੰ ਵੇਖ ਕੇ, ਇਸ ਨੂੰ ਅਗਨੀ ਦੇਵਤਾ ਜਾਣ ਕੇ ਦੇਵਤੇ ਇਸ ਨੂੰ ਪੂਜਣ ਲਗੇ।

ਗਰੁੜ ਨੇ ਕਈ ਮਹਾਨ ਕੰਮ ਕੀਤੇ, ਪਰ ਸਭ ਤੋਂ ਪ੍ਰਸਿੱਧ ਕਾਰਜ ਜੋ ਇਸ ਨੇ ਕੀਤਾ ਉਹ ਸੀ ਆਪਣੀ ਮਾਤਾ ਵਿਨਤਾ ਨੂੰ ਉਸ ਦੀ ਸੌਂਕਣ ਕਦ੍ਰੂ ਦੇ ਦਾਸੀਪੁਣੇ ਤੋਂ ਮੁਕਤ ਕਰਵਾਣਾ। ਵਿਨਤਾ ਕਿਵੇਂ ਦਾਸੀ ਬਣੀ ? ਇਸ ਸੰਬੰਧੀ ਵੇਖੋ, **ਅਰੁਣ**। ਕਦ੍ਰੂ ਨੇ ਗਰੁੜ ਨੂੰ ਦਸਿਆ ਜੇ ਉਹ ਆਪਣੀ ਮਾਤਾ ਨੂੰ ਮੁਕਤ ਕਰਾਣਾ ਚਾਹੁੰਦਾ ਹੈ ਤਾਂ ਉਸ ਨੂੰ ਅੰਮ੍ਰਿਤ ਲਿਆ ਕੇ ਦੇਵੇ। ਸਵੱਰਗ ਤੋਂ ਦੇਵਤਿਆਂ ਪਾਸੋਂ ਅੰਮ੍ਰਿਤ ਲਿਆਣਾ ਇਕ ਕਠਨ ਕਾਰਜ ਸੀ। ਗਰੁੜ ਨੇ ਹਿੰਮਤ ਕੀਤੀ, ਉਸ ਨੇ ਦੇਵਤਿਆਂ ਨਾਲ ਯੁਧ ਕੀਤਾ, ਅੰਤ ਵਿਜੈ ਪਾ ਕੇ ਅੰਮ੍ਰਿਤ ਲਿਆਣ ਵਿਚ ਸਫਲ ਹੋ ਗਿਆ। ਗਰੁੜ ਦੀ ਇਹ ਵੀ ਵਡਿਆਈ ਸੀ ਕਿ ਅੰਮ੍ਰਿਤ ਪਾਸ ਹੋਣ ਦੇ ਬਾਵਜੂਦ ਉਸ ਨੇ ਇਕ ਬੂੰਦ ਪਾਨ ਨਹੀਂ ਕੀਤੀ। ਇਸ ਤਰ੍ਹਾਂ ਅੰਮ੍ਰਿਤ ਦੇ ਕੇ ਗਰੁੜ ਨੇ ਆਪਣੀ ਮਾਤਾ ਨੂੰ ਮੁਕਤ ਕਰਵਾਇਆ।

ਵਿਸ਼ਨੂੰ ਨੇ ਗਰੁੜ ਦੀ ਇਹ ਅਵਸਥਾ ਜਾਣ ਕੇ ਪ੍ਰਸੰਨਤਾ ਪੂਰਵਕ ਉਸ ਨੂੰ ਆਪਣਾ ਵਾਹਨ ਬਣਾ ਲਿਆ। (**ਮਹਾਭਾਰਤ,** ਆਦਿ ਪਰ੍ਵ, ੩੩, ੧੬)। ਪਰ **ਸ੍ਕੰਦ ਪੁਰਾਣ** ਵਿਚ ਲਿਖਿਆ ਹੈ ਕਿ ਗਰੁੜ ਨੇ ਕਠਨ ਤਪ ਕੀਤਾ ਜਿਸ ਤੋਂ ਪ੍ਰਸੰਨ ਹੋ ਕੇ ਵਿਸ਼ਨੂੰ ਨੇ ਇਸ ਨੂੰ ਆਪਣਾ ਵਾਹਨ ਬਣਾ ਲਿਆ। (ਵੈਸ਼੍ਣਵਖੰਡ, ਬਦਰਿਕਾਸ਼੍ਰਮ ਮਾਹਾਤਮਯ, 4, 3)।

ਗਰੁੜ ਦਾ ਮੁਖ ਲੱਛਣ ਗਤੀ ਹੈ ਅਤੇ ਉਹ ਵੀ ਛੰਦ ਯੁਕਤ ਗਤੀ ਹੋਣੀ ਚਾਹੀਦੀ ਹੈ। ਯਥਾ :—

"**छदोमयेन गरुडेन...**"

(**ਸ੍ਰੀਮਦ੍ ਭਾਗਵਤ ਮਹਾਪੁਰਾਣ,** VIII, 3, 31)।

**ਛੰਦੋਮਯੇਨ,** ਵੇਦਮਯ, ਗਤੀ ਯੁਕਤ। ਯਥਾਰਥ ਦ੍ਰਿਸ਼ਟੀ ਅਨੁਸਾਰ ਗਰੁੜ ਜੋਤੀ (ਸਤ) ਦਾ ਦੇਵਤਾ ਜਾਂ ਪ੍ਰਤੀਕ ਹੈ ਅਤੇ ਸੱਪ ਤਮ ਦਾ। ਸਤ ਅਤੇ ਤਮ ਦਾ ਸੰਘਰਸ਼ ਸਦਾ ਚਲਦਾ ਰਹਿੰਦਾ ਹੈ। ਇਹੋ ਸੰਸਾਰ ਦਾ ਮੂਲ ਕਾਰਨ ਹੈ।

ਗਰੁੜ ਸੱਪਾਂ ਦਾ ਵੈਰੀ ਮੰਨਿਆ ਜਾਂਦਾ ਹੈ। ਸ਼ਾਇਦ ਇਸੇ ਲਈ ਸੱਪ ਦੀ ਜ਼ਹਿਰ ਨੂੰ ਨਾਸ਼ ਕਰਨ ਵਾਲੇ ਮੰਤ੍ਰ ਨੂੰ ਗਰੁੜ ਮੰਤ੍ਰ ਕਹਿੰਦੇ ਹਨ।

ਗਰੁੜ ਪਦ ਦੀ ਵਿਸ਼ੇਸ਼ਤਾ ਬਹੁਪੱਖੀ ਹੈ। ਇਹ ਪਦ ਕਈ ਸੰਯੁਕਤ ਰੂਪਾਂ ਵਿਚ ਵੀ ਮਿਲਦਾ ਹੈ। ਕੁਝ ਕੁ ਉਦਾਹਰਣ ਇਹ ਹਨ :— ਗਰੁੜ ਉਪਨਿਸ਼ਦ, ਗਰੁੜ ਆਸਨ, ਗਰੁੜ ਗਾਯਤ੍ਰੀ, ਗਰੁੜ ਧ੍ਵਜਾ, ਗਰੁੜ ਪੰਚਮੀ ਬ੍ਰਤ, ਗਰੁੜ ਪੁਰਾਣ, ਗਰੁੜ ਬਸਵੀ, ਗਰੁੜ ਮੰਤ੍ਰ, ਗਰੁੜ ਮਤ, ਗਰੁੜ ਵ੍ਯੂਹ, ਗਰੁੜ ਵਿਦਿਆ ਆਦਿ।

**ਸ੍ਰੀ ਗੁਰੂ ਗ੍ਰੰਥ ਸਾਹਿਬ** ਵਿਚ ਗਰੁੜ, ਗਰੁੜਾਰੀ ਅਤੇ ਗਰੜੁ ਪਦਾਂ ਦੀ ਵਰਤੋਂ ਮਿਲਦੀ ਹੈ। ਅਰਥਾਂ ਦੇ ਲਿਹਾਜ਼ ਨਾਲ ਦੋ ਪਖ ਸਾਹਮਣੇ ਆਉਂਦੇ ਹਨ :—

(੧) ਗੁਰੂ ਦਾ ਸ਼ਬਦ ਹੀ ਗਰੁੜ ਮੰਤਰ ਹੈ। ਜਿਸ ਮਨੁੱਖ ਨੇ ਗੁਰ ਸ਼ਬਦ ਮੰਤਰ ਦ੍ਰਿੜ੍ਹ ਕਰ ਲਿਆ ਹੈ ਉਸ ਦੇ ਨੇੜੇ ਮਾਇਆ ਸੱਪਣੀ ਨਹੀਂ ਢੁਕਦੀ । ਐਸੇ ਪੁਰਖ ਨੂੰ ਸੱਪ ਦਾ ਡਰ ਨਹੀਂ ਹੁੰਦਾ ਹੈ।

(੨) ਆਪਣੇ ਭਗਤਾਂ ਦੀ ਪ੍ਰਤਿਪਾਲਨਾ ਕਰਨ ਲਈ ਭਗਵਾਨ ਗਰੁੜ ਤੇ ਚੜ੍ਹ ਕੇ ਝਟ ਹੀ ਸਹਾਇਤਾ ਲਈ ਪਹੁੰਚਦੇ ਹਨ । ਤੁਕਾਂ ਦੇ ਨਮੂਨੇ ਇਸ ਪ੍ਰਕਾਰ ਹਨ :—

**(੧) ਗਰੁੜ ਮੁਖਿ ਨਹੀ ਸਰਪ ਤ੍ਰਾਸ ॥**
**ਸੂਆ ਪਿੰਜਰਿ ਨਹੀ ਖਾਇ ਬਿਲਾਸੁ ॥ ... ॥ ੩ ॥**

ਮਾਲੀ. ਮਹਲਾ ੫-੩, ਸਫ਼ਾ ੯੮੭

(ਪ੍ਰਭੂ ਦਾ ਨਾਮ) ਜਿਸ ਦੇ ਮੂੰਹ ਵਿਚ ਗਰੁੜ ਮੰਤਰ ਹੋਵੇ ਉਸ ਨੂੰ ਸੱਪ ਦਾ ਡਰ ਨਹੀਂ ਹੁੰਦਾ।

**(੨) ਬਿਸੀਅਰ ਬਿਸੂ ਭਰੇ ਹੈ ਪੂਰਨ ਗੁਰੁ**
**ਗਰੁੜ ਸਬਦੁ ਮੁਖਿ ਪਾਵੈਗੋ ॥**
**ਮਾਇਆ ਭੁਇਅੰਗ ਤਿਸੁ ਨੇੜਿ ਨ ਆਵੈ**
**ਬਿਖੁ ਝਾਰਿ ਝਾਰਿ ਲਿਵ ਲਾਵੈਗੋ ॥ ੨ ॥**

ਕਾਨੜਾ (ਅਸਟ.) ਮਹਲਾ ੪-੫, ਸਫ਼ਾ ੧੩੧੧

ਗੁਰ ਸ਼ਬਦ ਮੰਤਰ ਗਰੁੜ ਮੰਤਰ ਹੈ — ਜਿਸ ਮੁਖ ਵਿਚ ਇਹ ਹੈ ਉਹਦੇ ਨੇੜੇ ਮਾਇਆ ਸੱਪਣੀ ਨਹੀਂ ਢੁਕਦੀ ।

**(੩) ਮਾਇਆ ਭੁਇਅੰਗਮੁ ਸਰਪੁ ਹੈ**
**ਜਗੁ ਘੇਰਿਆ ਬਿਖੁ ਮਾਇ ॥**
**ਬਿਖੁ ਕਾ ਮਾਰਣੁ ਹਰਿਨਾਮੁ ਹੈ**
**ਗੁਰ ਗਰੁੜ ਸਬਦੁ ਮੁਖਿ ਪਾਇ ॥ ... ॥ ੨੨ ॥**

ਸਲੋਕ ਮਹਲਾ ੩, ਸਫ਼ਾ ੧੪੧੫

ਗੁਰੂ ਦਾ ਸ਼ਬਦ ਗਰੁੜ ਮੰਤ੍ਰ ਹੈ।

**(੪) ਪਾਖੰਤਣ ਬਾਜ ਬਜਾਇਲਾ ॥**
**ਗਰੁੜ ਚੜ੍ਹੇ ਗੋਬਿੰਦ ਆਇਲਾ ॥ ੧੫ ॥**
**ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥**
**ਗਰੁੜ ਚੜ੍ਹੇ ਆਏ ਗੋਪਾਲ ॥ ੧੬ ॥**

ਭੈਰਉ ਨਾਮਦੇਉ-੧੦, ਸਫ਼ਾ ੧੧੬੬

ਪ੍ਰਭੂ ਜੀ ਗਰੁੜ ਤੇ ਚੜ੍ਹ ਕੇ ਆ ਗਏ।

**(੫) ਚਹੁ ਦਿਸ ਫੂਲਿ ਰਹੀ ਬਿਖਿਆ ਬਿਖੁ**
**ਗੁਰਮੰਤ੍ਰੁ ਮੂਖਿ ਗਰੁੜਾਰੀ ॥**
**ਹਾਥ ਦੇਇ ਰਾਖਿਓ ਕਰਿ ਅਪੁਨਾ**
**ਜਿਉ ਜਲ ਕਮਲਾ ਅਲਿਪਾਰੀ ॥ ੧ ॥**

ਸਾਰਗ ਮਹਲਾ ੫-੨੫, ਸਫ਼ਾ ੧੨੦੯

**ਗਰੁੜਾਰੀ**, ਸੱਪ ਦੀ ਜ਼ਹਿਰ ਕੱਟਣ ਵਾਲਾ ਗਰੁੜ ਮੰਤ੍ਰ ਹੈ।

**(੬) ਹਉਮੈ ਬਿਖੁ ਮਨੁ ਮੋਹਿਆ ਲਦਿਆ ਅਜਗਰ ਭਾਰੀ ॥**
**ਗਰੁੜੁ ਸਬਦੁ ਮੁਖਿ ਪਾਇਆ**
**ਹਉਮੈ ਬਿਖੁ ਹਰਿ ਮਾਰੀ ॥ ੧ ॥**

ਮਲਾਰ ਮਹਲਾ ੩-੯, ਸਫ਼ਾ ੧੨੬੦

ਗੁਰੂ ਦਾ ਸ਼ਬਦ-ਮੰਤ੍ਰ ਆਪਣੇ ਮੂੰਹ ਵਿਚ ਰਖ ਲਿਆ, ਜਿਸ ਨੇ ਇਹ ਹਉਮੈਂ ਜ਼ਹਿਰ ਮੁਕਾ ਦਿਤੀ।

[**ਸੰਸ.** अरुणः (**ਅਰੁਣ**:), ਇਸ ਦੇ ਨਾਮਾਂਤ੍ਰ ਇਹ ਹਨ :
१ — अनूरु (**ਅਨੂਰੁ**), ਅਨ + ਉਰ=ਜਿਸ ਦਾ ਪੱਟ ਨ ਹੋਵੇ ;
२ — विपाद (**ਵਿਪਾਦ**), ਬਿਨਾਂ ਪੈਰਾਂ ਦੇ।]

**ਅਰੂੜਾ**, ਟਿਕ ਗਿਆ । ੩੧੦੪

**ਸਤ ਸੰਗਤਿ ਸਾਧ ਪਾਈ ਵਡਭਾਗੀ**
**ਮਨੁ ਚਲਤੌ ਭਇਓ ਅਰੂੜਾ ॥**
**ਅਨਹਤ ਧੁਨਿ ਵਾਜਹਿ ਨਿਤ ਵਾਜੇ**
**ਹਰਿ ਅੰਮ੍ਰਿਤ ਧਾਰ ਰਸਿ ਲੀੜਾ ॥ ੧ ॥**

ਜੈਤ. ਮਹਲਾ ੪-੬, ਸਫ਼ਾ ੬੯੮

**ਵੇਖੋ, ਅਨਹਤ (੨੩੭੧)**

**ਅਨਹਤ ਧੁਨਿ, ਵੇਖੋ, ਭੂਮਿਕਾ ।**

[ਹਿੰਦੀ, आरूढ़, ਸਥਿਰ, ਦ੍ਰਿੜ੍ਹ ।]

**ਅਰੋਗ**, ਨਿਰੋਗ । ੩੧੦੪ (ੳ)

**ਹਰਿ ਆਰਾਧੇ ਅਰੋਗ ਅਨਦਾਈ ॥**
**ਜਿਸ ਨੋ ਵਿਸਰੈ ਮੇਰਾ ਰਾਮ ਸਨੇਹੀ**
**ਤਿਸੁ ਲਾਖ ਬੇਦਨ ਜਣੁ ਆਈ ॥ ਰਹਾਉ ॥**

ਸੋਰਠਿ ਮਹਲਾ ੫-੧੫, ਸਫ਼ਾ ੬੧੨-੧੩

**ਵੇਖੋ, ਅਨਦਾਈ (੨੪੫੯)**

[ਵੇਖੋ, ੩੧੦੫]

**ਅਰੋਗਤ**, ਤੰਦਰੁਸਤ, ਨਰੋਆ । ੩੧੦੫

**ਗੁਰਮੁਖਿ ਜਪਿ ਸਭਿ ਰੋਗ ਗਵਾਇਆ**
**ਅਰੋਗਤ ਭਏ ਸਰੀਰਾ ॥**
**ਅਨਦਿਨੁ ਸਹਜ ਸਮਾਧਿ ਹਰਿ ਲਾਗੀ**
**ਹਰਿ ਜਪਿਆ ਗਹਿਰ ਗੰਭੀਰਾ ॥ ... ॥ ੩ ॥**

ਵਡ. (ਛੰਤ) ਮਹਲਾ ੪-੪, ਸਫ਼ਾ ੫੭੪

**ਭਾਵ :** ਗੁਰਮੁਖ ਨੇ (ਨਾਮ) ਜਪ ਕੇ ਸਾਰਾ ਰੋਗ ਗਵਾ ਦਿਤਾ, (ਉਸ ਦਾ) ਸਰੀਰ **ਤੰਦਰੁਸਤ** ਹੋ ਗਿਆ। ਹਰ ਵੇਲੇ ਹਰੀ ਵਿਚ ਉਸ ਦੀ ਸਹਿਜੇ ਹੀ ਬਿਰਤੀ ਟਿਕੀ ਰਹਿੰਦੀ ਹੈ। (ਉਸ ਨੇ) ਗਹਿਰ ਗੰਭੀਰ ਹਰੀ ਨੂੰ ਜਪਿਆ ਹੈ।

**ਮਤਲਬ :** ਨਾਮ ਜਪ ਕੇ ਅੰਤਹਕਰਣ ਨਿਰਮਲ ਹੋ ਗਿਆ, ਉਸ ਨਾਲ ਮਾਨਸਿਕ ਕਲੇਸ਼ ਹਟ ਗਏ, ਇਸ ਪ੍ਰਭਾਵ ਹੇਠ ਸਰੀਰ ਵੀ ਤੰਦਰੁਸਤ ਹੋ ਗਿਆ।

[**ਸੰਸ.** अरोग (**ਅਰੋਗ**), ਨਿਰੋਗ, ਰੋਗ ਰਹਿਤ।]

**ਅਰੋਗਾ,** ਅਰੋਗ। ੩੧੦੫ (ੳ)

**ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ**
**ਮਨ ਤਨ ਭਏ ਅਰੋਗਾ ॥**
**ਕੋਟਿ ਬਿਘਨ ਲਾਥੇ ਪ੍ਰਭ ਸਰਣਾ**
**ਪ੍ਰਗਟੇ ਭਲੇ ਸੰਜੋਗਾ ॥ ੧ ॥**

ਸੋਰਠਿ ਮਹਲਾ ੫–੧੧, ਸਫ਼ਾ ੬੧੧

**ਭਾਵ :** ਇਸ਼ਨਾਨ ਕਰੋ ਤੇ ਆਪਣੇ ਪ੍ਰਭੂ ਦੇ ਸਿਮਰਨ ਵਿਚ ਲਗੇ ਰਹੋ (ਜਿਸ ਦੀ ਕਿਰਪਾ ਨਾਲ) ਮਨ ਅਤੇ ਤਨ **ਅਰੋਗ** ਹੋ ਗਏ ਹਨ। ਪ੍ਰਭੂ ਦੀ ਸ਼ਰਣ ਵਿਚ ਆਉਣ ਨਾਲ ਕਰੋੜਾਂ ਵਿਘਨ ਦੂਰ ਹੋ ਗਏ ਅਤੇ ਚੰਗੇ ਸੰਜੋਗ (ਕਰਮ) ਜਾਗ ਪਏ ਹਨ।

**ਨੋਟ :** ਸੰਪ੍ਰਦਾ ਅਨੁਸਾਰ ਇਹ ਸ਼ਬਦ ਗੁਰੂ ਹਰਿਗੋਬਿੰਦ ਜੀ ਦੇ ਅਰੋਗ ਹੋਣ ਤੇ, ਉਪਦੇਸ਼ ਰੂਪ ਵਿਚ ਉਨ੍ਹਾਂ ਨੂੰ ਸਨਮੁਖ ਕਰਕੇ ਗੁਰੂ ਜੀ ਨੇ ਉਚਾਰਿਆ।

[ਵੇਖੋ, ੩੧੦੫]

**ਅਰੋਗੁ,** ਨਿਰੋਆ। ੩੧੦੫ (ਅ)

**ਜਿਸੁ ਗੁਰਪ੍ਰਸਾਦਿ ਤੂਟੈ ਹਉ ਰੋਗੁ ॥**
**ਨਾਨਕ ਸੋ ਜਨੁ ਸਦਾ ਅਰੋਗੁ ॥ ੨ ॥**

ਗਉੜੀ (ਸੁਖ.) ਮ: ੫–੧੫, ਸਫ਼ਾ ੨੮੨

**ਭਾਵ :** ਗੁਰੂ ਦੀ ਕ੍ਰਿਪਾ ਕਰ ਕੇ ਜਿਸ ਦਾ ਅਹੰਤਾ ਰੂਪੀ ਰੋਗ ਨਾਸ਼ ਹੋ ਜਾਵੇ, ਨਾਨਕ ! ਓਹ ਪੁਰਖ ਸਦਾ **ਨਿਰੋਆ** (ਰਹਿੰਦਾ) ਹੈ।

(**ਸੰਥਯਾ**, ਸਫ਼ਾ ੧੭੨੮)

[ਵੇਖੋ, ੩੧੦੫]

**ਅਲ,** ਕਾਫ਼ੀ, ਪੂਰੀ ਪੂਰੀ। ੩੧੦੬

**ਚਾਤ੍ਰਿਕ ਚਿਤ ਪਿਆਸ ਚਾਤ੍ਰਿਕ ਚਿਤ ਪਿਆਸ ਹੇ**
**ਘਨ ਬੂੰਦ ਬਚਿਤ੍ਰਿ ਮਨਿ ਆਸ ਹੇ**
**ਅਲ ਪੀਵਤ ਬਿਨਸਤ ਤਾਪ ॥ ... ॥ ੩ ॥**

ਆਸਾ (ਛੰਤ) ਮਹਲਾ ੫–੧੪, ਸਫ਼ਾ ੪੬੨

**ਭਾਵ :** ਚਾਤ੍ਰਿਕ ਦੇ ਚਿਤ ਦੀ ਤ੍ਰੇਹ (ਹਾਂ) ਚਾਤ੍ਰਿਕ ਦੇ ਚਿਤ ਦੀ (ਜੋ) ਤ੍ਰੇਹ ਹੈ (ਹਾਂ, ਜਿਸ ਦੇ) ਮਨ ਵਿਚ ਬੱਦਲਾਂ ਦੀ ਵਚਿਤ੍ਰ ਬੂੰਦ (ਸ੍ਵਾਂਤੀ ਬੂੰਦ) ਲਈ ਆਸਾ ਲੱਗੀ ਹੁੰਦੀ ਹੈ (ਉਸ ਦੇ) ਪੀਂਦੇ ਸਾਰ (ਉਸ ਦੀ) ਤਪਸ਼ **ਪੂਰੀ ਪੂਰੀ** ਦੂਰ ਹੋ ਜਾਂਦੀ ਹੈ।

(**ਸੰਥਯਾ**, ਸਫ਼ਾ ੨੮੨੯)

[**ਸੰਸ.** अलम् (**ਅਲਮ੍**), ਕਾਫ਼ੀ, ਪੂਰੀ ਤਰ੍ਹਾਂ ;
**ਪ੍ਰਾ.** अलं (**ਅਲੰ**), ਪੂਰਣ।]

**ਅਲਉਤੀ,** ਕੁੰਡਲਿਨੀ। ੩੧੦੭

**ਨਿਵਰੈ ਦੂਰਿ ਦੂਰਿ ਫੁਨਿ ਨਿਵਰੈ**
**ਜਿਨਿ ਜੈਸਾ ਕਰਿ ਮਾਨਿਆ ॥**
**ਅਲਉਤੀ ਕਾ ਜੈਸੇ ਭਇਆ ਬਰੇਡਾ**
**ਜਿਨਿ ਪੀਆ ਤਿਨਿ ਜਾਨਿਆ ॥ ੨ ॥**

ਗਉੜੀ (ਬੈਰਾਗ.) ਕਬੀਰ–੪੭, ਸਫ਼ਾ ੩੩੩

**ਭਾਵ :** (ਸੰਸਾਰ ਜੋ) ਨੇੜੇ ਦਿਸਦਾ ਸੀ ਦੂਰ ਭਾਸਨ ਲੱਗਾ, (ਪਰਮ ਤੱਤ ਜੋ) ਦੂਰ ਸੀ ਉਹ ਨੇੜੇ ਹੋ ਗਿਆ। ਜਿਸ ਦੀ ਜੈਸੀ (ਨੀਝ) ਹੈ ਉਸ ਦੀ ਐਸੀ ਹੀ ਪ੍ਰਤੀਤੀ ਹੁੰਦੀ ਹੈ। (ਯਥਾਰਥ ਅਨੁਭਵ) ਉਸ ਨੂੰ ਹੋਇਆ ਜਿਸ ਨੇ ਅੰਮ੍ਰਿਤ ਪੀਤਾ ਜਦੋਂ **ਅਲਉਤੀ** ਦਾ ਬਰੇਡਾ ਹੋ ਗਿਆ।

**ਅਲਉਤੀ,** 'ਅਲਉਤੀ' ਸ਼ਬਦ ਸੰਸਕ੍ਰਿਤ ਦੇ **ਉਲੂਤ:** (उलूत:) ਤੋਂ ਬਣਿਆ ਹੈ, ਅਰਥ ਹਨ ਵੱਡਾ ਸੱਪ। ਇਸ ਤਰ੍ਹਾਂ 'ਉਲੂਤੀ' ਦੇ (ਇਸਤ੍ਰੀਲਿੰਗ ਰੂਪ ਵਿਚ) ਅਰਥ 'ਸੱਪਣੀ' ਦੇ ਬਣ ਜਾਂਦੇ ਹਨ। ਇਸ ਤੋਂ ਮੁਰਾਦ 'ਕੁੰਡਲਿਨੀ' ਹੈ। ਜੋ ਹਠਯੋਗ ਦੀ ਪਰਿਭਾਸ਼ਾ ਵਿਚ ਇਕ ਕਲਪਿਤ ਵਸਤੂ ਹੈ, ਅਤੇ ਮੂਲਾਧਾਰ ਚਕ੍ਰ ਵਿਚ ਸੁਖਮਨਾ ਨਾੜੀ ਦੀ ਜੜ ਦੇ ਹੇਠਾਂ ਸੁੱਤੀ ਪਈ ਮੰਨੀ ਜਾਂਦੀ ਹੈ, ਪਰ ਪ੍ਰਾਣਾਯਾਮ ਦੀ ਸਾਧਨਾ ਦੁਆਰਾ ਜਾਗਦੀ ਹੈ ਅਤੇ ਖਟ ਚਕਰਾਂ ਨੂੰ ਵਿੰਨ੍ਹਦੀ ਜਾਂਦੀ ਸਹਸਰ ਦਲ ਕਮਲ ਤਕ ਪਹੁੰਚਦੀ ਹੈ। ਉਥੇ ਗਗਨ ਮੰਡਲ ਦੇ ਚੰਦ੍ਰਮਾਂ ਵਿਚੋਂ ਜੋ ਅੰਮ੍ਰਿਤ ਝਰਦਾ ਹੈ ਉਸ ਨੂੰ ਪੀਂਦੀ ਹੈ।

**ਬਰੇਡਾ** ਦੇ ਅਰਥ ਹਨ ਸਿੱਧਾ ਡੰਡਾ। ਇਹ ਹਿੰਦੀ ਦੇ 'ਬਲੀਂਡਾ' ਤੋਂ ਹੈ ਜਿਸ ਦੇ ਅਰਥ ਹਨ ਛਪਰ ਦੇ ਹੇਠ ਲੰਮੇ ਰੁਖ

ਪਾਈ ਹੋਈ ਲਕੜੀ (ਬੱਲੀ ਜਾਂ ਬੱਲਾ)। **'ਅਲਉਤੀ ਕਾ ਜੈਸੇ ਭਇਆ ਬਰੇਡਾ'** ਤੋਂ ਮੁਰਾਦ ਕੁੰਡਲਿਨੀ ਦੇ ਡੰਡੇ ਵਾਕਣ ਸਿੱਧੇ ਹੋਣ ਤੋਂ ਹੈ । ਕਬੀਰ ਜੀ ਦੇ ਉਪਰ ਦਿਤੇ ਗਏ ਸ਼ਬਦ ਦੀਆਂ ਤੁਕਾਂ ਇਸ ਤਰ੍ਹਾਂ ਸ਼ੁਰੂ ਹੁੰਦੀਆਂ ਹਨ :--

**ਉਲਟਤ ਪਵਨ ਚਕ੍ਰ ਖਟੁ ਭੇਦੇ**
**ਸੁਰਤਿ ਸੁੰਨ ਅਨਰਾਗੀ ॥ ... ॥ ੧ ॥ ...**
**ਅਲਉਤੀ ਕਾ ਜੈਸੇ ਭਇਆ ਬਰੇਡਾ**
**ਜਿਨਿ ਪੀਆ ਤਿਨਿ ਜਾਨਿਆ ॥ ੨ ॥**

ਜਾਪਦਾ ਹੈ ਕਿ ਕਬੀਰ ਜੀ ਤਾਂਤ੍ਰਿਕ ਯੋਗ ਦੀ ਪਰਿਭਾਸ਼ਾ ਵਿਚ ਆਪਣੇ ਅਧਿਆਤਮਿਕ ਅਨੁਭਵ ਪਰਥਾਇ ਬਚਨ ਕਰ ਰਹੇ ਹਨ ।

ਸੰਪ੍ਰਦਾਈ ਅਰਥ ਅਲਉਤੀ ਨੂੰ ਮਿਸਰੀ ਅਤੇ ਬਰੇਡੇ ਨੂੰ ਸ਼ਰਬਤ ਕਰਦੇ ਹਨ । ਬਰੇਡੇ ਦੇ ਅਰਥ ਸ਼ਰਾਬ ਵਲ ਵੀ ਲਾਉਂਦੇ ਹਨ ।

[**ਸੰਸ.** ਤਲੂਤ: (**ਉਲੂਤ:**) ।]

**ਅਲਸਾਈਐ,** ਆਲਸ ਕਰਕੇ । ੩੧੦੮

**ਛੰਤੁ ॥ ਨਾਮੁ ਜਪਤ ਗੋਬਿੰਦ ਨਹ ਅਲਸਾਈਐ ॥**
**ਭੇਟਤ ਸਾਧੂ ਸੰਗ ਜਮਪੁਰਿ ਨਹ ਜਾਈਐ ॥ ... ॥ ੧ ॥**

ਆਸਾ (ਛੰਤ) ਮਹਲਾ ੫–੬, ਸਫ਼ਾ ੪੫੬

**ਭਾਵ :** ਗੋਬਿੰਦ ਦਾ ਨਾਮ ਜਪਦਿਆਂ **ਆਲਸ** ਨਹੀਂ ਕਰੀਦਾ । ਸਾਧੂ ਨੂੰ ਮਿਲ ਕੇ (ਉਸ ਦੇ) ਸੰਗ ਵਿਚ (ਨਾਮ ਜਪਣ ਕਰਕੇ) ਜਮਪੁਰੀ ਨੂੰ ਨਹੀਂ ਜਾਈਦਾ ।

[**ਪ੍ਰਾ.** ਅਲਸਾਇਅ (**ਅਲਸਾਇਅ**). ਜੋ ਆਲਸੀ ਦੀ ਤਰ੍ਹਾਂ ਆਚਰਣ ਕਰੇ ।]

**ਅਲਹ,** ਈਸ਼ਵਰ, ਖ਼ੁਦਾ, ਅੱਲਾ । ੩੧੦੯

**ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ ॥**
**ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ ॥ ੧ ॥**

ਆਸਾ ਫਰੀਦ–੨, ਸਫ਼ਾ ੪੮੮

**ਭਾਵ :** ਸ਼ੇਖ਼ ਫ਼ਰੀਦ ਆਖਦਾ ਹੈ (ਸੁਣ) ਹੇ **ਅੱਲਾ ਵਿਚ** ਲਗੇ ਹੋਏ ਪਿਆਰੇ ! ਇਹ ਸਰੀਰ (ਇਕ ਦਿਨ) ਨਿਮਾਣੀ ਗੋਰ ਰੂਪੀ ਘਰ ਵਿਚ ਜਾ ਕੇ ਮਿੱਟੀ ਹੋ ਜਾਏਗਾ ।

(**ਸੰਬਜਾ**, ਸਫ਼ਾ ੩੦੭੧)

[ਅ. الله (**ਅੱਲਹ**), ਅੱਲਾ, ਰੱਬ, ਖ਼ੁਦਾ, ਪਰਮੇਸ਼ਰ, ਕਰਤਾਰ ।]

**ਅਲਹ,** ਅੱਲ੍ਹਾ । ੩੧੧੦

**ਏਤੇ ਅਉਰਤ ਮਰਦਾ ਸਾਜੇ ਏ ਸਭ ਰੂਪ ਤੁਮ੍ਹਾਰੇ ॥**
**ਕਬੀਰੁ ਪੂੰਗਰਾ ਰਾਮ ਅਲਹ ਕਾ**
**ਸਭ ਗੁਰ ਪੀਰ ਹਮਾਰੇ ॥ ੫ ॥**

ਪ੍ਰਭਾਤੀ (ਬਿਭਾਸ) ਕਬੀਰ–੨, ਸਫ਼ਾ ੧੩੪੯

**ਵੇਖੋ, ਅਉਰਤ** (੧੪੨੨)

[ਵੇਖੋ, ੩੧੦੯]

**ਅਲਹ,** ਅੱਲਾ । ੩੧੧੧

**ਅਲਹ ਰਾਮ ਜੀਵਉ ਤੇਰੇ ਨਾਈ ॥**
**ਤੂ ਕਰਿ ਮਿਹਰਾਮਤਿ ਸਾਈ ॥ ੧ ॥ ਰਹਾਉ ॥**

ਪ੍ਰਭਾਤੀ (ਬਿਭਾਸ) ਕਬੀਰ–੨, ਸਫ਼ਾ ੧੩੪੯

**ਭਾਵ :** (ਹੇ ਪਰਮੇਸ਼ਰ ਕਈ ਤੈਨੂੰ) **ਅੱਲਾ** (ਕਹਿੰਦੇ ਹਨ ਕਈ) ਰਾਮ (ਮੇਰਾ ਜੀਵਨ ਆਧਾਰ ਤੂੰਹੀਂ ਇਕ ਹੈਂ), ਮੈਂ ਜੀਉਂਦਾ ਹਾ ਤੇਰਾ ਨਾਮ (ਜਪ ਕੇ) । ਹੇ ਮੇਰੇ ਸਾਈਂ ਜੀ ! ਤੂੰ ਮੇਰੇ ਤੇ ਮਿਹਰ ਕਰ (ਮੈਨੂੰ ਆਪਣਾ ਨਾਮ ਬਖ਼ਸ਼) ।

[ਵੇਖੋ, ੩੧੦੯]

**ਅਲਹ,** ਹੇ ਅੱਲਾ ! ਹੇ ਪਰਮੇਸ਼ਰ ! ੩੧੧੨

**ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥**
**ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥ ੨੫ ॥**

ਸਲੋਕ ਫਰੀਦ, ਸਫ਼ਾ ੧੩੭੯

**ਭਾਵ :** ਹੇ **ਅੱਲਾ** ! ਤੂੰ ਮੀਂਹ ਵਰਸਾਂਦਾ ਰਹੋ । ਮੇਰੀ ਕੰਬਲੀ ਸਿਜ ਭਿਜ ਜਾਵੇ । ਮੈਂ ਉਨ੍ਹਾਂ ਸੱਜਣਾਂ (ਸੰਤਾਂ) ਨੂੰ ਜਾ ਕੇ ਮਿਲਾਂ ਗਾ (ਤਾਂ ਜੋ) ਮੇਰਾ ਨੇਹੁ ਨਾ ਤੁਟੇ ।

**ਮਤਲਬ :** ਸਾਈਂ* ਦੇ ਪਿਆਰਿਆਂ ਨਾਲ ਨੇਹੁ ਐਸਾ ਹੋਵੇ ਕਿ ਕੋਈ ਅੜਚਨ ਵੀ ਦਰਸ਼ਨ ਵਿਚ ਵਿਘਨਕਾਰੀ ਨਾ ਹੋਵੇ । ਪਹਿਲੀਆਂ ਤੁਕਾਂ ਵਿਚ ਕਠਨਾਈ ਦੱਸੀ ਹੈ :—

**ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥**
**ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥ ੨੪ ॥**

ਸਲੋਕ ਫਰੀਦ, ਸਫ਼ਾ ੧੩੭੯

[ਵੇਖੋ, ੩੧੦੯]

**ਅਲਹ,** ਅੱਲਾ ਨੇ । ੩੧੧੩

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥**
**ਏਕ ਨੂਰ ਤੇ ਸਭੁ ਜਗੁ ਉਪਜਿਆ**
**ਕਉਨ ਭਲੇ ਕੋ ਮੰਦੇ ॥ ੧ ॥**

ਪ੍ਰਭਾਤੀ (ਬਿਭਾਸ) ਕਬੀਰ--੩, ਸਫ਼ਾ ੧੩੪੯

**ਭਾਵ :** ਸਭ ਤੋਂ ਪਹਿਲਾਂ **ਅੱਲਾ ਨੇ** ਨੂਰ ਪ੍ਰਗਟ ਕੀਤਾ । (ਫੇਰ) ਕੁਦਰਤ ਤੋਂ ਸਾਰੇ ਬੰਦੇ (ਬਣਾ ਦਿਤੇ) । ਇਕੋ ਨੂਰ ਤੋਂ ਸਾਰਾ ਜਗਤ ਉਤਪੰਨ ਹੋਇਆ ਹੈ, (ਦਸੋ !) ਕੌਣ ਭਲਾ (ਅਤੇ) ਕੌਣ ਮੰਦਾ ਹੈ ?

**ਮਤਲਬ :** ਕੁਦਰਤ, ਅੱਲਾ ਅਤੇ ਨੂਰ ਦਾ ਹੀ ਰੂਪਾਂਤਰ ਹੈ ਜਿਸ ਤੋਂ ਸਾਰੇ ਬੰਦੇ ਬਣੇ ਹਨ । ਸਾਰਿਆਂ ਦਾ ਮੂਲ ਇਕੋ ਹੈ ਇਸ ਲਈ ਸਾਰੇ ਬਰਾਬਰ ਹਨ । ਜਾਤਿ-ਭੇਦ ਉਪਰ ਆਧਾਰਿਤ ਊਚ ਨੀਚ ਦੇ ਖਿਆਲ ਦਾ ਖੰਡਨ ਹੈ ।

[ਵੇਖੋ, ੩੧੦੯]

**ਅਲਹ,** ਅੱਲਾ । ੩੧੧੪

**ਦਖਨ ਦੇਸ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ ॥**
**ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ**
**ਏਹੀ ਠਉਰ ਮੁਕਾਮਾ ॥ ੨ ॥**

ਪ੍ਰਭਾਤੀ (ਬਿਭਾਸ) ਕਬੀਰ--੨, ਸਫ਼ਾ ੧੩੪੯

**ਭਾਵ :** (ਹਿੰਦੂ) ਦੱਖਣ ਦੇਸ਼ ਵਿਚ ਹਰੀ ਦਾ ਵਾਸਾ ਮੰਨਦੇ ਹਨ । (ਮੁਸਲਮਾਨ) **ਅੱਲਾ** ਦਾ ਮੁਕਾਮ ਪੱਛਮ ਵਿਚ ਮੰਨਦੇ ਹਨ । ਤੂੰ ਆਪਣੇ ਪਰਮਾਤਮਾ ਨੂੰ ਦਿਲ ਵਿਚ ਹੀ ਲਭ, ਕੇਵਲ ਦਿਲ ਵਿਚ ਹੀ ਉਸ ਦੀ ਖੋਜ ਕਰ । ਦਿਲ ਹੀ ਉਸ ਦੀ ਠੌਰ ਹੈ, ਦਿਲ ਹੀ ਉਸ ਦਾ ਮੁਕਾਮ ਹੈ ।

**ਦਖਨ,** " ... ਦੱਖਣ ਉਸ ਇਲਾਕੇ ਦਾ ਨਾਮ ਹੈ ਜੋ ਬਿੰਧਜਾ ਪਰਬਤ ਤੇ ਉਸ ਤੋਂ ਪਾਰ ਹੈ, ਯਥਾ : '**ਦਖਨ ਦੇਸ ਹਰੀ ਕਾ ਬਾਸਾ**', ਇਸ ਵਿਚ ਜਗਨ ਨਾਥ ਵਲ ਇਸ਼ਾਰਾ ਹੈ" (**ਸੁਸਾਇਟੀ ਕੋਸ਼**) ।

**ਪਛਿਮਿ,** ਲਹਿੰਦੇ ਵਲ, ਕਾਬਾ ਵਿਚ ।

[ਵੇਖੋ, ੩੧੦੯]

**ਅਲਹ,** ਅੱਲਾ ਨੂੰ । ੩੧੧੫

**ਅਲਹ ਲਹਉ ਤਉ ਕਿਆ ਕਹਉ ਕਹਉ ਤ ਕੋ ਉਪਕਾਰ ॥**
**ਬਟਕ ਬੀਜ ਮਹਿ ਰਵਿ ਰਹਿਓ**
**ਜਾ ਕੋ ਤੀਨਿ ਲੋਕ ਬਿਸਥਾਰ ॥ ੩ ॥**

ਗਉੜੀ ਪੂਰਬੀ (ਬਾਵਨ.) ਕਬੀਰ, ਸਫ਼ਾ ੩੪੦

**ਭਾਵ :** (ਜੇ ਮੈਂ) **ਅੱਲਾ ਨੂੰ** ਲਖ ਲਵਾਂ ਤਾਂ ਕੀਹ ਕਰਕੇ ਦਸਾਂ (ਉਹ ਕਥਨੀ ਵਿਚ ਆ ਨਹੀਂ ਸਕਦਾ, ਜੇ) ਕਹਾਂ ਤਾਂ ਕੀਹ ਉਪਕਾਰ ਹੋਊ, (ਕਿਉਂਕਿ ਕਹਿਣੇ ਮਾਤ੍ਰ ਨਾਲ ਕੋਈ ਲੱਖਤਾ ਵਿਚ ਨਹੀਂ ਆਉਂਦਾ, ਮੁਣ ਕੇ ਕਮਾਈ ਕਰਕੇ ਲੱਖਤਾ ਪ੍ਰਾਪਤ ਹੁੰਦੀ ਹੈ । ਮਿਸਾਲ ਦੇ ਤੌਰ ਤੇ ਫੁਰਮਾਉਂਦੇ ਹਨ ਕਿ ਉਹ ਅਵਿਨਾਸ਼ੀ), ਜਿਸ ਦਾ ਵਿਸਥਾਰ (ਫੈਲਾਉ) ਤਿੰਨਾਂ ਲੋਕਾਂ ਵਿਚ ਹੈ (ਜੋ ਬ੍ਰਹਮੰਡ ਵਿਚ ਵਜਾਪਕ ਹੈ ਇਤਨਾ ਵਿਸ਼ਾਲ ਪ੍ਰਭੂ ਹਰ ਹਿਰਦੇ ਵਿਚ, ਹਰ ਜ਼ੱਰੇ ਵਿਚ) ਰਵ ਰਿਹਾ ਹੈ (ਜੀਕੂੰ) ਬੋੜ੍ਹ ਦੇ ਬੀਜ (ਬੀਜ) ਵਿਚ ਸਾਰਾ ਬੋੜ੍ਹ (ਕਿਸੇ ਸੂਖਮ ਰੂਪ ਵਿਚ) ਹੁੰਦਾ ਹੈ ।

(**ਸੰਥਜਾ**, ਸਫ਼ਾ ੨੧੩੩)

**ਮਤਲਬ : ਛਾਂਦੋਗਜ ਉਪਨਿਸ਼ਦ** ਵਿਚ ਇਸ ਸੰਬੰਧੀ ਜੋ ਕੁਝ ਲਿਖਿਆ ਹੈ ਉਸ ਦਾ ਸੰਖੇਪ ਭਾਵ ਇਸ ਪ੍ਰਕਾਰ ਹੈ :—

ਜਿਸ ਅਵਸਥਾ ਵਿਚ ਉਪਾਸ਼ਕ ਨਾ ਕੁਝ ਸੁਣਦਾ ਹੈ, ਨਾ ਕੁਝ ਦੇਖਦਾ ਹੈ ਅਤੇ ਨਾ ਕੁਝ ਜਾਣਦਾ ਹੈ ਉਹ ਅਵਸਥਾ ਬ੍ਰਹਮ ਹੈ, ਅਮਰ ਹੈ । (ਇਸ ਦੇ ਉਲਟ) ਜਿਸ ਅਵਸਥਾ ਵਿਚ ਉਹ ਕੁਝ ਸੁਣਦਾ ਹੈ, ਜਾਣਦਾ ਹੈ ਅਤੇ ਦੇਖਦਾ ਹੈ, ਉਹ ਅਵਸਥਾ ਅਲਪ ਹੈ, ਨਾਸ਼ਵਾਨ ਹੈ । (VII, 24, 1)

ਇਸ ਦਾ ਅਭਿਪ੍ਰਾਯ ਹੈ ਕਿ ਬ੍ਰਹਮ ਦਾ ਸਾਖਿਆਤਕਾਰ ਜਿਸ ਵੇਲੇ ਹੁੰਦਾ ਹੈ ਤਾਂ ਉਹ ਦਸ਼ਾ ਬਿਆਨ ਨਹੀਂ ਕੀਤੀ ਜਾ ਸਕਦੀ । ਜੋ ਹਾਲਤ ਬਿਆਨ ਵਿਚ ਆਉਂਦੀ ਹੈ ਉਹ ਬ੍ਰਹਮ ਨਹੀਂ ।

ਪਰ ਸਮਝ ਮਾਤ੍ਰ ਲਈ ਇਤਨੀ ਗੱਲ ਕਹੀ ਜਾ ਸਕਦੀ ਹੈ ਕਿ ਤਿੰਨੇ ਲੋਕ ਉਸ ਬ੍ਰਹਮ ਦਾ ਵਿਸਥਾਰ ਹਨ । ਉਹ ਜਗਤ ਦੇ ਹਰ ਪਰਮਾਣੂ ਵਿਚ ਮੌਜੂਦ ਹੈ, ਇਸ ਤਰ੍ਹਾਂ ਜਿਵੇਂ ਇਕ ਬੋੜ੍ਹ ਦਾ ਦਰੱਖਤ ਆਪਣੇ ਰਾਈ ਜਿਤਨੇ ਨਿੱਕੇ ਬੀਜ ਵਿਚ ਸਾਰੇ ਦਾ ਸਾਰਾ ਸੂਖਮ ਸਰੂਪ ਵਿਚ ਮੌਜੂਦ ਹੁੰਦਾ ਹੈ ।

[ਵੇਖੋ, ੩੧੦੯]

**ਅਲਹ,** ਅੱਲਾ, ਪਰਮਾਤਮਾ । ੩੧੧੬

**ਅਲਹ ਲਹੰਤਾ ਭੇਦ ਛੈ ਕਛੁ ਕਛੁ ਪਾਇਓ ਭੇਦ ॥**
**ਉਲਟਿ ਭੇਦ ਮਨੁ ਬੇਧਿਓ ਪਾਇਓ ਅਭੰਗ ਅਛੇਦ ॥ ੪ ॥**

ਗਉੜੀ ਪੂਰਬੀ (ਬਾਵਨ.) ਕਬੀਰ, ਸਫ਼ਾ ੩੪੦

**ਵੇਖੋ**, ਅਭੰਗ (੨੮੩੮)

[ਵੇਖੋ, ੩੧੦੯]

**ਅਲਹੁ,** ਈਸ਼ਵਰ, ਅੱਲਾ । ੩੧੧੭

**ਅਲਹੁ ਏਕੁ ਮਸੀਤਿ ਬਸਤੁ ਹੈ**
**ਅਵਰੁ ਮੁਲਖੁ ਕਿਸੁ ਕੇਰਾ ॥**
**ਹਿੰਦੂ ਮੂਰਤਿ ਨਾਮ ਨਿਵਾਸੀ**
**ਦੁਹ ਮਹਿ ਤਤੁ ਨ ਹੇਰਾ ॥ ੧ ॥**

ਪ੍ਰਭਾਤੀ (ਬਿਭਾਸ) ਕਬੀਰ–੨, ਸਫ਼ਾ ੧੩੪੯

**ਭਾਵ :** ਰੱਬ ਨੂੰ ਇਕ ਦੇਸ਼ੀ ਦੱਸਣ ਅਤੇ ਮੰਨਣ ਵਾਲੇ, ਕਿਸ ਤਰ੍ਹਾਂ ਤੱਤ ਸਰੂਪ ਦੀ ਲਖਤਾ ਤੋਂ ਵਾਂਜੇ ਰਹਿ ਰਹੇ ਹਨ ? ਦਸਿਆ ਹੈ :— (ਜੇ) **ਅੱਲਾ** ਇਕੋ ਮਸਜਿਦ ਵਿਚ ਕ੍ਰਿਆਮ ਰਖਦਾ ਹੈ (ਤਾਂ) ਬਾਕੀ ਮੁਲਕ ਕਿਸ ਦਾ ਹੈ ? ਹਿੰਦੂ (ਵੀ) ਮੂਰਤੀ ਵਿਚ ਉਸ ਦੇਵਤੇ ਦਾ ਵਾਸਾ ਮੰਨਦੇ ਹਨ ਜਿਸ ਦੇ ਨਾਮ ਦੀ ਉਹ ਮੂਰਤੀ ਹੁੰਦੀ ਹੈ । ਦੋਹਾਂ ਨੇ ਜੋ ਅਸਲੀ ਤੱਤ ਹੈ ਨਹੀਂ ਪਛਾਣਿਆ ।

**ਮਤਲਬ :** ਮੁਸਲਮਾਨ ਇਕ ਰੱਬ ਨੂੰ ਮੰਨਣ ਵਾਲੇ ਹਨ, ਹਿੰਦੂ ਬਹੁਤ ਦੇਵਤਿਆਂ ਨੂੰ ਮੰਨਣ ਵਾਲੇ ਹਨ । ਮੁਸਲਮਾਨਾਂ ਨੇ ਆਪਣੇ ਰੱਬ ਨੂੰ ਮਸੀਤ ਦੀ ਹੱਦਬੰਦੀ ਵਿਚ ਸੀਮਿਤ ਕਰ ਦਿਤਾ ਹੈ । ਹਿੰਦੂਆਂ ਨੇ ਦੇਵੀ ਦੇਵਤਿਆਂ ਨੂੰ ਮੂਰਤੀਆਂ ਵਿਚ ਆਰੋਪ ਦਿਤਾ ਹੈ । ਸਾਰ ਵਸਤੂ ਦੋਨਾਂ ਦੇ ਪੱਲ ਨਹੀਂ ਪਈ । ਸਾਰ ਵਸਤੂ ਨਾਮ ਹੈ, ਉਹ ਨਾਮ ਚਾਹੇ ਕੁਝ ਹੋਵੇ ਭਾਵੇਂ ਅੱਲਾ ਭਾਵੇਂ ਰਾਮ ।
[ਵੇਖੋ, ੩੧੦੯]

**ਅਲਹੁ,** ਅੱਲਾ । ੩੧੧੮

**ਅਲਹੁ ਅਲਖੁ ਨ ਜਾਈ ਲਖਿਆ**
**ਗੁਰਿ ਗੁੜੁ ਦੀਨਾ ਮੀਠਾ ॥**
**ਕਹਿ ਕਬੀਰ ਮੇਰੀ ਸੰਕਾ ਨਾਸੀ**
**ਸਰਬ ਨਿਰੰਜਨੁ ਡੀਠਾ ॥ ੪ ॥**

ਪ੍ਰਭਾਤੀ (ਬਿਭਾਸ) ਕਬੀਰ–੩, ਸਫ਼ਾ ੧੩੫੦

**ਭਾਵ : ਅੱਲਾ** ਅਲਖ ਹੈ, ਉਸ ਦਾ ਵਰਣਨ ਨਹੀਂ ਹੋ ਸਕਦਾ । ਮੈਨੂੰ ਗੁਰੂ ਨੇ ਮਿੱਠਾ ਗੁੜ ਦਿਤਾ ਹੈ, ਮੇਰੀ ਸ਼ੰਕਾ ਨਵਿਰਤ ਹੋ ਗਈ ਹੈ । ਮੈਨੂੰ ਸਰਬ ਵਿਆਪਕ ਪਰਮਾਤਮਾ ਦਿਸ ਪਿਆ ਹੈ ।

**ਮਤਲਬ :** ਪਰਮਾਤਮਾ ਬਿਆਨ ਤੋਂ ਬਾਹਰ ਹੈ । ਜੋ ਮਨੁੱਖ ਉਸ ਨੂੰ ਅਨੁਭਵ ਕਰਦਾ ਹੈ ਉਹ ਆਪਣੇ ਬੋਧ ਨੂੰ ਦਸ ਨਹੀਂ ਸਕਦਾ । ਇਕ ਗੂੰਗਾ ਗੁੜ ਦੇ ਸੁਆਦ ਨੂੰ ਚਖਦਾ ਹੈ, ਪਰ ਉਸ ਮਿਠਾਸ ਨੂੰ ਕਹਿ ਨਹੀਂ ਸਕਦਾ । ਮੈਨੂੰ ਗੁਰੂ ਦੀ ਕਿਰਪਾ ਨਾਲ ਪਰਤੱਖ ਦਰਸ਼ਨ ਹੋਇਆ ਹੈ । ਮੇਰੇ ਸੰਸ਼ੇ ਦੂਰ ਹੋ ਗਏ ਹਨ । ਉਹ ਜੋ ਨਿਰੰਜਨ ਸੀ, ਨਿਰਾਕਾਰ ਸੀ, ਅਲਖ ਸੀ, ਮਨ ਬਾਣੀ ਤੋਂ ਪਰੇ ਸੀ, ਹੁਣ ਹਰ ਥਾਂ ਮੌਜੂਦ ਦਿਸਦਾ ਹੈ ।
[ਵੇਖੋ, ੩੧੦੯]

**ਅਲਹੁ,** ਅੱਲਾ । ੩੧੧੯

**ਸਾਚੁ ਕਤੇਬ ਬਖਾਨੈ ਅਲਹੁ ਨਾਰਿ ਪੁਰਖੁ ਨਹੀ ਕੋਈ ॥**
**ਪਢੇ ਗੁਨੇ ਨਾਹੀ ਕਛੁ ਬਉਰੇ**
**ਜਉ ਦਿਲ ਮਹਿ ਖਬਰਿ ਨ ਹੋਈ ॥ ੨ ॥**

ਆਸਾ ਕਬੀਰ–੨੯, ਸਫ਼ਾ ੪੮੩

**ਭਾਵ :** (ਹੇ ਕਾਜ਼ੀ !) ਕਿਤਾਬਾਂ ਕਹਿੰਦੀਆਂ ਹਨ ਕਿ **ਅੱਲਾ** ਇਸਤ੍ਰੀ ਪੁਰਖ (ਦੋਵਾਂ ਵਿਚੋਂ) ਕੋਈ ਵੀ ਨਹੀਂ ਹੈ, ਉਹ 'ਸਚ' ਹੈ । ਹੇ ਬਉਰੇ ! ਤੂੰ ਪੜ੍ਹਦਾ ਹੈਂ, ਪਰ ਕੁਝ ਬੁਝਦਾ ਨਹੀਂ । ਇਸੇ ਲਈ ਤੇਰੇ ਦਿਲ ਵਿਚ ਸੋਝੀ ਨਹੀਂ ਹੁੰਦੀ ।

**ਮਤਲਬ :** ਕਾਜ਼ੀ ਪ੍ਰਤੀ ਕਬੀਰ ਜੀ ਦਾ ਉਪਦੇਸ਼ ਹੈ । ਕਿਤਾਬਾਂ ਕਹਿੰਦੀਆਂ ਹਨ :— ਅੱਲਾ 'ਸਚ' ਹੈ । ਤੁਸੀਂ ਇਸ ਨੂੰ ਕਹਿਣ ਮਾਤ੍ਰ ਹੀ ਗ੍ਰਹਿਣ ਕਰਦੇ ਹੋ ਅਮਲ ਨਹੀਂ ਕਰਦੇ । ਅਮਲ ਇਸ ਕਰਕੇ ਨਹੀਂ ਕਰ ਸਕਦੇ ਕਿ ਇਹ ਗੱਲ ਤੁਹਾਡੇ ਦਿਲ ਵਿਚ ਪੁੜਦੀ ਨਹੀਂ । ਜੇ ਵੀਚਾਰ ਦੁਆਰਾ ਰਿਦੈ ਵਿਚ ਇਹ ਗੱਲ ਬੈਠ ਜਾਏ ਤਾਂ ਪਤਾ ਲਗੇਗਾ ਕਿ ਅੱਲਾ ਸਾਰਿਆਂ ਦਿਲਾਂ (ਹਿੰਦੂ, ਮੁਸਲਮਾਨ ਸਭ ਦੇ) ਅੰਦਰ ਬੈਠਾ ਹੋਇਆ ਹੈ :—

**ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ ॥**
**ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ ॥ ੩ ॥**

ਆਸਾ ਕਬੀਰ–੨੯, ਸਫ਼ਾ ੪੮੩

**ਕਤੇਬ,** ਕਿਤਾਬ, ਕਿਤਾਬਾਂ, **ਵੇਖੋ (੧੫੭੧)** ।
[ਵੇਖੋ, ੩੧੦੯]

**ਅਲਹੁ,** ਅੱਲਾ । ੩੧੨੦

**ਬਾਬਾ ਅਲਹੁ ਅਗਮ ਅਪਾਰੁ ॥**
**ਪਾਕੀ ਨਾਈ ਪਾਕ ਥਾਇ**
**ਸਚਾ ਪਰਵਦਿਗਾਰੁ ॥ ੧ ॥ ਰਹਾਉ ॥**

ਸਿਰੀ. (ਅਸਟ.) ਮਹਲਾ ੧–੧, ਸਫ਼ਾ ੫੩

**ਵੇਖੋ, ਅਗਮ (੧੮੫੬)**

[ਵੇਖੋ, ੩੧੦੯]

**ਅਲਕਾਇਆ,** ਆਲਸ ਕਰ ਜਾਂਦਾ ਹੈਂ। ੩੧੨੧

**ਗੰਧਣ ਵੈਣ ਸੁਣਹਿ ਉਰਝਾਵਹਿ**
**ਨਾਮੁ ਲੈਤ ਅਲਕਾਇਆ ॥**
**ਨਿੰਦ ਚਿੰਦ ਕਉ ਬਹੁਤੁ ਉਮਾਹਿਓ**
**ਬੂਝੀ ਉਲਟਾਇਆ ॥ ੨ ॥**

ਆਸਾ ਮਹਲਾ ੫–੧੨੫, ਸਫ਼ਾ ੪੦੨

**ਵੇਖੋ, ਉਮਾਹਿਓ (੫੪੮)**

[ਅਲਕਾਇਆ = ਅਲਸਾਇਆ ; ਵੇਖੋ, ੩੧੦੮]

**ਅਲਕਾਈਐ,** ਆਲਸ ਕਰੀਏ, ਸੁਸਤੀ ਕਰੀਏ, ਦੇਰ ਕਰੀਏ। ੩੧੨੨

**ਅਪਨੇ ਕਾਜ ਕਉ ਕਿਉ ਅਲਕਾਈਐ ॥**
**ਜਿਤੁ ਸਿਮਰਨਿ ਦਰਗਹ ਮੁਖੁ ਊਜਲ**
**ਸਦਾ ਸਦਾ ਸੁਖੁ ਪਾਈਐ ॥ ੧ ॥ ਰਹਾਉ ॥**

ਸੋਰਠਿ ਮਹਲਾ ੫–੮੩, ਸਫ਼ਾ ੬੨੯

**ਭਾਵ :** ਆਪਣੇ (ਹਰੀ ਸਿਮਰਨ ਦੇ) ਕੰਮ ਵਿਚ ਕਿਉਂ **ਆਲਸ ਕਰੀਏ** ? ਜਿਸ ਸਿਮਰਨ ਨਾਲ ਦਰਗਾਹ ਵਿਚ ਮੁਖ ਉੱਜਲਾ ਹੁੰਦਾ ਹੈ ਅਤੇ ਸਦਾ ਸਦਾ ਸੁਖ ਪਾਈਦਾ ਹੈ।
[ਵੇਖੋ, ੩੧੨੧]

**ਅਲੰਕਾਰ,** ਗਹਿਣੇ। ੩੧੨੩

**ਓਇ ਜੁ ਬੀਚ ਹਮ ਤੁਮ ਕਛੁ ਹੋਤੇ**
**ਤਿਨ ਕੀ ਬਾਤ ਬਿਲਾਨੀ ॥**
**ਅਲੰਕਾਰ ਮਿਲਿ ਥੈਲੀ ਹੋਈ ਹੈ**
**ਤਾ ਤੇ ਕਨਿਕ ਵਖਾਨੀ ॥ ੩ ॥**

ਧਨਾਸ. ਮਹਲਾ ੫–੫, ਸਫ਼ਾ ੬੭੨

ਵੇਖੋ, ਓਇ (੮੨੦)

**ਅਲੰਕਾਰ,** "ਅਲੰਕਾਰ" ਸ਼ਬਦ "ਅਲ੍" ਧਾਤੂ ਤੋਂ ਬਣਿਆ ਹੈ, ਇਸ ਦੇ ਅਰਥ ਹਨ — ਭੂਸ਼ਿਤ ਕਰਨਾ, ਸਜਾਉਣਾ, ਗਹਿਣੇ ਪਾਉਣਾ। ਸ਼ਬਦ ਤੇ ਅਰਥ ਦੇ ਵਰਣਨ ਕਰਨ ਦੀ ਉਹ ਨੀਤੀ ਜੋ ਕਾਵਿ ਦੀ ਸ਼ੋਭਾ ਵਧਾਵੇ।

"ਅਲੰਕਾਰ" ਪਦ ਵਿਚ "ਅਲਮ੍" ਅਤੇ "ਕਾਰ" ਦੋ ਸ਼ਬਦ ਹਨ। "ਅਲਮ੍" ਦੇ ਮੁਖ ਅਰਥ ਹਨ — ਭੂਸ਼ਣ, ਪਰਯਾਪਤ, ਪੂਰਣ। ਇਸ ਲਈ 'ਅਲੰਕਾਰ' ਦੇ ਮੁਖ ਰੂਪ ਵਿਚ ਦੋ ਅਰਥ ਮੰਨੇ ਗਏ ਹਨ :—

੧ — ਉਹ ਸ਼ਬਦ-ਯੋਜਨਾ ਜਾਂ ਵਰਣਨ ਨੀਤੀ ਜਿਸ ਨਾਲ ਵਾਕ ਵਿਚ ਵਿਸ਼ੇਸ਼ ਚਮਤਕਾਰ ਜਾਂ ਰੋਚਕਤਾ ਆ ਜਾਏ।

੨ — ਉਹ ਵਰਣਨ ਢੰਗ ਜੋ ਰਚਨਾ ਦੇ ਸੁਹੱਪਣ ਵਿਚ ਵਾਧਾ ਕਰੇ।

ਜਿਸ ਤਰ੍ਹਾਂ ਗਹਿਣੇ ਕਿਸੇ ਇਸਤ੍ਰੀ ਦੀ ਸੁੰਦਰਤਾ ਵਧੇਰੇ ਪ੍ਰਤੀਤ ਕਰਾਉਂਦੇ ਹਨ ਇਸੇ ਤਰ੍ਹਾਂ ਅਲੰਕਾਰ ਕਾਵਿ ਦੀ ਖ਼ੂਬਸੂਰਤੀ ਵਿਚ ਵਾਧਾ ਕਰਦੇ ਹਨ।

ਅਲੰਕਾਰ ਕਵਿਤਾ ਦਾ ਗਹਿਣਾ ਹਨ। ਇਨ੍ਹਾਂ ਦੁਆਰਾ ਪ੍ਰਗਟਾਉ ਵਿਚ ਸਪਸ਼ਟਤਾ, ਭਾਵ ਵਿਚ ਇਕਾਗਰਤਾ ਅਤੇ ਪ੍ਰਭਾਵਸ਼ੀਲਤਾ ਅਤੇ ਭਾਸ਼ਾ ਵਿਚ ਸੁੰਦਰਤਾ ਆ ਜਾਂਦੀ ਹੈ। ਕਿਸੇ ਵੀ ਰਚਨਾ ਵਿਚ "ਸ਼ਬਦ" ਅਤੇ "ਅਰਥ" ਗੁਣ ਹੁੰਦ ਹਨ। ਕਾਵਿ ਵਿਚ ਸ਼ਬਦ ਸਾਧਨ ਅਤੇ ਅਰਥ ਸਾਧਨ-ਯੋਗ ਹੁੰਦਾ ਹੈ। ਕਿਧਰੇ ਸ਼ਬਦ ਵਿਚ ਵਿਸ਼ੇਸ਼ ਚਮਤਕਾਰ ਦਿਖਾਈ ਦਿੰਦਾ ਹੈ ਕਿਧਰੇ ਅਰਥ ਵਿਚ। ਕਿਤੇ ਕਿਤੇ ਸ਼ਬਦ ਅਤੇ ਅਰਥ ਦੋਹਾਂ ਵਿਚ। ਇਸ ਲਿਹਾਜ਼ ਨਾਲ ਅਲੰਕਾਰਾਂ ਨੂੰ ਤਿੰਨ ਭਾਗਾਂ ਵਿਚ ਵੰਡਿਆ ਗਿਆ ਹੈ।

(ੳ) **ਸ਼ਬਦ ਅਲੰਕਾਰ,** ਜਿਥੇ ਸ਼ਬਦਾਂ ਵਿਚ ਚਮਤਕਾਰ ਪਾਇਆ ਜਾਵੇ। ਯਥਾ :—

ਅਨੁਪ੍ਰਾਸ, ਵਕ੍ਰੋਕ੍ਤਿ, ਯਮਕ ਆਦਿ। ਇਸ ਦੇ ਮੁਖ ਭੇਦ ਦਸ ਹਨ।

(ਅ) **ਅਰਥ ਅਲੰਕਾਰ**, ਜਿਥੇ ਸ਼ਬਦਾਂ ਦੇ ਅਰਥਾਂ ਵਿਚ ਵਿਲੱਖਣਤਾ ਪਾਈ ਜਾਵੇ, ਜਿਵੇਂ :—

ਉਪਮਾ, ਰੂਪਕ, ਉਤਪ੍ਰੇਕਸ਼ਾ, ਅਤਿਸ਼ਯੋਕਤਿ, ਵਯਤਿਰੇਕ ਆਦਿ। ਇਸ ਦੇ ਮੁਖ ਭੇਦ ਸੌ ਦੇ ਕਰੀਬ ਹਨ।

(ੲ) **ਉਦਭਾ ਅਲੰਕਾਰ (ਉਭਯ ਅਲੰਕਾਰ)**, ਜਿਥੇ ਇਕ ਤੋਂ ਅਧਿਕ ਅਲੰਕਾਰ ਵਰਤੇ ਜਾਣ। ਇਸ ਦੇ ਦੋ ਭੇਦ ਹਨ :—

(i) **ਮੰਕਰ ਅਲੰਕਾਰ,** ਜਿਥੇ ਦੋ ਜਾਂ ਦੋ ਤੋਂ ਵਧੇਰੇ ਅਲੰਕਾਰ ਦੁੱਧ ਅਤੇ ਪਾਣੀ ਵਾਂਗ ਮਿਲੇ ਹੋਏ ਹੋਣ। ਜਿਵੇਂ :—

**ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਈਐ ਭਾਗਿ ॥**
**ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥ ੧੩੧ ॥**

ਸਲੋਕ ਕਬੀਰ, ਸਫ਼ਾ ੧੩੭੧

(ii) **ਸੰਸ੍ਰਿਸ਼੍ਟਿ ਅਲੰਕਾਰ,** ਜਿਥੇ ਅਨੇਕ ਅਲੰਕਾਰ ਮਿਲੇ ਹੋਏ ਵੀ ਵਖ ਵਖ ਭਾਸਣ। ਜਿਵੇਂ :—

**ਖੀਰ ਸਮਾਨਿ ਸਾਗੁ ਮੈ ਪਾਇਆ**
**ਗੁਨ ਗਾਵਤ ਰੈਨਿ ਬਿਹਾਨੀ ॥ ... ॥ ੨ ॥**

ਮਾਰੂ ਕਬੀਰ–੯, ਸਫ਼ਾ ੧੧੦੫

ਇਸ ਉਦਾਹਰਣ ਵਿਚ "ਸਮਾਨਿ" ਅਤੇ "ਸਾਗੁ" ਸ਼ਬਦਾਂ ਵਿਚ "ਗੁਨ" ਅਤੇ "ਗਾਵਤ" ਸ਼ਬਦਾਂ ਵਿਚ ਅਨੁਪ੍ਰਾਸ ਅਲੰਕਾਰ ਹੈ ।

**ਸ੍ਰੀ ਗੁਰੂ ਗ੍ਰੰਥ ਸਾਹਿਬ** ਸਾਹਿਤ ਦਾ ਅਗਾਧ ਸਮੁੰਦਰ ਹੈ । ਇਸ ਦਾ ਕਾਵਿ ਅਲੰਕਾਰਾਂ ਦੁਆਰਾ ਭਲੀ ਭਾਂਤ ਭੂਸ਼ਿਤ ਹੈ । (ਵਿਸਥਾਰ ਲਈ ਵੇਖੋ, **ਗੁਰੁਸ਼ਬਦਾਲੰਕਾਰ**, ਭਾਈ ਕਾਨ੍ਹ ਸਿੰਘ, ਅੰਮ੍ਰਿਤਸਰ, ੧੯੨੪ ਈ.) ।

[ਸੰਸ. अलंकार: (**ਅਲੰਕਾਰ**:), ਸਜਾਵਟ, ਆਭੂਸ਼ਣ, ਗਹਿਣੇ ।]

**ਅਲੰਖ,** ਅਲੱਖ ਪਰਮਾਤਮਾ । ੩੧੨੪

**ਨਾਨਕ ਹਉ ਹਉ ਕਰਤੇ ਖਪਿ ਮੁਏ ਖੂਹਣਿ ਲਖ ਅਸੰਖ ॥**
**ਸਤਿਗੁਰ ਮਿਲੇ ਸੁ ਉਬਰੇ ਸਾਚੈ ਸਬਦਿ ਅਲੰਖ ॥ ੧੦ ॥**

ਸਲੋਕ (ਵਧੀਕ.) ਮਹਲਾ ੩, ਸਫ਼ਾ ੧੪੧੩

**ਭਾਵ :** ਮੈਂ ਮੈਂ ਕਰਦੇ (ਹੰਕਾਰ ਵਿਚ) ਲੱਖਾਂ ਅਸੰਖਾਂ, ਖੂਹਣੀਆਂ (ਦੀਆਂ ਖੂਹਣੀਆਂ) ਖਪਦੇ ਮਰ ਗਏ । ਜੋ ਮਨੁੱਖ ਸਤਿਗੁਰੂ ਨੂੰ ਮਿਲ ਪਏ ਉਹ ਸਚੇ ਸ਼ਬਦ ਦੀ ਕਮਾਈ ਦੁਆਰਾ **ਅਲੱਖ ਪਰਮਾਤਮਾ** ਨੂੰ ਮਿਲ ਪਏ, ਉਹ ਬਚ ਗਏ ।

**ਖੂਹਣਿ,** ਖੂਹਣੀ, **ਵੇਖੋ, ਅਸੰਖ (੧੪੩੭)** ।

[ਵੇਖੋ, ੩੧੨੫]

**ਅਲਖੰ,** ਅਲੱਖ, ਜੋ ਲਖਿਆ ਨਹੀਂ ਜਾ ਸਕਦਾ । ੩੧੨੪ (ੳ)

**ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ**
**ਜਹ ਦੇਖਾ ਤਹ ਸੋਈ ॥ ... ॥ ੫੯ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੪

**ਭਾਵ :** ਉਸ ਸ਼ਬਦ ਦਾ ਵਾਸਾ ਨਿਰੰਤਰ ਹੈ ਪਰ ਉਹ **ਲਖਿਆ ਨਹੀਂ ਜਾ ਸਕਦਾ** (ਫਿਰ ਉਹ ਐਸਾ ਵਿਆਪਕ ਹੈ ਕਿ) ਜਿਥੇ ਦੇਖਦਾ ਹਾਂ ਉਥੇ ਹੀ ਮੌਜੂਦ ਹੈ ।

**ਨੋਟ :** ਅਗਲੀ ਤੁਕ ਦੇ ਭਾਵ ਅਤੇ ਮਤਲਬ ਲਈ ਵੇਖੋ, **ਅਕਲ ਕਲਾਧਰ (੧੭੦੦)** ।

**ਮਤਲਬ :** ਅੰਕ ੫੮ ਵਿਚ ਪ੍ਰਸ਼ਨ ਹੈ :—

**ਸੁ ਸਬਦ ਕਾ ਕਹਾ ਵਾਸੁ ਕਥੀਅਲੇ**
**ਜਿਤੁ ਤਰੀਐ ਭਵਜਲੁ ਸੰਸਾਰੋ ॥**

ਉਪਰਲੀ ਤੁਕ ਵਿਚ ਇਸ ਦਾ ਉੱਤਰ ਗੁਰੂ ਜੀ ਨੇ ਦਿਤਾ ਹੈ ।

[ਵੇਖੋ, ੩੧੨੫]

**ਅਲਖ,** ਜੋ ਮਨ ਇੰਦ੍ਰੀਆਂ ਕਰਕੇ ਲਖਿਆ ਨਾ ਜਾਵੇ, ਜੋ ਸਾਡੀ ਸਮਝ ਤੋਂ ਉਪਰ ਹੋਵੇ । ੩੧੨੫

**ਭਾਈ ਰੇ ਸਾਚੀ ਸਤਿਗੁਰ ਸੇਵ ॥**
**ਸਤਿਗੁਰ ਤੁਠੈ ਪਾਈਐ**
**ਪੂਰਨ ਅਲਖ ਅਭੇਵ ॥ ੧ ॥ ਰਹਾਉ ॥**

ਸਿਰੀ. ਮਹਲਾ ੫-੧੦੦, ਸਫ਼ਾ ੫੩

**ਵੇਖੋ, ਅਭੇਵ (੨੮੯੦)**

[**ਸੰਸ.** अलक्ष्य, ਅਦਿਖ, ਅਗਿਆਤ, ਚਿੰਨ ਰਹਿਤ ;
**ਪ੍ਰਾ.** अलक्ख (**ਅਲਕ੍ਖ**) ;
**ਹਿੰਦੀ,** अलख (**ਅਲਖ**), ਅਦ੍ਰਿਸ਼ਜ, ਅਗੋਚਰ ।]

**ਅਲਖ,** ਅਲਖ । ੩੧੨੬

**ਪਉੜੀ ॥**
**ਅਕਲ ਕਲਾ ਨਹ ਪਾਈਐ ਪ੍ਰਭੁ ਅਲਖ ਅਲੇਖੰ ॥**
**ਖਟੁ ਦਰਸਨ ਭ੍ਰਮਤੇ ਫਿਰਹਿ**
**ਨਹ ਮਿਲੀਐ ਭੇਖੰ ॥ ... ॥ ੧੩ ॥**

ਮਾਰੂ ਡਖਣੇ (ਵਾਰ) ਮਹਲਾ ੫, ਸਫ਼ਾ ੧੦੯੮-੯੯

**ਭਾਵ :** ਪਰਮਾਤਮਾ ਬਾਬਤ ਕਿਹਾ ਹੈ ਕਿ ਉਹ "**ਅਕਲ ਕਲਾ ਭਰਪੂਰਿ**" ਹੈ । ਦੇਖੋ ਪਰਚੀ ਨੰਬਰ (**੧੬੯੯**) ਜਿਸ ਦਾ ਤਾਤਪਰਜ ਹੈ ਕਿ ਉਹ ਸਭ ਵਿਚ ਅੰਸ਼ ਰੂਪ ਹੁੰਦਾ ਹੋਇਆ ਫਿਰ ਸੰਪੂਰਨ ਰਹਿੰਦਾ ਹੈ । "**ਅਕਲ ਕਲਾ ਭਰਪੂਰਿ**" ਵਿਚ 'ਅਕਲ' ਤੋਂ ਭਾਵ ਇਹ ਹੈ ਕਿ ਉਹ ਸੰਪੂਰਨ ਹੈ, ਹੁਣ ਐਸੇ ਸੰਪੂਰਨ ਨੂੰ ਕਿਸ ਤਰ੍ਹਾਂ ਪ੍ਰਾਪਤ ਕਰੀਏ ? ਦੁਨੀਆਂ ਵਿਚ ਜੋ ਵੀ ਉਪਾਇ ਉਪਲਬਧ ਹਨ ਉਹ ਸਾਰੇ ਦੇ ਸਾਰੇ ਉਸ ਦੇ ਸਰਗੁਣ ਸਰੂਪ ਦੀ ਅੰਸ਼ ਮਾਤ੍ਰ ਪ੍ਰਾਪਤੀ ਦੇ ਯਤਨ ਹਨ । ਇਨ੍ਹਾਂ ਸਥੂਲ ਅੰਸ਼ਾਂ ਦੇ ਜ਼ਰੀਏ ਉਸ ਸੂਖਮ ਸੰਪੂਰਨ ਨੂੰ ਨਹੀਂ ਪਾ ਸਕੀਦਾ । ਉਹ ਪ੍ਰਭੂ ਹਰ ਪ੍ਰਕਾਰ **ਅਲਖ ਹੈ,** ਅਲੇਖ ਹੈ । ਸਾਧੂ ਲੋਕ ਜੋ ਖਟ ਦਰਸ਼ਨ ਭੇਖੀ ਹਨ, ਉਹ ਭੌਂਦੇ ਰਹਿੰਦੇ ਹਨ । ਪਰਮਾਤਮਾ ਕਿਸੇ ਭੇਖ ਦੁਆਰਾ ਪ੍ਰਾਪਤ ਨਹੀਂ ਹੁੰਦਾ ।

**ਖਟੁ ਦਰਸਨ,** ਵੇਖੋ, (**੧੪੫੦-ੳ**), ਇਸ ਸੰਬੰਧੀ ਆਮ ਰਵਾਇਤ ਹੈ :—

**ਜੋਗੀ ਜੰਗਮ ਸੇਵੜਾ ਸੰਨਿਆਸੀ ਦਰਵੇਸ ।**
**ਛਟਾ ਦਰਸ਼ਨ ਬ੍ਰਹਮ ਦਾ ਜਿਸਮੇ ਮੀਨ ਨਾ ਮੇਖ ।**

[ਵੇਖੋ, ੩੧੨੫]

**ਅਲਖ,** ਅਲਖ । ੩੧੨੭

ਅਗਮ ਅਗੋਚਰ ਅਲਖ ਅਪਾਰਾ ਚਿੰਤਾ ਕਰਹੁ ਹਮਾਰੀ ॥
ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ
ਘਟਿ ਘਟਿ ਜੋਤਿ ਤੁਮ੍ਾਰੀ ॥ ੨ ॥

ਬਿਲਾ. ਮਹਲਾ ੧-੨, ਸਫ਼ਾ ੭੯੫

ਵੇਖੋ, ਅਗੋਚਰ (੧੯੫੨)

[ਵੇਖੋ, ੩੧੨੫]

**ਅਲਖ,** ਅਲਖ । ੩੧੨੮

ਹਰਿ ਦਰੁ ਸੇਵੇ ਅਲਖ ਅਭੇਵੇ
ਨਿਹਚਲੁ ਆਸਣੁ ਪਾਇਆ ॥
ਤਹ ਜਨਮ ਨ ਮਰਣੁ ਨ ਆਵਣ ਜਾਣਾ
ਸੰਸਾ ਦੂਖੁ ਮਿਟਾਇਆ ॥ ... ॥ ੩ ॥

ਸਿਰੀ. (ਛੰਤ) ਮਹਲਾ ੫-੨, ਸਫ਼ਾ ੭੯

ਵੇਖੋ, ਅਭੇਵੇ (੨੮੯੯)

[ਵੇਖੋ, ੩੧੨੫]

**ਅਲਖ,** ਅਲਖ ਹੈ । ੩੧੨੯

ਪਉੜੀ ॥ ...
ਮਹਿਮਾ ਕਹੀ ਨ ਜਾਇ ਗੁਰ ਸਮਰਥ ਦੇਵ ॥
ਗੁਰ ਪਾਰਬ੍ਰਹਮ ਪਰਮੇਸੁਰ ਅਪਰੰਪਰ ਅਲਖ ਅਭੇਵ ॥ ੧੬ ॥

ਗੂਜਰੀ (ਵਾਰ) ਮਹਲਾ ੫, ਸਫ਼ਾ ੫੨੨

ਵੇਖੋ, ਅਪਰੰਪਰ (੨੬੪੮)

[ਵੇਖੋ, ੩੧੨੫]

**ਅਲਖ,** ਅਲਖ, ਸਮਝ ਤੋਂ ਪਰੇ । ੩੧੩੦

ਮਨ ਸੋ ਸੇਵੀਐ ਹਾਂ ॥
ਅਲਖ ਅਭੇਵੀਐ ਹਾਂ ॥ ... ॥ ੨ ॥

ਆਸਾ (ਆਸਾਵ.) ਮਹਲਾ ੫-੧੫੯, ਸਫ਼ਾ ੪੧੦

ਵੇਖੋ, ਅਭੇਵੀਐ (੨੮੯੮)

[ਵੇਖੋ, ੩੧੨੫]

**ਅਲਖ,** ਜਾਣੇ ਜਾਣ ਤੋਂ ਪਰੇ,
ਸਮਝ ਸੋਚ ਤੋਂ ਪਰੇ । ੩੧੩੧

ਅਗਨਤ ਅਪਾਰੁ ਅਲਖ ਨਿਰੰਜਨ
ਜਿਹ ਸਭ ਜਗੁ ਭਰਮਾਇਓ ॥
ਸਗਲ ਭਰਮ ਤਜਿ ਨਾਨਕ ਪ੍ਰਾਣੀ
ਚਰਨਿ ਤਾਹਿ ਚਿਤੁ ਲਾਇਓ ॥ ੩ ॥

ਬਿਹਾਗ. ਮਹਲਾ ੯-੨, ਸਫ਼ਾ ੫੩੭

ਵੇਖੋ, ਅਗਨਤ (੧੮੧੭)

[ਵੇਖੋ, ੩੧੨੫]

**ਅਲਖ,** ਅਲਖ । ੩੧੩੨

ਚਾਰਿ ਪਦਾਰਥ ਹਰਿ ਕੀ ਸੇਵਾ ॥
ਪਾਰਜਾਤੁ ਜਪਿ ਅਲਖ ਅਭੇਵਾ ॥
ਕਾਮੁ ਕ੍ਰੋਧੁ ਕਿਲਬਿਖ ਗੁਰਿ ਕਾਟੇ
ਪੂਰਨ ਹੋਈ ਆਸਾ ਜੀਉ ॥ ੩ ॥

ਮਾਝ ਮਹਲਾ ੫-੪੭, ਸਫ਼ਾ ੧੦੮

ਵੇਖੋ, ਅਭੇਵਾ (੨੮੯੪)

[ਵੇਖੋ, ੩੧੨੫]

**ਅਲਖ,** ਅਲਖ । ੩੧੩੩

ਮੇਰੇ ਮਨ ਸੇਵਹੁ ਅਲਖ ਨਿਰੰਜਨ ਨਰਹਰਿ
ਜਿਤੁ ਸੇਵਿਐ ਲੇਖਾ ਛੁਟੀਐ ॥
ਜਨ ਨਾਨਕ ਹਰਿ ਪ੍ਰਭਿ ਪੂਰੇ ਕੀਏ
ਖਿਨੁ ਮਾਸਾ ਤੋਲੁ ਨ ਘਟੀਐ ॥ ੫ ॥

ਗਉੜੀ ਮਹਲਾ ੪-੫੭, ਸਫ਼ਾ ੧੭੦

**ਭਾਵ :** ਹੇ ਮੇਰੇ ਮਨ ! ਨਰਹਰੀ ਦੀ ਸੇਵਾ ਕਰੋ, ਜੋ ਮਾਇਆ ਰਹਿਤ ਹੈ, **ਅਲਖ** ਹੈ, ਜਿਸ ਦੀ ਸੇਵਾ ਕਰਨੇ ਕਰਕੇ (ਕੀਤੇ ਕਰਮਾਂ ਦਾ) ਲੇਖਾ ਹੀ ਛੁਟ ਜਾਂਦਾ ਹੈ। (ਐਉਂ) ਹੇ ਨਾਨਕ ! ਜੋ ਜਨ ਹਰੀ ਪ੍ਰਭੂ ਨੇ ਪੂਰੇ ਕਰ ਲਏ ਹਨ (ਅਪਣੇ ਨਾਲ ਮੇਲ ਲਏ ਹਨ ਓਹਨਾਂ ਦਾ ਫਿਰ) ਖਿਨ ਭਰ ਲਈ ਵੀ ਮਾਸ਼ਾ (ਮਾਤ੍ਰ) ਤੋਲ ਨਹੀਂ ਘਟਦਾ। (**ਸੰਥਯਾ**, ਸਫ਼ਾ ੧੧੨੨)

**ਨਿਰੰਜਨ,** ਮਾਇਆ ਤੋਂ ਰਹਿਤ ।

**ਨਰਹਰਿ,** ਨਰ ਸਿੰਘ, ਨਰਾਂ ਤੋਂ ਉੱਤਮ, ਬਲਵਾਨ, ਸ੍ਰੇਸ਼ਟ ਤੇ ਸਮਰਥ, ਵਾਹਿਗੁਰੂ ।

[ਵੇਖੋ, ੩੧੨੫]

**ਅਲਖ,** ਅਲਖ । ੩੧੩੪

**ਗਿਆਨ ਧਿਆਨ ਸਗਲੇ ਸਭਿ ਜਪ ਤਪ**
**ਜਿਸੁ ਹਰਿ ਹਿਰਦੈ ਅਲਖ ਅਭੇਵਾ ॥**
**ਨਾਨਕ ਰਾਮ ਨਾਮਿ ਮਨੁ ਰਾਤਾ**
**ਗੁਰਮਤਿ ਪਾਏ ਸਹਜ ਸੇਵਾ ॥ ੫ ॥**

ਆਸਾ ਮਹਲਾ ੧-੨੨, ਸਫ਼ਾ ੩੫੬

**ਵੇਖੋ, ਅਭੇਵਾ (੨੮੯੫)**

[ਵੇਖੋ, ੩੧੨੫]

**ਅਲਖ,** ਅਲਖ । ੩੧੩੫

**ਸਚੁ ਕਰਣੀ ਅਭ ਅੰਤਰਿ ਸੇਵਾ ॥**
**ਮਨੁ ਤ੍ਰਿਪਤਾਸਿਆ ਅਲਖ ਅਭੇਵਾ ॥ ੩ ॥**

ਗਉੜੀ (ਅਸਟ.) ਮਹਲਾ ੧-੮, ਸਫ਼ਾ ੨੨੪

**ਵੇਖੋ, ਅਭ (੨੮੨੮)**

[ਵੇਖੋ, ੩੧੨੫]

**ਅਲਖ,** ਹੇ ਨਾ ਲਖੇ ਜਾ ਸਕਣ ਵਾਲੇ ! ੩੧੩੬

**ਸਾਚੇ ਸਾਹਿਬ ਅਲਖ ਅਭੇਵ ॥**
**ਨਾਨਕ ਲਾਇਆ ਲਾਗਾ ਸੇਵ ॥ ੪ ॥**

ਆਸਾ ਮਹਲਾ ੫-੨੦, ਸਫ਼ਾ ੩੭੬

**ਵੇਖੋ, ਅਭੇਵ (੨੯੯੧)**

[ਵੇਖੋ, ੩੧੨੫]

**ਅਲਖ,** ਅਲਖ । ੩੧੩੭

**ਤੂ ਸਚਾ ਸਿਰਜਣਹਾਰੁ ਅਲਖ ਸਿਰੰਦਿਆ ਜੀਉ ॥**
**ਏਕੁ ਸਾਹਿਬੁ ਦੁਇ ਰਾਹ ਵਾਦ ਵਧੰਦਿਆ ਜੀਉ ॥**
**ਦੁਇ ਰਾਹ ਚਲਾਏ ਹੁਕਮਿ ਸਬਾਏ**
**ਜਨਮਿ ਮੁਆ ਸੰਸਾਰਾ ॥**
**ਨਾਮ ਬਿਨਾ ਨਾਹੀ ਕੋ ਬੇਲੀ**
**ਬਿਖੁ ਲਾਦੀ ਸਿਰਿ ਭਾਰਾ ॥ ... ॥ ੩ ॥**

ਧਨਾਸ. (ਛੰਤ) ਮਹਲਾ ੧-੨, ਸਫ਼ਾ ੬੮੮

**ਭਾਵ :** ਹੇ ਪ੍ਰਭੂ ! ਤੂੰ ਸਚਾ ਸਿਰਜਣਹਾਰ ਹੈਂ, **ਅਲਖ ਹੈਂ,** ਪੈਦਾ ਕਰਨ ਵਾਲਾ ਹੈਂ । ਸਾਹਿਬ ਇਕ ਹੈ (ਪਰ ਮਨੁੱਖ) ਦੋ ਰਾਹਾਂ ਤੇ ਚਲਣ ਕਾਰਨ ਝਗੜਿਆਂ ਵਿਚ ਪੈ ਕੇ ਉਲਝ ਰਹੇ ਹਨ । ਇਹ ਦੋਵੇਂ ਰਾਹ (ਪ੍ਰਭੂ) ਨੇ ਆਪ ਚਲਾਏ ਹਨ । ਸੰਸਾਰ ਦੇ ਸਾਰੇ ਜੀਵ ਉਸ ਦੇ ਹੁਕਮ ਵਿਚ ਜੰਮਦੇ ਮਰਦੇ ਹਨ । ਨਾਮ ਤੋਂ ਇਲਾਵਾ ਮਨੁੱਖ ਦਾ ਕੋਈ ਸਾਥੀ ਨਹੀਂ (ਪਰ ਮਨੁੱਖ ਦੁਨੀਆਂ ਦੇ ਧੰਦਿਆਂ ਵਿਚ ਖਚਤ ਹੋ ਕੇ) ਆਪਣੇ ਸਿਰ ਉਤੇ ਬਿਖ (ਪਾਪਾਂ) ਦਾ ਭਾਰ ਲਦ ਰਿਹਾ ਹੈ ।

**ਦੁਇ ਰਾਹ,** ਦੋ ਰਾਹ । ਗੁਰੂ ਜੀ ਦੋ ਰਾਹ ਦਾ ਜ਼ਿਕਰ ਕਰ ਰਹੇ ਹਨ ਜੋ ਪ੍ਰਚਲਤ ਹਨ । ਉਹ ਦੋ ਰਸਤੇ ਕਿਹੜੇ ਹਨ ? ਇਕ ਹੈ ਕਰਮ ਮਾਰਗ ਅਤੇ ਦੂਜਾ ਸੰਨਿਆਸ ਮਾਰਗ । ਕਰਮ ਮਾਰਗ ਉਹ ਰਸਤਾ ਹੈ ਜੋ ਕਰਮ ਕਾਂਡ ਦੇ ਅੰਤਰਗਤ ਹੈ । ਇਸ ਵਿਚ ਯੱਗ, ਹਵਨ, ਦੇਵਤੇ ਦੀ ਉਪਾਸਨਾ ਵਿਧੀ ਆਦਿਕ ਆ ਜਾਂਦੇ ਹਨ । ਕਰਮਕਾਂਡ ਦੇ ਆਡੰਬਰ ਬਹੁਤ ਘਨੇਰੇ ਹਨ । ਇਸ ਦੀ ਵਿਸ਼ਾਲਤਾ ਵਿਚ, ਤੀਰਥ, ਵਰਤ, ਆਦਿਕ ਹੋਰ ਅਨੇਕ ਸਥੂਲ ਅੰਗ ਪਿਛੋਂ ਸ਼ਾਮਿਲ ਹੋ ਗਏ ਹਨ ।

ਦੂਜਾ ਰਸਤਾ ਸੰਨਿਆਸ ਮਾਰਗ ਹੈ । ਇਹ ਅਤੀਤਾਂ ਦਾ ਰਾਹ ਹੈ, ਵਿਰਕਤ ਲੋਗ ਇਸੇ ਨੂੰ ਅਪਨਾਉਂਦੇ ਹਨ । ਇਸ ਵਿਚ ਮੁੱਖ ਗੱਲ ਇਹੋ ਹੈ ਕਿ ਕਰਮਕਾਂਡ ਦੇ ਵਿਧੀ ਨਿਖੇਧ ਨੂੰ ਛੱਡ ਕੇ ਤਿਆਗ ਅਤੇ ਵਿਵੇਕ ਦਾ ਅਭਿਆਸ । ਕਰਮਕਾਂਡੀਆਂ ਦਾ ਅਤੇ ਸੰਨਿਆਸੀਆਂ ਦਾ ਆਪਸ ਵਿਚ ਵਾਦ-ਵਿਵਾਦ ਰਹਿੰਦਾ ਹੈ । ਮੰਡਨ ਮਿਸ਼ਰ ਅਤੇ ਸ਼ੰਕਰਾਚਾਰਯ ਦਾ ਸ਼ਾਸਤਰਾਰਥ ਇਸੇ ਗੱਲ ਦਾ ਸੂਚਕ ਹੈ । ਪਿਛੋਂ ਕਈ ਸ਼ਾਸਤ੍ਰਵੇਤਾ ਹੋਏ ਹਨ, ਜਿਨ੍ਹਾਂ ਕੋਸ਼ਿਸ਼ ਕੀਤੀ ਕਿ ਕਰਮ ਅਤੇ ਗਿਆਨ ਦਾ ਵਿਰੋਧ ਹਟਾ ਕੇ ਇਕ ਸਾਂਝਾ ਤਰੀਕਾ ਇਖਤਿਆਰ ਕੀਤਾ ਜਾਏ । ਇਸ ਉੱਦਮ ਦੇ ਫਲਸਰੂਪ ਐਸੇ ਪੁਸਤਕ ਰਚੇ ਗਏ, ਜੈਸੇ ਕਿ **"ਕਰਮ ਗਿਆਨ ਸਮੁਚਯ"** । ਪਰ ਗੁਰੂ ਜੀ ਜਿਸ ਗੱਲ ਵਲ ਸੰਕੇਤ ਕਰ ਰਹੇ ਹਨ, ਉਹ ਹੋਰ ਹੈ । ਉਹ ਕਰਮ ਅਤੇ ਸੰਨਿਆਸ ਦੇ ਦੋ ਰਾਹਾਂ ਤੋਂ ਵਖਰਾ ਤੀਸਰੇ ਰਸਤੇ ਵੱਲ ਇਸ਼ਾਰਾ ਹੈ । ਇਹ ਤੀਜਾ ਰਸਤਾ ਹੈ "ਨਾਮ ਦੁਆਰਾ ਲਿਵ ਲਗਾ ਕੇ ਪ੍ਰਭੂ ਦੀ ਪ੍ਰੇਮਾ-ਭਗਤੀ ।" ਉਨ੍ਹਾਂ ਕਿਹਾ, ਇਹ ਦੋ ਰਾਹ ਤਾਂ ਪਰਸਪਰ ਵਾਦ-ਵਿਵਾਦ ਵਧਾਉਂਦੇ ਹਨ (ਕੇਵਲ ਤੀਜਾ ਰਾਹ ਹੈ, ਜਿਸ ਤੋਂ ਅਸਲੀ ਸਹਾਇਤਾ ਮਿਲਦੀ ਹੈ) । ਯਥਾ :—

**... ਦੁਇ ਰਾਹ ਵਾਦ ਵਧੰਦਿਆ ਜੀਉ ॥ ...**
**ਨਾਮ ਬਿਨਾ ਨਾਹੀ ਕੋ ਬੇਲੀ**
**ਬਿਖੁ ਲਾਦੀ ਸਿਰਿ ਭਾਰਾ ॥ ... ॥ ੩ ॥**

ਧਨਾਸ. (ਛੰਤ) ਮਹਲਾ ੧-੨, ਸਫ਼ਾ ੬੮੮

ਇਨ੍ਹਾਂ ਦੋ ਰਾਹਾਂ ਵਿਚ ਇਕ ਕਰਮ ਮਾਰਗ ਹੈ । ਇਸ ਲਈ ਸੰਕੇਤ ਇਸ ਗੱਲ ਤੋਂ ਮਿਲਦਾ ਹੈ ਕਿ :—

ਅਗਿਆਨੀ ਅੰਧਾ ਬਹੁ ਕਰਮ ਦ੍ਰਿੜਾਏ ॥
ਮਨ ਹਠਿ ਕਰਮ ਫਿਰਿ ਜੋਨੀ ਪਾਏ ॥
ਬਿਖਿਆ ਕਾਰਣਿ ਲਬੁ ਲੋਭੁ ਕਮਾਵਹਿ
ਦੁਰਮਤਿ ਕਾ ਦੋ ਰਾਹਾ ਹੇ ॥ ੯ ॥

ਮਾਰੂ (ਸੋਲਹੇ) ਮਹਲਾ ੩-੧੨, ਸਫ਼ਾ ੧੦੫੫

ਇਸ ਵਿਚ ਦਸਿਆ ਹੈ ਕਿ ਜੋ ਦੂਜਾ ਰਾਹ ਹੈ, ਉਹ ਅਗਿਆਨੀ ਕਰਮਕਾਂਡੀ ਦਾ ਹੈ। ਜਿਨ੍ਹਾਂ ਸੁਆਰਥ ਸਿੱਧੀਆਂ ਲਈ ਉਹ ਕਰਮ ਮਾਰਗ ਨੂੰ ਅਪਣਾਉਂਦਾ ਹੈ, ਉਸ ਨਾਲ ਉਹ ਜੂਨਾਂ ਵਿਚ ਹੀ ਭਟਕਦਾ ਹੈ। ਉਸ ਦੀ ਸੁਆਰਥ ਬੁੱਧੀ ਇਤਨੀ ਖੋਟੀ ਹੋ ਜਾਂਦੀ ਹੈ ਕਿ ਉਹ ਫੇਰ ਆਪਣੇ ਪੈਦਾ ਕੀਤੇ ਦੋ ਰਾਹਾਂ ਵਿਚ ਫਸ ਜਾਂਦਾ ਹੈ। ਕਹਿਣ ਦਾ ਪ੍ਰਯੋਜਨ ਇਹ ਹੈ ਕਿ ਉਹ ਦ੍ਵੈਤ ਭਾਵਨਾ ਦੇ ਦੋ ਰਾਹੇ ਵਿਚੋਂ ਨਿਕਲ ਨਹੀਂ ਸਕਦਾ ਅਤੇ ਜੂਨਾਂ ਵਿਚ ਭਟਕਦਾ ਹੈ।

[ਵੇਖੋ, ੩੧੨੫]

**ਅਲਖ,** ਅਲਖ। ੩੧੩੮

ਤੂੰ ਵਿਸਰਹਿ ਤਾਂ ਸਭੁ ਕੋ ਲਾਗੂ ਚੀਤਿ ਆਵਹਿ ਤਾਂ ਸੇਵਾ ॥
ਅਵਰੁ ਨ ਕੋਊ ਦੂਜਾ ਸੂਝੈ ਸਾਚੇ ਅਲਖ ਅਭੇਵਾ ॥ ੧ ॥

ਆਸਾ ਮਹਲਾ ੫-੪੯, ਸਫ਼ਾ ੩੮੩

**ਭਾਵ :** ਹੇ ਸੱਚੇ, **ਅਲਖ** ਤੇ ਅਭੇਵ (ਪ੍ਰਭੂ)! (ਜੇ) ਤੂੰ (ਸਾਨੂੰ) ਵਿਸਰ ਜਾਵੇਂ ਤਾਂ ਸਭ ਕੋਈ ਵੈਰੀ ਹੋ ਜਾਂਦਾ ਹੈ (ਤੇ ਜੇ ਤੂੰ ਸਾਨੂੰ) ਯਾਦ ਰਵੇਂ ਤਾਂ (ਸਭ ਕਿਸੇ ਤੋਂ) ਸੇਵਾ (ਪ੍ਰਾਪਤ ਹੁੰਦੀ) ਹੈ, (ਤੇਰੇ ਵਰਗਾ ਸੁਖ ਦਾਤਾ) ਹੋਰ ਕੋਈ ਦੂਸਰਾ ਨਜ਼ਰ ਨਹੀਂ ਆਉਂਦਾ।

(**ਸੰਥਯਾ**, ਸਫ਼ਾ ੨੪੦੮)

**ਸੂਝੈ,** ਨਜ਼ਰ ਆਉਂਦਾ, ਦਿਸਦਾ।
**ਅਭੇਵਾ,** ਜਿਸ ਦਾ ਭੇਦ ਨਾ ਪਾਇਆ ਜਾ ਸਕੇ।
[ਵੇਖੋ, ੩੧੨੫]

**ਅਲਖ,** ਅਲਖ। ੩੧੩੯

ਜੋ ਜਨ ਜਾਨਿ ਭਜਹਿ ਪੁਰਖੋਤਮੁ ਤਾਚੀ ਅਬਿਗਤੁ ਬਾਣੀ ॥
ਨਾਮਾ ਕਹੈ ਜਗਜੀਵਨੁ ਪਾਇਆ
ਹਿਰਦੈ ਅਲਖ ਬਿਡਾਣੀ ॥ ੪ ॥

ਪ੍ਰਭਾਤੀ ਨਾਮਦੇਵ-੧, ਸਫ਼ਾ ੧੩੫੮-੫੧

ਵੇਖੋ, ਅਬਿਗਤੁ (੨੭੮੯-ੳ)

[ਵੇਖੋ, ੩੧੨੫]

**ਅਲਖਿ,** ਅਲਖ। ੩੧੩੯ (ੳ)

ਪਉੜੀ ॥ ਚਾਰੇ ਕੁੰਡਾ ਦੇਖਿ ਅੰਦਰੁ ਭਾਲਿਆ ॥
ਸਚੈ ਪੁਰਖਿ ਅਲਖਿ ਸਿਰਜਿ ਨਿਹਾਲਿਆ ॥ ... ॥ ੨੪ ॥

ਮਾਝ (ਵਾਰ) ਮਹਲਾ ੧, ਸਫ਼ਾ ੧੪੯

**ਭਾਵ :** ਚਾਰੇ ਕੂੰਟਾਂ ਵਿਚ ਦੇਖ ਕੇ (ਜਦ ਨਾ ਪਾਇਆ ਤਾਂ ਆਪਣੇ) ਅੰਦਰ ਢੂੰਡਿਆ। (ਪ੍ਰਸ਼ਨ :— ਕਿਸ ਨੂੰ ? ਉੱਤਰ:) ਜਿਸ ਸੱਚੇ ਤੇ **ਅਲਖ** ਪੁਰਖ ਨੇ (ਸੰਸਾਰ) ਰਚਿਆ ਹੈ (ਉਸ ਨੂੰ, ਹਾਂ, ਉਸੇ ਨੂੰ ਅੰਦਰੇ) ਦੇਖਿਆ। (**ਸੰਥਯਾ**, ਸਫ਼ਾ ੧੦੨੦)

[ਵੇਖੋ, ੩੧੨੫]

**ਅਲਖੁ,** ਅਲਖ। ੩੧੪੦

ਪ੍ਰੀਤਮੁ ਭਾਈ ਬਾਪੁ ਮੋਰੋ ਮਾਈ ਭਗਤਨ ਕਾ ਓਲ੍ਹਾ ॥ ੨ ॥
ਅਲਖੁ ਲਖਾਇਆ ਗੁਰ ਤੇ ਪਾਇਆ
ਨਾਨਕ ਇਹੁ ਹਰਿ ਕਾ ਚੋਲ੍ਹਾ ॥ ੩ ॥

ਆਸਾ ਮਹਲਾ ੫-੧੪੫, ਸਫ਼ਾ ੪੦੭

ਵੇਖੋ, ਓਲ੍ਹਾ (੯੩੪)

[ਵੇਖੋ, ੩੧੨੫]

**ਅਲਖੁ,** ਲਖਤਾ ਤੋਂ ਪਰੇ ਹੈ। ੩੧੪੧

ਸਾਈ ਅਲਖੁ ਅਪਾਰੁ ਭੋਰੀ ਮਨਿ ਵਸੈ ॥
ਦੂਖੁ ਦਰਦੁ ਰੋਗੁ ਮਾਇ ਮੈਡਾ ਹਭੁ ਨਸੈ ॥ ੧ ॥

ਆਸਾ (ਕਾਫ਼ੀ) ਮਹਲਾ ੫-੧੦੫, ਸਫ਼ਾ ੩੯੭

ਵੇਖੋ, ਅਪਾਰੁ (੨੭੧੨)

[ਵੇਖੋ, ੩੧੨੫]

**ਅਲਖੁ,** ਸਮਝ ਤੋਂ ਪਰੇ, ਅਲਖ। ੩੧੪੨

ਪਉੜੀ ॥ ... ਜਿਸੁ ਤੂ ਮੇਲਹਿ ਪਿਆਰਿਆ
ਸੋ ਤੁਧੁ ਮਿਲੈ ਗੁਰਮੁਖਿ ਵੀਚਾਰੇ ॥
ਹਉ ਬਲਿਹਾਰੀ ਸਤਿਗੁਰ ਆਪਣੇ
ਜਿਨਿ ਮੇਰਾ ਹਰਿ ਅਲਖੁ ਲਖਾਰੇ ॥ ੮ ॥

ਵਡ. (ਵਾਰ) ਮਹਲਾ ੪, ਸਫ਼ਾ ੫੮੯

**ਭਾਵ :** ਗੁਰਮੁਖ ਵੀਚਾਰਦਾ ਹੈ :— ਹੇ ਪਿਆਰੇ! ਜਿਸ ਨੂੰ ਤੂੰ ਮੇਲ ਲੈਂਦਾ ਹੈਂ ਉਹੋ ਤੈਨੂੰ ਆ ਮਿਲਦਾ ਹੈ। ਮੈਂ ਸਦਕੇ ਜਾਵਾਂ ਆਪਣੇ ਸਤਿਗੁਰਾਂ ਤੋਂ ਜਿਨ੍ਹਾਂ ਨੇ (ਮੈਨੂੰ) ਮੇਰੇ **ਅਲਖ** ਹਰੀ ਦਾ ਅਨੁਭਵ ਕਰਾ ਦਿਤਾ ਹੈ।

**[ਵੇਖੋ, ੩੧੨੫]**

**ਅਲਖੁ,** ਅਲਖ । ੩੧੪੩

**ਘਟਿ ਘਟੇ ਸਭਨਾ ਵਿਚਿ ਏਕੋ ਏਕੋ ਰਾਮ ਭਤਾਰੋ ਰਾਮ ॥**
**ਇਕਨਾ ਪ੍ਰਭੁ ਦੂਰਿ ਵਸੈ ਇਕਨਾ ਮਨਿ ਆਧਾਰੋ ਰਾਮ ॥**
**ਇਕਨਾ ਮਨ ਅਧਾਰੋ ਸਿਰਜਣਹਾਰੋ**
**ਵਡਭਾਗੀ ਗੁਰੁ ਪਾਇਆ ॥**
**ਘਟਿ ਘਟਿ ਹਰਿ ਪ੍ਰਭੁ ਏਕੋ ਸੁਆਮੀ**
**ਗੁਰਮੁਖਿ ਅਲਖੁ ਲਖਾਇਆ ॥ ... ॥ ੩ ॥**

ਸੂਹੀ ਮਹਲਾ ੩-੧੨, ਸਫ਼ਾ ੭੭੨

**ਭਾਵ :** ਸਾਰਿਆਂ ਵਿਚ ਹਰ ਇਕ ਦੇ ਦਿਲ ਅੰਦਰ ਇਕੋ ਪਤੀ ਪਰਮੇਸ਼ਰ ਵੱਸ ਰਿਹਾ ਹੈ, (ਪਰ ਸਭ ਨੂੰ ਐਸਾ ਪ੍ਰਤੀਤ ਨਹੀਂ ਹੁੰਦਾ)। ਕਈ ਬੰਦਿਆਂ ਨੂੰ ਉਹ ਪ੍ਰਭੂ ਦੂਰ ਵਸਦਾ ਜਾਪਦਾ ਹੈ ਅਤੇ ਕਈਆਂ ਨੂੰ ਉਸ ਦਾ ਆਧਾਰ ਆਪਣੇ ਮਨ ਵਿਚ ਜਾਪਦਾ ਹੈ। ਉਨ੍ਹਾਂ ਨੂੰ **ਅਲਖ** ਦਾ ਇਹ ਗਿਆਨ ਗੁਰੂ ਦੁਆਰਾ ਹੁੰਦਾ ਹੈ ਜਿਸ ਨਾਲ ਸਮਝ ਪੈਂਦਾ ਹੈ ਕਿ ਉਹ ਹਰਿ ਪ੍ਰਭੂ ਹਰੇਕ ਦੇ ਦਿਲ ਵਿਚ ਵਰਤਦਾ ਹੋਇਆ ਫਿਰ ਕਿਸ ਤਰ੍ਹਾਂ ਸੰਪੂਰਨ ਇਕੋ ਦਾ ਇਕੋ ਸੁਆਮੀ ਹੈ। ਐਸੇ ਗੁਰੂ ਸੁਆਰੇ ਵਡਭਾਗੀਆਂ ਨੂੰ ਸਿਰਜਣ-ਹਾਰ (ਆਪਣੇ ਅੰਦਰ) ਆਪਣੇ ਮਨ ਦਾ ਆਧਾਰ ਪ੍ਰਤੱਖ ਹੁੰਦਾ ਹੈ। [ਵੇਖੋ, ੩੧੨੫]

**ਅਲਖੁ,** ਅਲਖ । ੩੧੪੪

**ਲੇਹੁ ਆਰਤੀ ਹੋ ਪੁਰਖ ਨਿਰੰਜਨੁ ਸਤਿਗੁਰ ਪੂਜਹੁ ਭਾਈ ॥**
**ਠਾਢਾ ਬ੍ਰਹਮਾ ਨਿਗਮ ਬੀਚਾਰੈ**
**ਅਲਖੁ ਨ ਲਖਿਆ ਜਾਈ ॥ ੧ ॥ ਰਹਾਉ ॥**

ਪ੍ਰਭਾਤੀ (ਬਿਭਾਸ) ਕਬੀਰ-੫, ਸਫ਼ਾ ੧੩੫੦

**ਭਾਵ :** ਹੇ ਭਾਈ! ਸਤਿਗੁਰ ਦਾ ਸਤਿਕਾਰ ਕਰੋ (ਉਸ ਦਾ ਸਤਿਕਾਰ ਏਹੋ ਹੈ ਕਿ ਕਿਸੇ ਹੋਰ ਦੇਵੀ ਦੇਵਤੇ ਦੀ ਆਰਤੀ ਨਾ ਉਤਾਰੋ ਕੇਵਲ) ਅਕਾਲ ਪੁਰਖ ਦੀ ਆਰਤੀ ਉਤਾਰੋ ਜੋ **ਅਲਖ** ਹੈ, ਜੋ ਸਮਝਿਆ ਨਹੀਂ ਜਾ ਸਕਦਾ ਅਤੇ ਜਿਸ ਦਾ ਭੇਦ ਪਾਉਣ ਲਈ ਬ੍ਰਹਮਾ ਖੜੋਤਾ ਵੇਦ ਵਿਚਾਰ ਰਿਹਾ ਹੈ। [ਵੇਖੋ, ੩੧੨੫]

**ਅਲਖੈ,** ਅਲਖ ਹੈ, ਜੋ ਲਖਿਆ ਨਹੀਂ ਜਾ ਸਕਦਾ । ੩੧੪੪ (ੳ)

**ਤਿਸਹਿ ਧਿਆਇ ਜੋ ਏਕ ਅਲਖੈ ॥**
**ਈਹਾ ਊਹਾ ਨਾਨਕ ਤੇਰੀ ਰਖੈ ॥ ੪ ॥**

ਗਉੜੀ (ਸੁਖ.) ਮ: ੫-੬, ਸਫ਼ਾ ੨੭੦

**ਭਾਵ :** ਉਸ ਪ੍ਰਭੂ ਨੂੰ ਧਿਆ ਜੋ ਇਕ **ਹੈ** ਅਤੇ **ਅਲਖ ਹੈ।** ਹੇ ਨਾਨਕ! ਲੋਕ ਪ੍ਰਲੋਕ ਵਿਚ (ਸਭ ਥਾਈਂ) ਤੇਰੀ (ਪਤ ਉਹ ਹੀ) ਰਖਣ ਵਾਲਾ ਹੈ।

**ਈਹਾ,** ਇਥੇ, ਇਸ ਲੋਕ ਵਿਚ, ਸੰਸਾਰ ਵਿਚ ।

**ਊਹਾ,** ਉਥੇ, ਉਸ ਲੋਕ ਵਿਚ, ਪ੍ਰਲੋਕ ਵਿਚ ।

[ਵੇਖੋ, ੩੧੨੫]

**ਅਲਗਉ,** ਅਲਗ, ਵਖਰਾ, ਨਿਰਲੇਪ, ਭੋਲਾ । ੩੧੪੫

**ਮ: ੧ ॥**
**ਅਲਗਉ ਜੋਇ ਮਧੂਕੜਉ ਸਾਰੰਗਪਾਣਿ ਸਬਾਇ ॥**
**ਹੀਰੈ ਹੀਰਾ ਬੇਧਿਆ ਨਾਨਕ ਕੰਠਿ ਸੁਭਾਇ ॥ ੨ ॥**

ਮਾਰੂ (ਵਾਰ) ਮਹਲਾ ੩-੧੨, ਸਫ਼ਾ ੧੦੯੦

**ਭਾਵ : ਭੋਲਾ** ਪ੍ਰੇਮੀ ਜੋ ਅਕਾਲ ਪੁਰਖ ਨੂੰ ਹਰ ਥਾਂ ਦੇਖਦਾ ਹੈ ਪਰ ਪ੍ਰੇਮ ਵਿਚ (ਇਤਨਾ ਦ੍ਰਵ ਜਾਂਦਾ ਹੈ ਕਿ ਪ੍ਰੀਤਮ ਸਾਕਾਰ ਧਿਆਨ ਵਿਚ ਉਸ ਦੇ) ਕੰਠ ਨਾਲ ਲਗ ਜਾਂਦਾ ਹੈ ਤਾਂ ਉਹ ਐਸ ਤਰ੍ਹਾਂ ਮਿਲ ਜਾਂਦਾ ਹੈ ਜਿਸ ਤਰ੍ਹਾਂ ਹੀਰੇ ਵਿਚ ਹੀਰਾ ਪ੍ਰੋਤਾ ਗਿਆ ।

**ਜੋਇ,** ਦੇਖਦਾ ਹੈ । **ਮਧੂਕੜਉ,** ਭੌਰਾ, ਪ੍ਰੇਮੀ ।

**ਸਾਰੰਗਪਾਣਿ,** ਵਿਸ਼ਨੂੰ, ਅਕਾਲ ਪੁਰਖ, ਪਰਮ ਪੁਰਖ ।

**ਸਬਾਇ,** ਹਰ ਥਾਂ ਤੇ ।

[**ਸੰਸ.** ਅਲਗ्न (**ਅਲਗ੍ਨ**) ;
**ਹਿੰਦੀ,** ਅਲਗ (**ਅਲਗ**), ਜੋ ਜੁੜਿਆ ਨਾ ਹੋਵੇ, ਵਿਸ਼ੇਸ਼, ਭਿੰਨ ।]

**ਅਲਗੁ,** ਵਖਰਾ । ੩੧੪੫ (ੳ)

**ਹਉਮੈ ਖਪੈ ਖਪਾਇਸੀ ਬੀਜਉ ਵਥੁ ਵਿਕਾਰੁ ॥**
**ਜੰਤ ਉਪਾਇ ਵਿਚਿ ਪਾਇਅਨੁ**
**ਕਰਤਾ ਅਲਗੁ ਅਪਾਰੁ ॥ ੪੯ ॥**

ਰਾਮ. (ਓਅੰਕਾਰ) ਮਹਲਾ ੧, ਸਫ਼ਾ ੯੩੭

**ਭਾਵ :** (ਜੰਤ ਉਪਾਇ= ) ਵਜਕਤੀ ਵਾਲੀ ਰਚਨਾ ਹਿਤ ਕਰਤੇ ਨੇ ਜੰਤੂਆਂ ਵਿਚ (ਹਉਮੈਂ) ਪਾਈ ਸੀ (ਪਰ ਉਹ ਆਪ ਇਸ ਹਉਮੈਂ ਤੋਂ) **ਵਖਰਾ** ਤੇ ਪਰੇ ਰਿਹਾ (ਇਹ) ਹਉਮੈਂ (ਹੀ ਜੀਵਾਂ ਨੂੰ ਪਰਸਪਰ) ਖਪਾਉਂਦੀ ਰਹਿੰਦੀ ਹੈ (ਕਿਉਂਕਿ) ਦੂਜੀ ਵਸਤੁ (ਅਪਣੇ ਤੋਂ ਜੁਦਾ ਗੈਰ ਸ਼ੈ ਦੀ ਸੰਭਾਵਨਾ ਏਸੇ ਦਾ) ਵਿਗਾੜ ਹੈ ।

**ਮਤਲਬ :** ਹਉਮੈਂ, ਸ੍ਰਿਸ਼ਟੀ ਦੀ ਰਚਨਾ ਲਈ ਲੱੜੀਂਦੇ ਪਦਾਰਥਾਂ ਵਿਚੋਂ ਇਕ ਜ਼ਰੂਰੀ ਸ਼ੈ ਹੈ, ਜੋ ਪ੍ਰਾਣੀ ਮਾਤ੍ਰ ਨੂੰ ਅਲਗ ਅਲਗ ਹਸਤੀ ਦੇਂਦੀ ਹੈ । ਪਰ ਪ੍ਰਾਣੀਆਂ ਨੇ ਏਸੇ ਹਉਮੈਂ ਨੂੰ ਵਿਗਾੜ ਕੇ ਆਪਣੀ ਪਰਸਪਰ ਵਰਤੋਂ ਵਿਚ ਦ੍ਵੈਤ ਭਾਵ ਦਾ ਵਿਗਾੜ ਪੈਦਾ ਕਰ ਲੀਤਾ ਹੈ. ਜਿਸ ਕਰਕੇ ਆਪਸ ਵਿਚ ਖਪਦੇ ਖਪਾਉਂਦੇ ਰਹਿੰਦੇ ਹਨ । ਇਸ ਜਗਤ ਵਰਤੋਂ ਵਿਚ ਆਉਣ ਵਾਲੀ ਹਉਮੈਂ ਦਾ ਦਾਰੂ ਖਿਮਾ ਹੈ ।

**(ਪੰਜ ਗ੍ਰੰਥੀ ਸਟੀਕ)**

[ਵੇਖੋ, ੩੧੪੫]

**ਅਲਪ,** ਨਿਰਲੇਪ, ਬਚਿਆ । ੩੧੪੬

**ਰਹਿਤ ਬਿਕਾਰ ਅਲਪ ਮਾਇਆ ਤੇ**
**ਅਹੰ ਬੁਧਿ ਬਿਖੁ ਤਿਆਗੀ ॥**
**ਦਰਸ ਪਿਆਸ ਆਸ ਏਕਹਿ ਕੀ**
**ਟੇਕ ਹੀਐਂ ਪ੍ਰਿਅ ਪਾਗੀ ॥ ੧ ॥**

ਸਾਰਗ ਮਹਲਾ ੫–੬੭, ਸਫ਼ਾ ੧੨੧੭

**ਭਾਵ :** ਜਿਸ ਮਨੁੱਖ ਨੇ ਆਪਣੇ ਰਿਦੈ ਵਿਚ ਇਕ ਪ੍ਰੀਤਮ ਦੇ ਚਰਨਾਂ ਦੀ ਟੇਕ ਧਾਰੀ ਹੈ ਅਤੇ ਜਿਸ ਨੂੰ ਕੇਵਲ ਉਸ ਦੇ ਦਰਸ਼ਨ ਦੀ ਉਡੀਕ ਦੀ ਪਿਆਸ ਰਹਿੰਦੀ ਹੈ, ਉਹ ਮਨੁੱਖ ਵਿਸ਼ੇ ਵਿਕਾਰਾਂ ਤੋਂ (ਸੁਭਾਵਕ) **ਬਚਿਆ** ਰਹਿੰਦਾ ਹੈ, ਉਹ ਮਾਇਆ ਦੀ ਫਾਹੀ ਤੋਂ (ਸਹਿਜੇ) ਛੁਟਿਆ ਰਹਿੰਦਾ ਹੈ, ਉਹ ਆਪਣੇ ਅਹੰਕਾਰ ਦੀ ਜ਼ਹਿਰ ਨੂੰ ਸੁਤੇ ਤਿਆਗ ਦੇਂਦਾ ਹੈ ।

[**ਸੰਸ.** अलेपक (**ਅਲੇਪਕ**), ਬੇਦਾਗ ।]

**ਅਲਪ,** ਅਲੇਪ । ੩੧੪੭

**ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ ॥**
**ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥**
**ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥**
**ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ**
**ਜਲ ਕਮਲ ਰਹਤਹ ॥ ... ॥ ੪੦ ॥**

ਸਲੋਕ (ਸਹਸ.) ਮਹਲਾ ੫–੪੦, ਸਫ਼ਾ ੧੩੫੭

**ਭਾਵ :** ਸੰਤਾਂ ਦੇ ਲਛਣ ਕਹੇ ਹਨ :— ਰਾਮ ਦੇ ਨਾਮ ਦਾ ਮੰਤ੍ਰ ਜਪਣਾ ਅਤੇ ਰਾਮ ਨੂੰ ਸਾਰਿਆਂ ਵਿਚ ਰਮਿਆ ਧਿਆਉਣਾ । ਦੁੱਖ ਸੁਖ ਨੂੰ ਇਕੋ ਜਿਹਾ ਜਾਣਨ ਦਾ (ਅਮਲੀ) ਗਿਆਨ ਰਖਣਾ, ਨਿਰਮਲ ਨਿਰਵੈਰ ਰਹਿਣ ਦੀ ਜੁਗਤੀ ਧਾਰਨੀ । ਸਾਰੇ ਜੀਵਾਂ ਉਪਰ ਦਇਆਲੂ ਰਹਿਣਾ । (ਕਾਮਾਦਿਕਾਂ) ਪੰਜ ਦੋਖਾਂ ਤੋਂ ਬਚੇ ਰਹਿਣਾ । ਵਾਹਿਗੁਰੂ ਦੇ ਕੀਰਤਨ ਦਾ ਭੋਜਨ (ਵਾਂਙੂ ਆਧਾਰ ਰਖਣਾ), ਮਾਇਆ ਤੋਂ ਇਸ ਤਰ੍ਹਾਂ **ਅਲੇਪ** ਰਹਿਣਾ ਜਿਵੇਂ ਕਿ ਕੰਵਲ (ਫੁੱਲ) ਜਲ ਵਿਚ (ਭਿਜਦਾ ਨਹੀਂ) ।

[**ਵੇਖੋ,** ੩੧੪੬]

**ਅਲਪ,** ਥੋੜਾ, ਹੋਛਾ, ਥੋੜਾ ਚਿਰ । ੩੧੪੮

**ਅਲਪ ਸੁਖ ਅਵਿਤ ਚੰਚਲ**
**ਊਚ ਨੀਚ ਸਮਾਵਣਹ ॥ ... ॥ ੪੬ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੮

**ਭਾਵ :** (ਹੇ ਕਾਮ ! ਤੂ ਜੀਵਾਂ ਨੂੰ) ਸੁਖ **ਥੋੜਾ** ਦਿੰਦਾ ਹੈਂ (ਪਰ ਉਨ੍ਹਾਂ ਨੂੰ ਸ਼ੁਭ ਆਚਰਣ ਦੇ) ਧਨ ਵਲੋਂ ਕੰਗਾਲ ਬਣਾ ਦੇਂਦਾ ਹੈਂ । ਹੇ ਚੰਚਲ ! ਤੂੰ ਉਚੇ ਨੀਵੇਂ (ਹਰ ਪ੍ਰਕਾਰ ਦੇ) ਜੀਵਾਂ ਵਿਚ ਸਮਾਇਆ ਹੋਇਆ ਹੈਂ ।

[**ਸੰਸ.** अल्प (**ਅਲ੍ਪ**). ਤੁੱਛ, ਥੋੜਾ, ਜੋ ਥੋੜੀ ਦੇਰ ਰਹੇ ।]

**ਅਲਪ,** ਅਲਪ । ੩੧੪੯

**ਜਿਸ ਕਾ ਜਾਸੁ ਸੁਨਤ ਭਵ ਤਰੀਐ**
**ਤਾ ਸਿਉ ਰੰਗੁ ਨ ਲਾਵਸਿ ਰੇ ॥**
**ਥੋਰੀ ਬਾਤ ਅਲਪ ਸੁਪਨੇ ਕੀ**
**ਬਹੁਰਿ ਬਹੁਰਿ ਅਟਕਾਵਸਿ ਰੇ ॥ ੩ ॥**

ਮਾਰੂ ਮਹਲਾ ੫–੭, ਸਫ਼ਾ ੧੦੦੦

**ਵੇਖੋ, ਅਟਕਾਵਸਿ (੨੧੭੫)**

[ਵੇਖੋ, ੩੧੪੮]

**ਅਲਪ,** ਅਲਪ । ੩੧੫੦

**ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ ॥**
**ਬਿਨਸਿ ਜਾਇ ਜੋ ਨਿਮਖ ਮਹਿ**
**ਸੋ ਅਲਪ ਸੁਖੁ ਭਨੀਐ ॥ ਰਹਾਉ ॥**

ਧਨਾਸ. ਮਹਲਾ ੫–੨੭, ਸਫ਼ਾ ੬੭੭

**ਭਾਵ :** ਲੋਕ ਪਰਲੋਕ ਜੋ ਨਾ ਵਿਛੜੇ, ਉਸ ਨੂੰ (ਸੱਚਾ) ਸਾਥੀ ਗਿਣੀਦਾ ਹੈ । ਪਰ ਜੋ (ਸਾਥੀ) ਛਿਣ ਵਿਚ ਨਾਸ਼ ਹੋ ਜਾਏ ਉਸ (ਦਾ ਦਿਤਾ ਸੁਖ) **ਅਲਪ** ਸੁਖ ਕਹੀਦਾ ਹੈ ।

**ਅਲਪ ਸੁਖੁ,** ਥੋੜਾ ਸੁਖ ।

[ਵੇਖੋ, ੩੧੪੮]

**ਅਲਪ,** ਤੁੱਛ । ੩੧੫੧

**ਮਿਰਤ ਮੋਹੰ ਅਲਪ ਬੁਧੰ**
**ਰਚੰਤਿ ਬਨਿਤਾ ਬਿਨੋਦ ਸਾਹੰ ॥ ... ॥ ੧੧ ॥**

ਸਲੋਕ (ਸਹਸ.) ਮਹਲਾ ੫–੧੧, ਸਫ਼ਾ ੧੩੫੪

**ਭਾਵ :** ਤੁੱਛ ਬੁੱਧੀ ਵਾਲਾ ਮੋਹ ਵਿਚ ਮੋਇਆ ਪਿਆ ਵਹੁਟੀ ਦੇ ਵਿਲਾਸਾਂ ਵਿਚ ਐਸਾ ਰਚ ਰਿਹਾ ਹੈ ਕਿ ਆਪ ਹੀ ਲੰਪਟਤਾ ਦਾ ਰੂਪ ਹੋ ਗਿਆ ਹੈ ।

**ਮਿਰਤ ਮੋਹੰ,** ਮੋਹ ਵਿਚ ਮੋਇਆ ਪਿਆ ਹੈ ।
**ਅਲਪ ਬੁਧੰ,** ਥੋੜੀ ਮਤ ਵਾਲਾ (ਮਨੁੱਖ), ਹੋਛੀ ਮਤ ਵਾਲਾ ।
**ਸਾਹੰ,** ਸੋ ਮੈਂ ਹਾਂ, ਇਕ ਰੂਪ ਹੋਣਾ, ਆਪਣੇ ਭੋਗ ਵਿਲਾਸ ਵਿਚ ਐਸਾ ਮਗਨ ਕਿ ਆਪ ਹੀ ਉਸ ਵਿਚ ਲੰਪਟ ਹੋ ਕੇ ਉਸੇ ਦਾ ਰੂਪ ਬਣ ਗਿਆ ਹੈ ।
[ਵੇਖੋ, ੩੧੪੮]

**ਅਲਪ,** ਥੋੜੀ । ੩੧੫੨

**ਕੋਟਿ ਪਰਾਧ ਹਮਾਰੇ ਖੰਡਹੁ ਅਨਿਕ ਬਿਧੀ ਸਮਝਾਵਹੁ ॥**
**ਹਮ ਅਗਿਆਨ ਅਲਪ ਮਤਿ ਥੋਰੀ**
**ਤੁਮ ਆਪਨ ਬਿਰਦੁ ਰਖਾਵਹੁ ॥ ੨ ॥**

ਧਨਾਸ. ਮਹਲਾ ੫–੧੨, ਸਫ਼ਾ ੬੭੪

**ਵੇਖੋ, ਅਗਿਆਨ (੧੯੩੬)**

**ਅਲਪ ਮਤਿ,** ਹੋਛੀ ਮਤ ਵਾਲੇ, ਤੁੱਛ ਬੁੱਧੀ ਵਾਲੇ, ਥੋੜੀ ਅਕਲ ਵਾਲੇ ।
[ਵੇਖੋ, ੩੧੪੮]

**ਅਲਪਹੀਅਉ,** ਨਿਰਲੇਪ । ੩੧੫੩

**ਸਰਬ ਨਿਵਾਸੀ ਘਟਿ ਘਟਿ ਵਾਸੀ ਲੇਪੁ ਨਹੀ ਅਲਪਹੀਅਉ ॥**
**ਨਾਨਕੁ ਕਹਤ ਸੁਨਹੁ ਰੇ ਲੋਗਾ**
**ਸੰਤ ਰਸਨ ਕੋ ਬਸਹੀਅਉ ॥ ੨ ॥**

ਜੈਤ. ਮਹਲਾ ੫–੨, ਸਫ਼ਾ ੭੦੦

**ਭਾਵ :** (ਵਾਹਿਗੁਰੂ) ਸਾਰਿਆਂ ਵਿਚ ਵਸਣ ਵਾਲਾ ਹੈ । ਉਹ ਹਰ ਦਿਲ ਦਾ ਵਾਸੀ ਹੈ (ਤਦ ਵੀ ਉਹ) **ਨਿਰਲੇਪ** ਹੈ, (ਉਸ ਨੂੰ ਕਿਸੇ ਨਾਲ, ਕਿਸੇ ਵਿਚ, ਵਸਣ ਕਰਕੇ) ਸੰਗ-ਦੋਸ਼ ਨਹੀਂ ਲਗਦਾ । ਹੇ ਲੋਗੋ, ਸੁਣੋ ! ਸੰਤਾਂ ਦੀ ਰਸਨਾ ਉਪਰ (ਹਰੀ) ਵਸਦਾ ਹੈ ।

**ਮਤਲਬ :** ਜੋ ਅਲੇਪ ਹੈ, ਅਸੰਗ ਹੈ, ਜੋ ਅੰਤਰਸਥ ਹੈ ਉਹ ਸ਼ਬਦ ਰੂਪ ਹੋ ਕੇ ਸੰਤਾਂ ਦੀ ਰਸਨਾ ਉਤੇ ਵਸਦਾ ਹੈ ।
[ਵੇਖੋ, ੩੧੪੬]

**ਅਲਪਮਤਿ,** ਤੁੱਛ ਬੁੱਧੀ ਵਾਲਾ । ੩੧੫੩ (ੳ)

**ਪਉੜੀ ॥ ਲੂਣ ਹਰਾਮੀ ਗੁਨਹਗਾਰ ਬੇਗਾਨਾ ਅਲਪਮਤਿ ॥**
**ਜੀਉ ਪਿੰਡੁ ਜਿਨਿ ਸੁਖ ਦੀਏ**
**ਤਾਹਿ ਨ ਜਾਨਤ ਤਤ ॥ ... ॥ ੫੨ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੬੧

**ਭਾਵ :** (ਇਹ ਜੀਵ) ਲੂਣ ਹਰਾਮੀ ਹੈ, ਪਾਪੀ ਹੈ, (ਵਾਹਿਗੁਰੂ ਜੀ ਨਾਲ) ਓਪਰਾ ਹੋ ਰਿਹਾ ਹੈ ਤੇ **ਤੁੱਛ ਬੁੱਧੀ ਵਾਲਾ** ਹੈ । ਜਿਸ ਨੇ (ਇਸ ਨੂੰ) ਜਿੰਦ, ਦੇਹ ਤੇ (ਨਾਲ) ਸੁਖ ਦਿਤੇ ਹਨ, ਉਸ ਨੂੰ ਨਹੀਂ ਜਾਣਦਾ (ਕਿ ਓਹੀ ਤਾਂ) ਤੱਤ ਸਰੂਪ (ਅਸਲੀ) ਸੱਤ (ਵਸਤੂ) ਹੈ । (**ਸੰਥਜਾ,** ਸਫ਼ਾ ੧੬੪੨)

[**ਸੰਸ.** अल्पमति (**ਅਲ੍ਪਮਤਿ**), ਮੂਰਖ, ਅਗਿਆਨੀ, ਤੁੱਛ ਬੁੱਧੀ ਵਾਲਾ ।]

**ਅਲਪਲਾਲੀਆ,** ਵਿਅਰਥ ਅਤੇ ਵਾਧੂ । ੩੧੫੪

**ਸਲੋਕ ਮ: ੫ ॥**
**ਨਾਨਕ ਆਏ ਸੇ ਪਰਵਾਣੁ ਹੈ ਜਿਨ ਹਰਿ ਵੁਠਾ ਚਿਤਿ ॥**
**ਗਾਲ੍ਹੀ ਅਲਪਲਾਲੀਆ ਕੰਮਿ ਨ ਆਵਹਿ ਮਿਤ ॥ ੧ ॥**

ਗਉੜੀ (ਵਾਰ) ਮਹਲਾ ੫–੧੨, ਸਫ਼ਾ ੩੨੦

**ਭਾਵ :** (ਸੰਸਾਰ ਵਿਚ) ਆਏ ਉਹ ਪਰਵਾਨ ਹਨ, ਜਿਨ੍ਹਾਂ ਦੇ ਚਿਤ ਵਿਚ ਹਰੀ ਵਸ ਪਿਆ ਹੈ । **ਵਿਅਰਥ ਅਤੇ ਵਾਧੂ** ਗੱਲਾਂ, ਹੇ ਮਿੱਤਰ ! ਕੰਮ ਵਿਚ ਨਹੀਂ ਆਉਂਦੀਆਂ ।

[**ਸੰਸ.** आल (**ਆਲ** = ਲੰਮਾ ਚੋੜਾ, ਵਾਧੂ) + पलाल: (**ਪਲਾਲ:,** ਝੋਨੇ ਦਾ ਸੁੱਕਾ ਡੰਠਲ, ਪਰਾਲ) ; ਆਲਪਲਾਲ = ਲੰਮੀਆਂ ਚੋੜੀਆਂ, ਵਾਧੂ ਅਤੇ ਨਿਕੰਮੀਆਂ ਗੱਲਾਂ ; ਆਲਪਲਾਲ ਜਾਂ ਅਲਪਜਾਲ ਵੈਸਾ ਹੀ ਸ਼ਬਦ ਹੈ ਜੈਸਾ :
**ਪੰ. ਅੱਲਪੱਲ** ( = ਤੁਛ ਵਸਤਾਂ); **ਅਲੜ ਪਲੜ** (= ਵਿਅਰਥ ਗੱਲਾਂ ਜਾਂ ਵਿਹਾਰ) ; ਅਤੇ ਉਰਦੂ ਦਾ ਲਫਜ਼ الم غلم (**ਅਲਮ ਗ਼ਲਮ**) (=ਵਿਅਰਥ ਤੇ ਫਜ਼ੂਲ ਗੱਲਾਂ, ਬਹਾਨਾ, ਅਟਕਲਪਚੂ) ।]

**ਅਲੰਬਨੁ,** ਆਸਰਾ । ੩੧੫੫

**ਹਸਤ ਅਲੰਬਨੁ ਦੇਹੁ ਪ੍ਰਭ ਗਰਤਹੁ ਉਧਰੁ ਗੋਪਾਲ ॥**
**ਮੋਹਿ ਨਿਰਗੁਨ ਮਤਿ ਥੋਰੀਆ**
**ਤੂੰ ਸਦ ਹੀ ਦੀਨ ਦਇਆਲ ॥ ੨ ॥**

ਗਉੜੀ (ਬੈਰਾਗ.) ਮਹਲਾ ੫–੧੧੬, ਸਫ਼ਾ ੨੦੩

**ਵੇਖੋ, ਉਧਰੁ (੩੪੨)**

[**ਸੰਸ.** आलम्बनं (**ਆਲਮ੍ਬਨੰ**), ਆਸਰਾ, ਸਹਾਰਾ, ਟੇਕ, ਹੇਤ ।]

**ਅਲਭੁ,** ਦੁਰਲਭ, ਨਾਯਾਬ ਚੀਜ਼ । ੩੧੫੬

**ਸਲੋਕੁ ਮ: ੩ ॥ ...**
**ਇਸੁ ਜਗ ਮਹਿ ਨਾਮੁ ਅਲਭੁ ਹੈ**
**ਗੁਰਮੁਖਿ ਵਸੈ ਮਨਿ ਆਇ ॥**
**ਨਾਨਕ ਜੋ ਗੁਰੁ ਸੇਵਹਿ ਆਪਣਾ**
**ਹਉ ਤਿਨ ਬਲਿਹਾਰੈ ਜਾਉ ॥ ੧ ॥**

ਸੋਰਠਿ (ਵਾਰ) ਮਹਲਾ ੪-੬, ਸਫ਼ਾ ੬੪੪

**ਭਾਵ :** ਇਸ ਸੰਸਾਰ ਵਿਚ ਨਾਮ **ਦੁਰਲਭ** ਹੈ । ਇਹ ਗੁਰੂ ਦੁਆਰਾ ਮਨ ਵਿਚ ਆ ਵਸਦਾ ਹੈ । ਜਿਹੜੇ ਆਪਣੇ ਗੁਰੂ ਨੂੰ ਸੇਂਵਦੇ ਹਨ, ਮੈਂ ਉਨ੍ਹਾਂ ਤੋਂ ਸਦਕੇ ਜਾਂਦਾ ਹਾਂ ।

[**ਸੰਸ.** अलभ्य (**ਅਲਭ੍ਯ**), ਜੋ ਪ੍ਰਾਪਤ ਨਾ ਹੋ ਸਕੇ ।]

**ਅਲਮਸਤੁ,** ਪੂਰਣ ਮਸਤੀ ਵਿਚ । ੩੧੫੭

**ਹਰਿ ਰਸੁ ਪੀਵੈ ਅਲਮਸਤੁ ਮਤਵਾਰਾ ॥**
**ਆਨ ਰਸਾ ਸਭਿ ਹੋਛੇ ਰੇ ॥ ੧ ॥ ਰਹਾਉ ॥**

ਆਸਾ ਮਹਲਾ ੫-੨੭, ਸਫ਼ਾ ੩੭੭

**ਭਾਵ :** (ਜੋ) ਹਰਿ ਰਸ ਪੀਂਦਾ ਹੈ (ਉਹ) ਨਸ਼ਈ ਹੁੰਦਾ ਹੈ, (ਹਾਂ ਉਹ) **ਪੂਰਣ ਮਸਤੀ ਵਿਚ** ਹੁੰਦਾ ਹੈ । ਹੋਰ ਰਸ ਸਾਰੇ ਤੁੱਛ ਹੁੰਦੇ ਹਨ, (ਕਿਉਂਕਿ ਉਨ੍ਹਾਂ ਦੀ ਮਸਤੀ ਝਟ ਲਹਿ ਜਾਂਦੀ ਹੈ) ।

(**ਸੰਥਜਾ,** ਸਫ਼ਾ ੨੩੭੪)

[**ਅ.** ال (**ਅਲ** = ਇਕ ਅਵਯ ਸ਼ਬਦ article) +

ਫ਼ਾ. مست (**ਮਸ੍ਤ**), ਮਤਵਾਲਾ, (**ਅਲਮਸਤ**), ਪੂਰਣ ਮਸਤ;

**ਹਿਦੀ,** अलमस्त (**ਅਲਮਸ੍ਤ**), ਮਸਤ, ਮਤਵਾਲਾ, ਮਸਤਾਨਾ, ਪ੍ਰੇਮ ਰਸ ਵਿਚ ਸਰਸ਼ਾਰ ।]

**ਅਲਾ,** ਖ਼ੁਦਾ, ਹੇ ਵਾਹਿਗੁਰੂ ! ੩੧੫੮

**ਸੋਈ ਕੰਮੁ ਕਮਾਇ ਜਿਤੁ ਮੁਖੁ ਉਜਲਾ ॥**
**ਸੋਈ ਲਗੈ ਸਚਿ ਜਿਸੁ ਤੂੰ ਦੇਹਿ ਅਲਾ ॥ ੨ ॥**

ਆਸਾ ਮਹਲਾ ੫-੧੦੭, ਸਫ਼ਾ ੩੯੭

**ਵੇਖੋ, ਉਜਲਾ (੧੦੩)**

[ਵੇਖੋ, ੩੧੦੯]

**ਅਲਾਉ,** ਬੋਲ, ਬਚਨ, ਵਾਕ । ੩੧੫੯

**ਮਨਮੁਖਾ ਨੋ ਪਰਤੀਤਿ ਨ ਆਵੀ**
**ਅੰਤਰਿ ਲੋਭ ਸੁਆਉ ॥**
**ਗੁਰਮੁਖਿ ਹਿਰਦੈ ਸਬਦੁ ਨ ਭੇਦਿਓ**
**ਹਰਿ ਨਾਮਿ ਨ ਲਾਗਾ ਭਾਉ ॥**
**ਕੂੜ ਕਪਟ ਪਾਜੁ ਲਹਿ ਜਾਸੀ**
**ਮਨਮੁਖ ਫੀਕਾ ਅਲਾਉ ॥ ੩ ॥**

ਸੋਰਠਿ ਮਹਲਾ ੩-੧, ਸਫ਼ਾ ੬੩੭

**ਭਾਵ :** ਮਨਮੁਖਾਂ ਨੂੰ ਯਕੀਨ ਨਹੀਂ ਆਉਂਦਾ (ਰੱਬ ਉਪਰ, ਕਿਉਂਕਿ ਉਨ੍ਹਾਂ ਦੇ) ਅੰਦਰ ਲੋਭ ਦਾ ਸੁਆਰਥ ਹੁੰਦਾ ਹੈ । ਗੁਰੂ ਦੁਆਰਾ (ਉਨ੍ਹਾਂ ਦੇ) ਹਿਰਦੇ ਨੂੰ ਨਾਮ ਨੇ ਵਿੰਨ੍ਹਿਆ ਨਹੀਂ ਹੁੰਦਾ, ਹਰਿ-ਨਾਮ ਨਾਲ ਉਨ੍ਹਾਂ ਦਾ ਲਗਾਉ ਅਤੇ ਪਿਆਰ ਨਹੀਂ ਹੁੰਦਾ । ਐਸੇ ਮਨਮੁੱਖਾਂ ਦੇ **ਬੋਲ** ਫਿੱਕੇ ਹੁੰਦੇ ਹਨ, ਕੂੜ ਕਪਟ ਅਤੇ ਪਾਖੰਡ (ਉਨ੍ਹਾਂ ਦਾ, ਜਦ ਬੋਲਦੇ ਹਨ) ਪਰਗਟ ਹੋ ਜਾਂਦਾ ਹੈ ।

**ਸੁਆਉ,** ਸੁਆਰਥ । **ਸਬਦੁ,** ਨਾਮ ।
**ਪਾਜੁ,** ਪਰਦਾ, ਪਾਖੰਡ ।

[**ਸੰਸ.** आलाप: (**ਆਲਾਪ:**), ਗੱਲ ਬਾਤ, ਕਥਨ, ਭਾਸ਼ਣ, ਬਚਨ, ਵਾਕ ।]

**ਅਲਾਇ,** ਉਚਾਰੇ । ੩੧੬੦

**ਜੋਗੀ ਹੋਵੈ ਜੋਗਵੈ ਭੋਗੀ ਹੋਵੈ ਖਾਇ ॥**
**ਤਪੀਆ ਹੋਵੈ ਤਪੁ ਕਰੇ ਤੀਰਥਿ ਮਲਿ ਮਲਿ ਨਾਇ ॥ ੧ ॥**
**ਤੇਰਾ ਸਦੜਾ ਸੁਣੀਜੈ ਭਾਈ**
**ਜੇ ਕੋ ਬਹੈ ਅਲਾਇ ॥ ੧ ॥ ਰਹਾਉ ॥**

ਸੂਹੀ ਮਹਲਾ ੧-੭, ਸਫ਼ਾ ੭੩੦

**ਭਾਵ :** (ਜੋ ਕੋਈ) ਜੋਗੀ ਹੈ, ਉਹ ਪਰਮੇਸ਼ਰ ਵਿਚ ਜੁੜਦਾ ਹੈ (ਜੋ) ਇੰਦ੍ਰੇ ਰਸ ਦਾ ਰਸਿਕ ਹੁੰਦਾ ਹੈ, ਉਹ ਭੋਗਾਂ ਦਾ ਰਸ ਲੈਂਦਾ ਹੈ । (ਜੋ) ਤਪੀ ਹੁੰਦਾ ਹੈ, ਉਹ ਤਪ ਕਰਦਾ ਹੈ, (ਜੋ ਕਰਮਕਾਂਡੀ ਹੁੰਦਾ ਹੈ) ਤੀਰਥਾਂ ਉਪਰ ਮਲ ਮਲ ਨ੍ਹਾਉਂਦਾ ਹੈ, (ਪਰ) ਕੋਈ ਜੇ ਬਹਿ ਕੇ (ਤੇਰੀ ਸਿਫਤ ਸਾਲਾਹ) **ਉਚਾਰੇ** (ਤਦ) ਤੇਰਾ ਸਨੇਹ ਸੁਣੀਨ ਲਗ ਪੈਂਦਾ ਹੈ ।

**ਮਤਲਬ :** ਜੋਗੀ, ਭੋਗੀ, ਤਪ ਕਰਨ ਵਾਲੇ ਅਤੇ ਹੋਰ ਸਾਧਕ ਪੂਰੇ ਯਤਨ ਨਾਲ ਆਪੋ ਆਪਣੇ ਸਾਧਨ ਕਰਨ ਵਿਚ ਤਤਪਰ ਰਹਿੰਦੇ ਹਨ । ਕੋਈ ਨਿਰਯਤਨ ਹੋ ਕੇ ਨਹੀਂ ਬੈਠਦਾ । ਜੇ ਕੋਈ ਤੇਰਾ ਆਸਰਾ ਲੈ ਕੇ ਨਿਸਲ ਹੋ ਜਾਏ ਅਤੇ ਤੇਰਾ ਕੀਰਤਨ

ਅਲਾਪੇ ਤਾਂ ਏਸ ਅਵਸਥਾ ਵਿਚ ਉਸ ਨੂੰ ਆਪਣੇ ਅਲਾਪ ਵਿਚ ਤੇਰੇ ਸਨੇਹੇ ਦੀ ਮੱਧਮ ਝੁਨਕਾਰ ਸੁਣੀਨ ਲਗ ਪਵੇਗੀ । ਇਨ੍ਹਾਂ ਤੁਕਾਂ ਦਾ ਪ੍ਰਯੋਜਨ ਇਹ ਗੱਲ ਦਸਦਾ ਹੈ, ਕਿ ਸਾਧਕ ਆਪੋ ਆਪਣੀ ਕ੍ਰਿਆ ਦੇ ਰੌਲੇ ਵਿਚ ਖਚਤ ਰਹਿੰਦੇ ਹਨ । ਪਰਮ ਤਮਾ ਦੀ ਮੱਧਮ ਸੁਰ, ਜੋ ਸੁਤੇ ਸਿਧ ਉਗਮ ਰਹੀ ਹੈ ਖਪਖਾਨੇ ਵਿਚ ਸੁਣੀ ਨਹੀਂ ਜਾਂਦੀ ।
[ਵੇਖੋ, ੩੧੬੨]

**ਅਲਾਇ,** ਅਲਾਪ ਰਹੀਆਂ ਹਨ । ੩੧੬੦ (ੳ)

**ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ ॥**
**ਹਰਿ ਜੇਹਾ ਅਵਰੁ ਨ ਦਿਸਈ**
**ਕੋਈ ਦੂਜਾ ਲਵੈ ਨ ਲਾਇ ॥ ... ॥ ੧੩ ॥**

ਮਾਝ (ਬਾਰਹ.) ਮਹਲਾ ੫, ਸਫ਼ਾ ੧੩੬

**ਭਾਵ :** ਸਖੀਆਂ ਮਿਲ ਕੇ ਮੰਗਲ ਗਾਉਂਦੀਆਂ ਤੇ ਗੋਵਿੰਦ ਦੇ ਗੀਤ **ਅਲਾਪ ਰਹੀਆਂ ਹਨ ।** ਹਰੀ ਜੇਹਾ ਹੋਰ (ਕੋਈ) ਨਹੀਂ ਦਿੱਸਦਾ । (ਹੋਰ) ਕੋਈ ਦੂਜਾ (ਤਾਂ ਉਸ ਦੇ) ਲਵੇ ਹੀ ਨਹੀਂ ਲਾਇਆ ਜਾ ਸਕਦਾ (ਉਸ ਦੇ ਨਾਲ ਕਿਸੇ ਹੋਰ ਦਾ ਮੁਕਾਬਲਾ ਹੀ ਨਹੀਂ ਕੀਤਾ ਜਾ ਸਕਦਾ) ।

**ਨੋਟ :** ਸੰਤ ਸਜਨ ਮਿਲ ਕੇ ਮੰਗਲਮਈ ਗੀਤ ਗਾ ਰਹੇ ਹਨ, ਇਉਂ ਵੀ ਦਸਦੇ ਹਨ ਕਿ ਸਾਰੇ ਇੰਦ੍ਰੇ ਹਰੀ ਯਸ਼ ਵਿਚ ਕੀਰਤਨ ਰੂਪ ਹੋ ਰਹੇ ਹਨ ।

(**ਸੰਥਜਾ,** ਸਫ਼ਾ ੬੪੬)

[ਵੇਖੋ, ੩੧੬੨]

**ਅਲਾਏ,** ਕਹਿੰਦਾ । ੩੧੬੧

**ਗੁਰ ਮਿਲਿ ਪ੍ਰਭੂ ਚਿਤਾਰਿਆ ॥**
**ਕਾਰਜ ਸਭਿ ਸਵਾਰਿਆ ॥**
**ਮੰਦਾ ਕੋ ਨ ਅਲਾਏ ॥**
**ਸਭ ਜੈ ਜੈ ਕਾਰੁ ਸੁਣਾਏ ॥ ੧ ॥**

ਸੋਰਠਿ ਮਹਲਾ ੫–੭੩, ਸਫ਼ਾ ੬੨੭

**ਭਾਵ :** ਜੋ ਮਨੁੱਖ ਗੁਰੂ ਦੀ ਸੰਗਤ ਵਿਚ ਪ੍ਰਭੂ ਸਿਮਰਨ ਵਿਚ ਲਗ ਪਿਆ ਉਸ ਦੇ (ਬਾਕੀ ਦੇ) ਸਾਰੇ ਕੰਮ ਆਪਣੇ ਆਪ ਸੌਰ ਗਏ । ਉਸ ਨੂੰ ਕੋਈ ਮੰਦਾ ਨਹੀਂ **ਕਹਿੰਦਾ** (ਉਸ ਨੂੰ ਕਿਸੇ ਫ਼ਰਜ਼ ਦੀ ਉਕਾਈ ਤੋਂ ਸ਼ਰਮਿੰਦਾ ਨਹੀਂ ਹੋਣਾ ਪੈਂਦਾ) ਸਭ ਕੋਈ ਉਸ ਦਾ ਧੰਨਵਾਦ ਕਰਦਾ ਹੈ ।
[ਵੇਖੋ, ੩੧੬੨]

**ਅਲਾਏ,** ਬੋਲਦਾ ਹੈ, ਆਖਦਾ ਹੈ । ੩੧੬੨

**ਮਹਲਾ ੪ ॥ ਜਿਸ ਦੈ ਅੰਦਰਿ ਸਚੁ ਹੈ**
**ਸੋ ਸਚਾ ਨਾਮੁ ਮੁਖਿ ਸਚੁ ਅਲਾਏ ॥**
**ਓਹੁ ਹਰਿ ਮਾਰਗਿ ਆਪਿ ਚਲਦਾ**
**ਹੋਰਨਾ ਨੋ ਹਰਿ ਮਾਰਗਿ ਪਾਏ ॥ ... ॥ ੨ ॥**

ਮਾਝ (ਵਾਰ) ਮਹਲਾ ੧–੫, ਸਫ਼ਾ ੧੪੦

**ਭਾਵ :** ਜਿਸ ਦੇ ਹਿਰਦੇ ਵਿਚ ਸੱਚ (ਵਸਿਆ) ਹੈ, ਉਹ ਸੱਚ **ਬੋਲਦਾ ਹੈ** ਅਤੇ ਮੂੰਹ ਤੋਂ ਸੱਚਾ ਨਾਮ ਉਚਾਰਦਾ ਹੈ । ਉਹ ਹਰੀ ਦੇ ਮਾਰਗ ਉਪਰ ਆਪ ਚਲਦਾ ਹੈ ਅਤੇ ਹੋਰਨਾਂ ਨੂੰ ਹਰੀ ਮਾਰਗ ਉਪਰ ਪਾਉਂਦਾ ਹੈ ।

[**ਸੰਸ.** आ + √ लप् (**ਆ + √ ਲਪ੍**) ;
**ਹਿੰਦੀ,** आलाप (**ਆਲਾਪ**), ਕਹਿਣਾ, ਬੋਲਣਾ, ਸੁਰਾਂ ਨਾਲ ਰਾਗ ਦੇ ਸਰੂਪ ਨੂੰ ਪ੍ਰਗਟ ਕਰਨ ਦੀ ਕਿਰਿਆ ।]

**ਅਲਾਏ,** ਕਹਿੰਦਾ ਹੈ । ੩੧੬੩

**ਡਖਣੇ ਮ: ੫ ॥ ਮੁਖਹੁ ਅਲਾਏ ਹਭ ਮਰਣੁ ਪਛਾਣੰਦੋ ਕੋਇ ॥**
**ਨਾਨਕ ਤਿਨਾ ਖਾਕੁ ਜਿਨਾ ਯਕੀਨਾ ਹਿਕ ਸਿਉ ॥ ੧ ॥**

ਮਾਰੂ (ਵਾਰ) ਮਹਲਾ ੫–੧੫, ਸਫ਼ਾ ੧੦੯੯

**ਭਾਵ :** ਮੂੰਹ ਨਾਲ ਹਰ ਕੋਈ **ਕਹਿੰਦਾ ਹੈ** ਕਿ ਮਰਨਾ ਹੈ, (ਪਰ ਇਸ ਤਤ ਨੂੰ) ਕੋਈ (ਵਿਰਲਾ) ਪਛਾਣਦਾ ਹੈ । ਨਾਨਕ ਉਨ੍ਹਾਂ ਦੀ ਚਰਨ ਧੂੜ (ਮੰਗਦਾ ਹੈ), ਜਿਨ੍ਹਾਂ ਦਾ ਵਿਸ਼ਵਾਸ ਇਕ ਅਬਿਨਾਸ਼ੀ (ਪਰਮਾਤਮਾ ਵਿਚ) ਦ੍ਰਿੜ੍ਹ ਹੈ ।

**ਮਤਲਬ :** ਮੂੰਹੋਂ ਤਾਂ ਹਰ ਕੋਈ ਕਹਿ ਦੇਂਦਾ ਹੈ ਕਿ ਮਰਨਾ ਹੈ, ਪਰ ਏਸ ਸਮਝ ਨੂੰ ਕੋਈ ਵਿਰਲਾ ਹੀ ਵਿਹਾਰ ਵਿਚ ਵਰਤਦਾ ਹੈ । ਜਿਨ੍ਹਾਂ ਨੂੰ ਮਰਨਸ਼ੀਲ ਜ਼ਿੰਦਗੀ ਉਤੇ ਭਰੋਸਾ ਨਾ ਰਵ੍ਹੇ ਉਨ੍ਹਾਂ ਦੇ ਅਮਲ ਬਦਲ ਜਾਂਦੇ ਹਨ, ਉਨ੍ਹਾਂ ਦਾ ਆਸਰਾ ਪਰਨਾ ਇਕ ਪਰਮਾਤਮਾ ਹੋ ਜਾਂਦਾ ਹੈ । ਐਸੇ ਸਿਦਕ ਵਾਲੇ ਬੰਦਿਆਂ ਦੀ ਚਰਨ ਧੂੜ ਦੁਰਲਭ ਹੈ ।
[ਵੇਖੋ, ੩੧੬੨]

**ਅਲਾਏਸੀ,** ਸਦੇਗਾ, ਬੁਲਾਵੇਗਾ । ੩੧੬੪

**ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ ॥**
**ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ ॥ ੩ ॥**

ਸੂਹੀ ਫਰੀਦ–੨, ਸਫ਼ਾ ੭੯੪

**ਵੇਖੋ,** ਅਹਿ (**੧੬੩੧**)

[ਵੇਖੋ, ੩੧੬੨]

**ਅਲਾਹ,** ਈਸ਼ਵਰ, ਖ਼ੁਦਾ, ਰੱਬ, ਵਾਹਿਗੁਰੂ । ੩੧੬੫

**ਭਗਤਿ ਨਿਰਾਲੀ ਅਲਾਹ ਦੀ ਜਾਪੈ ਗੁਰ ਵੀਚਾਰਿ ॥**
**ਨਾਨਕ ਨਾਮੁ ਹਿਰਦੈ ਵਸੈ ਭੈ ਭਗਤੀ ਨਾਮਿ ਸਵਾਰਿ ॥ ੯ ॥**

ਆਸਾ (ਅਸਟ.) ਮਹਲਾ ੩–੩੬, ਸਫ਼ਾ ੪੩੦

**ਭਾਵ : ਵਾਹਿਗੁਰੂ** ਦੀ ਭਗਤੀ (ਇਕ) ਨਿਰਾਲੀ (ਸ਼ੈ ਹੈ, ਪਰ ਇਹ) ਗੁਰੂ ਦੇ ਵੀਚਾਰ ਦੁਆਰਾ ਸਮਝੇ ਪੈਂਦੀ ਹੈ । (ਐਉਂ ਕਿ ਗੁਰੂ ਦਾ ਦਿਤਾ) ਨਾਮ ਹਿਰਦੇ ਵਿਚ ਵਸ ਜਾਵੇ (ਤੇ ਨਾਲ ਹੋਵੇ ਵਾਹਿਗੁਰੂ ਦਾ) ਭੈ ਤੇ ਭਗਤੀ (ਦਾ ਭਾਵ, ਫੇਰ ਨਾਮਿ=ਨਾਮੀ=) ਵਾਹਿਗੁਰੂ ਆਪ (ਇਸ ਨੂੰ) ਸੰਵਾਰ ਲੈਂਦਾ ਹੈ, (ਫ਼ੁਰਮਾਉਂਦੇ ਹਨ ਸ੍ਰੀ ਗੁਰੂ) ਨਾਨਕ (ਦੇਵ ਜੀ) ।

(**ਸੰਥਜਾ,** ਸਫ਼ਾ ੨੬੯੯)

**ਨਾਮਿ,** ਨਾਮੀ, ਵਾਹਿਗੁਰੂ ।
[ਵੇਖੋ, ੩੧੦੯]

**ਅਲਾਹ,** ਹਰੀ । ੩੧੬੬

**ਅਲਾਹ ਪਾਕੰ ਪਾਕ ਹੈ ਸਕ ਕਰਉ ਜੇ ਦੂਸਰ ਹੋਇ ॥**
**ਕਬੀਰ ਕਰਮੁ ਕਰੀਮ ਕਾ ਉਹੁ ਕਰੈ ਜਾਨੈ ਸੋਇ ॥ ੪ ॥**

ਤਿਲੰਗ ਕਬੀਰ–੧, ਸਫ਼ਾ ੭੨੭

**ਭਾਵ : ਹਰੀ** ਪਵਿੱਤਰ ਤੋਂ ਪਵਿੱਤਰ ਹੈ, ਸ਼ੰਸਾ (ਤਾਂ) ਕਰੋ ਜੇ ਦੂਜਾ (ਉਸ ਦੇ ਮੁਕਾਬਲੇ ਦਾ) ਹੋਵੇ । ਉਹ ਦਿਆਲੂ ਪਰਮਾਤਮਾ ਮਿਹਰ ਕਰਦਾ ਹੈ । (ਇਹ ਕੇਵਲ ਉਸੇ ਦਾ ਨਿਜੀ ਅਧਿਕਾਰ ਹੈ) । ਜਿਸ ਉਪਰ ਮਿਹਰ ਕਰਦਾ ਹੈ ਉਹੋ ਹੀ ਇਹ ਗੱਲ ਜਾਣਦਾ ਹੈ ।
[ਵੇਖੋ, ੩੧੦੯]

**ਅਲਾਹਣੀਆ,** ੩੧੬੬ (ੳ)

ਅਲਾਹਣੀ ਦਾ ਬਹੁਵਚਨ । ਇਸ ਦਾ ਅਰਥ ਹੈ ਸ਼ੋਕ ਭਰੇ ਟੱਪੇ ਜੋ ਕਿਸੇ ਵਿਅਕਤੀ ਦੀ ਮੌਤ ਪਰ ਪਿੱਟਦਿਆਂ ਹੋਇਆਂ ਸੁਰ ਨਾਲ ਬੋਲੇ ਜਾਂਦੇ ਹਨ । ਪਿੱਟਣ ਵਾਲੀਆਂ ਤੀਵੀਆਂ ਉਸ ਟੱਪੇ ਦੇ ਤਾਲ ਉਤੇ ਆਪਣੇ ਪੱਟਾਂ, ਛਾਤੀ ਅਤੇ ਮੱਥੇ ਨੂੰ ਦੁਹੱਥੜ ਪਿੱਟਦੀਆਂ ਨਾਲ ਨਾਲ ਇਕ ਚੱਕਰ ਵਿਚ ਘੁੰਮਦੀਆਂ ਜਾਂਦੀਆਂ ਹਨ । ਇਨ੍ਹਾਂ ਅਲਾਹਣੀਆਂ ਵਿਚ ਪ੍ਰਲੋਕ ਗਮਨ ਕਰ ਗਏ ਵਿਅੱਕਤੀ ਦੇ ਗੁਣਾਂ ਦਾ ਗਾਇਨ ਕੀਤਾ ਜਾਂਦਾ ਹੈ ।

ਅਲਾਹਣੀਆਂ ਪੰਜਾਬ ਦੇ ਸੋਗਕੀ ਗੀਤਾਂ ਦਾ ਇਕ ਭਾਗ ਹਨ । ਇਨ੍ਹਾਂ ਦੀ ਧਾਰਨਾ ਅਤੇ ਵਿਉਂਤ ਉਤੇ ਹੀ 'ਵਡਹੰਸੁ ਰਾਗੁ' ਵਿਚ ਗੁਰੂ ਨਾਨਕ ਸਾਹਿਬ ਨੇ ਉਸੇ ਸ਼ੋਕ ਭਾਵ ਤੇ ਵਾਯੂਮੰਡਲ ਨੂੰ ਅਧਿਆਤਮਕ, ਦਾਰਸ਼ਨਿਕ, ਧਾਰਮਿਕ ਅਤੇ ਭਗਤੀ ਭਾਵ ਦੀ ਸੇਧ ਦਿੰਦਿਆਂ ਪੰਜ ਸ਼ਬਦ ਉਚਾਰੇ । ਇਸੇ ਧਾਰਨਾ ਵਿਚ ਮਗਰੋਂ ਗੁਰੂ ਅਮਰਦਾਸ ਜੀ ਨੇ ਚਾਰ ਸ਼ਬਦ ਹੋਰ ਰਚੇ ਹਨ । ਇਹ ਨੌਂ ਸ਼ਬਦ **ਸ੍ਰੀ ਗੁਰੂ ਗ੍ਰੰਥ ਸਾਹਿਬ** ਜੀ ਵਿਚ "ਅਲਾਹਣੀਆ" ਦੇ ਸਿਰਲੇਖ ਹੇਠ ਸਫ਼ਾ ੫੭੮ ਤੋਂ ੫੮੫ ਤਕ ਵਿਦਮਾਨ ਹਨ । ਇਸ ਬਾਣੀ ਦੇ ਗਾਉਣ ਦੀ ਧਾਰਨਾ ਅਲਾਹਣੀਆਂ ਦੀ ਹੀ ਹੈ । ਅਰੰਭਕ ਤੁਕਾਂ ਇਸ ਪ੍ਰਕਾਰ ਹਨ :—

**ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ ॥**
**ਮੁਹਲਤਿ ਪੁਨੀ ਪਾਈ ਭਰੀ ਜਾਨੀਅੜਾ**
**ਘਤਿ ਚਲਾਇਆ ॥ ... ॥ ੧ ॥**

ਵਡ. (ਅਲਾਹ.) ਮਹਲਾ ੧–੧, ਸਫ਼ਾ ੫੭੮–੭੯

ਇਨ੍ਹਾਂ ਸ਼ਬਦਾਂ ਵਿਚ ਮਨੁੱਖੀ ਸਰੀਰ ਦੇ ਬਿਨਸਣ ਸੰਬੰਧੀ ਬਾਰੰਬਾਰ ਚਿਤਾਵਨੀ ਦਿਤੀ ਗਈ ਹੈ । ਗੁਰੂ ਜੀ ਨੇ ਦੱਸਿਆ ਹੈ ਕਿ ਇਹ ਸਰੀਰ ਨਾਸ਼ਵਾਨ ਹੈ । ਗੁਰਵਾਕ ਹੈ :—

**ਇਹੁ ਸਰੀਰੁ ਜਜਰੀ ਹੈ ਇਸ ਨੋ**
**ਜਰੁ ਪਹੁਚੈ ਆਏ ॥ ... ॥ ੧ ॥**

ਵਡ. (ਅਲਾਹ.) ਮਹਲਾ ੩–੪, ਸਫ਼ਾ ੫੮੪

ਮੌਤ ਸਮੇਂ ਕਾਇਆਂ ਅਤੇ ਹੰਸ ਦਾ ਵਿਛੋੜਾ ਹੁਕਮ ਦੀ ਖੇਡ ਹੈ । ਯਥਾ :—

**ਕਾਂਇਆ ਹੰਸ ਥੀਆ ਵੇਛੋੜਾ**
**ਜਾਂ ਦਿਨ ਪੁੰਨੇ ਮੇਰੀ ਮਾਏ ॥ ... ॥ ੧ ॥**

ਵਡ. (ਅਲਾਹ.) ਮਹਲਾ ੧–੧, ਸਫ਼ਾ ੫੭੯

ਗੁਰੂ ਜੀ ਨੇ ਦੱਸਿਆ ਹੈ ਕਿ ਮੌਤ ਪ੍ਰਭੂ ਦੇ ਹੁਕਮ ਵਿਚ ਹੈ ਅਤੇ ਇਹ ਹੁਕਮ ਅਟੱਲ ਹੈ । ਐਸੇ ਸਮੇਂ ਉਨ੍ਹਾਂ ਰੋਣ ਪਿੱਟਣ ਤੋਂ ਹੋੜਿਆ ਹੈ ਅਤੇ ਭਾਣਾ ਮੰਨਣ ਲਈ ਪ੍ਰੇਰਿਆ ਹੈ । ਨਾਲ ਹੀ ਉਪਦੇਸ਼ ਹੈ ਕਿ ਵਾਹਿਗੁਰੂ ਦੇ ਭੈ ਵਿਚ ਰਹਿ ਕੇ ਉਸ ਦੇ ਗੁਣਾਂ ਦਾ ਗਾਇਨ ਕਰੀਏ :—

**ਭੈ ਰੋਵੈ ਗੁਣ ਸਾਰਿ ਸਮਾਲੇ ਕੋ ਮਰੈ ਨ ਮੁਇਆ ਨਾਲੇ ॥**
**ਨਾਨਕ ਜੁਗਿ ਜੁਗਿ ਜਾਣ ਸਿਜਾਣਾ**
**ਰੋਵਹਿ ਸਚੁ ਸਮਾਲੇ ॥ ੪ ॥**

ਵਡ. (ਅਲਾਹ.) ਮਹਲਾ ੧–੫, ਸਫ਼ਾ ੫੮੨

ਗੁਰੂ ਜੀ ਦੱਸਦੇ ਹਨ ਕਿ ਇਹ ਸੰਸਾਰ ਸਾਡੇ ਸਫ਼ਰ ਦੇ ਅੱਧ ਵਿਚ ਇਕ ਸਰਾਂ ਹੈ, ਜਿਸ ਵਿਚ ਆ ਕੇ ਫਿਰ ਇਥੋਂ ਸਭ ਨੇ ਤੁਰ ਜਾਣਾ ਹੈ । ਇਸ ਲਈ ਮੌਤ ਮੰਦੀ ਸ਼ੈਅ ਨਹੀਂ, ਖ਼ਾਸ ਕਰਕੇ ਉਨ੍ਹਾਂ ਲਈ ਜਿਨ੍ਹਾਂ ਆਪਣੇ ਸਾਹਿਬ ਦੀ ਸੇਵਾ ਵਿਚ ਸਿਮਰਨ ਦੁਆਰਾ ਉਮਰ ਗੁਜ਼ਾਰੀ ਹੈ । ਮੌਤ ਤਾਂ ਉਨ੍ਹਾਂ ਲਈ ਪੂਰਨ ਅਨੰਦ ਹੈ ਅਤੇ ਵਡਿਆਈ ਦਾ ਦਰਵਾਜ਼ਾ ਖੋਲ੍ਹਦੀ ਹੈ :—

**ਮਰਣੁ ਮੁਣਸਾ ਸੂਰਿਆ ਹਕੁ ਹੈ**
**ਜੋ ਹੋਇ ਮਰਨਿ ਪਰਵਾਣੋ ॥ ... ॥ ੩ ॥**

ਵਡ. (ਅਲਾਹ.) ਮਹਲਾ ੧-੨, ਸਫ਼ਾ ੫੭੯-੮੦

ਸੱਚੇ ਨਾਮ ਵਿਚ ਜੋ ਰਤੇ ਗਏ ਹਨ ਉਨ੍ਹਾਂ ਨੂੰ ਵਾਹਿਗੁਰੂ ਸਹਿਜ ਸੁਭਾ ਹੀ ਸਾਰੇ ਦੁੱਖਾਂ ਤੋਂ ਬਚਾ ਲੈਂਦਾ ਹੈ। ਗੁਰਵਾਕ ਹੈ:—

**ਨਾਮਿ ਰਤੇ ਗੁਰਿ ਪੂਰੈ ਰਾਖੇ ਨਾਨਕ ਸਹਿਜ ਸੁਭਾਏ ॥ ੪ ॥**

ਵਡ. (ਅਲਾਹ.) ਮਹਲਾ ੧-੪, ਸਫ਼ਾ ੫੮੧

ਫਿਰ ਬਿਰਹੋਂ ਵਾਲਾ ਗੀਤ (ਅਲਾਹਣੀ) ਗਾਉਣ ਦੀ ਥਾਂ ਬ੍ਰਹਮ ਦੇ ਵਿਚਾਰ ਕਰਨ ਹਿਤ ਤਾਕੀਦ ਕੀਤੀ ਹੈ:—

**ਗਾਵਹੁ ਗੀਤੁ ਨ ਬਿਰਹੜਾ ਨਾਨਕ ਬ੍ਰਹਮ ਬੀਚਾਰੋ ॥ ੮ ॥**

ਵਡ. (ਅਲਾਹ.) ਮਹਲਾ ੧-੩, ਸਫ਼ਾ ੫੮੧

[**ਹਿੰਦੀ**, अल्लाना (**ਅਲ੍ਲਾਨਾ**), ਜ਼ੋਰ ਨਾਲ ਬੋਲਣਾ।]

**ਅਲਾਹਿ,** ਅੱਲਾ। ੩੧੯੭

**ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥**
**ਕੋਈ ਸੇਵੈ ਗੁਸਾਈਆ ਕੋਈ ਅਲਾਹਿ ॥ ੧ ॥**

ਰਾਮ. ਮਹਲਾ ੫-੯, ਸਫ਼ਾ ੮੮੫

**ਭਾਵ:** (ਪ੍ਰਭੂ ਇਕ ਹੈ ਪਰ) ਕੋਈ (ਉਸ ਨੂੰ) ਰਾਮ ਰਾਮ ਕਰਕੇ ਅਤੇ ਕੋਈ ਖ਼ੁਦਾ (ਖ਼ੁਦਾ ਕਰ ਕੇ) ਯਾਦ ਕਰਦਾ ਹੈ। ਕੋਈ ਗੁਸਾਈਂ (ਦੇ ਰੂਪ ਵਿਚ ਅਤੇ) ਕੋਈ **ਅੱਲਾ** (ਸਮਝ ਕੇ) ਸੇਂਵਦਾ ਹੈ।

**ਮਤਲਬ**. ਹਿੰਦੂਆਂ ਅਤੇ ਮੁਸਲਮਾਨਾਂ ਦੀ ਇਬਾਦਤ ਦੇ ਵਖ ਵਖ ਨਾਉਂ ਦਰਸਾਏ ਹਨ।

[ਵੇਖੋ ੩੧੦੯]

**ਅਲਾਹੁ,** ਅਲਾਹ, ਅੱਲ੍ਹਾ। ੩੧੯੭ (ੳ)

**ਅਲਾਹੁ ਅਲਖੁ ਅਗੰਮ ਕਾਦਰੁ ਕਰਣਹਾਰੁ ਕਰੀਮੁ ॥**
**ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ ॥ ੬ ॥**

ਸਿਰੀ. (ਅਸਟ.) ਮਹਲਾ ੧-੧੭, ਸਫ਼ਾ ੬੪

**ਭਾਵ:** (ਹਾਂ ਸੱਚਾ ਮੁਕਾਮ ਉਹੀ ਇਕੋ) **ਅਲਾਹ ਹੈ** (ਜੋ) ਅਲਖ ਹੈ, ਗੰਮਤਾ ਤੋਂ ਪਰੇ ਹੈ, ਕਾਦਰ ਹੈ, ਰਚਣਹਾਰ ਹੈ, (ਕਰੀਮ =) ਮੇਹਰ ਕਰਨ ਵਾਲਾ ਹੈ। (ਹਾਂ) ਓਹ ਰਹਿਮਤਾਂ ਕਰਨੇ ਵਾਲਾ ਇਕੋ ਹੈ ਜੋ (ਸਦਾ ਥਿਰ) ਮੁਕਾਮ ਹੈ, (ਹੋਰ) ਸਾਰੀ ਦੁਨੀਆਂ ਆਉਣ ਜਾਣ ਵਾਲੀ ਹੈ।

(**ਸੰਥਜਾ**, ਸਫ਼ਾ ੬੦੦)

[ਵੇਖੋ, ੩੧੦੯]

**ਅਲਾਪਹਿ,** ਅਲਾਪਦੇ ਹਨ, ਗਾਉਂਦੇ ਹਨ, ਉਚਾਰਨ ਕਰਦੇ ਹਨ। ੩੧੯੮

**ਰਾਗ ਏਕ ਸੰਗਿ ਪੰਚ ਬਰੰਗਨ ॥**
**ਸੰਗਿ ਅਲਾਪਹਿ ਆਠਉ ਨੰਦਨ ॥ ... ॥ ੧ ॥**

ਰਾਗਮਾਲਾ-੧, ਸਫ਼ਾ ੧੪੨੯

**ਭਾਵ:** ਏਕ ਏਕ ਰਾਗ ਸਾਥ ਪਾਂਚ ਪਾਂਚ (ਬਰੰਗਨ) ਸ੍ਰੇਸ਼ਟ ਇਸਤ੍ਰੀਆਂ ਹੈਂ ਪੁਨਾ ਏਕ ਏਕ ਰਾਗ ਆਠ ਆਠ ਪੁਤ੍ਰੋਂ ਸਹਿਤ ਰਾਗੀ ਜਨ **ਉਚਾਰਨ ਕਰਤੇ ਹੈਂ**। (**ਟੀਕਾ ਫਰੀਦਕੋਟ**)

[**ਸੰਸ.** आलापनं (**ਆਲਾਪਨੰ**), ਬੋਲਨਾ, ਬਾਤਚੀਤ ਕਰਨਾ।]

**ਅਲਾਪਿ,** ਅਲਾਪ ਕਰ। ੩੧੯੮ (ੳ)

**ਕਛੇਲੀ ਪਟ ਮੰਜਰੀ ਟੋਡੀ ਕਹੀ ਅਲਾਪਿ ॥**
**ਕਾਮੋਦੀ ਅਉ ਗੂਜਰੀ ਸੰਗ ਦੀਪਕ ਕੇ ਥਾਪਿ ॥ ੧ ॥**

ਰਾਗਮਾਲਾ-੧, ਸਫ਼ਾ ੧੪੩੦

**ਵੇਖੋ, ਅਉ (੧੩੪੭)**

[ਵੇਖੋ, ੩੧੯੨]

**ਅਲਾਪੀ,** ਅਲਾਪੀ ਹੈ। ੩੧੯੮ (ਅ)

**ਤਿਹ ਪਾਛੈ ਸਿੰਧਵੀ ਅਲਾਪੀ ॥**
**ਸਿਰੀ ਰਾਗ ਸਿਉ ਪਾਂਚਉ ਥਾਪੀ ॥ ੧ ॥**

ਰਾਗਮਾਲਾ-੧, ਸਫ਼ਾ ੧੪੩੦

**ਭਾਵ:** ਤਿਸ ਕੇ ਪੀਛੇ ਸਿੰਧਵੀ **ਅਲਾਪੀ ਹੈ**। ਸਿਰੀਰਾਗ ਕੇ ਸਾਥ ਪੰਜੇ ਹੀ ਅਸਥਾਪਨ ਕਰੀਆਂ **ਹੈ**।

(**ਟੀਕਾ ਫਰੀਦਕੋਟ**)

[**ਸੰਸ.** आलापिन् (**ਆਲਾਪਿਨ੍**);
**ਹਿੰਦੀ**, अलापी, आलापी (**ਅਲਾਪੀ, ਆਲਾਪੀ**), ਅਲਾਪ ਕਰਨ ਵਾਲਾ, ਗਾਣ ਵਾਲਾ।]

**ਅਲਾਪੇ,** ਅਲਾਪਦੇ ਹਨ। ੩੧੯੮ (ੲ)

**ਗੀਤ ਨਾਦ ਮੁਖਿ ਰਾਗ ਅਲਾਪੇ**
**ਮਨਿ ਨਹੀ ਹਰਿ ਹਰਿ ਗਾਵਾ ॥ ੩ ॥**

ਮਾਰੂ ਮਹਲਾ ੫-੧੫, ਸਫ਼ਾ ੧੦੦੩

**ਭਾਵ:** (ਕਈ ਰੋਟੀਆਂ ਦੇ ਉਪਾਉ ਲਈ) ਮੁਖ ਨਾਲ ਗੀਤ, ਨਾਦ ਅਤੇ ਰਾਗ **ਅਲਾਪਦੇ ਹਨ** (ਪਰ) ਮਨ ਨਾਲ ਹਰਿ ਹਰਿ (ਦੇ ਨਾਮ ਦਾ) ਗਾਇਨ ਨਹੀਂ ਕਰਦੇ।

[ਵੇਖੋ, ੩੧੯੨]

**ਅਲਾਪੈ,** ਅਲਾਪ ਕਰੇ । ੩੧੬੮ (ਸ)

**ਓਅੰਕਾਰਿ ਏਕ ਧੁਨਿ ਏਕੋ ਏਕੋ ਰਾਗੁ ਅਲਾਪੈ ॥**
**ਏਕਾ ਦੇਸੀ ਏਕੁ ਦਿਖਾਵੈ**
**ਏਕੋ ਰਹਿਆ ਬਿਆਪੈ ॥ ... ॥ ੧ ॥**

ਰਾਮ. ਮਹਲਾ ੫-੮, ਸਫ਼ਾ ੮੮੫

**ਵੇਖੋ, ਓਅੰਕਾਰਿ (੮੧੧)**

[ਵੇਖੋ, ੩੧੬੨]

**ਅਲਾਵਣੁ,** ਬੋਲਣਾ, ਆਖਣਾ । ੩੧੬੯

ਮ: ੫ ॥ **ਸਜਣ ਸਚੁ ਪਰਖਿ ਮੁਖਿ ਅਲਾਵਣੁ ਥੋਥਰਾ ॥**
**ਮੰਨ ਮਝਾਹੂ ਲਖਿ ਤੁਧਹੁ ਦੂਰਿ ਨ ਸੁ ਪਿਰੀ ॥ ੩ ॥**

ਮਾਰੂ (ਵਾਰ) ਮਹਲਾ ੫-੧੭, ਸਫ਼ਾ ੧੧੦੦

**ਭਾਵ :** ਹੇ ਮਿੱਤਰ ! ਮੂੰਹੋਂ **ਬੋਲਣਾ** ਵਿਅਰਥ ਹੈ, ਸੱਚ ਨੂੰ (ਹਿਰਦੇ ਵਿਚ) ਜਾਚ ਤੋਲ । ਤੇਰੇ ਤੋਂ ਉਹ ਪ੍ਰੀਤਮ ਦੂਰੀ ਉਪਰ ਨਹੀਂ, ਮਨ ਵਿਚ ਹੀ (ਉਸ ਨੂੰ) ਲਖ ਲੈ ।

**ਮਤਲਬ :** 'ਸਚੁ' ਤੋਂ ਮੁਰਾਦ ਸਚ ਸਰੂਪ ਪਰਮਾਤਮਾ ਹੈ । ਉਹ ਹਿਰਦੇ ਵਿਚ ਵਸਦਾ ਹੈ, ਉਸ ਦੀ ਤਲਾਸ਼ ਉਥੇ ਹੋਣੀ ਚਾਹੀਦੀ ਹੈ । ਉਸ ਦੀ ਢੂੰਡ ਲਈ ਸਾਧਨ ਪ੍ਰੇਮ ਹੈ । ਉਹ ਸਚ ਸਰੂਪ ਪਰਮਾਤਮਾ ਹੀ ਸਚਾ ਪ੍ਰੀਤਮ ਹੈ ।

[ਵੇਖੋ, ੩੧੬੮]

**ਅਲਾਵੈ,** ਬੋਲਦੀ ਹੈ । ੩੧੬੯ (ੳ)

**ਪਿਰ ਘਰਿ ਸੋਹੈ ਨਾਰਿ ਜੇ ਪਿਰ ਭਾਵਏ ਜੀਉ ॥**
**ਝੂਠੇ ਵੈਣ ਚਵੇ ਕਾਮਿ ਨ ਆਵਏ ਜੀਉ ॥**
**ਝੂਠੁ ਅਲਾਵੈ ਕਾਮਿ ਨ ਆਵੈ ਨਾ ਪਿਰੁ ਦੇਖੈ ਨੈਣੀ ॥**
**ਅਵਗੁਣਿਆਰੀ ਕੰਤਿ ਵਿਸਾਰੀ**
**ਛੂਟੀ ਵਿਧਣ ਰੈਣੀ ॥ ... ॥ ੪ ॥**

ਧਨਾਸ. (ਛੰਤ) ਮਹਲਾ ੧-੩, ਸਫ਼ਾ ੬੮੯

**ਭਾਵ :** ਪਤੀ ਦੇ ਘਰ ਵਿਚ (ਉਹ) ਨਾਰੀ ਹੀ ਸੋਭਾ ਪਾਉਂਦੀ ਹੈ ਜੋ ਪਤੀ ਨੂੰ ਭਾ ਜਾਵੇ । (ਪਰ ਜੋ) ਝੂਠੇ ਬਚਨ ਬੋਲਦੀ ਹੈ ਉਹ ਕਿਸੇ ਕੰਮ ਨਹੀਂ ਆਉਂਦੀ । ਜੋ ਝੂਠ **ਬੋਲਦੀ ਹੈ** ਉਹ ਕੰਮ ਨਹੀਂ ਆਉਂਦੀ । (ਉਸ ਨੂੰ) ਨੈਣਾਂ ਨਾਲ ਪ੍ਰੀਤਮ ਦੇ ਦਰਸ਼ਨ ਨਸੀਬ ਨਹੀਂ ਹੁੰਦੇ । (ਐਸੀ) ਔਗੁਣਾਂ ਵਾਲੀ ਕੰਤ ਦੀ ਭੁਲਾਈ ਹੋਈ ਛੁੱਟੜ ਹੈ, ਉਸ ਦੀ (ਉਮਰ ਰੂਪੀ) ਰਾਤ ਦੁੱਖਾਂ ਵਿਚ ਬੀਤਦੀ ਹੈ ।

**ਵਿਧਣ,** ਵੇਦਨਾ ਵਾਲੀ, ਦੁੱਖ ਵਾਲੀ ।

[ਵੇਖੋ, ੩੧੬੮]

**ਅਲਿ,** ਭੌਰਾ, ਭੰਵਰਾ । ੩੧੭੦

**ਪ੍ਰਭ ਤੁਝ ਬਿਨਾ ਨਹੀ ਹੋਰ ॥**
**ਮਨਿ ਪ੍ਰੀਤਿ ਚੰਦ ਚਕੋਰ ॥**
**ਜਿਉ ਮੀਨ ਜਲ ਸਿਉ ਹੇਤੁ ॥**
**ਅਲਿ ਕਮਲ ਭਿੰਨੁ ਨ ਭੇਤੁ ॥ ... ॥ ੬ ॥**

ਬਿਲਾ. (ਅਸਟ.) ਮਹਲਾ ੫-੨, ਸਫ਼ਾ ੮੩੮

**ਭਾਵ :** ਹੇ ਪ੍ਰਭੂ ! ਤੇਰੇ ਬਿਨਾਂ ਕੋਈ ਹੋਰ ਨਹੀਂ, ਮੇਰ ਮਨ ਵਿਚ (ਤੇਰੀ ਲਗਨ ਇਵੇਂ ਹੈ ਜਿਵੇਂ) ਚੰਦ ਅਤੇ ਚਕੋਰ ਦੀ ਪ੍ਰੀਤੀ ਹੁੰਦੀ ਹੈ ! ਜਿਸ ਤਰ੍ਹਾਂ ਮੱਛੀ ਦਾ ਪਾਣੀ ਨਾਲ ਪਿਆਰ ਹੁੰਦਾ ਹੈ । ਜਿਸ ਤਰ੍ਹਾਂ **ਭੰਵਰੇ** ਅਤੇ ਕੰਵਲ ਫੁੱਲ ਦਾ ਪਰਸਪਰ ਕੋਈ ਭਿੰਨ ਭੇਤ ਨਹੀਂ ਰਹਿ ਜਾਂਦਾ ।

[**ਸੰਸ.** ਅਲਿ: (**ਅਲਿ:**), ਭੰਵਰਾ ।]

**ਅਲਿ,** ਭੌਰਾ । ੩੧੭੧

**ਮੈ ਨੀਰੇ ਅਨਿਕ ਭੋਜਨ ਬਹੁ ਬਿੰਜਨ**
**ਤਿਨ ਸਿਉ ਦ੍ਰਿਸਟਿ ਨ ਕਰੈ ਰੁਚਾਂਗੈ ॥**
**ਹਰਿ ਰਸੁ ਚਾਹੈ ਪ੍ਰਿਅ ਪ੍ਰਿਅ ਮੁਖਿ ਟੇਰੈ**
**ਜਿਉ ਅਲਿ ਕਮਲਾ ਲੋਭਾਂਗੈ ॥ ੧ ॥**

ਸਾਰਗ ਮਹਲਾ ੫-੨੮, ਸਫ਼ਾ ੧੨੧੦

**ਭਾਵ :** ਮੈਂ ਅਨੇਕ (ਪਰਕਾਰ ਦੇ) ਪਰੋਸੇ ਅਨੇਕਾਂ ਭੋਜਨ ਅਤੇ ਸਲੂਣਿਆਂ ਵਲ ਰੁਚੀ ਨਾਲ ਨਹੀਂ ਵੇਖਦਾ । (ਮੇਰਾ ਮਨ) ਚਾਹੁੰਦਾ ਹੈ ਹਰਿ ਰਸ, (ਜਿਸ ਲਈ) ਮੂੰਹ ਨਾਲ, ਪ੍ਰੀਤਮ, ਪ੍ਰੀਤਮ ਪੁਕਾਰਦਾ ਹਾਂ । (ਮੈਂ ਹਰਿ-ਰਸ ਲਈ ਇਸ ਤਰ੍ਹਾਂ ਪਿਆਸਾ ਹਾਂ, ਜਿਵੇਂ ਕਿ) ਕਮਲ (ਫੁੱਲ) ਲਈ **ਭੌਰਾ** ਲਲਚਾਂਦਾ ਹੈ ।

**ਨੀਰੇ,** ਖਾਣ ਲਈ ਅਗੇ ਰਖੇ, ਪਰੋਸੇ ।

**ਬਿੰਜਨ,** ਭੋਜਨ, ਸਲੂਣੇ, ਤਰਕਾਰੀ ਆਦਿਕ ।

**ਟੇਰੈ,** ਪੁਕਾਰਦਾ ਹੈ, ਬੋਲਦਾ ਹੈ ।

[ਵੇਖੋ, ੩੧੭੦]

**ਅਲਿ,** ਭੌਰਾ । ੩੧੭੨

**ਹਮਾਰੈ ਏਹ ਕਿਰਪਾ ਕੀਜੈ ॥**
**ਅਲਿ ਮਕਰੰਦ ਚਰਨ ਕਮਲ ਸਿਉ**
**ਮਨੁ ਫੇਰਿ ਫੇਰਿ ਰੀਝੈ ॥ ੧ ॥ ਰਹਾਉ ॥**

ਕਲਿ. ਮਹਲਾ ੫-੧, ਸਫ਼ਾ ੧੩੨੧

**ਭਾਵ :** (ਹੇ ਪ੍ਰਭੂ !) ਸਾਡੇ ਉਤੇ ਇਹ ਕਿਰਪਾ ਕਰੋ । ਮੇਰਾ ਮਨ ਜੋ ਭੌਰੇ (ਤੁਲ ਹੈ, ਆਪ ਦੇ) ਚਰਨ ਕਮਲਾਂ ਦੇ ਮਕਰੰਦ ਵਿਚ ਸਦਾ ਰੀਝਿਆ ਰਵ੍ਹੇ ।

[ਵੇਖੋ, ੩੧੭੦]

**ਅਲਿ,** ਭੌਰਾ । ੩੧੭੩

**ਛੰਤੁ ॥ ਜਲ ਦੁਧ ਨਿਆਈ ਰੀਤਿ ਅਬ ਦੁਧ**
**ਆਚ ਨਹੀ ਮਨ ਐਸੀ ਪ੍ਰੀਤਿ ਹਰੇ ॥**
**ਅਬ ਉਰਝਿਓ ਅਲਿ ਕਮਲੇਹ ਬਾਸਨ ਮਾਹਿ**
**ਮਗਨ ਇਕੁ ਖਿਨੁ ਭੀ ਨਾਹਿ ਟਰੈ ॥ ... ॥ ੧ ॥**

ਆਸਾ (ਛੰਤ) ਮਹਲਾ ੫–੪, ਸਫ਼ਾ ੪੫੪

ਵੇਖੋ, ਉਰਝਿਓ (੫੮੪)

[ਵੇਖੋ, ੩੧੭੦]

**ਅਲਿ,** ਭੌਰਾ, ਭੰਵਰਾ । ੩੧੭੪

**ਹਮਰਾ ਮਨੁ ਬੈਰਾਗ ਬਿਰਕਤੁ ਭਇਓ**
**ਹਰਿ ਦਰਸਨ ਮੀਤ ਕੈ ਤਾਈ ॥**
**ਜੈਸੇ ਅਲਿ ਕਮਲਾ ਬਿਨੁ ਰਹਿ ਨ ਸਕੈ**
**ਤੈਸੇ ਮੋਹਿ ਹਰਿ ਬਿਨੁ ਰਹਨੁ ਨ ਜਾਈ ॥ ੧ ॥**

ਆਸਾਵ. ਮਹਲਾ ੪–੬੭, ਸਫ਼ਾ ੩੭੦

**ਭਾਵ :** ਹਰੀ ਮਿੱਤਰ ਦੇ ਦਰਸ਼ਨ ਲਈ ਸਾਡਾ ਮਨ ਵੈਰਾਗ ਕਰ ਰਿਹਾ ਹੈ (ਤੇ ਹੋਰ ਸਾਰਿਆਂ ਪਾਸਿਆਂ ਤੋਂ) ਉਦਾਸ ਹੋ ਗਿਆ ਹੈ, ਜੀਕੂੰ **ਭੰਵਰਾ** ਕੌਲ ਫੁੱਲਾਂ ਤੋਂ ਬਿਨਾਂ ਰਹਿ ਨਹੀਂ ਸਕਦਾ ਤੀਕੂੰ ਮੈਥੋਂ ਹਰੀ ਬਿਨਾਂ ਰਿਹਾ ਨਹੀਂ ਜਾਂਦਾ ।

(**ਸੰਥਜਾ,** ਸਫ਼ਾ ੨੩੨੬)

[ਵੇਖੋ, ੩੧੭੦]

**ਅਲਿ,** ਭੌਰਾ । ੩੧੭੫

**ਆਹੇ ਮਨ ਅਵਰੁ ਨ ਭਾਵੈ ਚਰਨਾਵੈ ਚਰਨਾਵੈ**
**ਉਲਝਿਓ ਅਲਿ ਮਕਰੰਦ ਕਮਲ ਜਿਉ ॥ ... ॥ ੧ ॥**

ਬਿਲਾ. ਮਹਲਾ ੫–੧੨੯, ਸਫ਼ਾ ੮੩੦

ਵੇਖੋ, ਉਲਝਿਓ (੬੩੧-ਅ)

[ਵੇਖੋ, ੩੧੭੦]

**ਅਲਿ,** ਭੌਰੇ । ੩੧੭੬

**ਸਲੋਕ ॥ ਤਿਅਕਤ ਜਲੰ ਨਹ ਜੀਵ ਮੀਨੰ**
**ਨਹ ਤਿਆਗਿ ਚਾਤ੍ਰਿਕ ਮੇਘ ਮੰਡਲਹ ॥**
**ਬਾਣ ਬੇਧੰਚ ਕੁਰੰਕ ਨਾਦੰ ਅਲਿ ਬੰਧਨ ਕੁਸਮ ਬਾਸਨਹ ॥**
**ਚਰਨ ਕਮਲ ਰਚੰਤਿ ਸੰਤਹ ਨਾਨਕ ਆਨ ਨ ਰੁਚਤੇ ॥ ੧ ॥**

ਜੈਤ. (ਵਾਰ) ਮਹਲਾ ੫–੧੨, ਸਫ਼ਾ ੭੦੮

**ਭਾਵ :** ਚਾਤ੍ਰਿਕ ਆਪਣੀ ਦ੍ਰਿਸ਼ਟੀ ਮੇਘ ਮੰਡਲ ਤੋਂ ਨਹੀਂ ਹਟਾਉਂਦਾ, ਪਰ ਮੱਛੀ ਤਾਂ ਪਾਣੀ ਨੂੰ ਤਿਆਗਦਿਆਂ ਹੀ ਮਰ ਜਾਂਦੀ ਹੈ । ਹਿਰਨ ਤੀਰ ਨਾਲ ਵਿੰਨ੍ਹਿਆ ਜਾਂਦਾ ਹੈ ਜਦ ਰਾਗ ਵਿਚ ਮਸਤ ਹੋਵੇ । ਪਰ **ਭੌਰੇ** ਨੂੰ ਤਾਂ ਫੁੱਲਾਂ ਦੀ ਖ਼ੁਸ਼ਬੋ ਹੀ ਕਾਫ਼ੀ **ਹੈ** ਬੰਧਨ ਲਈ । ਸੰਤ ਹਰੀ ਦੇ ਚਰਨ ਕਮਲਾਂ ਦੀ ਮਹਿਕ ਵਿਚ ਮਗਨ ਹੋ ਜਾਂਦੇ ਹਨ ਅਤੇ ਉਨ੍ਹਾਂ ਨੂੰ ਕਿਸੇ ਹੋਰ ਪਦਾਰਥ ਦੀ ਭਾਵਨਾ ਨਹੀਂ ਰਹਿੰਦੀ ।

**ਤਿਅਕਤ,** ਛਡਦਿਆਂ, ਛੱਡ ਕੇ, ਤਿਆਗ ਕੇ ।
**ਕੁਰੰਕ,** ਹਿਰਨ । **ਕੁਸਮ ਬਾਸਨਹ,** ਫੁੱਲਾਂ ਦੀ ਖ਼ੁਸ਼ਬੋ ।
**ਰੁਚਤੇ,** ਲੋਚਦੇ, ਭਾਵਨਾ ਕਰਦੇ ।
[ਵੇਖੋ, ੩੧੭੦]

**ਅਲਿ,** ਭੌਰਿਆਂ ਦਾ । ੩੧੭੭

**ਸੇਵਕ ਸਿਖ ਸਦਾ ਅਤਿ ਲੁਭਿਤ ਅਲਿ ਸਮੂਹ**
**ਜਿਉ ਕੁਸਮ ਸੁਬਾਸੇ ॥ ... ॥ ੬ ॥**

ਸਵਈ. ਮਹਲੇ ੪ ਕੇ, ਸਫ਼ਾ ੧੪੦੪

**ਭਾਵ :** ਗੁਰੂ ਰਾਮਦਾਸ ਦੀ ਉਸਤਤੀ ਵਿਚ ਮਥਰਾ ਭੱਟ ਨੇ ਕਿਹਾ ਹੈ :—

ਜਿਵੇਂ **ਭੌਰਿਆਂ ਦਾ** ਝੁੰਡ ਫੁੱਲਾਂ ਦੀ ਖ਼ੁਸ਼ਬੋ ਉਪਰ ਮਸਤ ਹੁੰਦਾ ਹੈ (ਇਸੇ ਤਰ੍ਹਾਂ) ਸੇਵਕ ਅਤੇ ਸਿੱਖ ਸਦਾ (ਆਪ ਉਪਰ) ਅਤਿ ਲੁਭਾਇਮਾਨ ਰਹਿੰਦੇ ਹਨ ।

**ਅਲਿ ਸਮੂਹ,** ਭੌਰਿਆਂ ਦਾ ਝੁੰਡ ।
[ਵੇਖੋ, ੩੧੭੦]

**ਅਲਿਪ,** ਨਿਰਲੇਪ । ੩੧੭੮

**ਸੋ ਮਿਲਿਆ ਜਿ ਪ੍ਰਭੂ ਮਿਲਾਇਆ**
**ਜਿਸੁ ਮਸਤਕਿ ਲੇਖੁ ਲਿਖਾਂਹੀ ॥**
**ਕਹੁ ਨਾਨਕ ਤਿਨ੍ ਜਨ ਬਲਿਹਾਰੀ**
**ਜੋ ਅਲਿਪ ਰਹੇ ਮਨ ਮਾਂਹੀ ॥ ੪ ॥**

ਸਾਰਗ ਮਹਲਾ ੫–੧੬, ਸਫ਼ਾ ੧੨੦੭

**ਭਾਵ :** ਉਹ ਮਨੁੱਖ ਹੀ ਪ੍ਰਭੂ ਨੂੰ ਮਿਲਦਾ ਹੈ ਜਿਸ ਨੂੰ ਪ੍ਰਭੂ ਆਪ ਮਿਲਦਾ ਹੈ, (ਉਹ ਭਾਗਾਂ ਵਾਲਾ ਹੈ) ਉਸੀ ਦੇ ਮੱਥੇ ਉਪਰ ਮਿਲਾਪ ਦੇ ਲੇਖ ਲਿਖੇ ਹਨ। ਨਾਨਕ ਕਹਿੰਦਾ ਹੈ ਮੈਂ ਉਨ੍ਹਾਂ ਸੰਤ ਜਨਾਂ ਤੋਂ ਬਲਿਹਾਰ ਹਾਂ (ਜਿਨ੍ਹਾਂ ਨੂੰ ਪ੍ਰਭੂ ਦਾ ਮਿਲਾਪ ਪ੍ਰਾਪਤ ਹੋਇਆ ਤੇ) ਜੋ (ਹੁਣ ਸਹਿ ਸੁਭਾ) ਮਨ ਕਰਕੇ **ਨਿਰਲੇਪ** ਵਿਚਰਦੇ ਹਨ।

[ਵੇਖੋ, ੩੧੭੯]

**ਅਲਿਪਤ,** ਨਿਰਲੇਪ, ਦੋਸ਼-ਰਹਿਤ, ਮੁਕਤ। ੩੧੭੯

**ਸੇ ਵਡਭਾਗੀ ਜਿਨਿ ਤੁਮ ਜਾਣੇ ॥**
**ਸਭ ਕੈ ਮਧੇ ਅਲਿਪਤ ਨਿਰਬਾਣੇ ॥ ... ॥ ੩ ॥**

ਮਾਝ ਮਹਲਾ ੫-੨੭, ਸਫ਼ਾ ੧੦੨

**ਭਾਵ :** ਉਹ ਵੱਡੇ ਭਾਗਾਂ ਵਾਲੇ ਹਨ ਜਿਨ੍ਹਾਂ ਨੇ ਤੈਨੂੰ ਜਾਣਿਆ ਹੈ। (ਉਹ) ਸਭ ਦੇ ਵਿਚ (ਵਸਦੇ ਹੋਏ ਵੀ) **ਨਿਰਲੇਪ** (ਰਹਿੰਦੇ) ਹਨ ਅਤੇ ਵਿਰਕਤ ਹਨ।

[**ਸੰਸ.** अ + लिप्त (**ਅ + ਲਿਪ੍ਤ**) ;
**ਹਿੰਦੀ,** अलिप्त (**ਅਲਿਪ੍ਤ**), ਅਲੰਪ, ਨਿਰਲੇਪ।]

**ਅਲਿਪਤ,** ਬੰਧਨ ਤੋਂ ਮੁਕਤ, ਅਲੇਪ। ੩੧੮੦

**ਲੋਭਿ ਮੋਹਿ ਬਿਕਾਰਿ ਬਾਧਿਓ ਅਨਿਕ ਦੋਖ ਕਮਾਵਨੇ ॥**
**ਅਲਿਪਤ ਬੰਧਨ ਰਹਤ ਕਰਤਾ**
**ਕੀਆ ਅਪਨਾ ਪਾਵਨੇ ॥ ... ॥ ੨ ॥**

ਬਿਹਾਗ. (ਛੰਤ) ਮਹਲਾ ੫-੮, ਸਫ਼ਾ ੫੪੭

**ਭਾਵ :** ਲੋਭ ਮੋਹ ਕਰਕੇ ਵਿਕਾਰਾਂ ਵਿਚ ਬੱਧੇ ਪਏ ਹਾਂ, ਅਨੇਕਾਂ ਪਾਪਾਂ ਦੇ ਕਮਾਵਨਹਾਰ ਹਾਂ। ਹੇ ਬੰਧਨਾਂ ਤੋਂ ਮੁਕਤ (ਮੋਹ ਮਾਇਆ ਤੋਂ ਰਹਿਤ) **ਅਲੇਪ** ਕਰਤਾ ਪੁਰਖ ! ਅਸੀ ਆਪਣੇ ਕੀਤੇ ਦਾ (ਫਲ) ਆਪ ਪਾਉਣ ਵਾਲੇ ਹਾਂ।

[ਵੇਖੋ, ੩੧੭੯]

**ਅਲਿਪਤ,** ਅਲੇਪਤਾ। ੩੧੮੧

**ਅਲਿਪਤ ਗੁਫਾ ਮਹਿ ਰਹਹਿ ਨਿਰਾਰੇ ॥**
**ਤਸਕਰ ਪੰਚ ਸਬਦਿ ਸੰਘਾਰੇ ॥**
**ਪਰ ਘਰ ਜਾਇ ਨ ਮਨੁ ਡੋਲਾਏ ॥**
**ਸਹਜ ਨਿਰੰਤਰਿ ਰਹਉ ਸਮਾਏ ॥ ੫ ॥**

ਰਾਮ. (ਅਸਟ.) ਮਹਲਾ ੧-੩, ਸਫ਼ਾ ੯੦੪

**ਭਾਵ :** ਗੁਰੂ ਦੀ ਬਖਸ਼ਿਸ਼ ਨਾਲ ਉਹ **ਅਲੇਪਤਾ** ਦੀ ਗੁਫਾ ਵਿਚ ਨਿਰਾਲੇ ਰਹਿ ਕੇ ਨਿਰੰਤਰ ਸਹਜ ਵਿਚ ਸਮਾਏ ਰਹਿੰਦੇ ਹਨ। ਉਨ੍ਹਾਂ ਨੇ ਕਾਮਾਦਿਕ ਪੰਜ ਚੋਰ ਸ਼ਬਦ ਦੁਆਰਾ ਮਾਰ ਲਏ ਹਨ। ਉਹ ਹੁਣ ਪਰਾਏ ਘਰ ਗਏ ਹੋਏ ਵੀ ਮਨ ਨੂੰ ਡੋਲਣ ਨਹੀਂ ਦੇਂਦੇ।

**ਮਤਲਬ :** 'ਅਲਿਪਤ ਗੁਫਾ' ਤੋਂ ਅਭਿਪ੍ਰਾਯ ਕਿਸੇ ਅਸਥਾਨ ਤੋਂ ਨਹੀਂ, ਨਾ ਹੀ ਕਿਸੇ ਐਸੀ ਜਗ੍ਹਾ ਤੋਂ ਹੈ ਜੋ ਕੰਦ੍ਰਾ ਦੀ ਸ਼ਕਲ ਦੀ ਕਿਸੇ ਨਿਵੇਕਲੇ ਟਿਕਾਣੇ ਵਿਚ ਮੌਜੂਦ ਹੈ। ਇਸ ਤੋਂ ਮੁਰਾਦ 'ਨਿਰਲੇਪਤਾ ਦੀ ਬਿਰਤੀ' ਦੀ ਹੈ। ਉਸ ਸੁਭਾ ਵਲ ਇਸ਼ਾਰਾ ਹੈ ਜੋ ਘਰ ਵਿਚ ਟਿਕਿਆ ਹੋਇਆ ਵੀ ਵਿਸ਼ਿਆਂ ਤੋਂ ਬੇਅਸਰ ਵਿਚਰਦਾ ਹੈ। ਇਹ ਦਸ਼ਾ ਗੁਰੂ ਦੀ ਬਖਸ਼ਿਸ਼ ਨਾਲ ਪ੍ਰਾਪਤ ਹੁੰਦੀ ਹੈ। ਇਹ ਅਖੰਡ ਬਿਰਤੀ ਬਣ ਕੇ ਸਹਜ ਸੁਭਾ ਵਿਚਰਦੀ ਹੈ। ਫੇਰ ਕਾਮਾਦਿਕ ਵਿਸ਼ੇ ਅਸਰਦਾਰ ਨਹੀਂ ਰਹਿੰਦੇ। ਉਸ ਹਾਲਤ ਵਿਚ ਐਸਾ ਮਨੁੱਖ ਆਪਣੇ ਘਰ ਵਿਚ ਤਾਂ ਨਿਰਲੇਪ ਵਰਤਦਾ ਹੀ ਹੈ ਪਰ ਦੂਸਰੇ ਦੇ ਘਰ ਵਿਚ ਵੀ ਜੇ ਉਹ ਜਾਏ ਤਾਂ ਉਥੋਂ ਦੇ ਲੁਭਾਇਮਾਨ ਅਰਥ ਪਦਾਰਥਾਂ ਨੂੰ ਵੇਖ ਕੇ ਵੀ ਉਸ ਦਾ ਮਨ ਡੋਲਦਾ ਨਹੀਂ।

[ਵੇਖੋ, ੩੧੭੯]

**ਅਲਿਪਤਾ,** ਅਲੇਪ ਹੈ, ਅਲੇਪ। ੩੧੮੧ (ੳ)

**ਗ੍ਰਿਹ ਰਾਜ ਮਹਿ ਨਰਕੁ ਉਦਾਸ ਕਰੋਧਾ ॥**
**ਬਹੁ ਬਿਧਿ ਬੇਦ ਪਾਠ ਸਭਿ ਸੋਧਾ ॥**
**ਦੇਹੀ ਮਹਿ ਜੋ ਰਹੈ ਅਲਿਪਤਾ**
**ਤਿਸੁ ਜਨ ਕੀ ਪੂਰਨ ਘਾਲੀਐ ॥ ੨ ॥**

ਮਾਰੂ (ਅੰਜੁਲੀਆ) ਮਹਲਾ ੫-੭, ਸਫ਼ਾ ੧੦੧੯

**ਭਾਵ :** ਸਾਰੇ ਵੇਦ (ਆਦਿਕ ਧਰਮ ਸ਼ਾਸਤ੍ਰਾਂ ਦਾ) ਪਾਠ ਅਨੇਕਾਂ ਵਿਧੀਆਂ ਦੁਆਰਾ ਸੋਧ ਕੇ ਕੀਤਾ। (ਉਨ੍ਹਾਂ ਦਾ ਉਪਦੇਸ਼ ਹੈ ਕਿ) ਗ੍ਰਿਹਸਤ ਦੇ ਰਾਜ ਵਿਚ ਨਰਕ ਹੈ ਅਤੇ ਉਦਾਸ (ਤਿਆਗ) ਵਿਚ ਕ੍ਰੋਧ ਵਧਦਾ ਹੈ। (ਗੁਰੂ ਜੀ ਫੁਰਮਾਉਂਦੇ ਹਨ ਕਿ ਅਸਲ ਵਿਚ) ਉਸ ਜਨ ਦੀ ਘਾਲ ਹੀ ਸੰਪੂਰਨ ਹੈ ਜੋ ਦੇਹੀ ਵਿਚ **ਅਲੇਪ** ਵਿਚਰਦਾ ਹੈ।

[ਵੇਖੋ, ੩੧੭੯]

**ਅਲਿਪਤੁ,** ਨਿਰਲੇਪ, ਅਸੰਗ, ਵਖਰਾ। ੩੧੮੨

**ਬਾਹਰਿ ਸੂਤੁ ਸਗਲ ਸਿਉ ਮਉਲਾ ॥**
**ਅਲਿਪਤੁ ਰਹਉ ਜੈਸੇ ਜਲ ਮਹਿ ਕਉਲਾ ॥ ੧ ॥ ਰਹਾਉ ॥**

ਆਸਾ ਮਹਲਾ ੫-੫੪, ਸਫ਼ਾ ੩੮੪

**ਭਾਵ :** ਬਾਹਰੋਂ (ਮੇਰਾ ਸਭ ਨਾਲ) ਸਰਲ ਸੰਬੰਧ ਹੈ। ਸਾਰਿਆਂ ਨੂੰ ਖਿੜ ਕੇ ਮਿਲਦਾ ਹਾਂ (ਪਰ ਅੰਦਰੋਂ ਐਸਾ) **ਨਿਰਲੇਪ** ਰਹਿੰਦਾ ਹਾਂ, ਜੈਸੇ (ਕਿ) ਜਲ ਵਿਚ ਕੰਵਲ।

**ਸੂਤੁ,** ਰਾਜ ਜਦ ਕੰਧ ਉਸਾਰਦੇ ਹਨ ਤਾਂ ਉਸ ਦਾ ਸਿੱਧਾਪਨ ਸੂਤ ਨਾਲ ਵੇਖਦੇ ਹਨ। ਬਾਹਰੋਂ ਲੋਕਾਂ ਨਾਲ ਸੂਤ ਹੋਣ ਦਾ ਭਾਵ ਹੈ ਕਿਸੇ ਨਾਲ ਅਜੋੜ ਨਾ ਹੋਣਾ, ਸਰਲ ਸੰਬੰਧ।

[ਵੇਖੋ, ੩੧੭੯]

**ਅਲਿਪਤੁ,** ਨਿਰਲੇਪ। ੩੧੮੩

**ਪਉੜੀ ॥**
**ਆਪਿ ਅਲਿਪਤੁ ਸਦਾ ਰਹੈ ਹੋਰਿ ਧੰਧੈ ਸਭਿ ਧਾਵਹਿ ॥**
**ਆਪਿ ਨਿਹਚਲੁ ਅਚਲੁ ਹੈ**
**ਹੋਰਿ ਆਵਹਿ ਜਾਵਹਿ ॥ ... ॥ ੮ ॥**

ਰਾਮ. (ਵਾਰ) ਮਹਲਾ ੩, ਸਫ਼ਾ ੯੫੦

**ਭਾਵ :** (ਨਿਰੰਕਾਰ) ਆਪ ਸਦਾ **ਨਿਰਲੇਪ** ਰਹਿੰਦਾ ਹੈ, ਹੋਰ ਲੋਕ ਧੰਦਿਆਂ ਵਿਚ ਦੌੜਦੇ ਭਜਦੇ ਰਹਿੰਦੇ ਹਨ। ਆਪ ਨਿਹਚਲ ਅਚਲ ਹੈ, ਹੋਰ ਸਾਰੇ ਆਉਂਦੇ ਜਾਂਦੇ (ਜੰਮਦੇ ਮਰਦੇ) ਹਨ।

**ਨਿਹਚਲੁ ਅਚਲੁ,** ਪੂਰਣ ਤੌਰ ਉਤੇ ਅਟੱਲ ਅਬਿਨਾਸ਼ੀ ਹੈ।

[ਵੇਖੋ, ੩੧੭੯]

**ਅਲਿਪਤੁ,** ਨਿਰਲੇਪ। ੩੧੮੪

**ਗੁਰਮੁਖਿ ਘਾਲੇ ਗੁਰਮੁਖਿ ਖਟੇ ਗੁਰਮੁਖਿ ਨਾਮੁ ਜਪਾਏ ॥**
**ਸਦਾ ਅਲਿਪਤੁ ਸਾਚੈ ਰੰਗਿ ਰਾਤਾ**
**ਗੁਰ ਕੈ ਸਹਜਿ ਸੁਭਾਏ ॥ ... ॥ ੪ ॥**

ਸੂਹੀ (ਅਸਟ.) ਮਹਲਾ ੩-੧, ਸਫ਼ਾ ੭੫੩

**ਭਾਵ :** ਗੁਰਮੁਖ (ਨਾਮ ਜਪਣ ਦੀ) ਮਿਹਨਤ ਕਰਦਾ ਹੈ। ਗੁਰਮੁਖ ਨਾਮ (ਧਨ) ਖਟਦਾ ਹੈ। ਗੁਰਮੁਖ (ਹੋਰਨਾਂ ਨੂੰ) ਨਾਮ ਜਪਾਉਂਦਾ ਹੈ। (ਪਰ ਜਿਨ੍ਹਾਂ ਨੂੰ ਨਾਮ ਜਪਣ ਵਿਚ ਸਹਾਇਤਾ ਦੇਂਦਾ ਹੈ, ਉਨ੍ਹਾਂ ਵਿਚ ਰੁਝ ਨਹੀਂ ਜਾਂਦਾ) ਸਦਾ ਸੱਚੇ ਦੇ ਪ੍ਰੇਮ ਵਿਚ ਰੱਤਾ **ਨਿਰਲੇਪ** ਰਹਿੰਦਾ ਹੈ, ਗੁਰੂ ਵਾਲੇ ਸਹਜ ਸੁਭਾ ਦੇ ਮੁਤਾਬਿਕ।

**ਮਤਲਬ :** ਗੁਰਮੁਖ ਦੀ ਪਦਵੀ ਉਤੇ ਪਹੁੰਚ ਕੇ ਵੀ ਆਪਣੀ ਪਰਮਾਰਥਕ ਸਾਧਨਾ ਜਾਰੀ ਰਖਦਾ ਹੈ। ਦੁਨੀਆਂ ਤੋਂ ਅਲੱਗ ਨਹੀਂ ਹੁੰਦਾ, ਵਿਚ ਬੈਠਾ ਭਲਾ ਕਰ ਰਿਹਾ ਹੈ, ਪਰ ਖਚਿਤ ਨਹੀਂ ਹੁੰਦਾ। ਇਸ ਨਿਰਲੇਪਤਾ ਲਈ ਉਸ ਨੂੰ ਤਰੱਦਦ ਨਹੀਂ ਕਰਨਾ ਪੈਂਦਾ। ਇਹ ਅਵਸਥਾ ਗੁਰੂ ਵਾਲੇ ਸਹਿਜ ਸੁਭਾ ਮੁਤਾਬਿਕ ਨਿਰਯਤਨ ਵਰਤਦੀ ਹੈ।

[ਵੇਖੋ, ੩੧੭੯]

**ਅਲਿਪਤੁ,** ਨਿਰਲੇਪ। ੩੧੮੫

**ਪਉੜੀ ॥ ...**
**ਆਪਿ ਪਰਵਿਰਤਿ ਆਪਿ ਨਿਰਵਿਰਤੀ**
**ਆਪੇ ਅਕਥੁ ਕਥੀਜੈ ॥**
**ਆਪੇ ਪੁੰਨੁ ਸਭੁ ਆਪਿ ਕਰਾਏ**
**ਆਪਿ ਅਲਿਪਤੁ ਵਰਤੀਜੈ ॥**
**ਆਪੇ ਸੁਖੁ ਦੁਖੁ ਦੇਵੈ ਕਰਤਾ**
**ਆਪੇ ਬਖਸ ਕਰੀਜੈ ॥ ੮ ॥**

ਬਿਹਾਗ. (ਵਾਰ) ਮਹਲਾ ੪, ਸਫ਼ਾ ੫੫੧

ਵੇਖੋ, ਅਕਥੁ (**੧੬੮੬**)

[ਵੇਖੋ, ੩੧੭੯]

**ਅਲਿਪਤੁ,** ਨਿਰਲੇਪ। ੩੧੮੬

**ਪਉੜੀ ॥ ...**
**ਆਪਿ ਅਤੀਤੁ ਅਲਿਪਤੁ ਹੈ ਨਿਰਜੋਗੁ ਹਰਿ ਜੋਗੀ ॥**
**ਜੋ ਤਿਸੁ ਭਾਵੈ ਸੋ ਕਰੇ ਹਰਿ ਕਰੇ ਸੁ ਹੋਗੀ ॥**
**ਹਰਿ ਗੁਰਮੁਖਿ ਨਾਮੁ ਧਿਆਈਐ**
**ਲਹਿ ਜਾਹਿ ਵਿਜੋਗੀ ॥ ੧੩ ॥**

ਗੂਜਰੀ (ਵਾਰ) ਮਹਲਾ ੩, ਸਫ਼ਾ ੫੧੪

**ਭਾਵ :** ਆਪ ਹਰੀ ਅਤੀਤ ਹੈ, **ਨਿਰਲੇਪ** ਹੈ। ਉਹ ਹਰ ਪ੍ਰਾਣੀ ਨਾਲ ਜੁੜਿਆ ਜੋਗੀ ਹੈ। (ਪਰ ਨਿਰਲੇਪ ਹੋਣ ਕਾਰਨ ਸਭ ਤੋਂ) ਨਿਰਜੋਗ (ਨਿਆਰਾ) ਹੈ। ਜੋ ਉਸ ਨੂੰ ਚੰਗਾ ਲਗਦਾ ਹੈ ਸੋਈਓ ਕਰਦਾ ਹੈ (ਅਤੇ ਜੋ) ਹਰੀ ਕਰਦਾ ਹੈ ਸੋਈ ਹੁੰਦਾ ਹੈ। ਗੁਰੂ ਦੁਆਰਾ ਹਰਿ-ਨਾਮ ਨੂੰ ਧਿਆਈਏ, ਸਾਡਾ (ਹਰੀ ਨਾਲ ਜੋ) ਵਿਛੋੜਾ (ਪੈ ਰਿਹਾ ਹੈ) ਦੂਰ ਹੋ ਜਾਏਗਾ।

**ਮਤਲਬ :** ਹਰੀ ਵਿਚ ਅਤੇ ਸਾਡੇ ਵਿਚ ਫ਼ਰਕ ਇਹ ਹੈ ਕਿ ਉਹ ਨਿਰਜੋਗ ਜੋਗੀ ਹੈ। ਅਸੀਂ ਵਿਜੋਗੀ ਹਾਂ। ਉਹ ਨਿਰਲੇਪ ਹੁੰਦਿਆਂ ਹੋਇਆਂ ਵੀ ਸਾਡੇ ਤੋਂ ਉਪਰਾਮ ਨਹੀਂ, ਸਾਨੂੰ ਆਪਣੇ ਸੰਬੰਧ ਦਾ ਆਸਰਾ ਦੇਈ ਰਖਦਾ ਹੈ। ਅਸੀਂ ਉਸ ਤੋਂ ਵਿਛੜੇ ਰਹਿੰਦੇ ਹਾਂ ਅਤੇ ਆਪਣੇ ਕਰਮ ਜਾਲ ਵਿਚ ਫਸ ਰਹਿੰਦੇ ਹਾਂ। ਆਪਣੇ ਕੰਮਾਂ ਦੀ ਚਿੰਤਾ ਤੋਂ ਉਪਰ ਹੋ ਕੇ, ਉਸ ਦੀ ਟੇਕ ਰੱਖ ਕੇ ਜੇ ਪਰਮਾਰਥਕ ਰਸਤੇ ਵਲ ਟੁਰੀਏ ਤਾਂ ਉਸ ਨਾਲ ਮਿਲਾਪ ਹੋ ਜਾਏਗਾ।

[ਵੇਖੋ, ੩੧੭੯]

**ਅਲਿਪਤੁ,** ਨਿਰਲੇਪ, ਜੋ ਮਾਇਕ ਤਥ ਨਾਲ ਲਿਪਾਇਮਾਨ ਨਾ ਹੋਵੇ, ਅਸੰਗ, ਰਾਗ ਰਹਿਤ । ੩੧੮੭

**ਹਰਖ ਸੋਗ ਦੁਹਹੂ ਤੇ ਮੁਕਤੇ ॥**
**ਸਦਾ ਅਲਿਪਤੁ ਜੋਗ ਅਰੁ ਜੁਗਤੇ ॥ ... ॥ ੩ ॥**

ਗਉੜੀ (ਗੁਆ.) ਮਹਲਾ ੫–੮੬, ਸਫ਼ਾ ੧੮੧

**ਭਾਵ :** (ਗੁਰਮੁਖ) ਖ਼ੁਸ਼ੀ ਗਮੀ ਦੋਹਾਂ ਤੋਂ ਛੁਟ ਗਏ ਹੁੰਦੇ ਹਨ । (ਮਾਇਆ ਤੋਂ) ਸਦਾ **ਨਿਰਲੇਪ** ਰਹਿੰਦੇ ਹਨ । (ਮਾਇਆ ਤੋਂ ਨਿਰਲੇਪ ਕਿਸ ਤਰ੍ਹਾਂ ਰਹਿ ਸਕਦੇ ਹਨ ? ਉਤਰ :— ਇਕ ਪਾਸੇ ਤਾਂ ਉਹ ਪਰਮਾਤਮਾ ਨਾਲ) ਜੁੜੇ ਹੋਏ ਹਨ ਅਤੇ (ਦੂਜੇ ਪਾਸੇ ਉਹ ਸੰਸਾਰ ਵਿਚ) ਜੁਗਤ ਨਾਲ ਵਰਤਦੇ ਹਨ ।
[ਵੇਖੋ, ੩੧੭੯]

**ਅਲਿਪਤੋ,** ਨਿਰਲੇਪ ਰਹਿ ਕੇ, ਬੇਲਾਗ ਰਹਿ ਕੇ । ੩੧੮੮

**ਮ: ੩ ॥ ...**
**ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ**
**ਤਿਉ ਵਿਚੇ ਗਿਰਹ ਉਦਾਸੁ ॥ ... ॥ ੨ ॥**

ਰਾਮ. (ਵਾਰ) ਮਹਲਾ ੩–੭, ਸਫ਼ਾ ੯੪੯

**ਵੇਖੋ, ਉਦਾਸੁ (੨੯੯)**

[ਵੇਖੋ, ੩੧੭੯]

**ਅਲਿਪਤੋ,** ਬੇਲਾਗ । ੩੧੮੯

**ਮ: ੪ ॥ ... ਗੁਰਮੁਖਿ ਹੋਇ ਸੁ ਅਲਿਪਤੋ ਵਰਤੈ ਓਸ ਦਾ**
**ਪਾਸੁ ਛਡਿ ਗੁਰ ਪਾਸਿ ਬਹਿ ਜਾਇਆ ॥ ... ॥ ੨ ॥**

ਗਉੜੀ (ਵਾਰ) ਮਹਲਾ ੪–੮, ਸਫ਼ਾ ੩੦੩–੩੦੪

**ਭਾਵ :** (ਜੋ) ਗੁਰਮੁਖ ਹੈ ਉਹ (ਮਨਮੁਖ ਤੋਂ) **ਬੇਲਾਗ** ਵਰਤਦਾ ਹੈ । ਮਨਮੁਖ ਦੀ ਸਮੀਪਤਾ ਛੱਡ ਕੇ ਗੁਰੂ ਦੇ ਨਜ਼ਦੀਕ ਜਾ ਕੇ ਬੈਠਦਾ ਹੈ ।

**ਓਸ ਦਾ,** ਮਨਮੁਖ ਦਾ ।
[ਵੇਖੋ, ੩੧੭੯]

**ਅਲਿਪਨਾ,** ਅਲੇਪ, ਨਿਰਲੇਪ । ੩੧੯੦

**ਪਉੜੀ ॥ ... ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ ॥**
**ਨਾਨਕ ਠਾਕੁਰ ਸਦਾ ਅਲਿਪਨਾ ॥ ੧੧ ॥**

ਗਉੜੀ (ਬਾਵਨ.) ਮਹਲਾ ੫, ਸਫ਼ਾ ੨੫੨

**ਭਾਵ :** ਜਿਧਰ ਜਿਧਰ ਲਾਵੇਂ ਉਧਰ ਉਧਰ ਲਗਣਾ ਹੈ (ਜੀਵਾਂ ਨੇ; ਆਪ) ਠਾਕੁਰ ਸਦਾ **ਨਿਰਲੇਪ** ਹੈ, ਹੇ ਨਾਨਕ !

(**ਸੰਥਜਾ**, ਸਫ਼ਾ ੧੬੧੧)

[ਵੇਖੋ, ੩੧੭੯]

**ਅਲਿਪਨਾ,** ਨਿਰਲੇਪ । ੩੧੯੧

**ਆਪ ਹੀ ਗੁਪਤ ਆਪਿ ਪਰਗਟਨਾ ॥**
**ਆਪ ਹੀ ਘਟਿ ਘਟਿ ਆਪਿ ਅਲਿਪਨਾ ॥ ੩ ॥**

ਬਿਲਾ. ਮਹਲਾ ੫–੭, ਸਫ਼ਾ ੮੦੩

**ਭਾਵ :** (ਵਾਹਿਗੁਰੂ) ਆਪ ਹੀ ਲੁਕਿਆ ਹੈ, ਆਪ ਹੀ ਪਰਗਟ ਹੈ । ਆਪ ਹੀ ਹਰ ਹਿਰਦੇ ਵਿਚ ਵਿਆਪਕ ਹੈ, ਆਪ ਹੀ **ਨਿਰਲੇਪ** ਹੈ ।

**ਮਤਲਬ :** ਜੀਵਾਂ ਦੇ ਹਿਰਦਿਆਂ ਵਿਚ ਵਸਦਿਆਂ ਹੋਇਆਂ ਵੀ ਉਹ ਹਿਰਦਿਆਂ ਦੀ ਰਜ ਤਮ ਮੈਲ ਤੋਂ ਬੇਅਸਰ ਰਹਿੰਦਾ ਹੈ ।
[ਵੇਖੋ, ੩੧੭੯]

**ਅਲਿਪਾਇ,** ਨਿਰਲੇਪ, ਨਿਰਮਲ । ੩੧੯੨

**ਸੂਰੁ ਮੁਕਤਾ ਸਸੀ ਮੁਕਤਾ ਬ੍ਰਹਮ ਗਿਆਨੀ ਅਲਿਪਾਇ ॥**
**ਸੁਭਾਵਤ ਜੈਸੇ ਬੈਸੰਤਰ ਅਲਿਪਤ ਸਦਾ ਨਿਰਮਲਾਇ ॥ ੪ ॥**

ਮਾਰੂ ਮਹਲਾ ੫–੧੧, ਸਫ਼ਾ ੧੦੦੧

**ਭਾਵ :** ਸੂਰਜ ਨਿਰਲੇਪ ਹੈ, ਚੰਦ ਅਲੇਪ ਹੈ, ਬ੍ਰਹਮ ਗਿਆਨੀ ਵੀ **ਨਿਰਲੇਪ** (ਰਹਿੰਦਾ ਹੈ) । ਸੁਭਾਵ ਅਨੁਸਾਰ ਅਗਨੀ (ਸਭ ਨੂੰ ਸ਼ੁੱਧ ਕਰਦੀ ਹੈ ਪਰ ਆਪ) ਸਦਾ ਅਲੇਪ ਅਤੇ ਨਿਰਮਲ ਰਹਿੰਦੀ ਹੈ ।

**ਮਤਲਬ :** ਸੂਰਜ ਅਤੇ ਚੰਦ ਦੀ ਰੋਸ਼ਨੀ ਹਰ ਚੰਗੀ ਮੰਦੀ ਥਾਂ ਪੈਂਦੀ ਹੈ । ਪਰ ਸੂਰਜ ਅਤੇ ਚੰਦ ਆਪ ਇਸ ਚੰਗੇ ਮੰਦੇ ਦੇ ਭੇਦ ਤੋਂ ਬੇਅਸਰ ਰਹਿੰਦੇ ਹਨ । ਅਗਨੀ ਹਰ ਚੀਜ਼ ਨੂੰ ਸਪਰਸ਼ ਕਰਦੀ ਹੈ, ਪਰ ਕਿਸੇ ਦੀ ਛੂਤ ਨਹੀਂ ਲੈਂਦੀ । ਬ੍ਰਹਮਗਿਆਨੀ ਵੀ ਸੁਧਾਰ ਦੇ ਕੰਮ ਕਰਦਿਆਂ ਹੋਇਆਂ ਅਛੂਤ ਰਹਿੰਦਾ ਹੈ । ਇਸ ਵਿਸ਼ਯ ਪ੍ਰਸੰਗ ਵਿਚ ਇਹ ਦੱਸਣਾ ਜ਼ਰੂਰੀ ਹੈ ਕਿ **ਅਵਧੂਤ ਉਪਨਿਸ਼ਦ** ਵਿਚ ਇਸੇ ਗੱਲ ਦਾ ਪ੍ਰਮਾਣ ਹੈ :—

यथा रविः सर्वरसान्प्रभुङ्क्ते
हुताशनश्चापि हि सर्वभक्षः ।
तथैव योगी विषयान्भुङ्क्ते
न लिप्यते पुण्यपापैश्च शुद्धः ॥ ६ ॥

(अवधूतोपनिषद, ६)

ਇਸ ਦਾ ਭਾਵ ਹੈ ਕਿ ਸੂਰਜ ਸਾਰੇ ਰਸਾਂ ਦਾ ਉਪਭੋਗ ਕਰਦਾ ਹੈ, ਪਰ ਲਪਾਏਮਾਨ ਨਹੀਂ ਹੁੰਦਾ । ਅਗਨੀ ਵੀ ਸਰਬ ਭੱਖੀ ਹੈ (ਸਭ ਕੁਝ ਖਾਂਦੀ ਹੈ) ਮਗਰ ਲਪਾਇਮਾਨ ਨਹੀਂ ਹੁੰਦੀ । ਇਸ ਤਰ੍ਹਾਂ ਯੋਗੀ ਸਾਰੇ ਵਿਸ਼ਿਆਂ ਦਾ ਉਪਭੋਗ ਕਰਦਾ ਹੋਇਆ ਵੀ ਅਲੇਪ ਰਹਿੰਦਾ ਹੈ ।

[ਵੇਖੋ, ੩੧੭੯]

**ਅਲਿਪਾਤਾ,** ਕਿਸੇ ਵਿਚ ਲਿਪਤ ਨਹੀਂ, ਅਲਿਪਤ ਹੈ, ਨਿਰਲੇਪ ਹੈ । ੩੧੯੩

**ਸਭ ਦੇਖੀਐ ਅਨਭੈ ਕਾ ਦਾਤਾ ॥**
**ਘਟਿ ਘਟਿ ਪੂਰਨ ਹੈ ਅਲਿਪਾਤਾ ॥ ... ॥ ੧ ॥**

ਸਾਰਗ (ਛੰਤ) ਮਹਲਾ ੫–੧, ਸਫ਼ਾ ੧੨੩੬

**ਵੇਖੋ, ਅਨਭੈ** (੨੫੦੬)

[ਵੇਖੋ, ੩੧੭੯]

**ਅਲਿਪਾਰੀ,** ਅਲੇਪ, ਨਵੇਕਲਾ, ਨਿਰਲੇਪ, ਅਸੰਗ । ੩੧੯੪

**ਚਹੁ ਦਿਸ ਫੂਲਿ ਰਹੀ ਬਿਖਿਆ ਬਿਖੁ**
**ਗੁਰ ਮੰਤ੍ਰੁ ਮੂਖਿ ਗਰੁੜਾਰੀ ॥**
**ਹਾਥ ਦੇਇ ਰਾਖਿਓ ਕਰਿ ਅਪੁਨਾ**
**ਜਿਉ ਜਲ ਕਮਲਾ ਅਲਿਪਾਰੀ ॥ ੧ ॥**

ਸਾਰਗ ਮਹਲਾ ੫–੨੫, ਸਫ਼ਾ ੧੨੦੯

**ਭਾਵ :** ਚਹੁੰ ਪਾਸਿਆਂ ਤੋਂ ਮਾਇਆ ਦੀ ਜ਼ਹਿਰ ਵਧ-ਫੁਲ ਰਹੀ ਹੈ (ਇਸ ਸੱਪਣੀ ਦੀ ਜ਼ਹਿਰ ਦੂਰ ਕਰਨ ਵਾਲਾ) ਸ਼ਰਤੀਆ ਇਲਾਜ ਗਰੁੜ ਮੰਤਰ **ਹੈ ਜੋ** ਮੇਰੇ ਮੁਖ ਵਿਚ ਗੁਰਮੰਤ੍ਰ ਹੈ । ਵਾਹਿਗੁਰੂ ਨੇ ਹੱਥ ਦੇ ਕੇ, ਆਪਣਾ ਕਰਕੇ ਇਉਂ ਰਖਿਆ ਹੈ ਜਿਸ ਤਰ੍ਹਾਂ ਜਲ ਵਿਚ ਕਮਲ ਫੁੱਲ **ਅਸੰਗ** (ਨਿਰਲੇਪ) ਰਹਿੰਦਾ ਹੈ ।

**ਗਰੁੜਾਰੀ,** ਗਰੁੜ + ਆਰੀ,
**ਗਰੁੜ,** ਗਰੁੜ ਮੰਤ੍ਰ ਜਿਸ ਨਾਲ ਸੱਪ ਦੀ ਜ਼ਹਿਰ ਉਤਰਦੀ ਹੈ ।
**ਆਰੀ, ਹਿੰਦੀ,** ਆਰਿ, ਜ਼ਿੱਦ, ਹੱਠ, ਦ੍ਰਿੜ੍ਹ, ਸ਼ਰਤੀਆ ।
[ਵੇਖੋ, ੩੧੭੯]

**ਅਲੀਅਲ,** ਭੌਰੇ, ਭੌਰਿਆਂ ਦਾ ਸਮੂਹ । ੩੧੯੫

**ਅਲੀਅਲ ਗੁੰਜਾਤ ਅਲੀਅਲ ਗੁੰਜਾਤ**
**ਹੇ ਮਕਰੰਦ ਰਸ ਬਾਸਨ ਮਾਤ ਹੇ**
**ਪ੍ਰੀਤਿ ਕਮਲ ਬੰਧਾਵਤ ਆਪ ॥ ... ॥ ੩ ॥**

ਆਸਾ (ਛੰਤ) ਮਹਲਾ ੫–੧੪, ਸਫ਼ਾ ੪੬੨

**ਭਾਵ :** ਹੇ ਭਾਈ ! ਕਮਲ ਫੁੱਲਾਂ ਦੇ ਲਾਗੇ **ਭੌਰਿਆਂ ਦੇ ਝੁੰਡਾਂ** ਦੇ ਝੁੰਡ ਗੂੰਜ ਰਹੇ ਹਨ । ਉਹ ਮਕਰੰਦ ਰਸ ਅਤੇ ਸੁਗੰਧੀ ਵਿਚ ਮਸਤ ਹਨ । ਪ੍ਰੀਤੀ ਦੇ ਕਾਰਨ ਉਹ ਆਪਣੇ ਆਪ ਨੂੰ ਕਮਲ ਫੁੱਲਾਂ ਵਿਚ ਬੰਨ੍ਹਵਾ ਲੈਂਦੇ ਹਨ ।

**ਮਕਰੰਦ,** ਫੁੱਲਾਂ ਦਾ ਰਸ ।
**ਬਾਸਨ,** ਖ਼ੁਸ਼ਬੋ । **ਮਾਤ,** ਮਸਤ ।

[**ਪ੍ਰਾ.** ਅਲਿਉਲ (**ਅਲਿਉਲ**), ਭੌਰਿਆਂ ਦਾ ਸਮੂਹ, ਭੌਰਿਆਂ ਦਾ ਝੁੰਡ ; **ਹਿੰਦੀ** ਅਲਿਯਲ (**ਅਲਿਯਲ**), ਭੌਰਾ ;
**ਸੰਸ.** ਅਲਿ: (**ਅਲਿ:,** ਭੌਰਾ) ; ਕੁਲਮ੍ (**ਕੁਲਮ੍, ਸਮੂਹ**) ; ਅਲਿਕੁਲਮ੍ (**ਅਲਿਕੁਲਮ੍**) ।]

**ਅਲੀਅਲ,** ਭੌਰਾ । ੩੧੯੬

**ਬਸੁ ਜਲ ਨਿਤ ਨ ਵਸਤ ਅਲੀਅਲ ਮੇਰ ਚਚਾ ਗੁਨ ਰੇ ॥**
**ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ ॥ ੨ ॥**

ਮਾਰੂ ਮਹਲਾ ੧–੪, ਸਫ਼ਾ ੯੯੦

**ਵੇਖੋ, ਅਨਭਉ** (੨੪੯੮)

[ਵੇਖੋ, ੩੧੯੫]

**ਅਲੀਆ,** ਦੁਰਬਚਨ, ਝੂਠ, ਮਿਥਿਆ ਬਚਨ । ੩੧੯੭

**ਜਾਗਤੁ ਰਹੈ ਨ ਅਲੀਆ ਭਾਖੈ ॥**
**ਪਾਚਉ ਇੰਦ੍ਰੀ ਬਸਿ ਕਰਿ ਰਾਖੈ ॥**
**ਗੁਰ ਕੀ ਸਾਖੀ ਰਾਖੈ ਚੀਤਿ ॥**
**ਮਨੁ ਤਨੁ ਅਰਪੈ ਕ੍ਰਿਸਨ ਪਰੀਤਿ ॥ ੬ ॥**

ਰਾਮ. ਬੇਣੀ–੧, ਸਫ਼ਾ ੯੭੪

**ਭਾਵ :** (ਉਸ ਅਵਸਥਾ ਵਿਚ) ਮਨੁੱਖ ਸਦਾ ਜਾਗਦਾ ਰਹੇ (ਗ਼ਾਫਲ ਨਾ ਹੋਵੇ) । **ਮਿਥਿਆ ਬਚਨ** ਨਾ ਬੋਲੇ । ਪੰਜਾਂ ਇੰਦ੍ਰੀਆਂ ਨੂੰ ਵਸ ਵਿਚ ਰਖੇ । ਗੁਰੂ ਦੀ ਸਿਖਿਆ ਨੂੰ ਚਿਤ ਵਿਚ ਦ੍ਰਿੜ੍ਹ ਰਖੇ, ਆਪਣੇ ਮਨ ਤਨ ਨੂੰ ਹਰੀ ਦੇ ਪਿਆਰ ਤੋਂ ਕੁਰਬਾਨ ਕਰੇ ।

**ਮਤਲਬ :** ਦਸਮ ਦੁਆਰ ਵਿਚ ਸਮਾਧੀ ਲਗਾਉਣ ਵਾਲੇ ਅਭਿਆਸੀ ਲਈ ਬੇਣੀ ਭਗਤ ਜੀ ਇਹ ਤਿਆਗ ਦੀਆਂ ਗੱਲਾਂ ਦਸ ਰਹੇ ਹਨ ।

[**ਸੰਸ.** √ ਅਲ੍ (√ **ਅਲ੍**), ਦੂਰ ਕਰਨਾ ;
ਅਲੀਕਮ੍ (**ਅਲੀਕਮ੍**) ਝੂਠ, ਕੋਈ ਵੀ ਦੁਖਦਾਈ ਗੱਲ ;
**ਪ੍ਰਾ.** ਅਲਿਯ, ਅਲੀਯ (**ਅਲਿਯ, ਅਲੀਯ**), ਝੂਠੇ ਬਚਨ ।]

**ਅਲੁ,** ਸ਼ਕਤੀਵਾਨ, ਪੂਰੀ ਤਰ੍ਹਾਂ ਸਮਰਥ ਵਿਅਕਤੀ। ੩੧੯੮

**ਪਉੜੀ ॥ ...**
**ਹੋਆ ਓਹੀ ਅਲੁ ਜਗ ਮਹਿ ਗੁਰ ਗਿਆਨੁ ਜਪਾਈ ॥**
**ਪੂਰਬਿ ਲਿਖਿਆ ਪਾਇਆ ਹਰਿ ਸਿਉ ਬਣਿ ਆਈ ॥ ੧੬॥**
ਮਾਰੂ (ਵਾਰ) ਮਹਲਾ ੫, ਸਫ਼ਾ ੧੧੦੦

**ਵੇਖੋ, ਓਹੀ (੮੩੩)**

[**ਸੰਸ.** √ अल् ( √ **ਅਲ੍** ), ਸ਼ਕਤੀਵਾਨ ਹੋਣਾ ; **ਪ੍ਰਾ.** अल (**ਅਲ**), ਸਮਰਥ। 'ਅਲੁ' ਦੇ ਅਰਥ ਪ੍ਰਗਟ ਵੀ ਕੀਤੇ ਜਾਂਦੇ ਹਨ । ਇਸ ਲਿਹਾਜ਼ ਨਾਲ ਇਸ ਦੀ ਵਿਉਤਪਤੀ ਹੋਰ ਹੋ ਜਾਂਦੀ ਹੈ । ਪ੍ਰਾਕ੍ਰਿਤ ਵਿਚ ਸ਼ਬਦ अल्ल (**ਅਲ੍ਲ**) ਹੈ ਜਿਸ ਦਾ ਅਰਥ ਹੈ 'ਦਿਨ' । ਸੋ ਇਸ ਤਰ੍ਹਾਂ 'ਓਹੀ ਅਲੁ' ਦਾ ਅਰਥ ਹੋ ਜਾਂਦਾ ਹੈ ਓਹੋ ਹੀ ਮਨੁੱਖ, ਜਗ ਵਿਚ ਦਿਨ ਵਾਂਗ (ਸੂਰਜ ਵਾਂਗ) ਪ੍ਰਗਟ ( = ਪ੍ਰਸਿੱਧ ) ਹੋ ਜਾਂਦਾ ਹੈ।]

**ਅਲੁ ਮਲੁ,** ਗੰਦ ਮੰਦ । ੩੧੯੯

**ਮ: ੧ ॥ ...**
**ਅਲੁ ਮਲੁ ਖਾਈ ਸਿਰਿ ਛਾਈ ਪਾਈ ॥**
**ਮੂਰਖਿ ਅੰਧੈ ਪਤਿ ਗਵਾਈ ॥ ... ॥ ੨ ॥**
ਆਸਾ (ਵਾਰ) ਮਹਲਾ ੧–੯, ਸਫ਼ਾ ੪੬੭

**ਭਾਵ :** ਜਿਸ (ਮਨਮੁਖ) ਨੇ **ਗੰਦ ਮੰਦ** ਖਾਧੇ (ਉਸ ਨੇ ਆਪਣੇ) ਸਿਰ ਸੁਆਹ ਪਾ ਲਈ ਹੈ, (ਹਾਂ ਉਸ) ਅੰਨ੍ਹੇ ਮੂਰਖ ਨੇ (ਲੋਕਾਂ ਵਿਚ) ਪਤ ਗੁਆ ਲਈ ਹੈ ।
(**ਸੰਥਜਾ,** ਸਫ਼ਾ ੨੮੭੬)

[**ਹਿੰਦੀ,** अल (**ਅਲ,** ਜ਼ਹਿਰ) ; मल (**ਮਲ,** ਮੈਲ, ਗੰਦ); ਅਲ ਮਲ, ਗੰਦ ਮੰਦ।]

**ਅਲੂਣੀ,** ਬੇ ਸੁਆਦ, ਫਿੱਕੀ, ਕਠਿਨ, ਕਰੜੀ, ਨਿਰ੍ਰਥਕ । ੩੨੦੦

**ਕਰਹਿ ਜਿ ਗੁਰ ਫੁਰਮਾਇਆ**
**ਸਿਲ ਜੋਗੁ ਅਲੂਣੀ ਚਟੀਐ ॥ ... ॥ ੨ ॥**
ਰਾਮ. (ਵਾਰ) ਸਤਾ ਬਲਵੰਡਿ, ਸਫ਼ਾ ੯੬੬

**ਭਾਵ :** (ਲਹਿਣਾ ਜੀ ਉਹ ਕੁਝ) ਕਰ ਰਹੇ ਹਨ ਜੋ ਕੁਝ ਗੁਰੂ (ਨਾਨਕ ਦੇਵ ਨੇ ਉਨ੍ਹਾਂ ਨੂੰ) ਹੁਕਮ ਕੀਤਾ ਹੈ ਕਰਨ ਲਈ। (ਸਭ ਕੁਝ ਤਿਆਗ ਕੇ ਗੁਰੂ ਦੇ ਹੁਕਮ ਨੂੰ ਕਮਾਉਣ ਦਾ) ਜੋਗ (ਇਸ ਪ੍ਰਕਾਰ ਕਠਿਨ ਹੈ ਜਿਵੇਂ) **ਅਲੂਣੀ** ਸਿਲ ਨੂੰ ਚੱਟਣਾ ।

[**ਸੰਸ.** अ + लवणम् (**ਅ + ਲਵਣਮ੍**); **ਪ੍ਰਾ.** अ + लूण (**ਅ + ਲੂਣ**), ਲੂਣ ਰਹਿਤ।]

**ਅਲੂਣੀ,** ਰਸਹੀਣ । ੩੨੦੧

**ਸਲੋਕੁ ਮ: ੫ ॥**
**ਹਰਿ ਨਾਮੁ ਨ ਸਿਮਰਹਿ ਸਾਧ ਸੰਗਿ ਤੈ ਤਨਿ ਉਡੈ ਖੇਹ ॥**
**ਜਿਨਿ ਕੀਤੀ ਤਿਸੈ ਨ ਜਾਣਈ**
**ਨਾਨਕ ਫਿਟੁ ਅਲੂਣੀ ਦੇਹ ॥ ੧ ॥**
ਬਿਹਾਗ. (ਵਾਰ) ਮਹਲਾ ੪–੧੪, ਸਫ਼ਾ ੫੫੩–੫੪

**ਵੇਖੋ, ਉਡੈ (੧੮੭)**

**ਅਲੂਣੀ ਦੇਹ,** ਫਿੱਕੀ ਦੇਹ, ਨਿਰ੍ਰਥਕ ਸਰੀਰ, ਬੇਸੁਆਦਾ ਜੀਵਨ, ਬੇ-ਰਸ ਦੇਹੀ, ਰਸਹੀਣ ਦੇਹੀ ।
[ਵੇਖੋ, ੩੨੦੦]

**ਅਲੂਣੀ,** ਥੋਥੀ । ੩੨੦੨

**ਕਚੀ ਕੰਧ ਕਚਾ ਵਿਚਿ ਰਾਜੁ ॥**
**ਮਤਿ ਅਲੂਣੀ ਫਿਕਾ ਸਾਦੁ ॥ ... ॥ ੩ ॥**
ਸਿਰੀ. ਮਹਲਾ ੧–੩੨, ਸਫ਼ਾ ੨੫

**ਭਾਵ :** ਕੰਧ ਕੱਚੀ ਹੈ, ਵਿਚ (ਕੰਮ ਕਰਨ ਵਾਲਾ) ਰਾਜ ਕੱਚਾ ਹੈ। ਅਕਲ **ਥੋਥੀ** ਹੈ, ਜੀਵਨ ਕੱਚਾ ਅਤੇ ਬੇਸੁਆਦਾ ਹੈ।

**ਮਤਲਬ :** ਸਰੀਰ ਮਾਇਕ ਪਦਾਰਥਾਂ ਦਾ ਬਣਿਆ ਹੋਇਆ ਹੈ ਜੋ ਨਾਸ਼ਮਾਨ ਹਨ। ਇਸ ਲਈ ਸਰੀਰ ਕੱਚੀ ਕੰਧ ਦੀ ਉਸਾਰੀ ਹੈ। ਦੇਹਹੀਨ ਜੀਵ ਨੂੰ ਸਰੀਰਧਾਰੀ ਬਣਾਉਣ ਲਈ ਉਸ ਦੀ ਵਾਸ਼ਨਾ ਕੰਮ ਕਰਦੀ ਹੈ, ਇਹ ਵੀ ਸਾਰਹੀਨ ਹੈ। ਸੋ ਸਰੀਰ ਵੀ ਕੱਚਾ ਹੈ, ਵਾਸ਼ਨਾ ਵੀ ਕੱਚੀ ਹੈ । ਇਸ ਤਰ੍ਹਾਂ ਕੱਚੀ ਕੰਧ ਤੇ ਕੱਚੇ ਰਾਜ ਦਾ ਅਲੰਕਾਰ ਹੈ। ਇਹ ਉਸਾਰੀ ਕਿਸ ਲਈ ਸੀ ? ਜੀਵਨ ਮਨੋਰਥ ਦੀ ਪੂਰਤੀ ਲਈ। ਪਰ ਇਹ ਸਫਲਤਾ ਪ੍ਰਾਪਤ ਨਹੀਂ ਹੁੰਦੀ। ਮਨੁੱਖ ਦੀ ਅਕਲ ਵਿਸ਼ੇ ਵਿਕਾਰਾਂ ਵਿਚ ਉਲਝੀ ਰਹਿਦੀ ਹੈ। ਇਨ੍ਹਾਂ ਉਲਝਨਾਂ ਵਿਚ ਹੀ ਆਯੂ ਖ਼ਤਮ ਹੋ ਜਾਂਦੀ ਹੈ। ਪਰਮਾਰਥਕ ਰਸ ਦਾ ਮੌਕਾ ਖੁੰਝ ਜਾਂਦਾ ਹੈ । ਥੋਥੀ ਅਕਲ ਬੇਸੁਆਦੀ ਉਲਝਨਾਂ ਵਿਚ ਖਚਤ ਰਹਿ ਕੇ ਹਾਰ ਜਾਂਦੀ ਹੈ।
[ਵੇਖੋ, ੩੨੦੦]

**ਅਲੇਖੰ,** ਬੇਅੰਤ ਹੈ, ਜੋ ਲੇਖੇ ਵਿਚ ਨਹੀਂ ਆ ਸਕਦਾ, ਜੋ ਕਿਸੇ ਗਤਮਿਤ ਵਿਚ ਨਹੀਂ ਆ ਸਕਦਾ, ਅਲੇਖ ਹੈ । ੩੨੦੩

**ਪਉੜੀ ॥**
**ਅਕਲ ਕਲਾ ਨਹ ਪਾਈਐ ਪ੍ਰਭੁ ਅਲਖ ਅਲੇਖੰ ॥**
**ਖਟੁ ਦਰਸਨ ਭ੍ਰਮਤੇ ਫਿਰਹਿ**
**ਨਹ ਮਿਲੀਐ ਭੇਖੰ ॥ ... ॥ ੧੩ ॥**

ਮਾਰੂ ਡਖਣੇ (ਵਾਰ) ਮਹਲਾ ੫, ਸਫ਼ਾ ੧੦੯੮-੯੯

**ਵੇਖੋ, ਅਲਖ (੩੧੨੬)**

[ਵੇਖੋ, ੩੨੦੫]

**ਅਲੇਖ,** ਅਲੇਖ । ੩੨੦੩ (ੳ)

**ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ ॥**
**ਤੂ ਪੁਰਖੁ ਅਲੇਖ ਅਗੰਮ ਨਿਰਾਲਾ ॥ ... ॥ ੩ ॥**

ਮਾਰੂ (ਸੋਲਹੇ) ਮਹਲਾ ੧-੧੮, ਸਫ਼ਾ ੧੦੩੮

**ਵੇਖੋ, ਅਕਾਲ ਪੁਰਖੁ (੧੭੨੪)**

[ਵੇਖੋ, ੩੨੦੫]

**ਅਲੇਖੁ,** ਅਦਿਖ, ਅਗੋਚਰ, ਲੱਖਤਾ ਤੋਂ ਪਰੇ । ੩੨੦੪

**ਮਾਨਹਿ ਤ ਏਕੁ ਅਲੇਖੁ ਠਾਕੁਰੁ**
**ਜਿਨਹਿ ਸਭ ਕਲ ਧਾਰੀਆ ॥**
**ਤੁਧੁ ਬਚਨਿ ਗੁਰ ਕੈ ਵਸਿ ਕੀਆ**
**ਆਦਿ ਪੁਰਖੁ ਬਨਵਾਰੀਆ ॥ ... ॥ ੨ ॥**

ਗਉੜੀ (ਛੰਤ) ਮਹਲਾ ੫-੨, ਸਫ਼ਾ ੨੪੮

**ਭਾਵ :** (ਜਿਸ ਨੂੰ ਸਾਰੇ) ਮੰਨਦੇ ਹਨ — ਇਕ, **ਲੱਖਤਾ ਤੋਂ ਪਰੇ** ਤੇ ਮਾਲਕ, ਜਿਸ ਨੇ ਕਿ ਸਾਰੀ (ਜਗਤ ਦੀ ਚਲ ਰਹੀ) ਕਲਾ ਨੂੰ ਧਾਰਨ ਕੀਤਾ ਹੋਇਆ ਹੈ । ਹੇ ਬਨਵਾਰੀ ! ਤੂੰ ਜੋ ਆਦਿ ਪੁਰਖ ਹੈਂ, ਤੂੰ ਗੁਰੂ ਦੇ ਬਚਨ ਵਿਚ (ਜੀਵਾਂ ਦਾ ਮੋਖ) ਵੱਸ ਕੀਤਾ ਹੈ ।

**(ਸੰਥਜਾ,** ਸਫ਼ਾ ੧੫੮੪)

[**ਸੰਸ.** अलक्ष्य, ਜੋ ਕਿਸੇ ਪਰਕਾਰ ਦੇ ਚਿੰਨ੍ਹ ਤੋਂ ਰਹਿਤ ਹੈ, ਅਗਿਆਤ, ਅਦ੍ਰਿਸ਼ਯ ।]

**ਅਲੇਖੁ,** ਲੇਖ-ਰਹਿਤ, ਬਿਨਾਂ ਲੇਖ ਤੋਂ, ਜਿਸ ਦੇ ਸਿਰ ਉਤੇ ਕੋਈ ਲੇਖ ਨਹੀਂ । ੩੨੦੫

**ਸਰਬ ਜੀਆ ਸਿਰਿ ਲੇਖੁ ਧੁਰਾਹੂ**
**ਬਿਨੁ ਲੇਖੈ ਨਹੀ ਕੋਈ ਜੀਉ ॥**
**ਆਪਿ ਅਲੇਖੁ ਕੁਦਰਤਿ ਕਰ ਦੇਖੈ**
**ਹੁਕਮਿ ਚਲਾਏ ਸੋਈ ਜੀਉ ॥ ੧ ॥**

ਸੋਰਠਿ ਮਹਲਾ ੧-੧੧, ਸਫ਼ਾ ੫੯੮-੯੯

**ਭਾਵ :** ਸਾਰੇ ਜੀਵਾਂ ਦੇ ਮੱਥੇ ਉਪਰ ਧੁਰ ਤੋਂ ਹੀ ਲੇਖ ਲਿਖਿਆ ਹੋਇਆ ਹੈ, ਬਿਨਾਂ ਲੇਖ ਲਿਖੇ ਹੋਏ ਦੇ ਕੋਈ (ਜੀਵ) ਨਹੀਂ । ਆਪ (ਵਾਹਿਗੁਰੂ) **ਲੇਖ-ਰਹਿਤ** ਹੈ, ਉਹ ਕੁਦਰਤ ਸਾਜ ਕੇ ਵੇਖਦਾ ਹੈ (ਅਤੇ ਆਪਣੇ) ਹੁਕਮ ਵਿਚ ਚਲਾਉਂਦਾ ਹੈ ।

[**ਸੰਸ.** √ ਲਿਖ੍ ( √ **ਲਿਖ੍** ), ਲਿਖਣਾ ;
**ਪੰ.** ਅਲੇਖ, ਜੋ ਲਿਖਤ ਵਿਚ ਨਹੀਂ ਆ ਸਕਦਾ, ਜੋ ਲਿਖਤ ਤੋਂ ਰਹਿਤ ਹੈ ।]

**ਅਲੇਖੈ,** ਜੋ ਕਿਸੇ ਲੇਖ ਵਿਚ ਨਹੀਂ, ਬਿਰਥਾ ਜਾ ਰਿਹਾ ਹੈ । ੩੨੦੬

**ਕਾਜੀ ਸਾਹਿਬੁ ਏਕੁ ਤੋਹੀ ਮਹਿ**
**ਤੇਰਾ ਸੋਚਿ ਬਿਚਾਰਿ ਨ ਦੇਖੈ ॥**
**ਖਬਰਿ ਨ ਕਰਹਿ ਦੀਨ ਕੇ ਬਉਰੇ**
**ਤਾਤੇ ਜਨਮੁ ਅਲੇਖੈ ॥ ੧ ॥ ਰਹਾਉ ॥**

ਆਸਾ ਕਬੀਰ-੨੯, ਸਫ਼ਾ ੪੮੩

**ਭਾਵ :** ਹੇ ਕਾਜ਼ੀ ! (ਸਭ ਦਾ) ਮਾਲਕ ਇਕੋ ਹੈ, (ਉਹ **ਹੈ ਤਾਂ**) ਤੇਰੇ ਵਿਚ ਬੀ, (ਪਰ ਉਸ ਨੂੰ) ਤੂੰ ਸੋਚ ਵਿਚਾਰ ਕੇ ਦੇਖਦਾ ਨਹੀਂ । (ਹੇ) ਦੀਨ ਦੇ (ਤਅੱਸਬ ਵਿਚ) ਬਾਵਰੇ ਹੋ ਗਏ (ਕਾਜ਼ੀ ! ਤੂੰ ਇਸ ਅਸਲੀਅਤ ਦੀ ਤੇ ਸਮਦ੍ਰਿਸ਼ਟੀ ਦੀ) ਸੋਝੀ ਨਹੀਂ ਕਰਦਾ, ਇਸ ਕਰਕੇ (ਤੇਰਾ) ਜਨਮ ਹੀ **ਬਿਰਥਾ ਜਾ ਰਿਹਾ ਹੈ ।** (**ਸੰਥਜਾ,** ਸਫ਼ਾ ੩੦੧੬)

[ਵੇਖੋ, ੩੨੦੫]

**ਅਲੇਪ,** ਅਲੇਪ । ੩੨੦੭

**ਬ੍ਰਹਮ ਗਿਆਨੀ ਸਦਾ ਨਿਰਲੇਪ ॥**
**ਜੈਸੇ ਜਲ ਮਹਿ ਕਮਲ ਅਲੇਪ ॥ ... ॥ ੧ ॥**

ਗਉੜੀ (ਸੁਖ.) ਮ: ੫-੮, ਸਫ਼ਾ ੨੭੨

**ਭਾਵ :** ਬ੍ਰਹਮ ਗਿਆਨੀ (ਮਾਇਕ ਸੰਸਾਰ ਵਿਚ ਵਸਦਾ ਰਸਦਾ ਫੇਰ ਮਾਇਆ ਤੋਂ) ਸਦਾ ਨਿਰਲੇਪ (ਅਸੰਗ ਰਹਿੰਦਾ) ਹੈ, ਜਿਵੇਂ ਜਲ ਵਿਚ (ਖੜਾ) ਕਮਲ ਫੁੱਲ (ਜਲ ਤੋਂ) **ਅਲੇਪ** ਰਹਿੰਦਾ ਹੈ ।

**(ਪੰਜ ਗ੍ਰੰਥੀ ਸਟੀਕ)**

[**ਸੰਸ.** अलेपक (**ਅਲੇਪਕ**), ਨਿਹਕਲੰਕ, ਬੇਦਾਗ ।]

**ਅਲੇਪਾ,** ਨਿਰਲੇਪ, ਬੇ-ਐਬ । ੩੨੦੮

**ਸਰਬ ਨਿਵਾਸੀ ਸਦਾ ਅਲੇਪਾ**
**ਸਭ ਮਹਿ ਰਹਿਆ ਸਮਾਇਓ ॥ ੨ ॥**

ਸੋਰਠਿ ਮਹਲਾ ੫-੨੯, ਸਫ਼ਾ ੬੧੭

**ਭਾਵ :** ਸਾਰਿਆਂ ਵਿਚ ਨਿਵਾਸ ਕਰਨ ਵਾਲਾ ਫੇਰ ਸਦਾ **ਨਿਰਲੇਪ** ਹੈ, ਸਭ ਵਿਚ ਸਮਾਇਆ ਹੋਇਆ ਹੈ (ਐਸਾ ਜੋ ਵਾਹਿਗੁਰੂ ਹੈ, ਉਹ ਹਿਰਦੇ ਵਿਚ ਪ੍ਰਤੱਖ ਹੋ ਗਿਆ ਹੈ) ।
[ਵੇਖੋ, ੩੨੦੭]

**ਅਲੇਪਾ,** ਨਿਰਲੇਪ । ੩੨੦੯

**ਕਾਹੇ ਰੇ ਬਨ ਖੋਜਨ ਜਾਈ ॥**
**ਸਰਬ ਨਿਵਾਸੀ ਸਦਾ ਅਲੇਪਾ**
**ਤੋਹੀ ਸੰਗਿ ਸਮਾਈ ॥ ੧ ॥ ਰਹਾਉ ॥**

ਧਨਾਸ. ਮਹਲਾ ੯-੧, ਸਫ਼ਾ ੬੮੪

**ਭਾਵ :** ਕਿਉਂ ਬਨ ਵਿਚ ਖੋਜਣ ਲਈ ਜਾਂਦੇ ਹੋ ? ਉਹ ਜੋ ਸਦਾ **ਨਿਰਲੇਪ** ਹੈ ਸਾਰਿਆਂ ਵਿਚ ਵਿਆਪਕ ਹੈ ਤੇ ਤੇਰੇ ਤਾਂ ਅੰਗ ਸੰਗ ਹੈ ।

**ਮਤਲਬ :** ਇਹ ਉਪਦੇਸ਼ ਹੈ ਕਿਸੇ ਵੈਰਾਗ ਧਾਰਨ ਕਰਨ ਵਾਲ ਨੂੰ ਜੋ ਗ੍ਰਿਹਸਤ ਛੱਡ ਕੇ ਬਾਨਪ੍ਰਸਥ ਹੋ ਰਿਹਾ ਹੈ। ਦਸਿਆ ਹੈ ਕਿ ਪਰਮਾਤਮਾ ਹਰ ਥਾਂ ਮੌਜੂਦ ਹੈ । ਉਹ ਘਰ ਵਿਚ ਵੈਸਾ ਹੀ ਵਿਦਮਾਨ ਹੈ ਜੈਸਾ ਬਾਹਰ ਕਿਤੇ । ਫ਼ਰਕ ਸਿਰਫ਼ ਇਤਨਾ ਹੈ ਕਿ ਉਹ ਹਰ ਥਾਂ ਨਿਰਲੇਪ ਰਹਿੰਦਾ ਹੈ । ਉਸ ਨਾਲ ਸਾਂਝ ਪਾਉਣ ਲਈ ਜ਼ਰੂਰੀ ਹੈ ਕਿ ਅਸੀਂ ਵੀ ਸੰਸਾਰ ਵਿਚ ਰਹਿੰਦੇ ਹੋਏ ਨਿਰਲੇਪ ਜੀਵਨ ਦਾ ਅਭਿਆਸ ਕਰੀਏ । ਤਦੋਂ ਫਿਰ ਪਰਤੱਖ ਹੋਣ ਲਗੇਗਾ ਕਿ ਉਹ ਸਾਡੇ ਨਾਲ ਹੈ, ਸਾਡੇ ਅੰਗ ਸੰਗ ਹੈ । ਉਹ ਸਾਡੇ ਜੀਵਨ ਵਿਚ ਓਤ ਪ੍ਰੋਤ ਹੈ ।
[ਵੇਖੋ, ੩੨੦੭]

**ਅਲੋਅ,** ਅਜੀਬ । ੩੨੧੦

**ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ ॥**
**ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ ॥ ੨ ॥**

ਧਨਾਸ. ਮਹਲਾ ੧-੮, ਸਫ਼ਾ ੬੬੩

**ਭਾਵ :** (ਪਾਖੰਡੀ ਸਾਧੂ ਪ੍ਰਥਾਇ ਕਿਹਾ ਹੈ ਕਿ) ਉਹ ਆਂਟ ਨਾਲ ਨੱਕ ਫੜ ਕੇ (ਸਮਾਧੀ ਲਾਉਂਦੇ ਹਨ ਅਤੇ ਫੇਰ ਦਾਅਵਾ ਕਰਦੇ ਹਨ ਕਿ) ਤਿੰਨਾਂ ਲੋਕਾਂ ਦੀ ਸੋਝੀ ਹੋ ਗਈ ਹੈ, ਪਰ (ਅਸਲੀਅਤ ਇਹ ਹੈ ਕਿ) ਆਪਣੀ ਪਿੱਠ ਪਿਛੇ ਪਈ ਵਸਤੂ ਦੀ ਸੂਝ ਉਨ੍ਹਾਂ ਨੂੰ ਨਹੀਂ ਹੁੰਦੀ । ਇਹ ਪਦਮ ਆਸਨ (ਦਾ ਦਿਖਾਵਾ) **ਅਜੀਬ** ਕਿਸਮ ਦਾ ਹੈ ।

**ਆਂਟ,** (ਹਿੰਦੀ, अंटी), ਤਰਜਨੀ ਉਤੇ ਗਭਲੀ ਉਂਗਲ ਨੂੰ ਚੜ੍ਹਾ ਕੇ ਬਣੀ ਹੋਈ ਮੁਦ੍ਰਾ (**ਹਿੰਦੀ ਸ਼ਬਦ ਸਾਗਰ**) ।

**ਪਦਮੁ,** ਪਦਮ, ਪਦਮ ਆਸਨ, ਪਦਮਾਸਨ ।

**ਆਸਨ,** ਪਤੰਜਲੀ ਦੇ ਯੋਗ ਦੇ ਅੱਠ ਅੰਗਾਂ ਵਿਚੋਂ ਤੀਜਾ ਅੰਗ ਆਸਨ ਹੈ । (ਯੋਗਦਰਸ਼ਨ, II, 29)

**ਗੋਰਖਪਧੱਤਿ** ਅਨੁਸਾਰ ਚੌਰਾਸੀ ਲੱਖ ਆਸਨ ਹਨ, ਜਿਨ੍ਹਾਂ ਵਿਚੋਂ ਚੌਰਾਸੀ ਮੁਖ ਹਨ । ਫਿਰ ਇਨ੍ਹਾਂ ਵਿਚੋਂ ਦੋ ਆਸਨ ਪ੍ਰਮੁਖ ਹਨ :—

(੧) ਸਿੱਧ ਆਸਨ ।
(੨) ਪਦਮ ਆਸਨ । (गोरक्षपद्धति, I, 8-10)

**ਪਾਤੰਜਲ ਯੋਗ ਪ੍ਰਦੀਪ** ਅਨੁਸਾਰ ਚੌਕੜੀ ਲਗਾ ਕੇ ਖੱਬੇ ਪੱਟ ਤੇ ਸੱਜਾ ਪੈਰ ਅਤੇ ਸੱਜੇ ਪੱਟ ਤੇ ਖੱਬਾ ਪੈਰ ਟਿਕਾ ਕੇ ਆਸਨ ਲਾਉਣਾ ਪਦਮ ਆਸਨ ਹੈ (ਸਫ਼ਾ ੩੯੩) ।

**ਸ਼ਿਵ ਸੰਹਿਤਾ** ਵਿਚ ਲਿਖਿਆ ਹੈ :—

ਚੌਕੜੀ ਮਾਰ ਕੇ ਪੈਰਾਂ ਨੂੰ ਸਾਵਧਾਨੀ ਨਾਲ ਉਲਟੇ ਕਰਕੇ ਪੱਟਾਂ ਉਤੇ ਰਖੇ (ਖੱਬਾ ਪੈਰ ਸੱਜੇ ਪੱਟ ਤੇ ਅਤੇ ਸੱਜਾ ਪੈਰ ਖੱਬੇ ਪੱਟ ਤੇ), ਹੱਥਾਂ ਨੂੰ ਇਕ ਦੂਜੇ ਉਤੇ ਧਰ ਕੇ ਪੱਟਾਂ ਦੇ ਵਿਚਕਾਰ ਰਖੇ, ਨੱਕ ਦੀ ਸੇਧ ਵਿਚ ਨਿਗਾਹ ਰਖੇ । ਜੀਭ ਨੂੰ ਦਬਾ ਕੇ ਦੰਦਾਂ ਦੀਆਂ ਜੜ੍ਹਾਂ ਨਾਲ ਉਲਟਾ ਕੇ, ਠੋਡੀ ਨੂੰ ਫੂਲੀ ਹੋਈ ਛਾਤੀ ਨਾਲ ਲਾ ਕੇ ਰਖੇ, ਇਤਿਆਦਿਕ, (III, 88) ।

ਪਦਮ ਆਸਨ ਦੇ ਭੇਦ :—

(੧) ਪਦਮ ਆਸਨ ।
(੨) ਬੱਧ ਪਦਮ ਆਸਨ ।
(੩) ਊਰਧ੍ਵ ਪਦਮ ਆਸਨ ।
(੪) ਉਤ੍ਥਿਤ ਪਦਮ ਆਸਨ ।

(ਵੇਖੋ, **ਪਾਤੰਜਲ ਯੋਗਪ੍ਰਦੀਪ,** ਗੀਤਾ ਪ੍ਰੈਸ, ਤੀਜੀ ਛਾਪ, ਸਫ਼ਾ ੩੯੩ ; ੪੦੬) ।

ਪਦਮ ਆਸਨ ਬਾਬਤ ਹੋਰ ਜਾਣਕਾਰੀ ਲਈ ਵੇਖੋ :—
(੧) **ਘੇਰੰਡ ਸੰਹਿਤਾ**, II, 8.
(੨) **ਗੋਰਕਸ਼ਪਧੱਤਿ**, I, 12.
(੩) **ਹਠਯੋਗ ਪ੍ਰਦੀਪਿਕਾ**, I, 44-49.
[**ਸੰਸ.** अलोक्य (**ਅਲੋਕਯ**), ਅਨੋਖਾ, ਅਜੀਬ ।]

**ਅਲੋਇ,** ਦੇਖਿਆ ਹੈ, ਵੇਖ ਲਿਆ ਹੈ । ੩੨੧੧

**ਇਹ ਬੁਧਿ ਪਾਈ ਮੈ ਸਾਧੂ ਕੰਨਹੁ ਲੇਖੁ ਲਿਖਿਓ ਧੁਰਿ ਮਾਥੈ ॥**
**ਇਹ ਬਿਧਿ ਨਾਨਕ ਹਰਿ ਨੈਣ ਅਲੋਇ ॥ ੨ ॥**

ਟੋਡੀ ਮਹਲਾ ੫-੧੮, ਸਫ਼ਾ ੭੧੫

**ਭਾਵ :** ਮੇਰੇ ਮੱਥੇ ਉਤੇ ਧੁਰ ਤੋਂ ਲੇਖ ਲਿਖਿਆ ਹੋਇਆ ਸੀ । (ਸੋ ਚੰਗੇ ਭਾਗਾਂ ਦਾ ਸਦਕਾ ਮੈਨੂੰ ਗੁਰ ਮਿਲਾਪ ਹੋਇਆ) ਮੈਨੂੰ ਇਹ ਅਨੁਭਵ ਗੁਰੂ ਪਾਸੋਂ ਪ੍ਰਾਪਤ ਹੋਇਆ ਜਿਸ ਢੰਗ ਨਾਲ ਮੈਂ ਪਰਮਾਤਮਾ ਨੂੰ (ਹਾਜ਼ਰ ਨਾਜ਼ਰ) ਆਪਣੀਆਂ ਅੱਖਾਂ ਨਾਲ **ਵੇਖ ਲਿਆ ।**

**ਬੁਧਿ,** ਅਨੁਭਵ । **ਕੰਨਹੁ,** ਪਾਸੋਂ । **ਬਿਧਿ,** ਢੰਗ ।
[ਵੇਖੋ, ੩੨੧੩]

**ਅਲੋਇਅੜਾ,** ਵੇਖਿਆ ਹੈ, ਵੇਖ ਲਿਆ ਹੈ । ੩੨੧੨

**ਸਾਜਨੜਾ ਮੇਰਾ ਸਾਜਨੜਾ**
**ਨਿਕਟਿ ਖਲੋਇਅੜਾ ਮੇਰਾ ਸਾਜਨੜਾ ॥**
**ਜਾਨੀਅੜਾ ਹਰਿ ਜਾਨੀਅੜਾ**
**ਨੈਣ ਅਲੋਇਅੜਾ ਹਰਿ ਜਾਨੀਅੜਾ ॥ ... ॥ ੧ ॥**

ਰਾਮ. (ਛੰਤ) ਮਹਲਾ ੫-੧, ਸਫ਼ਾ ੯੨੪

**ਭਾਵ :** ਸੱਜਣ, ਮੇਰਾ ਸੱਜਣ, ਕੋਲ ਖਲੋਤਾ ਹੈ ਮੇਰਾ ਮਿੱਤਰ ਜਾਣਨੇ ਵਾਲਾ ਹੈ, (ਮੇਰਾ) ਪਿਆਰਾ ਹਰੀ ਜਾਣਨਹਾਰ ਹੈ (ਉਸ ਨੂੰ ਮੈਂ) ਅੱਖਾਂ ਨਾਲ **ਵੇਖ ਲਿਆ ਹੈ ।**

**ਸਾਜਨੜਾ,** ਸੱਜਣ ।
**ਜਾਨੀਅੜਾ,** (੧) ਜਾਨੀ, ਪਿਆਰਾ,
(੨) ਜਾਣਨ ਵਾਲਾ, ਜਾਣਨਹਾਰ ।
[ਵੇਖੋ, ੩੨੧੩]

**ਅਲੋਇਆ,** ਵੇਖ ਲਿਆ ਹੈ । ੩੨੧੩

**ਕਹੁ ਨਾਨਕ ਗੁਰਿ ਭ੍ਰਮੁ ਭਉ ਖੋਇਆ ॥**
**ਅਨਦ ਰੂਪੁ ਸਭੁ ਨੈਨ ਅਲੋਇਆ ॥ ੪ ॥**

ਆਸਾ ਮਹਲਾ ੫-੬੮, ਸਫ਼ਾ ੩੯੭

**ਭਾਵ :** ਗੁਰੂ ਨੇ ਭਰਮ ਅਤੇ ਭੈ ਵੰਞਾ ਦਿਤਾ (ਅਸਾਂ ਉਸ) ਸੰਪੂਰਨ ਅਨੰਦ ਸਰੂਪ (ਵਾਹਿਗੁਰੂ) ਨੂੰ ਅੱਖਾਂ ਨਾਲ **ਵੇਖ ਲਿਆ ਹੈ ।**

**ਮਤਲਬ :** ਪਰਮਾਤਮਾ ਅਦ੍ਰਿਸ਼ਟ ਹੈ । ਉਸ ਦਾ ਆਕਾਰ ਅੱਖਾਂ ਨਾਲ ਨਹੀਂ ਦਿਸਦਾ । ਪਰ ਉਸ ਦਾ ਇਕ ਸਰੂਪ ਹੋਰ ਹੈ ਜਿਸ ਨੂੰ ਅਨੰਦ ਰੂਪ ਕਹਿੰਦੇ ਹਨ । ਆਪਣੇ ਸ਼ੁੱਧ ਮਨ ਦੇ ਖੇੜੇ ਨਾਲ ਉਸ ਦਾ ਇਹ ਸਰੂਪ ਹਰ ਥਾਂ ਪ੍ਰਤੱਖ ਹੋ ਜਾਂਦਾ ਹੈ, ਹੋਰ ਵੇਖੋ, **ਅਨੰਦੁ** (੨੪੮੦) ।

[**ਸੰਸ.** अवलोकनं (**ਅਵਲੋਕਨੰ**), ਦੇਖਣਾ, ਦੇਖ ਭਾਲ ਕਰਨੀ ।]

**ਅਲੋਈਐ,** ਦੇਖੀਦਾ ਹੈ, ਦਿਸਦਾ ਹੈ । ੩੨੧੪

**ਕੋਇ ਨ ਮੇਟੈ ਪ੍ਰਭ ਕਾ ਕੀਆ ਦੂਸਰ ਨਾਹੀ ਅਲੋਈਐ ॥**
**ਕਹੁ ਨਾਨਕ ਤਿਸੁ ਗੁਰ ਬਲਿਹਾਰੀ**
**ਜਿਹ ਪ੍ਰਸਾਦਿ ਸੁਖਿ ਸੋਈਐ ॥ ੨ ॥**

ਦੇਵ. ਮਹਲਾ ੫-੨, ਸਫ਼ਾ ੫੨੮-੨੯

**ਭਾਵ :** ਪ੍ਰਭੂ ਦੇ ਕੀਤੇ ਨੂੰ ਕੋਈ ਨਹੀਂ ਮਿਟਾ ਸਕਦਾ । (ਉਸ ਤੋਂ ਬਿਨਾਂ) ਦੂਜਾ ਕੋਈ ਨਹੀਂ **ਦਿਸਦਾ ਹੈ** । ਉਸ ਗੁਰੂ ਤੋਂ ਕੁਰਬਾਨ ਜਾਂਦਾ ਹਾਂ, ਜਿਸ ਦੀ ਕਿਰਪਾ ਦੁਆਰਾ (ਪ੍ਰਭੂ ਦੇ ਅਮਿਟ ਹੁਕਮ ਵਿਚ ਰਾਜ਼ੀ ਰਹਿ ਕੇ) ਸੁਖ ਨਾਲ ਸੌਂ ਜਾਈਦਾ ਹੈ ।
[ਵੇਖੋ, ੩੨੧੩]

**ਅਲੋਕ,** ਵੇਖਦਿਆਂ ਹੀ, ਵੇਖ ਕੇ । ੩੨੧੫

**ਦਰਸਨੁ ਪੇਖਿ ਭਏ ਨਿਰ ਬਿਖਈ**
**ਪਾਏ ਹੈ ਸਗਲੇ ਥੋਕ ॥**
**ਆਨ ਬਸਤੁ ਸਿਉ ਕਾਜੁ ਨ ਕਛੂਐ**
**ਸੁੰਦਰ ਬਦਨ ਅਲੋਕ ॥ ੧ ॥**

ਸਾਰੰਗ ਮਹਲਾ ੫ ਸੂਰਦਾਸ-੧, ਸਫ਼ਾ ੧੨੫੩

**ਭਾਵ :** ਦਰਸ਼ਨ ਦੇਖ ਕੇ (ਕਾਮਾਦਿਕਾਂ) ਵਿਸ਼ਿਆਂ ਦੀ ਵਿਹੁ ਤੋਂ ਖ਼ਾਲੀ ਹੋ ਗਏ । ਸਾਰੇ ਪਦਾਰਥ ਪਾ ਲਏ ਹਨ । (ਪ੍ਰਭੂ ਦੇ) ਸੁੰਦਰ ਮੁਖੜੇ ਨੂੰ **ਵੇਖ ਕੇ** ਹੋਰ ਕਿਸੇ ਵਸਤੂ ਦੀ (ਪ੍ਰਾਪਤੀ ਦਾ) ਕੋਈ ਕੰਮ ਕੁਝ ਬਾਕੀ ਨਹੀਂ ਰਿਹਾ ।

**ਮਤਲਬ :** ਪ੍ਰਭੂ ਦਰਸ਼ਨ ਦਾ ਪ੍ਰਭਾਵ ਇਹ ਹੁੰਦਾ ਹੈ ਕਿ ਸਾਰੀਆਂ ਭੁੱਖਾਂ ਲਥ ਜਾਂਦੀਆਂ ਹਨ, ਵਿਸ਼ੇ ਵਿਕਾਰ ਖ਼ਤਮ ਹੋ ਜਾਂਦੇ ਹਨ ।
[ਵੇਖੋ, ੩੨੧੬]

**ਅਲੋਕਨ,** ਦੇਖ ਭਾਲ, ਦੇਖਦੀ ਹਾਂ । ੩੨੧੬

**ਈਤ ਊਤ ਦਹਦਿਸ ਅਲੋਕਨ ਮਨਿ**
**ਮਿਲਨ ਕੀ ਪ੍ਰਭ ਪਿਆਸ ਜੀਉ ॥**
**ਬਿਨਵੰਤਿ ਨਾਨਕ ਧਾਰਿ ਕਿਰਪਾ**
**ਮੇਲਹੁ ਪ੍ਰਭ ਗੁਣਤਾਸ ਜੀਉ ॥ ੫ ॥**

ਰਾਮ. (ਛੰਤ) ਮਹਲਾ ੫, ਸਫ਼ਾ ੯੨੮

**ਭਾਵ :** ਮਨ ਵਿਚ ਪ੍ਰਭੂ ਮਿਲਨ ਦੀ ਪਿਆਸ ਲੱਗੀ ਹੋਈ ਹੈ । ਏਧਰ ਓਧਰ ਸਾਰੇ ਪਾਸੇ **ਦੇਖਦੀ ਹਾਂ** । (ਹੇ ਗੁਰੋ !) ਕਿਰਪਾ ਕਰੋ । ਪ੍ਰਭੂ ਮਿਲਾਪ ਬਖਸ਼ੋ, ਉਹ ਪ੍ਰਭੂ ਜੋ ਗੁਣਾਂ ਦਾ ਖ਼ਜ਼ਾਨਾ ਹੈ ।

**ਦਹਦਿਸ,** ਦਸ ਦਿਸ਼ਾਂ, ਸਾਰੇ ਪਾਸੇ ।

[**ਸੰਸ.** आलोकनं (**ਆਲੋਕਨੰ**), ਦਰਸ਼ਨ, ਚਿਤਵਨ, ਦੇਖ ਭਾਲ ।]

**ਅਲੋਗਨੀ,** ਅਲੌਕਿਕ । ੩੨੧੭

**ਸੁਰਗ ਪਵਿਤ੍ਰਾ ਮਿਰਤ ਪਵਿਤ੍ਰਾ**
**ਪਇਆਲ ਪਵਿਤ੍ਰ ਅਲੋਗਨੀ ॥**
**ਆਗਿਆਕਾਰੀ ਸਦਾ ਸੁਖੁ ਭੁੰਚੈ**
**ਜਤ ਕਤ ਪੇਖਉ ਹਰਿ ਗੁਨੀ ॥ ੨ ॥**

ਰਾਮ. ਮਹਲਾ ੫-੩, ਸਫ਼ਾ ੮੮੩

**ਭਾਵ :** ਗੁਰੂ ਦੀ ਆਗਿਆ ਵਿਚ ਰਹਿ ਕੇ ਉਹ ਸਦਾ ਸੁਖ ਭੋਗਦਾ ਹੈ । ਉਹ ਜਿਧਰ ਵੇਖਦਾ ਹੈ ਉਧਰ ਹੀ ਗੁਣਾਂ ਦਾ ਸੁਆਮੀ ਪ੍ਰਭੂ ਉਸ ਨੂੰ ਨਜ਼ਰੀਂ ਪੈਂਦਾ ਹੈ । ਉਸ ਲਈ ਸੁਰਗ ਲੋਕ, ਮਾਤ ਲੋਕ, ਪਾਤਾਲ ਲੋਕ ਸਭ ਇਕੋ ਜਿਹੇ ਪਵਿਤ੍ਰ ਹਨ, ਸਾਰੇ **ਅਲੌਕਿਕ** ਹਨ (ਸਾਰੇ ਅਚਰਜ ਰੂਪ ਹਨ) ।

[**ਸੰਸ.** अलौकिक (**ਅਲੌਕਿਕ**), ਅਲੌਕਿਕ ।]

**ਅਲੋਗੀ,** ਅਲੱਗ । ੩੨੧੮

**ਥਿਰ ਥਿਰ ਚਿਤ ਥਿਰ ਹਾਂ ॥**
**ਬਨੁ ਗ੍ਰਿਹੁ ਸਮਸਰਿ ਹਾਂ ॥**
**ਅੰਤਰਿ ਏਕ ਪਿਰ ਹਾਂ ॥**
**ਬਾਹਰਿ ਅਨੇਕ ਧਰਿ ਹਾਂ ॥**
**ਰਾਜਨ ਜੋਗੁ ਕਰਿ ਹਾਂ ॥**
**ਕਹੁ ਨਾਨਕ ਲੋਗ ਅਲੋਗੀ ਰੀ ਸਖੀ ॥ ੨ ॥**

ਆਸਾ (ਆਸਾਵ.) ਮਹਲਾ ੫-੧੫੭, ਸਫ਼ਾ ੪੦੯

**ਭਾਵ :** ਚਿਤ ਨੂੰ (ਮੈਂ) ਮੁੜ ਮੁੜ ਟਿਕਾਉਂਦਾ ਟਿਕਾਉਂਦਾ (ਅੰਤ) ਟਿਕਾ ਹੀ ਲੈਂਦਾ ਹਾਂ (ਮਨ ਟਿਕੇ ਨਾਲ ਮੈਂ) ਬਨ ਤੇ ਘਰ ਨੂੰ ਇਕ ਤੁੱਲ ਕਰ ਲੈਂਦਾ ਹਾਂ । ਅੰਦਰ ਤਾਂ ਇਕੋ (ਪ੍ਰੀਤਮ ਨੂੰ) ਪਿਆਰਾ ਕਰ ਲੈਂਦਾ ਹਾਂ, ਤੇ ਬਾਹਰ ਅਨੇਕ (ਕੰਮ) ਸਾਰ ਲੈਂਦਾ ਹਾਂ, (ਸੋ ਮੈਂ) ਰਾਜ ਵਿਚ ਜੋਗ ਕਰ ਰਿਹਾ **ਹਾਂ** । ਹੇ ਸਖੀ ! (ਇਸ ਪ੍ਰਕਾਰ) ਲੋਗਾਂ ਵਿਚ ਵੱਸਦਾ ਲੋਕਾਂ ਤੋਂ **ਅਲੱਗ** ਹੋਇਆ ਰਹਿੰਦਾ ਹਾਂ (ਘਰ ਵਿਚ ਵਸਦਾ ਬਨ ਵਿਚ ਐਉਂ ਰਹਿੰਦਾ ਹਾਂ) ਕਹਿੰਦੇ ਹਨ (ਸ੍ਰੀ ਗੁਰੂ) ਨਾਨਕ (ਦੇਵ ਜੀ) ।

(**ਸੰਥਯਾ**, ਸਫ਼ਾ ੨੫੬੧)

[**ਸੰਸ.** अलोक (**ਅਲੋਕ**), ਜਿਸ ਵਿਚ ਲੋਕ ਨਾ ਹੋਣ, ਲੋਕਾਂ ਦਾ ਅਭਾਵ । ਜਿਥੇ ਲੋਕਾਂ ਦਾ ਅਭਾਵ ਹੋਵੇ ਉਸ ਥਾਂ ਨੂੰ 'ਉਜਾੜ' ਜਾਂ 'ਬਨ' ਆਖਿਆ ਜਾਂਦਾ ਹੈ, ਜਿਥੇ ਲੋਕ ਹੋਣ ਉਸ ਥਾਂ ਨੂੰ ਬਸਤੀ । ਵਿਰਕਤ, ਤਿਆਗੀ ਅਤੇ ਸੰਨਿਆਸੀ ਲੋਕ ਉਨ੍ਹਾਂ ਥਾਵਾਂ ਉਪਰ ਵਿਚਰਦੇ ਹਨ ਜੋ ਉਜਾੜ ਬੀਆਬਾਨ ਹੁੰਦੀਆਂ ਹਨ । ਗੁਰਬਾਣੀ ਅਨੁਸਾਰ ਜੇਕਰ ਕੋਈ ਗ੍ਰਿਹਸਤੀ ਚਿਤ ਨੂੰ ਥਿਰ ਕਰ ਲਵੇ ਉਸ ਦਾ ਲੋਗ (ਪ੍ਰਵਿਰਤੀ ਮਾਰਗ ਦਾ ਜੀਵਨ, ਬਸਤੀ) ਵੀ ਅਲੋਗ (निवृत्ति (**ਨਿਵ੍ਰਿੱਤਿ**) ਮਾਰਗ, ਜੰਗਲ) ਦਾ ਰੂਪ ਹੋ ਜਾਂਦਾ ਹੈ, ਉਸ ਲਈ ਬਨ ਅਤੇ ਗ੍ਰਿਹ ਸਮਾਨ ਹੋ ਜਾਂਦੇ ਹਨ ।]

**ਅਲੋਵਉ,** ਦਰਸ਼ਨ ਕਰੋ । ੩੨੧੯

**ਨੈਨ ਅਲੋਵਉ ਸਾਧ ਜਨੋ ॥**
**ਹਿਰਦੈ ਗਾਵਹੁ ਨਾਮ ਨਿਧੇ ॥ ੫ ॥**

ਗਉੜੀ (ਅਸਟ.) ਮਹਲਾ ੫-੧੩, ਸਫ਼ਾ ੨੪੧

**ਭਾਵ :** ਹਿਰਦੇ ਵਿਚ ਨਾਮ ਧਿਆਵੋ, ਨਾਮ (ਪ੍ਰੇਮ ਰਸ ਦਾ) ਖ਼ਜ਼ਾਨਾ ਹੈ । ਅੱਖਾਂ ਨਾਲ ਸੰਤ ਜਨਾਂ ਦੇ **ਦਰਸ਼ਨ ਕਰੋ** ।

[ਵੇਖੋ, ੩੨੧੩]

**ਅਲੋਵਣਾ,** ਵੇਖਦੇ ਹਨ, ਵੇਖਣਾ । ੩੨੨੦

**ਪਉੜੀ ॥ ...**
**ਜੋ ਤੇਰੈ ਰੰਗਿ ਰਤੇ ਸੇ ਜੋਨਿ ਨ ਜੋਵਣਾ ॥**
**ਅੰਤਰਿ ਬਾਹਰਿ ਇਕੁ ਨੈਣ ਅਲੋਵਣਾ ॥**
**ਜਿਨੀ ਪਛਾਤਾ ਹੁਕਮੁ ਤਿਨ ਕਦੇ ਨ ਰੋਵਣਾ ॥**
**ਨਾਉ ਨਾਨਕ ਬਖਸੀਸ ਮਨ ਮਾਹਿ ਪਰੋਵਣਾ ॥ ੧੮ ॥**

ਗੂਜਰੀ (ਵਾਰ) ਮਹਲਾ ੫, ਸਫ਼ਾ ੫੨੩

**ਭਾਵ :** ਜੋ ਤੇਰੇ ਪ੍ਰੇਮ ਵਿਚ ਰੰਗੇ ਜਾਂਦੇ ਹਨ ਉਨ੍ਹਾਂ ਦਾ ਜੂਨਾਂ ਵਿਚ ਪਾਏ ਜਾਣਾ ਨਹੀਂ ਹੁੰਦਾ । (ਉਨ੍ਹਾਂ ਦਾ) ਅੱਖਾਂ ਨਾਲ ਅੰਦਰ

ਬਾਹਰ **ਵੇਖਣਾ** ਇਕ (ਤੈਨੂੰ) ਹੁੰਦਾ ਹੈ, ਜਿੰਨ੍ਹਾਂ ਨੇ (ਤੇਰਾ) ਹੁਕਮ ਪਛਾਣ ਲਿਆ ਉਨ੍ਹਾਂ ਦਾ ਰੋਣਾ (ਫੇਰ) ਕਦੇ ਨਹੀਂ ਹੁੰਦਾ। ਹੇ ਨਾਨਕ ! (ਜਿਨ੍ਹਾਂ ਨੂੰ) ਨਾਮ ਦੀ ਬਖ਼ਸ਼ੀਸ਼ ਮਿਲ ਜਾਦੀ ਹੈ (ਉਨ੍ਹਾਂ ਨੇ ਨਾਮ ਨੂੰ) ਮਨ ਵਿਚ ਪ੍ਰੋਵਣਾ ਕਰਨਾ ਹੈ (ਪ੍ਰੋਈ ਰਖਣਾ ਹੈ)। (**ਸੰਥਜਾ**, ਸਫ਼ਾ ੩੨੬੬)
[ਵੇਖੋ, ੩੨੧੩]

**ਅਵਸਥਾ**, ਅਵਸਥਾਂ । ੩੨੨੦ (ੳ)

**ਤੀਨਿ ਅਵਸਥਾ ਕਹਹਿ ਵਖਿਆਨੁ ॥**
**ਤੁਰੀਆਵਸਥਾ ਸਤਿਗੁਰ ਤੇ ਹਰਿ ਜਾਨੁ ॥ ੧ ॥**

ਗਉੜੀ ਮਹਲਾ ੧–੧੨, ਸਫ਼ਾ ੧੫੪

**ਭਾਵ :** (ਵੇਦ) ਤਿੰਨਾਂ **ਅਵਸਥਾਂ** ਦਾ ਵਰਣਨ ਕਰਦੇ ਹਨ (ਤਿੰਨੇ ਅਵਸਥਾਂ ਤ੍ਰੈ ਗੁਣਾਤਮਕ ਹਨ ਇਸ ਕਰਕੇ ਤ੍ਰੈ **ਅਵਸਥਾਂ** ਦਾ ਹਿਤਕਾਰੀ ਵੀ ਜਨਮੇ ਮਰੇਗਾ) ; ਤੁਰੀਆ (ਚੌਥੀ) ਅਵਸਥਾ (ਤ੍ਰੈ ਗੁਣਾਂ ਤੋਂ ਉਪਰ) ਹਰੀ ਰੂਪ ਹੈ, (ਉਹ) ਸਤਿਗੁਰ ਤੋਂ ਜਾਣੀ ਜਾਂਦੀ ਹੈ (ਉਹ ਗੁਰੂ ਤੋਂ ਪ੍ਰਾਪਤ ਹੁੰਦੀ ਹੈ)।
(**ਸੰਥਜਾ**, ਸਫ਼ਾ ੧੦੫੩-੫੪)

[**ਸੰਸ.** अवस्था (**ਅਵਸ੍ਥਾ**), ਹਾਲਤ, ਦਸ਼ਾ, ਸਥਿਤੀ।]

**ਅਵਖਦ**, ਦਵਾਈ, ਅਉਸ਼ਧੀ, ਔਖਦੀ । ੩੨੨੧

**ਗੁਨ ਗਾਵਹੁ ਨਿਤ ਰਾਮ ਕੇ**
**ਇਹ ਅਵਖਦ ਜੋਗ ॥ ੧ ॥**

ਬਿਲਾ. ਮਹਲਾ ੫–੨੮, ਸਫ਼ਾ ੮੦੭

**ਭਾਵ :** ਰਾਮ ਕੇ ਗੁਣੋਂ ਕੋ ਅਬ ਨਿਤ ਹੀ ਗਾਵੋ ਇਹੀ ਨਾਮ ਰੂਪੀ **ਅਉਸ਼ਧੀ** ਸਦਾ ਤੁਮਾਰੇ ਯੋਗਜ ਹੈ।
(**ਟੀਕਾ ਫਰੀਦਕੋਟ**)

**ਜੋਗ**, ਉਚਿਤ, ਯੋਗਜ ।
[ਵੇਖੋ, ੩੨੨੨]

**ਅਵਖਦੁ**, ਦਵਾਈ । ੩੨੨੨

ਹੋਇ ਦਇਆਲੁ ਕਿਰਪਾਲੁ ਪ੍ਰਭੁ
ਠਾਕੁਰੁ ਆਪੇ ਸੁਣੈ ਬੇਨੰਤੀ ॥
ਪੂਰਾ ਸਤਗੁਰੁ ਮੇਲਿ ਮਿਲਾਵੈ
ਸਭ ਚੂਕੈ ਮਨ ਕੀ ਚਿੰਤੀ ॥
ਹਰਿ ਹਰਿ ਨਾਮੁ ਅਵਖਦੁ ਮੁਖਿ ਪਾਇਆ
ਜਨ ਨਾਨਕ ਸੁਖਿ ਵਸੰਤੀ ॥ ੪ ॥

ਸੋਰਠਿ ਮਹਲਾ ੫–੬੨, ਸਫ਼ਾ ੬੨੫

**ਭਾਵ :** ਪ੍ਰਭੂ ਠਾਕੁਰ ਦਿਆਲ ਅਤੇ ਕਿਰਪਾਲ ਹੋ ਕੇ ਆਪੇ ਹੀ (ਜਗਿਆਸੂ ਦੀ) ਅਰਦਾਸ ਸੁਣਦਾ ਹੈ ਅਤੇ ਉਸ ਨੂੰ ਪੂਰੇ ਸਤਿਗੁਰੂ ਨੂੰ ਮਿਲਾ ਦੇਂਦਾ ਹੈ, ਜਿਸ ਮਿਲਾਪ ਨਾਲ ਮਨ ਦੀ ਸਭ ਚਿੰਤਾ ਦੂਰ ਹੋ ਜਾਂਦੀ ਹੈ। (ਸਤਿਗੁਰੂ ਨੇ) ਹਰਿ ਨਾਮ ਰੂਪੀ **ਦਵਾਈ** ਮੇਰੇ ਮੂੰਹ ਵਿਚ ਪਾਈ ਤਾ ਮੈਂ ਹੁਣ ਸੁਖੀ ਵਸਦੀ ਹਾਂ।

[**ਸੰਸ.** औषधं (**ਔਖ਼ਧੰ**), ਦਵਾ ਦਾਰੂ।]

**ਅਵਖਧ**, ਦਾਰੂ, ਦਵਾਈਆਂ । ੩੨੨੩

**ਮ: ੫ ॥**
**ਅਵਖਧ ਸਭੇ ਕੀਤਿਅਨੁ ਨਿੰਦਕ ਕਾ ਦਾਰੂ ਨਾਹਿ ॥**
**ਆਪਿ ਭੁਲਾਏ ਨਾਨਕਾ ਪਚਿ ਪਚਿ ਜੋਨੀ ਪਾਹਿ ॥ ੨ ॥**

ਗਉੜੀ (ਵਾਰ) ਮਹਲਾ ੫–੨੯, ਸਫ਼ਾ ੩੧੫

**ਭਾਵ :** (ਨਿੰਦਕ ਦੀਆਂ) ਸਾਰੀਆਂ **ਦਵਾਈਆਂ** ਕੀਤੀਆਂ (ਪਰ) ਨਿੰਦਕ (ਨੂੰ ਪੋਹਣ ਵਾਲਾ) ਦਾਰੂ ਕੋਈ ਨਹੀਂ । (ਓਹ ਹੁਣ) ਆਪ (ਪ੍ਰਭੂ ਨੇ) ਭੁਲਾ ਦਿਤੇ ਹਨ, ਹੇ ਨਾਨਕ ! (ਓਹ) **ਸੜ** ਖਪ ਕੇ ਜੂਨਾਂ ਵਿਚ ਪੈਂਦੇ ਹਨ। (**ਸੰਥਜਾ**, ਸਫ਼ਾ ੧੯੬੬)

[**ਸੰਸ.** औषधिः (**ਔਖ਼ਧਿ:**), ਦਵਾਈ।]

**ਅਵਖਧੁ** ਦਵਾ ਦਾਰੂ, ਦਵਾਈ । ੩੨੨੪

**ਅਨਿਕ ਉਪਾਵੀ ਰੋਗੁ ਨ ਜਾਇ ॥**
**ਰੋਗੁ ਮਿਟੈ ਹਰਿ ਅਵਖਧੁ ਲਾਇ ॥ ... ॥ ੨ ॥**

ਗਉੜੀ (ਸੁਖ.) ਮ: ੫–੧੯, ਸਫ਼ਾ ੨੮੮

**ਵੇਖੋ, ਉਪਾਵੀ (੪੯੨)**

[ਵੇਖੋ, ੩੨੨੩]

**ਅਵਖਧੁ**, ਦਵਾਈ । ੩੨੨੫

**ਜੀਵਤ ਮੁਏ ਮੁਏ ਸੇ ਜੀਵੇ ॥**
**ਹਰਿ ਹਰਿ ਨਾਮੁ ਅਵਖਧੁ ਮੁਖਿ ਪਾਇਆ**
**ਗੁਰ ਸਬਦੀ ਰਸੁ ਅੰਮ੍ਰਿਤੁ ਪੀਵੇ ॥ ੧ ॥ ਰਹਾਉ ॥**

ਆਸਾ ਮਹਲਾ ੫–੧੩, ਸਫ਼ਾ ੩੭੪

**ਭਾਵ :** (ਜੋ ਅਹੰਭਾਵ ਵਿਚ) ਜੀਉਂਦੇ ਹਨ (ਉਹ ਵਾਸਤਵ ਵਿਚ) ਮੋਏ ਹੋਏ ਹਨ (ਜੋ ਆਪਾ-ਭਾਵ ਤੋਂ) ਮਰ ਗਏ ਹਨ, (ਉਹ) ਜੀਉ ਪਏ ਹਨ। ਉਨ੍ਹਾਂ ਨੇ ਹਰਿ ਨਾਮ ਰੂਪੀ **ਦਵਾਈ** ਮੂੰਹ ਵਿਚ ਪਾਈ ਹੈ, ਗੁਰੂ ਸ਼ਬਦ ਦੁਆਰਾ ਅੰਮ੍ਰਿਤ ਪੀ ਰਹੇ ਹਨ (ਅਮਰ ਜੀਵਨ ਪਾ ਰਹੇ ਹਨ)।
[ਵੇਖੋ, ੩੨੨੩]

**ਅਵਗਣ,** ਔਗੁਣ, ਅਪਰਾਧ, ਦੋਸ਼, ਐਬ । ੩੨੨੬

**ਅਵਗਣ ਗੁਣੀ ਬਖਸਾਇਆ ਹਰਿ ਸਿਉ ਲਿਵ ਲਾਈ ॥**
**ਹਰਿ ਵਰੁ ਪਾਇਆ ਕਾਮਣੀ**
**ਗੁਰਿ ਮੇਲਿ ਮਿਲਾਈ ॥ ੧ ॥ ਰਹਾਉ ॥**

ਆਸਾ (ਅਸਟ.) ਮਹਲਾ ੩-੩੩, ਸਫ਼ਾ ੪੨੮

**ਭਾਵ :** (ਸੱਚ ਤੇ ਸ਼ਬਦ ਵੀਚਾਰ ਆਦਿ) ਗੁਣਾਂ ਦੁਆਰਾ (ਓਹ ਆਪਣੇ) **ਔਗੁਣਾਂ** ਨੂੰ ਬਖ਼ਸ਼ਵਾ ਲੈਂਦੀਆਂ ਹਨ (ਤੇ ਅਗੋਂ ਹਰ ਸਮੇਂ) ਸਾਈਂ ਨਾਲ ਲਿਵ ਲਾਈ ਰਖਦੀਆਂ ਹਨ (ਜਿਸ ਕਰਕੇ ਅਵਗੁਣ ਨੇੜੇ ਨਹੀਂ ਫਟਕਦੇ ਤੇ) ਹਰੀ ਰੂਪੀ ਪਤੀ (ਉਨ੍ਹਾਂ) ਗੁਰਮੁਖ (ਰੂਪ) ਇਸਤ੍ਰੀਆਂ ਨੂੰ ਪ੍ਰਾਪਤ ਰਹਿੰਦਾ ਹੈ। (ਇਉਂ ਸੁਹਾਗਵੰਤੀਆਂ ਓਹ ਹਨ ਜੋ) ਗੁਰੂ ਨੇ (ਪ੍ਰਭੂ ਦੇ) ਮੇਲ ਵਿਚ ਮਿਲਾ ਦਿਤੀਆਂ ਹਨ। **(ਸੰਥਜਾ, ਸਫ਼ਾ ੨੬੯੧)**

[**ਸੰਸ.** अवगुणः (**ਅਵਗੁਣਃ**), ਅਪਰਾਧ, ਦੋਸ਼ ।]

**ਅਵਗਣ,** ਔਗੁਣ । ੩੨੨੭

**ਪ੍ਰਭ ਪ੍ਰੇਮਿ ਰਾਤੀ ਹਰਿ ਬਿਨੰਤੀ ਨਾਮਿ ਹਰਿ ਕੇ ਸੁਖਿ ਵਸੈ ॥**
**ਤਉ ਗੁਣ ਪਛਾਣਹਿ ਤਾ ਪ੍ਰਭੁ ਜਾਣਹਿ**
**ਗੁਣਹ ਵਸਿ ਅਵਗਣ ਨਸੈ ॥ ... ॥ ੨ ॥**

ਆਸਾ (ਛੰਤ) ਮਹਲਾ ੧-੧, ਸਫ਼ਾ ੪੩੬

**ਭਾਵ :** ਪ੍ਰਭੂ ਪ੍ਰੇਮ ਵਿਚ ਰੰਗੀ ਜੋ ਇਸਤ੍ਰੀ ਉਸ ਦੇ ਦਰ ਉਤੇ ਅਰਦਾਸ ਵਿਚ ਲੀਨ ਰਹਿੰਦੀ ਹੈ ਉਹ ਹਰੀ ਦੇ ਨਾਮ ਦੁਆਰਾ ਸੁਖ ਵਿਚ ਟਿਕ ਜਾਂਦੀ ਹੈ । ਜੋ ਪ੍ਰਾਣੀ ਤੇਰੇ ਗੁਣਾਂ ਦੀ ਕਦਰ ਕਰਦੇ ਹਨ ਉਨ੍ਹਾਂ ਦੇ ਅੰਦਰ ਗੁਣ ਵਸ ਜਾਂਦੇ ਹਨ, ਉਨ੍ਹਾਂ ਦੇ **ਔਗੁਣ** (ਆਪਣੇ ਆਪ) ਨਸ ਜਾਂਦੇ ਹਨ। ਉਹ ਤੈਨੂੰ ਹੇ ਪ੍ਰਭੂ! ਮਿਲ ਪੈਂਦੇ ਹਨ।

[ਵੇਖੋ, ੩੨੨੬]

**ਅਵਗਣ,** ਦੋਸ਼, ਐਬ, ਔਗੁਣ । ੩੨੨੭ (ੳ)

**ਹਮ ਬਾਰਿਕ ਸਰਨਿ ਪ੍ਰਭ ਦਇਆਲ ॥**
**ਅਵਗਣ ਕਾਟਿ ਕੀਏ ਪ੍ਰਭਿ ਅਪੁਨੇ**
**ਰਾਖਿ ਲੀਏ ਮੇਰੈ ਗੁਰ ਗੋਪਾਲਿ ॥ ੧ ॥ ਰਹਾਉ ॥**

ਪ੍ਰਭਾਤੀ (ਬਿਭਾਸ) ਮਹਲਾ ੫-੪, ਸਫ਼ਾ ੧੩੩੮

**ਭਾਵ :** (ਮੈਂ ਅਰਦਾਸ ਕੀਤੀ) ਹੇ ਦਿਆਲੂ ਪ੍ਰਭੂ ! ਅਸੀ (ਤੇਰੇ) ਬਾਲਕ ਤੇਰੀ ਸ਼ਰਨ ਵਿਚ ਹਾਂ । ਮੇਰੇ **ਔਗੁਣ** ਪ੍ਰਭੂ ਨੇ ਦੂਰ ਕਰ ਦਿਤੇ । ਮੇਰੇ ਗੁਰੂ ਨੇ, ਮੇਰੇ ਗੋਪਾਲ ਨੇ ਆਪਣੇ ਬਾਲ ਨੂੰ ਬਚਾ ਲਿਆ ।

[ਵੇਖੋ, ੩੨੨੬]

**ਅਵਗਣਵੰਤੀ,** ਗੁਣਾਂ ਤੋਂ ਖਾਲੀ । ੩੨੨੭ (ਅ)

**ਗੁਰਸਬਦੀ ਸਾਲਾਹੀਐ ਹਉਮੈ ਵਿਚਹੁ ਖੋਇ ॥**
**ਸਾਧਨ ਨਾਵੈ ਬਾਹਰੀ ਅਵਗਣਵੰਤੀ ਰੋਇ ॥ ੩ ॥**

ਸਿਰੀ. ਮਹਲਾ ੩-੬੦, ਸਫ਼ਾ ੩੭

**ਭਾਵ :** ਗੁਰੂ ਦੇ ਸ਼ਬਦ (ਨਾਮ) ਦੁਆਰਾ (ਪ੍ਰਭੂ ਨੂੰ) ਸਾਲਾਹੀਏ, (ਇਸ ਨਾਲ ਦਿਲ) ਅੰਦਰੋਂ ਹਉਮੈਂ ਮਿਟ ਜਾਂਦੀ ਹੈ । ਜੋ ਜੀਵਆਤਮਾ ਨਾਮ ਵਿਹੂਣੀ ਰਹਿੰਦੀ ਹੈ ਉਹ **ਗੁਣਾਂ ਤੋਂ ਖਾਲੀ** ਰਹਿ ਕੇ ਰੋਂਦੀ ਰਹਿੰਦੀ ਹੈ (ਨਾਮ ਤੋਂ ਵਿਰਵੀ ਦੁੱਖਾਂ ਵਿਚ ਝੂਰਦੀ ਰਹਿੰਦੀ ਹੈ) ।

[**ਸੰਸ.** अव + गुणवती (**ਅਵ + ਗੁਣਵਤੀ**), ਗੁਣਾਂ ਤੋਂ ਰਹਿਤ, ਗੁਣਾਂ ਤੋਂ ਖਾਲੀ ।]

**ਅਵਗਣਾ,** ਔਗੁਣ । ੩੨੨੭ (ੲ)

**ਤੁਧੁ ਗੁਣ ਮੈ ਸਭਿ ਅਵਗਣਾ**
**ਇਕ ਨਾਨਕ ਕੀ ਅਰਦਾਸਿ ਜੀਉ ॥**
**ਸਭਿ ਰਾਤੀ ਸੋਹਾਗਣੀ ਮੈ**
**ਡੋਹਾਗਣਿ ਕਾਈ ਰਾਤਿ ਜੀਉ ॥ ੧ ॥**

ਸੂਹੀ (ਕੁਚਜੀ) ਮਹਲਾ ੧, ਸਫ਼ਾ ੭੬੨

**ਭਾਵ :** (ਹੇ ਪ੍ਰਭੂ) ਤੂੰ (ਸਭ) ਗੁਣਾਂ ਵਾਲਾ ਹੈਂ, ਮੇਰੇ ਵਿਚ ਸਾਰੇ **ਔਗੁਣ** ਹਨ (ਤਾਂ ਵੀ ਮੈਂ) ਨਾਨਕ ਦੀ (ਤੇਰੇ ਪਾਸ) ਇਕ ਬੇਨਤੀ ਹੈ। ਸੁਹਾਗਣਾਂ ਦੀਆਂ ਉਮਰ ਰੂਪੀ ਸਾਰੀਆਂ ਰਾਤਾਂ ਸਫਲ ਹੋ ਰਹੀਆਂ ਹਨ । (ਹੇ ਪ੍ਰਭੂ !) ਮੈਂ ਦੁਹਾਗਣ ਦੀ ਵੀ ਕੋਈ ਰਾਤ ਆਪਣਾ ਮੇਲ ਬਖਸ਼ ਕੇ ਸਫਲ ਕਰੋ ।

[ਵੇਖੋ, ੩੨੨੬]

**ਅਵਗਣਿ,** ਔਗੁਣਾਂ ਦੇ ਅਵਗੁਣਾਂ ਦੇ । ੩੨੨੮

**ਗੁਰ ਕੈ ਦਰਸਨਿ ਮੋਖ ਦੁਆਰੁ ॥**
**ਸਤਿਗੁਰੁ ਸੇਵੈ ਪਰਵਾਰ ਸਾਧਾਰੁ ॥**
**ਨਿਗੁਰੇ ਕਉ ਗਤਿ ਕਾਈ ਨਾਹੀ ॥**
**ਅਵਗਣਿ ਮੁਠੇ ਚੋਟਾ ਖਾਹੀ ॥ ੩ ॥**

ਆਸਾ ਮਹਲਾ ੩-੪੦, ਸਫ਼ਾ ੩੬੧

**ਭਾਵ :** ਗੁਰੂ ਦੇ ਦਰਸ਼ਨ ਦੁਆਂਰਾ ਮੁਕਤੀ ਦਾ ਦਰਵਾਜ਼ਾ (ਖੁਲ੍ਹ ਪੈਂਦਾ ਹੈ, ਨਾ ਕੇਵਲ ਆਪ ਉਤੇ ਸਗੋਂ) ਸਤਿਗੁਰੂ ਨੂੰ (ਜੋ) ਸੇਂਵਦਾ ਹੈ ਪਰਵਾਰ ਦਾ ਉੱਧਾਰ (ਵੀ) ਕਰ ਲੈਂਦਾ ਹੈ। ਨਿਗੁਰੇ ਨੂੰ (ਕਿਸੇ ਤਰ੍ਹਾਂ ਵੀ) ਕੋਈ ਗਤੀ ਨਹੀਂ ਪ੍ਰਾਪਤ ਹੁੰਦੀ, (ਓਹ) **ਅਵਗੁਣਾਂ ਦੇ** ਠੱਗੇ ਹੋਏ ਠੋਕਰਾਂ ਹੀ ਖਾਂਦੇ ਹਨ । **(ਸੰਥਜਾ, ਸਫ਼ਾ ੨੨੮੫)**

[ਵੇਖੋ, ੩੨੨੬]

**ਅਵਗਣਿਆਰ,** ਗੁਣਹੀਨ । ੩੨੨੮ (ੳ)

**ਪਉੜੀ ॥ ...**
**ਤੂ ਗੁਣਦਾਤਾ ਨਿਧਾਨੁ ਹਹਿ ਅਸੀ ਅਵਗਣਿਆਰ ॥**
**ਜਿਸੁ ਬਖਸੇ ਸੋ ਪਾਇਸੀ ਗੁਰ ਸਬਦੀ ਵੀਚਾਰੁ ॥ ੧੩ ॥**

ਮਲਾਰ (ਵਾਰ) ਮਹਲਾ ੧, ਸਫ਼ਾ ੧੨੮੪

**ਭਾਵ :** ਹੇ ਪ੍ਰਭੂ ! ਤੂੰ ਗੁਣਾਂ ਦਾ ਖ਼ਜ਼ਾਨਾ ਅਤੇ ਦਾਤਾ ਹੈਂ, ਅਸੀਂ (ਜੀਵ) **ਗੁਣਹੀਨ** (ਔਗੁਣਹਾਰ) ਹਾਂ । ਜਿਸ ਉਪਰ ਤੂੰ ਕਿਰਪਾ ਕਰਦਾ ਹੈਂ ਉਹ ਗੁਰ ਸ਼ਬਦ ਦੀ ਵਿਚਾਰ ਨਾਲ (ਗੁਣਾਂ ਦਾ ਖ਼ਜ਼ਾਨਾ) ਪਾ ਲੈਂਦਾ ਹੈ ।
[ਵੇਖੋ, ੩੨੩੯]

**ਅਵਗਣਿਆਰਿ,** ਔਗੁਣਹਾਰੀ, ਪਾਪਣ, ਅਪਰਾਧਣ । ੩੨੨੯

**ਕਾਮਣਿ ਕਾਮਿ ਨ ਆਵਈ ਖੋਟੀ ਅਵਗਣਿਆਰਿ ॥**
**ਨਾ ਸੁਖੁ ਪੇਈਐ ਸਾਹੁਰੈ ਝੂਠਿ ਜਲੀ ਵੇਕਾਰਿ ॥ ... ॥ ੪ ॥**

ਸਿਰੀ. (ਅਸਟ.) ਮਹਲਾ ੧–੫ ਸਫ਼ਾ ੫੬

**ਭਾਵ :** (ਜੋ) ਇਸਤ੍ਰੀ ਖੋਟੀ ਅਤੇ **ਔਗੁਣਹਾਰੀ** ਹੈ (ਉਹ ਪਤੀ ਪਰਮੇਸ਼ਰ ਦੇ) ਕੰਮ ਵਿਚ ਨਹੀਂ ਆਉਂਦੀ । ਝੂਠ ਵਿਚ ਸੜੀ, ਵਿਕਾਰਾਂ ਦੀ (ਵੇਹੜੀ ਉਹ) ਨਾ ਪੇਕੇ ਸੁਖ ਪਾਉਂਦੀ ਹੈ ਨਾ ਸਹੁਰੇ ।

**ਪੇਈਐ,** ਪੇਕੇ, ਲੋਕ ।
**ਸਾਹੁਰੈ,** ਸਹੁਰੇ ਪ੍ਰਲੋਕ ।
[ਵੇਖੋ, ੩੨੩੯]

**ਅਵਗਣਿਆਰੁ,** ਗੁਣਹੀਨ । ੩੨੨੯ (ੳ)

**ਲਾਲੇ ਵਿਚਿ ਗੁਣੁ ਕਿਛੁ ਨਹੀ ਲਾਲਾ ਅਵਗਣਿਆਰੁ ॥**
**ਤੁਧੁ ਜੇਵਡੁ ਦਾਤਾ ਕੋ ਨਹੀ ਤੂ ਬਖਸਣਹਾਰੁ ॥**
**ਤੇਰਾ ਹੁਕਮੁ ਲਾਲਾ ਮੰਨੇ ਏਹ ਕਰਣੀ ਸਾਰੁ ॥ ੬ ॥**

ਮਾਰੂ (ਅਸਟ.) ਮਹਲਾ ੧–੫, ਸਫ਼ਾ ੧੦੧੧

**ਭਾਵ :** (ਹੇ ਪ੍ਰਭੂ !) ਮੈਂ ਦਾਸ **ਗੁਣਹੀਨ** ਹਾਂ, ਦਾਸ ਵਿਚ ਕੋਈ ਗੁਣ ਨਹੀਂ ਹੈ । (ਪਰ) ਤੂੰ (ਸਭ ਔਗੁਣਾਂ ਦਾ) ਬਖਸ਼ਣਹਾਰ ਹੈਂ ਅਤੇ ਤੇਰੇ ਜਿਡਾ ਦਾਤਾ ਕੋਈ ਨਹੀਂ ਹੈ । ਮੈਂ ਦਾਸ ਲਈ ਇਹ ਕਰਣੀ ਹੀ ਸ੍ਰੇਸ਼ਟ ਹੈ ਕਿ ਤੇਰਾ ਹੁਕਮ ਮੰਨਦਾ ਰਵ੍ਹਾਂ ।
**[ਵੇਖੋ, ੩੨੩੯]**

**ਅਵਗਣਿਆਰੇ,** ਔਗਣਾਂ ਦੇ ਭਰੇ ਹੋਏ । ੩੨੨੯ (ਅ)

**ਹਰਿ ਜੀਉ ਅਵਗਣਿਆਰੇ ਨੋ ਗੁਣੁ ਕੀਜੈ ॥**
**ਆਪੇ ਬਖਸਿ ਲੈਹਿ ਨਾਮੁ ਦੀਜੈ ॥**
**ਗੁਰਮੁਖਿ ਹੋਵੈ ਸੋ ਪਤਿ ਪਾਏ**
**ਇਕਤੁ ਨਾਮਿ ਨਿਵਾਸੀ ਹੇ ॥ ੧੨ ॥**

ਮਾਰੂ (ਸੋਲਹੇ) ਮਹਲਾ ੩–੫, ਸਫ਼ਾ ੧੦੪੮

**ਭਾਵ :** (ਅਰਦਾਸ:) ਹੇ ਹਰਿ ਜੀਉ ! ਮੈਨੂੰ **ਔਗਣਾਂ ਦੇ ਭਰੇ ਹੋਏ** ਨੂੰ ਗੁਣ ਦੇ ਕੇ ਆਪ ਬਖ਼ਸ਼ ਲਵੋ ਅਤੇ ਨਾਮ ਦੀ ਦਾਤ ਦਿਓ । (ਉੱਤਰ—) ਜੋ ਗੁਰੂ ਦੇ ਸਨਮੁਖ ਰਹਿੰਦਾ ਹੈ ਉਸ ਦਾ ਵਾਸਾ ਕੇਵਲ ਇਕ ਨਾਮ ਦੇ ਟਿਕਾਣੇ ਵਿਚ ਹੋ ਜਾਂਦਾ ਹੈ । ਉਸੇ ਦਾ ਅਦਬ ਤੇ ਸਤਿਕਾਰ ਹੁੰਦਾ ਹੈ ।
[ਵੇਖੋ, ੩੨੩੯]

**ਅਵਗਣੁ,** ਔਗੁਣ । ੩੨੨੯ (ੲ)

**ਸਗਲ ਗੁਣ ਅਵਗਣੁ ਨ ਕੋਈ ਹੋਹਿ ਨੀਤਾ ਨੀਤਾ ॥**
**ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ ॥ ੨ ॥**

ਸੂਹੀ (ਛੰਤ) ਮਹਲਾ ੧–੪, ਸਫ਼ਾ ੭੬੫

**ਭਾਵ :** (ਉਨ੍ਹਾਂ) ਸੱਜਣਾਂ ਵਿਚ **ਔਗੁਣ** ਕੋਈ ਨਹੀਂ ; ਸਾਰੇ ਗੁਣ (ਹੀ ਗੁਣ) ਹਨ ਜੋ ਨਿਤ ਸਥਿਰ ਹਨ । ਮੈਂ ਐਸੇ ਮਿੱਤਰਾਂ ਤੋਂ ਬਲਿਹਾਰੀ ਹਾਂ ਜੋ ਸਦਾ ਇਕ-ਰਸ ਰਹਿੰਦੇ ਹਨ ।
[ਵੇਖੋ, ੩੨੨੬]

**ਅਵਗਤਿ,** ਅਵਗਤਿ, ਨਰਕ । ੩੨੩੦

**ਜਾ ਕੈ ਬਰਤੁ ਨਾਹੀ ਨੇਮੁ ਨਾਹੀ ਨਾਹੀ ਬਕਬਾਈ ॥**
**ਗਤਿ ਅਵਗਤਿ ਕੀ ਚਿੰਤ ਨਾਹੀ ਸਤਿਗੁਰੂ ਫੁਰਮਾਈ ॥ ੩ ॥**

ਪ੍ਰਭਾਤੀ ਮਹਲਾ ੧–੪, ਸਫ਼ਾ ੧੩੨੮

**ਭਾਵ :** ਜਿਨ੍ਹਾਂ ਉਤੇ ਸਤਿਗੁਰੂ ਦੀ ਬਖ਼ਸ਼ਿਸ਼ ਦੀ ਫ਼ਰਮਾਇਸ਼ ਹੋ ਗਈ ਹੈ ਉਨ੍ਹਾਂ ਨੂੰ ਸੁਰਗ **ਨਰਕ** ਦੀ ਚਿੰਤਾ ਨਹੀਂ ਰਹਿੰਦੀ । ਉਨ੍ਹਾਂ ਨੂੰ ਵਰਤ ਨੇਮ ਦੀ ਲੋੜ ਨਹੀਂ, ਨਾ ਹੀ ਉਨ੍ਹਾਂ ਨੂੰ (ਮੰਤ੍ਰਾਂ ਦੇ) ਸ੍ਵਰ ਪਾਠ ਦੀ ਜ਼ਰੂਰਤ ਰਹਿੰਦੀ ਹੈ ।

**ਬਕਬਾਈ, ਬਕ** = √ वच् 7 ਵਾਕ, ਪਾਠ,
**ਬਾਈ** = ਹਵਾ, ਸੁਰ ਨਾਲ, ਸ੍ਵਰ ਸਹਿਤ ਪਾਠ ।
**ਗਤਿ,** ਸੁਰਗ । **ਅਵਗਤਿ,** ਨਰਕ ।
[ਹਿੰਦੀ, अवगति (**ਅਵਗਤਿ**), ਦੁਰਗਤੀ, ਨੀਚ ਗਤੀ, ਕੁਗਤੀ, ਬੁਰੀ ਦਸ਼ਾ ।]

**ਅਵਗਤਿ,** ਅਲਖ, ਅਗਿਆਤ । ੩੨੩੧

**ਪੁੰਡਰ ਕੇਸ ਕੁਸਮ ਤੇ ਧਉਲੇ**
**ਸਪਤ ਪਾਤਾਲ ਕੀ ਬਾਣੀ ॥**
**ਲੋਚਨ ਸ੍ਰਮਹਿ ਬੁਧਿ ਬਲ ਨਾਠੀ**
**ਤਾ ਕਾਮੁ ਪਵਸਿ ਮਾਧਾਣੀ ॥**
**ਤਾ ਤੇ ਬਿਖੈ ਭਈ ਮਤਿ ਪਾਵਸਿ**
**ਕਾਇਆ ਕਮਲੁ ਕੁਮਲਾਣਾ ॥**
**ਅਵਗਤਿ ਬਾਣਿ ਛੋਡਿ ਮ੍ਰਿਤ ਮੰਡਲਿ**
**ਤਉ ਪਾਛੈ ਪਛੁਤਾਣਾ ॥ ੪ ॥**

ਸਿਰੀ. ਬੇਣੀ, ਸਫ਼ਾ ੯੩

**ਭਾਵ :** ਕੇਸ ਸੁਫੈਦ, ਚਿੱਟੇ ਕਮਲ ਫੁੱਲਾਂ ਤੋਂ ਵੀ ਧਉਲੇ ਹੋ ਗਏ । (ਬੋਲ ਇਤਨੇ ਹੌਲੇ ਨਿਕਲਦੇ ਹਨ ਮਾਨੋਂ) ਸਤਵੇਂ ਪਾਤਾਲ ਵਿਚ (ਉਚਾਰੀ) ਬਾਣੀ ਹੋਵੇ । ਅੱਖਾਂ ਤੋਂ ਨੀਰ ਵਗਦਾ ਹੈ, ਬੁੱਧੀ ਅਤੇ ਬਲ ਨਸ ਗਏ ਹਨ, ਤਦੋਂ ਵੀ ਕਾਮਨਾਂ ਆ ਰੇੜਕਾ ਪਾਉਂਦੀਆਂ ਹਨ । ਐਸ ਕਰਕੇ (ਬੁਢੇ ਦੀ) ਮੱਤ ਵਿਚ ਵਿਖੇਪਤਾ ਰਹਿੰਦੀ ਹੈ, ਅਤੇ ਕਾਲੀ ਹੋ ਜਾਂਦੀ ਹੈ, ਸਰੀਰ ਕੁਮਲਾਏ ਕਮਲ ਵਾਂਗ ਮੁਰਝਾ ਗਿਆ ਹੈ । (ਸਾਰੀ ਉਮਰ) **ਅਗਿਆਤ** ਨਾਮ ਨੂੰ ਛੱਡ ਕੇ (ਦੁਨੀਆਂ ਦੇ ਕੰਮ ਸਾਰਦਾ) ਸੰਸਾਰੀ ਦਾਇਰੇ ਵਿਚ ਖਚਿਤ ਰਿਹਾ, ਤਦੇ ਹੀ ਪਿਛੋਂ ਪਛਤਾਉਣਾ ਪਿਆ ।

**ਪੁੰਡਰ,** ਪੁੰਡਰੀਕ, ਚਿੱਟਾ ਕਮਲ ।
**ਪੁੰਡਰ ਕੁਸਮ,** ਚਿੱਟੇ ਕਮਲਾਂ ਦੇ ਫੁੱਲ ।
**ਸ੍ਰਮਹਿ,** ਸ੍ਰਵਦੇ ਹਨ, ਵਗਦੇ ਹਨ ।
**ਤਾ ਕਾਮੁ ਪਵਸਿ ਮਾਧਾਣੀ,** ਤਦੋਂ ਕਾਮਨਾ ਆ ਰੇੜਕਾ ਪਾਉਂਦੀ ਹੈ, ਬੁਢਾਪੇ ਵਿਚ ਹੋਰ ਤ੍ਰਿਖੀ ਹੋ ਜਾਂਦੀ ਹੈ ।
**ਬਿਖੈ,** ਵਿਖ਼ੇਪਤਾ ।

[**ਸੰਸ.** अव्यक्त (**ਅਵ੍ਯਕ੍ਤ**), ਅਪਰਤਯਖ, ਅਦ੍ਰਿਸ਼ਯ, ਅਗਿਆਤ ।]

**ਅਵਗਨ,** ਖਾਸ ਗੁੱਛਾ । ੩੨੩੨

**ਜਹ ਕਛੁ ਅਹਾ ਤਹਾ ਕਿਛੁ ਨਾਹੀ**
**ਪੰਚ ਤਤੁ ਤਹ ਨਾਹੀ ॥**
**ਇੜਾ ਪਿੰਗਲਾ ਸੁਖਮਨ ਬੰਦੇ ਏ**
**ਅਵਗਨ ਕਤ ਜਾਹੀ ॥ ੧ ॥**

ਗਉੜੀ (ਪੂਰਬੀ) ਕਬੀਰ–੫੨, ਸਫ਼ਾ ੩੩੪

ਵੇਖੋ, ਅਹਾ (੧੬੨੪)

[**ਸੰਸ.** अव (**ਅਵ,** ਹੇਠਾਂ) + गुणः (**ਗੁਣਃ,** ਨਸ, ਡੋਰਾ, ਨਾੜੀ) ; **ਪੁ. ਪੰ.** ਅਵਗਨ = ਅਵਗੁਨ ਨਾੜੀਆਂ ਦਾ ਹੇਠਾਂ ਉਪਰ ਜਾ ਰਿਹਾ ਜਾਲ, ਇਕ ਖਾਸ ਗੁੱਛਾ । ਸੰਪ੍ਰਦਾਇ ਅਨੁਸਾਰ "ਅਵਗਨ" ਦੇ ਅਰਥ ਹਨ 'ਆਉਣਾ ਜਾਣਾ' ।

ਇਸ ਪਦ ਦੇ ਕਈ ਹੋਰ ਵੀ ਅਰਥ ਕੀਤੇ ਗਏ ਹਨ :—

੧. "ਵਿਸ਼ੇਸ਼ ਕਰ ਗਿਣਨਾ" (**ਸੁਸਾਇਟੀ ਕੋਸ਼**) ।
੨. "ਟੰਟੇ, ਪਵਾੜੇ" (**ਸ਼ਬਦਾਰਥ**) ।
੩. "ਆਪਣੇ ਆਪਣੇ ਸਾਥੀਆਂ ਨਾਲੋਂ ਨਿਖੜ ਕੇ" (**ਭਗਤ ਬਾਣੀ ਸਟੀਕ,** ਟੀਕਾਕਾਰ ਭਾਈ ਜੋਧ ਸਿੰਘ) ।
੪. "ਅਵ ( = ਅਬ ਪੈ ) + ਗਨ ( = ਗਿਨਤੀ ਪੈ ਹੈ ।)" (**ਬਾਣੀ ਭਗਤਾਂ ਸਟੀਕ,** ਕ੍ਰਿਤ ਪੰ. ਤਾਰਾ ਸਿੰਘ ਨਰੋਤਮ) ।

ਕਬੀਰ ਜੀ ਦੀ ਬਾਹਰਲੀ ਬਾਣੀ ਵਿਚ ਇਹ ਤੁਕ ਇਸ ਤਰ੍ਹਾਂ ਹੈ :—

**ਇਲਾ ਪਜੰਗੁਲਾ ਸੁਖਮਨ ਨਾਂਹੀਂ ਏ ਗੁਣ ਕਹਾਂ ਸਮਾਂਹੀਂ ॥**
(**ਕਬੀਰ ਗ੍ਰੰਥਾਵਲੀ**) ।]

**ਅਵਗਨਿਆਰੇ,** ਔਗੁਣਾਂ ਵਾਲੇ । ੩੨੩੨ (ੳ)

**ਹਮਰੇ ਅਵਗਨ ਬਿਖਿਆ ਬਿਖੈ ਕੇ ਬਹੁ ਬਾਰ ਬਾਰ ਨਿਮਖੇ ॥**
**ਅਵਗਨਿਆਰੇ ਪਾਥਰ ਭਾਰੇ ਹਰਿ ਤਾਰੇ ਸੰਗਿ ਜਨਖੇ ॥ ੩ ॥**

ਨਟ. ਮਹਲਾ ੪–੩, ਸਫ਼ਾ ੯੭੬

**ਭਾਵ :** ਸਾਡੇ ਔਗੁਣ (ਬੇਅੰਤ ਹਨ) ਜੋ ਵਿਸ਼ਿਆਂ ਵਿਕਾਰਾਂ ਵਿਚ ਰਹਿ ਕੇ (ਅਸਾਂ) ਘੜੀ ਘੜੀ (ਅਥਵਾ) ਬਾਰੰਬਾਰ ਬਹੁਤ ਕੀਤੇ ਹਨ । (ਇਸ ਤਰ੍ਹਾਂ) **ਔਗੁਣਾਂ ਵਾਲੇ** (ਅਸੀਂ) ਪੱਥਰਾਂ ਤੋਂ ਵੀ ਭਾਰੇ ਹੋ ਗਏ ਸਾਂ, ਪਰ ਹੇ ਹਰੀ ! ਤੂੰ ਸਾਨੂੰ ਆਪਣੇ ਜਨਾਂ ਦੀ ਸੰਗਤ (ਬਖਸ਼ ਕੇ) ਤਾਰ ਲਿਆ ਹੈ ।
[ਵੇਖੋ, ੩੨੩੯]

**ਅਵਗਨੀਆਰੇ,** ਅਪਰਾਧੀ । ੩੨੩੩

**ਕਿਆ ਹਮ ਕਿਰਮ ਕਿਆ ਕਰਮ ਕਮਾਵਹਿ**
**ਮੂਰਖ ਮੁਗਧ ਰਖੇ ਪ੍ਰਭ ਤਾਸ ॥**
**ਅਵਗਨੀਆਰੇ ਪਾਥਰ ਭਾਰੇ**
**ਸਤ ਸੰਗਤਿ ਮਿਲਿ ਤਰੇ ਤਰਾਸ ॥ ੩ ॥**

ਕਾਨੜਾ ਮਹਲਾ ੪–੩, ਸਫ਼ਾ ੧੨੯੫

**ਭਾਵ :** ਅਸੀ ਕੀਟਾਂ (ਵਤ ਅਤਿ ਦੇ ਨੀਵੇਂ) ਕੀ ਹਾਂ ? ਕਿਹੜੇ ਕਰਮ ਕਮਾਉਣ ਦੀ ਸਾਡੀ ਸਮਰਥਾ ਹੈ ? ਉਸ ਪ੍ਰਭੂ ਨੇ (ਅਸਾਂ) ਮੂਰਖਾਂ ਅਣਜਾਣਾਂ ਨੂੰ ਰਖ ਲਿਆ ਹੈ । (ਅਸੀਂ) **ਅਪਰਾਧੀ** (ਪਾਪਾਂ ਦੇ ਭਾਰ ਨਾਲ) ਭਾਰੇ ਪੱਥਰ (ਵਾਂਗ ਸਾਂ), ਸਤਿਸੰਗਤ ਵਿਚ ਮਿਲ ਕੇ ਭਿਅੰਕਰ (ਸੰਸਾਰ ਸਮੁੰਦਰ) ਨੂੰ ਤਰ ਗਏ ।

**ਤਰੇ,** ਤਰ ਗਏ ।
**ਤਰਾਸ,** ਭੈਦਾਇਕ, ਭਿਅੰਕਰ, ਜਿਸ ਤੋਂ ਡਰ ਲਗੇ ।

[**ਸੰਸ.** अवगुण: (**ਅਵਗੁਣ:**, ਦੋਸ਼, ਪਾਪ); धारिन्, (**ਧਾਰਿਨ੍**, ਧਾਰਨ ਕਰਨ ਵਾਲਾ);
**ਪੁ. ਪੰ.** ਅਵਗਨੀਆਰੇ, ਔਗੁਣ ਧਾਰਨ ਕਰਨ ਵਾਲੇ, ਗੁਣਹੀਨ, ਪਾਪੀ ।]

**ਅਵਗਨੁ,** ਔਗੁਣ । ੩੨੩੩ (ੳ)

**ਰਾਮਈਆ ਹਉ ਬਾਰਿਕੁ ਤੇਰਾ ॥**
**ਕਾਹੇ ਨ ਖੰਡਸਿ ਅਵਗਨੁ ਮੇਰਾ ॥ ੧ ॥ ਰਹਾਉ ॥**

ਆਸਾ ਕਬੀਰ–੧੨, ਸਫ਼ਾ ੪੭੮

**ਭਾਵ :** ਹੇ ਰਾਮ ! ਮੈਂ ਤੇਰਾ ਬੱਚਾ ਹਾਂ, ਮੇਰਾ **ਔਗੁਣ** (ਤੂੰ) ਕਿਉਂ ਦੂਰ ਨਹੀਂ ਕਰ ਦੇਂਦਾ ?

**(ਸੰਥਜਾ,** ਸਫ਼ਾ ੨੯੬੯)

[ਵੇਖੋ, ੩੨੨੬]

**ਅਵਗਾਹਿ,** ਖੋਜ ਭਾਲ ਕਰਦੇ, ਛਾਣਬੀਣ ਕਰਦੇ, ਘੋਖ ਕਰਦੇ, ਵਿਚਾਰ ਕਰਦੇ । ੩੨੩੪

**ਜਾ ਕੀ ਲੀਲਾ ਕੀ ਮਿਤਿ ਨਾਹਿ ॥**
**ਸਗਲ ਦੇਵ ਹਾਰੇ ਅਵਗਾਹਿ ॥ ... ॥ ੩ ॥**

ਗਉੜੀ (ਸੁਖ.) ਮ: ੫–੧੬, ਸਫ਼ਾ ੨੮੪

**ਭਾਵ :** ਜਿਸ (ਪ੍ਰਭੂ) ਦੀ (ਸ੍ਰਿਸ਼ਟੀ ਰਚਨਾ ਵਾਲੀ) ਲੀਲਾ (ਖੇਲ ਹੀ) ਅਮਿਤ ਹੈ, (ਮਾਨੁੱਖ ਕੀ) ਸਾਰੇ ਦੇਵਤੇ (ਉਸ ਦਾ) **ਵੀਚਾਰ ਕਰਦੇ** ਥਕ ਗਏ ਹਨ ।

**(ਪੰਜ ਗ੍ਰੰਥੀ ਸਟੀਕ)**

[**ਸੰਸ** अव + √ गाह् (**ਅਵ + √ ਗਾਹ੍** ), ਗੋਤਾ ਲਗਾਉਣਾ, ਚੁਭੀ ਲਾਉਣਾ, ਅੰਦਰ ਤਕ ਚਲੇ ਜਾਣਾ (Penetrate), ਤਹਿ ਤਕ ਪਹੁੰਚਣਾ; अवगाह:, अवगाहनं (**ਅਵਗਾਹ:, ਅਵਗਾਹਨੰ**), ਪੂਰਣ ਗਿਆਨ ਪ੍ਰਾਪਤੀ ਦੀ ਕ੍ਰਿਆ ।]

**ਅਵਗਾਹਿ,** ਛਾਣਬੀਣ ਕਰਨਾ । ੩੨੩੫

**ਸਲੋਕੁ ॥**
**ਬਨੁ ਬਨੁ ਫਿਰਤੀ ਖੋਜਤੀ ਹਾਰੀ ਬਹੁ ਅਵਗਾਹਿ ॥**
**ਨਾਨਕ ਭੇਟੇ ਸਾਧ ਜਬ ਹਰਿ ਪਾਇਆ ਮਨ ਮਾਹਿ ॥ ੧ ॥**

ਆਸਾ (ਛੰਤ) ਮਹਲਾ ੫–੫, ਸਫ਼ਾ ੪੫੫

**ਭਾਵ :** ਜੰਗਲ ਜੰਗਲ ਫਿਰਦੀ, ਢੂੰਢਦੀ ਅਤੇ ਬਹੁਤ **ਛਾਣਬੀਣ ਕਰਦੀ** ਹਾਰ ਗਈ । ਜਦ ਸਾਧੂ ਮਿਲ ਪਏ, ਤਾਂ ਹਰੀ (ਆਪਣੇ ਹੀ) ਮਨ ਵਿਚ ਲਭ ਪਿਆ ।

**ਮਤਲਬ :** ਮਤਾਂ ਮਤਾਂਤਰਾਂ ਦੇ ਸ਼ਾਸਤ੍ਰ ਅਤੇ ਗਿਆਨ ਪੁਸਤਕਾਂ ਦੇ ਵਾਚਣ ਵਿਚਾਰਨ, ਘੋਖਣ ਨਾਲ ਸਫਲਤਾ ਨਾ ਹੋਈ । ਆਖਿਰ ਸਾਧੂ ਦੀ ਸੰਗਤ ਨਾਲ ਮਨ ਦਾ ਅਨੁਭਵ ਖੁਲ੍ਹ ਗਿਆ ।
[ਵੇਖੋ, ੩੨੩੪]

**ਅਵਗਾਹੀਆ,** ਅਵਗਾਹਿਆ ਹੈ, ਖੋਜਿਆ ਹੈ । ੩੨੩੬

**ਮਨ ਮੰਧੇ ਪ੍ਰਭੁ ਅਵਗਾਹੀਆ ॥**
**ਏਹਿ ਰਸ ਭੋਗਣ ਪਾਤਿਸਾਹੀਆ ॥ ... ॥ ੬ ॥**

ਮਾਝ (ਅਸਟ.) ਮਹਲਾ ੫–੩੯, ਸਫ਼ਾ ੧੩੨

**ਭਾਵ :** ਮਨ ਵਿਚ ਪ੍ਰਭੂ ਨੂੰ **ਅਵਗਾਹਿਆ ਹੈ** (ਸਿਮਰਿਆ ਤੇ ਸਿਆਣਿਆ ਹੈ, ਤਦ) ਇਹ (ਆਤਮ) ਰਸ ਦੇ ਭੋਗਣ ਦੀਆਂ ਪਾਤਸ਼ਾਹੀਆਂ (ਮਿਲੀਆਂ ਹਨ) ।

**(ਸੰਥਜਾ,** ਸਫ਼ਾ ੯੩੦)

[ਵੇਖੋ, ੩੨੩੪]

**ਅਵਗਾਹੇ,** ਗਾਹੇ ਹੋਣ । ੩੨੩੭

**ਖੋਜਤ ਖੋਜਤ ਦਰਸਨ ਚਾਹੇ ॥**
**ਭਾਤਿ ਭਾਤਿ ਬਨ ਬਨ ਅਵਗਾਹੇ ॥**
**ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ**
**ਕੋਈ ਹੈ ਜੀਉ ਆਣਿ ਮਿਲਾਵੈ ਜੀਉ ॥ ੧ ॥**

ਮਾਝ ਮਹਲਾ ੫–੧੨, ਸਫ਼ਾ ੯੮

**ਭਾਵ :** ਹੈ ਕੋਈ (ਐਸਾ ਪ੍ਰਭੂ ਪ੍ਰੇਮੀ ਜੋ) ਖੋਜਦਿਆਂ ਖੋਜਦਿਆਂ ਦਰਸ਼ਨਾਂ ਨੂੰ ਲੋਚਦਾ ਰਿਹਾ ਹੋਵੇ, (ਫੇਰ) ਭਾਂਤ ਭਾਂਤ ਦੇ ਬਨ ਜੰਗਲ (ਉਸ) **ਗਾਹੇ ਹੋਣ** (ਅਤੇ ਹੁਣ ਜਿਹੜਾ) ਮੇਰਾ ਨਿਰਗੁਣ ਸਰਗੁਣ ਹਰੀ ਹੈ (ਉਸ ਨੂੰ ਮਿਲਿਆ ਹੋਵੇ ਅਤੇ) ਆ ਕੇ ਮੈਨੂੰ ਮਿਲਾਵੇ ।

**ਮਤਲਬ :** ਕੀ ਕੋਈ ਐਸਾ ਮਹਾਂਪੁਰਖ ਹੈ ਜਿਸ ਨੇ ਹਰੀ ਨੂੰ ਲਭ ਲਿਆ ਹੈ ? ਕੀ ਕੋਈ ਐਸਾ ਮਹਾਂਪੁਰਖ ਹੈ ਜਿਸ ਨੇ

ਉਸ ਦੇ ਦਰਸ਼ਨ ਕੀਤੇ ਹਨ — ਨਿਰਗੁਣ ਰੂਪ ਦੇ ਜਾਂ ਸਰਗੁਣ ਰੂਪ ਦੇ ? ਕੀ ਉਹ ਮੈਨੂੰ ਉਸ ਦਾ ਮਿਲਾਪ ਕਰਵਾ ਸਕਦਾ ਹੈ ? ਇਸ ਦਾ ਉੱਤਰ ਇਸੇ ਸ਼ਬਦ ਦੀਆਂ ਅੰਤਲੀਆਂ ਤੁਕਾਂ ਵਿਚ ਹੈ :—

**ਕਰਿ ਕਿਰਪਾ ਮੋਹਿ ਸਾਧੂ ਮਿਲਾਇਆ ॥**
**ਮਨੁ ਤਨੁ ਸੀਤਲੁ ਧੀਰਜੁ ਪਾਇਆ ॥ ... ॥ ੪ ॥**

ਮਾਝ ਮਹਲਾ ੫–੧੨, ਸਫ਼ਾ ੯੮

[ਵੇਖੋ, ੩੨੩੪]

**ਅਵਗਿਆ,** ਨਿਰਾਦਰੀ, ਹੱਤਕ । ੩੨੩੮

**ਜਹ ਜਹ ਦੇਖਉ ਤਹ ਤਹ ਸੁਆਮੀ**
**ਕੋਇ ਨ ਪਹੁਚਨਹਾਰ ॥**
**ਜੋ ਜੋ ਕਰੈ ਅਵਗਿਆ ਜਨ ਕੀ**
**ਹੋਇ ਗਇਆ ਤਤ ਛਾਰ ॥ ੧ ॥**

ਧਨਾਸ. ਮਹਲਾ ੫–੫੨, ਸਫ਼ਾ ੬੮੩

**ਭਾਵ :** (ਵਾਹਿਗੁਰੂ ਸੇਵਕ ਦੀ ਆਪ ਸੰਭਾਲ ਕਰਦਾ ਹੈ), ਉਸ ਨੂੰ ਕੋਈ ਨਹੀਂ ਪਹੁੰਚ ਸਕਣ ਵਾਲਾ (ਨੁਕਸਾਨ ਦੇਣ ਵਾਲਾ, ਕਿਉਂਕਿ) ਜਿਥੇ ਜਿਥੇ ਮੈਂ ਵੇਖਦਾ ਹਾਂ, ਉਥੇ ਉਥੇ (ਉਸ ਸੇਵਕ ਦਾ) ਮਾਲਕ (ਨਾਲ ਹੁੰਦਾ ਹੈ), ਜੋ ਜੋ ਵੀ (ਵਾਹਿਗੁਰੂ ਦੇ) ਸੇਵਕ ਦੀ **ਨਿਰਾਦਰੀ** ਕਰਦਾ ਹੈ, ਉਹ ਤੁਰੰਤ ਸੁਆਹ ਹੋ ਜਾਂਦਾ ਹੈ ।

[**ਸੰਸ. ਅਵਗ੍ਯਾ**, ਅਨਾਦਰ, ਤਿਰਸਕਾਰ ;
**ਹਿੰਦੀ**, अवग्या (**ਅਵਗਜਾ**), ਅਨਾਦਰ, ਤਿਰਸਕਾਰ ।]

**ਅਵਗੁਣ,** ਔਗੁਣ, ਅਵਗੁਣਾਂ । ੩੨੩੮ (ੳ)

**ਸਚੁ ਸਲਾਹੀ ਸਚਿ ਲਗਾ ਸਚੈ ਨਾਇ ਤ੍ਰਿਪਤਿ ਹੋਇ ॥**
**ਗੁਣ ਵੀਚਾਰੀ ਗੁਣ ਸੰਗ੍ਰਹਾ**
**ਅਵਗੁਣ ਕਢਾ ਧੋਇ ॥ ... ॥ ੪ ॥**

ਸਿਰੀ. ਮਹਲਾ ੩–੬੦, ਸਫ਼ਾ ੩੭

**ਭਾਵ :** ਸੱਚ (ਸਰੂਪ ਵਾਹਿਗੁਰੂ) ਵਿਚ ਲਗਾ ਰਹਾਂ (ਕੀਕੂੰ ? ਉੱਤਰ : ਉਸ) ਸੱਚ ਨੂੰ ਸਲਾਹੁੰਦਾ ਰਹਾਂ (ਤੇ ਉਸ ਦੇ) ਸੱਚੇ ਨਾਮ ਦੁਆਰਾ (ਮੇਰੀ) ਤ੍ਰਿਪਤੀ ਹੁੰਦੀ ਰਹੇ । ਗੁਣਾਂ ਦੀ ਵੀਚਾਰ ਕਰਦਾ ਰਹਾਂ (ਨਾ ਕੇਵਲ ਵੀਚਾਰ ਸਗੋਂ) ਗੁਣ ਕੱਠੇ ਕਰਦਾ ਰਹਾਂ, ਤੇ **ਅਵਗੁਣਾਂ** ਨੂੰ ਧੋ ਧੋ ਕੇ (ਆਪਣੇ ਤੋਂ) ਕੱਢਦਾ ਰਹਾਂ ।
(**ਸੰਥਯਾ**, ਸਫ਼ਾ ੪੨੧–੨੨)

[ਵੇਖੋ, ੩੨੨੯]

**ਅਵਗੁਣਿ,** ਔਗੁਣਾਂ ਵਿਚ । ੩੨੩੮ (ਅ)

**ਠਾਕਹੁ ਮਨੂਆ ਰਾਖਹੁ ਠਾਇ ॥**
**ਠਹਕਿ ਮੁਈ ਅਵਗੁਣਿ ਪਛੁਤਾਇ ॥ ... ॥ ੨੯ ॥**

ਰਾਮ. (ਓਅੰਕਾਰ) ਮਹਲਾ ੧, ਸਫ਼ਾ ੯੩੩

**ਭਾਵ :** ਮਨ ਨੂੰ (ਦੇਵੀ ਦੇਵਤਿਆਂ ਦੀ ਪੂਜਾ ਤੋਂ) ਰੋਕੋ (ਅਤੇ ਇਸ ਨੂੰ ਇਕ ਠਾਕੁਰ ਵਿਚ ਲਾ ਕੇ) ਟਿਕਾਣੇ ਰਖੋ । (ਨਹੀਂ ਤਾਂ ਸਾਰੀ ਦੁਨੀਆਂ) **ਔਗੁਣਾਂ ਵਿਚ** ਫਸੀ ਹੋਈ ਠਹਿਕ ਠਹਿਕ ਕੇ ਮਰ ਰਹੀ ਹੈ ਅਤੇ (ਅੰਤ ਨੂੰ) ਪਛਤਾਉਂਦੀ ਹੈ ।

[ਵੇਖੋ, ੩੨੨੬]

**ਅਵਗੁਣਿਆਰੀ,** ਅਪਰਾਧਣ, ਪਾਪਣ, ਔਗੁਣ ਵਾਲੀ । ੩੨੩੯

**ਪਿਰ ਘਰਿ ਸੋਹੈ ਨਾਰਿ ਜੇ ਪਿਰ ਭਾਵਏ ਜੀਉ ॥**
**ਝੂਠੇ ਵੈਣ ਚਵੇ ਕਾਮਿ ਨ ਆਵਏ ਜੀਉ ॥**
**ਝੂਠੁ ਅਲਾਵੈ ਕਾਮਿ ਨ ਆਵੈ ਨਾ ਪਿਰੁ ਦੇਖੈ ਨੈਣੀ ॥**
**ਅਵਗੁਣਿਆਰੀ ਕੰਤਿ ਵਿਸਾਰੀ**
**ਛੂਟੀ ਵਿਧਣ ਰੈਣੀ ॥ ... ॥ ੪ ॥**

ਧਨਾਸ. (ਛੰਤ) ਮਹਲਾ ੧–੩, ਸਫ਼ਾ ੬੮੯

**ਵੇਖੋ, ਅਲਾਵੈ (੩੧੬੯–ੳ)**

[**ਸੰਸ.** अवगुण: (**ਅਵਗੁਣ:**, ਅਪਰਾਧ) ; धारिणी (**ਧਾਰਿਣੀ**, ਧਾਰਨ ਕਰਨ ਵਾਲੀ) ; **ਪੰ.** ਅਵਗੁਣਿਆਰੀ, ਔਗਣਹਾਰੀ ।]

**ਅਵਗੁਣੀ,** ਔਗੁਣਾਂ ਨਾਲ, ਐਬਾਂ ਨਾਲ । ੩੨੪੦

**ਅਵਗੁਣੀ ਭਰਪੂਰ ਹੈ ਗੁਣ ਭੀ ਵਸਹਿ ਨਾਲਿ ॥**
**ਵਿਣੁ ਸਤਗੁਰ ਗੁਣ ਨ ਜਾਪਨੀ**
**ਜਿਚਰੁ ਸਬਦਿ ਨ ਕਰੇ ਬੀਚਾਰੁ ॥ ੪੪ ॥**

ਰਾਮ. (ਓਅੰਕਾਰ) ਮਹਲਾ ੧, ਸਫ਼ਾ ੯੩੬

**ਭਾਵ :** (ਸਰੀਰ) **ਔਗੁਣਾਂ ਨਾਲ** ਭਰਿਆ ਹੈ (ਪਰ) ਗੁਣ ਵੀ ਨਾਲ ਹੀ ਨਾਲ ਵਸਦੇ ਹਨ । ਸਤਿਗੁਰਾਂ ਦੇ ਬਿਨਾਂ ਗੁਣਾਂ ਦਾ ਪਤਾ ਨਹੀਂ ਲਗਦਾ, ਜਿਤਨਾ ਚਿਰ ਸ਼ਬਦ ਦੁਆਰਾ (ਗੁਣਾਂ ਦੀ) ਵੀਚਾਰ ਨਾ ਕਰੇ ।

[**ਸੰਸ.** अव + गुणिन् (**ਅਵ + ਗੁਣਿਨ੍**), ਗੁਣਾਂ ਰਹਿਤ, ਦੋਸ਼ਯੁਕਤ ।]

**ਅਵਗੁਣੁ,** ਔਗੁਣ, ਦੋਸ਼ । ੩੨੪੧

ਸਭਿ ਗੁਣ ਤੇਰੇ ਠਾਕੁਰ ਮੇਰੇ ਕਿਤੁ ਮੁਖਿ ਤੁਧੁ ਸਾਲਾਹੀ ॥
ਗੁਣੁ ਅਵਗੁਣੁ ਮੇਰਾ ਕਿਛੁ ਨ ਬੀਚਾਰਿਆ
ਬਖਸਿ ਲੀਆ ਖਿਨ ਮਾਹੀ ॥ ... ॥ ੪ ॥

ਵਡ. (ਛੰਤ) ਮਹਲਾ ੫–੧, ਸਫ਼ਾ ੫੭੭

**ਭਾਵ :** ਹੇ ਮੇਰੇ ਠਾਕੁਰ ! ਸਾਰੇ ਹੀ ਗੁਣ ਤੇਰੇ ਹਨ । ਮੈਂ ਕਿਸ ਮੂੰਹ ਨਾਲ ਤੈਨੂੰ ਵਡਿਆਵਾਂ, (ਆਪ ਨੇ) ਮੇਰਾ ਗੁਣ ਅਤੇ **ਔਗੁਣ** ਕੁਛ ਨਹੀਂ ਸੋਚਿਆ (ਅਤੇ ਮੈਨੂੰ) ਖਿਨ ਵਿਚ ਬਖ਼ਸ਼ ਲਿਆ । [ਵੇਖੋ, ੩੨੨੬]

**ਅਵਗੁਨ,** ਔਗੁਣ । ੩੨੪੧ (ੳ)

ਜੇਤੀ ਸ੍ਰਿਸਟਿ ਕਰੀ ਜਗਦੀਸਰਿ ਤੇ
ਸਭਿ ਊਚ ਹਮ ਨੀਚ ਬਿਖਿਆਸ ॥
ਹਮਰੇ ਅਵਗੁਨ ਸੰਗਿ ਗੁਰ ਮੇਟੇ
ਜਨ ਨਾਨਕ ਮੇਲਿ ਲੀਏ ਪ੍ਰਭ ਪਾਸ ॥ ੪ ॥

ਕਾਨੜਾ ਮਹਲਾ ੪–੩, ਸਫ਼ਾ ੧੨੯੫

**ਭਾਵ :** ਹੇ ਪ੍ਰਭੂ ! ਜਿਤਨੀ ਸ੍ਰਿਸ਼ਟੀ ਤੂੰ ਰਚੀ ਹੈ ਉਹ ਸਾਰੀ (ਸਾਡੇ ਤੋਂ) ਉਚੀ ਹੈ । ਅਸੀ ਵਿਸ਼ਿਆਂ ਵਿਚ ਫਸੇ (ਹੋਣ ਕਾਰਨ) ਨੀਚ ਸਾਂ । ਗੁਰਾਂ ਦੀ ਸੰਗਤ ਨੇ ਸਾਡੇ **ਔਗੁਣ** ਮਿਟਾ ਦਿਤੇ ਅਤੇ (ਗੁਰੂ ਨੇ ਮਿਹਰ ਕਰ ਕੇ) ਪ੍ਰਭੂ ਨਾਲ ਸਾਨੂੰ ਦਾਸਾਂ ਨੂੰ ਮਿਲਾ ਦਿਤਾ ।

**ਜਗਦੀਸਰਿ,** ਜਗਤ ਦਾ ਮਾਲਕ, ਜਗਤ ਦਾ ਨਾਥ, ਪਰਮੇਸ਼ਰ, ਵਾਹਿਗੁਰੂ, ਪ੍ਰਭੂ ।
[ਵੇਖੋ, ੩੨੨੬]

**ਅਵਗੁਨੀਆਰੇ,** ਔਗੁਣਹਾਰੇ, ਗੁਣਹੀਨ । ੩੨੪੨

ਕਬੀਰ ਰਸ ਕੋ ਗਾਂਡੋ ਚੂਸੀਐ ਗੁਨ ਕਉ ਮਰੀਐ ਰੋਇ ॥
ਅਵਗੁਨੀਆਰੇ ਮਾਨਸੈ ਭਲੋ ਨ ਕਹਿਹੈ ਕੋਇ ॥ ੭੨ ॥

ਸਲੋਕ ਕਬੀਰ, ਸਫ਼ਾ ੧੩੬੮

**ਭਾਵ :** ਗੰਨਾ ਰਸ ਲਈ ਚੂਪੀ ਦਾ ਹੈ, ਗੁਣਾਂ ਲਈ ਰੋ ਕੇ ਮਰਨਾ ਪੈਂਦਾ ਹੈ । **ਔਗੁਣਹਾਰੇ** ਮਨੁੱਖ ਨੂੰ ਕੋਈ ਭਲਾ ਨਹੀਂ ਕਹਿੰਦਾ ।

**ਗੁਨ ਕਉ ਮਰੀਐ ਰੋਇ,** ਗੁਣਾਂ ਲਈ ਰੋ ਕੇ ਮਰ ਜਾਈਏ, ਗੁਣ ਧਾਰਨੇ ਨਮਿੱਤ ਪਰਮ ਯਤਨ ਕਰੀਏ ।
[ਵੇਖੋ, ੩੨੩੩]

**ਅਵਗੁਨੁ,** ਔਗੁਣ । ੩੨੪੨ (ੳ)

ਗੁਨੁ ਅਵਗੁਨੁ ਪ੍ਰਭਿ ਕਛੁ ਨ ਬੀਚਾਰਿਓ
ਕਰਿ ਕਿਰਪਾ ਅਪੁਨਾ ਕਰਿ ਲਇਆ ॥
ਅਤੁਲ ਬਡਾਈ ਅਚੁਤ ਅਬਿਨਾਸੀ
ਨਾਨਕੁ ਉਚਰੈ ਹਰਿ ਕੀ ਜਇਆ ॥ ੨ ॥

ਬਿਲਾ. ਮਹਲਾ ੫–੧੨੪, ਸਫ਼ਾ ੮੨੯

**ਭਾਵ :** ਪ੍ਰਭੂ ਨੇ ਕਿਰਪਾ ਕਰਕੇ ਆਪਣਾ (ਸੇਵਕ) ਬਣਾ ਲਿਆ, ਮੇਰੇ ਗੁਣ **ਔਗੁਣ** ਦੀ ਕੁਝ ਵਿਚਾਰ ਨਹੀਂ ਕੀਤੀ । ਪ੍ਰਭੂ ਅਬਿਨਾਸੀ ਹੈ, ਅਚੁਤ ਹੈ ਅਤੇ ਉਸ ਦੀ ਵਡਿਆਈ ਅਤੁਲ ਹੈ । ਉਸ ਪ੍ਰਭੂ ਦੀ ਨਾਨਕ ਜੈ ਜੈਕਾਰ ਉਚਾਰਦਾ ਹੈ ।
[ਵੇਖੋ, ੩੨੨੬]

**ਅਵਘਟ,** ਅਵੱਤਾ ਰਾਹ, ਕੁਮਾਰਗ । ੩੨੪੩

ਤਾ ਘਟ ਮਾਹਿ ਘਾਟ ਜਉ ਪਾਵਾ ॥
ਸੋ ਘਟੁ ਛਾਡਿ ਅਵਘਟ ਕਤ ਧਾਵਾ ॥ ੧੦ ॥

ਗਉੜੀ (ਬਾਵਨ.) ਕਬੀਰ, ਸਫ਼ਾ ੩੪੦

**ਭਾਵ :** ਜੇਕਰ ਉਸ ਸਰੀਰ ਵਿਚ (ਹੁੰਦਿਆਂ ਮਨੁੱਖ ਨੇ) ਰਸਤਾ ਪ੍ਰਾਪਤ ਕਰ ਲਿਆ ਹੈ (ਤਦ) ਉਸ ਸਰੀਰ ਨੂੰ ਛੱਡਣੇ ਮਗਰੋਂ ਉਹ **ਅਵੱਤੇ ਰਾਹ** ਨਹੀਂ ਪਵੇਗਾ (ਕੁਮਾਰਗ ਨਹੀਂ ਜਾਏਗਾ, ਨਾ ਨਰਕਾਂ ਦੇ, ਨਾ ਹੋਰ ਸਰੀਰਾਂ ਦੇ) । (**ਸੰਥਯਾ**, ਸਫ਼ਾ ੨੧੩੮)

**ਤਾ ਘਟ ਮਾਹਿ,** ਉਸ ਸਰੀਰ ਵਿਚ, (ਜਿਸ ਵਿਚ ਪ੍ਰਭੂ ਵਸਦਾ ਹੈ) ।
[**ਸੰਸ.** अवघट्ट (**ਅਵਘਟ੍ਟ**) ;
**ਹਿੰਦੀ,** अवघट (**ਅਵਘਟ**), ਕਠਿਨ, ਵਿਕਟ ।]

**ਅਵਘਟ,** ਉੱਚਾ ਨੀਵਾਂ, ਔਖਾ, ਔਖੀਆਂ । ੩੨੪੪

ਘਟ ਅਵਘਟ ਡੂਗਰ ਘਣਾ
ਇਕੁ ਨਿਰਗੁਣੁ ਬੈਲੁ ਹਮਾਰ ॥
ਰਮਈਏ ਸਿਉ ਇਕ ਬੇਨਤੀ ਮੇਰੀ
ਪੂੰਜੀ ਰਾਖੁ ਮੁਰਾਰਿ ॥ ੧ ॥

ਗਉੜੀ (ਬੈਰਾਗ.) ਰਵਿਦਾਸ–੧, ਸਫ਼ਾ ੩੪੫

**ਭਾਵ :** (ਬੇਗਮਪੁਰਾ ਬੜੇ ਉੱਚੇ ਥਾਂ ਪਰ ਹੈ, ਉਹ ਥਾਂ ਮਾਨੋ ਇਕ) ਬੜਾ (ਉੱਚਾ) ਪਹਾੜ ਹੈ, (ਉਸ ਦਾ ਰਸਤਾ) **ਔਖੀਆਂ** ਘਾਟੀਆਂ (ਥਾਣੀ ਹੈ; ਉਸ ਉਤੇ ਚੜ੍ਹਨ ਵਾਸਤੇ) ਸਾਡਾ ਇਕ ਬੈਲ (ਪਹਾੜੀ ਰਸਤਿਆਂ ਦੇ ਗੁਣ =) ਜਾਚ ਤੋਂ ( ਨਿਰ= ) ਅਣਜਾਣ ਹੈ । (ਇਸ ਲਈ ਸਾਈਂ ਦੀ ਮਦਦ ਮੰਗਦੇ ਹਨ ਤੇ) ਰਾਮ ਅਗੇ ਇਕ ਬੇਨਤੀ ਕਰਦੇ ਹਨ (ਕਿ:) ਹੇ ਰਾਮ ! ਮੇਰੀ

(ਰਾਮ ਨਾਮ) ਪੂੰਜੀ (ਜੋ ਮੈਂ ਨਿਰਗੁਣ ਬੈਲ ਰੂਪ, ਉੱਚ ਜੀਵਨ ਦੇ ਰਾਹਾਂ ਤੋਂ ਨਾਵਾਕਫ ਮਨ ਉਤੇ ਲੱਦੀ ਹੈ ਉਸ ਦੀ ਤੂੰ) ਰਖਯਾ ਕਰ। (ਸੰਥਯਾ, ਸਫ਼ਾ ੨੧੮੬)
[ਵੇਖੋ, ੩੨੪੩]

**ਅਵਘਟ,** ਔਖੀਆਂ। ੩੨੪੫

**ਹਰਿ ਹਰਿ ਨਾਮੁ ਨਿਧਾਨੁ ਲੈ ਗੁਰਮਤਿ ਹਰਿ ਪਤਿ ਪਾਇ ॥**
**ਹਲਤਿ ਪਲਤਿ ਨਾਲਿ ਚਲਦਾ ਹਰਿ ਅੰਤੇ ਲਏ ਛਡਾਇ ॥**
**ਜਿਥੈ ਅਵਘਟ ਗਲੀਆ ਭੀੜੀਆ**
**ਤਿਥੈ ਹਰਿ ਹਰਿ ਮੁਕਤਿ ਕਰਾਇ ॥ ੧ ॥**

ਮਾਰੂ ਮਹਲਾ ੪-੩, ਸਫ਼ਾ ੯੯੬

**ਭਾਵ :** ਹਰੀ ਦਾ ਨਾਮ (ਸੱਚਾ) ਖਜ਼ਾਨਾ ਹੈ। ਇਸ ਦੀ ਪ੍ਰਾਪਤੀ ਗੁਰੂ ਗਿਆਨ ਦੁਆਰਾ ਹੈ। ਇਸ ਨਾਲ ਹਰਿ (ਦੀ ਦਰਗਾਹ ਵਿਚ) ਇੱਜ਼ਤ ਮਿਲਦੀ ਹੈ। (ਇਹ ਨਾਮ) ਲੋਕ ਪ੍ਰਲੋਕ ਵਿਖੇ ਨਾਲ ਚਲਦਾ ਹੈ ਅਤੇ ਇਹ ਹਰਿ (ਨਾਮ ਹੀ) ਅੰਤ ਸਮੇਂ (ਜਮ ਤੋਂ) ਛੁੜਾਂਦਾ ਹੈ। ਜਿਥੇ **ਔਖੀਆਂ** ਅਤੇ ਭੀੜੀਆਂ ਗਲੀਆਂ ਹਨ ਉਥੇ ਵੀ ਇਹ ਹਰਿ ਦਾ ਨਾਮ ਛੁਟਕਾਰਾ ਕਰਾ ਦਿੰਦਾ ਹੈ।
[ਵੇਖੋ, ੩੨੪੩]

**ਅਵਘਟ,** ਔਖੀ। ੩੨੪੬

**ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ ॥**
**ਇਕ ਅਵਘਟ ਘਾਟੀ ਰਾਮ ਕੀ**
**ਤਿਹ ਚੜਿ ਰਹਿਓ ਕਬੀਰ ॥ ੧੬੫ ॥**

ਸਲੋਕ ਕਬੀਰ, ਸਫ਼ਾ ੧੩੭੩

**ਭਾਵ :** ਜਿਸ ਰਸਤੇ ਪੰਡਤ ਚਲ ਪਏ, ਲੋਕਾਂ ਦੀਆਂ ਵਹੀਰਾਂ ਪਿਛੇ ਹੋ ਪਈਆ। ਇਕ **ਔਖੀ** ਚੋਟੀ ਰਾਮ ਦੀ ਹੈ, ਉਸ ਉਪਰ ਕਬੀਰ ਚੜ੍ਹ ਰਿਹਾ ਹੈ।

**ਮਤਲਬ :** ਪੰਡਤ, ਵਿਖਾਵਾਪ੍ਰਸਤੀ ਨਾਲ ਲੋਕਾਂ ਨੂੰ ਰੀਤਾਂ ਰਸਮਾਂ ਦੇ ਚੱਕ੍ਰ ਵਿਚ ਪਾ ਕੇ ਮਗਰ ਲਾ ਲੈਂਦੇ ਹਨ। ਕਬੀਰ ਨੇ ਰਸਮ ਪ੍ਰਸਤੀ ਅਤੇ ਜ਼ਾਹਿਰਦਾਰੀ ਦਾ ਤਰੀਕਾ ਨਹੀਂ ਅਪਨਾਇਆ। ਨਾ ਹੀ ਉਸ ਨੇ ਅਨੇਕ ਦੇਵੀ ਦੇਵਤਿਆਂ ਦੀ ਪੂਜਾ ਕੀਤੀ। ਉਸ ਨੇ ਰਾਮ ਦੀ ਅਨਿੰਨ ਭਗਤੀ ਦਾ ਔਖਾ ਰਾਹ ਪਕੜਿਆ ਹੈ :—

**ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ ॥**
**ਰਾਮ ਕਸਉਟੀ ਸੋ ਸਹੈ ਜੋ ਮਰਿਜੀਵਾ ਹੋਇ ॥ ੩੩ ॥**

ਸਲੋਕ ਕਬੀਰ, ਸਫ਼ਾ ੧੩੬੬

**ਅਵਘਟ ਘਾਟੀ,** ਔਖੀ ਘਾਟੀ, ਔਖੀ ਚੋਟੀ।
[ਵੇਖੋ, ੩੨੪੩]

**ਅਵਘਟਿ,** ਔਖੀ ਘਾਟੀ, ਔਖੇ ਅਤੇ ਦੁਰਗਮ ਸਥਾਨ। ੩੨੪੭

**ਉਤਰਿ ਅਵਘਟਿ ਸਰਵਰਿ ਨ੍ਹਾਵੈ ॥**
**ਬਕੈ ਨ ਬੋਲੈ ਹਰਿਗੁਣ ਗਾਵੈ ॥ ... ॥ ੧ ॥**

ਆਸਾ (ਅਸਟ.) ਮਹਲਾ ੧-੧, ਸਫ਼ਾ ੪੧੧

ਵੇਖੋ, ਉਤਰਿ (੨੧੮)
[ਵੇਖੋ, ੩੨੪੩]

**ਅਵਘਟਿ,** ਔਖੇ ਰਾਹ ਵਿਚ। ੩੨੪੮

**ਮਨਿ ਰਾਮੁ ਨਹੀ ਜਾਤਾ ਸਾਝ ਪ੍ਰਭਾਤਾ**
**ਅਵਘਟਿ ਰੁਧਾ ਕਿਆ ਕਰੇ ॥**
**ਬੰਧਨਿ ਬਾਧਿਆ ਇਨ ਬਿਧਿ ਛੂਟੈ**
**ਗੁਰਮੁਖਿ ਸੇਵੈ ਨਰਹਰੇ ॥ ੧ ॥**

ਤੁਖਾਰੀ ਮਹਲਾ ੧-੬, ਸਫ਼ਾ ੧੧੧੨

**ਭਾਵ :** ਬੰਧਨਾਂ ਵਿਚ ਬਧੇ ਹੋਏ (ਮਨੁੱਖ ਨੇ) ਮਨ ਨਾਲ ਸਵੇਰੇ ਸ਼ਾਮ (ਕਿਸੇ ਵੇਲੇ ਵੀ) ਰਾਮ ਦੀ ਅਰਾਧਨਾ ਨਹੀਂ ਕੀਤੀ। **ਔਖੇ ਰਾਹ ਵਿਚ** ਰੁੱਧਾ ਹੋਇਆ ਕੀ ਕਰੇ? ਗੁਰੂ ਦੁਆਰਾ ਪ੍ਰਭੂ ਦੀ ਸੇਵਾ ਕਰੇ, ਇਸ ਤਰ੍ਹਾਂ ਛੁਟ ਸਕਦਾ ਹੈ।

**ਅਵਘਟਿ ਰੁਧਾ,** ਔਖੇ ਰਾਹ ਵਿਚ ਰੁਝਿਆ ਹੋਇਆ।
[ਵੇਖੋ, ੩੨੪੩]

**ਅਵਝੇਰਾ,** ਉਲਝਨ। ੩੨੪੯

**ਚਿਤ੍ਰ ਬਚਿਤ੍ਰ ਇਹੈ ਅਵਝੇਰਾ ॥**
**ਤਜਿ ਚਿਤੈ ਚਿਤੁ ਰਾਖਿ ਚਿਤੇਰਾ ॥ ੧੨ ॥**

ਗਉੜੀ (ਬਾਵਨ.) ਕਬੀਰ, ਸਫ਼ਾ ੩੪੦

**ਭਾਵ :** (ਸੰਸਾਰ ਰੂਪੀ) ਚਿੱਤਰ ਸੋਹਣਾ (ਹੈ ਅਪਣੀ ਵਚਿਤ੍ਰਤਾ ਵਿਚ ਮੋਹ ਲੈਂਦਾ ਹੈ) ਇਹੋ **ਉਲਝਨ** ਹੈ। ਚਿਤਰ ਨੂੰ ਤਿਆਗ ਕੇ ਚਿਤ ਵਿਚ ਚਿਤੇਰੇ ਨੂੰ ਧਾਰ (ਇਹ ਝਗੜਾ ਮੁੱਕ ਜਾਏਗਾ)।

**ਚਿਤੇਰਾ,** ਚਿੱਤਰਕਾਰ, ਸੰਸਾਰ ਦਾ ਚਿਤੇਰਾ, ਕਰਤਾ ਪੁਰਖ।

[**ਸੰਸ.** ਅਵ (ਅਪ);
**ਪ੍ਰਾ.** ਅਵ (ਅਵ), ਨੀਵਾਂ, ਕਮੀਨਾਂ, ਬੁਰਾ, ਖਰਾਬ ਉਲਟਾ;
**ਹਿੰਦੀ,** ਝੇਰਾ (ਝੇਰਾ), ਝਗੜਾ, ਬਖੇੜਾ, ਪੇਚ, ਉਲਝਨ;
**ਪੰ.** ਝੇੜਾ ਝਗੜਾ, ਕਿੱਸਾ ਬਖੇੜਾ;
**ਪ੍ਰ. ਪ.** ਅਵਝੇਰਾ, ਵਿਅਰਥ ਝਗੜਾ, ਵਿਹਲਾ ਝਗੜਾ।]

**ਅਵਤਰਿ,** ਜਨਮ ਲੈ ਕੇ । ੩੨੫੦

**ਅਵਤਰਿ ਆਇ ਕਹਾ ਤੁਮ ਕੀਨਾ ॥**
**ਰਾਮ ਕੋ ਨਾਮੁ ਨ ਕਬਹੂ ਲੀਨਾ ॥ ੧ ॥**

ਸੂਹੀ ਕਬੀਰ–੧, ਸਫ਼ਾ ੭੯੨

**ਭਾਵ :** ਹੇ ਜੀਵ ! (ਸੰਸਾਰ ਵਿਚ) ਮਨੁੱਖੀ **ਜਨਮ** ਵਿਚ ਆ ਕੇ ਤੂੰ ਕੀ ਕੀਤਾ ? ਰਾਮ ਦਾ ਨਾਮ ਕਦੇ ਨਹੀਂ ਜਪਿਆ ।

[**ਸੰਸ.** अव (**ਅਵ**, ਹੇਠਾਂ) + √ तृ ( √ **ਤ੍ਰੀ**); **अवतरणं** (**ਅਵਤਰਣੰ**), ਜਨਮ ਧਾਰਣ ਕਰਕੇ ਧਰਤੀ ਉਤੇ ਆਉਣਾ ।]

**ਅਵਤਰਿਉ,** ਪ੍ਰਗਟ ਹੋ ਰਹੇ ਹੋ । ੩੨੫੦ (ੳ)

**ਨਾਨਕ ਕੁਲਿ ਨਿੰਮਲੁ ਅਵਤਰਿਉ**
**ਅੰਗਦ ਲਹਣੇ ਸੰਗਿ ਹੁਅ ॥**
**ਗੁਰ ਅਮਰਦਾਸ ਤਾਰਣ ਤਰਣ**
**ਜਨਮ ਜਨਮ ਪਾ ਸਰਣਿ ਤੁਅ ॥ ੨ ॥**

ਸਵਈ. ਮਹਲੇ ੩ ਕੇ–੧੬, ਸਫ਼ਾ ੧੩੯੫

**ਭਾਵ :** ਹੇ ਗੁਰੂ ਅਮਰਦਾਸ ! ਆਪ ਗੁਰੂ ਨਾਨਕ ਦੀ ਨਿਰਮਲ ਗੱਦੀ ਤੇ ਜਾਨਸ਼ੀਨ ਹੋ ਅਤੇ ਲਹਿਣੇ (ਅਰਥਾਤ ਗੁਰੂ) ਅੰਗਦ ਜੀ ਦੇ ਸਤਿਸੰਗ ਵਿਚ (ਪਵਿਤਰ) ਹੋ ਕੇ **ਪ੍ਰਗਟ ਹੋ ਰਹੇ ਹੋ** । ਆਪ (ਭਵ ਸਾਗਰ) ਸੰਸਾਰ ਤੋਂ ਤਾਰਨ ਵਾਲੇ ਜਹਾਜ਼ ਹੋ, ਮੈਂ ਜਨਮ ਜਨਮ ਆਪ ਦੀ ਸ਼ਰਣ ਵਿਚ ਰਵ੍ਹਾਂ ।

[ਵੇਖੋ, ੩੨੫੦]

**ਅਵਤਰ੍ਹਿਉ,** ਅਵਤਰਿਤ ਹੋ ਕੇ, ਪ੍ਰਗਟ ਹੋ ਕੇ । ੩੨੫੧

**ਨਾਨਕ ਕੁਲਿ ਨਿੰਮਲੁ ਅਵਤਰ੍ਹਿਉ ਗੁਣ ਕਰਤਾਰੈ ਉਚਰੈ ॥**
**ਗੁਰੁ ਅਮਰਦਾਸੁ ਜਿਨ੍ ਸੇਵਿਅਉ**
**ਤਿਨ੍ ਦੁਖੁ ਦਰਿਦ੍ਰੁ ਪਰਹਰਿ ਪਰੈ ॥ ੩ ॥**

ਸਵਈ. ਮਹਲੇ ੩ ਕੇ–੧੭, ਸਫ਼ਾ ੧੩੯੫

**ਵੇਖੋ, ਅਮਰਦਾਸੁ (ਗੁਰੂ), (੨੯੧੭)**

[ਵੇਖੋ, ੩੨੫੦]

**ਅਵਤਾ,** ਬੇਥਵ੍ਹਾ, ਉਲਾਰੂ । ੩੨੫੨

**ਸਲੋਕ ਮ: ੫ ॥**
**ਕਾਮੁ ਨ ਕਰਹੀ ਆਪਣਾ ਫਿਰਹਿ ਅਵਤਾ ਲੋਇ ॥**
**ਨਾਨਕ ਨਾਇ ਵਿਸਾਰਿਐ ਸੁਖੁ ਕਿਨੇਹਾ ਹੋਇ ॥ ੧ ॥**

ਗਉੜੀ (ਵਾਰ) ਮਹਲਾ ੫–੧੧, ਸਫ਼ਾ ੩੨੦

**ਭਾਵ :** ਹੇ ਜੀਵ ! ਤੂੰ ਜਗਤ ਵਿਚ **ਬੇਥਵ੍ਹਾ** ਫਿਰ ਰਿਹਾ ਹੈਂ, ਆਪਣੇ ਹਿਤ ਦਾ ਕੰਮ ਨਹੀਂ ਕਰਦਾ । ਨਾਮ ਦੇ ਭੁਲਾ ਦਿਤਿਆਂ (ਅੰਦਰ ਦਾ) ਸੁਖ ਕਿੰਜ ਹੋ ਸਕਦਾ ਹੈ ?

**ਮਤਲਬ :** ਜੀਵ ਧਨ ਪਦਾਰਥ ਇਕੱਤ੍ਰ ਕਰਨ ਵਿਚ ਫਿਰ ਰਿਹਾ ਹੈ । ਇਹ ਸਾਰੀ ਦੌੜ ਭੱਜ ਬੇਥਵ੍ਹੀ ਅਤੇ ਉਲਾਰੂ ਹੈ । ਜੇ ਇਸ ਦੇ ਨਾਲ ਪਰਮਾਰਥਕ ਜੀਵਨ ਵੀ ਕਦਮ ਬਕਦਮ ਚਲੇ ਤਾਂ ਜ਼ਿੰਦਗੀ ਆਪਣੇ ਤੋਲ ਦੇ ਅੰਦਾਜ਼ ਵਿਚ ਆ ਜਾਏਗੀ, ਚਾਲ ਉਲਾਰੂ ਨਹੀਂ ਰਹੇਗੀ, ਸਾਂਵੀਂ ਹੋ ਜਾਏਗੀ । ਸਾਂਵੀਂ ਚਾਲ ਵਿਚ ਸੁਖ ਹੋ ਜਾਂਦਾ ਹੈ ।

[**ਪ੍ਰਾ.** अवत्तय ਡਗਮਗਾਉਣ ਵਾਲਾ, ਟਿਕਾਉ ਰਹਿਤ, ਉਲਾਰੂ ; **ਪੰ.** ਅਵਤਾ, ਬੇਥਵ੍ਹਾ, ਜਿਸ ਦਾ ਚਿਤ ( = ਮਨ ) ਸਥਿਰ ਨਾ ਹੋਵੇ ]

**ਅਵਤਾਰ,** ਅਵਤਾਰਾਂ ਨੇ । ੩੨੫੩

**ਮਹਿਮਾ ਨ ਜਾਨਹਿ ਬੇਦ ॥**
**ਬ੍ਰਹਮੇ ਨਹੀ ਜਾਨਹਿ ਭੇਦ ॥**
**ਅਵਤਾਰ ਨ ਜਾਨਹਿ ਅੰਤੁ ॥**
**ਪਰਮੇਸਰੁ ਪਾਰਬ੍ਰਹਮ ਬੇਅੰਤੁ ॥ ੧ ॥**

ਰਾਮ. ਮਹਲਾ ੫–੩੬ ਸਫ਼ਾ ੮੯੪

**ਭਾਵ :** ਪਰਮੇਸ਼ਰ ਪਾਰਬ੍ਰਹਮ ਬੇਅੰਤ ਹੈ । ਵੇਦਾਂ ਨੇ (ਉਸ ਦੀ) ਮਹਿਮਾਂ ਨਹੀਂ ਜਾਣੀਂ । (ਵੇਦਾਂ ਦੇ ਕਰਤੇ) ਬ੍ਰਹਮਾ ਨੇ ਉਸ ਦਾ ਭੇਦ ਨਹੀਂ ਪਾਇਆ (ਅਨੇਕ) **ਅਵਤਾਰਾਂ ਨੇ** (ਵੀ) ਉਸ ਦਾ ਅੰਤ ਨਹੀਂ ਜਾਣਿਆ ।

**ਅਵਤਾਰ, ਵੇਖੋ, ਅੰਸਾ ਅਉਤਾਰੁ (੯੪੮) ।**

[**ਸੰਸ.** अवतार: (**ਅਵਤਾਰ:**), ਵਿਸ਼ਨੂੰ ਦਾ ਅਵਤਾਰ, ਕਿਸੀ ਦੇਵਤਾ ਦਾ ਧਰਤੀ ਉਤੇ ਜਨਮ ਧਾਰਣ ਕਰਨਾ, ਜਨਮ, ਵਿਕਾਸ ।]

**ਅਵਤਾਰ,** ਜਨਮ, ਪੈਦਾਇਸ਼ । ੩੨੫੪

**ਹੋਮ ਜਗ ਤੀਰਥ ਕੀਏ ਬਿਚਿ ਹਉਮੈ ਬਧੇ ਬਿਕਾਰ ॥**
**ਨਰਕੁ ਸੁਰਗੁ ਦੁਇ ਭੁੰਚਨਾ**
**ਹੋਇ ਬਹੁਰਿ ਬਹੁਰਿ ਅਵਤਾਰ ॥ ੨ ॥**

ਗੋੜੀ (ਮਾਲਵਾ) ਮਹਲਾ ੫–੧੫੮, ਸਫ਼ਾ ੨੧੪

**ਭਾਵ :** ਹੋਮ, ਯੱਗ, ਤੀਰਥ (ਆਦਿ) ਕੀਤੇ (ਇਨ੍ਹਾਂ ਦੇ ਕਰਨ) ਵਿਚ ਹਉਮੈਂ ਵਧੀ (ਤਾਂ ਤੇ) ਵਿਅਰਥ (ਗਏ) ਭਲੇ ਬੁਰੇ ਕਰਮਾਂ ਦੇ ਫਲਸਰੂਪ ਸੁਰਗ ਨਰਕ ਦੋਨੋਂ ਭੋਗਣੇ ਪੈਂਦੇ ਹਨ । ਬਾਰ ਬਾਰ **ਜਨਮ** ਲੈਣਾ ਪੈਂਦਾ ਹੈ ।

**ਜਗ,** ਯੱਗ, ਵੈਦਿਕ ਧਰਮ ਦੀ ਮੁਖ ਵਿਧੀ, ਜੋ ਆਰਜ ਜਾਤੀ ਨਾਲ ਸੰਬੰਧਤ ਹੈ। ਇਸ ਦੀ ਮਹੱਤਾ ਦੇ ਅਨੇਕ ਪਹਿਲੂ ਹਨ ਜੋ ਕਿ ਬ੍ਰਾਹਮਣ ਗ੍ਰੰਥਾਂ ਵਿਚ ਦਰਜ ਹਨ।

ਯੱਗ ਦੇ ਖ਼ਾਸ ਕਰਕੇ ਤਿੰਨ ਭੇਦ ਮੰਨੇ ਗਏ ਹਨ। ਯਥਾ : ਪਾਕ ਯੱਗ, ਹਵਿਰ ਯੱਗ, ਸੋਮ ਯੱਗ। ਇਨ੍ਹਾਂ ਤਿੰਨਾਂ ਦੇ ਇਕੀ (੨੧) ਰੂਪ ਦੱਸੇ ਗਏ ਹਨ। ਇਨ੍ਹਾਂ ਦਾ ਵਿਉਰਾ ਬ੍ਰਾਹਮਣ ਗ੍ਰੰਥਾਂ ਵਿਚ ਦਰਜ ਹੈ।

ਯੱਗ ਦੀ ਵਿਧੀ ਸੰਬੰਧੀ ਨਿਰਦੇਸ਼ ਹੈ ਕਿ ਚਾਰ ਪ੍ਰਧਾਨ ਰਿਤਵਿਜ (ਯੱਗ ਕਰਾਉਣ ਵਾਲੇ) ਹੋਣ। ਯਥਾ :—

੧. **ਹੋਤਾ**, ਰਿਗ ਵੇਦ ਦਾ ਗਿਆਤਾ ਜੋ ਰਿਗ ਵੇਦ ਦੇ ਮੰਤ੍ਰਾਂ ਦਾ ਪਾਠ ਕਰਦਾ ਹੈ।

੨. **ਉਦਗਾਤਾ**, ਸਾਮ ਵੇਦ ਦਾ ਗਿਆਤਾ ਜੋ ਸਾਮ ਵੇਦ ਦੇ ਮੰਤ੍ਰਾਂ ਦਾ ਗਾਇਨ ਕਰਦਾ ਹੈ।

੩. **ਬ੍ਰਹਮਾ**, ਅਥਰਵ ਵੇਦ ਦਾ ਗਿਆਤਾ ਹੁੰਦਾ ਹੈ।

੪. **ਅਧਵਰਯੂ**, ਯੱਗ ਦੀ ਵੇਦੀ ਦੀ ਰੱਖਿਆ ਕਰਨ ਵਾਲਾ ਹੁੰਦਾ ਹੈ।

(ਵੇਖੋ, **ਭਾਰਤੀਯ ਸੰਸ੍ਕ੍ਰਿਤੀ ਕੋਸ਼**, ਭਾਗ ੭, ਸਫ਼ਾ ੬੦੭)

**ਨੋਟ :** ਕਿਤੇ ਕਿਤੇ ਅਧਵਰਯੂ ਨੂੰ ਯਜੁਰਵੇਦ ਦੇ ਅਨੁਸਾਰ ਕੰਮ ਕਰਾਉਣ ਵਾਲਾ ਅਤੇ ਬ੍ਰਹਮਾ ਨੂੰ ਚਾਰਾਂ ਵੇਦਾਂ ਦਾ ਗਿਆਤਾ ਅਤੇ ਸੰਪੂਰਨ ਕਾਰਜ ਦੀ ਦੇਖ ਰੇਖ ਕਰਨ ਵਾਲਾ ਦਸਿਆ ਹੈ (**ਵੇਖੋ, ਹਿੰਦੀ ਸ਼ਬਦ ਸਾਗਰ**, ਭਾਗ, I, 379)।

**ਹੋਮ,** ਦੇਵਤਿਆਂ ਲਈ ਅਗਨੀ ਵਿਚ ਘਿਓ, ਜੌਂ ਆਦਿ ਦੀ ਆਹੂਤੀ ਦੇਣ ਦਾ ਕੰਮ।

[ਵੇਖੋ, ੩੨੫੩]

**ਅਵਤਾਰ,** ਅਵਤਰਣ ਹੋਏ। ੩੨੫੫

**ਕਈ ਕੋਟਿ ਹੋਏ ਅਵਤਾਰ ॥**
**ਕਈ ਜੁਗਤਿ ਕੀਨੋ ਬਿਸਥਾਰ ॥ ... ॥ ੭ ॥**

ਗਉੜੀ (ਸੁਖ.) ਮ: ੫–੧੦, ਸਫ਼ਾ ੨੭੬

**ਭਾਵ :** ਕਈ ਕ੍ਰੋੜ (ਜੀਵ ਇਨ੍ਹਾਂ ਵਿਚ) **ਅਵਤਰਣ ਹੋਏ** ਹਨ। (ਜਗਤ ਰਚਨਾ ਦਾ ਇਹ) ਵਿਸਥਾਰ (ਆਪੇ ਨਹੀਂ ਹੋਇਆ) ਕਈ ਜੁਗਤਾਂ ਨਾਲ (ਪ੍ਰਭੂ ਨੇ) ਕੀਤਾ ਹੈ।

(**ਸੰਥਯਾ**, ਸਫ਼ਾ ੧੭੦੪)

[ਵੇਖੋ, ੩੨੫੩]

**ਅਵਤਾਰ,** ਅਵਤਾਰਾਂ ਨੂੰ। ੩੨੫੬

**ਬਿਆਪਤ ਹਰਖ ਸੋਗ ਬਿਸਥਾਰ ॥**
**ਬਿਆਪਤ ਸੁਰਗ ਨਰਕ ਅਵਤਾਰ ॥ ... ॥ ੧ ॥**

ਗਉੜੀ (ਗੁਆ.) ਮਹਲਾ ੫–੮੮, ਸਫ਼ਾ ੧੮੧–੮੨

**ਭਾਵ :** (ਮਾਇਆ ਕਿਸੇ ਨੂੰ) ਹਰਖ ਦੀ ਬਾਹੁਲਤਾ ਵਿਚ, ਕਿਸੇ ਨੂੰ ਸ਼ੋਕ ਦੀ ਬਾਹੁਲਤਾ ਵਿਚ ਹੋ ਕੇ ਵਾਪਰ ਰਹੀ ਹੈ। (ਮਾਇਆ) ਸੁਰਗਾਂ ਵਿਚ, ਨਰਕਾਂ ਵਿਚ ਤੇ **ਅਵਤਾਰਾਂ** ਨੂੰ ਵੀ ਵਾਪਰਦੀ ਹੈ। (**ਸੰਥਯਾ**, ਸਫ਼ਾ ੧੧੭੧)

[ਵੇਖੋ, ੩੨੫੩]

**ਅਵਤਾਰ,** ਅਵਤਾਰ। ੩੨੫੭

**ਕੋਟਿ ਬਿਸਨ ਕੀਨੇ ਅਵਤਾਰ ॥**
**ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ ॥ ... ॥ ੧ ॥**

ਭੈਰਉ (ਅਸਟ.) ਮਹਲਾ ੫–੫, ਸਫ਼ਾ ੧੧੫੬

**ਭਾਵ :** (ਪ੍ਰਭੂ ਬੇਅੰਤ ਹੈ ਉਸ ਦੇ ਗੁਣਾਂ ਦਾ ਵਰਣਨ ਨਹੀਂ ਹੋ ਸਕਦਾ, ਉਸ ਨੇ) ਕਰੋੜਾਂ ਹੀ ਵਿਸ਼ਨੂੰ **ਅਵਤਾਰ** (ਪੈਦਾ) ਕੀਤੇ, ਕਰੋੜਾਂ ਬ੍ਰਹਮੰਡ ਉਸ ਦੇ ਧਰਮਸਾਲ ਹਨ।

[ਵੇਖੋ, ੩੨੫੩]

**ਅਵਤਾਰ,** ਜਨਮ। ੩੨੫੮

**ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ ॥**
**ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ॥ ੨ ॥**

ਆਸਾ ਰਵਿਦਾਸ–੧, ਸਫ਼ਾ ੪੮੬

**ਵੇਖੋ, ਅਸੋਚ** (੧੫੭੩)

[ਵੇਖੋ, ੩੨੫੩]

**ਅਵਤਾਰਾ,** ਪੈਦਾਇਸ਼। ੩੨੫੮ (ੳ)

**ਤ੍ਰੈ ਗੁਣ ਕੀਆ ਪਸਾਰਾ ॥**
**ਨਰਕ ਸੁਰਗ ਅਵਤਾਰਾ ॥ ... ॥ ੨ ॥**

ਮਾਰੂ ਮਹਲਾ ੫–੧੭, ਸਫ਼ਾ ੧੦੦੩

**ਭਾਵ :** (ਓਅੰਕਾਰ ਨੇ) ਤਿੰਨਾਂ ਗੁਣਾਂ ਦਾ ਪਸਾਰਾ ਕੀਤਾ ਹੈ। ਨਰਕ ਅਤੇ ਸਵੱਰਗ ਦੀ **ਪੈਦਾਇਸ਼** (ਉਸ ਦੇ ਹੁਕਮ ਵਿਚ ਹੈ)।

**ਤ੍ਰੈ ਗੁਣ,** ਤਿੰਨਾਂ ਗੁਣਾਂ ਦਾ, ਤਿੰਨ ਗੁਣ ਇਹ ਮੰਨੇ ਜਾਂਦੇ ਹਨ — ਰਜ, ਤਮ ਅਤੇ ਸਤ। ਇਹ ਪ੍ਰਕ੍ਰਿਤੀ ਅਤੇ ਮਾਇਆ ਦੇ ਅਰਥਾਂ ਵਿਚ ਵੀ ਵਰਤੇ ਜਾਂਦੇ ਹਨ।

[ਵੇਖੋ, ੩੨੫੩]

**ਅਵਤਾਰੀ,** ਅਵਤਾਰ ਧਾਰਨ ਵਿਚ । ੩੨੫੯

**ਕਿਸਨੁ ਸਦਾ ਅਵਤਾਰੀ ਰੂਧਾ ਕਿਤੁ ਲਗਿ ਤਰੈ ਸੰਸਾਰਾ ॥**
**ਗੁਰਮੁਖਿ ਗਿਆਨਿ ਰਤੇ ਜੁਗ ਅੰਤਰਿ**
**ਚੂਕੇ ਮੋਹ ਗੁਬਾਰਾ ॥ ੩ ॥**

ਵਡ. ਮਹਲਾ ੩–੫, ਸਫ਼ਾ ੫੫੯

**ਭਾਵ :** (ਵਿਸ਼ਨੂੰ ਜਿਸ ਦਾ ਵਿਦਿਤ ਸਰੂਪ) ਕ੍ਰਿਸ਼ਨ (ਹੈ, ਉਹ) ਸਦਾ **ਅਵਤਾਰ ਧਾਰਨ ਵਿਚ** ਰੁੱਝਾ ਰਹਿੰਦਾ ਹੈ, (ਦੱਸੋ) ਸੰਸਾਰ ਕਿਸ ਦੇ (ਸਤਿਸੰਗ ਵਿਚ) ਲੱਗ ਕੇ ਤਰੇ ? (ਪਰ ਦੇਖੋ) ਗੁਰਮੁਖ (ਲੋਕ ਅਰਥਾਤ ਓਹ ਜੋ ਗੁਰੂ ਨੂੰ ਪ੍ਰਾਪਤ ਹੋਏ ਹਨ ਹਹ) ਜੁਗ ਵਿਚ (ਓਹ) ਗਜਾਨ ਵਿਚ ਰੰਗੇ ਗਏ, (ਉਹਨਾਂ ਦਾ) ਮੋਹ ਰੂਪ ਅੰਧਕਾਰ ਦੂਰ ਹੋ ਗਿਆ । (**ਸੰਥਜਾ,** ਸਫ਼ਾ ੩੪੬੩)
[ਵੇਖੋ, ੩੨੫੩]

**ਅਵਤਾਰੁ,** ਜਨਮ । ੩੨੬੦

**ਤਿਨ ਕੌ ਅਵਤਾਰੁ ਭਯਉ ਕਲਿ ਭਿੰਤਰਿ**
**ਜਸੁ ਜਗਤ੍ਰ ਪਰਿ ਛਾਇਯਉ ॥ ... ॥ ੩ ॥**

ਸਵਈ. ਮਹਲੇ ੪ ਕੇ, ਸਫ਼ਾ ੧੪੦੫

**ਭਾਵ :** (ਜਯਦੇਵ, ਤ੍ਰਿਲੋਚਨ ਆਦਿ ਭਗਤਾਂ) ਦਾ **ਜਨਮ** ਕਲਜੁਗ ਵਿਚ ਹੋਇਆ ਹੈ, ਇਨ੍ਹਾਂ ਸਾਰਿਆਂ ਦਾ ਜਸ (ਪ੍ਰਭੂ ਭਗਤ ਹੋਣ ਕਾਰਨ) ਸਾਰੇ ਜਗ ਵਿਚ ਛਾਇਆ ਹੋਇਆ ਹੈ ।
[ਵੇਖੋ, ੩੨੫੩]

**ਅਵਧ,** ਉਮਰਾ । ੩੨੬੧

**ਜਨਨੀ ਜਾਨਤ ਸੁਤੁ ਬਡਾ ਹੋਤੁ ਹੈ**
**ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ ॥**
**ਮੋਰ ਮੋਰ ਕਰਿ ਅਧਿਕ ਲਾਡੁ ਧਰਿ**
**ਪੇਖਤ ਹੀ ਜਮਰਾਉ ਹਸੈ ॥ ੧ ॥**

ਸਿਰੀ. ਕਬੀਰ–੧, ਸਫ਼ਾ ੯੧-੯੨

**ਭਾਵ :** (ਮਾਂ ਦੇ ਘਰ ਪੁੱਤ੍ਰ ਜਨਮ ਹੋ ਕੇ ਜਿਉਂ ਜਿਉਂ ਦਿਨ ਬੀਤਦੇ ਹਨ) ਮਾਂ ਸਮਝਦੀ ਹੈ ਕਿ (ਮੇਰਾ) ਪੁੱਤ ਵੱਡਾ ਹੋ ਰਿਹਾ ਹੈ, (ਪਰ) ਇੰਨਾ ਬੀ ਨਹੀਂ ਸਮਝਦੀ ਕਿ (ਇਸ ਦੀ ਤਾਂ) **ਉਮਰ** ਦਿਨੋਂ ਦਿਨ ਘਟ ਰਹੀ ਹੈ । (ਉਹ ਤਾਂ) ਮੇਰਾ ਮੇਰਾ ਕਰਦੀ (ਆਖ ਤੇ ਜਾਣ ਕੇ) ਬਹੁਤ ਲਾਡ ਕਰਦੀ ਹੈ, (ਉਸ ਦਾ ਇਹ ਮੋਹ) ਵੇਖ ਕੇ ਜਮਰਾਜ ਹੱਸਦਾ ਹੈ (ਕਿ ਇਹ ਤੇਰਾ ਕਿਥੇ ਹੈ ਜਿਸ ਦੇ ਮੋਹ ਵਿਚ ਤੂੰ ਸਾਂਈਂ ਨੂੰ ਭੁੱਲ ਰਹੀ ਹੈਂ, ਇਹ ਤਾਂ ਇਕ ਦਿਨ ਮੈਂ ਲੈ ਜਾਣਾ ਹੈ) । (**ਸੰਥਜਾ,** ਸਫ਼ਾ ੭੫੨)
[**ਸੰਸ.** ਅਵਧਿ: (**ਅਵਧਿ:**), ਸੀਮਾ, ਨੀਅਤ ਕਾਲ, ਸਮਾਂ ।]

**ਅਵਧ,** ਉਮਰਾ । ੩੨੬੨

**ਹਉ ਸੰਚਉ ਹਉ ਖਾਟਤਾ ਸਗਲੀ ਅਵਧ ਬਿਹਾਨੀ ॥ਰਹਾਉ॥**
**ਹਉ ਸੂਰਾ ਪਰਧਾਨੁ ਹਉ ਕੋ ਨਾਹੀ ਮੁਝਹਿ ਸਮਾਨੀ ॥ ੨ ॥**

ਗਉੜੀ ਮਹਲਾ ੫–੪੪, ਸਫ਼ਾ ੨੪੨

**ਭਾਵ :** (ਮਨੁੱਖ ਦੀ) ਸਾਰੀ **ਉਮਰਾ** (ਇਸੇ ਹੰਕਾਰ ਵਿਚ) ਬੀਤ ਜਾਂਦੀ ਹੈ ਕਿ ਮੈਂ (ਮਾਇਆ) ਖਟ ਰਿਹਾ ਹਾਂ, ਮੈਂ (ਮਾਇਆ) ਇਕੱਠੀ ਕਰ ਰਿਹਾ ਹਾਂ, ਮੈਂ ਸੂਰਮਾਂ ਹਾਂ, ਮੈਂ ਮੁਖੀਆ ਹਾਂ, ਮੇਰੇ ਬਰਾਬਰ ਦਾ ਹੋਰ ਕੋਈ ਨਹੀਂ ।
[ਵੇਖੋ, ੩੨੬੧]

**ਅਵਧ,** ਉਮਰਾ । ੩੨੬੩

**ਕਮਲਾ ਭ੍ਰਮ ਭੀਤਿ ਕਮਲਾ ਭ੍ਰਮ ਭੀਤਿ ਹੇ ਤੀਖਣ ਮਦ**
**ਬਿਪਰੀਤਿ ਹੇ ਅਵਧ ਅਕਾਰਥ ਜਾਤ ॥ ... ॥ ੧ ॥**

ਆਸਾ (ਛੰਤ) ਮਹਲਾ ੫–੧੪, ਸਫ਼ਾ ੪੬੧

**ਭਾਵ :** ਮਾਇਆ ਭਰਮ ਦੀ ਕੰਧ (ਹੈ, ਹਾਂ) ਮਾਇਆ ਭਰਮ ਦੀ ਕੰਧ ਹੈ, (ਇਹ ਮਾਇਆ) ਤ੍ਰਿੱਖਾ ਨਸ਼ਾ ਹੈ (ਜੋ ਮਤਿ ਨੂੰ) ਉਲਟਿਆਂ ਕਰ ਦੇਂਦਾ ਹੈ, (ਐਉਂ) **ਉਮਰਾ** ਬਿਰਥਾ ਚਲੀ ਜਾ ਰਹੀ ਹੈ ।

**ਮਤਲਬ :** ਮਾਇਆ ਦੇ ਭਰਮ ਰੂਪੀ ਉਹਲੇ (ਹੇਠ ਆ ਕੇ ਜੀਵ) ਕਮਲਾ (= ਪਾਗਲ) ਹੋਇਆ ਭਰਮ ਤੇ ਭੈ ਵਿਚ **ਹੈ,** (ਮਾਨੋ) ਤ੍ਰਿੱਖੇ ਨਸ਼ੇ ਵਿਚ ਪੁੱਠੀ (ਮਤਿ) ਵਾਲਾ ਹੋ ਗਿਆ **ਹੈ** ਤੇ **ਉਮਰਾ** ਬਿਰਥਾ ਬੀਤ ਰਹੀ ਹੈ । (**ਸੰਥਜਾ,** ਸਫ਼ਾ ੨੮੨੮)

**ਕਮਲਾ,** ਮਾਇਆ, ਪਾਗਲ ।
**ਭੀਤਿ,** ਦੀਵਾਰ, ਕੰਧ, ਉਹਲਾ ।
[ਵੇਖੋ, ੩੨੬੧]

**ਅਵਧਹਿ,** ਉਮਰਾ, ਉਮਰ ਦੀ ਹਦ,
ਜੀਵਨ ਦੀ ਅਵਧੀ । ੩੨੬੪

**ਮੁਕਤਿ ਮਾਲ ਕਨਿਕ ਲਾਲ ਹੀਰਾ**
**ਮਨ ਰੰਜਨ ਕੀ ਮਾਇਆ ॥**
**ਹਾ ਹਾ ਕਰਤ ਬਿਹਾਨੀ ਅਵਧਹਿ**
**ਤਾ ਮਹਿ ਸੰਤੋਖੁ ਨ ਪਾਇਆ ॥ ੨ ॥**

ਜੈਤ. ਮਹਲਾ ੫–੧, ਸਫ਼ਾ ੭੦੦

**ਭਾਵ :** ਮੋਤੀਆਂ ਦੀ ਮਾਲਾ, ਸੋਨਾ, ਲਾਲ, ਹੀਰੇ (ਇਹ ਸਭ ਕੁਛ) ਮਨ ਨੂੰ ਖ਼ੁਸ਼ ਕਰਨ ਵਾਲੀ ਮਾਇਆ ਹੈ (ਇਸੇ ਨੂੰ ਇਕੱਠਾ ਕਰਨ

ਵਿਚ, ਜਾਨ ਹੂਲਦਿਆਂ) ਹਾਇ ! ਹਾਇ !! ਕਰਦਿਆਂ **ਉਮਰਾ** ਬੀਤ ਗਈ। (ਜਿੰਨੀ ਵੀ ਮਾਇਆ ਪ੍ਰਾਪਤ ਹੋਈ, ਲਾਲਸਾ ਹੋਰ ਵਧਦੀ ਗਈ, ਕਿਸੇ ਨੇ) ਇਸ ਵਿਚ ਸੰਤੋਖ ਨਹੀਂ ਪਾਇਆ।
[ਵੇਖੋ, ੩੨੬੧]

**ਅਵਧੂਤਾ,** ਤਿਆਗੀ। ੩੨੬੫

**ਨਾ ਇਹੁ ਜੋਗੀ ਨਾ ਅਵਧੂਤਾ ॥**
**ਨਾ ਇਸੁ ਮਾਇ ਨ ਕਾਹੂ ਪੂਤਾ ॥ ੧ ॥**

ਗੋਂਡ ਕਬੀਰ–੫, ਸਫ਼ਾ ੮੭੧

**ਭਾਵ :** ਇਹ (ਜੀਵ ਆਤਮਾ) ਨਾ ਜੋਗੀ ਹੈ ਨਾ ਹੀ **ਤਿਆਗੀ** ਹੈ। ਇਸ (ਜੀਵ ਆਤਮਾ ਦੀ) ਨਾ ਕੋਈ ਮਾਤਾ ਹੈ ਨਾ ਹੀ ਇਹ ਕਿਸੇ ਦੀ ਪੁੱਤਰ ਹੈ।

**ਮਤਲਬ :** ਕਬੀਰ ਜੀ ਨੇ ਜੀਵ ਨੂੰ ਰਾਮ ਦੀ ਅੰਸ਼ ਕਿਹਾ ਹੈ। ਇਸ ਨਾਤੇ ਰਾਮ ਤੋਂ ਬਿਨਾਂ ਕਿਸੇ ਨਾਲ ਇਸ ਦਾ ਕੋਈ ਪੱਕਾ ਸੰਬੰਧ ਨਹੀਂ।

**ਅਵਧੂਤਾ,** ਵਿਸਥਾਰ ਲਈ ਵੇਖੋ, **ਅਉਧੂ (੧੪੧੦)**।
[ਵੇਖੋ, ੧੪੧੦]

**ਅਵਰ,** ਹੋਰ। ੩੨੬੬

**ਅਵਰ ਸਿਆਣਪ ਸਗਲੀ ਪਾਜੁ ॥**
**ਜੈ ਬਖਸੇ ਤੈ ਪੂਰਾ ਕਾਜੁ ॥ ੧ ॥ ਰਹਾਉ ॥**

ਪ੍ਰਭਾਤੀ (ਬਿਭਾਸ) ਮਹਲਾ ੧–੧, ਸਫ਼ਾ ੧੩੨੭

**ਭਾਵ :** (ਨਾਮ ਤੋਂ ਬਿਨਾਂ) ਹੋਰ ਸਿਆਣਪਾਂ ਸਭ ਵਿਖਾਵਾ ਹਨ। ਜਿਸ ਨੂੰ ਤੂੰ (ਨਾਮ) ਬਖਸ਼ੇਂ, ਉਸ ਦਾ ਕਾਰਜ ਸਿਰੇ ਚੜ੍ਹਦਾ ਹੈ।

**ਕਾਜੁ,** ਕਾਰਜ, ਜੀਵਾਤਮਾ ਦਾ ਆਪਣਾ ਕਾਰਜ ਪਰਮਾਤਮਾ ਵਿਚ ਲੀਨ ਹੋਣਾ ਹੈ। ਪਹਿਲੇ ਕਿਹਾ ਹੈ ਕਿ ਤੇਰੇ ਨਾਮ ਨਾਲ ਸੰਸਾਰ ਤੋਂ ਤਰਨਾ ਹੁੰਦਾ ਹੈ ਅਤੇ ਸਾਡਾ ਮਕਸਦ (ਪ੍ਰਯੋਜਨ) ਹੈ :

**ਨਾਇ ਤੇਰੈ ਤਰਣਾ ਨਾਇ ਪਤਿ ਪੂਜ ॥**
**ਨਾਉ ਤੇਰਾ ਗਹਣਾ ਮਤਿ ਮਕਸੂਦੁ ॥ ... ॥ ੧ ॥**

ਪ੍ਰਭਾਤੀ (ਬਿਭਾਸ) ਮਹਲਾ ੧–੧, ਸਫ਼ਾ ੧੩੨੭

[ਵੇਖੋ, ੩੨੭੯]

**ਅਵਰ,** ਹੋਰਨਾਂ ਨੂੰ। ੩੨੬੭

**ਅਵਰ ਉਪਦੇਸੈ ਆਪਿ ਨ ਕਰੈ ॥**
**ਆਵਤ ਜਾਵਤ ਜਨਮੈ ਮਰੈ ॥ ... ॥ ੭ ॥**

ਗਉੜੀ (ਸੁਖ.) ਮਹਲਾ ੫–੫, ਸਫ਼ਾ ੨੬੯

**ਭਾਵ :** (ਜੋ ਪੁਰਖ) **ਹੋਰਨਾਂ** ਨੂੰ ਉਪਦੇਸ਼ ਦਿੰਦਾ ਤੇ ਆਪ (ਉਹ ਕਰਮ) ਨਹੀਂ ਕਰਦਾ, ਆਉਂਦਾ ਜਾਂਦਾ ਤੇ ਜੰਮਦਾ ਮਰਦਾ ਰਹਿੰਦਾ ਹੈ। **(ਪੰਜ ਗ੍ਰੰਥੀ ਸਟੀਕ)**
[ਵੇਖੋ, ੩੨੭੯]

**ਅਵਰ,** ਹੋਰ। ੩੨੬੮

**ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥**
**ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥ ੩ ॥**

ਸੋਰਠਿ ਰਵਿਦਾਸ–੫, ਸਫ਼ਾ ੬੫੯

**ਭਾਵ :** (ਹੇ ਪ੍ਰਭੂ !) ਅਸਾਂ ਤੁਹਾਡੇ ਨਾਲ ਸੱਚਾ ਪਿਆਰ ਪਾ ਲਿਆ। ਤੁਹਾਡੇ ਨਾਲ (ਪ੍ਰੀਤ) ਜੋੜ ਕੇ **ਹੋਰ** (ਸੰਸਾਰ) ਵਲੋਂ (ਖਿਆਲ) ਹਟਾ ਲਿਆ ਹੈ।
[ਵੇਖੋ, ੩੨੭੯]

**ਅਵਰ,** ਹੋਰ। ੩੨੬੯

**ਜਗਤ ਉਧਾਰਣੁ ਨਾਮੁ ਸਤਿਗੁਰ ਤੁਠੈ ਪਾਇਅਉ ॥**
**ਅਬ ਨਾਹਿ ਅਵਰ ਸਰਿ ਕਾਮੁ ਬਾਰੰਤਰਿ ਪੂਰੀ ਪੜੀ ॥ ੩ ॥**

ਸਵਈ. ਮਹਲੇ ੫ ਕੇ–੧੨, ਸਫ਼ਾ ੧੪੦੮

**ਭਾਵ :** ਜਗਤ ਦਾ ਉਧਾਰ ਕਰਨ ਵਾਲਾ ਨਾਮ (ਮੈਂ, ਹੇ) ਸਤਿਗੁਰੂ ਜੀ ! (ਆਪ ਦੇ) ਕ੍ਰਿਪਾਲੂ ਹੋਣ ਨਾਲ ਪ੍ਰਾਪਤ ਕੀਤਾ ਹੈ, ਹੁਣ **ਹੋਰ** ਕਿਸੇ ਨਾਲ (ਮੈਨੂੰ ਕੋਈ) ਵਾਸਤਾ ਨਹੀਂ ਰਿਹਾ, (ਕਿਉਂਕਿ) ਅੰਦਰ ਬਾਹਰ (ਮੇਰੀ) ਪੂਰੀ ਪੈ ਗਈ ਹੈ। (ਅੰਦਰ ਪਰਮੇਸ਼ਰ ਨਾਲ ਬਣ ਆਈ ਹੈ ਅਤੇ ਬਾਹਰ ਜਗਤ ਨਾਲ ਪੂਰੀ ਪੈ ਗਈ ਹੈ)।

(**ਟ੍ਰੈਕਟ ਨੰਬਰ ੧੧੭੯**, ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ)।

**ਅਵਰ ਸਰਿ,** ਕਿਸੇ ਹੋਰ ਤਕ, ਕਿਸੇ ਹੋਰ ਨਾਲ।
[ਵੇਖੋ, ੩੨੭੯]

**ਅਵਰ,** ਹੋਰ। ੩੨੭੦

**ਹਰਿ ਹਰਿ ਹਰਿ ਨ ਜਪਹਿ ਰਸਨਾ ॥**
**ਅਵਰ ਸਭ ਤਿਆਗਿ ਬਚਨ ਰਚਨਾ ॥ ੧ ॥ ਰਹਾਉ ॥**

ਸੋਰਠਿ ਰਵਿਦਾਸ–੪, ਸਫ਼ਾ ੬੫੮

**ਭਾਵ :** ਹੇ ਰਸਨਾ ! ਤੂੰ ਹੋਰ ਸਭ ਬਚਨਾਂ (ਬੋਲਾਂ) ਵਿਚ ਲਗ ਕੇ ਹਰਿ ਹਰਿ ਪ੍ਰਭੂ ਦਾ ਜਾਪ ਕਿਉਂ ਨਹੀਂ ਕਰਦੀ ? (ਤੂੰ ਹੋਰ ਵਾਦ ਵਿਵਾਦ) ਤਿਆਗ ਦੇ।

**ਮਤਲਬ :** ਸ਼ਾਸਤ੍ਰਾਂ ਦੇ ਪ੍ਰਮਾਣ, ਵਿਚਾਰ ਅਤੇ ਤਰਕ ਕੇਵਲ ਵਾਕ ਰਚਨਾ ਹਨ । ਇਨ੍ਹਾਂ ਨਾਲ ਰੂਹਾਨੀ ਜੀਵਨ ਪ੍ਰਾਪਤ ਨਹੀਂ ਹੁੰਦਾ । ਜੀਭ ਨਾਲ ਨਾਮ ਜਪਣਾ ਲਾਭਵੰਦਾ ਹੈ ਬਜਾਏ ਇਸ ਦੇ ਕਿ ਜੀਭ ਨੂੰ ਵਾਕ ਰਚਨਾ ਲਈ (ਬੋਲਾਂ ਦੀ ਘਾੜਤ ਲਈ) ਵਰਤਿਆ ਜਾਏ ।
[ਵੇਖੋ, ੩੨੭੯]

**ਅਵਰਹ,** ਹੋਰਨਾਂ ਨੂੰ । ੩੨੭੦ (ੳ)

**ਆਪਿ ਦ੍ਰਿੜੈ ਅਵਰਹ ਨਾਮੁ ਜਪਾਵੈ ॥**
**ਨਾਨਕ ਓਹੁ ਬੈਸਨੋ ਪਰਮਗਤਿ ਪਾਵੈ ॥ ੨ ॥**

ਗਉੜੀ (ਸੁਖ.) ਮ: ੫-੯, ਸਫ਼ਾ ੨੭੪

**ਭਾਵ :** ਆਪ (ਤਾਂ) ਨਾਮ (ਅਪਣੇ ਮਨ ਵਿਚ) ਪੱਕਾ ਕਰੀ ਰਖਦਾ ਹੈ ਤੇ **ਹੋਰਨਾਂ ਨੂੰ** (ਨਾਮ) ਜਪਾਉਂਦਾ ਹੈ (ਕਹਿੰਦੇ ਹਨ ਗੁਰੂ) ਨਾਨਕ, ਉਹ ਵੈਸ਼ਨੋ ਪਰਮਗਤੀ ਨੂੰ ਪ੍ਰਾਪਤ ਹੁੰਦਾ ਹੈ ।
**(ਪੰਜ ਗ੍ਰੰਥੀ ਸਟੀਕ)**
[ਵੇਖੋ, ੩੨੭੯]

**ਅਵਰਹਿ,** ਹੋਰ ਕਿਸੇ ਨੂੰ । ੩੨੭੦ (ਅ)

**ਜਬ ਦੇਖਉ ਪ੍ਰਭੁ ਅਪੁਨਾ ਸੁਆਮੀ**
**ਤਉ ਅਵਰਹਿ ਚੀਤਿ ਨ ਪਾਵਉ ਰੇ ॥**
**ਨਾਨਕੁ ਦਾਸੁ ਪ੍ਰਭਿ ਆਪਿ ਪਹਿਰਾਇਆ**
**ਭ੍ਰਮੁ ਭਉ ਮੇਟਿ ਲਿਖਾਵਉ ਰੇ ॥ ੨ ॥**

ਆਸਾ ਮਹਲਾ ੫-੧੩੧, ਸਫ਼ਾ ੪੦੪

**ਭਾਵ :** ਜਦੋਂ (ਮੈਂ) ਆਪਣੇ ਪ੍ਰਭੂ ਸੁਆਮੀ ਨੂੰ ਦੇਖਦਾ ਹਾਂ ਤਾਂ **ਹੋਰ ਕਿਸੇ ਨੂੰ** (ਆਪਣੇ) ਚਿਤ ਵਿਚ ਥਾਂ ਨਹੀਂ ਦੇਂਦਾ । (ਮੈਂ) ਨਾਨਕ ਦਾਸ ਨੂੰ ਪ੍ਰਭੂ ਨੇ ਆਪ ਨਿਵਾਜਿਆ ਹੈ, (ਇਹ ਗੱਲ ਮੈਂ) ਭਰਮ ਅਤੇ ਭੈ ਦੂਰ ਕਰ ਕੇ ਲਿਖ ਰਿਹਾ ਹਾਂ ।
[ਵੇਖੋ, ੩੨੭੯]

**ਅਵਰਤ,** ਜਪ, ਅਭਿਆਸ । ੩੨੭੧

**ਹੇ ਜਿਹਬੇ ਹੇ ਰਸਗੇ ਮਧੁਰ ਪ੍ਰਿਆ ਤੁਯੰ ॥**
**ਸਤ ਹਤੰ ਪਰਮ ਬਾਦੰ ਅਵਰਤ ਏਥਹ ਸੁਧ ਅਛਰਣਹ ॥**
**ਗੋਬਿੰਦ ਦਾਮੋਦਰ ਮਾਧਵੇ ॥ ੬੨ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੯

**ਵੇਖੋ, ਅਛਰਣਹ (੨੦੯੬-ੳ)**

**ਨੋਟ :** ਕਈ ਬੀੜਾਂ ਵਿਚ ਪਾਠ **"ਅਵਰਤਏਥਹ"** ਵੀ ਹੈ । ਇਸ ਕ੍ਰਿਆ ਪਦ ਦੀ ਰੂਪ ਸਾਧਨਾ ਵਿਚ ਇਕ ਸ਼ਕਲ ਇਹ ਬਣਦੀ ਹੈ :—

अवर्त्तिष्यथा: (**ਅਵਰਤ੍ਤਿਸ਼ਯਥਾ:**) । ਵਿਆਕਰਣ ਵਿਚ ਇਸ ਦੇ ਅਰਥ ਹੋ ਜਾਣਗੇ 'ਜੇ ਤੂੰ ਅਭਿਆਸ ਕਰੇਂ ।' ਇਹ ਰੂਪ ਲ੍ਰਙ੍ ਲਕਾਰ ਦਾ ਮਧਜਮਪੁਰਖ ਇਕ ਵਚਨ ਹੈ (Second Person Singular number, Conditional mood) ।

ਗੁਰਬਾਣੀ ਵਿਚ ਆਇਆ 'ਅਵਰਤਏਥਹ' ਇਸੇ ਦਾ ਹੀ ਬਦਲਿਆ ਹੋਇਆ ਸਰੂਪ ਹੈ ।
[**ਸੰਸ.** √ वृत् ( √ **ਵ੍ਰਿਤ੍**), ਅਭਿਆਸ ਕਰਨਾ ।]

**ਅਵਰਦਾ,** ਅਰਬਲਾ, ਉਮਰ, ਆਯੂ । ੩੨੭੨

**ਹਉ ਹਉ ਕਰਤ ਬਿਹਾਇ ਅਵਰਦਾ**
**ਜੀਅ ਕੋ ਕਾਮੁ ਨ ਕੀਨਾ ॥**
**ਧਾਵਤ ਧਾਵਤ ਨਹ ਤ੍ਰਿਪਤਾਸਿਆ**
**ਰਾਮ ਨਾਮੁ ਨਹੀ ਚੀਨਾ ॥ ੩ ॥**

ਸੋਰਠਿ ਮਹਲਾ ੫-੨੨, ਸਫ਼ਾ ੬੧੫

**ਭਾਵ :** ਮੇਰੀ ਮੇਰੀ ਕਰਦਿਆਂ **ਉਮਰ** ਬੀਤ ਰਹੀ ਹੈ (ਪਰ ਜੋ) ਕੰਮ ਜੀਵ ਲਈ ਲਾਭਵੰਦ ਸੀ, ਉਹ ਨਹੀਂ ਕੀਤਾ । (ਮਾਇਆ ਲਈ) ਦੌੜ ਭੱਜ ਕਰਦਿਆਂ (ਇਹ ਅਜੇ ਤੀਕ) ਰੱਜਿਆ ਨਹੀਂ ਅਤੇ ਰਾਮ ਨਾਮ ਨਹੀਂ ਸਮਝਿਆ ।
[**ਸੰਸ.** अवस्था (**ਅਵਸ੍ਥਾ**), ਹਾਲਤ, ਦਸ਼ਾ, ਸਥਿਤੀ, ਆਯੂ, ਉਮਰ ।]

**ਅਵਰਦਾ,** ਉਮਰਾ । ੩੨੭੩

**ਪ੍ਰਭ ਕਿਰਪਾ ਤੇ ਹਰਿ ਹਰਿ ਧਿਆਵਉ ॥**
**ਪ੍ਰਭੂ ਦਇਆ ਤੇ ਮੰਗਲੁ ਗਾਵਉ ॥**
**ਊਠਤ ਬੈਠਤ ਸੋਵਤ ਜਾਗਤ ਹਰਿ**
**ਧਿਆਈਐ ਸਗਲ ਅਵਰਦਾ ਜੀਉ ॥ ੧ ॥**

ਮਾਝ ਮਹਲਾ ੫-੨੪, ਸਫ਼ਾ ੧੦੧

**ਭਾਵ :** ਪ੍ਰਭੂ ਦੀ ਦਇਆ ਨਾਲ ਹਰੀ ਹਰਿ ਨੂੰ (ਮੈਂ) ਧਿਆਉਂਦਾ ਹਾਂ, ਪ੍ਰਭੂ ਦੀ ਦਇਆ ਨਾਲ ਹਰੀ ਜਸ ਦਾ ਗੀਤ ਗਾਉਂਦਾ ਹਾਂ; (ਚਾਹੀਦਾ ਹੈ ਕਿ) ਉਠਦਿਆਂ, ਬਹਿੰਦਿਆਂ, ਸੌਂਦਿਆਂ, ਜਾਗਦਿਆਂ ਸਾਰੀ **ਉਮਰਾ** ਵਿਚ ਹਰੀ ਨੂੰ ਧਿਆਉਂਦੇ ਰਹੀਏ । **(ਸੰਥਜਾ, ਸਫ਼ਾ ੮੦੮)**
[ਵੇਖੋ, ੩੨੭੨]

**ਅਵਰਨ,** ਹੋਰਾਂ ਨੂੰ, ਦੂਜਿਆਂ ਨੂੰ, ਹੋਰਨਾਂ ਨੂੰ । ੩੨੭੪

**ਅਵਰਨ ਹਸਤ ਆਪ ਹਹਿ ਕਾਂਨੇ ॥**
**ਤਿਨ ਕਉ ਦੇਖਿ ਕਬੀਰ ਲਜਾਨੇ ॥ ੬ ॥**

ਗਉੜੀ (ਚੇਤੀ) ਕਬੀਰ–੪੪, ਸਫ਼ਾ ੩੩੨

**ਭਾਵ :** (ਪ੍ਰਭੂ ਭਗਤੀ ਨਾ ਕਰਨ ਵਾਲੇ ਮਨੁੱਖ) ਆਪ ਤਾਂ ਕਾਣੇਂ (ਐਬਾਂ ਵਾਲੇ) ਹਨ, ਪਰ **ਦੂਜਿਆਂ** ਉਤੇ ਹੱਸਦੇ ਹਨ । ਕਬੀਰ ! ਇਨ੍ਹਾਂ (ਦੇ ਬੁਰੇ ਕਰਮਾਂ) ਨੂੰ ਵੇਖ ਕੇ ਸ਼ਰਮ ਆਉਂਦੀ ਹੈ ।
[ਵੇਖੋ, ੩੨੭੯]

**ਅਵਰਨੁ,** ਜੋ ਅਮਰ ਨਹੀਂ, ਮਰਨ ਵਾਲਾ । ੩੨੭੫

**ਕਿ ਇਹੁ ਮਨੁ ਅਵਰਨੁ ਸਦਾ ਅਵਿਨਾਸੀ ॥ ੧ ॥**

ਮਲਾਰ ਮਹਲਾ ੩–੧੦, ਸਫ਼ਾ ੧੨੬੧

**ਭਾਵ :** ਇਹ ਅੰਤਹਕਰਣ **ਮਰਨ ਵਾਲਾ** ਹੈ, ਜਾਂ ਨਿੱਤ ਅਵਿਨਾਸ਼ੀ ਹੈ ?
(ਕਾਨ੍ਹ ਸਿੰਘ, **ਗੁਰੁਸ਼ਬਦ ਰਤਨਾਕਰ, ਮਹਾਨਕੋਸ਼**)

**ਨੋਟ :** "ਅਵਰਨੁ" ਪਦ ਦੇ ਹੋਰ ਅਰਥ ਇਹ ਵੀ ਕੀਤੇ ਗਏ ਹਨ :—

(੧) ਵਰਨ ਆਸ਼ਰਮ ਰਹਿਤ, ਬੇਜ਼ਾਤ ਹੈ ।
**(ਸ਼ਬਦਾਰਥ)**

(੨) ਛਾਦਨ (ਛੁਪੌਣ) ਰਹਿਤ ਹੈ ।
(ਸੋਢੀ ਤੇਜਾ ਸਿੰਘ, **ਸ੍ਰੀ ਗੁਰੂ ਬਾਣੀ ਪਰਕਾਸ਼**)

[**ਸੰਸ,** अ (ਅ, ਨਿਖੇਧ ਅਰਥਕ) + अमर (**ਅਮਰ,** ਮਰਣ ਰਹਿਤ) ; ਅਵਰਨੁ, ਮਰਨ ਵਾਲਾ, ਜੋ ਅਮਰ ਨਹੀਂ ।]

**ਅਵਰਾ,** ਹੋਰਨਾਂ ਦਾ (ਵਾਹਿਗੁਰੂ ਦੇ ਰਾਹ ਤੋਂ ਹੋਰਵੇਂ ਵਰਨ ਵਾਲਿਆਂ ਦਾ) । ੩੨੭੬

**ਭੁਗਤਿ ਗਿਆਨੁ ਦਇਆ ਭੰਡਾਰਣਿ**
**ਘਟਿ ਘਟਿ ਵਾਜਹਿ ਨਾਦ ॥**
**ਆਪਿ ਨਾਥੁ ਨਾਥੀ ਸਭ ਜਾ ਕੀ**
**ਰਿਧਿ ਸਿਧਿ ਅਵਰਾ ਸਾਦ ॥ ... ॥ ੨੯ ॥**

ਜਪੁਜੀ, ਸਫ਼ਾ ੬

**ਭਾਵ :** ਸ਼ਿਵ ਉਪਾਸ਼ਕ ਯੋਗੀਆਂ ਦੀ ਧਾਰਨਾ ਦੇ ਟਾਕਰੇ ਉਪਰ ਗੁਰਮਤ ਮਾਰਗ ਦੀ ਸਿੱਖਿਆ ਦੱਸੀਂ ਹੈ :—

| **ਯੋਗ ਮਾਰਗ** | **ਗੁਰਮਤ ਮਾਰਗ** |
|---|---|
| ਜੋਗੀ ਆਪਣੇ ਭੰਡਾਰਿਆਂ ਦੇ ਭੋਜਨ (ਭੁਗਤ) ਦੇ ਆਪ ਨੂੰ ਅਧਿਕਾਰੀ ਜਾਣਦੇ ਹਨ, ਅੰਨਪੂਰਣਾ ਦੇਵੀ ਨੂੰ ਭੰਡਾਰਣ ਮੰਨ ਕੇ ਅਮੁਕ ਭੰਡਾਰੇ ਮੰਨਦੇ ਹਨ । | ਗਿਆਨ ਰੂਪੀ ਭੋਜਨ ਹੈ ਜੋ ਦਇਆ-ਦ੍ਰਿਸ਼ਟ ਰੂਪੀ ਭੰਡਾਰਣ ਵੰਡਦੀ ਹੈ । |
| ਭੋਜਨ ਖਾਣ ਸਮੇਂ ਜੋਗੀ ਨਾਦੀ ਵਜਾਉਂਦੇ ਹਨ । | ਹਰ ਹਿਰਦੇ ਵਿਚ (ਜੋ ਅਨਹਦ ਸ਼ਬਦ) ਵਜ ਰਿਹਾ ਹੈ, ਉਹ ਨਾਦ ਹੈ । |
| ਜੋਗੀਆਂ ਦੇ ਨੌਂ ਨਾਥ ਹਨ । | ਆਪ (ਅਕਾਲ ਪੁਰਖ ਸਾਡਾ) ਨਾਥ ਹੈ, ਜਿਸ ਦੀ ਕੀਲੀ ਹੋਈ (ਪ੍ਰਬੰਧ ਵਿਚ ਬੱਧੀ ਹੋਈ) ਸਾਰੀ ਸ੍ਰਿਸ਼ਟੀ ਹੈ । |
| ਰਿੱਧੀਆਂ ਸਿੱਧੀਆਂ ਦੀ ਪ੍ਰਾਪਤੀ ਲਈ ਜੋਗੀ ਪ੍ਰਯਤਨ ਕਰਦੇ ਹਨ । ਪ੍ਰਾਪਤ ਹੋਣ ਉਪਰ ਉਨ੍ਹਾਂ ਕਰਾਮਾਤੀ ਸ਼ਕਤੀਆਂ ਨੂੰ ਆਪਣੀ ਪੂਜਾ ਪ੍ਰਤਿਸ਼ਠਾ ਵਿਚ ਵਰਤਦੇ ਹਨ । | ਰਿੱਧੀਆਂ ਸਿੱਧੀਆਂ (ਵਿਚ ਰੁਝਣਾ) **ਹੋਰਨਾਂ ਦਾ** (ਵਾਹਿਗੁਰੂ ਦੇ ਰਾਹ ਤੋਂ ਹੋਰਵੇਂ ਰਾਹ ਤੇ ਟੁਰਨ ਵਾਲਿਆਂ ਦਾ) ਸੁਾਦ ਹੈ । |

**ਅਨਹਦ ਸ਼ਬਦ,** ਵਿਸਥਾਰ ਲਈ ਵੇਖੋ, **ਭੂਮਿਕਾ** ।
[ਵੇਖੋ, ੩੨੭੯]

**ਅਵਰਾ,** ਹੋਰਨਾਂ ਨੂੰ । ੩੨੭੭

**ਜਿਸੁ ਕਾਰਣਿ ਹਉ ਸੀਗਾਰੁ ਸੀਗਾਰੀ**
**ਸੋ ਪਿਰੁ ਰਤਾ ਮੇਰਾ ਅਵਰਾ ॥**
**ਨਾਨਕ ਧਨੁ ਧੰਨੁ ਧੰਨੁ ਸੋਹਾਗਣਿ**
**ਜਿਨਿ ਪਿਰੁ ਰਾਵਿਅੜਾ ਸਚੁ ਸਵਰਾ ॥ ੨ ॥**

ਵਡ. ਮਹਲਾ ੪-੩, ਸਫ਼ਾ ੫੬੧

**ਭਾਵ :** ਜਿਸ ਕੰਤ (ਨੂੰ ਰਿਝਾਉਣ) ਲਈ ਮੈਂ ਇਤਨੇ ਸ਼ਿੰਗਾਰ ਕੀਤੇ ਹਨ, ਉਹ **ਹੋਰਨਾਂ ਨੂੰ** ਪਿਆਰਨ ਵਿਚ ਲੱਗਾ ਹੈ । ਉਹ ਸੁਹਾਗਣਾਂ ਧੰਨਤਾ ਯੋਗ ਹਨ ਜਿਨ੍ਹਾਂ ਨੇ ਸੱਚੇ ਅਤੇ ਸ੍ਰੇਸ਼ਟ (ਪਰਮੇਸ਼ਰ) ਪਤੀ ਦਾ ਪਿਆਰ ਮਾਣਿਆ ਹੈ ।
[ਵੇਖੋ, ੩੨੭੯]

**ਅਵਰਾਹਾ,** ਹੋਰਨਾਂ ਨਾਲ । ੩੨੭੮

**ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ ॥**
**ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ ॥ ... ॥੧॥**

ਵਡ. ਮਹਲਾ ੧-੩, ਸਫ਼ਾ ੫੫੭-੫੮

**ਭਾਵ :** ਹੇ ਮੁੰਧੇ ! ਚੂੜਾ ਭੰਨ ਦੇਹ ਪਲੰਘ ਨਾਲ (ਮਾਰ ਮਾਰ ਕੇ ਆਪਣੀਆਂ) ਬਾਹਾਂ (ਚੂੜੇ) ਸਣੇ (ਪਲੰਘ ਦੀਆਂ) ਹੀਆਂ ਨਾਲ । ਏਤਨੇ ਵੇਸ (ਸ਼ਿੰਗਾਰ) ਕਰਨ ਵਾਲੀ (ਮੂਰਖ) ਇਸਤ੍ਰੀਏ ! ਸ਼ਹੁ ਤਾਂ (ਤੇਰਾ) **ਹੋਰਨਾਂ ਨਾਲ** ਪਿਆਰ ਕਰ ਰਿਹਾ ਹੈ (ਤੇਰੇ ਨਾਲ ਪ੍ਰੇਮ ਨਹੀਂ ਪਿਆ ਕਰਦਾ, ਤੇਰਾ ਸ਼ਿੰਗਾਰ ਕੀ ਕਹਿੰਦਾ ਹੈ ?) ।

(**ਸੰਥਜਾ,** ਸਫ਼ਾ ੩੪੫੨)

[ਵੇਖੋ, ੩੨੭੯]

**ਅਵਰਿ,** ਹੋਰ, ਦੂਜੇ । ੩੨੭੯

**ਜਪਹੁ ਤ ਏਕੋ ਨਾਮਾ ॥**
**ਅਵਰਿ ਨਿਰਾਫਲ ਕਾਮਾ ॥ ੧ ॥ ਰਹਾਉ ॥**

ਸੂਹੀ ਮਹਲਾ ੧-੧, ਸਫ਼ਾ ੭੨੮

**ਭਾਵ :** (ਜੇ ਪ੍ਰਭੂ ਮਿਲਾਪ ਦੀ ਚਾਹਨਾ ਹੈ) ਤਾਂ ਇਕੋ ਨਾਮ ਜਪੋ, **ਹੋਰ** (ਸਾਰੇ) ਕਰਮ ਨਿਸ਼ਫਲ ਹਨ ।

[**ਸੰਸ.** अपर (**ਅਪਰ**) ; **ਪ੍ਰਾ.** अवर (**ਅਵਰ**), ਦੂਜਾ, ਹੋਰ ।]

**ਅਵਰਿ,** ਦੂਜੇ । ੩੨੮੦

**ਅਵਰਿ ਪੰਚ ਹਮ ਏਕ ਜਨਾ**
**ਕਿਉ ਰਾਖਉ ਘਰ ਬਾਰੁ ਮਨਾ ॥**
**ਮਾਰਹਿ ਲੂਟਹਿ ਨੀਤ ਨੀਤ**
**ਕਿਸੁ ਆਗੈ ਕਰੀ ਪੁਕਾਰ ਜਨਾ ॥ ੧ ॥**

ਗਉੜੀ (ਚੇਤੀ) ਮਹਲਾ ੧-੧੪, ਸਫ਼ਾ ੧੫੫

**ਭਾਵ :** ਮਾਲਕਾਣੀ ਦੇ ਰੂਪਕ ਵਿਚ, ਜੀਵ ਰੂਪੀ ਇਸਤ੍ਰੀ ਦੀ ਪੁਕਾਰ ਹੈ :—

ਹੇ ਮਨ ! **ਦੂਜੇ** (ਪਾਸੇ ਵੈਰੀ) ਪੰਜੇ ਜਣੇ ਹਨ, ਮੈਂ ਇਕ ਇਕੱਲੀ ਹਾਂ ਕਿਸ ਤਰ੍ਹਾਂ (ਅਪਣਾ) ਘਰ ਬਾਰ ਸੁਰੱਖਜਤ ਕਰਾਂ ? ਨਿਤ ਮਾਰਦੇ ਹਨ, ਸਦਾ ਲੁਟਦੇ ਹਨ, ਹੇ ਲੋਕੋ ! ਮੈਂ ਕਿਸ ਅਗੇ ਪੁਕਾਰ ਕਰਾਂ ?

**ਪੰਚ ਜਨਾ,** ਪੰਜੇ ਜਣੇ, ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ । **ਮਾਰਹਿ ਲੂਟਹਿ,** ਪਵਿੱਤ੍ਰਤਾ ਨੂੰ ਮਾਰਦੇ ਹਨ, ਸ਼ੁਭ ਗੁਣਾਂ ਰੂਪੀ ਧਨ ਲੁਟਦੇ ਹਨ । **ਜਨਾ,** ਹੇ ਲੋਕੋ !

[ਵੇਖੋ, ੩੨੭੯]

**ਅਵਰਿ,** ਹੋਰ । ੩੨੮੧

**ਜੀਅ ਕੀ ਏਕੈ ਹੀ ਪਹਿ ਮਾਨੀ ॥**
**ਅਵਰਿ ਜਤਨ ਕਰਿ ਰਹੇ ਬਹੁਤੇਰੇ**
**ਤਿਨ ਤਿਲੁ ਨਹੀ ਕੀਮਤਿ ਜਾਨੀ ॥ ਰਹਾਉ ॥**

ਧਨਾਸ. ਮਹਲਾ ੫-੫, ਸਫ਼ਾ ੬੭੧

**ਭਾਵ :** ਦਿਲ ਦੀ ਇਕੋ (ਵਾਹਿਗੁਰੂ) ਤੋਂ ਹੀ ਤਸੱਲੀ ਹੋਈ । **ਹੋਰ** ਬਹੁਤੇ ਜਤਨ ਕਰਦੇ ਰਹੇ (ਪਰ ਮਨ ਨੇ) ਉਨ੍ਹਾਂ ਦੀ ਜ਼ਰਾ ਵੀ ਕੀਮਤ ਨਹੀਂ ਜਾਣੀ ।

[ਵੇਖੋ, ੩੨੭੯]

**ਅਵਰਿ,** ਹੋਰ ਹੋਰ, ਹੋਰਵੇਂ । ੩੨੮੨

**ਸਲੋਕ ਮ: ੩ ॥**
**ਊਂਨਵਿ ਊਂਨਵਿ ਆਇਆ ਅਵਰਿ ਕਰੇਂਦਾ ਵੰਨ ॥**
**ਕਿਆ ਜਾਣਾ ਤਿਸੁ ਸਾਹ ਸਿਉ ਕੇਵ ਰਹਸੀ ਰੰਗੁ ॥...॥ ੧ ॥**

ਮਲਾਰ (ਵਾਰ) ਮਹਲਾ ੧-੫, ਸਫ਼ਾ ੧੨੮੦

**ਵੇਖੋ, ਊਂਨਵਿ (੬੭੮)**

[ਵੇਖੋ, ੩੨੭੯]

**ਅਵਰੀ,** ਹੋਰਨਾਂ ਨੂੰ । ੩੨੮੩

**ਸਾਚੁ ਪਿਆਰਾ ਆਪਿ ਕਰੇਇ ॥**
**ਅਵਰੀ ਕਉ ਸਾਚੁ ਨ ਦੇਇ ॥**
**ਜੇ ਕਿਸੈ ਦੇਇ ਵਖਾਣੈ ਨਾਨਕੁ ਆਗੈ ਪੂਛ ਨ ਲੇਇ ॥ ੪ ॥**

ਆਸਾ ਮਹਲਾ ੧-੩, ਸਫ਼ਾ ੩੪੯

**ਭਾਵ :** ਸਚ ਬੀ ਪਿਆਰਾ ਆਪ ਹੀ ਲੁਆਉਂਦਾ ਹੈ । **ਹੋਰਨਾਂ ਨੂੰ** (ਜੋ ਹਰੀ ਭਗਤੀ ਤੋਂ ਬਾਹਰ ਹਨ) ਸਚ ਨਹੀਂ ਦੇਂਦਾ । ਨਾਨਕ ਵਖਾਣਦਾ ਹੈ ਕਿ ਜੇ ਕਿਸੇ ਨੂੰ (ਸੱਚ ਦਾ ਪਜਾਰ ਆਪ ਦੇ) ਦੇਂਦਾ ਹੈ ਤਾਂ ਅਗੇ (ਗਿਆਂ ਉਸ ਤੋਂ ਫਿਰ ਖਸਮ ਕੋਈ ਲੇਖਾ) ਨਹੀਂ ਲੈਂਦਾ, ਨਾ ਕੋਈ ਪੁੱਛਣਾ ਕਰਦਾ ਹੈ । (**ਸੰਥਜਾ,** ਸਫ਼ਾ ੨੨੦੦-੦੧)

[ਵੇਖੋ, ੩੨੭੯]

**ਅਵਰੀ,** ਹੋਰਨਾਂ ਨਾਲ । ੩੨੮੪

**ਸਲੋਕ ਮ: ੨ ॥**
**ਸਾਵਣੁ ਆਇਆ ਹੇ ਸਖੀ ਕੰਤੈ ਚਿਤਿ ਕਰੇਹੁ ॥**
**ਨਾਨਕ ਝੂਰਿ ਮਰਹਿ ਦੋਹਾਗਣੀ**
**ਜਿਨ੍ ਅਵਰੀ ਲਾਗਾ ਨੇਹੁ ॥ ੧ ॥**

ਮਲਾਰ (ਵਾਰ) ਮਹਲਾ ੧-੪, ਸਫ਼ਾ ੧੨੮੦

**ਭਾਵ :** ਹੇ ਸਖੀ ! (ਮਨੁੱਖਾ ਜਨਮ ਰੂਪੀ) ਸਾਵਣ ਆਇਆ ਹੈ, ਕੰਤ (ਪ੍ਰਭੂ) ਨੂੰ ਚੇਤੇ ਕਰ ਲਵੋ । ਜਿਨ੍ਹਾਂ ਦਾ ਪ੍ਰੇਮ **ਹੋਰਨਾਂ ਨਾਲ** (ਦ੍ਵੈਤ ਭਾਵ ਵਿਚ) ਲਗਾ ਹੋਇਆ ਹੈ ਉਹ ਦੁਹਾਗਣਾਂ ਝੂਰ ਕੇ ਦੁਖੀ ਹੁੰਦੀਆਂ ਹਨ ।
[ਵੇਖੋ, ੩੨੭੯]

**ਅਵਰੀ,** ਹੋਰ ਕਿਸੇ ਵਿਚ । ੩੨੯੫

**ਲਾਲ ਬਹੁ ਗੁਣਿ ਕਾਮਣਿ ਮੋਹੀ ॥**
**ਤੇਰੇ ਗੁਣ ਹੋਹਿ ਨ ਅਵਰੀ ॥ ੧ ॥ ਰਹਾਉ ॥**

ਆਸਾ ਮਹਲਾ ੧–੩੫, ਸਫ਼ਾ ੩੫੯

**ਭਾਵ :** ਪਿਆਰੇ ! (ਤੇਰੇ) ਬਹੁਤ ਗੁਣਾਂ ਕਰਕੇ ਇਸਤ੍ਰੀ ਮੋਹਿਤ ਹੋ ਗਈ । ਤੇਰੇ ਗੁਣ **ਹੋਰ ਕਿਸੇ ਵਿਚ** ਨਹੀਂ ਹਨ ।
[ਵੇਖੋ, ੩੨੭੯]

**ਅਵਰੀਤਾਂ,** ਸਦਾ ਇਕ ਰਸ ਰਹਿਣ ਵਾਲੇ । ੩੨੯੬

**ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾਂ ॥ ... ॥ ੨ ॥**

ਸੂਹੀ (ਛੰਤ) ਮਹਲਾ ੧–੪, ਸਫ਼ਾ ੭੬੫

**ਭਾਵ :** ਮੈਂ ਸਦਕੇ ਜਾਵਾਂ (ਐਸੇ) ਸੱਜਣਾਂ ਮਿੱਤਰਾਂ ਤੋਂ ਜੋ **ਸਦਾ ਇਕ ਰਸ ਰਹਿਣ ਵਾਲੇ** ਹਨ ।

**ਨੋਟ :** ਸੰਪ੍ਰਦਾਈ ਅਰਥ ਇਸ ਤੁਕ ਦੇ ਇਸ ਪ੍ਰਕਾਰ ਹਨ :—
ਐਸੇ ਸੰਤੋਂ ਕੇ ਮੈਂ ਬਲਿਹਾਰ ਹੂੰ ਜਿਨ ਸੰਤੋਂ ਕੀਆਂ ਸੰਸਾਰ ਤੇ ਭਿੰਨ ਅਵਰ ਹੀ ਰੀਤਾਂ ਹੈਂ ।

**(ਟੀਕਾ ਫਰੀਦਕੋਟ)**

[ਵੇਖੋ, ੩੨੯੬-ੳ]

**ਅਵਰੀਤਾ,** ਸਦਾ ਇਕ ਰਸ । ੩੨੯੬ (ੳ)

**ਸਗਲ ਗੁਣ ਅਵਗਣੁ ਨ ਕੋਈ ਹੋਹਿ ਨੀਤਾ ਨੀਤਾ ॥**
**ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ ॥ ੨ ॥**

ਸੂਹੀ (ਛੰਤ) ਮਹਲਾ ੧–੪, ਸਫ਼ਾ ੭੬੫

**ਵੇਖੋ, ਅਵਗਣੁ (੩੨੨੯-ੲ)**

[**ਸੰਸ.** ਅਵਿਰਤ (**ਅਵਿਰਤ**), ਨਿਰੰਤਰ ।]

**ਅਵਰੁ,** ਹੋਰ । ੩੨੯੭

**ਮਨਮੁਖਿ ਸੋਝੀ ਨਾ ਪਵੈ ਵੀਛੁੜਿ ਚੋਟਾ ਖਾਇ ॥**
**ਨਾਨਕ ਦਰੁ ਘਰੁ ਏਕੁ ਹੈ ਅਵਰੁ ਨ ਦੂਜੀ ਜਾਇ ॥ ੧੦ ॥**

ਸਿਰੀ. (ਅਸਟ.) ਮਹਲਾ ੧–੧੧, ਸਫ਼ਾ ੬੦

**ਭਾਵ :** ਮਨਮੁੱਖ ਨੂੰ ਸੋਝੀ ਨਹੀਂ ਪੈਂਦੀ (ਕਿ) ਦਰ ਘਰ ਇਕੋ ਹੈ, **ਹੋ** (ਥਿਰ) ਟਿਕਾਣਾ ਕੋਈ ਨਹੀਂ, (ਇਸ ਵਾਸਤੇ) ਵਿਛੜ ਕੇ (ਜਮ ਦੀਆਂ) ਚੋਟਾਂ ਖਾਂਦਾ ਹੈ ।

**ਦਰੁ ਘਰੁ,** ਨਿਜ ਸਰੂਪ, ਪਰਮਾਤਮ ਸਰੂਪ, ਵਾਹਿਗੁਰੂ ।
[ਵੇਖੋ, ੩੨੭੯]

**ਅਵਰੁ,** ਹੋਰ । ੩੨੯੮

**ਮਾਈ ਮੋਹਿ ਅਵਰੁ ਨ ਜਾਨਿਓ ਆਨਾਨਾਂ ॥**
**ਸਿਵ ਸਨਕਾਦਿ ਜਾਸੁ ਗੁਨ ਗਾਵਹਿ**
**ਤਾਸੁ ਬਸਹਿ ਮੋਰੇ ਪ੍ਰਾਨਾਨਾਂ ॥ ਰਹਾਉ ॥**

ਗਉੜੀ ਕਬੀਰ–੭੪, ਸਫ਼ਾ ੩੩੯

**ਭਾਵ :** ਹੇ ਮਾਈ ! ਮੈਂ ਕਿਸੇ ਹੋਰ ਦੂਜੇ ਨੂੰ (ਇਕ ਤੋਂ ਬਿਨਾਂ ਪਰਮੇਸ਼ਰ ਕਰ ਕੇ) ਨਹੀਂ ਜਾਣਿਆ । ਸ਼ਿਵ, ਸਨਕ ਆਦਿ, ਜਿਸ (ਪ੍ਰਭੂ) ਦੇ ਗੁਣ ਗਾਉਂਦੇ ਹਨ, ਉਸੇ ਵਿਚ ਮੇਰੇ ਪ੍ਰਾਨ ਵਸਦੇ ਹਨ ।

**ਆਨਾਨਾਂ,** ਆਨ = ਦੂਜਾ ।
[ਵੇਖੋ, ੩੨੭੯]

**ਅਵਰੁ,** ਹੋਰ, ਹੋਰ ਹੀ । ੩੨੯੯

**ਕਹੈ ਪ੍ਰਭੁ ਅਵਰੁ ਅਵਰੁ ਕਿਛੁ ਕੀਜੈ**
**ਸਭੁ ਬਾਦਿ ਸੀਗਾਰੁ ਫੋਕਟ ਫੋਕਟਈਆ ॥**
**ਕੀਓ ਸੀਗਾਰੁ ਮਿਲਣ ਕੈ ਤਾਈ**
**ਪ੍ਰਭੁ ਲੀਓ ਸੁਹਾਗਨਿ ਥੂਕ ਮੁਖਿ ਪਈਆ ॥ ੭ ॥**

ਬਿਲਾ. (ਅਸਟ) ਮਹਲਾ ੪–੫, ਸਫ਼ਾ ੮੩੬

**ਭਾਵ :** (ਜੇ) ਪ੍ਰਭੂ (ਪਤੀ) ਹੋਰ ਕਹਿੰਦਾ ਰਹੇ ਅਤੇ (ਜੀਵ ਇਸਤ੍ਰੀ) ਕੁਝ ਹੋਰ ਹੀ ਕਰਦੀ ਰਹੇ (ਹੁਕਮ ਨਾ ਮੰਨੇ) ਤਾਂ (ਅਜਿਹੀ ਇਸਤ੍ਰੀ ਦਾ) ਸਭ (ਕੀਤਾ) ਸ਼ਿੰਗਾਰ ਅਜਾਈਂ ਜਾਂਦਾ ਹੈ, ਉਹ ਵਿਅਰਥ ਅਤੇ ਫੋਕਾ ਹੁੰਦਾ ਹੈ । (ਪ੍ਰਭੂ ਪਤੀ) ਉਸ ਸੁਹਾਗਨ ਨੂੰ ਅਪਨਾ ਲੈਂਦਾ ਹੈ ਜਿਸ ਨੇ ਉਸ ਪ੍ਰਭੂ ਦੇ ਮਿਲਣ ਲਈ (ਸ਼ੁਭ ਗੁਣਾਂ ਦਾ) ਸ਼ਿੰਗਾਰ ਕੀਤਾ ਹੋਇਆ ਹੁੰਦਾ ਹੈ । (ਜਿਸ ਨੇ ਆਗਿਆ ਨਹੀਂ ਮੰਨੀ ਹੁੰਦੀ, ਉਸ ਦੇ) ਮੂੰਹ ਉਪਰ ਥੁਕ ਪੈਂਦੀ ਹੈ । (ਮੇਲ ਤੋਂ ਦੁਰਕਾਰੀ ਹੋਈ ਨਿਰਾਦਰੀ ਝਲਦੀ ਹੈ) ।

**ਬਾਦਿ,** ਅਜਾਈਂ ।
[ਵੇਖੋ ੩੨੭੯]

**ਅਵਰੇਂ**, ਹੋਰ । ੩੨੮੯ (ੳ)

**ਮਿਥਿਆ ਜਿਹਬਾ ਅਵਰੇਂ ਕਾਮ ॥**
**ਨਿਰਬਾਣ ਪਦੁ ਇਕੁ ਹਰਿ ਕੋ ਨਾਮੁ ॥ ੨ ॥**

ਭੈਰਉ ਨਾਮਦੇਉ–੧, ਸਫ਼ਾ ੧੧੬੩

**ਭਾਵ :** ਹੇ ਜੀਭ ! (ਵਾਹਿਗੁਰੂ ਦੇ ਸਿਮਰਨ ਤੋਂ ਇਲਾਵਾ) **ਹੋਰ** (ਸਭ) ਕੰਮ ਮਿਥਿਆ ਹਨ । ਕੇਵਲ ਇਕ ਹਰਿ ਦਾ ਨਾਮ ਹੀ ਨਿਰਬਾਣ ਪਦ ਨੂੰ (ਪ੍ਰਾਪਤ ਕਰਾਣ ਵਾਲਾ ਹੈ) ।

[ਵੇਖੋ, ੩੨੭੯]

**ਅਵਰੇ**, ਹੋਰ ਹੀ, ਦੂਸਰੇ । ੩੨੯੦

**ਸਲੋਕੁ ਮ: ੩ ॥**
**ਨਾਨਕ ਨਾਮੁ ਨ ਚੇਤਨੀ ਅਗਿਆਨੀ**
**ਅੰਧੁਲੇ ਅਵਰੇ ਕਰਮ ਕਮਾਹਿ ॥**
**ਜਮ ਦਰਿ ਬਧੇ ਮਾਰੀਅਹਿ**
**ਫਿਰਿ ਵਿਸਟਾ ਮਾਹਿ ਪਚਾਹਿ ॥ ੧ ॥**

ਸੋਰਠਿ (ਵਾਰ) ਮਹਲਾ ੪–੧੫, ਸਫ਼ਾ ੬੪੮

**ਵੇਖੋ, ਅੰਧੁਲੇ (੧੨੧੭)**

[ਵੇਖੋ, ੩੨੭੯]

**ਅਵਰੈ**, ਹੋਰ ਦੀ ਹੋਰ । ੩੨੯੦ (ੳ)

**ਮੇਰੇ ਮਨ ਮਨ ਹੀ ਉਲਟਿ ਸਮਾਨਾ ॥**
**ਗੁਰ ਪਰਸਾਦਿ ਅਕਲਿ ਭਈ ਅਵਰੈ**
**ਨਾਤਰੁ ਥਾ ਬੇਗਾਨਾ ॥ ੧ ॥ ਰਹਾਉ ॥**

ਗਉੜੀ (ਬੈਰਾਗ.) ਕਬੀਰ–੪੭, ਸਫ਼ਾ ੩੩੩

**ਵੇਖੋ, ਅਕਲਿ (੧੭੦੪)**

[ਵੇਖੋ, ੩੨੭੯]

**ਅਵਰੋ**, ਹੋਰ ਹੀ ਹੋਰ । ੩੨੯੦ (ਅ)

**ਮੰਮੈ ਮੋਹੁ ਮਰਣੁ ਮਧੁਸੂਦਨੁ**
**ਮਰਣੁ ਭਇਆ ਤਬ ਚੇਤਵਿਆ ॥**
**ਕਾਇਆ ਭੀਤਰਿ ਅਵਰੋ ਪੜਿਆ**
**ਮੰਮਾ ਅਖਰੁ ਵੀਸਰਿਆ ॥ ੨੮ ॥**

ਆਸਾ (ਪਟੀ) ਮਹਲਾ ੧, ਸਫ਼ਾ ੪੩੪

ਭਾਵ : ਮੰਮਾ ਅੱਖਰ (ਤਿੰਨ ਚੀਜ਼ਾਂ ਯਾਦ ਕਰਾਊ ਹੈ :) ੧. ਮੋਹ, ੨. ਮਰਣ, ਤੇ ੩. ਮਧੁਸੂਦਨ । (ਕੇਵਲ) ਮਰਣ ਲੱਗਿਆਂ (ਪਛਤਾਉਂਦਾ ਹੈ ਕਿ ਮੋਹ ਵਿਚ ਹੀ ਮੈਂ ਫਸਿਆ ਰਿਹਾ) ਤਦ (ਮਧੁਸੂਦਨ ਨੂੰ) ਯਾਦ ਕਰਦਾ ਹੈ । (ਜਦ ਤਕ) ਸਰੀਰ ਠੀਕ ਰਿਹਾ (ਉਸ ਵੇਲੇ) ਮੰਮਾ ਅੱਖਰ (ਮਧੁਸੂਦਨ) ਹੀ ਵਿਸਰਿਆ ਰਿਹਾ ਹੈ । (ਨਾ ਹੀ ਇਹ ਗਿਆਨ ਹੋਇਆ ਕਿ ਮੈਂ ਮੋਹ ਵਿਚ ਫਸਿਆ ਹੋਇਆ ਹਾਂ ; ਨ ਕਦੇ ਮਰਨਾ ਯਾਦ ਕੀਤਾ ਸੀ ਨਾ ਰੱਬ ਚਿਤਵਿਆ ਸੀ ਪਰ) **ਹੋਰ ਹੀ ਹੋਰ** ਪੜ੍ਹਦਾ ਰਿਹਾ ਜੀ ।

(ਸੰਥਯਾ, ਸਫ਼ਾ ੨੭੨੦)

[ਵੇਖੋ, ੩੨੭੯]

**ਅਵਲਿ**, ਸਭ ਤੋਂ ਪਹਿਲਾਂ । ੩੨੯੧

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥**
**ਏਕ ਨੂਰ ਤੇ ਸਭੁ ਜਗੁ ਉਪਜਿਆ**
**ਕਉਨ ਭਲੇ ਕੋ ਮੰਦੇ ॥ ੧ ॥**

ਪ੍ਰਭਾਤੀ (ਬਿਭਾਸ) ਕਬੀਰ–੩, ਸਫ਼ਾ ੧੩੪੯

**ਵੇਖੋ, ਅਲਹ (੩੧੧੩)**

[ਅ. اوّل (**ਅੱਵਲ**), ਪ੍ਰਥਮ, ਪਹਿਲਾ, ਸਭ ਤੋਂ ਪਹਿਲਾਂ, ਪ੍ਰਮੁਖ, ਆਰੰਭ ।]

**ਅਵਲਿ**, ਪ੍ਰਮੁਖ, ਪਹਿਲੀ (ਗਲ) । ੩੨੯੨

**ਸਲੋਕੁ ਮ: ੧ ॥**
**ਮੁਸਲਮਾਣੁ ਕਹਾਵਣੁ ਮੁਸਕਲੁ**
**ਜਾ ਹੋਇ ਤਾ ਮੁਸਲਮਾਣੁ ਕਹਾਵੈ ॥**
**ਅਵਲਿ ਅਉਲਿ ਦੀਨੁ ਕਰਿ ਮਿਠਾ**
**ਮਸਕਲ ਮਾਨਾ ਮਾਲੁ ਮੁਸਾਵੈ ॥ ... ॥ ੧ ॥**

ਮਾਝ (ਵਾਰ) ਮਹਲਾ ੧–੮, ਸਫ਼ਾ ੧੪੧

**ਵੇਖੋ, ਅਉਲਿ (੧੪੨੬)**

[ਵੇਖੋ, ੩੨੯੧]

**ਅਵਲਿ**, ਸ਼ੁਰੂ ਤੋਂ । ੩੨੯੩

**ਸਹਜ ਅਵਲਿ ਧੂੜਿ ਮਣੀ ਗਾਡੀ ਚਾਲਤੀ ॥**
**ਪੀਛੈ ਤਿਨਕਾ ਲੈ ਕਰਿ ਹਾਂਕਤੀ ॥ ੧ ॥**

**ਬਸੰਤੁ ਨਾਮਦੇਉ–੩, ਸਫ਼ਾ ੧੧੯੬**

**ਭਾਵ :** **ਸ਼ੁਰੂ ਤੋਂ** ਸੁਭਾਵ ਅਨੁਸਾਰ ਮਿੱਟੀ (ਆਦਿ ਤਤਾਂ ਦੀ) ਬਣੀ ਹੋਈ ਦੇਹੀ ਰੂਪ ਗੱਡੀ ਚਲਦੀ ਹੈ । ਮਗਰੋਂ (ਪ੍ਰਾਰਬਧ) ਚਾਬਕ ਲੈ ਕੇ (ਇਸ ਨੂੰ) ਹੱਕਦੀ ਹੈ ।

**ਧੁਰਿ ਮਣੀ ਗਾਡੀ,** ਮਿਟੀ (ਆਦਿ ਤਤਾਂ ਦੀ) ਬਣੀ ਹੋਈ ਦੇਹੀ ਰੂਪ ਗੱਡੀ ।

**ਤਿਨਕਾ,** ਤੀਲਾ, ਚਾਬਕ ।

**ਹਾਂਕਤੀ,** ਹੱਕਦੀ ਹੈ, ਚਲਾਉਂਦੀ ਹੈ ।

[ਵੇਖੋ, ੩੨੯੧]

**ਅਵਲੋਕਨ,** ਤੱਕਣਾ, ਚਿਤਵਨ, ਦਰਸ਼ਨ, ਗਹੁ ਨਾਲ ਤੱਕਣ । ੩੨੯੪

**ਅਵਲੋਕਨ ਪੁਨਹ ਪੁਨਹ ਕਰਉ ਜਨ ਕਾ ਦਰਸਾਰੁ ॥**
**ਅੰਮ੍ਰਿਤ ਬਚਨ ਮਨ ਮਹਿ ਸਿੰਚਉ**
**ਬੰਦਉ ਬਾਰ ਬਾਰ ॥ ੩ ॥**

ਸੂਹੀ ਮਹਲਾ ੫-੪੨, ਸਫ਼ਾ ੭੪੫

**ਭਾਵ :** (ਹਰਿ) ਜਨ ਦਾ **ਦਰਸ਼ਨ** **ਮੁੜ ਮੁੜ** ਕਰਾਂ (ਉਸ ਵਲ ਸਦਾ) ਹੀ ਵੇਖਾਂ, ਉਸ (ਸੰਤ) ਦੇ ਹੀ ਅੰਮ੍ਰਿਤ ਬਚਨ ਮਨ ਵਿਚ ਸਿੰਚਾਂ, ਉਨ੍ਹਾਂ ਨੂੰ ਹੀ ਵਾਰੰਵਾਰ ਨਮਸਕਾਰ ਕਰਾਂ ।

[**ਸੰਸ.** अवलोकनम् (**ਅਵਲੋਕਨਮ੍**), ਨਜ਼ਾਰਾ, ਦੇਖ ਭਾਲ, ਚਿਤਵਨ, ਦਰਸ਼ਨ ਕਰਨ ਦੀ ਕ੍ਰਿਆ ।]

**ਅਵਲੋਕਨ,** ਦੇਖਿਆ, ਤੱਕਿਆ । ੩੨੯੫

**ਕਰਿ ਕਿਰਪਾ ਪ੍ਰਭ ਨਦਰਿ ਅਵਲੋਕਨ**
**ਅਪੁਨੈ ਚਰਣਿ ਲਗਾਈ ॥**
**ਪ੍ਰੇਮ ਭਗਤਿ ਨਾਨਕ ਸੁਖੁ ਪਾਇਆ**
**ਸਾਧੂ ਸੰਗਿ ਸਮਾਈ ॥ ੪ ॥**

ਆਸਾ ਮਹਲਾ ੫-੫੧, ਸਫ਼ਾ ੩੮੪

**ਭਾਵ :** ਪ੍ਰਭੂ ਨੇ ਮੇਹਰ ਦੀ ਨਜ਼ਰ ਨਾਲ (ਮੇਰੇ ਵਲ) **ਤੱਕਿਆ** ਤੇ ਆਪਣੇ ਚਰਨੀ ਲਾ ਲਿਆ । (ਗੱਲ ਕੀ ਕਿ) ਸਾਧੂ ਦੇ ਸੰਗ ਵਿਚ ਪ੍ਰੇਮਾ ਭਗਤੀ (ਮਿਲੀ ਤੇ ਪ੍ਰੇਮਾ ਭਗਤੀ ਨਾਲ) ਸੁਖ ਪਾਇਆ (ਫੇਰ ਪ੍ਰਭੂ ਵਿਚ) ਸਮਾਈ (ਪ੍ਰਾਪਤ ਹੋ ਗਈ), ਹੇ ਨਾਨਕ !

(**ਸੰਥਿਆ**, ਸਫ਼ਾ ੨੪੧੩)

[ਵੇਖੋ, ੩੨੯੪]

**ਅਵਲੋਕਨੁ,** ਵੇਖਦਿਆਂ ਹੀ, ਕਿਸੇ ਮਨੋਰਥ ਲਈ ਧਿਆਨ ਪੂਰਵਕ ਵੇਖਣ ਦੀ ਕ੍ਰਿਆ । ੩੨੯੬

**ਚਤੁਰ ਦਿਸ਼ਾ ਕੀਨੋ ਬਲੁ ਅਪਨਾ**
**ਸਿਰ ਊਪਰਿ ਕਰੁ ਧਾਰਿਓ ॥**
**ਕ੍ਰਿਪਾ ਕਟਾਖ੍ਯ ਅਵਲੋਕਨੁ ਕੀਨੋ**
**ਦਾਸ ਕਾ ਦੂਖੁ ਬਿਦਾਰਿਓ ॥ ੧ ॥**

ਧਨਾਸ. ਮਹਲਾ ੫-੪੫, ਸਫ਼ਾ ੬੮੧

**ਵੇਖੋ, ਅਪਨਾ (੨੬੨੭-ੳ)**

**ਕ੍ਰਿਪਾ ਕਟਾਖ੍ਯ,** ਮਿਹਰ ਭਰਿਆ ਅੱਖ ਦਾ ਕਟਾਖ੍ਯ ।

**ਦੂਖੁ,** (ਜਨਮ ਮਰਨ ਦਾ) ਦੁਖ । (ਸੰਪ੍ਰਦਾ) ।

[ਵੇਖੋ, ੩੨੯੪]

**ਅਵਲੋਕ੍ਯਾ,** ਵੇਖਿਆ, ਤੱਕਿਆ, ਵੇਖ ਲਿਆ । ੩੨੯੭

**ਅਵਲੋਕ੍ਯਾ ਬ੍ਰਹਮੁ ਭਰਮੁ ਸਭੁ ਛੁਟਕ੍ਯਾ**
**ਦਿਬ੍ਯ ਦ੍ਰਿਸ੍ਟਿ ਕਾਰਣ ਕਰਣੰ ॥**
**ਸਤਿਗੁਰੁ ਗੁਰੁ ਸੇਵਿ ਅਲਖ ਗਤਿ**
**ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ ॥ ੩ ॥**

ਸਵਦਾ. ਮਹਲੇ ੪ ਕੇ-੬, ਸਫ਼ਾ ੧੪੦੨

**ਭਾਵ :** ਉਨ੍ਹਾਂ ਨੇ (ਦੈਵੀ ਨਜ਼ਰ) ਤੱਤ ਗਿਆਨ ਦੇ ਨਾਲ ਜਗਤ ਦੇ ਮੂਲ ਕਾਰਨ ਕਰਤਾਰ ਵਾਹਿਗੁਰੂ ਜੀ ਨੂੰ **ਵੇਖ ਲਿਆ,** (ਜਿਸ ਦੇ ਦਰਸ਼ਨ ਨਾਲ) ਸਾਰਾ ਭਰਮ (ਉਹਨਾਂ ਦਾ) ਦੂਰ ਹੋ ਗਿਆ । ਜਿਸ ਸਤਿਗੁਰੂ ਰਾਮਦਾਸ ਜੀ ਦੀ ਗਤੀ ਅਲਖ **ਹੈ ਤੇ** ਜੋ ਭਵ ਸਾਗਰ ਤੋਂ ਆਪ ਤਰੇ ਤੇ ਹੋਰਨਾਂ ਨੂੰ ਤਾਰਨਹਾਰ ਹਨ (ਓਸ) ਸਤਿਗੁਰੂ ਜੀ ਨੂੰ ਸੇਵਨ ਕਰ ।

(**ਟ੍ਰੈਕਟ ਨੰਬਰ, ੧੧੭੩,** ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ)

[ਵੇਖੋ, ੩੨੯੪]

**ਅਵਾਈ,** ਦੋਖੀ, ਅਵੇੜਾ । ੩੨੯੮

**ਗੁਰਮਤਿ ਛੋਡਹਿ ਉਝੜਿ ਜਾਈ ॥**
**ਮਨਮੁਖਿ ਰਾਮੁ ਨ ਜਪੈ ਅਵਾਈ ॥**
**ਪਚਿ ਪਚਿ ਬੂਡਹਿ ਕੂੜੁ ਕਮਾਵਹਿ**
**ਕੂੜਿ ਕਾਲੁ ਬੈਰਾਈ ਹੇ ॥ ੧੫ ॥**

ਮਾਰੂ (ਸੋਲਹੇ) ਮਹਲਾ ੧-੫, ਸਫ਼ਾ ੧੦੨੫

**ਭਾਵ :** ਮਨਮੁਖ (ਸ਼੍ਰੇਣੀ) **ਅਵੇੜੀ** ਹੈ, ਨਾਮ ਨਹੀਂ ਜਪਦੀ। ਇਹ ਲੋਕ ਗੁਰਮਤ ਨੂੰ ਛੱਡ ਕੇ ਕੁਰਾਹੇ ਪੈਂਦੇ ਹਨ । (ਸੰਸਾਰ ਵਿਚ ਫਸੇ) ਦੁਖੀ ਹੁੰਦੇ ਹਨ, ਖ਼ੁਆਰ ਹੁੰਦੇ ਹਨ ਅਤੇ ਵਿਚੇ ਡੁੱਬੇ ਰਹਿੰਦੇ ਹਨ । (ਜੋ) ਕਮਾਉਂਦੇ (ਹਨ ਉਹ) ਕੂੜਾ ਹੁੰਦਾ ਹੈ। (ਕੂੜ ਵਿਚ ਹੀ ਉਹ ਮਰ ਜਾਂਦੇ ਹਨ) ਕਿਉਂਕਿ ਕੂੜ ਦਾ ਵੈਰੀ ਕਾਲ ਹੈ (ਜੋ ਨਾਲ ਰਹਿੰਦਾ ਹੈ)।

[ਪ੍ਰਾ. अवाइ (**ਅਵਾਇ**), ਦੁੱਖੀ, ਦੋਸ਼ੀ, ਅਪਰਾਧੀ।]

**ਅਵਾਈ ਹੇ,** ਆਵੇ (ਦੀ ਅੱਗ ਵਾਂਗ ਵਿਚੇ ਵਿਚ) ਹੀ (ਸੜਦਾ) ਹੈ। ੩੨੯੯

**ਤ੍ਰੇਤੈ ਧਰਮ ਕਲਾ ਇਕ ਚੂਕੀ ॥**
**ਤੀਨਿ ਚਰਣ ਇਕ ਦੁਬਿਧਾ ਸੂਕੀ ॥**
**ਗੁਰਮੁਖਿ ਹੋਵੈ ਸੁ ਸਾਚੁ ਵਖਾਣੈ**
**ਮਨਮੁਖਿ ਪਚੈ ਅਵਾਈ ਹੇ ॥ ੬ ॥**

ਮਾਰੂ (ਸੋਲਹੇ) ਮਹਲਾ ੧-੪, ਸਫ਼ਾ ੧੦੨੩

**ਭਾਵ :** ਤ੍ਰੇਤੇ (ਜੁਗ ਵਿਚ) ਧਰਮ ਦੀ ਇਕ ਕਲਾ ਚੁੱਕ ਗਈ। (ਚਹੁੰ ਵਿਚੋਂ) ਤਿੰਨ ਪੈਰ ਰਹਿ ਗਏ, (ਕਾਰਣ) ਇਕ ਦੁਬਿਧਾ ਦਾ ਪ੍ਰਗਟ ਹੋਣਾ ਸੀ। (ਤਦੋਂ ਵੀ ਜੋ) ਗੁਰਮੁਖ ਹੁੰਦਾ ਸੀ ਉਹ ਸੱਚ ਬੋਲਦਾ ਸੀ, ਮਨਮੁਖ (ਦੁਬਿਧਾ ਵਿਚ) **ਆਵੇ (ਦੀ ਅੱਗ ਵਾਂਗ ਵਿਚੇ ਵਿਚ)** ਹੀ ਸੜਦਾ ਹੈ।

**ਸੂਕੀ,** ਸੂਕਣਾ, ਪੰਜਾਬੀ ਵਿਚ ਸ਼ੂੰ ਸ਼ੂੰ ਦੀ ਆਵਾਜ਼ ਨੂੰ ਕਹੀਦਾ ਹੈ।
**ਦੁਬਿਧਾ ਸੂਕੀ,** ਦੁਬਿਧਾ ਪ੍ਰਗਟ ਹੋਈ ।

[ਪ੍ਰਾ. आवाय (**ਆਵਾਯ**) ;
**ਹਿੰਦੀ,** आँवा (**ਆਂਵਾ**), ਆਵਾਂ, ਮਿੱਟੀ ਦੇ ਭਾਂਡੇ ਪਕਾਣ ਦੀ ਥਾਂ,
**ਪ੍ਰਾ.** हि (ਹਿ), ਕਸ਼ਟ, ਦੁਖ, ਸ਼ੋਕ ;
**ਪੰ.** ਅਵਾਈ ਹੇ, ਆਵਾ + ਹੀ + ਹੈ, ਆਵੇ ਦੀ ਅੱਗ ਵਾਂਗ ਸੜਨਾ ।]

**ਅਵਾਸੁ,** ਘਰ, ਮਕਾਨ, ਮਹਲ। ੩੩੦੦

**ਕਬੀਰ ਗਰਬੁ ਨ ਕੀਜੀਐ ਊਚਾ ਦੇਖਿ ਅਵਾਸੁ ॥**
**ਆਜੁ ਕਾਲ੍ਹਿ ਭੁਇ ਲੇਟਣਾ ਊਪਰਿ ਜਾਮੈ ਘਾਸੁ ॥ ੩੮ ॥**

ਸਲੋਕ ਕਬੀਰ, ਸਫ਼ਾ ੧੩੬੬

**ਭਾਵ :** ਹੇ ਕਬੀਰ ! ਉੱਚਾ **ਮਹਲ** ਵੇਖ ਕੇ ਹੰਕਾਰ ਨਾ ਕਰ (ਕਿਉਂਕਿ) ਅਜ ਕਲ੍ਹ ਵਿਚ (ਅੰਤ ਨੂੰ) ਜ਼ਮੀਨ ਵਿਚ ਲੇਟਣਾ ਹੋਵੇਗਾ ਅਤੇ (ਫਿਰ) ਉਪਰ ਘਾਹ ਜੰਮੇਗਾ।

**ਮਤਲਬ :** ਮੁਸਲਮਾਨੀ ਅਕੀਦੇ ਅਨੁਸਾਰ ਮਨੁੱਖੀ **ਸਰੀਰ** ਦਾ ਅੰਤਮ ਟਿਕਾਣਾ ਕਬਰ ਹੈ, ਜਿਸ ਉਤੇ ਘਾਹ ਨੇ ਉੱਗਣਾ **ਹੈ** । ਇਹ ਦੁਨਿਆਵੀ ਮਹਿਲ, ਮਾੜੀਆਂ ਆਦਿ ਤਾਂ ਇਥੇ ਹੀ ਰਹਿ ਜਾਣੇ ਹਨ, ਇਸ ਲਈ ਵੱਡੇ ਤੇ ਉੱਚੇ ਘਰਾਂ ਦਾ ਹੰਕਾਰ ਕਰਨਾ ਠੀਕ ਨਹੀਂ ।

[**ਸੰਸ.** आवास: (**ਆਵਾਸ:**), ਘਰ, ਨਿਵਾਸ।]

**ਅਵਾਹਨੁ,** ਅਚਲ । ੩੩੦੧

**ਹਿਵੈ ਕਾ ਘਰੁ ਮੰਦਰੁ ਅਗਨਿ ਪਿਰਾਹਨੁ ॥**
**ਕਵਨ ਗੁਫਾ ਜਿਤੁ ਰਹੈ ਅਵਾਹਨੁ ॥ ... ॥ ੪੫ ॥**

ਰਾਮ. (ਗੋਸਟਿ), ਸਫ਼ਾ ੯੪੩

**ਭਾਵ :** ਹਿਮਾਲਯ ਦਾ ਮੰਦਰ (ਕੀਕੂੰ ਬਣੇ ਤੇ) ਅਗਨੀ ਦਾ ਚੋਲਾ (ਕੀਕੂੰ ਬਣੇ) ? ਉਹ ਗੁਫਾ ਕਿਹੜੀ ਹੈ ਜਿਥੇ **ਅਚਲ** ਹੋ ਕੇ ਰਹਿ ਪਵੇ ?

**ਹਿਵੈ ਕਾ ਘਰੁ,** ਹਿਮ + ਆਲਯ = ਬਰਫ ਦਾ ਘਰ, ਹਿਮਾਲਯ ਪਰਬਤ। ਮੁਰਾਦ ਹੈ ਉਹ ਥਾਂ ਜਿਥੇ ਇਸ ਪਹਾੜ ਤੇ ਸਦਾ ਬਰਫ ਪਈ ਰਹਿੰਦੀ ਹੈ, ਓਥੇ ਮੰਦਰ ਕੀਕੂੰ ਬਣੇ ਤੇ ਉਸ ਸਰਦੀ ਦੇ ਅਸਰ ਤੋਂ ਕੀਕੂੰ ਬਚਾਉ ਹੋਵੇ ?

**(ਪੰਜ ਗ੍ਰੰਥੀ ਸਟੀਕ)**

[**ਸੰਸ.** अवाहन (**ਅਵਾਹਨ**), ਜਿਸ ਦੇ ਪਾਸ ਵਾਹਨ ਨਾ ਹੋਵੇ, ਜੋ ਵਾਹਨ ਉਤੇ ਨਾ ਚੜ੍ਹਿਆ ਹੋਵੇ।]

**ਅਵਿਗਤ,** ਅਲੱਖ, ਅਰੂਪ, ਅਗਿਆਤ, ਅਵਜਕਤ । ੩੩੦੨

**ਅਵਿਗਤ ਅਗਨਤ ਅਥਾਹ ਠਾਕੁਰ ਸਗਲ ਮੰਝੇ ਬਾਹਰਾ ॥**
**ਸਰਬ ਜਾਚਿਕ ਏਕੁ ਦਾਤਾ**
**ਨਹ ਦੂਰਿ ਸੰਗੀ ਜਾਹਰਾ ॥ ... ॥ ੪ ॥**

ਆਸਾ (ਛੰਤ) ਮਹਲਾ ੫-੫, ਸਫ਼ਾ ੪੫੬

**ਭਾਵ :** ਜੋ **ਅਵਜਕਤ** (ਰੂਪ ਰੇਖ ਤੋਂ ਨਿਆਰਾ) ਹੈ, ਗਿਣਤੀ ਤੋਂ ਪਰੇ ਹੈ, ਜਿਸ ਦਾ ਥਾਹ (ਅੰਤ) ਨਹੀਂ ਲਿਆ ਜਾ ਸਕਦਾ, (ਜੋ ਸਭ ਦਾ) ਮਾਲਕ ਹੈ, ਜੋ ਸਾਰਿਆਂ ਦੇ ਵਿਚ ਬੀ ਹੈ; ਤੇ ਬਾਹਰ ਬੀ ਹੈ ; ਸਾਰੇ (ਉਸ ਦੇ) ਮੰਗਤੇ ਹਨ; (ਉਹੋ) ਇਕੋ ਦਾਤਾ ਹੈ (ਜੋ) ਦੂਰ ਨਹੀਂ ਹੈ (ਸਭ ਦਾ) ਸੰਗੀ ਹੈ ਤੇ ਜ਼ਾਹਰਾ ਜ਼ਹੂਰ ਹੈ ।

**(ਸੰਥਯਾ, ਸਫ਼ਾ ੨੮੦੬)**

[**ਸੰਸ.** अव्यक्त (**ਅਵਜਕ੍ਤ**), ਅਪ੍ਰਗਟ, ਅਦਿਖ, ਅਗਿਆਤ ।]

**ਅਵਿਗਤ,** ਅਲਖ । ੩੩੦੩

**ਗੁਰ ਸਰਣਾਈ ਜੋਹਿ ਨ ਸਾਕੈ ਦੂਤੁ ਨ ਸਕੈ ਸੰਤਾਈ ॥**
**ਅਵਿਗਤ ਨਾਥ ਨਿਰੰਜਨਿ ਰਾਤੇ**
**ਨਿਰਭਉ ਸਿਉ ਲਿਵ ਲਾਈ ॥ ੪ ॥**

ਗੂਜਰੀ (ਅਸਟ.) ਮਹਲਾ ੧–੩, ਸਫ਼ਾ ੫੦੪

**ਭਾਵ :** ਗੁਰੂ ਦੀ ਸ਼ਰਣ ਵਿਚ ਆਇਆਂ ਨੂੰ (ਜਮ) ਤਾੜ ਨਹੀਂ ਸਕਦਾ, (ਉਸ ਦੇ) ਦੂਤ ਸਤਾ (ਵੀ) ਨਹੀਂ ਸਕਦੇ (ਕਿਉਂਕਿ ਉਹ ਨਾਮੀ ਪੁਰਖ) **ਅਲਖ** ਮਾਲਕ ਦੇ ਨਿਰੰਜਨ ਰੂਪ ਵਿਚ ਰੱਤੇ ਰਹਿੰਦੇ ਹਨ, (ਉਨ੍ਹਾਂ ਦੀ ਉਸ) ਨਿਰਭਉ (ਅਕਾਲ ਮੂਰਤ) ਵਿਚ ਲਿਵ ਲਗੀ ਹੁੰਦੀ ਹੈ ।

**ਮਤਲਬ :** ਨਿਰੰਕਾਰ ਜੋ ਹੈ, ਦੇਸ਼ ਕਾਲ ਤੋਂ ਪਰੇ ਹੈ । ਕਾਲ ਦਾ ਉਸ ਉਪਰ ਅਧਿਕਾਰ ਨਹੀਂ । ਐਸੇ ਨਿਰਭਉ ਨਿਰੰਜਨ ਵਿਚ ਜੋ ਲਿਵ ਲਾਈ ਰਖਦੇ ਹਨ ਉਹ ਵੀ ਕਾਲ ਦੇ ਭੈ ਤੋਂ ਰਹਿਤ ਵਿਚਰਦੇ ਹਨ । ਗੁਰਵਾਕ ਹੈ :—

**ਜੋ ਸਿਉ ਰਾਤਾ ਤੈਸੋ ਹੋਵੈ ॥ ... ॥ ੩ ॥**

ਆਸਾ (ਅਸਟ.) ਮਹਲਾ ੧–੧, ਸਫ਼ਾ ੪੧੧

**ਜੋਹਿ,** ਵੇਖਣਾ, ਤਾੜਨਾ ।
**ਸੰਤਾਈ,** ਦੁੱਖ ਸੰਤਾਪ ਦੇਣਾ, ਸਤਾਉਣਾ ।
[ਵੇਖੋ, ੩੩੦੨]

**ਅਵਿਗਤ,** ਅਵਿਗਤ । ੩੩੦੪

**ਸਤਿਗੁਰ ਜੋਗ ਕਾ ਤਹਾ ਨਿਵਾਸਾ**
**ਜਹ ਅਵਿਗਤ ਨਾਥੁ ਅਗਮ ਧਨੀ ॥ ੩ ॥**

ਰਾਮ. ਮਹਲਾ ੫–੩, ਸਫ਼ਾ ੮੮੩

**ਭਾਵ :** ਜਿਥੇ **ਅਵਿਗਤ** ਨਾਥ ਅਗਮ ਮਾਲਕ ਹੈ ਉਥੇ ਜੋੜਨਹਾਰ ਸਤਿਗੁਰੂ ਦਾ ਨਿਵਾਸ ਹੈ ।

**ਅਵਿਗਤ ਨਾਥ,** ਅਲਖ ਨਾਥ, ਅਰੂਪ ਮਾਲਕ ।
[ਵੇਖੋ, ੩੩੦੨]

**ਅਵਿਗਤ,** ਅਲਖ । ੩੩੦੫

**ਕਾਰ ਕਮਾਈ ਖਸਮ ਰਜਾਇ ॥**
**ਅਵਿਗਤ ਨਾਥੁ ਨ ਲਖਿਆ ਜਾਇ ॥ ੬ ॥**

ਆਸਾ (ਅਸਟ.) ਮਹਲਾ ੧–੧, ਸਫ਼ਾ ੪੧੧

**ਭਾਵ :** (ਪ੍ਰਭੂ) **ਅਵਿਗਤ** ਨਾਥ ਹੈ, ਉਹ ਲਖਿਆ ਨਹੀਂ ਜਾਂਦਾ, (ਉਸ ਪ੍ਰਭੂ ਦੇ ਰਸ ਵਿਚ ਰੂਪ ਹੋਇਆ ਪੁਰਖ ਉਸੇ) ਖਸਮ ਦੀ ਰਜ਼ਾ ਵਿਚ ਵਿਚਰ ਕੇ ਕਾਰ ਕਮਾਈ ਕਰਦਾ ਹੈ ।
[ਵੇਖੋ, ੩੩੦੨]

**ਅਵਿਗਤਿ,** ਅਵਿਗਤ । ੩੩੦੫ (ੳ)

**ਤੇਰੇ ਸਠਿ ਸੰਬਤ ਸਭਿ ਤੀਰਥਾ ॥**
**ਤੇਰਾ ਸਚੁ ਨਾਮੁ ਪਰਮੇਸਰਾ ॥**
**ਤੇਰੀ ਗਤਿ ਅਵਿਗਤਿ ਨਹੀ ਜਾਣੀਐ ॥**
**ਅਣਜਾਣਤ ਨਾਮੁ ਵਖਾਣੀਐ ॥ ੩ ॥**

ਬਸੰਤੁ ਮਹਲਾ ੧–੨, ਸਫ਼ਾ ੧੧੬੮

**ਵੇਖੋ, ਅਣਜਾਣਤ (੨੨੨੮)**

**ਸਠਿ ਸੰਬਤ,**

**ਸਠਿ,** ਸੱਠ (**ਸੰਸ.** षष्टि: ;
ਪ੍ਰਾ. ਸ਼ਟ੍ਠਿ, ਸੱਠ ਦੀ ਗਿਣਤੀ) ।

**ਸੰਬਤ,** ਸੰਵਤ, ਸੰਵਤ੍ਸਰ, ਸਾਲ । ਸੰਵਤ੍ਸਰ ਦੇ ਅਰਥ ਹਨ :— ਜਿਸ ਵਿਚ ਰੁੱਤਾਂ ਨਿਵਾਸ ਕਰਦੀਆਂ ਹਨ । ਯਥਾ :—

"संवसन्ति ऋतव: अत्र संवत्सर: ।"

**(शब्दकल्पद्रुम:)**

**ਸਠਿ ਸੰਬਤ,** ਸੱਠ ਸਾਲ । ਜੋਤਿਸ਼ ਸ਼ਾਸਤ੍ਰ ਅਨੁਸਾਰ ਸੱਠ ਸਾਲ ਦਾ ਇਕ ਚੱਕਰ ਹੈ । ਇਨ੍ਹਾਂ ਸੱਠ ਸਾਲਾਂ ਦੇ ਨਾਮ ਇਸ ਪ੍ਰਕਾਰ ਹਨ :—

(੧) ਪ੍ਰਭਵ, (੨) ਵਿਭਵ, (੩) ਸ਼ੁਕ੍ਲ, (੪) ਪ੍ਰਮੋਦ, (੫) ਪ੍ਰਜਾਪਤਿ, (੬) ਅੰਗਿਰਾ, (੭) ਸ਼੍ਰੀਮੁਖ, (੮) ਭਾਵ, (੯) ਯੁਵਾ, (੧੦) ਧਾਤਾ, (੧੧) ਈਸ਼੍ਵਰ, (੧੨) ਬਹੁਧਾਨ੍ਯ, (੧੩) ਪ੍ਰਮਾਥੀ, (੧੪) ਵਿਕ੍ਰਮ, (੧੫) ਵ੍ਰਿਖ, (੧੬) ਚਿਤ੍ਰਭਾਨੁ, (੧੭) ਸੁਭਾਨੁ, (੧੮) ਤਾਰਣ, (੧੯) ਪਾਰ੍ਥਿਵ, (੨੦) ਵ੍ਯਯ, (੨੧) ਸਰ੍ਵਜਿਤ੍, (੨੨) ਸਰ੍ਵਧਾਰੀ, (੨੩) ਵਿਰੋਧੀ, (੨੪) ਵਿਕ੍ਰਿਤਿ, (੨੫) ਖਰ, (੨੬) ਨੰਦਨ, (੨੭) ਵਿਜਯ, (੨੮) ਜਯ, (੨੯) ਮਨ੍ਮਥ, (੩੦) ਦੁਰ੍ਮੁਖ, (੩੧) ਹੇਮਲੰਬੀ, (੩੨) ਵਿਲੰਬੀ, (੩੩) ਵਿਕਾਰੀ, (੩੪) ਸ਼ਾਰ੍ਵਰੀ, (੩੫) ਪ੍ਲਵ, (੩੬) ਸ਼ੁਭਕ੍ਰਿਤ੍, (੩੭) ਸ਼ੋਭਨ, (੩੮) ਕ੍ਰੋਧੀ, (੩੯) ਵਿਸ਼੍ਵਾਵਸੁ, (੪੦) ਪਰਾਭਵ, (੪੧) ਪ੍ਲਵੰਗ, (੪੨) ਕੀਲਕ, (੪੩) ਸੌਮ੍ਯ, (੪੪) ਸਾਧਾਰਣ, (੪੫) ਵਿਰੋਧਕ੍ਰਿਤ੍, (੪੬) ਪਰਿਧਾਵੀ, (੪੭) ਪ੍ਰਮਾਦੀ, (੪੮) ਆਨੰਦ, (੪੯) ਰਾਕ੍ਸ਼ਸ, (੫੦) ਨਲ, (੫੧) ਪਿੰਗਲ, (੫੨) ਕਾਲਯੁਕ੍ਤ, (੫੩) ਸਿੱਧਾਰ੍ਥ, (੫੪) ਰੌਦ੍ਰ, (੫੫) ਦੁਰ੍ਮਤਿ, (੫੬) ਦੁਨ੍ਦੁਭਿ, (੫੭) ਰੁਧਿਰੋਦ੍ਗਾਰੀ, (੫੮) ਰਕ੍ਤਾਕ੍ਸ਼, (੫੯) ਕ੍ਰੋਧਨ, (੬੦) ਕ੍ਸ਼ਯ ।

ਇਨ੍ਹਾਂ ਸੱਠਾਂ ਸਾਲਾਂ ਵਿਚੋਂ ਪਹਿਲੇ ਵੀਹ ਸਾਲ ਬ੍ਰਹਮਾ ਦੇ ਹਨ, ਦੂਜੇ ਵੀਹ ਸਾਲ ਵਿਸ਼ਨੂੰ ਦੇ ਹਨ ਅਤੇ ਬਾਕੀ ਦੇ ਵੀਹ ਸਾਲ ਸ਼ਿਵ ਦੇ ਹਨ। ਸੱਠ ਸਾਲਾਂ ਦੇ ਬਾਰਾਂ ਯੁੱਗ ਹੁੰਦੇ ਹਨ ਅਤੇ ਇਕ ਯੁੱਗ ਪੰਜ ਸਾਲ ਦਾ ਹੁੰਦਾ ਹੈ। ਇਸ ਪ੍ਰਕਾਰ ਇਹ ਸੱਠ ਸਾਲ ਚੱਕਰ ਵਾਂਙੂ ਚਲਦੇ ਰਹਿੰਦੇ ਹਨ।

(ਆਧਾਰਿਤ, ਜ੍ਯੋਤਿਸ਼ਭਾਸ੍ਕਰ, ਸਫ਼ਾ ੧੦-੧੧)

ਉਪਰਲੇ ਚੱਕਰ ਮੁਤਾਬਿਕ ਅਜ ਕਲ੍ਹ (ਜੂਨ, ੧੯੭੫) "ਵਿਭਵ" ਨਾਮ ਦਾ ਸਾਲ ਚਾਲੂ ਹੈ। ਇਹ ਸਤਾਰ੍ਹਾਂ ਅਕਤੂਬਰ ਉੱਨੀ ਸੌ ਚੁਹੱਤਰ (੧੭-੧੦-੧੯੭੪) ਨੂੰ ਸ਼ਾਮ ਦੇ ਚਾਰ ਵੱਜ ਕੇ ਅਠੱਤੀ ਮਿੰਟ ਤੇ ਅਰੰਭ ਹੋਇਆ ਸੀ। ਇਸ ਤੋਂ ਇਕ ਸਾਲ ਬਾਦ "ਸ਼ੁਕ੍ਲ" ਨਾਮ ਦਾ ਅਗਲਾ ਸਾਲ ਸ਼ੁਰੂ ਹੋ ਜਾਵੇਗਾ।

**ਬ੍ਰਿਹਜ੍ਜਜੋਤਿਸ਼ਸਾਰ** ਅਨੁਸਾਰ ਬ੍ਰਹਮਾ ਦੇ ਵੀਹ ਸਾਲਾਂ ਦੀ ਗਿਣਤੀ 'ਆਨੰਦ' ਤੋਂ 'ਸ਼੍ਰੀਮੁਖ' ਤਕ ਹੈ, ਵਿਸ਼ਨੂੰ ਦੇ ਵੀਹ ਸਾਲਾਂ ਦੀ ਗਣਨਾ 'ਭਾਵ' ਤੋਂ 'ਵਿਜਯ' ਤਕ ਹੈ ਅਤੇ ਸ਼ਿਵ ਦੇ ਵੀਹ ਸਾਲਾਂ ਦੀ ਗਿਣਤੀ 'ਜਯ' ਤੋਂ 'ਪ੍ਰਮਾਦੀ' ਤਕ ਹੈ।

(ਵੇਖੋ, ਬ੍ਰਹਜ੍ਜ੍ਯੌਤਿਸ਼ਸਾਰ, ਕ੍ਰਿਤ ਪੰਡਿਤ ਅਨੂਪ ਮਿਸ਼੍ਰ, ਭਾਰ੍ਗਵ ਭੂਸ਼ਣ ਪ੍ਰੈਸ, ਕਾਸ਼ੀ, ਸਫ਼ਾ ੫)

ਇਸ ਸੱਠ ਸਾਲੀ ਚੱਕਰ ਦੇ ਨਾਲ ਸ਼ੁਭ ਅਸ਼ੁਭ ਦੇ ਵਿਚਾਰ ਵੀ ਸੰਬੰਧਿਤ ਹਨ। ਹਿਸਾਬ ਨਾਲ ਨਿਕਲ ਆਉਂਦਾ ਹੈ ਕਿ ਕਿਸ ਸਾਲ ਕਾਲ ਪਵੇਗਾ, ਕਿਹੜਾ ਸਾਲ ਮੁਸੀਬਤ ਦਾ ਆਵੇਗਾ ਅਤੇ ਕਿਹੜਾ ਸਾਲ ਸਾਧਾਰਨ ਗੁਜ਼ਰੇਗਾ ਆਦਿਕ। ਪਰ ਇਹ ਫਲ ਨਿਸਚਿਤ ਰੂਪ ਨਾਲ ਹਮੇਸ਼ਾਂ ਲਈ ਬੱਝੇ ਹੋਏ ਨਹੀਂ, ਬਦਲਦੇ ਰਹਿੰਦੇ ਹਨ। ਇਸ ਗਣਨਾ ਦਾ ਵੀ ਕੋਈ ਪੱਕਾ ਹਿਸਾਬ ਹੈ, ਚਾਲੂ ਸਾਲ ਨੂੰ ਕੇਂਦਰ ਵਿਚ ਰੱਖ ਕੇ ਚੱਕਰਗਤੀ ਨੂੰ ਘੋਖਣਾ ਪੈਂਦਾ ਹੈ। (ਇਸ ਲਈ ਵੇਖੋ, ਬ੍ਰਹਜ੍ਜ੍ਯੌਤਿਸ਼ਸਾਰ ਸਫ਼ਾ ੧੧ ਤੋਂ ੧੫)।

ਪਰਚੀ ਨੰਬਰ **੨੨੨੮** ਵਿਚ ਜ਼ਿਕਰ ਕੀਤਾ ਹੈ ਕਿ ਗੁਰੂ ਜੀ ਦਸ ਰਹੇ ਹਨ ਕਿ ਸੱਠ ਸਾਲੀ ਚੱਕਰ ਵਿਚ ਜੋ ਪੁਰਬ ਮਨਾਏ ਜਾਂਦੇ ਹਨ ਅਤੇ ਜਿਨ੍ਹਾਂ ਮੁਤਾਬਿਕ ਤੀਰਥ ਇਸ਼ਨਾਨ ਦੇ ਮਹਾਤਮ ਹੁੰਦੇ ਹਨ ਉਸ ਚੱਕਰ-ਗਤੀ ਨੂੰ ਸਮਝਣ ਦੀ ਸਾਨੂੰ ਲੋੜ ਨਹੀਂ, ਬਗੈਰ ਇਸ ਵਿਚਾਰ ਦੇ ਅਤੇ ਬਗੈਰ ਕਿਸੇ ਹੋਰ ਸ਼ੁਭ ਅਸ਼ੁਭ ਸੰਸਕਾਰਾਂ ਦੇ ਪ੍ਰਭੂ ਦਾ ਨਾਮ ਸਫਲ ਆਤਮਿਕ ਸਾਧਨ ਹੈ। ਗੁਰੂ ਜੀ ਸਾਰੇ ਸ਼ੁਭ ਅਸ਼ੁਭ ਆਦਿਕ ਦੇ ਖ਼ਿਆਲਾਂ ਦਾ ਖੰਡਨ ਕਰ ਰਹੇ ਹਨ।

[ਵੇਖੋ, ੩੩੦੨]

**ਅਵਿਗਤਿ,** ਨੀਵੀਂ ਦਸ਼ਾ, ਮੰਦੀ ਦਸ਼ਾ। ੩੩੦੬

**ਇਕਿ ਜੰਤ ਭਰਮਿ ਭੁਲੇ ਤਿਨਿ ਸਹਿ ਆਪਿ ਭੁਲਾਏ ॥**
**ਦੂਜੈ ਭਾਇ ਫਿਰਹਿ ਹਉਮੈ ਕਰਮ ਕਮਾਏ ॥**
**ਤਿਨਿ ਸਹਿ ਆਪਿ ਭੁਲਾਏ ਕੁਮਾਰਗਿ ਪਾਏ**
**ਤਿਨ ਕਾ ਕਿਛੁ ਨ ਵਸਾਈ ॥**
**ਤਿਨ ਕੀ ਗਤਿ ਅਵਿਗਤਿ ਤੂੰ ਹੈ ਜਾਣਹਿ**
**ਜਿਨਿ ਇਹ ਰਚਨ ਰਚਾਈ ॥ ... ॥ ੯ ॥**

ਆਸਾ (ਛੰਤ) ਮਹਲਾ ੩-੭, ਸਫ਼ਾ ੪੪੧-੪੨

**ਭਾਵ :** ਕਈ ਜੀਵ ਭਰਮ ਵਿਚ ਭੁੱਲੇ ਹਨ। ਉਨ੍ਹਾਂ ਨੂੰ ਪ੍ਰਭੂ ਨੇ ਆਪ ਭੁਲਾਇਆ ਹੈ (ਕਿਉਂਕਿ ਉਹ) ਦੂਜੇ ਦੇ ਪਿਆਰ ਵਿਚ ਭਟਕਦੇ ਹਉਮੈਂ ਦੇ ਕੰਮ ਕਰਦੇ ਹਨ। (ਤਦੋ) ਉਸ ਮਾਲਕ ਨੇ ਆਪ ਉਨ੍ਹਾਂ ਨੂੰ ਭੁਲਾ ਦਿਤਾ, ਕੁਮਾਰਗ ਪਾ ਦਿਤਾ, ਉਨ੍ਹਾਂ ਦੇ ਕੁਝ ਵਸ ਨਹੀਂ। ਉਨ੍ਹਾਂ ਦੀ ਚੰਗੀ **ਮੰਦੀ ਦਸ਼ਾ** (ਹੇ ਪ੍ਰਭੂ!) ਤੂੰ ਹੀ, ਜਿਸ ਨੇ ਇਹ ਰਚਨਾ ਰਚੀ ਹੈ, ਜਾਣਦਾ ਹੈਂ।

[**ਸੰਸ.** ਅਧਗਤਿ: (**ਅਪਗਤਿ:**), ਦੁਰਦਸ਼ਾ, ਦੁਰਗਤੀ।]

**ਅਵਿਗਤੁ,** ਅਦਿਖ, ਅਗਿਆਤ, ਅਰੂਪ, ਅਲਖ। ੩੩੦੭

**ਆਪੇ ਅਵਿਗਤੁ ਆਪ ਸੰਗਿ ਰਚਨਾ ॥**
**ਕਹੁ ਨਾਨਕ ਪ੍ਰਭ ਕੇ ਸਭਿ ਜਚਨਾ ॥ ੪ ॥**

ਬਿਲਾ. ਮਹਲਾ ੫-੭, ਸਫ਼ਾ ੮੦੩

**ਭਾਵ :** ਆਪ ਹੀ **ਅਰੂਪ** ਹੈਂ, ਆਪ ਹੀ ਰਚਨਾ ਦੇ ਨਾਲ (ਪ੍ਰਗਟ ਹੈਂ)। (ਰੂਪ ਅਰੂਪ) ਹੇ ਪ੍ਰਭੂ! ਸਭ ਤੇਰੇ ਚੋਜ ਹਨ।

**ਜਚਨਾ,** ਚੋਜ।
[ਵੇਖੋ, ੩੩੦੨]

**ਅਵਿਗਤੁ,** ਨਾ ਚਲਾਇਮਾਨ। ੩੩੦੮

**ਤੂ ਬਿਅੰਤੁ ਅਵਿਗਤੁ ਅਗੋਚਰੁ ਇਹੁ ਸਭੁ ਤੇਰਾ ਆਕਾਰੁ ॥**
**ਕਿਆ ਹਮ ਜੰਤ ਕਰਹ ਚਤੁਰਾਈ**
**ਜਾਂ ਸਭੁ ਕਿਛੁ ਤੁਝੈ ਮਝਾਰਿ ॥ ੧ ॥**

ਆਸਾ ਮਹਲਾ ੫-੩੭, ਸਫ਼ਾ ੩੭੯

**ਭਾਵ :** (ਮੇਰੇ ਰੱਬ!) ਤੂੰ ਬੇਅੰਤ ਹੈਂ, **ਨਾ ਚਲਾਇਮਾਨ ਹੈਂ,** ਤੇ ਮਨ ਦੀ ਪਹੁੰਚ ਤੋਂ ਪਰੇ ਹੈਂ, ਇਹ (ਦਿੱਸਣ ਵਾਲਾ ਸੰਸਾਰ) ਸਾਰਾ ਤੇਰਾ ਰੂਪ ਹੈ। ਅਸੀਂ (ਤੇਰੇ ਬਣਾਏ ਹੋਏ) ਜੀਵ ਕੀ ਚਤੁਰਾਈ ਕਰੀਏ ਜਦ ਸਭ ਕੁਛ (ਰਚਨਾਂ ਤੇ ਗੁਣ) ਤੇਰੇ ਵਿਚ ਹਨ। (**ਸੰਥਜਾ,** ਸਫ਼ਾ ੨੩੮੬-੮੭)

[ਵੇਖੋ, ੩੩੦੨]

**ਅਵਿਗਤੁ,** ਅਲਖ । ੩੩੦੯

**ਅਵਿਨਾਸੀ ਅਵਿਗਤੁ ਸੋ ਪ੍ਰਭੁ ਸਦਾ ਨਵਤਨੁ ਨਿਰਮਲਾ ॥**
**ਨਹ ਦੂਰਿ ਸਦਾ ਹਦੂਰਿ ਠਾਕੁਰੁ**
**ਦਹਦਿਸ ਪੂਰਨੁ ਸਦ ਸਦਾ ॥ ... ॥ ੧ ॥**

ਆਸਾ (ਛੰਤ) ਮਹਲਾ ੫-੭, ਸਫ਼ਾ ੪੫੭

**ਭਾਵ :** ਉਹ ਪ੍ਰਭੂ ਅਬਿਨਾਸ਼ੀ, **ਅਲਖ**, ਸਦਾ ਨਵਾਂ ਨਰੋਇਆ ਅਤੇ ਨਿਰਮਲ ਹੈ । ਉਹ ਠਾਕੁਰ ਦੂਰ ਨਹੀਂ, ਸਦਾ ਮੌਜੂਦ ਹੈ, ਦਸਾਂ ਦਿਸ਼ਾਂ ਵਿਚ ਪਰੀਪੂਰਨ ਹੈ, ਸਦਾ ਸਦਾ (ਅਟੱਲ) ਹੈ ।

[ਵੇਖੋ, ੩੩੦੨]

**ਅਵਿਗਤੁ,** ਅਵਿਗਤ । ੩੩੧੦

**ਕਾਮੁ ਕ੍ਰੋਧੁ ਅਹੰਕਾਰੁ ਤਜੀਅਲੇ**
**ਲੋਭੁ ਮੋਹੁ ਤਿਸ ਮਾਇਆ ॥**
**ਮਨਿ ਤਤੁ ਅਵਿਗਤੁ ਧਿਆਇਆ**
**ਗੁਰ ਪਰਸਾਦੀ ਪਾਇਆ ॥ ੬ ॥**

ਗੂਜਰੀ (ਅਸਟ.) ਮਹਲਾ ੧-੧, ਸਫ਼ਾ ੫੦੩

**ਭਾਵ :** ਉਸ ਨੇ (ਪੰਜ ਵਿਸ਼ੇ) ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਅਤੇ ਮਾਇਆ ਤਿਆਗ ਦਿਤੀ । ਮਨ ਵਿਚ (ਉਸ ਨੇ) ਅਵਿਨਾਸ਼ੀ ਤਤ **ਅਵਿਗਤ** (ਵਾਹਿਗੁਰੂ) ਧਿਆਇਆ ਹੈ ਅਤੇ ਗੁਰੂ ਮਿਹਰ ਦੁਆਰਾ (ਉਸ ਨੂੰ) ਪਾ ਲਿਆ ਹੈ ।

[ਵੇਖੋ, ੩੩੦੨]

**ਅਵਿਗਤੇ,** ਅਦ੍ਰਿਸ਼ਟ ਨੂੰ, ਪਰਮ ਨੂੰ, ਪਰਮ ਤਤ੍ਵ ਨੂੰ । ੩੩੧੧

**ਕਿਉ ਤਤੇ ਅਵਿਗਤੇ ਪਾਵੈ**
**ਗੁਰਮੁਖਿ ਲਗੈ ਪਿਆਰੋ ॥ ... ॥ ੨੨ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੦

**ਭਾਵ :** ਕਿਵੇਂ **ਪਰਮ ਤਤ੍ਵ ਨੂੰ** ਅਤੇ ਅਲਖ ਰੂਪ ਵਾਹਿਗੁਰੂ ਨੂੰ ਪ੍ਰਾਪਤ ਕਰੇ ? ਕਿਸ ਤਰ੍ਹਾਂ ਗੁਰਮੁਖ ਨਾਲ ਪਿਆਰ ਹੋਵੇ ?

**ਮਤਲਬ :** ਇਸ ਦਾ ਉੱਤਰ ਅਗਲੀ ਤੁਕ ਵਿਚ ਹੈ :—

**ਪੂਰੇ ਗੁਰ ਤੇ ਸਾਚੁ ਕਮਾਵੈ**
**ਗਤਿ ਮਿਤਿ ਸਬਦੇ ਪਾਈ ॥ ੨੨ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੦

[ਵੇਖੋ, ੩੩੦੨]

**ਅਵਿਗਤੋ,** ਅਵਿਗਤ (ਦੇ ਅਰਾਧਣ) ਤੋਂ । ੩੩੧੨

**ਅਵਿਗਤੋ ਨਿਰਮਾਇਲੁ ਉਪਜੇ**
**ਨਿਰਗੁਣ ਤੇ ਸਰਗੁਣੁ ਥੀਆ ॥ ... ॥ ੨੪ ॥**

ਰਾਮ. (ਗੋਸਟਿ.) ਮਹਲਾ ੧, ਸਫ਼ਾ ੯੪੦

**ਭਾਵ : ਅਵਿਗਤ (ਦੇ ਅਰਾਧਣ) ਤੋਂ** ਨਿਰਮਲਤਾ ਉਪਜਦੀ ਹੈ (ਐਉਂ ਇਹ ਜੀਵ ਜੋ) ਗੁਣਹੀਨ (ਸੀ, ਸੋ) ਗੁਣਵਾਨ ਹੋ ਜਾਂਦਾ ਹੈ ।

**ਮਤਲਬ :** ਦਾਰਸ਼ਨਿਕ ਪਹਿਲੂ ਵਿਚ ਇਸ ਦੇ ਅਰਥ ਸ੍ਰਿਸ਼ਟੀ ਦੀ ਉਤਪਤੀ ਵਲ ਲੱਗਦੇ ਹਨ । ਅਵਿਗਤ ਦਾ ਅਰਥ ਪਰਮ ਤੱਤ (ਪਰਾਸੰਵਿਤ) ਹੈ ਜੋ ਹਰ ਇਕ ਚੀਜ਼ ਦਾ ਆਦਿ ਕਾਰਨ ਹੈ, ਇਸ ਤੱਤ ਤੋਂ ਨਿਰਮਾਇਲ ਉਪਜਦਾ ਹੈ । ਨਿਰਮਾਇਲ ਦਾ ਭਾਵ ਸ਼ੁੱਧ ਤੱਤ ਤੋਂ ਹੈ । ਮੰਤ੍ਰ ਸ਼ਾਸਤ੍ਰ ਮੁਤਾਬਕ ਸ਼ਿਵ, ਸ਼ਕਤੀ, ਨਾਦ, ਬਿੰਦ, ਈਸ਼੍ਵਰ ਆਦਿਕ ਸ਼ੁੱਧ ਤਤ੍ਵ ਵਿਚ ਗਿਣੇ ਹਨ, ਜੋ ਪਰਮ ਤੱਤ (ਪਰਾਸੰਵਿਤ) ਤੋਂ ਉਪਜਦੇ ਹਨ, ਜਿਸ ਨੂੰ ਬਾਣੀ ਵਿਚ ਅਵਿਗਤ (ਅਵਜਕਤ) ਕਿਹਾ ਹੈ । ਮੰਤ੍ਰ ਸ਼ਾਸਤ੍ਰ ਨੇ ਸ਼ੁੱਧ ਤਤ ਤੋਂ ਪਿਛੋ ਸ਼ੁੱਧ-ਅਸ਼ੁੱਧ ਤਤ ਦੀ ਉਤਪਤੀ ਮੰਨੀ ਹੈ ਜਿਸ ਵਿਚ ਮਾਇਆ ਤੇ ਕੰਚੁਕ ਆਦਿ ਗਿਣੇ ਹਨ । ਸ਼ੁੱਧ-ਅਸ਼ੁੱਧ ਤਤ ਸ੍ਰਿਸ਼ਟੀ ਦੀ ਉਤਪਤੀ ਵਿਚ ਉਹ ਪੌੜੀ ਹੈ ਜਿਥੇ ਨਿਰਗੁਣ ਸਰਗੁਣ ਹੋਣ ਲਗਦਾ ਹੈ । ਇਸ ਤੋਂ ਅਗਾਹਾਂ ਅਸ਼ੁੱਧ ਤੱਤਾਂ ਦੀ ਉਤਪਤੀ ਹੈ ਜਿਸ ਵਿਚ ਪ੍ਰਕਿਰਤੀ ਤੇ ਉਸ ਦੇ ਵਿਕਾਰ ਰੂਪ ਹਨ । ਏਹ ਸਥੂਲ ਰੂਪ ਸਰਗੁਣਤਾ ਦਾ ਹੈ ।

**(ਪੰਜ ਗ੍ਰੰਥੀ ਸਟੀਕ)**

[ਵੇਖੋ, ੩੩੦੨]

**ਅਵਿਜਾਤਾ,** ਅਪਜਾਤ ਦਾ, ਨੀਵੀਂ ਜਾਤ ਦਾ । ੩੩੧੩

**ਤੁਮ੍ਰਾ ਜਨੁ ਜਾਤਿ ਅਵਿਜਾਤਾ**
**ਹਰਿ ਜਪਿਓ ਪਤਿਤ ਪਵੀਛੇ ॥**
**ਹਰਿ ਕੀਓ ਸਗਲ ਭਵਨ ਤੇ ਊਪਰਿ**
**ਹਰਿ ਸੋਭਾ ਹਰਿ ਪ੍ਰਭ ਦਿਨਛੇ ॥ ੨ ॥**

ਬਸੰਤੁ (ਹਿੰਡੋਲ) ਮਹਲਾ ੪-੪, ਸਫ਼ਾ ੧੧੭੮

**ਭਾਵ :** ਹੇ ਹਰੀ ! ਤੁਹਾਡਾ ਸੇਵਕ (ਭਾਵੇਂ) ਚੰਗੀ ਜਾਤ ਦਾ ਹੋਵੇ (ਭਾਵੇਂ) **ਨੀਵੀਂ ਜਾਤ ਦਾ**, (ਨਾਮ) ਜਪਣ ਨਾਲ ਪਾਪੀ ਤੋਂ ਪਵਿਤ੍ਰ ਹੋ ਜਾਂਦਾ ਹੈ । ਹਰੀ ਨੇ ਉਸ ਨੂੰ ਸਾਰੇ ਜਗਤ (ਦੇ ਲੋਕਾਂ ਤੋਂ) ਉੱਚਾ ਕਰ ਦਿਤਾ । ਹਰੀ ਪ੍ਰਭੂ ਨੇ ਉਸ ਨੂੰ ਸ਼ੋਭਾ ਦੇ ਦਿਤੀ ।

[**ਸੰਸ.** अव (**ਅਵ**, ਨਜੂਨ, ਕਮੀਨ)+जातिः (**ਜਾਤਿः**), ਵਰ੍ਣ ।]

**ਅਵਿਤ,** ਧਨ ਹੀਨ, ਗ਼ਰੀਬ, ਕੰਗਾਲ । ੩੩੧੪

**ਅਲਪ ਸੁਖ ਅਵਿਤ ਚੰਚਲ**
**ਊਚ ਨੀਚ ਸਮਾਵਣਹ ॥ ... ॥ ੪੬ ॥**

ਸਲੋਕ (ਸਹਸ.) ਮਹਲਾ ੫, ਸਫ਼ਾ ੧੩੫੮

**ਵੇਖੋ, ਅਲਪ (੩੧੪੮)**

[**ਸੰਸ.** अवित्त (**ਅਵਿਤ੍ਤ**), ਅਣਜਾਤਾ, ਗ਼ਰੀਬ, ਦੀਨ ।]

**ਅਵਿਨਾਸੀ,** ਨਾਸ਼ ਰਹਿਤ । ੩੩੧੫

**ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ ॥**
**ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ ॥ ... ॥ ੩ ॥**

ਮਾਝ (ਬਾਰਹ.) ਮਹਲਾ ੫, ਸਫ਼ਾ ੧੩੩

**ਭਾਵ :** ਪੁਤ੍ਰ, ਇਸਤ੍ਰੀ, ਧਨ, ਇਨ੍ਹਾਂ ਵਿਚੋਂ (ਕਿਸੇ ਵੀ) ਨਾਲ ਨਹੀਂ ਜਾਣਾ, (ਪਰ) ਓਹ ਹਰੀ (ਜੋ ਜੀਵਾਂ ਦੇ ਚਿਤ ਚੇਤੇ ਨਹੀਂ ਹੈ) **ਨਾਸ਼ ਰਹਿਤ** ਹੈ (ਤੇ ਸਦਾ ਅੰਗ ਸੰਗ ਹੈ । ਹੋਰ ਸਾਰੇ) ਧੰਦੇ ਝੂਠੇ ਹਨ (ਜੋ) ਮੋਹ (ਮਾਇਆ ਰੂਪ) ਹਨ, (ਇਨ੍ਹਾਂ ਵਿਚ) ਫਸ ਫਸ ਕੇ ਸਾਰੀ ਸ੍ਰਿਸ਼ਟੀ ਮਰ ਰਹੀ ਹੈ ।

(**ਸੰਥਜਾ**, ਸਫ਼ਾ ੯੩੬)

[**ਸੰਸ.** अविनाशिन् (**ਅਵਿਨਾਸ਼ਿਨ੍**), ਵਿਨਾਸ਼-ਰਹਿਤ ।]

**ਅਵਿਨਾਸੀ,** ਅਮਰ । ੩੩੧੬

**ਸਬਦੁ ਵੀਚਾਰੀ ਕਰਣੀ ਸਾਰੀ ਰਾਮ ਨਾਮੁ ਨੀਸਾਣੋ ॥**
**ਨਾਮ ਬਿਨਾ ਖੋਟੇ ਨਹੀ ਠਾਹਰ ਨਾਮੁ ਰਤਨੁ ਪਰਵਾਣੋ ॥**
**ਪਤਿ ਮਤਿ ਪੂਰੀ ਪੂਰਾ ਪਰਵਾਨਾ ਨਾ ਆਵੈ ਨ ਜਾਸੀ ॥**
**ਨਾਨਕ ਗੁਰਮੁਖਿ ਆਪੁ ਪਛਾਣੈ ਪ੍ਰਭ ਜੈਸੇ ਅਵਿਨਾਸੀ ॥ ੪ ॥**

ਸੂਹੀ ਮਹਲਾ ੧-੩, ਸਫ਼ਾ ੭੬੫

**ਭਾਵ :** (ਜੋ ਜੀਵ ਰੂਪੀ ਇਸਤ੍ਰੀ) ਸ਼ਬਦ ਵਿਚਾਰਨ ਵਾਲੀ ਹੈ, (ਉਸ ਦੀ) ਕਰਨੀ ਸ੍ਰੇਸ਼ਟ ਹੋ ਜਾਂਦੀ ਹੈ, ਰਾਮ ਨਾਮ (ਉਸ ਦਾ ਪ੍ਰਗਟ) ਨਿਸ਼ਾਨ ਹੁੰਦਾ ਹੈ । ਨਾਮ ਤੋਂ ਬਿਨਾਂ ਖੋਟਿਆਂ ਨੂੰ ਠਿਕਾਣਾ ਨਹੀਂ । ਰਾਮ ਰਤਨ (ਹੀ ਪ੍ਰਭੂ ਦੀ ਦਰਗਾਹ ਵਿਚ) ਪਰਵਾਨ ਕਰਾਉਣਹਾਰ ਹੈ । (ਇਸ ਨਾਲ) ਇੱਜ਼ਤ ਅਕਲ ਪੂਰੀ (ਹੋ ਜਾਂਦੀ ਹੈ), ਪੂਰੀ (ਤਰ੍ਹਾਂ ਪ੍ਰਭੂ) ਪ੍ਰਵਾਨ ਕਰ ਲੈਂਦਾ ਹੈ, (ਫਿਰ ਜੀਵ ਰੂਪ ਇਸਤ੍ਰੀ ਆਵਾਗਵਨ) ਜਨਮ ਮਰਣ ਤੋਂ ਮੁਕਤ ਹੋ ਜਾਂਦੀ ਹੈ । ਗੁਰੂ ਦੁਆਰਾ (ਉਹ) ਆਪ ਨੂੰ ਪਛਾਣ ਲੈਂਦੀ ਹੈ । ਉਹ ਪ੍ਰਭੂ ਜੈਸੀ ਹੀ **ਅਮਰ** ਹੋ ਜਾਂਦੀ ਹੈ ।

[ਵੇਖੋ, ੩੩੧੫]

**ਅਵਿਨਾਸੀ,** ਅਮਰ । ੩੩੧੭

**ਕਹੁ ਨਾਨਕ ਪ੍ਰਭ ਕਿਰਪਾ ਕੀਜੈ**
**ਹਰਿ ਗੁਣ ਸੁਣੀਅਹਿ ਅਵਿਨਾਸੀ ॥ ੨ ॥**

ਸੂਹੀ (ਛੰਤ) ਮਹਲਾ ੫-੬, ਸਫ਼ਾ ੭੮੧

**ਭਾਵ :** ਹੇ ਪ੍ਰਭੂ ! ਕਿਰਪਾ ਕਰੋ, **ਅਮਰ** ਹਰੀ ਦੇ ਗੁਣ ਸੁਣਦੇ ਰਹੀਏ ।

[ਵੇਖੋ, ੩੩੧੫]

**ਅਵਿਨਾਸੀ,** ਅਵਿਨਾਸ਼ੀ ਹੈ, ਅਮਰ । ੩੩੧੮

**ਕਿ ਇਹੁ ਮਨੁ ਅਵਰਨੁ ਸਦਾ ਅਵਿਨਾਸੀ ॥ ੧ ॥**

ਮਲਾਰ ਮਹਲਾ ੩-੧੦, ਸਫ਼ਾ ੧੨੬੧

**ਵੇਖੋ, ਅਵਰਨੁ (੩੨੭੫)**

[ਵੇਖੋ, ੩੩੧੫]

**ਅਵਿਲੰਬਿ,** ਸਹਾਰੇ ਨਾਲ, ਆਸਰੇ ਨਾਲ । ੩੩੧੯

**ਜਹਾ ਜਹਾ ਧੂਅ ਨਾਰਦੁ ਟੇਕੇ ਨੈਕੁ ਟਿਕਾਵਹੁ ਮੋਹਿ ॥**
**ਤੇਰੇ ਨਾਮ ਅਵਿਲੰਬਿ ਬਹੁਤੁ ਜਨ ਉਧਰੇ**
**ਨਾਮੇ ਕੀ ਨਿਜ ਮਤਿ ਏਹ ॥ ੨ ॥**

ਗੋਂਡ ਨਾਮਦੇਉ-੩, ਸਫ਼ਾ ੮੭੪

**ਭਾਵ :** ਹੇ ਪ੍ਰਭੂ ! ਜਿਥੇ ਜਿਥੇ ਧ੍ਰੂ ਅਤੇ ਨਾਰਦ ਟਿਕਾਏ ਹਨ, ਰਤੀ ਕੁ ਮੈਨੂੰ ਵੀ (ਉਸ ਅਵਸਥਾ ਵਿਚ) ਟਿਕਾ ਦਿਓ । ਤੇਰੇ ਨਾਮ ਦੇ **ਆਸਰੇ ਨਾਲ** ਬਹੁਤ ਜਨ ਤਰ ਗਏ ਹਨ, (ਇਉਂ ਮੈਨੂੰ) ਨਾਮਦੇਉ ਨੂੰ ਨਿਜੀ ਤੌਰ ਉਤੇ ਸਮਝ ਵਿਚ ਆਇਆ ਹੈ ।

**ਧੂਅ,** ਧ੍ਰੂ, **ਵੇਖੋ (੧੨੪੮)** ।

**ਨਾਰਦੁ,** ਨਾਰਦ, **ਵੇਖੋ (੧੨੩੫)** ।

[**ਸੰਸ.** अवलम्बः (**ਅਵਲਮ੍ਬਃ**), ਸਹਾਰਾ, ਓਟ ।]

**ਅਵਿਲੋਕਉ,** ਮੈਂ ਵੇਖਦਾ ਹਾਂ । ੩੩੨੦

**ਅਵਿਲੋਕਉ ਰਾਮ ਕੋ ਮੁਖਾਰਬਿੰਦ ॥**
**ਖੋਜਤ ਖੋਜਤ ਰਤਨੁ ਪਾਇਓ ਬਿਸਰੀ ਸਭ ਚਿੰਦ ॥ ੧ ॥**

ਕਾਨੜਾ ਮਹਲਾ ੫-੩੨, ਸਫ਼ਾ ੧੩੦੪

**ਭਾਵ :** ਰਾਮ ਦੇ ਕੰਵਲ ਵਰਗੇ ਸੁੰਦਰ ਮੁਖੜੇ ਨੂੰ **ਮੈਂ ਵੇਖਦਾ ਹਾਂ** । ਖੋਜਦਿਆਂ ਖੋਜਦਿਆਂ (ਨਾਮ ਰੂਪੀ) ਰਤਨ ਪਾਇਆ ਹੈ, ਜਿਸ ਨਾਲ (ਮੇਰੀ) ਸਾਰੀ ਚਿੰਤਾ ਅਤੇ ਸੋਚ ਵਿਸਰ ਗਈ ਹੈ ।

**ਮੁਖਾਰਬਿੰਦ,** ਮੁਖ + ਅਰਵਿੰਦ = ਕੰਵਲ ਵਰਗੇ ਸੁੰਦਰ ਮੁਖੜੇ (ਨੂੰ) । **ਰਤਨੁ,** ਨਾਮ ਰੂਪੀ ਰਤਨ ।

[ਵੇਖੋ, ੩੨੯੪]

**ਅਵਿਲੋਕਨੋ,** ਵੇਖਾਂ, ਤੱਕਾਂ, ਦੀਦਾਰ ਕਰਾਂ। ੩੩੨੧

**ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ**
**ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥ ... ॥ ੧ ॥**

ਧਨਾਸ. ਰਵਿਦਾਸ–੨, ਸਫ਼ਾ ੬੯੪

**ਭਾਵ :** (ਹੇ ਪ੍ਰਭੂ !) ਚਿਤ ਵਿਚ ਆਪ ਦਾ ਸਿਮਰਨ ਕਰਾਂ, ਨੇਤਰਾਂ ਨਾਲ ਤੇਰਾ **ਦੀਦਾਰ ਕਰਾਂ** ਅਤੇ ਕੰਨ ਵਿਚ ਬਾਣੀ ਦੁਆਰਾ ਤੇਰਾ ਸ੍ਰੇਸ਼ਟ ਜਸ ਭਰੀ ਰਖਾਂ (ਇਹ ਮੇਰੀ ਅਰਦਾਸ **ਹੈ**)। [ਵੇਖੋ, ੩੨੯੪]

**ਅਵਿਲੋਕੇ,** ਵੇਖੇ ਹਨ, ਪੜ੍ਹੇ ਹਨ, ਘੋਖੇ ਹਨ। ੩੩੨੨

**ਸਾਸਤ੍ ਬੇਦ ਪੁਰਾਨ ਅਵਿਲੋਕੇ ਸਿਮ੍ਰਿਤਿ ਤਤੁ ਬੀਚਾਰਾ ॥**
**ਦੀਨਾਨਾਥ ਪ੍ਰਾਨਪਤਿ ਪੂਰਨ ਭਵਜਲ ਉਧਰਨਹਾਰਾ ॥ ੧ ॥**

ਦੇਵ. ਮਹਲਾ ੫–੨੦, ਸਫ਼ਾ ੫੩੨

**ਵੇਖੋ, ਉਧਰਨਹਾਰਾ (੩੩੪)**

[ਵੇਖੋ, ੩੨੯੪]

**ਅਵੀਚਾਰੀ,** ਵਿਚਾਰਹੀਨ। ੩੩੨੩

**ਮੂਰਖ ਮੁਗਧ ਅਗਿਆਨ ਅਵੀਚਾਰੀ ॥**
**ਨਾਮ ਤੇਰੇ ਕੀ ਆਸ ਮਨਿ ਧਾਰੀ ॥ ੨ ॥**

ਆਸਾ ਮਹਲਾ ੫–੬੯, ਸਫ਼ਾ ੩੮੮

**ਵੇਖੋ, ਅਗਿਆਨ (੧੯੩੫)**

[ਸੰਸ. अविचारिन् (**ਅਵਿਚਾਰਿਨ੍**), ਲਾਪਰਵਾਹ, ਅਵਿਵੇਕੀ।]

**ਅਵੀਚਾਰੀ,** ਵਿਚਾਰਹੀਨ ੩੩੨੪

**ਹਮ ਦੀਨ ਮੂਰਖ ਅਵੀਚਾਰੀ**
**ਤੁਮ ਚਿੰਤਾ ਕਰਹੁ ਹਮਾਰੀ ॥**
**ਹੋਹੁ ਦਇਆਲ ਕਰਿ ਦਾਸੁ ਦਾਸਾ ਕਾ**
**ਸੇਵਾ ਕਰੀ ਤੁਮ੍ਾਰੀ ॥ ... ॥ ੩ ॥**

ਮਲਾਰ ਮਹਲਾ ੩–੧, ਸਫ਼ਾ ੧੨੫੭

**ਭਾਵ :** ਹੇ ਪ੍ਰਭੂ ! ਅਸੀਂ ਨਿਮਾਣੇ ਮੂਰਖ **ਵਿਚਾਰਹੀਨ** ਹਾਂ, ਤੁਸੀਂ ਸਾਡੇ (ਉਧਾਰ ਦਾ ਆਪ) ਫ਼ਿਕਰ ਕਰੋ। ਦਇਆਲੂ ਹੋਵੇਂ, ਦਾਸਾਂ ਦਾ ਦਾਸ ਬਣਾ ਲਵੇਂ (ਤਾਂ ਜੋ) ਤੁਹਾਡੀ ਸੇਵਾ ਕਰਾਂ। [ਵੇਖੋ, ੩੩੨੩]

**ਅੜੈ,** ਖੁਣਸ ਖਾਂਦਾ ਹੈ, ਕੀਨਾ ਕਰਦਾ ਹੈ, ਹੁੱਜਤ ਖੜੀ ਕਰਦਾ ਹੈ, ਅੜਦਾ ਹੈ। ੩੩੨੫

**ਸਲੋਕੁ ਮ: ੨ ॥ ...**
**ਗੁਰਮੁਖ ਸਿਉ ਮਨਮੁਖੁ ਅੜੈ ਡੁਬੈ ਹਕਿ ਨਿਆਇ ॥**
**ਦੁਹਾ ਸਿਰਿਆ ਆਪੇ ਖਸਮੁ**
**ਵੇਖੈ ਕਰਿ ਵਿਉਪਾਇ ॥ ... ॥ ੧ ॥**

ਮਾਝ (ਵਾਰ) ਮਹਲਾ ੧–੨੨, ਸਫ਼ਾ ੧੪੯

**ਭਾਵ :** ਐਸਾ ਮਨਮੁਖ ਜੋ ਗੁਰਮੁਖ ਨਾਲ **ਅੜਦਾ ਹੈ** ਉਹ ਸੱਚੇ ਨਿਆਂ ਦੁਆਰਾ ਡੁਬੇਗਾ। ਦੋਹਾਂ ਪਾਸਿਆਂ ਦਾ (ਇਨਸਾਫ਼ ਕਰਨ ਵਾਲਾ ਪੱਖਪਾਤ ਰਹਿਤ ਇਕੋ) ਮਾਲਕ ਹੈ ਜੋ ਆਪੇ ਨਿਆਂ ਕਰਕੇ ਵੇਖਦਾ ਹੈ।

[**ਸਸ.** √ अड्ड् (√ **ਅਡ੍ਡ੍**), ਹਮਲਾ ਕਰਨਾ, ਕਮਜ਼ੋਰ ਵਿਰੋਧੀ ਉਪਰ ਚੜ੍ਹਾਈ ਕਰਕੇ ਉਸ ਨੂੰ ਪਕੜਨਾ, ਬਹਿਸਣਾ, ਵਾਦ ਵਿਵਾਦ ਕਰਨਾ, ਹੁੱਜਤਬਾਜ਼ੀ ਕਰਨਾ।]

# "ਅੜੈ" ਤੋਂ ਅਗੇ ਜਿਲਦ ਤੀਜੀ

# ਗ੍ਰੰਥਾਵਲੀ

(੧) ਸਹਾਇਕ ਪੁਸਤਕ ਸੂਚੀ ਲਈ ਵੇਖੋ, **ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ,** ਪਹਿਲੀ ਜਿਲਦ, ੧੯੭੨, ਸਫ਼ਾ ੩੯੧ ਤੋਂ ੪੦੨ ਤਕ ।

(੨) ਇਸ ਤੋਂ ਇਲਾਵਾ ਵਰਤੀਆਂ ਸਹਾਇਕ ਪੁਸਤਕਾਂ ਦੀ ਸੂਚੀ ਹਥਲੀ ਜਿਲਦ ਵਿਚ ਸੰਬੰਧਤ ਇੰਦਰਾਜ (Entry) ਦੇ ਨਾਲ ਦਿਤੀ ਗਈ ਹੈ ।

# ਅਨੁਕ੍ਰਮਣੀ

(Index)

**ਇਹ ਕੇਵਲ ਦੂਜੀ ਜਿਲਦ ਦੀ ਅਨੁਕ੍ਰਮਣੀ ਹੈ। ਹਵਾਲਾ ਪਰਚੀ ਨੰਬਰ ਦਾ ਹੈ ਜੋ ੧੭੯੭ ਤੋਂ ੩੩੨੫ ਤਕ ਹਨ।**